## ਵਿਦਵਾਨਾਂ ਦੀਆਂ ਰਾਵਾਂ

ਅਸਲ ਵਿਚ "ਬੀਤੇ ਦੀਆਂ ਪੈੜਾਂ"...ਜਨਮ ਸਾਖੀ, ਜੀਵਨੀ ਤੇ ਇਤਿਹਾਸ ਤੋਂ ਇਕ ਵੱਖਰੀ ਤਰ੍ਹਾਂ ਦੀ ਵਿਧਾ ਬਣ ਗਈ ਹੈ...(ਇਹ) ਮਲਫ਼ੂਜ਼ (ਰਚਨਾਵਲੀ) ਦਾ ਕੰਮ ਵੀ ਸਾਰਦੀ ਹੈ ਤੇ "ਨਾਮੇ" ਦਾ ਵੀ। ਬਲਕਿ ਇਹ ਕਹਿਣਾ ਅਸਲੀਅਤ ਦੇ ਵਧੇਰੇ ਨੇੜੇ ਹੋਵੇਗਾ ਕਿ ਲੇਖਕ ਇਸ ਪੁਸਤਕ ਰਾਹੀਂ, ਪੰਜਾਬੀ ਵਿਚ ਇਕ ਅਸਲੋਂ ਨਵਾਂ ਗੱਦ-ਰੂਪ ਵਿਕਸਿਤ ਕਰਨ ਵਿਚ ਸਫਲ ਹੋਇਆ ਹੈ, ਜਿਸ ਲਈ ਉਹ ਵਧਾਈ ਦਾ ਹੱਕਦਾਰ ਹੈ।

—ਪ੍ਰੀਤਮ ਸਿੰਘ (ਪ੍ਰੋ:)

"ਬੀਤੇ ਦੀਆਂ ਪੈੜਾਂ" ਦੇ ਕਰਤਾ ਨੇ ਵਰਤਮਾਨ ਕਾਲ ਵਿਚ ਇਸ ਅਦੁਤੀ ਅਧਿਆਤਮਿਕ ਤੇ ਸਮਾਜਿਕ ਪ੍ਰਕਿਰਿਆ ਦੇ ਵਿਅਕਤੀਗਤ ਤੇ ਸੰਗਤੀ ਸਰੂਪ ਦੇ ਵਿਵਿਧ ਪੱਖਾਂ ਨੂੰ ਬੜੇ ਕਲਾਤਮਿਕ ਢੰਗ ਨਾਲ ਨਿਰੂਪਤ ਕੀਤਾ ਹੈ।... ਵਾਸਤਵ ਵਿਚ ਇਹ ਸਮੁਚੇ ਨਾਮਧਾਰੀ ਇਤਿਹਾਸ ਦੇ ਬਹੁਤ ਸਾਰੇ ਪੱਖਾਂ ਉਤੇ ਪ੍ਰਕਾਸ਼ ਪਾਉਣ ਵਾਲੀ ਰਚਨਾ ਹੈ।

—ਕ੍ਰਿਪਾਲ ਸਿੰਘ ਕਸੇਲ (ਪ੍ਰੋ:)

...ਸਾਰੇ ਵੇਰਵੇ ਇਕ ਸੂਤ ਪ੍ਰੋਏ ਧਾਗੇ ਵਿਚ ਵੱਖੋ ਵੱਖ ਮਣਕੇ ਵੀ ਹਨ ਤੇ ਇਕ ਮਾਲਾ ਵੀ । ਜ਼ਾਹਿਰ ਹੈ, ਇਹ ਰਚਨਾ ਮਿਸ਼ਰਤ ਸ਼ੈਲੀ ਦਾ ਉੱਤਮ ਨਮੂਨਾ ਹੈ। ਇਸ ਵਿਚ ਜੀਵਨ ਦਾ ਅਪਾਰ ਸੁਹਜ ਹੈ ।

—ਮਹਿੰਦਰ ਕੌਰ ਗਿੱਲ (ਡਾ.)

ਕਵੀ ਜੀ ਭਵਿੱਖੀ ਨਾਮਧਾਰੀ ਇਤਿਹਾਸਕਾਰੀ ਲਈ ਮੂਲ ਸਮੱਗਰੀ ਬੜੇ ਸੁਚੱਜੇ ਢੰਗ ਨਾਲ ਅਤੇ ਵਿਧੀ ਬੱਧ ਰੂਪ ਵਿਚ ਪੇਸ਼ ਕਰ ਰਹੇ ਹਨ...ਇਹਨਾਂ ਪੰਨਿਆਂ ਉੱਤੇ ਮਨੁੱਖੀ ਜੀਵਨ ਸੰਬੰਧੀ ਸਤਿਗੁਰੂ ਜੀ ਦੇ ਗਹਿਰ-ਗੰਭੀਰ ਉਪਦੇਸ਼ ਵੀ ਅੰਕਿਤ ਹਨ।...ਇਹਨਾਂ ਪੰਨਿਆਂ ਉੱਤੇ ਅਸਾਧਾਰਨ ਅਰਥਾਂ ਵਾਲੇ ਉਹਨਾਂ ਦੇ ਸਾਧਾਰਣ ਕਾਰਜਾਂ ਦਾ ਵੇਰਵਾ ਵੀ ਹੈ।

—ਗੁਰਬਚਨ ਸਿੰਘ ਭੁੱਲਰ





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

# ਬੀਤੇ ਦੀਆਂ ਪੈੜਾਂ-8

**ਅੱਖੀਂ ਡਿੱਠੀ, ਕੰਨੀਂ ਸੁਣੀ ਰੋਚਕ ਗੁਰੂ ਗਾਥਾ**
**ਨਾਮਧਾਰੀ ਸਮਾਜ ਦੇ ਅਨੇਕਾਂ ਸਿੱਖਾਂ, ਸ਼ਰਧਾਲੂਆਂ ਅਤੇ ਹੋਰ ਨੇੜਿਓਂ ਤੱਕੇ**
**ਅਲੌਕਿਕ ਚਰਿੱਤਰਾਂ ਦਾ ਮਨ ਮੌਲਵਾਂ ਵਰਣਨ**
**ਸਮਾਂ : 1981 ਈ.**

ਪ੍ਰੀਤਮ ਸਿੰਘ ਕਵੀ

**ਪ੍ਰੀਤਮ ਸਿੰਘ ਕਵੀ ਸਾਹਿਤ ਪ੍ਰਕਾਸ਼ਨ**
**ਨਵੀਂ ਦਿੱਲੀ**

ਏਸੇ ਕਲਮ ਤੋਂ :

1. ਸਿਮਰਨ (ਕਵਿਤਾ)
2. ਸ੍ਰੀ ਜੀਵਨ ਨਗਰ
3. ਸ੍ਰੀ ਭੈਣੀ ਸਾਹਿਬ (ਹਿੰਦੀ ਵੀ)
4. ਸਤਿਗੁਰੂ ਜਗਜੀਤ ਸਿੰਘ : ਇਕ ਪਰਿਵਰਤਨ
5. ਇਸਤਰੀਆਂ ਦਾ ਪਹਿਲਾ ਮੁਕਤੀਦਾਤਾ
6. ਸੂਬਾ ਸਾਹਿਬ ਸਿੰਘ (ਹਿੰਦੀ ਵੀ)
7. ਸੂਬਾ ਰਤਨ ਸਿੰਘ
8. ਬੀਤੇ ਦੀਆਂ ਪੈੜਾਂ ਖੰਡ 1, 2, 3, 4, 5, 6, 7

# ਬੀਤੇ ਦੀਆਂ ਪੈੜਾਂ-8

**ਅੱਖੀਂ ਡਿੱਠੀ, ਕੰਨੀਂ ਸੁਣੀ ਰੋਚਕ ਗੁਰੂ ਗਾਥਾ**
**ਨਾਮਧਾਰੀ ਸਮਾਜ ਦੇ ਅਨੇਕਾਂ ਸਿੱਖਾਂ, ਸ਼ਰਧਾਲੂਆਂ ਅਤੇ ਹੋਰ ਨੇੜਿਓਂ ਤੱਕੇ**
**ਅਲੌਕਿਕ ਚਰਿੱਤਰਾਂ ਦਾ ਮਨ ਮੱਲਵਾਂ ਵਰਣਨ**
**ਸਮਾਂ : 1981 ਈ.**

ਪ੍ਰੀਤਮ ਸਿੰਘ ਕਵੀ

ਪ੍ਰੀਤਮ ਸਿੰਘ ਕਵੀ ਸਾਹਿਤ ਪ੍ਰਕਾਸ਼ਨ
ਨਵੀਂ ਦਿੱਲੀ

**BEETE DIAN PAIRAN-8**
**by**
**Pritam Singh Kavi**

ਕਵਰ ਡੀਜ਼ਾਈਨ
ਸ. ਸੁਖਵੰਤ ਸਿੰਘ, ਜਲੰਧਰ

1997

ਪਹਿਲੀ ਵਾਰ : 1100 ਕਾਪੀਆਂ
ਸਾਧਾਰਨ : 85 ਰੁਪਏ
ਲਾਇਬਰੇਰੀ : 185 ਰੁਪਏ

ਪ੍ਰਕਾਸ਼ਕ :
ਪ੍ਰੀਤਮ ਸਿੰਘ ਕਵੀ ਸਾਹਿਤ ਪ੍ਰਕਾਸ਼ਨ
ਜੇ-3/199 ਏ, ਰਾਜੌਰੀ ਗਾਰਡਨ,
ਨਵੀਂ ਦਿੱਲੀ-110027
ਫੋਨ : 5438202

ਛਾਪਕ :
ਜਨਤਕ ਪ੍ਰੈੱਸ
ਪਲੱਈਅਰ ਗਾਰਡਨ ਮਾਰਕਿਟ,
ਚਾਂਦਨੀ ਚੌਕ, ਦਿੱਲੀ-110006
ਫੋਨ : 3281350, 3283518

ਦਿਲ ਦੇ ਗਹਿਰੇ ਸਤਿਕਾਰ ਵਿਚੋਂ, ਚਵਰ ਤਖ਼ਤ ਦੇ ਮਾਲਿਕ

**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ**

ਦੇ 77ਵੇਂ ਜਨਮ ਦਿਨ ਦੀ ਸ਼ੁਭ ਖ਼ੁਸ਼ੀ ਵਿਚ

ਸ. ਸਵਰਨ ਸਿੰਘ ਸਿਆਨ - ਬੀਬੀ ਬਲਰਾਜ ਵਲੋਂ

ਐਵੇਂ ਨਹੀਂ ਦੁਨੀਆਂ ਪੂਜਦੀ, ਬੀਰ ਸਿੰਘ ਦੇ ਵੀਰ ਨੂੰ।

ਸਤਿਗੁਰੂ ਜੀ ਦੁਨੀਆਂ ਤੇ ਆਏ, ਦੁਖੀਆਂ ਦੇ ਦੁਖ ਮਿਟਾਏ,
ਜਿਸ ਨੇ ਇਸ ਦਾ ਦਰਸ਼ਨ ਕੀਤਾ, ਬਦਲ ਦਿੱਤਾ ਤਕਦੀਰ ਨੂੰ,
ਐਵੇਂ ਨਹੀਂ ਦੁਨੀਆਂ ਪੂਜਦੀ, ਬੀਰ ਸਿੰਘ ਦੇ ਵੀਰ ਨੂੰ।

ਸਤਿਗੁਰੂ ਜੀ ਨੇ ਨਾਮ ਜਪਾਇਆ, ਪਾਪੀਆਂ ਨੂੰ ਸਾਧ ਬਣਾਇਆ,
ਦਿਲ ਨੂੰ ਦੇਵੇ ਦੇਹ ਤਸੱਲੀ, ਦਿਲ ਹੋਵੇ ਦਿਲਗੀਰ ਨੂੰ,
ਐਵੇਂ ਨਹੀਂ ਦੁਨੀਆਂ ਪੂਜਦੀ, ਬੀਰ ਸਿੰਘ ਦੇ ਵੀਰ ਨੂੰ।

ਲੰਡਨ ਦੇ ਵਿਚ ਫੇਰਾ ਪਾਇਆ, ਨਾਲੇ ਕੂਕਾ ਪੰਥ ਸਜਾਇਆ,
ਛਿਨ ਦੇ ਵਿਚ ਬਖਸ਼ ਦਿੰਦਾ ਇਹ, ਇਸ ਕਲਜੁਗੀ ਸਰੀਰ ਨੂੰ,
ਐਵੇਂ ਨਹੀਂ ਦੁਨੀਆਂ ਪੂਜਦੀ, ਬੀਰ ਸਿੰਘ ਦੇ ਵੀਰ ਨੂੰ।

ਜੇਹੜਾ ਇਹਦੇ ਚਰਨਾਂ 'ਚ ਆਇਆ, ਚੌਰਾਸੀ ਦੇ ਗੇੜੋਂ ਬਚਾਇਆ,
ਸਟੀਲਮੈਨ ਵੀ ਸੀਸ ਨਿਵਾਉਂਦੇ, ਇਸ ਦੁਨੀਆਂ ਦੇ ਪੀਰ ਨੂੰ।
ਐਵੇਂ ਨਹੀਂ ਦੁਨੀਆਂ ਪੂਜਦੀ, ਬੀਰ ਸਿੰਘ ਦੇ ਵੀਰ ਨੂੰ।

**ਹਰਜਿੰਦਰ ਸਿੰਘ ਬਾਠਾ (ਸਟੀਲਮੈਨ)**

# 'ਬੀਤੇ ਦੀਆਂ ਪੇੜਾਂ' ਦੀ ਵਿਲੱਖਣਤਾ

'ਬੀਤੇ ਦੀਆਂ ਪੇੜਾਂ' ਖੰਡ-8 ਤਕ ਪਹੁੰਚਦਿਆਂ ਪ੍ਰੀਤਮ ਸਿੰਘ ਕਵੀ ਨੇ ਲਗਾਤਾਰ ਪੰਜਾਬੀ ਵਾਰਤਕ ਵਿਚ ਇਕ ਵੱਖਰੀ ਵਿਧਾ ਨੂੰ ਸਥਾਪਤ ਕੀਤਾ ਹੈ। ਇਸ ਬਾਰੇ ਪ੍ਰੋ: ਪ੍ਰੀਤਮ ਸਿੰਘ ਤੇ ਹੋਰ ਵਿਦਵਾਨ ਵਿਸ਼ੇਸ਼ ਚਰਚਾ ਵੀ ਕਰ ਚੁੱਕੇ ਹਨ। ਸ਼ਬਦ 'ਪੇੜਾਂ' ਇਸ ਵਿਧਾ ਦੇ ਚਿਹਨ ਦੇ ਤੌਰ ਤੇ ਸਥਾਪਤ ਹੋ ਗਿਆ ਹੈ। ਇਸ ਵਿਧਾ ਦੀ ਵਿਲੱਖਣਤਾ ਨੂੰ ਇਸ ਪੁਸਤਕ ਦੇ ਪ੍ਰਸੰਗ ਵਿਚ ਵੀ ਸਮਝਣਾ ਬਣਦਾ ਹੈ।

'ਬੀਤੇ ਦੀਆਂ ਪੇੜਾਂ' ਦੇ ਖੰਡ-8 ਵਿਚ 1981 ਦਾ ਵਿਸਥਾਰ ਹੈ। ਇਸ ਵਿਧਾ ਵਿਚ ਕਈ ਵਿਧਾਵਾਂ ਨੂੰ ਉਪ-ਵਿਧਾਵਾਂ ਬਣਾ ਕੇ ਸੰਗਠਿਤ ਕੀਤਾ ਗਿਆ ਹੈ। ਡਾਇਰੀ, ਇਤਿਹਾਸ, ਬਿਰਤਾਂਤ, ਰੇਖਾ-ਚਿੱਤਰ — ਕਈ ਵਿਧਾਵਾਂ ਜੁੜ ਕੇ ਇਕ ਨਵੀਂ ਸੰਰਚਨਾ ਬਣ ਜਾਂਦੀ ਹੈ। ਜਿਸ ਵਿਚ ਯਥਾਰਥ ਨਾਲ ਸਬੰਧਤ ਵਿਅਕਤੀਆਂ, ਪਾਤਰਾਂ ਨਾਲ ਸਬੰਧਤ ਇਕ ਪਰਵਾਹ ਅਗੇਰੇ ਤੁਰਿਆ ਜਾਂਦਾ ਹੈ। ਇਹ ਨਾਵਲ ਵਾਂਗ ਦਿਲਚਸਪ ਹੈ, ਹਾਲਾਂ ਕਿ ਇਸਦਾ ਆਧਾਰ ਗਲਪ ਨਹੀਂ, ਸਗੋਂ ਤੱਥ ਤੇ ਯਥਾਰਥ ਹੈ। ਸਤਿਗੁਰੂ ਜਗਜੀਤ ਸਿੰਘ ਜਿਵੇਂ ਨਿਮਰ ਹਨ, ਧੀਮਾ ਬੋਲਦੇ ਹਨ, ਉਵੇਂ ਹੀ ਹਰ ਪੱਖ ਤੋਂ ਉਨ੍ਹਾਂ ਦਾ ਨਿਮਰ ਵਿਅੱਕਤਿਤਵ ਇਸ ਪੁਸਤਕ ਵਿਚ ਫੈਲਦਾ ਤੇ ਵਿਗਸਦਾ ਜਾਂਦਾ ਹੈ। ਜੋ ਘਟਨਾਵਾਂ ਇਕ ਸਾਲ ਦੇ ਸਮੇਂ ਵਿਚ ਅੰਕਿਤ ਹੁੰਦੀਆਂ ਹਨ, ਉਨ੍ਹਾਂ ਘਟਨਾਵਾਂ, ਵਿਅਕਤੀਆਂ ਦੀਆਂ ਲੜੀਆਂ ਸਤਿਗੁਰੂ ਜੀ ਨਾਲ ਤੇ ਨਾਮਧਾਰੀ ਸਰਗਰਮੀਆਂ ਨਾਲ ਜੁੜੀਆਂ ਹੋਈਆਂ ਹਨ, ਇਉਂ ਸਾਰੇ ਵਿਅਕਤੀਆਂ ਦਾ ਇਕ ਸੁਤੰਤਰ ਬਿੰਬ ਵੀ ਉਘੜਦਾ ਜਾਂਦਾ ਹੈ ਤੇ ਲੜੀ-ਬੱਧ ਸੰਯੁਕਤ-ਬਿੰਬ ਵੀ ਪੇਸ਼ ਹੁੰਦਾ ਹੈ।

ਇਸੇ ਲਈ ਇਸ ਪੁਸਤਕ ਦੀ ਵਿਧਾ ਅਜਿਹੀ ਹੈ ਜਿਸ ਵਿਚ ਇਹ ਨਹੀਂ ਕਿ ਨਾਮਧਾਰੀ ਸਮਾਜ ਦਾ ਇਕ ਅੱਧ ਪੱਖ ਹੀ ਉਘੜਦਾ ਹੋਵੇ, ਸਗੋਂ ਨਾਮਧਾਰੀ ਸਮਾਜ ਦੀ ਸਮੁੱਚੀ ਸੰਰਚਨਾ ਤੇ ਸਮੁੱਚਾ ਬਿੰਬ ਉਘੜ ਆਉਂਦਾ ਹੈ। ਉਸ ਸਮਾਜ ਦੇ ਵਿਅਕਤੀ ਧਰਮ, ਸਮਾਜ, ਇਤਿਹਾਸ, ਰਾਜਨੀਤੀ, ਸਾਹਿਤ, ਸੰਗੀਤ, ਖੇਡਾਂ, ਸੱਭਿਆਚਾਰ ਦੇ ਭਿੰਨ-ਭਿੰਨ ਖੇਤਰਾਂ ਵਿਚ ਕਿਵੇਂ ਵਿਚਰਦੇ ਹਨ ਤੇ ਕਿਵੇਂ ਸੋਚਦੇ ਹਨ। ਵੱਡੀ ਗੱਲ ਇਹ ਕਿ ਪ੍ਰੀਤਮ ਸਿੰਘ ਕਵੀ ਨੇ ਇਸ ਸਮਾਜ ਨੂੰ ਜਿਸ ਵਿਚਾਰ-ਧਾਰਾ ਨਾਲ ਪੇਸ਼ ਕੀਤਾ ਹੈ, ਉਸ ਵਿਚ ਬਿਖਰਾਵ ਨਹੀਂ, ਬਾਕੀ ਸਿੱਖ-ਸਮਾਜ ਵਿਚ ਕਈ ਕਿਸਮ ਦੇ ਬਿਖਰਾਵ ਹਨ, ਤਨਾਉ ਹਨ, ਵਿਰੋਧ ਹਨ। ਇਸ ਪੁਸਤਕ ਵਿਚ

ਸਤਿਗੁਰੂ ਜਗਜੀਤ ਸਿੰਘ ਇਕ ਅਜਿਹੇ ਨਿਮਰ ਨਾਇਕ ਦੇ ਤੌਰ ਤੇ ਉਭਰਦੇ ਹਨ, ਜੋ ਆਪਣੀਆਂ ਸਰਲ ਤੇ ਸੁਹਿਰਦ ਗੱਲਾਂ ਨਾਲ ਅਜਿਹੇ ਤਨਾਉ ਮਿਟਾਉਂਦੇ ਹਨ। ਜਿਸ ਨਾਇਕ ਨੇ ਆਪਣੇ ਸਮਾਜ ਵਿਚ ਅਜਿਹੇ ਅਹਿਸਾਸ ਨੂੰ ਜਗਾਉਣਾ ਹੁੰਦਾ ਹੈ, ਉਸਨੇ ਅਤਿ ਗੁੰਝਲਦਾਰ ਤੇ ਜਟਿਲ ਗੱਲਾਂ ਨਹੀਂ ਕਰਨੀਆਂ ਹੁੰਦੀਆਂ, ਸਗੋਂ ਵਿਹਾਰਕ ਪੱਧਰ ਤੇ ਆਪਣੇ ਪ੍ਰਵਚਨ ਦੀ ਲੋਕਾਂ ਨਾਲ ਸਾਂਝ ਪਾਉਣੀ ਹੁੰਦੀ ਹੈ, ਉਨ੍ਹਾਂ ਨੇ ਦੁੱਖ-ਦਰਦ ਦੀ ਪਹਿਚਾਣ ਕਰਨੀ ਹੁੰਦੀ ਹੈ। ਲੇਖਕ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਵਚਨ ਦੀ ਅਜਿਹੀ ਸਮਰੱਥਾ ਨੂੰ ਬੜੇ ਪ੍ਰਭਾਵਸ਼ਾਲੀ ਰੂਪ ਵਿਚ ਸਾਹਮਣੇ ਲਿਆਂਦਾ ਹੈ। ਉਦਾਹਰਣ ਦੇ ਤੌਰ ਤੇ, ਉਨ੍ਹਾਂ ਨੇ ਪਰਿਭਾਸ਼ਤ ਕਰਨਾ ਹੈ ਕਿ 'ਨਾਮਧਾਰੀ ਕੈਸਾ ਹੋਵੇ ?' ਉਹ ਆਖਦੇ ਹਨ : "ਸਾਨੂੰ ਤਾਂਅ ਪਤਾ ਲੱਗੇ, ਜਿੱਥੇ ਵੀ ਤੁਸੀਂ ਹੋਵੋ, ਨਾਮਧਾਰੀ ਲੱਗੋ। ਜੇ ਆਪਣਾ ਆਪ ਲੁਕਾ ਕੇ ਰੱਖੋਗੇ ਤਾਂ ਕੀ ਫਾਇਦਾ ? ਜਿੱਥੇ ਵੀ ਨਾਮਧਾਰੀ ਹੋਵੇ, ਉਹਦਾ ਪਤਾ ਲੱਗੇ ਤਾਂ ਹੀ ਸੁਆਦ ਹੈ।" (ਸਤਿਗੁਰੂ ਜੀ ਨੇ ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼, ਸਤਿਗੁਰ ਤਿਸਕਾ ਨਾਉ, ਤੇ ਪੁਰਖ ਗੁਰੂ ਆਦਿ ਪੁਸਤਕਾਂ ਪੜ੍ਹਨ ਦੀ ਪ੍ਰੇਰਨਾ ਦਿਤੀ।)

ਇਹ ਪੁਸਤਕ ਪੜ੍ਹਦਿਆਂ ਇਕ ਹੈਰਾਨੀ ਹੁੰਦੀ ਹੈ ਕਿ ਲੇਖਕ ਸਾਰੇ ਇਤਿਹਾਸ, ਘਟਨਾਵਾਂ, ਪ੍ਰਭਾਵਾਂ, ਪ੍ਰਵਚਨਾਂ ਨੂੰ ਰੀਕਾਰਡ ਕਰਨ ਲਈ ਹਰ ਥਾਂ, ਹਰ ਸਮੇਂ ਹਾਜ਼ਰ ਹੈ, ਸਿਰਫ ਉਦੋਂ ਹੀ ਨਹੀਂ ਜਦੋਂ ਸਤਿਗੁਰੂ ਜੀ ਹਾਜ਼ਰ ਹਨ, ਸਗੋਂ ਉਦੋਂ ਵੀ ਜਦੋਂ ਕਈ ਘਟਨਾਵਾਂ ਵਿਚ ਉਹ ਵੀ ਹਨ ਤੇ ਲੇਖਕ ਬਹੁਤ ਬਰੀਕੀ ਨਾਲ ਉਨ੍ਹਾਂ ਗੱਲਾਂ ਦਾ ਨੋਟਿਸ ਲੈਂਦਾ ਹੈ, ਜਿਨ੍ਹਾਂ ਦਾ ਇਸ ਪੁਸਤਕ ਦੀ ਲੜੀ ਵਿਚ ਕੋਈ ਅਰਥ ਵੀ ਬਣਦਾ ਹੈ ਤੇ ਲੜੀ ਵੀ ਅੱਗੇ ਉਸਰਦੀ ਤੁਰੀ ਜਾਂਦੀ ਹੈ। ਇਹ ਉਦੋਂ ਹੀ ਹੁੰਦਾ ਹੈ ਜਦੋਂ ਪੁਸਤਕ ਦਾ ਲੇਖਕ ਪੇਸ਼ ਕੀਤੇ ਜਾ ਰਹੇ ਸਮਾਜ ਦੇ ਅਵਚੇਤਨ ਨੂੰ ਸਮਝ ਲੈਂਦਾ ਹੈ। ਅਦਿਸਦੇ ਨੂੰ ਦੇਖਣਾ, ਸਮਝਣਾ, ਆਪਣੀ ਚੇਤਨਾ ਦੀ ਪਕੜ ਵਿਚ ਰਖਣਾ ਔਖਾ ਹੁੰਦਾ ਹੈ, ਪਰ ਜੋ ਲੇਖਕ ਇਹ ਕਰ ਲਵੇ, ਉਹ ਲਿਖਤ ਦੇ ਭੇਤ ਤੇ ਰਹੱਸ ਨੂੰ ਸਮਝ ਲੈਂਦਾ ਹੈ। ਪ੍ਰੀਤਮ ਸਿੰਘ ਕਵੀ ਨੇ ਇਸ ਵਿਧਾ ਵਿਚ ਇਸ ਰਹੱਸ ਨੂੰ ਸਮਝਿਆ ਹੋਇਆ ਹੈ। ਇਸ ਲਈ ਥਾਂ ਥਾਂ ਤੇ ਨਿੱਕੀਆਂ ਨਿੱਕੀਆਂ ਗੱਲਾਂ ਵੀ ਉਘੜਦੀਆਂ ਹਨ ਤੇ ਵਿਚਾਰਧਾਰਕ ਤੌਰ ਤੇ ਮਹੱਤਵ ਰਖਣ ਵਾਲੀਆਂ ਗੱਲਾਂ ਵੀ ਚਿਹਨਾਂ ਦੀ ਇਕ ਲੜੀ ਵਿਕਸਤ ਕਰਦੀਆਂ ਜਾਂਦੀਆਂ ਹਨ। ਉਦਾਹਰਣ ਦੇ ਤੌਰ ਤੇ ਇਸ ਪੁਸਤਕ ਵਿਚ **ਸੰਗੀਤ** ਦੀ ਗੱਲ ਮੁੜ ਮੁੜ ਕੇ ਉਸਰਦੀ ਹੈ, ਸੰਗੀਤ ਦੇ ਪ੍ਰੋਗਰਾਮ ਲਗਾਤਾਰ ਸਾਹਮਣੇ ਆਉਂਦੇ ਹਨ, ਕਿਉਂਕਿ ਕਲਾਸਿਕੀ ਸੰਗੀਤ ਨਾਮਧਾਰੀ ਸਮਾਜ ਦਾ ਪ੍ਰਮੁੱਖ ਚਿਹਨ ਬਣ ਗਿਆ ਹੈ, ਇਸਦੀ ਸ਼ੁੱਧਤਾ ਨੂੰ ਵਿਕਾਸ ਦੇਣ ਵਿਚ ਨਾਮਧਾਰੀ ਸਮਾਜ ਨੇ ਸਭ ਤੋਂ ਵੱਧ ਹਿੱਸਾ ਪਾਇਆ ਹੈ।

ਲੇਖਕ ਨੇ ਵਿਚਾਰਧਾਰਕ ਤੌਰ ਤੇ ਇਕ ਹੋਰ ਗੱਲ ਨੂੰ ਉਭਾਰਿਆ ਹੈ। ਉਹ ਹੈ ਨਾਮਧਾਰੀ ਸਮਾਜ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਾਰਿਆਂ ਧਰਮਾਂ ਤੇ ਵਿਚਾਰਧਾਰਾਵਾਂ ਨਾਲ ਬਰਾਬਰ ਦੀ ਸਾਂਝ ਤੇ ਸਤਿਕਾਰ। ਉਨ੍ਹਾਂ ਦੇ ਧਰਮ-ਚਿੰਤਨ ਤੇ ਵਿਚਾਰਧਾਰਾ ਤੋਂ ਕੋਈ ਵਿਅਕਤੀ ਕਿੰਨਾ ਵੀ ਭਿੰਨ ਹੋਵੇ, ਉਹ ਇਕੋ ਉਮਾਹ ਨਾਲ

ਉਸ ਨਾਲ ਸਾਂਝ ਪਾਉਂਦੇ ਹਨ। ਇਨ੍ਹਾਂ ਵਿਚ ਕਮਿਊਨਿਸਟ ਵੀ ਸ਼ਾਮਲ ਹਨ, ਕੱਟੜ-ਹਿੰਦੂ ਵੀ ਜਾਂ ਕੋਈ ਵੀ ਹੋਰ ਰਾਜਸੀ ਵਿਚਾਰਧਾਰਾ ਵਾਲੇ। ਪਰ ਨਾਲ ਨਾਲ ਨਾਮਧਾਰੀ ਸਮਾਜ ਦਾ ਆਪਣਾ ਨੈਤਿਕ ਤੇ ਧਾਰਮਿਕ-ਦ੍ਰਿਸ਼ਟੀਕੋਣ ਉਘੜਦਾ ਜਾਂਦਾ ਹੈ।

ਇਸ ਵਿਸਤ੍ਰਿਤ ਪੁਸਤਕ ਦਾ ਪ੍ਰਭਾਵ ਇਸਦੀ ਸ਼ੈਲੀ ਵਿਚ ਹੈ। ਲੇਖਕ ਨਾ ਤਾਂ ਵਾਧੂ ਅਲੰਕਾਰਾਂ ਜਾਂ ਵਿਧੀਆਂ ਵਿਚ ਪੈਂਦਾ ਹੈ ਤੇ ਨਾ ਵਾਧੂ ਵਿਸਥਾਰ ਵਿਚ। ਉਹ ਤੱਥਾਂ ਤੋਂ ਆਸੇ ਪਾਸੇ ਨਹੀਂ ਜਾਂਦਾ ਤੇ ਬਿਆਨ ਦੀਆਂ ਛੋਟੀਆਂ ਛੋਟੀਆਂ ਟੁਕੜੀਆਂ ਵਿਚ ਅਗਲੀ ਘਟਨਾ ਤੇ ਪਾਤਰਾਂ ਵਿਚ ਪ੍ਰਵੇਸ਼ ਕਰ ਜਾਂਦਾ ਹੈ, ਜਿਸ ਨਾਲ ਇਕ ਭਿੰਨਤਾ ਆਉਂਦੀ ਜਾਂਦੀ ਹੈ, ਜਦੋਂ ਇਕ ਹੀ ਵਿਅੱਕਤੀ ਫਿਰ ਆਉਂਦਾ ਹੈ ਤਾਂ ਘਟਨਾਵਾਂ ਵੱਖਰੀਆਂ ਹੁੰਦੀਆਂ ਹਨ। ਪਿਛਲਾ ਸਮਾਂ ਬੀਤ ਚੁੱਕਾ ਹੈ। ਇਉਂ ਕਾਲ-ਪ੍ਰਕਿਰਿਆ ਦਾ ਇਸ ਵਿਧਾ ਵਿਚ ਇਕ ਵਿਸ਼ੇਸ਼ ਮਹੱਤਵ ਬਣ ਜਾਂਦਾ ਹੈ।

ਕਿਸੇ ਭਾਸ਼ਾ ਵਿਚ ਜਿੰਨੀਆਂ ਵਿਲੱਖਣ ਤੇ ਭਿੰਨ ਭਿੰਨ ਵਿਧਾਵਾਂ ਵਿਕਸਤ ਹੋਣ, ਉਸ ਭਾਸ਼ਾ ਦੀ ਅਮੀਰੀ ਉੱਨੀ ਹੀ ਵਿਕਸਤ ਹੁੰਦੀ ਹੈ। ਇਸ ਵਿਲੱਖਣ ਤੇ ਪ੍ਰਭਾਵ-ਸ਼ਾਲੀ ਵਿਧਾ ਨੂੰ ਵਿਕਸਤ ਕਰਨ ਲਈ ਪ੍ਰੀਤਮ ਸਿੰਘ ਕਵੀ ਮੁਬਾਰਕ ਦਾ ਹੱਕਦਾਰ ਹੈ। ਇਸ ਵਿਚੋਂ ਉਸਦੀ ਆਪਣੀ ਵੀ ਸਮਰੱਥਾ ਤੇ ਨਿਮਰ ਸ਼ਖ਼ਸੀਅਤ ਦੀ ਝਲਕ ਮਿਲਦੀ ਹੈ।

23.11.96

—ਸੁਰਿੰਦਰ ਸਿੰਘ ਨੂਰ (ਡਾ.)
ਦਿੱਲੀ ਯੂਨੀਵਰਸਿਟੀ

# ਜੋ ਕੁਝ ਕਹਿਣ ਦੀ ਲੋੜ

ਮੇਰਾ ਹਿਰਦਾ ਗਦ ਗਦ ਹੋ ਰਿਹਾ ਹੈ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ 77ਵੇਂ ਜਨਮ ਦਿਨ ਸਮੇਂ 'ਬੀਤੇ ਦੀਆਂ ਪੈੜਾਂ-8' ਭੇਟ ਕਰਨ ਸਮੇਂ । ਬਸ, ਏਨਾ ਹੀ ਕਾਫ਼ੀ ਹੈ, 'ਤੇਰੀ ਉਪਮਾ ਤੋਹਿ ਬਨਿ ਆਵੈ ।'

ਮਿੱਤਰ ਪਿਆਰੇ ਡਾ. ਸੁਰਿੰਦਰ ਸਿੰਘ ਨੂਰ ਨੂੰ ਕਿਹਨਾਂ ਸ਼ਬਦਾਂ ਨਾਲ ਸਲਾਹਾਂ ਜਿਨ੍ਹਾਂ ਨੇ ਸਰੀਰ ਦੀ ਅਸਵਸਥ ਹਾਲਤ ਵਿਚ ਵੀ ਜੋ ਕੁਝ ਲਿਖਿਆ ਉਸ ਨੇ ਨੂਰੋ ਨੂਰ ਕਰ ਦਿੱਤਾ ।

ਪਿਆਰੇ ਸ. ਚਰਨਜੀਤ ਸਿੰਘ ਚੰਨ ਨੇ ਪੁਸਤਕ ਪ੍ਰਕਾਸ਼ਨ ਸਮੇਂ ਹਰ ਤਰ੍ਹਾਂ ਦਾ ਸਹਿਯੋਗ ਦੇ ਕੇ, ਸ. ਸੁਖਬੀਰ ਸਿੰਘ ਭਾਟੀਆ ਤੇ ਆਪਣੇ ਸੁਖਬੀਰ ਨੇ ਪਰੂਫ਼ ਲਿਆਣ ਲਿਜਾਣ ਵਿਚ ਸਹਾਇਤਾ ਦੇ ਕੇ ਮੈਨੂੰ ਨਿਵਾਜਿਆ ਹੈ, ਮੈਂ ਇਨ੍ਹਾਂ ਦਾ ਧੰਨਵਾਦੀ ਹਾਂ ।

ਉਸ ਸਹਾਇਕ ਦੀਆਂ ਕੀ ਗੱਲਾਂ ਕਰਾਂ ਜਿਸ ਦਾ ਨਾਮ ਦੀਪ ਸਿੰਘ, ਨਾਮਧਾਰੀ ਪ੍ਰਿੰਟਿੰਗ ਵਰਕਸ ਹੈ, ਉਸ ਨੇ ਕਾਗ਼ਜ਼ ਖ਼ਰੀਦ ਵਿਚ ਸਹਾਇਤਾ ਕਰ ਕੇ ਮੈਨੂੰ ਮਾਣ ਦਿੱਤਾ ।

ਅਤੇ ਸਭ ਤੋਂ ਵੱਧ ਮੇਰੇ ਧੰਨਵਾਦ ਦੇ ਪਾਤਰ ਹਨ ਮੇਰੇ ਆਪਣੇ ਹੀ ਬੱਚੇ ਸ. ਸਵਰਨ ਸਿੰਘ - ਬਲਰਾਜ, ਸਿਆਨ ਜੋੜੀ, ਜੇ ਇਹ ਨਾ ਬਹੁੜਦੇ ਤਾਂ ਮੇਰੀ ਰਚਨਾ ਧਰੀ ਧਰਾਈ ਹੀ ਰਹਿ ਜਾਂਦੀ ।

ਇਸ ਪੁਸਤਕ ਵਿਚ ਸ਼ੋਭਾ ਸ੍ਰੀ ਸਤਿਗੁਰੂ ਜੀ ਦੀ ਹੈ ਅਤੇ ਤਮਾਮ ਭੁੱਲਾਂ ਮੇਰੀਆਂ ਹਨ । ਆਪ ਦੀ ਖਿਮਾ ਯੋਗਤਾ ਦਾ ਹੀ ਆਸਰਾ ਹੈ ।

22-11-96

—ਪ੍ਰੀਤਮ ਸਿੰਘ ਕਵੀ

# ਬੀਤੇ ਦੀਆਂ ਪੈੜਾਂ ਖੰਡ-8

**1 ਜਨਵਰੀ 1981, ਬੁਧਵਾਰ**
**ਨਵੀਂ ਦਿੱਲੀ**

ਈਸਵੀ ਸਾਲ ਦਾ ਪਹਿਲਾ ਦਿਨ।

ਬੀਬੀ ਬੇਅੰਤ ਕੌਰ ਪ੍ਰਿੰਸੀਪਲ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਵਲੋਂ ਸੁਨੇਹਾ ਮਿਲਿਆ ਕਿ ਜੇ ਸੰਤ ਲਹਿਣਾ ਸਿੰਘ ਘਰਜਾਖੀਏ ਬਾਰੇ ਜ਼ਿੰਮੇਵਾਰੀ ਲੈਣੀ ਹੋਵੇ ਤਾਂ ਉਸ ਨੂੰ D-30 ਰਾਜੌਰੀ ਗਾਰਡਨ ਵਿਚ ਜ਼ਰੂਰ ਮਿਲਾਂ।

ਮੇਰੇ ਗਿਆਂ ਉਹ ਦਿਨੇ 10 ਵਜੇ ਅੰਦਰ ਆਪਣੇ ਪਿਤਾ ਜੀ, ਸੂਬਾ ਗੰਡਾ ਸਿੰਘ ਜੀ, ਨਾਲ ਬੈਠੀ ਸੀ। ਬੇਅੰਤ ਕੌਰ ਨੇ ਦੱਸਿਆ ਕਿ ਉਹ ਸੰਤ ਕੇਸਰ ਸਿੰਘ ਜੀ ਚੁਪ ਗੁਜਰਾਂਵਾਲਾ ਬਾਰੇ ਇਕ ਪੁਸਤਕ ਲਿਖ ਰਹੀ ਹੈ। ਟ੍ਰਿਪਲ ਐਮ. ਏ. ਇਸਤਰੀ ਦਾ ਇਹ ਕਦਮ ਸੁਣਕੇ ਸੁਭਾਵਕ ਹੀ ਖੁਸ਼ੀ ਹੋਈ।

ਪਿਛਲੇ ਦਿਨੀਂ ਬੀਬੀ ਸੰਤ ਲਹਿਣਾ ਸਿੰਘ ਘਰਜਾਖ ਦੇ ਪਰਿਵਾਰਜਨਾਂ ਚੋਂ ਦੋਂਹ ਨੂੰ, ਸ. ਦਲੀਪ ਸਿੰਘ ਪੋਤਰਾ, ਸ. ਦਰਸ਼ਨ ਸਿੰਘ ਪੜਪੋਤਰਾ ਨੂੰ ਮਿਲੀ ਸੀ, ਉਨ੍ਹਾਂ ਤੋਂ ਉਨ੍ਹਾਂ ਦੇ ਪਿਤਾਮਾ ਦੀ ਕੁਛ ਜਾਣਕਾਰੀ ਉਸ ਰੀਕਾਰਡ ਕੀਤੀ ਹੋਈ ਸੀ।

## ਪਹਿਲੀ ਕਾਰ

ਏਥੇ ਬੈਠਿਆਂ ਸੂਬਾ ਗੰਡਾ ਸਿੰਘ ਜੀ ਨੇ ਇਕ ਪੁਰਾਣੀ ਵਾਰਤਾ ਸੁਣਾਈ : ਸਤਿਗੁਰੂ ਜਗਜੀਤ ਸਿੰਘ ਜੀ ਦੀ ਪਹਿਲੀ ਕਾਰ ਇਕ ਲੱਕੜ ਦਾ ਬਕਸਾ ਸੀ, ਜਿਸਨੂੰ ਹੇਠਾਂ ਰੇੜ੍ਹੇ ਲਗੇ ਹੋਏ ਸਨ। ਭੈਣੀ ਸਾਹਿਬੀਆ ਇਕ ਸਿੰਘ ਮੋਢੇ ਤੇ ਮਹਾਰਾਜ ਬੀਰ ਸਿੰਘ ਜੀ ਨੂੰ ਪਾ ਲੈਂਦਾ ਤੇ ਬੇਅੰਤ ਜੀ (ਸਤਿਗੁਰਾਂ ਦਾ ਬਚਪਨ ਦਾ ਨਾਂ) ਉਸ 'ਕਾਰ' ਵਿਚ ਪਿਛੇ ਆਸਣ ਤੇ ਬੈਠ ਜਾਂਦੇ। ਅਗੇ ਬੰਨ੍ਹੇ ਰੱਸੇ ਨਾਲ ਸੇਵਕ ਉਨ੍ਹਾਂ ਨੂੰ ਖਿਚ ਕੇ ਭੈਣੀ ਸਾਹਿਬੋਂ ਰਾਮਸਰ ਕੋਠੀ ਅਤੇ ਰਾਮਸਰੋਂ ਭੈਣੀ ਸਾਹਿਬ ਲੈ ਜਾਂਦਾ।

ਅਸਲੀ ਕਾਰ ਜੁ ਸਤਿਗੁਰੂ (ਵਰਤਮਾਨ) ਜੀ ਨੇ ਪਹਿਲੀ ਵਾਰ ਚਲਾਈ, ਉਹ ਸੀ 4 ਸਿਲੰਡਰ ਸ਼ਿਵਰਲੈੱਟ। ਪਹਿਲੀ ਲੰਮੀ ਜਰਨੀ (ਸਫਰ) ਮੈਂ ਆਪ ਜੀ ਨਾਲ ਕੀਤੀ। ਇਹ ਸੀ ਭੈਣੀ ਸਾਹਿਬੋਂ 33 ਕੁ ਮੀਲ ਦੂਰ ਬੀੜ ਮਰਾਰਡੂ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੈਨੂੰ ਆਪ ਜੀ ਨਾਲ ਭੇਜਿਆ ਤਾਕਿ ਕਿਸੇ ਤਰ੍ਹਾਂ ਦੀ ਪਰੇਸ਼ਾਨੀ ਨ ਉਠਾਣੀ ਪਵੇ।

ਬੀਬੀ ਬੇਅੰਤ ਕੌਰ ਤੋਂ ਘਰਜਾਖੀਏ ਪਰਵਾਰ ਦੀਆਂ ਗੱਲਾਂ ਸੁਣੀਆਂ।

ਇੰਤਜ਼ਾਰ

ਬਾਅਦ ਵਿਚ ਦੁਪਹਿਰੇ ਸ. ਗੁਰਦੇਵ ਸਿੰਘ ਹਰਭਜਨ ਸਿੰਘ ਅਤੇ ਮੇਰਾ ਸਰੀਰ ਸ. ਮਨਚੰਦਾ ਨੂੰ ਕਰੋਲ ਬਾਗ ਮਿਲਣ ਗਏ। ਮਨਚੰਦਾ ਤੋਂ ਪਤਾ ਲਗਾ ਕਿ ਸਤਿਗੁਰੂ ਜੀ 1.30 ਤੋਂ ਭੈਣੀ ਸਾਹਿਬੋਂ ਤੋਂ ਚਲ ਚੁਕੇ ਹਨ। ਪੰਜ ਵਜੇ ਸ਼ਾਮ ਤਕ ਦਿੱਲੀ ਪੁੱਜ ਜਾਣਗੇ।

ਜੋ 6.30 ਵਜੇ ਸ਼ਾਮੀਂ ਸ੍ਰੀ ਹਰੀ ਪ੍ਰਤਾਪ ਨਿਵਾਸ ਪਹੁੰਚੇ ਤਾਂ ਪਤਾ ਲਗਾ ਕਿ ਅਜੇ ਆਪ ਦੀ 2, 2-½ ਘੰਟੇ ਪਹੁੰਚਣ ਦੀ ਸੰਭਾਵਨਾ ਨਹੀਂ।

ਲਉ ਜੀ, ਆ ਗਏ

ਅੱਜ ਸੇਠ ਤ੍ਰਿਲੋਕ ਸਿੰਘ ਦੇ ਲੜਕੇ ਧਰਮ ਸਿੰਘ ਚਾਵਲਾ ਦੇ ਪੁਤਰ ਰਤਨ ਪੈਦਾ ਹੋਇਆ ਹੈ।

ਸ਼ਾਮ ਤਕ ਪਤਾ ਲਗਾ ਕਿ ਸ੍ਰੀ ਸਤਿਗੁਰੂ ਜੀ ਬਹੁਤ ਕੁਵੇਲੇ ਆ ਗਏ।

## 2 ਜਨਵਰੀ 1991, ਸ਼ੁਕਰਵਾਰ
## ਨਵੀਂ ਦਿੱਲੀ

ਅੱਜ ਆਸਾ ਦੀ ਵਾਰ ਦਾ ਕੀਰਤਨ ਸ. ਰਾਮ ਰਤਨ ਸਿੰਘ ਦੇ ਘਰ ਪ੍ਰਤਾਪ ਬਾਗ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸੰਤ ਖਚਾਨ ਸਿੰਘ-ਸੰਤ ਹਰਬੰਸ ਸਿੰਘ ਨੇ ਕੀਤਾ। ਕੱਲ ਦੀ ਇਕ ਛਪੀ ਹੋਈ ਚਿੱਠੀ ਤੋਂ ਦਿੱਲੀ ਦੇ ਨਾਮਧਾਰੀਆਂ ਨੂੰ ਸ੍ਰੀ ਸਤਿਗੁਰੂ ਜੀ ਦੀ ਆਮਦ ਦਾ ਪਤਾ ਲਗਾ। ਸੋ ਸੰਗਤ ਨੇ ਹੁੰਮ ਹੁੰਮਾ ਕੇ ਦਰਸ਼ਨ ਕੀਤੇ।

ਸਤਿਗੁਰੂ ਜੀ ਦਾ ਜਲਪਾਨ ਅਤੇ ਮੁੜ ਲੰਗਰ ਪਾਣੀ ਵੀ ਰਾਮ ਰਤਨ ਸਿੰਘ ਦੇ ਘਰ ਹੀ ਹੋਇਆ।

ਮੇਰੇ ਪੁਛਣ ਤੇ ਸੰਤ ਬਲਵੰਤ ਸਿੰਘ ਡਰਾਈਵਰ ਨੇ ਦੱਸਿਆ ਕਿ ਸਤਿਗੁਰੂ ਜੀ ਅਪਣੇ ਵਾਲੀ ਮਰਸੀਡੀਜ਼ ਵਿਚ ਰਾਤੀਂ ਕਿਤੇ ਮਸਾਂ ਹੀ ਦਿੱਲੀ 7-8 ਵਜੇ ਪੁਜੇ। ਨਾਲ ਸਨ ਬੇਬੇ ਦਲੀਪ ਕੌਰ ਜੀ ਅਤੇ ਸੇਵਕ ਪੂਰਬਾ। ਕੁਛ ਸਰੀਰ ਸਕੱਤਰ ਤਰਸੇਮ ਸਿੰਘ ਨਾਲ ਆਏ ਸਨ।

ਆਮਦ

ਕੋਈ 10.50 ਹੋਏ ਤਾਂ ਜਿਵੇਂ ਕੋਠੀ ਪੂਸਾ ਰੋਡ ਵਿਚ ਇਕਦਮ ਜਾਗ੍ਰਿਤੀ ਜਿਹੀ ਆ ਗਈ ਹੋਵੇ। ਸਤਿਗੁਰੂ ਜੀ ਆ ਰਹੇ ਸਨ। ਹਜ਼ੂਰ ਅਜੇ ਕਾਰ ਵਿਚ ਹੀ ਸਨ ਕਿ ਮੈਂ ਜਾ ਮਥਾ ਟੇਕਿਆ। ਬੇਬੇ ਜੀ, ਸੇਠ ਤਰਲੋਕ ਸਿੰਘ ਪਰਵਾਰ, ਮਹਿੰਦਰ ਸਿੰਘ, ਪੂਰਬਾ, ਸਕੱਤਰ ਤਰਸੇਮ ਸਿੰਘ, ਸੁਰਿੰਦਰ ਸਿੰਘ ਮਨਚੰਦਾ, ਬਲਦੇਵ ਸਿੰਘ ਲਾਂਗਰੀ, ਗੁਰਮੁਖ ਸਿੰਘ ਡਰਾਈਵਰ, ਅਤੇ ਗੁਰਮੁਖ ਸਿੰਘ ਦੂਸਰਾ ਚਾਲਕ, ਸੁਖਦੇਵ ਸਿੰਘ ਡਰਾਈਵਰ ਇਰਦ-ਗਿਰਦ ਸਨ।

ਸਤਿਗੁਰੂ ਜੀ ਸੀਸ ਤੇ ਸੁੱਚੀ ਦਸਤਾਰ ਸਜਾਈ ਤੇ ਦੁਆਲੇ ਵਲ੍ਹੇਟੀ ਹੋਈ ਸੁਚੀ

ਚੱਦਰ ਨਾਲ ਕਾਰ ਚੋਂ ਬਾਹਰ ਨਿਕਲੇ ਅਤੇ ਰਵਾਂ ਰਵੀਂ, ਦੂਜੀ ਛੱਤੇ ਅਪਣੇ ਕਮਰੇ ਵਲ ਹੋ ਤੁਰੇ। ਮੈਂ ਵੀ ਪਿਛੇ-ਪਿਛੇ ਤੁਰਿਆ ਗਿਆ।

### ਉਛਾਲਾ

ਗੈਲਰੀ ਵਿਚ ਖਲੋ ਕੇ ਮੈਨੂੰ ਦੱਸਿਆ : ਛੋਟਾ ਕਾਕਾ ਅਤੇ ਵੱਡਾ ਕਾਕਾ ਕਹਿੰਦੇ ਹਨ ਕਿ ਹੁਣ ਜੁ ਸੰਗੀਤ ਦਾ ਪ੍ਰੋਗਰਾਮ ਏਥੇ ਹੋਵੇਗਾ ਉਸਦਾ ਪ੍ਰਬੰਧ ਉਹ ਆਪ ਹੀ ਕਰਨਗੇ। ਇਕ ਦਿਨ ਵਿਚ ਇਕ ਕਲਾਕਾਰ ਤੋਂ ਵੱਧ ਨਹੀਂ ਹੋਣਾ ਚਾਹੀਦਾ। ਉਹ ਮੇਰੀ ਸਿਹਤ ਬਾਰੇ ਵਧੇਰੇ ਹੀ ਫਿਕਰਮੰਦ ਹਨ।

"ਜਗਦੀਸ਼ ਤੇ ਵੱਡੇ ਕਾਕੇ ਨੇ ਕਿਹਾ ਹੈ ਕਿ ਸੰਮੇਲਨ ਦੀਆਂ ਫੋਟੋ ਉਤੇ ਗੁਰਦੇਵ ਹੋਰੀਂ ਕਬਜ਼ਾ ਜਮਾ ਕੇ ਬੈਠ ਗਏ ਹਨ। ਨਹੀਂ ਤਾਂ ਜਲੰਧਰ ਦੇ ਹਰਬਲਭ ਮੇਲੇ ਤੋਂ ਪਹਿਲੋਂ ਔਰੰਗਾਬਾਦ ਸੰਗੀਤ ਸੰਮੇਲਨ ਦੀਆਂ ਪੰਜਾਬ ਦੀਆਂ ਅਖਬਾਰਾਂ ਵਿਚ ਫੋਟੋ ਲੱਗੀਆਂ ਹੁੰਦੀਆਂ ਤੇ ਚਰਚਾ ਹੁੰਦੀ।"

ਮੈਂ ਉੱਤਰ ਵਿਚ ਅਰਜ਼ ਕੀਤੀ ਕਿ ਗੱਲ ਨੂੰ ਤੂਲ ਹੀ ਦਿਤੀ ਜਾ ਰਹੀ ਹੈ।

ਉਸਤਾਦ ਹਰਭਜਨ ਸਿੰਘ ਬਾਰੇ ਜ਼ਿਕਰ ਹੋਇਆ : ਉਸਨੇ ਪੂਰੇ 20 ਦਿਨ ਮਹੀਨੇ ਚੋਂ ਲਾਉਣੇ ਸਨ, ਪਰ ਉਹ ਅਜੇ ਤਕ ਭੈਣੀ ਸਾਹਿਬ ਗਿਆ ਹੀ ਨਹੀਂ। ਉਸਨੂੰ ਮਜਬੂਰ ਕਰਨਾ ਹੈ ਕਿ ਪੂਰੇ 20 ਦਿਨ ਮਹੀਨੇ ਵਿਚ ਭੈਣੀ ਸਾਹਿਬ ਲਗਾਏ।

ਜਦੋਂ ਮੈਂ ਕਿਹਾ : ਉਹ ਲਗਾਏ ਗਾ। ਹੁਣ ਤਾਂ ਆਪ ਦੇ ਆਉਣ ਕਰਕੇ ਹੀ ਏਧਰ ਆਇਆ ਹੈ। ਤਾਂ ਫ਼ਰਮਾਇਆ : ਮੇਰਾ ਤਾਂ ਜੀ ਕਰਦਾ ਹੈ ਕਿ ਉਹ ਏਥੇ ਹੋਵੇ ਤਾਂ ਜ਼ਰੂਰ ਮੇਰੇ ਕੋਲ ਆਵੇ ਪਰ ਉਹ ਹੁਣ ਤਕ ਨਜ਼ਰ ਨਹੀਂ ਆਇਆ।

ਪ੍ਰਤੀਤ ਹੁੰਦਾ ਸੀ ਕਿ ਔਰੰਗਾਬਾਦ ਸੰਗੀਤ ਸੰਮੇਲਨ ਦੀ ਸਫਲਤਾ ਪਿਛੋਂ ਕੁਝ ਤੱਤਾਂ ਨੇ ਗੁਰਦੇਵ ਸਿੰਘ-ਹਰਭਜਨ ਸਿੰਘ ਦੇ ਖ਼ਿਲਾਫ਼ ਮੰਦਾ ਚੰਗਾ ਉਛਾਲਿਆ ਹੈ।

ਸਤਿਗੁਰੂ ਜੀ ਆਰਾਮ ਕਮਰੇ ਵਿਚ ਪਹੁੰਚੇ ਤਾਂ ਬੇਬੇ ਜੀ, ਮਨਚੰਦਾ ਅਤੇ ਪੂਰਥਾ ਨੇ ਕੁਛ ਆਗਿਆਵਾਂ ਜਾ ਕੇ ਲਈਆਂ।

ਮੈਂ ਅਤੇ ਸੇਵਕ ਅਜੇ ਸਾਮਾਨ ਕਮਰੇ ਵਿਚ ਹੀ ਸਾਂ ਕਿ ਸਤਿਗੁਰੂ ਜੀ ਨੇ ਬੈਠਣ ਕਮਰੇ ਵਿਚੋਂ ਆ ਕੇ ਅਛੋਪਲੇ ਜਿਹੇ ਸਾਡਾ ਬੂਹਾ ਖੋਲਿਆ, 1.00 ਵੱਜਾ ਸੀ ਦੁਪਹਿਰ ਦਾ, ਫਿਰ ਜ਼ਰਾ ਪਿਛਾਂਹ ਹਟ ਗਏ। ਪਰ ਫਿਰ ਅਗੇ ਆ ਕੇ ਸੁੱਤੇ ਪਏ ਬਲਦੇਵ ਸਿੰਘ ਲਾਂਗਰੀ ਨੂੰ ਉਠਾ ਕੇ ਲੈ ਗਏ।

ਮੇਰਾ ਖਿਆਲ ਸੀ, ਇਸ਼ਨਾਨ ਕਰਕੇ ਆਕੇ ਜਲਦੀ ਹੀ ਦਰਸ਼ਨ ਯਾਚਕਾਂ ਨੂੰ ਕ੍ਰਿਤਾਰਥ ਕਰਨਗੇ ਪਰ ਜਾਪਦਾ ਹੈ ਅੱਜ ਜੰਗਲ ਦੇ ਵਾਰ ਆ ਗਿਆ ਹੋਵੇਗਾ। ਕੁਛ ਕੁ ਆਰਾਮ ਲਈ ਫਿਰ ਲੇਟੇ ਕਿਉਂਕਿ ਮੁੜ ਕੇ ਦਰਸ਼ਨ 2.20 ਵਜੇ ਹੀ ਹੋਏ।

### ਚੀਕੂ ਦੀ ਮੁਸ਼ਕਲ

ਸਤਿਗੁਰੂ ਜੀ ਇਸ਼ਨਾਨ ਕਰਕੇ ਬੈਠਣ ਕਮਰੇ ਵਿਚ ਆਏ ਤਾਂ ਬਾਹਰ ਬੈਠੇ ਪੰ: ਬਿਰਜੂ ਮਹਾਰਾਜ ਦੇ ਵੱਡੇ ਲੜਕੇ ਚੀਕੂ ਅਤੇ ਅਪਣੇ ਪਿਤਾ ਦੇ ਸ਼ਾਗਿਰਦਾਂ ਨਾਲ

ਅੰਦਰ ਪਧਾਰੇ । ਹਰਭਜਨ-ਗੁਰਦੇਵ ਸਿੰਘ ਹੁਰਾਂ ਵੀ ਆਣ ਮੱਥਾ ਟੇਕਿਆ ।

ਪੰ: ਬਿਰਜੂ ਮਹਾਰਾਜ ਦਾ ਲੜਕਾ ਸਤਿਗੁਰੂ ਜੀ ਨੂੰ ਕੁਛ ਕਹਿ ਰਿਹਾ ਸੀ ਅਤੇ ਕੁਛ ਪਰੇਸ਼ਾਨ ਹੋ ਰਿਹਾ ਸੀ । ਉਸ ਨੂੰ ਪਤਾ ਨਹੀਂ ਸੀ ਲਗ ਰਿਹਾ ਕਿ ਉਸ ਨੇ ਕੀ ਕੁਝ ਕਹਿਣਾ ਹੈ ਅਤੇ ਗੱਲ ਦੇ ਖ਼ਾਤਮੇ ਤੇ ਕੀ ਆਖਣਾ ਹੈ । ਸਤਿਗੁਰਾਂ ਨੇ ਤਾਂ ਉਸਦੀ ਸੰਗੀਤ ਕਾਨਫਰੰਸ ਵਿਚ ਸ਼ਾਮਲ ਹੋਣਾ ਹੀ ਸੀ । ਜੋ ਉਸਨੇ ਨਿਮੰਤ੍ਰਣ ਪੱਤਰ ਦਿੱਤਾ ਉਸ ਵਿਚ ਉਦਘਾਟਨ ਕਰਤਾ ਕੋਈ ਇਸਤਰੀ ਸੀ ।

ਫਿਰ ਉਸ ਨੇ ਸੁਰਿੰਦਰ ਸਿੰਘ ਮਨਚੰਦਾ ਲਈ ਕੋਈ ਆਗਿਆ ਲਈ । ਸਤਿਗੁਰੂ ਜੀ ਨੇ ਮਨਚੰਦਾ ਨੂੰ ਹੀ ਪੁਛਕੇ ਦੱਸਣ ਲਈ ਕਿਹਾ ।

ਅੰਤ ਉਸਨੇ ਚਾਰ ਕਾਪੀਆਂ ਸੰਗੀਤ ਕਾਨਫਰੰਸ ਬਾਰੇ ਟਿਕਟਾਂ ਦੀਆਂ ਅੱਗੇ ਰੱਖ ਦਿਤੀਆਂ । ਸਤਿਗੁਰੂ ਜੀ ਨੇ ਸੰਤ ਤਰਸੇਮ ਸਿੰਘ ਸਕੱਤਰ ਨੂੰ ਹੁਕਮ ਕੀਤਾ ਕਿ ਉਹ ਸਾਰੀਆਂ ਟਿਕਟਾਂ ਦੀ ਰਕਮ ਗਿਣ ਲਵੇ । ਇਕ ਹਜ਼ਾਰ ਤੇ ਪੰਜ ਰੁਪਏ ਬਣਦੇ ਸਨ । ਹਜ਼ੂਰ ਨੇ ਬਿਰਜੂ ਸਪੁਤਰ ਨੂੰ ਫਰਮਾਇਆ : ਕੱਲ ਲਈ ਆਵਾਂਗਾ ਹੁਣ ਤਾਂ ਮੈਂ ਵੀ ਕਿਤੇ ਜਾ ਰਿਹਾ ਹਾਂ ।

ਏਧਰ ਗੁਰਦੇਵ ਹਰਭਜਨ ਨੂੰ ਪਿਆਰ ਕਰਨ ਤੋਂ ਪਹਿਲੋਂ ਸੁਖਦੇਵ ਸਿੰਘ ਡਰਾਈਵਰ (ਸੁਹੇਵੇ ਸਾਹਿਬੀਆ) ਵਲ ਤਕਾ ਕੇ ਮੈਨੂੰ ਆਖਿਆ : ਕੱਲ ਦਾ ਆਇਆ ਹੈ; ਅਜੇ ਤਕ ਮੈਂ ਇਸ ਨਾਲ ਗੱਲ ਨਹੀਂ ਕੀਤੀ, ਤਾਂ ਕੀ ਇਹ ਸਮਝ ਲਵੇ ਕਿ ਮੈਂ ਨਾਰਾਜ਼ ਹਾਂ ।

ਸੁਖਦੇਵ ਸਿੰਘ ਅਪਣੇ ਬਾਰੇ ਏਨਾ ਸੁਣ ਕੇ ਬਾਗ਼ ਬਾਗ਼ ਹੋ ਗਿਆ ।

### ਦਬਾਉ ਦਾ ਬਚਾਉ

ਫਿਰ ਸੱਚੇ ਪਾਤਸ਼ਾਹ ਜੀ ਨੇ ਗੁਰਦੇਵ ਸਿੰਘ-ਹਰਭਜਨ ਸਿੰਘ ਨਾਲ ਇਹੋ ਗੱਲ ਸਾਂਝੀ ਕੀਤੀ ਜੁ ਮੈਨੂੰ ਦੱਸੀ । ਪਰ ਮੈਂ ਆਖਿਆ, ਮੈਂ ਅੱਜ ਕਿਉਂ ਨ ਪਹਿਲ ਹੀ ਕਰ ਲਵਾਂ । ਉਹ ਦੋਵੇਂ ਅਗਲੀ ਸੰਗੀਤ ਕਾਨਫਰੰਸ ਆਪਣੇ ਹੱਥ ਲੈਣਾ ਚਾਹੁੰਦੇ ਹਨ । ਵਕਤ ਵੱਧ ਲਗਣਾ ਹੈ । ਤਸਵੀਰਾਂ ਨੂੰ ਦੇਰ ਹੋ ਚਲੀ ਹੈ । ਐਤਕਾਂ ਹਰਬਲਭ ਦੇ ਮੇਲੇ ਵਿਚ ਜਲੰਧਰ, ਬੁਧਾ ਦਿਤਾ ਤੇ ਹੋਰ ਦੋ ਕੁ ਆਰਟਿਸਟ ਹੀ ਆਏ ਹਨ । ਅਖ਼ਬਾਰਾਂ ਵਿਚ ਇਸ ਨਿਕੇ ਜਿਹੇ ਸਮਾਗਮ ਦੀ ਹੀ ਚਰਚਾ ਰਹੀ । ਜਗਦੀਸ਼ ਸਿੰਘ ਕਹਿੰਦਾ ਸੀ ਫੋਟੋ ਸਾਡੇ ਗੁਰਦੇਵ ਸਿੰਘ ਕੋਲ ਹੀ ਰਹੇ, ਨਹੀਂ ਤਾਂ ਸਾਡੇ ਸਮਾਗਮ ਦਾ ਅਗਾਊਂ ਚਰਚਾ ਹੁੰਦਾ ।

ਦੋ ਕੁ ਬਚਨ ਕਰਕੇ ਸਤਿਗੁਰੂ ਉਠ ਬੈਠੇ । ਜਦੋਂ ਮੈਂ ਬਾਹਰ ਆਇਆ, ਪਿਛੇ ਮੁੜ ਕੇ ਵੇਖਿਆ ਤਾਂ ਸਤਿਗੁਰੂ ਜੀ ਹਰਭਜਨ ਸਿੰਘ ਨੂੰ ਪਾਸੇ ਨਾਲ ਲਾਈ, ਖਬੇ ਹਥ ਦੇ ਘਸੁੰਨ ਨਾਲ ਉਹਦੀਆਂ ਗੱਲ੍ਹਾਂ ਨੂੰ ਗੁੰਨ੍ਹ ਰਹੇ ਸਨ । ਮੇਰੇ ਨਾਲ ਨਜ਼ਰ ਮਿਲੀ ਤਾਂ ਹੱਸ ਪਏ । ਸਤਿਗੁਰੂ ਜੀ ਉਨ੍ਹਾਂ ਨੂੰ ਪਿਆਰ ਕਰਦੇ ਹਨ ਜਿਨ੍ਹਾਂ ਨੂੰ ਨੇੜੇ ਦੇ ਕਈ ਵਾਰ ਨਫ਼ਰਤ ਕਰਦੇ ਹੁੰਦੇ ਹਨ ।

### ਮਾਨ ਸਰੋਵਰ ਵਿਚ

ਨਾਮ ਸਿਮਰਨ ਅਤੇ ਦੀਵਾਨ ਅੱਜ ਸੰਤ ਮੋਹਣ ਸਿੰਘ ਦੀ ਫੈਕਟਰੀ ਬਿਲਡਿੰਗ ਵਿਚ ਮਾਨ ਸਰੋਵਰ ਗਾਰਡਨ ਵਿਚ ਸੀ। ਸਤਿਗੁਰੂ ਜੀ 3.40 ਤੇ ਓਥੇ ਚਲੇ ਗਏ। ਨਵੀਂ ਬਿਲਡਿੰਗ ਪੂਰੀ ਤਰ੍ਹਾਂ ਤਿਆਰ ਕਰਕੇ ਸਤਿਗੁਰੂ ਜੀ ਤੇ ਸੰਗਤ ਲਈ ਬੈਠਣ ਹਿਤ ਬਣਾ ਲਈ ਗਈ ਸੀ।

ਉਥੇ ਆਸਣ ਦੇ ਗਿਰਦ ਹੇਠ ਲਿਖੇ ਸਰੀਰ ਹੋਰ ਵੀ ਬੈਠੇ, ਜਿਵੇਂ ਸੂਬਾ ਗੰਡਾ ਸਿੰਘ ਜੀ, ਗਿ: ਜਸਵੰਤ ਸਿੰਘ, ਤਰਸੇਮ ਸਿੰਘ ਸਕੱਤਰ। ਸਾਹਮਣੇ ਦਿੱਲੀ ਦੀ ਸੰਗਤ ਨੂੰ ਨਿਹਾਲ ਕਰਨ ਲਈ ਸੰਗੀਤ ਵਿਦਿਆਰਥੀ ਅਤੇ ਸੰਤ ਖਜ਼ਾਨ ਸਿੰਘ-ਹਰਬੰਸ ਸਿੰਘ ਬੈਠੇ ਹੁੰਦੇ ਸਨ। ਸਾਧ ਸੰਗਤ ਨਾਲ ਫੈਕਟਰੀ ਦਾ ਲੰਮਾ ਅੰਦਰ ਭਰਪੂਰ ਸੀ।

ਅਰਦਾਸ ਉਪਰੰਤ ਕੀਰਤਨ ਦਾ ਸ਼ਬਦ ਸ਼ੁਰੂ ਹੋਇਆ! ਵਾਰੇ ਵਾਰੇ ਜਾਉ ਗੁਰ ਗੋਪਾਲ।...

### ਬੀਬੀਆਂ ਨੂੰ

ਅਜ 3.45 ਸ਼ਾਮ ਦੇ ਸਮੇਂ ਕੀਰਤਨ ਦੀ ਅਰਦਾਸ ਹੋਈ ਤਾਂ ਪ੍ਰੋਗਰਾਮ ਦੇ ਐਲਾਨ ਬਾਅਦ ਸਤਿਗੁਰੂ ਜੀ ਨੇ ਬੀਬੀ ਹਰਬੰਸ ਕੌਰ ਸੁਪਤਨੀ ਸੰਤ ਅਮਰ ਸਿੰਘ ਢੌਡਾ ਤੇ ਬੀਬੀ ਗੁਰਮੀਤ ਕੌਰ ਸੁਪਤਨੀ ਸੰਤ ਦਿਆਲ ਸਿੰਘ C-7 ਦੇ ਜ਼ਿੰਮੇ ਲਾਇਆ ਕਿ ਵਿਹ ਅਜਿਹੀਆਂ ਬੀਬੀਆਂ ਦਾ ਇਕ ਜਥਾ ਤਿਆਰ ਕਰਨ ਜੋ ਕਿ ਨਵੀਆਂ ਕੁੜੀਆਂ ਨੂੰ ਭੰਵਾਂ ਮੁੰਨਣੋਂ ਰੋਕਣ। ਫ਼ਰਮਾਇਆ : ਸਾਡਾ ਕੰਮ ਲੋਕਾਂ ਪਿਛੇ ਚਲਣਾ ਨਹੀਂ, ਸਗੋਂ ਲੋਕਾਂ ਨੂੰ ਸਾਦਗੀ, ਸਵੱਛਤਾ, ਅਤੇ ਕੁਦਰਤੀ ਜੀਵਨ ਜੀਉਣਾ ਸਿਖਾਣਾ ਹੈ। ਨਾਲ ਹੀ ਫ਼ਰਮਾਇਆ 30-31 ਜਨਵਰੀ ਦੇ ਮੇਲੇ ਤੇ ਦਿਲੀ ਵਿਚ ਅਨੰਦ ਕਾਰਜ ਹੋਣੇ ਹਨ। ਜਿਨ੍ਹਾਂ ਪਰਵਾਰਾਂ ਦੇ ਬਚਿਆਂ ਦੇ ਵਿਆਹ ਹੋਣੇ ਹੋਣ, ਉਹ ਤਿੰਨ ਦਿਨ ਪਹਿਲਾਂ ਆਕੇ ਪ੍ਰਬੰਧਕਾਂ ਤੋਂ ਪੁਛ-ਪੜਤਾਲ ਕਰਵਾ ਲੈਣ ਤਾਂ ਕਿ ਫਿਰ ਐਨ ਵੇਲੇ ਸਿਰ ਬੇਸੁਆਦੀ ਨ ਹੋਵੇ।

ਏਥੋਂ ਚਲਦਿਆਂ ਸਤਿਗੁਰੂ ਜੀ ਨਾਲ ਤ੍ਰੈ ਕਾਰਾਂ ਹੋਰ ਵੀ ਤੁਰ ਪਈਆਂ, ਕਿਸੇ ਦੁਰਾਡੇ ਘਰ ਚਰਨ ਪਾਉਣੇ ਸਨ, ਜਾਂ ਹੋਰ ਕੋਈ ਵਿਹਾਰ ਸੀ। ਜਾਂਦੇ ਹੋਏ ਮੈਨੂੰ ਹੁਕਮ ਕਰ ਗਏ ਕਿ ਗੁਰਦੇਵ-ਹਰਭਜਨ ਨੂੰ ਲੈ ਕੇ ਮੈਂ ਕੋਠੀ ਪਹੁੰਚਾਂ। ਪੌਣੇ ਘੰਟੇ ਬਾਅਦ ਅਸੀਂ ਕੋਠੀ ਪਹੁੰਚੇ ਤਾਂ ਸਤਿਗੁਰੂ ਜੀ ਅਜੇ ਵੀ ਨਹੀਂ ਆਏ ਸਨ।

ਆਓ ਆਪਾਂ, ਸਤਿਗੁਰਾਂ ਦੇ ਆਉਣ ਤਕ ਹੋਰ ਗੱਲਾਂ ਕਰ ਲਈਏ।

### ਸੰਤ ਵਿਜਿੰਦਰ ਸਿੰਘ ਸੇਠੀ ਬੈਂਕੋਕ

ਏਨੇ ਵਿਚ ਕੋਠੀ ਬੈਠੇ ਸੰਤ ਤਰਸੇਮ ਸਿੰਘ ਨੇ ਮੈਨੂੰ ਦੱਸਿਆ ਕਿ ਥਾਈਲੈਂਡ ਵਿਚ ਬੈਂਕੋਕ ਦੀ ਸੋਇ ਅਸੋਕ ਧਰਮਸਾਲਾ ਜਿਹੜੀ ਸੰਤ ਵਿਜਿੰਦਰ ਸਿੰਘ ਸੇਠੀ ਦੇ ਉਦਮ

ਨਾਲ ਖੁਲ੍ਹੀ ਹੋਈ ਸੀ, ਹੁਣ ਧਰਮ ਕਾਰਜਾਂ ਵਾਸਤੇ ਸਰਕਾਰੀ ਤੌਰ ਤੇ ਵੀ ਪਰਵਾਨ ਹੋ ਸਕਦੀ ਹੈ। ਅਤੇ ਸੰਤ ਵਿਜਿੰਦਰ ਸਿੰਘ ਚਾਹੁੰਦਾ ਹੈ ਕਿ ਸਤਿਗੁਰੂ ਜੀ ਸਚੇ ਪਾਤਸ਼ਾਹ ਧਰਮਸਾਲਾ ਸੋਦਿ ਅਸ਼ੋਕ ਵਿਚ ਆਉਣ ਤੇ ਦਰਸ਼ਨ ਦੇਣ।

## ਸੰਤ ਰੇਸ਼ਮ ਸਿੰਘ

ਸ੍ਰੀ ਹਰੀ ਪ੍ਰਤਾਪ ਨਿਵਾਸ ਵਿਖੇ, ਪੂਸਾ ਰੋਡ ਵਿਚ ਵੇਖਿਆ ਕਿ ਇਕ ਸੱਜਣ ਸੰਤ ਰੇਸ਼ਮ ਸਿੰਘ ਮਸਤਾਨਾ ਜੁਆਤਰਾ ਸੰਤ ਨਿਰਮਲ ਸਿੰਘ-ਗਿਆਨ ਕੌਰ ਮਾਹੂੰਵਾਲ ਪਰਵਾਰ ਸਮੇਤ ਆਇਆ ਹੋਇਆ ਹੈ। ਉਸਨੇ ਸਤਿਗੁਰੂ ਜੀ ਦੇ ਸੁਆਗਤ ਲਈ ਪਰਵਾਰ ਜੋਗੇ ਫੁਲਹਾਰ ਫੜੇ ਹੋਏ ਹਨ। ਪਿਛਲੇ ਦਿਨਾਂ ਦਾ ਉਹ ਦਿੱਲੀ ਵਿਚ ਹੈ। ਇਹ ਸੱਜਣ ਬਹੁਤ ਭਜਨ ਕਰਨ ਵਾਲਾ ਅਤੇ ਸਤਿਗੁਰੂ ਜੀ ਦਾ ਮਸਤਾਨਾ ਸਿਖ ਹੈ। ਇਸ ਦੀ ਲਿਵ ਗੁਰੂ ਚਰਨਾਂ ਨਾਲ ਜੁੜੀ ਰਹਿੰਦੀ ਹੈ।

ਸਤਿਗੁਰਾਂ ਨੂੰ ਅਸੀਂ ਉਡੀਕਦੇ ਪਏ ਸਾਂ। ਆ ਕੇ, ਸਤਿਗੁਰੂ ਜੀ ਨੇ ਆਗਿਆ ਕੀਤੀ : ਮੇਰੇ ਆਉਣ ਤਕ ਕਮਰੇ ਵਿਚ ਚਲੋ। ਮੈਨੂੰ ਛੇਤੀ ਹੀ ਆਇਆ ਜਾਣੋ।

## ਮਨ ਦੀ ਇਕ ਗੱਲ

ਹਲਕਾ ਜਲਪਾਨ ਕਰ ਜਦੋਂ ਸਤਿਗੁਰੂ ਜੀ ਆਪਣੇ ਆਰਾਮ ਕਮਰੇ ਵਿਚ ਅਉਣ ਵਾਲੇ ਸਨ ਤਾਂ ਅਸੀਂ ਸਮੇਤ ਹਜ਼ੂਰੀ ਸਕੱਤਰ ਦੇ, ਉਨ੍ਹਾਂ ਦੇ ਅੰਦਰ ਜਾ ਬੈਠੇ। ਅੰਦਰ ਆਉਂਦੇ ਸਾਰ ਸਤਿਗੁਰੂ ਜੀ ਨੇ ਗੁਰਦੇਵ-ਹਰਭਜਨ ਨੂੰ ਕਿਹਾ : ਜੀਵਨ ਵਿਚ ਕੌੜਾ ਫਿਕਾ ਅਤੇ ਉਚੀਆਂ ਨੀਵੀਆਂ ਥਾਵਾਂ ਤਾਂ ਆਉਂਦੀਆਂ ਰਹਿੰਦੀਆਂ ਹਨ। ਇਹਨਾਂ ਵਿਚੋਂ ਸਮ ਦ੍ਰਿਸ਼ਟੀ ਰਖ ਕੇ ਜਾਂ ਬਚਾਅ ਕਰਕੇ ਲੰਘਿਆ ਜਾਵਿ ਤਾਂ ਸ਼ਕਤੀ ਅਤੇ ਸਵੈ-ਵਿਸ਼ਵਾਸ ਵਧਦਾ ਹੀ ਹੈ।

ਇਹ ਗੱਲ ਉਸਦੀ ਭੂਮਿਕਾ ਸੀ ਜੁ ਕੁਝ ਠਾਕੁਰ ਜੀ ਤੇ ਸਕੱਤਰ ਆਦਿ ਨੇ ਕਹਿ ਕੇ ਗੁਰਦੇਵ-ਹਰਭਜਨ ਹੁਰਾਂ ਲਈ ਮਾਹੌਲ ਖਰਾਬ ਕੀਤਾ ਸੀ।

ਸਤਿਗੁਰੂ ਜੀ ਨੇ ਪਿਆਰ ਤੇ ਡਾਢੇ ਪਿਆਰ ਨਾਲ ਦੁਲਾਰ ਕੇ ਬਚਿਆਂ ਨੂੰ ਦੱਸਿਆ ਕਿ ਉਹਨਾਂ ਨੂੰ ਹਜ਼ਾਰਾਂ ਕਿਸਮ ਦੇ ਲੋਕਾਂ ਨਾਲ ਵਾਸਤਾ ਪੈਂਦਾ ਹੈ ਤੇ ਹਰੇਕ ਨੂੰ ਨਾਲ ਲੈਕੇ ਚਲਣ ਦੀ ਕੋਸ਼ਸ਼ ਰਖਣੀ ਪੈਂਦੀ ਹੈ, ਇਸ ਲਈ ਜਦ ਕਦੀ ਬੋਲਾਂ ਵਿਚ ਤਲਖ਼ੀ ਜਾਂ ਫਿੱਕਾਪਣ ਵੀ ਜਾਪੇ ਤਾਂ ਉਸਨੂੰ ਮਹਿਸੂਸ ਨਾ ਕਰਿਆ ਕਰਨ। ਸਤਿਗੁਰਾਂ ਇਹ ਵੀ ਦੱਸਿਆ ਕਿ ਉਹਨਾਂ ਨੂੰ ਦੂਜਿਆਂ ਨੂੰ ਨਾਲ ਰਖਣ ਲਈ ਨਾਰਾਜ਼ਗੀ ਦਾ ਸਾਂਗ ਵੀ ਭਰਨਾ ਪੈਂਦਾ ਹੈ।

ਹਜ਼ੂਰ ਨੇ ਅਪਣਾ ਅਨੁਭਵ ਦੱਸਿਆ : ਮੇਰੀ ਕੋਸ਼ਸ਼ ਰਹਿੰਦੀ ਹੈ ਕਿ ਜੋ ਕੁਝ ਗੁਰਬਾਣੀ ਵਿਚ ਪੜ੍ਹੀਦਾ ਹੈ, ਉਸੇ ਅਨੁਸਾਰ ਜੀਵਨ ਦੀ ਗੱਡੀ ਵੀ ਚਲੇ। ਗੁੱਸਾ ਆਉਂਦਾ ਨਹੀਂ, ਸਤਿਗੁਰਾਂ ਦੀ ਕ੍ਰਿਪਾ ਹੈ ਪਰ ਕਈ ਵਾਰ ਪ੍ਰਬੰਧ ਦੀਆਂ ਚੂਲਾਂ ਕੱਸਣ ਲਈ, ਉਹੋ ਜਿਹੀ ਸ਼ਕਲ ਬਣਾਣੀ ਪੈਂਦੀ ਹੈ।

ਏਨੇ ਚਿਰ ਨੂੰ ਸ. ਹਰਵਿੰਦਰ ਸਿੰਘ ਹੰਸਪਾਲ ਅੰਦਰ ਆ ਗਿਆ। ਸਤਿਗੁਰੂ ਜੀ

ਕਲਾਤਮਿਕ ਤੌਰ ਤੇ ਬੋਲੇ ਤੇ ਨਾਲ ਹੀ ਉਠ ਖਲੋਤੇ । ਤੇ ਕਿਹਾ : ਚਲੋ ਹੁਣ ਤੁਸੀਂ, ਹਰਵਿੰਦਰ ਸਿੰਘ ਹੁਰੀਂ ਆ ਗਏ ਹਨ ।

## ਸੰਗੀਤ ਸਭਾ

ਤਰਸੇਮ ਸਿੰਘ ਹੁਰਾਂ ਆਕੇ ਦੱਸਿਆ ਕਿ ਰਾਜਨ ਸਾਜਨ ਤੇ ਕੁਮਾਰ ਬੋਸ ਤੇ ਜਿਅੰਤ ਕੁਮਾਰ ਆਏ ਹਨ ਅਤੇ ਦਰਸ਼ਨ ਯਾਚਨਾ ਕਰਦੇ ਹਨ । ਸਤਿਗੁਰੂ ਜੀ ਨੇ ਬੈਠਣ ਕਮਰੇ ਵਿਚ ਬਿਠਾਲ ਉਨ੍ਹਾਂ ਦੇ ਜਲਪਾਨ ਦਾ ਪ੍ਰਬੰਧ ਕਰਨ ਲਈ ਸਕੱਤਰ ਨੂੰ ਕਿਹਾ ।

ਏਥੇ ਸੰਤ ਮਹਿੰਦਰ ਸਿੰਘ ਬਾਲੀ ਨਗਰ ਦਾ ਲੜਕਾ ਜੁਝਾਰ ਸਿੰਘ ਆਦਿ ਸੰਗੀਤ ਸੁਣਨ ਆਏ ਹੋਏ ਸਨ । ਸਤਿਗੁਰਾਂ ਹਰਭਜਨ ਸਿੰਘ ਨੂੰ ਕਿਹਾ : ਉਨ੍ਹਾਂ ਨੂੰ ਸ਼ੁਰੂ ਕਰਵਾਓ । ਮੈਂ ਆਇਆ ।

ਤੇ ਏਧਰ ਸੰਗੀਤ ਸ਼ੁਰੂ ਹੋ ਗਿਆ ।

7.45 ਸ਼ਾਮ ਦੇ ਵਜ ਚੁਕੇ ਸਨ । ਸਤਿਗੁਰੂ ਜੀ ਨੇ ਚਲ ਰਹੇ ਸ਼ਬਦ ਦਾ ਸਨਮਾਨ ਕਰਦਿਆਂ ਭੁੰਜੇ ਆਸਣ ਤੇ ਬੈਠ, ਬੱਚਿਆਂ ਦਾ ਸੰਗੀਤ ਸੁਣਿਆਂ । ਫਿਰ 15 ਕੁ ਮਿੰਟ ਸ੍ਰੀ ਜਿਅੰਤ ਬੋਸ ਨੇ ਬਹੁਤ ਵਧੀਆ ਤਬਲਾ ਵਾਦਨ ਕੀਤਾ । ਉਪ੍ਰੰਤ ਸ੍ਰੀ ਸਤਿਗੁਰੂ ਜੀ ਨੇ ਉਸ ਨਾਲ ਤਬਲਾਕਾਰੀ ਸਮੇਂ, ਮਾਤਰਾ ਦਾ ਵਿਸਤਾਰ ਤੇ ਸੰਕੋਚ ਦੱਸਕੇ, ਜਿਹੜੀ ਗੱਲ ਕਦਰਦਾਨਾਂ ਦੇ ਲਈ ਕੁਰਬਾਨ ਹੋ ਹੋ ਜਾਣ ਵਾਲੀ ਸੀ, ਸਾਡੇ ਨਾਲ ਕੀਤੀ ।

## ਰਾਜਸੀ ਦਬਾਉ ਤੋਂ ਮੁਕਤ

ਸਤਿਗੁਰੂ ਜੀ ਕੜੀ ਤਨਮਇਅਤਾ ਨਾਲ ਸ੍ਰੀ ਜਿਅੰਤ ਬੋਸ ਦੁਆਰਾ ਹੋ ਰਹੀ ਸੰਗਤ ਵਿਚ ਤਰਬਦਾਰੀ ਕਰ ਰਹੇ ਸਨ, ਕਿ ਸ. ਹੰਸਪਾਲ ਐਮ. ਪੀ. ਨੇ ਸੇਵਕਾਂ ਦੇ ਕਮਰੇ ਚੋਂ ਦੁਆਰ ਖੋਲ੍ਹਦਿਆਂ ਕਿਹਾ; ਆਓ ਸੇਠ ਜੀ, ਆਓ ਸੁਲੱਖਣ ਸਿੰਘ ਜੀ । ਇਸ ਦੇ ਨਾਲ ਨਾਲ ਪਿਛੇ ਪਿਛੇ ਬੁਲਾਏ ਗਏ ਸੱਜਣ ਵੀ ਆ ਬੈਠੇ । ਹੰਸਪਾਲ ਜੀ ਦੀ ਇੱਛਾ ਸੀ ਕਿ ਉਹਨਾਂ ਨੂੰ ਵੇਂਹਦਿਆਂ ਹੀ ਸਤਿਗੁਰੂ ਜੀ ਸੰਗੀਤ ਠੱਪ ਲੈਣ । ਉਨ੍ਹਾਂ ਨੂੰ ਭਰਮ ਸੀ ਕਿ ਉਹਨਾਂ ਦਾ 'ਦਰਸ਼ਨ ਕਰਦਿਆਂ' ਹੀ ਸਤਿਗੁਰੂ ਜੀ ਅਪਣੇ ਸਾਜ ਪਰ੍ਹਾਂ ਰਖ ਦੇਣਗੇ ।

ਅੱਜ ਦੀ ਸੰਗੀਤ ਸਭਾ ਦੇ ਸ਼ੁਰੂ ਵਿਚ ਹੀ ਮੇਰੇ ਕੰਨ ਵਿਚ ਰਉਂ ਸਪਸ਼ਟ ਕੀਤਾ ਸੀ : ਜਦੋਂ ਬਿਰਜੂ ਮਹਾਰਾਜ ਦੇ ਲੜਕੇ ਚੀਕੂ ਨੇ ਮੇਰੇ ਅਗੇ ਟਿਕਟਾਂ ਰਖੀਆਂ ਤਾਂ ਮੈਂ ਸਮਝ ਗਿਆ ਉਹ ਕੀ ਚਾਹੁੰਦੇ ਹਨ, ਟਿਕਟਾਂ ਦਾ ਜੋੜ ਕਰਨ ਤੇ ਰਕਮ 1005/- ਨਿਕਲੀ । ਮੈਂ ਕਿਹਾ ਨਾਲ ਲਈ ਆਵਾਂਗੇ ਕੱਲ੍ਹ । ਮੇਰੇ ਨੇੜੇ ਦੇ ਇਕ ਬੰਦੇ ਨੇ ਕਿਹਾ : ਇਹ ਤਾਂ ਜੀ ਇਹਨਾਂ ਦਾ ਕਾਰੋਬਾਰ ਹੀ ਹੈ, ਕਮਾਈ ਦਾ ਸਾਧਨ ਹੈ, ਅਸੀਂ ਕਾਹਨੂੰ ਦੇਈਏ । ਮੈਂ ਸੋਚਿਆ ਹੈ ਹੁਣ ਕਿ ਜੋ ਕੁਝ ਪੰ: ਬਿਰਜੂ ਹੁਰਾਂ ਨੇ ਗੁਰਦੇਵ ਨੂੰ ਸਰੋਦ ਵਜਾਣ ਦਾ ਦੇਣਾ ਹੈ, ਗਈ ਗੁਜ਼ਰੀ ਹਾਲਤ ਵਿਚ 1000/- ਉਹ ਵੀ ਜਾਂਦਾ ਹੋਇਆ ਅਪਣੇ ਨਾਲ ਲਈ ਜਾਵਾਂ । ਸਾਡੇ ਮੁੰਡੇ ਦਾ ਉਹਨਾਂ ਨੂੰ ਖਰਚ ਨ ਪਏ ।

ਰਾਜਸੀ ਲੋਕਾਂ ਨੂੰ ਸ਼ਾਂਤੀ ਪੂਰਵਕ ਬੈਠਣ ਦੀ ਮਜਬੂਰੀ 30 ਮਿੰਟ ਤਕ ਰਹੀ। ਰਾਜਸੀ ਵਾਰਤਾਲਾਪ ਲਈ ਸੇਠ ਜੀ, ਹੰਸਪਾਲ ਜੀ ਐਮ. ਪੀ., ਸ. ਸੁਲਖਣ ਸਿੰਘ, ਸ. ਬਲਦੇਵ ਸਿੰਘ ਚਾਨਾ, ਸੰਤ ਪ੍ਰੀਤਮ ਸਿੰਘ ਬਾਲੀ ਨਗਰ, ਸ. ਦਲਬੀਰ ਸਿੰਘ ਇਸ ਪਰਥਾਇ ਬੈਠੇ ਸਨ।

ਜਦੋਂ ਸਤਿਗੁਰੂ ਜੀ 8.45 ਤਕ ਤਰਬਕਾਰੀ ਦਾ ਆਨੰਦ ਲੁਟਦੇ ਰਹੇ ਤਾਂ ਰਾਜਸੀ ਗਰੁਪ ਆਪਣੀ ਹਾਰ ਮੰਨ ਕੇ ਉਠ ਗਿਆ। ਏਧਰ ਲੈਅ-ਠਾਠ ਦਾ ਅਜਿਹਾ ਸੰਜੋਗ ਬਣਿਆ ਕਿ ਰਾਤ ਦੇ 9.10 ਵਜ ਗਏ।

ਅਤੇ ਫਿਰ ਉਠ ਕੇ ਸਤਿਗੁਰੂ ਜੀ ਨੇ ਬੇਬੇ ਦਲੀਪ ਕੌਰ ਜੀ ਦੇ ਸਖਤ ਪਹਿਰੇ ਹੇਠ ਕੁਛ ਫਲੌਹਾਰ ਕੀਤਾ। ਬੇਬੇ ਜੀ ਨੇ ਕੀ ਸੇਠ ਜੀ, ਕੀ ਹੰਸਪਾਲ, ਕੀ ਹਰਭਜਨ ਸਭ ਨੂੰ ਸਤਿਗੁਰੂ ਜੀ ਨੂੰ ਮਿਲਣੋਂ ਰੋਕ ਲਿਆ। ਅੰਤ ਪਹਿਲੇ ਦੋਹਾਂ ਲਈ ਅੰਦਰ ਜਾਣ ਵਾਸਤੇ ਨਰਮਾਈ ਹੋ ਗਈ। ਅਤੇ ਫਿਰ ਰਾਜਸੀ ਲੋਕਾਂ ਨਾਲ ਪਤਾ ਨਹੀਂ ਕਦ ਤਕ ਰੁਝੇਵਾਂ ਰਿਹਾ।

ਅਸੀਂ ਤਾਂ ਕਰੋਲ ਬਾਗ ਦੇ ਬੰਦ ਪਏ ਬਾਜ਼ਾਰਾਂ ਚੋਂ ਇਕ ਖੁਲ੍ਹੀ ਹੱਟੀ ਲਭ, ਦੁੱਧ ਦੱਧ ਪੀਕੇ ਘਰਾਂ ਨੂੰ ਪਰਤੇ।

### 3 ਜਨਵਰੀ 1981, ਐਤਵਾਰ
### ਨਵੀਂ ਦਿੱਲੀ

#### ਮਨਚੰਦਾ ਦੇ ਦਫ਼ਤਰ ਹੇਠ

ਆਸਾ ਦੀ ਵਾਰ ਦਾ ਕੀਰਤਨ ਸੰਤ ਖਜ਼ਾਨ ਸਿੰਘ-ਹਰਬੰਸ ਸਿੰਘ ਦੁਆਰਾ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸ. ਸੁਰਿੰਦਰ ਸਿੰਘ ਮਨਚੰਦਾ ਦੇ ਸੰਬੰਧਤ ਮਕਾਨ ਵਿਚ ਦਫ਼ਤਰ ਦੇ ਗਰਾਊਂਡ ਵਿਖੇ ਹੋਇਆ। ਮੈਂ 6.35 ਵਜੇ ਪੁਜਾ। ਸਾਰਾ ਹੀ ਫ਼ਰਸ਼ ਗੁਰਬਾਣੀ ਦੇ ਪ੍ਰੇਮੀਆਂ ਨਾਲ ਭਰਿਆ ਪਿਆ ਸੀ। ਦਿੱਲੀ ਦੇ ਹਰ ਖੇਤਰ ਦੀ ਪ੍ਰਤੀਨਿਧਤਾ ਸੀ। ਪ੍ਰਤਿਸ਼ਠਤ ਵਿਅਕਤੀਆਂ ਵੀ ਪਹੁੰਚੀਆਂ ਹੋਈਆਂ ਸਨ। ਸ੍ਰੀ ਸਤਿਗੁਰੂ ਜੀ ਦੇ ਪ੍ਰੇਮ ਨੂੰ ਸ੍ਰੀ ਰਾਜਨ ਮਿਸ਼ਰਾ ਵੀ ਨੇੜੇ ਦੇ ਇਸ ਦੀਵਾਨ ਨੂੰ ਸੁਣਨ ਆਏ।

ਸਤਿਗੁਰੂ ਜੀ ਦਾ ਮੰਡਲ ਸੀ : ਸੰਤ ਮਹਿੰਦਰ ਸਿੰਘ ਪੂਰਬਾ, ਸ਼ੇਰ ਸਿੰਘ ਚਾਵਲਾ, ਮਹੰਤ ਆਤਮਾ ਸਿੰਘ ਸਨਖਤਰਾ, ਸੰਤ ਜਗਤਾਰ ਸਿੰਘ ਪਨਿਹਾਰੀ, ਹਰਭਜਨ ਸਿੰਘ ਸਿਤਾਰ, ਸੋਹਣ ਸਿੰਘ ਚਾਵਲਾ, ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ., ਸੰਤ ਤਰਸੇਮ ਸਿੰਘ ਸਕੱਤਰ, ਸ. ਸੇਵਾ ਸਿੰਘ ਨਾਮਧਾਰੀ ਏਜੰਸੀ, ਸੇਠ ਤਰਲੋਕ ਸਿੰਘ ਜੀ। ਜਗਦੀਸ਼ ਸਿੰਘ 'ਵਰਿਆਮ' ਵੀ ਪਹੁੰਚਾ ਹੋਇਆ ਸੀ।

ਰਸਮਈ ਕੀਰਤਨ ਦਾ ਪੂਰੇ ਸਵਾ ਸੱਤ ਵਜੇ ਭੋਗ ਪਿਆ। ਅਤੇ ਇਸਦੇ ਪਿਛੋਂ ਛੇ ਸਾਧਾਰਨ ਪਾਠਾਂ ਦੇ ਭੋਗ ਦੀ ਅਰਦਾਸ ਵੀ ਹੋ ਗਈ।

ਭੋਗ ਪੈਂਦਿਆਂ ਹੀ ਸ. ਦਇਆ ਸਿੰਘ ਪਤਨੀ ਸਮੇਤ ਸ. ਸੇਵਾ ਸਿੰਘ ਦੁਆਰਾ

ਸਤਿਗੁਰੂ ਜੀ ਦੀ ਸੇਵਾ ਵਿਚ ਆਏ । ਹਜ਼ੂਰ ਨੇ ਜਿਵੇਂ ਵਿਅੰਗ ਵਰਖਾ ਕੀਤੀ : ਤੁਹਾਡੇ ਲਈ 'ਲੜਕੀ ਵੇਖਣ' ਦਾ ਪ੍ਰਬੰਧ ਕਾਨਪੁਰ ਦਾ ਕਰ ਦੇਈਏ ?

"ਸਾਨੂੰ ਤਾਂ ਜੀ ਹੰਸਪਾਲ ਹੋਰੀਂ ਜੁ ਕਹਿਣਗੇ, ਪਰਵਾਨ ਹੈ !" ਹੰਸਪਾਲ ਤੁਰਤ ਬੋਲਿਆ : ਮੈਨੂੰ ਤਾਂ ਜੋ ਕੁਝ ਸਤਿਗੁਰੂ ਜੀ ਕੀਤਾ ਹੈ, ਉਸ ਵਿਚ ਰਤੀ ਭਰ ਵੀ ਸ਼ਕ ਨਹੀਂ ।

ਫਿਰ ਦਇਆ ਸਿੰਘ ਹੁਰਾਂ ਆਪਣੇ 'ਲੜਕੇ ਦੀ ਰਾਇ' ਦਾ ਜ਼ਿਕਰ ਕੀਤਾ । ਸਤਿਗੁਰਾਂ ਤਾਂ ਜਿਵੇਂ ਝੂਠਿਆਂ ਹੀ ਕਰਨਾ ਸੀ, ਗੱਲ ਬਾਤ ਦੇ ਅੰਜਾਮ ਦਾ ਮੈਨੂੰ ਪਤਾ ਨਹੀਂ ਲਗਾ ।

ਸਤਿਗੁਰੂ ਜੀ ਤਾਂ ਸੇਠ ਤਰਲੋਕ ਸਿੰਘ, ਹੰਸਪਾਲ, ਮਨਚੰਦਾ, ਪੁਰਬਾ ਹੁਰਾਂ ਨਾਲ, ਸ. ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਕ੍ਰਿਸ਼ਨ ਨਗਰ (ਜਮਨਾ ਪਾਰ) ਦੇ ਘਰ ਚਰਨ ਪਾਉਣ ਲਈ ਉਠ ਬੈਠੇ ਤੇ ਏਧਰ ਸੰਗਤ ਨੂੰ ਜਲ ਪਾਣੀ ਛਕਾਇਆ ਗਿਆ ।

ਸਤਿਗੁਰੂ ਜੀ ਦਾ ਲੰਗਰ ਵੀ ਏਥੇ ਹੀ ਤਿਆਰ ਹੋ ਰਿਹਾ ਸੀ । ਬੀਬੀ ਸੁਰਜੀਤ ਕੌਰ, ਇਹਦੀ ਸੱਸ ਬੀਬੀ ਇੰਦਰ ਕੌਰ, ਬੀਬੀ ਹਰਬੰਸ ਕੌਰ, ਸੰਤ ਬਲਦੇਵ ਸਿੰਘ (ਜੋੜਕੀਆਂ) ਸੰਤ ਮਨਜੀਤ ਸਿੰਘ ਆਦਿ ਸੋਧੀ ਸਿੰਘ ਲੰਗਰ ਤਿਆਰ ਕਰਨ ਲਗੇ ।

ਦੋਬਾਰਾ ਸਤਿਗੁਰੂ ਜੀ ਕਰੋਲ ਬਾਗ਼ ਆ, ਇਸ਼ਨਾਨ ਕਰ, ਪ੍ਰਸ਼ਾਦ ਛਕ ਕੋਠੀ ਪੂਸਾ ਰੋਡ ਆ ਬਿਰਾਜੇ ।

## ਸੰਤ ਲਹਿਣਾ ਸਿੰਘ ਦਾ ਮੇਲਾ

ਅੱਜ ਸਤਿਗੁਰੂ ਜੀ ਵਲੋਂ ਨਿਸਚਿਤ ਕੀਤਾ ਸੰਤ ਲਹਿਣਾ ਸਿੰਘ ਘਰਜਾਖ ਵਾਲਿਆਂ ਦਾ ਮੇਲਾ ਹੈ । (ਇਹ ਸੰਤ ਜੀ ਸ. ਹਰੀ ਸਿੰਘ ਨਲੂਆ ਦੇ ਜੁਆਤਰੇ ਸਨ) । ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਸਿਖ) ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਚ ਰੌਣਕਾਂ ਹਨ । ਜਥੇਦਾਰ ਨਿਰੰਜਨ ਸਿੰਘ ਸੰਤ ਨਗਰ ਨੇ ਅਪਣੇ ਜਥੇ ਨਾਲ 12 ਤੋਂ 2.30 ਤਕ ਹੱਲੇ ਦਾ ਦੀਵਾਨ ਮੁਗਧਕਾਰੀ ਲਾਇਆ । ਸਰੋਤੇ ਪ੍ਰਸੰਨ ਕੀਤੇ ।

ਫਿਰ ਸੰਗਤ ਵਲੋਂ ਸਤਿਗੁਰਾਂ ਦੀ ਹਜ਼ੂਰੀ ਵਿਚ ਸਮੂਹਿਕ ਨਾਮ ਸਿਮਰਨ ਦੀ ਅਰਦਾਸ ਹੋ ਗਈ । ਹਾਲ ਸੰਗਤ ਨਾਲ ਭਰਪੂਰ । ਨਮਸਕਾਰ-ਭੇਟਾ ਕਰਨ ਵਾਲਿਆਂ ਦੀਆਂ ਅਣਟੁਟ ਕਤਾਰਾਂ ਲਗ ਗਈਆਂ ।

3.30 ਨੂੰ ਦਿਨ ਢਲੇ, ਨਾਮ ਸਿਮਰਨ ਸਮਾਪਤੀ ਦੀ ਅਰਦਾਸ ਪੁਰਬੇ ਦੁਆਰਾ ਹੋਈ ਤਾਂ ਸੰਤ ਸਵਰਨ ਸਿੰਘ ਸੋਧੀ ਸੰਤ ਬਾਵਾ ਸਿੰਘ ਦਾਤੇਵਾਲ ਨਾਲ ਆ ਸੇਵਾ ਵਿਚ ਹੱਥ ਬੰਨ੍ਹ ਖਲੋਤਾ । ਬੇਨਤੀ ਸੀ ਕਿ ਬਾਵਾ ਸਿੰਘ ਅਪਣਾ ਲੜਕਾ ਭੈਣੀ ਸਾਹਿਬ ਭੇਜਣਾ ਚਾਹੁੰਦਾ ਹੈ ਤਾਕਿ ਉਹ ਜਿਸ ਯੋਗ ਹੋਵੇ ਓਥੇ ਸੇਵਾ ਕਰ ਸਕੇ । ਸਕੱਤਰ ਸੰਤ ਤਰਸੇਮ ਸਿੰਘ ਨੇ 18.1.81 ਨੂੰ ਭੈਣੀ ਸਾਹਿਬ ਭੇਜ ਦੇਣ ਲਈ ਆਖਿਆ ।

ਸੰਤ ਖਜ਼ਾਨ ਸਿੰਘ-ਹਰਬੰਸ ਸਿੰਘ ਘੁੱਲਾ ਦੇ ਕੀਰਤਨ ਦੌਰਾਨ ਸੰਤ ਲਹਿਣਾ ਸਿੰਘ ਜੀ ਘਰਜਾਖ ਦਾ ਪੋਤਰਾ ਡਾ: ਦਲੀਪ ਸਿੰਘ ਅਤੇ ਪੜਪੋਤਰਾ ਸ. ਹਰਦਰਸ਼ਨ ਸਿੰਘ ਪਰਵਾਰ ਸਮੇਤ ਆਏ । ਮੱਥਾ ਟੇਕ ਕੇ ਰਾਖਵੀਂ ਜਗਹ ਤੇ ਬੈਠ ਗਏ । ਸ੍ਰੀ ਸਤਿਗੁਰੂ

ਜੀ ਤਰਬਕਾਰੀ ਵਿਚ ਮਗਨ ਸਨ ।

5.20 ਤੇ ਕੀਰਤਨ ਦਾ ਭੋਗ ਪੈਣ ਤੇ ਸੰਤ ਜੀਉਣ ਸਿੰਘ ਜੀ ਕਵੀਸ਼ਰ ਨੇ ਸੰਤ ਲਹਿਣਾ ਸਿੰਘ ਜੀ ਦੇ ਜੀਵਨ ਤੇ ਪ੍ਰਭਾਵਸ਼ਾਲੀ ਢੰਗ ਨਾਲ ਚਾਨਣਾ ਪਾਇਆ 5.45 ਤੇ ਸਮਾਪਤੀ ਦੀ ਅਰਦਾਸ ਹੋ ਗਈ ।

**ਚੀਕੂ ਵਲੋਂ ਸੰਗੀਤ ਸਭਾ**

ਅੱਜ ਹੀ ਪੰ: ਬਿਰਜੂ ਮਹਾਰਾਜ ਦੇ ਵੱਡੇ ਲੜਕੇ ਚੀਕੂ ਵਲੋਂ ਸੰਗੀਤ ਸਭਾ ਦਾ ਆਯੋਜਨ ਸੀ, ਜਿਸ ਤੇ ਪਹੁੰਚਣ ਲਈ, ਸ੍ਰੀ ਹਜ਼ੂਰ ਦੇ ਚਰਨਾਂ ਵਿਚ ਪ੍ਰਾਰਥਨਾ ਪਹਿਲਾਂ ਹੀ ਹੋਈ-ਹੋਈ ਸੀ । ਮੈਨੂੰ ਜਗਦੀਸ਼ ਸਿੰਘ ਵਰਿਆਮ ਨੇ ਰਲ ਕੇ ਕਮਾਨੀ ਹਾਲ ਵਿਚ ਜਾਣ ਲਈ ਆਖਿਆ । ਪਰ ਜਦੋਂ ਮੈਂ 6.30 ਤਕ ਉਡੀਕ ਕੇ ਕਮਾਨੀ ਹਾਲ ਪਹੁੰਚਾ ਤਾਂ ਰਾਤ ਦੇ 7.30 ਵਜਣ ਵਾਲੇ ਸਨ । ਸਤਿਗੁਰੂ ਜੀ ਕਮਾਨੀ ਹਾਲ ਵਿਚ ਦਾਖ਼ਲ ਹੋਣ ਲਗੇ ਸਨ ਕਿ ਮੈਂ ਭੱਜ ਕੇ ਆਪ ਜੀ ਨਾਲ ਰਲ ਪਿਆ । ਸ੍ਰੀ ਸਤਿਗੁਰੂ ਜੀ ਨਾਲ ਸੇਠ ਤਰਲੋਕ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਹਰਵਿੰਦਰ ਸਿੰਘ ਹੰਸਪਾਲ, ਸੇਠ ਬਲਦੇਵ ਸਿੰਘ ਤੇ ਸੰਤ ਹਰਭਜਨ ਸਿੰਘ ਸਨ । 'ਵਰਿ ਆਮ' ਸੰਪਾਦਕ ਪਹਿਲਾਂ ਹੀ ਓਥੇ ਮੌਜੂਦ ਸੀ ।

ਸੰਗੀਤ ਪ੍ਰਬੰਧਕਾਂ ਨੇ ਹਾਲ ਦੀ ਅਗਲੀ ਰੋ ਪੂਰੀ ਦੀ ਪੂਰੀ ਸ੍ਰੀ ਸਤਿਗੁਰੂ ਜੀ ਅਤੇ ਉਹਨਾਂ ਦੇ ਸਿੱਖਾਂ ਵਾਸਤੇ ਖਾਲੀ ਰਖੀ ਹੋਈ ਸੀ । ਬਿਰਜੂ ਪੁੱਤਰੀ ਕਵਿਤਾ ਅਤੇ ਹਰਭਜਨ ਸਿੰਘ ਸਿਤਾਰ ਨੇ ਅੱਗੇ ਹੋ ਕੇ ਸ੍ਰੀ ਸਤਿਗੁਰੂ ਜੀ ਨੂੰ ਦਰਮਿਆਨੀ ਸੋਫੇ ਉਤੇ ਬਿਠਾਇਆ । ਸਤਿਗੁਰੂ ਜੀ ਨੇ ਇਕ ਪਾਸੇ ਸੇਠ ਜੀ ਦੂਜੇ ਪਾਸੇ ਸਿਤਾਰ ਨੂੰ ਬੈਠਾ ਕੇ ਮੈਨੂੰ ਦਸਿਆ : ਵੇਖ ਲਓ ਮੈਂ ਹਰਭਜਨ ਨੂੰ ਸੱਜੇ ਬੈਠਾਲ ਰਿਹਾ ਹਾਂ । ਸੱਜੇ ਪਾਸੇ ਬੈਠਾਣ ਦਾ ਮਤਲਬ ਸੀ ਕਿ ਉਸ ਨਾਲ ਸੰਗੀਤ ਬਾਰੇ ਗੱਲਾਂ ਕਰਨੀਆਂ ਸਨ ।

ਮੈਨੂੰ ਪਤਾ ਲਗਾ ਕਿ ਸਤਿਗੁਰੂ ਜੀ ਨੇ ਚੀਕੂ ਦੀਆਂ ਟਿਕਟਾਂ ਦਾ 1005/- ਅਤੇ ਗੁਰਦੇਵ ਸਿੰਘ ਸਰੋਦ ਨੂੰ ਦੇਣ ਲਈ 1500/- ਦਿਤਾ । ਆਡੀਟੋਰੀਅਮ ਵਿਖੇ ਕਾਫ਼ੀ ਰੌਣਕ ਸੀ ।

**ਸੁਆਦ ਹੀ ਸੁਆਦ**

ਜਦੋਂ ਪੰ: ਬਿਰਜੂ ਮਹਾਰਾਜ ਦੀ ਚੇਲੀ ਸਰਸਵਤੀ ਦੀ ਨ੍ਰਿਤ ਸ਼ੁਰੂ ਹੋਣ ਵਾਲੀ ਸੀ, ਸਤਿਗੁਰੂ ਜੀ ਅਤੇ ਉਨ੍ਹਾਂ ਦੇ ਨਾਲ ਆਏ, ਉਠ ਕੇ ਵਾਪਸ ਚਲੇ ਗਏ । ਪਰ ਮੈਨੂੰ ਆਪ ਹੱਸ ਵਿਭੋਰ ਕਰ ਗਏ । ਮੇਰੇ ਨਾਲ ਇਕ ਅਜਿਹਾ ਬਚਨ ਕੀਤਾ ਗਿਆ ਕਿ ਮੈਂ ਕਹਿ ਬੈਠਾ, "ਹੁਣ ਲੋਕਾਂ ਦੇ ਹੁੰਦਿਆਂ ਮੈਂ ਆਪਨੂੰ ਕੁਛ ਕਹਿੰਦਾ ਨਹੀਂ, ਨਹੀਂ ਤਾਂ ਗਲਵਕੜੀ ਪਾ ਲੈਣੀ ਸੀ ।" ਅਸੀਂ ਅਜੇ ਖਲੋਤੇ ਹੀ ਹੋਏ ਸਾਂ ਕਿ ਸਤਿਗੁਰਾਂ ਫ਼ਰਮਾਇਆ : ਤੁਸੀਂ ਨਾ ਸਹੀ, ਮੈਂ ਪਾ ਲੈਂਦਾ ਹਾਂ । ਅਤੇ ਫਿਰ ਕਿਥੋਂ ਫੜਿਆ,

ਕਿਹੜੀ ਚੀਜ਼ ਨਾਲ ਲਾਈ, ਮੈਨੂੰ ਕੋਈ ਪਤਾ ਨਹੀਂ ਮੈਂ ਤਾਂ ਸੁਆਦੋ ਸੁਆਦ ਹੋ ਗਿਆ ।

ਏਸੇ ਸੰਗੀਤ ਸਭਾ ਵਿਚ, 8.20 ਤੇ ਰਾਤੀਂ ਗੁਰਦੇਵ ਸਿੰਘ ਸ਼ਾਮ ਕਲਿਆਣ ਦਾ ਆਲਾਪ ਸ਼ੁਰੂ ਕੀਤਾ ਅਤੇ ਨਾਲ ਹੀ ਸਤਿਗੁਰੂ ਜੀ ਅਪਣੇ ਸਿਖਾਂ ਸੇਵਕਾਂ ਨਾਲ ਪਹੁੰਚ ਗਏ । ਗੁਰਦੇਵ ਸਿੰਘ ਨੇ ਸਿਰ ਝੁਕਾ, ਆਗਿਆ ਲੈ ਸਰੋਦ ਵਾਦਨ ਸ਼ੁਰੂ ਕੀਤਾ ।

ਪਰ ਗੁਰਦੇਵ ਸਿੰਘ ਦੀ ਸਿਤਾਰ ਦੀ ਇਕ ਖੂੰਟੀ ਅੱਜ ਬਾਰ ਬਾਰ ਢਿੱਲੀ ਹੋ ਜਾਵੇ । ਉਹ ਸੁਰ ਸਥਾਪਤ ਨਹੀਂ ਸੀ ਹੋਣ ਦੇ ਰਹੀ । ਕੁਮਾਰ ਬੋਸ ਤਬਲੇ ਤੇ ਸੀ । ਰਚਨਾ ਜੁ ਗੁਰਦੇਵ ਵਜਾ ਰਿਹਾ ਸੀ, ਉਹ ਉਹਦੀ ਆਪਣੀ ਹੀ ਸੀ । ਪਰ ਖੂੰਟੀ ਨੇ ਟਿਕਾਉ ਨਹੀਂ ਆਉਣ ਦਿਤਾ । ਇਹੋ ਚੀਜ਼ ਗ੍ਰੀਨ ਰੂਮ ਵਿਚ ਬਹੁਤ ਉਮਦਾ ਵੱਜੀ ਸੀ ।

8.40 ਤੇ ਰਾਤੀਂ ਮਿਸ਼ਰਾ ਬੰਧੂ ਅਰਥਾਤ ਸਾਡੇ ਰਾਜਨ ਸਾਜਨ ਗਾਉਣ ਲਗੇ । ਇਹਨਾਂ ਨੂੰ ਸੁਣਨ ਲਈ ਸਤਿਗੁਰੂ ਬੜਾ ਤਿਆਰ ਰਹਿੰਦੇ ਹਨ । ਉਨ੍ਹਾਂ ਵਿਲੰਬਤ ਵਿਚ 'ਬਾਲਮ ਨਹੀਂ ਆਏ' ਅਤੇ ਦਰੁਤ ਲੈ ਵਿਚ 'ਸੁਰ ਸੰਧੇ' ਗਾਉਂਦਿਆਂ ਰੰਗ ਬੰਨ੍ਹ ਛਡਿਆ ।

ਮੈਂ ਕਮਾਨੀ ਹਾਲ ਵਿਚ ਇਸ ਆਨੰਦ ਗੰਗਾ ਨੂੰ ਵਹਿੰਦਿਆਂ ਛੱਡ ਰਾਜੌਰੀ ਗਾਰਡਨ ਵਾਸਤੇ 10.20 ਦੀ ਬਸ ਫੜ ਲਈ ।

## 4 ਜਨਵਰੀ 1981, ਐਤਵਾਰ
## ਨਵੀਂ ਦਿੱਲੀ, ਮੇਲਾ ਸੰਤ ਲਹਿਣਾ ਸਿੰਘ

### ਮੇਲਾ

ਭਾਵੇਂ ਮੇਰਾ ਲੜਕਾ ਮਨਧੀਰ ਸਿੰਘ ਤੇ ਪੁੱਤਰੀ ਜਸਕਿਰਨ 5.30 ਵਜੇ ਸਵੇਰੇ ਹੀ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੁੰਦਾ ਆਸਾ ਦੀ ਵਾਰ ਦਾ ਕੀਰਤਨ ਸੁਣਨ ਵਾਸਤੇ ਰਮੇਸ਼ ਨਗਰ ਧਰਮਸਾਲਾ ਪਹੁੰਚ ਗਏ, ਪਰ ਮੇਰੇ ਲਈ ਅਨੇਕਾਂ ਕਾਰਨ ਉਪਸਥਿਤ ਹੋ ਗਏ ਕਿ ਮਸਾਂ 7.10 ਤੇ ਹੀ ਜਾ ਕੇ ਗੁਰੂ ਦਰਸ਼ਨ ਕਰ ਸਕਿਆ ।

ਮੇਰੇ ਜਾਂਦਿਆਂ ਪੰ: ਗੋਪਾਲ ਸਿੰਘ ਸੰਤ ਲਹਿਣਾ ਸਿੰਘ ਘਰਜਾਖ ਦੇ ਜੀਵਨ ਤੇ ਰੋਸ਼ਨੀ ਪਾ ਰਹੇ ਸਨ । ਸੰਤਾਂ ਦਾ ਪੋਤਰਾ ਡਾ: ਦਲੀਪ ਸਿੰਘ ਅਤੇ ਪੜੋਤਰਾ ਸ. ਹਰਦਰਸ਼ਨ ਸਿੰਘ, ਇਸ ਦੀ ਪਤਨੀ, ਦੋ ਭੈਣਾਂ ਅਤੇ ਦੋ ਚਾਚੇ ਤਾਏ ਦੇ ਪੁਤ ਭਰਾ ਵੀ ਸ੍ਰੀ ਸਤਿਗੁਰੂ ਜੀ ਦੇ ਸਾਹਵੇਂ ਬੈਠੇ ਲਾਭ ਉਠਾ ਰਹੇ ਸਨ ।

ਸੰਤ ਲਹਿਣਾ ਸਿੰਘ ਘਰਜਾਖ ਦੇ ਪਰਵਾਰ ਨੂੰ ਨੇੜੇ ਲਿਆਉਣ ਦਾ ਕਾਰਨ (ਬਾਬੂ) ਸ. ਬਚਨ ਸਿੰਘ ਐਸ. ਸੀ. (ਰੀਟਾਇਰਡ) ਦਾ ਵੱਡਾ ਸਪੁਤਰ ਸ. ਸੰਤ ਸਿੰਘ ਅਤੇ ਨੂੰਹ ਬੀਬੀ ਬੇਅੰਤ ਕੌਰ ਦਿੱਲੀ ਬਣੇ । ਛੇ ਸਾਲ ਪਹਿਲਾਂ ਜਦੋਂ ਸ. ਸੰਤ ਸਿੰਘ B.H.E.L. ਹਰਦੁਆਰ ਵਿਚ ਜਨਰਲ ਮੈਨੇਜਰੀ ਕਰ ਰਹੇ ਸਨ ਓਦੋਂ ਸ. ਦਰਸ਼ਨ ਸਿੰਘ ਓਥੇ ਡਿਪਟੀ ਜਨਰਲ ਮੈਨੇਜਰ ਸਨ । ਵਲਾਇਤ ਪਾਸ ਹੋਣ ਕਾਰਨ ਅਤੇ ਪਿੱਛਾ ਤਕੜਾ ਹੋਣ ਕਰਕੇ ਕਾਫ਼ੀ ਅੰਗਰੇਜ਼ੀ ਠਾਠ ਰਖਦੇ ਸਨ । ਪਰ ਸਿਖ ਹੋਣ ਦੇ ਨਾਤੇ

ਹੌਲੀ ਹੌਲੀ ਦਿਨ੍ਹਾਂ ਦੇ ਨੇੜੇ ਹੋ ਗਏ। ਗੱਲੀਂ ਬਾਤੀਂ ਸੰਤ ਲਹਿਣਾ ਸਿੰਘ ਜੀ ਦੇ ਵਡੱਪਣ, ਭਜਨ ਬੰਦਗੀ ਆਦਿ ਦੀ ਚਰਚਾ ਕਰਦੇ ਹੁੰਦੇ।

## ਸੰਜੋਗੀ ਮੇਲ

ਜਿਥੇ ਸ. ਸੰਤ ਸਿੰਘ ਹੋਰੀਂ ਪਿਛਲੇ ਟੂਰ ਦੇ ਸਾਲੀਂ ਛਪਿਆ 'ਸਤਿਜੁਗ' ਸ੍ਰੀ ਭੈਣੀ ਸਾਹਿਬ ਦਾ 'ਸੰਤ ਅੰਕ' ਵੇਖ ਬੈਠੇ। ਇਸ ਵਿਚ ਪੰਨਾ 10 ਤੇ ਸੰਤ ਲਹਿਣਾ ਸਿੰਘ ਦਾ ਜ਼ਿਕਰ ਸੀ ਅਤੇ ਤਸਵੀਰ ਛਪੀ ਹੋਈ ਸੀ। ਜਦੋਂ ਇਹ ਅੰਕ ਸ. ਜੀ ਨੇ ਸ. ਹਰਦਰਸ਼ਨ ਸਿੰਘ ਦੇ ਧਿਆਨ ਵਿਚ ਲਿਆਂਦਾ ਤਾਂ ਉਨ੍ਹਾਂ ਤਸਵੀਰ ਵੇਖਦਿਆਂ ਸਾਰ ਹੀ ਕਿਹਾ : ਇਹੋ ਤਾਂ ਸਾਡੇ ਪੜਦਾਦਾ ਜੀ ਹਨ। ਸੰਤ ਲਹਿਣਾ ਸਿੰਘ ਜੀ ਦੇ ਪੁਤ ਪੋਤੇ ਸਾਰੇ ਹੀ ਆਪਣੇ ਪਾਸ ਇਕ ਇਕ ਫੋਟੋ ਰਖਦੇ ਹਨ। ਉਸ ਨੂੰ ਸਹਾਇਕ ਅਤੇ ਗੁਣਕਾਰੀ ਸਮਝਦੇ ਹਨ।

ਸੰਤ ਸਿੰਘ ਹੁਰਾਂ ਕਿਹਾ : ਇਹ ਤਾਂ ਨਾਮਧਾਰੀ ਸੰਤ ਹਨ ਤੇ ਗੁਰੂ ਰਾਮ ਸਿੰਘ ਜੀ ਵਲੋਂ ਗੁਰੂ ਗੋਬਿੰਦ ਸਿੰਘ ਜੀ ਦੇ ਲਭੇ ਦਾਈ ਸਿੱਖਾਂ ਵਿਚੋਂ ਇਕ ਪੂਰੇ ਸਿੱਖ ਸਨ।

ਅਤੇ ਇੰਜ ਦੋਹਾਂ ਸਰਦਾਰਾਂ ਦੀ ਨੇੜਤਾ ਹੋਰ ਵਧ ਗਈ।

ਸਤਿਗੁਰੂ ਜਗਜੀਤ ਸਿੰਘ ਹਰਦਵਾਰ ਗਏ ਤਾਂ ਸ. ਸੰਤ ਸਿੰਘ ਹੁਰਾਂ ਸਤਿਗੁਰੂ ਜੀ ਪਾਸ ਸ. ਹਰਦਰਸ਼ਨ ਸਿੰਘ ਹੁਰਾਂ ਦਾ ਜ਼ਿਕਰ ਕੀਤਾ। ਸਤਿਗੁਰੂ ਜੀ ਨੇ ਉਹਨਾਂ ਨੂੰ ਮਿਲਣ ਦਾ ਮਨ ਦੱਸਿਆ। ਉਹ ਮਿਲੇ ਤਾਂ ਭਜਨ ਦੱਸ ਕੇ ਉਹਨਾਂ ਦੇ ਘਰ ਚਰਨ ਵੀ ਪਾ ਆਏ।

ਪਿਛਲੇ ਮਹੀਨੇ ਸੰਤ ਲਹਿਣਾ ਸਿੰਘ ਜੀ ਦੇ ਪਰਿਵਾਰ ਨੇ (10.12.80) ਸੰਤਾਂ ਦੀ ਬਰਸੀ ਮਨਾਂਦਿਆਂ, ਜਿੰਨਵੀਂ ਬਰਸੀ ਸੀ ਓਨੇ ਆਦਿ ਗ੍ਰੰਥ ਜੀ ਦੇ ਭੋਗ ਪੁਆਏ। ਸਤਿਗੁਰੂ ਜੀ ਨੂੰ ਵੀ ਦਰਸ਼ਨ ਦੇਣ ਦੀ ਬੇਨਤੀ ਕੀਤੀ ਗਈ ਪਰ ਹਜ਼ੂਰ ਦੇ ਪ੍ਰੋਗਰਾਮ ਪਹਿਲਾਂ ਤੋਂ ਰੋ ਸਨ। ਸਤਿਗੁਰੂ ਜੀ ਪਹੁੰਚ ਤਾਂ ਸਕੇ ਨਾ, ਪਰ ਉਨ੍ਹਾਂ ਨਮਿਤ ਮੇਲਾ ਆਪਣੇ ਵਲੋਂ ਰਖ ਦਿੱਤਾ।

## ਪਿਆਰ ਸੁਨੇਹ

ਅੱਜ ਸਾਰਾ ਪਰਿਵਾਰ ਹੀ ਸਕੇਸ ਸ਼ਨਾਨ ਕਰੀ ਆਸਾ ਦੀ ਵਾਰ ਸਮੇਂ, ਸਵੇਰੇ ਹਾਜ਼ਰ ਸੀ। ਸਾਰਾ ਹਾਲ ਸੰਗਤ ਨਾਲ ਭਰਪੂਰ ਸੀ। ਜਦੋਂ ਸਵੇਰੇ 8-30 ਵਜੇ ਦੀਵਾਨ ਦੀ ਸਮਾਪਤੀ ਹੋਈ ਤਾਂ ਸ੍ਰੀ ਸਤਿਗੁਰੂ ਜੀ ਨੇ ਇਸ ਪਰਿਵਾਰ ਨੂੰ, ਧਰਮਸਾਲਾ ਦੀ ਉਪਰਲੀ ਛੱਤੇ, ਇਕ ਕਮਰੇ ਵਿਚ ਵਿਸ਼ੇਸ਼ ਸਮਾਂ ਗੱਲਬਾਤ ਲਈ ਦਿੱਤਾ। ਸਤਿਗੁਰੂ ਜੀ ਦੇ ਖੱਬੇ ਹੱਥ ਇਸ ਘਰ ਦੀਆਂ ਬੀਬੀਆਂ ਬੈਠ ਗਈਆਂ ਅਤੇ ਸੱਜੇ ਪੁਰਸ਼ ਮੈਂਬਰ। ਸਤਿਗੁਰੂ ਜੀ ਵਿਚਾਲੇ ਸਥੋਭਤ ਹੋ ਗਏ।

ਇਸ ਮੌਕੇ ਸ. ਸੰਤ ਸਿੰਘ-ਬੀਬੀ ਬੇਅੰਤ ਕੌਰ, ਪੰ: ਗੋਪਾਲ ਸਿੰਘ, ਸੰਤ ਤਰਸੇਮ ਸਕੱਤਰ, ਸ. ਜਗਦੀਸ਼ ਸਿੰਘ 'ਵਰਿਆਮ' ਤੇ ਸੰਤ ਮਹਿੰਦਰ ਸਿੰਘ ਪੁਰਬਾ ਤੇ ਕੁਝ ਹੋਰ ਜ਼ਿੰਮੇਵਾਰ ਕੋਲ ਬੈਠੇ ਸਨ। ਸਤਿਗੁਰੂ ਜੀ ਨੇ ਇਸ ਪਰਵਾਰ ਨਾਲ ਸਾਰੇ ਨੇੜੇ ਦੇ

ਜੀਆਂ ਦੀ ਜਾਣਕਾਰੀ ਕਰਵਾਈ । 15-20 ਮਿੰਟ ਨਿੱਠ ਕੇ ਬੈਠੇ ਅਤੇ ਉਨ੍ਹਾਂ ਨੂੰ ਸ਼ਾਮ ਦੇ ਦੀਵਾਨ ਵਿਚ ਆ ਕੇ ਸੰਗਤ ਨਾਲ ਸਾਂਝ ਵਧਾਉਣ ਲਈ ਆਖਿਆ । ਅਤੇ ਨਾਲ ਹੀ ਉਨ੍ਹਾਂ ਨੂੰ ਸੰਗਤ ਦੇ ਖ਼ਾਸ ਖ਼ਾਸ ਹੋਰ ਵਿਅਕਤੀਆਂ ਨੂੰ ਜਾਣਕਾਰੀ ਕਰਵਾਉਣ ਦਾ ਬਚਨ ਕੀਤਾ ।

ਏਥੇ ਬੈਠਿਆਂ ਹੀ ਪਰਵਾਰ ਜਨਾਂ ਨੂੰ ਪ੍ਰਸ਼ਾਦ ਪਾਣੀ ਛਕਾ ਕੇ ਸਤਿਗੁਰੂ ਜੀ ਕੋਠੀ ਪੂਸਾ ਰੋਡ ਚਲੇ ਗਏ ਅਤੇ ਇਨ੍ਹਾਂ ਕੁਛ ਸਮਾਂ ਹੋਰ ਸਿੱਖਾਂ ਨਾਲ ਬਤੀਤ ਕੀਤਾ ।

## ਸ੍ਰੀ ਹਰੀ ਪ੍ਰਤਾਪ ਨਿਵਾਸ ਵਿਖੇ

ਮੈਂ 11-00 ਵਜੇ ਕੋਠੀ ਪੂਸਾ ਰੋਡ ਪਹੁੰਚਾ । ਸਤਿਗੁਰੂ ਜੀ ਪ੍ਰਸ਼ਾਦ ਛਕ ਕੇ ਬਿਰਾਜਣ ਲਈ ਆਪਣੇ ਨਿਵਾਸ ਕਮਰੇ ਚਲੇ ਗਏ ਸਨ ।

ਬੈਠਣ ਕਮਰੇ ਵਿਚ ਗਿਆ ਤਾਂ ਉਸਤਾਦ ਪਿਆਰਾ ਸਿੰਘ ਤਾਰ ਸ਼ਹਿਨਾਈ ਵਾਲੇ ਨਜ਼ਰ ਪਏ । ਇਕ ਦੋ ਹੋਰ ਸਰੀਰ ਵੀ ਕੋਲ ਬੈਠੇ ਸਨ । ਏਥੇ ਸੇਠ ਤਰਲੋਕ ਸਿੰਘ ਦਾ ਲੜਕਾ ਬਲਦੇਵ ਸਿੰਘ ਵੀ ਦਿਲਰੁਬਾ ਮੋਢੇ ਲਾਈ ਬੈਠਾ ਸੀ, ਇਹ ਉਹਨਾਂ ਤੋਂ ਸਿਖਿਆ ਹਾਸਲ ਕਰ ਰਿਹਾ ਸੀ । ਪਤਾ ਲਗਾ ਕਿ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਬਲਦੇਵ ਸਿੰਘ ਸੇਠ ਅਮਰੀਕਾ ਜਾਣ ਤੋਂ ਪਹਿਲਾਂ ਦਾ ਸ਼ਾਗਿਰਦ ਹੈ ।

ਕੋਠੀਓਂ ਵਾਪਸ ਪਰਤਣ ਲਗਾ ਪੌਣੇ ਦੋ ਵਜੇ ਤਾਂ ਸਤਿਗੁਰੂ ਜੀ ਇਸ਼ਨਾਨ ਕਰਨ ਲਗੇ ਸਨ । ਮੈਂ ਦਰਸ ਵਿਹੀਨ ਹੀ ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਨੂੰ ਤੁਰ ਪਿਆ ।

## ਸੰਤਾਂ ਦਾ ਮੇਲਾ

ਰਮੇਸ਼ ਨਗਰ, ਨਾਮਧਾਰੀ ਧਰਮਸਾਲਾ ਵਿਚ ਜਥੇਦਾਰ ਨਿਰੰਜਨ ਸਿੰਘ ਕੱਕੜ ਦਾ ਦੀਵਾਨ 2-30 ਵਜੇ ਸਮਾਪਤ ਹੋਇਆ । ਅੱਜ ਸਵੇਰੇ ਇਹਨਾਂ ਤੋਂ ਪਹਿਲਾਂ ਜਥੇਦਾਰ ਸੇਵਾ ਸਿੰਘ-ਜਥੇਦਾਰ ਕੁਲਦੀਪ ਸਿੰਘ ਦਿੱਲੀ ਦੀਵਾਨ ਲਗੇ ਸਨ । ਸੰਤਾਂ ਦੇ ਜੀਵਨ ਦੀ ਹੀ ਹਰੇਕ ਨੇ ਚਰਚਾ ਕੀਤੀ ।

ਮੇਰੇ ਦੀਵਾਨ ਵਿਚ ਪਹੁੰਚਣ ਤਕ ਸ੍ਰੀ ਸਤਿਗੁਰੂ ਜੀ ਸੁੰਦਰ, ਸਜੇ ਚੰਦੋਏ ਹੇਠ ਬੈਠੇ ਸੰਗਤ ਦਾ ਧਿਆਨ ਕੇਂਦਰ ਬਣੇ ਹੋਏ ਸਨ । ਰਾਗੀਆਂ ਦੇ ਨਾਲ ਕਰ ਕੇ ਚੜ੍ਹਦੇ ਪਾਸੇ ਸੰਤ ਲਹਿਣਾ ਸਿੰਘ ਪਰਵਾਰ ਬੈਠਾ ਸੀ ।

## ਸੰਤ ਜੀ ਦਾ ਪਰਵਾਰ

ਸਤਿਗੁਰੂ ਜੀ ਦੇ ਆਸਣ ਪਾਸ 40 ਗੁਟਕੇ-ਨਾਮਧਾਰੀ ਨਿਤਨੇਮ-ਤੇ ਮਾਲਾਵਾਂ ਪਈਆਂ ਹੋਈਆਂ ਸਨ । 3.30 ਤੋਂ ਰਾਗੀਆਂ ਦਾ ਦੀਵਾਨ ਆਰੰਭ ਹੋਇਆ : ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ...

ਸ਼ਬਦ ਉਪਰੰਤ ਪ੍ਰੀਤਮ ਸਿੰਘ ਕਵੀ ਨੇ ਅੱਧੇ ਘੰਟੇ ਵਿਚ, ਸਾਧ ਸੰਗਤ ਨੂੰ ਸੰਤ ਲਹਿਣਾ ਸਿੰਘ ਪਰਵਾਰ ਦਾ ਸਤਿਗੁਰਾਂ ਦੇ ਚਰਨਾਂ ਵਿਚ ਆਉਣ ਅਤੇ ਆਪਣੇ ਪੜਪਿਤਾ

ਪੁਰੀ ਲਗਾਉ ਉਤੇ ਚਾਨਣਾ ਪਾਇਆ ।

ਫਿਰ ਸਤਿਗੁਰੂ ਜੀ ਨੇ ਸੰਬੋਧਨ ਦੀ ਕਿਰਪਾ ਕੀਤੀ । ਹੋਰ ਬਚਨਾਂ ਤੋਂ ਇਲਾਵਾ ਸਤਿਗੁਰੂ ਜੀ ਨੇ ਇਹ ਸ਼ਬਦ ਵੀ ਆਖੇ :

—ਸੰਤ ਲਹਿਣਾ ਸਿੰਘ ਜੀ ਨੇ ਹੀ ਸੰਤ ਕੇਸਰ ਸਿੰਘ ਜੀ ਚੁਪ, ਸੇਖਵਾਂ ਵਾਲਿਆਂ ਨੂੰ ਬੋਲਣ ਲਾਇਆ ਸੀ ।

—ਸੰਤਾਂ ਦੇ ਇਕ ਸੇਵਕ ਨੇ ਇਕ ਅਰਜ਼ ਇਸ ਤਰ੍ਹਾਂ ਕੀਤੀ : ਮੈਨੂੰ ਚੇਤਨ ਮਾਇਆ ਤੰਗ ਕਰਦੀ ਹੈ । ਲਹਿਣਾ ਸਿੰਘ ਜੀ ਨੇ ਜਲ ਛਕ ਕੇ, ਰਹਿੰਦਾ ਕੁਛ ਜਲ ਉਸ ਸੇਵਕ ਨੂੰ ਦਿੱਤਾ । ਜਲ ਛਕ ਕੇ ਉਹ ਸਿੰਘ ਇਕਦਮ ਸ਼ਾਂਤ ਹੋ ਗਿਆ, ਜਿਵੇਂ ਉਬਾਲ ਉਫਾਲ ਨਾਂ ਦੀ ਚੀਜ਼ ਉਸ ਵਿਚ ਕੁਛ ਰਹੀ ਹੀ ਨਾ !

—ਇਹ ਪੰਚੈਤੀ ਰਾਜ ਦੇ ਪ੍ਰਚਾਰ ਦਾ ਹੀ ਪ੍ਰਭਾਵ ਹੈ ਕਿ 'ਸਚਖੰਡ ਪਤ੍ਰਿਕਾ' ਵਿਚ ਲਿਖਿਆ ਹੈ ਕਿ ਜੇ ਹੁਣ ਦੇਹ ਧਾਰ ਕੇ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਵੀ ਆ ਜਾਣ ਤਾਂ ਉਨ੍ਹਾਂ ਨੂੰ ਪ੍ਰਵਾਨ ਨਹੀਂ ਕੀਤਾ ਜਾਵੇਗਾ ।

—ਸੰਤ ਲਹਿਣਾ ਸਿੰਘ ਜੀ ਤੋਂ ਪ੍ਰੇਰਨਾ ਲਈ ਜਾਇ । ਇਕ ਘੰਟਾ ਭਜਨ ਜ਼ਰੂਰ ਕਰਿਆ ਕਰੋ । ਫੁੱਲਾਂ ਵਾਲੇ, ਗੂੜ੍ਹੇ ਰੰਗਾਂ ਵਾਲੇ ਕਪੜੇ ਨੌਜਵਾਨ ਨਾ ਪਹਿਨਿਆ ਕਰਨ, ਸਾਦਗੀ ਵਲ ਵਧੋ । ਸਾਧ ਸੰਗਤ ਵਿਚ ਵਧੇਰੇ ਸਮਾਂ ਬਿਤਾਣ ਦਾ ਯਤਨ ਕੀਤਾ ਕਰੋ ।

ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ ।
ਸੰਤ ਸੰਗਿ ਹਰਿ ਸਿਮਰਣਾ ਮਲੁ ਜਨਮ ਜਨਮ ਕੀ ਕਾਟਿ ।੧।

4.45 ਤੇ ਪਰਵਚਨ ਦੀ ਸਮਾਪਤੀ ਹੋ ਗਈ । ਫਿਰ ਸੰਤ ਲਹਿਣਾ ਸਿੰਘ ਦੇ ਪਰਿਵਾਰਜਨਾਂ ਤੋਂ ਇਲਾਵਾ ਵੀ, ਇਕ ਇਕ ਉੱਨ ਦੀ ਮਾਲਾ ਬਖ਼ਸ਼ੀ ਗਈ । ਅਤੇ ਜਿਨ੍ਹਾਂ ਰਦੀ ਪਹਿਲਾਂ ਭਜਨ ਨਹੀਂ ਸੀ ਪੁਛਿਆ ਹੋਇਆ, ਸੰਤ ਮਹਿੰਦਰ ਸਿੰਘ ਪੂਰਬਾ ਰਾਹੀਂ ਉਨ੍ਹਾਂ ਨੂੰ ਭਜਨ ਦਿਵਾਇਆ ਗਿਆ ।

ਸੰਤ ਲਹਿਣਾ ਸਿੰਘ ਪਰਵਾਰ ਦੇ ਹੇਠ ਲਿਖੇ ਮੈਂਬਰ ਹਨ :

1. ਡਾ: ਦਲੀਪ ਸਿੰਘ ਰੀਟਾਇਰਡ ਸਿਵਲ ਸਰਜਨ, ਸੰਤ ਜੀ ਦਾ ਪੋਤਾ
2. ਮੇਜਰ ਰਘੁਬੀਰ ਸਿੰਘ, ਪੜਪੋਤਰਾ
3. ਸ. ਹਰਦਰਸ਼ਨ ਸਿੰਘ BHEL ਪੜਪੋਤਰਾ
4. ਬਾਵਾ ਸਰੂਪ ਸਿੰਘ, ਸੰਤਾਂ ਦੀ ਪੜਪੋਤੀ ਦਾ ਪਤੀ
5. ਸ. ਕੁਲਵੰਤ ਸਿੰਘ, ਪੜਪੋਤਰਾ
6. ਮੇਜਰ ਕੁਲਦੀਪ ਸਿੰਘ, ਸੰਤਾਂ ਦੀ ਪੜਪੋਤਰੀ ਦਾ ਲੜਕਾ
7. ਬੀਬੀ ਪਰਿਵੰਤ ਕੌਰ, ਸੰਤਾਂ ਦੀ ਪੜਪੋਤਰੀ

5 ਵਜੇ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਤੋਂ ਭੋਗ ਦੇ ਸ਼ਲੋਕ ਪੜ੍ਹੇ ਜਾਣ ਲਗੇ । ਇਸ ਦਿਨ ਗੁਰੂ ਕਾ ਲੰਗਰ ਸਾਰਾ ਦਿਨ ਹੀ ਵਰਤਦਾ ਰਿਹਾ । ਰਮੇਸ਼ ਨਗਰ ਦੀਆਂ ਬੀਬੀਆਂ ਤੇ ਸਿੰਘਾਂ ਨੇ ਰੱਜਵੀਂ ਸੇਵਾ ਕੀਤੀ ।

ਸ਼ਲੋਕਾਂ ਦੇ ਦੌਰਾਨ ਹੀ ਸੰਤ ਜੋਗਿੰਦਰ ਸਿੰਘ ਸਰਾਜ ਦੇ ਲੜਕੇ ਨੂੰ ਬੁਲਾ ਕੇ,

ਉਹਦੀ ਰੰਗਦਾਰ ਟੇਢੀ ਪਗੜੀ ਨੂੰ ਪ੍ਰੇਮ ਨਾਲ ਬਦਲ ਕੇ ਸਿੱਧਾ ਦਸਤਾਰਾ ਕਰ ਦਿੱਤਾ।

ਇਕ ਬੀਬੀ ਨੇ ਹੱਥ ਜੋੜ ਬੇਨਤੀ ਕੀਤੀ ਕਿ ਉਸ ਦੇ ਬੱਚੇ ਨੂੰ ਇਕ ਮਾਲਾ ਬਖ਼ਸ਼ੀ ਜਾਇ। ਪੂਰਬਾ ਨੂੰ ਕਹਿ ਕੇ ਮਾਲਾ ਬਖ਼ਸ਼ੀ ਗਈ। ਸ਼ਲੋਕਾਂ ਦੇ ਪੜ੍ਹੇ ਜਾਣ ਉਪਰੰਤ ਪੂਰਬੇ ਦੁਆਰਾ ਹੀ ਅਰਦਾਸ ਹੋ ਕੇ ਸੰਤ ਲਹਿਣਾ ਸਿੰਘ ਮੇਲੇ ਦੀ ਸਮਾਪਤੀ ਹੋ ਗਈ। ਕੜਾਹ ਪ੍ਰਸ਼ਾਦ ਵਰਤਾਇਆ ਗਿਆ।

## ਹੁਣ ਸੰਗੀਤ ਸਭਾ

ਸ੍ਰੀ ਸਤਿਗੁਰੂ ਜੀ ਕੋਠੀ ਪਹੁੰਚ ਗਏ ਅਤੇ ਗੁਰਦੇਵ ਸਿੰਘ ਹਰਭਜਨ ਸਿੰਘ ਹੋਰੀਂ ਬੁਲਾ ਲਏ। ਮੈਂ ਜਦੋਂ 7 ਵਜੇ ਰਾਤੀਂ ਕੋਠੀ ਗਿਆ ਤਾਂ ਸਤਿਗੁਰੂ ਜੀ ਦਾ ਬੈਠਣ ਕਮਰਾ ਸੰਗੀਤ ਕਲਾਕਾਰਾਂ ਨਾਲ ਗ਼ਹਿਗਚ ਸੀ। ਕੁਝ ਹੋਰ ਸਰੋਤੇ ਵੀ ਹਾਜ਼ਰ ਸਨ। ਉਸਤਾਦ ਪਿਆਰਾ ਸਿੰਘ, ਮਿ: ਅਦਰੀਸ਼, ਸਰਬ ਸ੍ਰੀ ਬਲਜੀਤ ਸਿੰਘ, ਮੋਹਣ ਸਿੰਘ, ਸੁਖਦੇਵ ਸਿੰਘ, ਬਲਦੇਵ ਸਿੰਘ ਸੇਠ, ਸਚਿੰਦਰ ਸਿੰਘ ਪੱਪੂ ਆਦਿ ਬੈਠੇ ਸਨ। ਮੇਰੀ ਨਮਸਕਾਰ ਉਪਰੰਤ ਸਤਿਗੁਰੂ ਮੁਸਕਰਾਏ। ਮੈਂ ਵੇਖ ਆਖਿਆ : ਸਾਰਾ ਪਿਆਰ ਅੱਜ ਗੁਰਦੇਵ ਹਰਭਜਨ ਸਿੰਘ ਹੁਰਾਂ ਨੂੰ ਈ ਨ ਦੇ ਦੇਣਾ।

ਸਤਿਗੁਰੂ ਜੀ ਬਚਨ ਕੀਤਾ : ਉਸਤਾਦ ਪਿਆਰਾ ਸਿੰਘ ਹੁਰੀਂ ਕਹਿੰਦੇ ਹਨ, ਇਹਨਾਂ ਨੂੰ ਵੀ ਇਕ ਦਿਲਰੁਬਾ ਆਪਣੇ ਜਿੰਨੇ ਸਾਈਜ਼ ਦਾ ਬਣਵਾ ਦੇਈਏ, ਅਤੇ ਤਰਬਕਾਰੀ ਸਿਖਾਈਏ। ਬਲਜੀਤ ਨੂੰ ਵੀ ਸਿਖਾ ਰਿਹਾ ਹਾਂ, ਉਸ ਨੂੰ ਵੀ ਇਕ ਦਿਲਰੁਬਾ ਦੇਣਾ ਹੈ। ਮੈਂ ਕਿਹਾ ਹੈ ਗਿ: ਜਸਵੰਤ ਸਿੰਘ ਨੂੰ ਉਹ ਇਕ ਟਰੱਕ ਉਸ ਲਕੜੀ ਦਾ ਲਿਆਉਣ, ਜਿਸ ਦੇ ਦਿਲਰੁਬਾ ਬਣਨੇ ਹਨ।

ਸੁਣ ਕੇ ਹਰਭਜਨ ਸਿੰਘ ਹੱਸ ਪਿਆ। ਉਹਦਾ ਖ਼ਿਆਲ ਸੀ ਕਿ ਟਰੱਕ ਭਰ ਲਕੜੀ ਦੇ ਹੀ ਦਿਲਰੁਬਾ ਬਣਵਾਣੇ ਹੋਣ ਪਰ ਸਤਿਗੁਰੂ ਜੀ ਨੇ ਤੁਰੰਤ ਤੋੜਾ ਝਾੜਿਆ : ਮੈਂ ਕਿਹਾ ਹੈ, ਪੂਰੇ ਟਰੱਕ ਦੀ ਲਕੜੀ ਛਾਂਟ ਕੇ ਕੇਵਲ ਦੋ ਹੀ ਦਿਲਰੁਬਾ ਬਣਾਏ ਜਾਣ।

ਇਸ ਅਵਸਰ 'ਤੇ ਦਰਸ਼ਨ ਕਰਨ ਵਾਲਿਆਂ 'ਚੋਂ ਸ. ਗੁਰਮੀਤ ਸਿੰਘ ਸ਼ਿਕਾਗੋ ਵਾਲੇ ਤੇ ਉਨ੍ਹਾਂ ਦੀ ਪਤਨੀ, ਸ. ਦਲਜੀਤ ਸਿੰਘ, ਸੇਠ ਜੀ ਦਾ ਜੁਆਤਰਾ, ਗਿ: ਜਸਵੰਤ ਸਿੰਘ ਦਾ ਨਾਰਾਇਣ ਸਿੰਘ, ਬਲਜੀਤ ਸਿੰਘ ਦਿਲਰੁਬਾ ਵਾਲੇ ਦੀ ਭੈਣ ਤੇ ਉਹਦਾ ਪਤੀ ਵੀ ਕੋਲ ਬੈਠੇ ਸਨ।

ਫਿਰ ਧਾਮਾ ਫੜ ਲਿਆ ਹਰਭਜਨ ਸਿੰਘ ਨੇ ਅਤੇ ਦਿਲਰੁਬਾ ਟੋਢਾ ਪਾ ਲਿਆ ਸਤਿਗੁਰੂ ਜੀ ਨੇ, ਤਾਲੀ ਦੇਣ ਲਗਾ ਗੁਰਦੇਵ ਸਿੰਘ ਅਤੇ ਵਾਹਵਾ ਕਰਨ ਲਗ ਪਏ ਉਸਤਾਦ ਪਿਆਰਾ ਸਿੰਘ। ਸਤਿਗੁਰੂ ਜੀ ਨੇ ਅਜ ਇਕੋ ਤਰਬ ਨੂੰ ਟੁਣਕਾ ਕੇ 3 ਤੋਂ 20 ਮਾਤਰਾਂ, 16 ਮਾਤਰ ਦੇ ਗੇੜ ਵਿਚ ਵਿਖਾਈਆਂ। ਅਰਥਾਤ ਲੈਅ ਹਰ ਚੱਕਰ ਵਿਚ ਇਕਸਾਰ ਵਧਦੀ ਜਾ ਰਹੀ ਸੀ। ਬਲਜੀਤ ਸਿੰਘ ਵੀ ਆਪਣੇ ਦਿਲਰੁਬਾ ਤੇ ਸਤਿਗੁਰੂ ਜੀ ਦਾ ਪਿੱਛਾ ਕਰਦਾ ਆ ਰਿਹਾ ਸੀ।

ਉਸਤਾਦ ਪਿਆਰਾ ਸਿੰਘ ਬੋਲੇ : ਅਸੀਂ ਤਾਂ ਤ੍ਰੈ ਤ੍ਰੈ ਹੀ ਸੁਣਦੇ ਆਏ ਸਾਂ, ਇਸ ਪਾਸੇ ਧਿਆਨ ਹੀ ਨਹੀਂ ਕੀਤਾ ਕਿ ਸਤਿਗੁਰੂ ਜੀ ਨੇ ਤਾਂ ਪਰ-ਲੈ ਸ਼ੁਰੂ ਕਰ ਦਿੱਤੀ ਹੋਈ ਹੈ । ਫਿਰ ਤਰਬ ਚੱਕਰ ਸਵਾਈ ਡੇਢ ਤੇ ਪੌਣ ਦੇ ਆਉਣੇ ਸ਼ੁਰੂ ਹੋ ਗਏ । ਸਤਿਗੁਰੂ ਜੀ ਨੇ ਇਕ ਚੱਕਰ ਸਵਾ ਨੌਂ ਮਾਤਰਾਂ ਦਾ, ਫਿਰ ਓਨੇ ਹੀ ਸਮੇਂ ਵਿਚ ਸਾਢੀਆਂ ਨੌਂ ਮਾਤਰਾਂ ਦਾ ਅਤੇ ਅੰਤ ਪੌਣੀਆਂ ਨੌਂ ਮਾਤਰਾ ਦਾ ਲਿਆ ਕੇ ਪਿਆਰਾ ਸਿੰਘ ਜੀ ਨੂੰ ਹੈਰਾਨਗੀ ਨਾਲ 'ਵਾਹ-ਵਾਹ ਵਾਹ-ਵਾਹ' ਕਰਨ ਲਾ ਦਿੱਤਾ ।

7.30 ਹੋਏ ਤਾਂ ਭੁਪਿੰਦਰ ਸਿੰਘ ਚਾਵਲਾ ਆ ਗਿਆ । ਸਤਿਗੁਰਾਂ ਦੇ ਕੰਨ ਲਾਗੇ ਮੂੰਹ ਲਿਜਾ ਕੇ ਉਸ ਕਿਹਾ : ਹਰਭਜਨ ਸਿੰਘ ਹੋਰਾਂ ਦਾ ਫੋਨ ਆਇਆ ਹੈ । ਹੇਠਾਂ ਉਤਰ ਕੇ ਸੁਣਨ ਦੀ ਕ੍ਰਿਪਾ ਕਰੋ । ਏਧਰ ਸ. ਪਿਆਰਾ ਸਿੰਘ ਵੀ ਕੋਈ ਗੱਲ ਕਰਨਾ ਚਾਹ ਰਹੇ ਸਨ ਕਿ ਸਤਿਗੁਰੂ ਜੀ ਹਰਭਜਨ ਸਿੰਘ ਬੈਂਕੋਕ ਹੋਰਾਂ ਦਾ ਫੋਨ ਸੁਣਨ ਲਈ ਉਠ, 'ਫੇਰ ਆਉਣ' ਲਈ ਆਖ ਕੇ ਚਲੇ ਗਏ । ਮੈਂ ਵੀ ਉਠ ਕੇ ਆ ਗਿਆ ।

### ਚੀਕੂ ਦਾ ਸੰਗੀਤ ਸੰਮੇਲਨ

ਰਾਤੀਂ 8-30 ਵਜੇ ਚੀਕੂ ਵਲੋਂ ਕਰਵਾਏ ਜਾ ਰਹੇ ਸੰਗੀਤ ਸੰਮੇਲਨ ਤੇ ਜਾਣਾ ਸੀ । ਸਤਿਗੁਰੂ ਜੀ ਵਾਲੀ ਨਵੀਂ ਮਰਸੀਡੀਜ਼ (8 ਸਿਲੰਡਰ) ਗੁਰਮੁਖ ਸਿੰਘ ਚਲਾਣ ਲਗਾ, ਨਾਲ ਬੈਠੇ ਸਤਿਗੁਰੂ ਜੀ । ਪਿਛਲੀ ਸੀਟ ਤੇ ਬੈਠ ਗਏ ਸੁਰਿੰਦਰ ਸਿੰਘ ਮਨਚੰਦਾ, ਹਰਵਿੰਦਰ ਸਿੰਘ ਹੰਸਪਾਲ ਅਤੇ ਮੈਂ । ਇਸ ਤੋਂ ਪਿਛਲੀ ਸੀਟ ਤੇ ਬੈਠੇ ਗੁਰਦੇਵ ਸਿੰਘ, ਹਰਭਜਨ ਸਿੰਘ ਅਤੇ ਮੋਹਣ ਸਿੰਘ । ਕਮਾਨੀ ਗਿਆਂ ਪਤਾ ਲਗਾ ਕਿ ਕੁੜੀਆਂ ਦੇ ਨਾਚ ਦਾ ਪ੍ਰੋਗਰਾਮ ਹੈ । ਏਥੋਂ ਹੀ ਵਾਪਸ ਮੁੜ ਕੇ ਅਸੀਂ ਇੰਡੀਆ ਗੇਟ ਦੇ ਪਾਸ ਵਾਲੇ ਨਜ਼ਾਰੇ ਦਾ ਮਜ਼ਾ ਮਾਣਨ ਆ ਗਏ । ਅਸਾਂ 20 ਮਿੰਟ ਏਥੇ ਰੁਕਣਾ ਸੀ । ਅਸਲ ਵਿਚ ਸਤਿਗੁਰੂ ਜੀ ਅੱਜ ਤਾਲ ਕਚਹਿਰੀ ਸੁਣਨਾ ਚਾਂਹਦੇ ਸਨ ਤੇ ਉਹਨੂੰ ਅਜੇ ਸਮਾਂ ਲਗਣਾ ਸੀ ।

### ਸਲਾਹਕਾਰੀ

ਕਾਰ ਵਿਚ ਬੈਠਿਆਂ ਹੀ ਸ. ਹਰਵਿੰਦਰ ਸਿੰਘ ਨੇ ਅਰਜ਼ਾਂ ਕੀਤੀਆਂ । ਸੱਚੇ ਪਾਤਸ਼ਾਹ ਜੀ, ਇਕ ਤਾਂ ਕਵੀ ਹੁਰਾਂ ਦੇ ਕਹਿਣ ਮੁਤਾਬਕ ਸਾਧ ਸੰਗਤ ਨੂੰ ਨਾਲ-ਨਾਲ ਐਜੂਕੇਟ ਕਰਨ ਦੀ ਲੋੜ ਹੈ । ਕੜਾਹ ਪ੍ਰਸ਼ਾਦ ਵਰਤਾਂਦਿਆਂ ਰੌਲਾ ਉਠ ਖਲੋਂਦਾ ਹੈ ।

ਸਤਿਗੁਰੂ ਜੀ ਨੇ ਫ਼ਰਮਾਇਆ : ਠੀਕ ਹੈ, ਪ੍ਰਸ਼ਾਦ ਵੰਡਣ ਸਮੇਂ ਪਹਿਰੂਏ ਲਾ ਦਿੱਤੇ ਜਾਣ ਕਿ ਕੋਈ ਥਾਂ ਤੋਂ ਨਾ ਉਠੇ । ਅਤੇ ਨ ਹਿੱਲੇ ਜਦ ਤਕ ਪ੍ਰਸ਼ਾਦ ਨ ਵਰਤ ਜਾਇ ।

''ਗਰੀਬ ਨਿਵਾਜ਼ ! ਦੂਜੀ ਅਰਜ਼ ਹੈ ਕਿ ਜਿਹੜੇ ਆਪ ਨੂੰ ਘੜੀ-ਮੁੜੀ ਮੱਥਾ ਟੇਕਦੇ ਹਨ, ਆਉਂਦੇ ਜਾਂਦੇ, ਉਨ੍ਹਾਂ ਨੂੰ ਵੀ ਸਮਝਾਇਆ ਜਾਇ ਕਿ ਇਕ ਵਾਰ ਮੱਥਾ ਟੇਕ ਲਓ, ਸਤਿਕਾਰ ਪੂਰਵਕ ਕੋਲ ਆ ਕੇ ਫਿਰ ਆਦਰ ਨਾਲ ਸਿਰ ਝੁਕਾ ਕੇ ਸੰਗਤ ਵਿਚੋਂ ਉਠਿਆ ਬੈਠਿਆ ਜਾਇ ।'' ਹੰਸਪਾਲ ਜੀ ਦੀ ਅਰਜ਼ ਸੀ ।

ਇਕ ਅਰਜ਼ ਮੈਂ ਕਰ ਦਿੱਤੀ : ਕੁਝ ਜ਼ਰੂਰੀ ਪੁਸਤਕਾਂ ਛਪਣ ਖੁਣੋਂ ਪਈਆਂ ਹੋਈਆਂ ਹਨ। ਹੰਸਪਾਲ ਕਿਹਾ : ਛਪਵਾਣੀਆਂ ਸ਼ੁਰੂ ਕਰ ਦੇਈਏ।

ਸਤਿਗੁਰੂ ਜੀ ਨੇ ਸਾਡੇ ਜ਼ਿੰਮੇ ਲਾਇਆ ਕਿ ਹੁਣ ਤਕ ਜੋ ਕੁਝ ਵੀ 'ਸਤਿਗੁਰ ਤਿਸਕਾ ਨਾਉ' ਬਾਰੇ ਵਿਰੋਧ ਵਿਚ ਟਿੱਪਣੀ ਹੋਈ ਹੈ। ਉਹ ਕਿਤਾਬਾਂ, ਰਸਾਲੇ, ਅਖ਼ਬਾਰ ਲੈ ਕੇ ਤੁਸੀਂ ਇਕੱਠੇ ਕਰੋ। ਸਮਗਰੀ ਤੁਸੀਂ ਇਕੱਠੀ ਕਰੋ, ਕਿਤਾਬ ਮੈਂ ਲਿਖਵਾ ਦਿਆਂਗਾ ਭਾਰਤੀ ਤੋਂ।

## ਕਮਾਨੀ ਹਾਲ ਵਿਚ

ਹੋਰ ਅਨੇਕ ਪਰਕਾਰ ਦੇ ਬਚਨ ਕਰਦਿਆਂ ਜਦੋਂ ਅਸੀਂ ਮੁੜ ਕਮਾਨੀ ਹਾਲ ਕੋਲ ਆਏ ਤਾਂ ਅਜੇ ਵੀ 4-5 ਮਿੰਟ ਸਾਨੂੰ ਬਾਹਰ ਇੰਤਜ਼ਾਰ ਕਰਨੀ ਪਈ। ਬਿਰਜੂ-ਵਿਜਿਆ ਸਰਸਵਤੀ ਨੇ ਆ ਕੇ ਅਰਜ਼ ਕੀਤੀ ਕਿ ਚਾਰ ਕਲਾਕਾਰਾਂ ਨੂੰ ਸਤਿਗੁਰੂ ਜੀ ਹਾਰ ਪਹਿਨਾਣ, ਜਿਨ੍ਹਾਂ 'ਚੋਂ ਇਕ ਔਰਤ ਸੀ। ਸਤਿਗੁਰੂ ਜੀ ਇਸਤਰੀ ਨੂੰ ਹਾਰ ਨਹੀਂ ਸੀ ਪਹਿਨਾਉਣਾ ਚਾਹੁੰਦੇ, ਸੁ ਪ੍ਰੋਗਰਾਮ ਪਰਵਾਨ ਨ ਹੋਇਆ।

ਚਾਰ ਮਿੰਟ ਤਕ ਪੰ: ਬਿਰਜੂ ਮਹਾਰਾਜ ਨਾਲ ਸ੍ਰੀ ਪੁਰਸ਼ੋਤਮ ਪਖਾਵਜ ਅਤੇ ਸ੍ਰੀ ਲਤੀਫ਼ ਹੁਸੈਨ ਤਬਲਾ ਲੈ ਕੇ ਤਾਲ ਕਚਹਿਰੀ ਲਈ ਮੰਚ ਉਤੇ ਆਏ।

ਸਤਿਗੁਰਾਂ ਅੱਧਾ ਘੰਟਾ ਹੀ ਕਚਹਿਰੀ ਦਾ ਕਾਰਜ ਸੁਣਿਆ ਜਿਸ ਵਿਚ ਤਬਲਾ ਅਤੇ ਮ੍ਰਿਦੰਗ ਵਾਰੋਵਾਰ ਟੁਕੜੇ ਵਜਾਂਦੇ ਰਹੇ। ਫਿਰ ਅਸੀਂ ਸਾਰੇ ਹੀ ਵਾਪਸ ਆ ਗਏ।

ਕੋਠੀ ਆਉਂਦਿਆਂ ਹੀ ਸਤਿਗੁਰੂ ਜੀ ਨੇ ਸੇਠ ਤ੍ਰਲੋਕ ਸਿੰਘ ਨਾਲ ਸ੍ਰੀ ਜੀਵਨ ਨਗਰ ਬਾਰੇ ਕੋਈ ਗੱਲ ਕਰਨੀ ਸੀ ਕਿ ਅਸੀਂ ਦਰਾਂ ਵਿਚੋਂ ਘਰ ਜਾਣ ਦੀ ਆਗਿਆ ਲੈ ਲਈ। ਰਾਤ ਦੇ 9.45 ਟਾਈਮ ਸੀ।

## ਇਕਨਾਮਿਕਸ ਟਾਈਮਜ਼

ਦੀ ਇਕਨਾਮਿਕਸ ਟਾਈਮਜ਼, ਸੰਡੇ, 4, 1981 ਪੇਜ 3 ਉੱਤੇ ਔਰੰਗਾਬਾਦ ਸੰਗੀਤ ਸੰਮੇਲਨ ਬਾਰੇ, ਸ੍ਰੀ ਗੁਰਦੇਵ ਸ਼ਰਨ ਨੇ ਚਾਰ ਕਾਲਮ ਸਤਿਗੁਰੂ ਜੀ ਦਾ ਸੰਗੀਤ ਪ੍ਰੇਮ ਅਤੇ ਪਬਲਿਕ ਦਾ ਚਿੱਤਰ ਦੇ ਕੇ ਲੇਖ ਲਿਖਿਆ। ਸ੍ਰੀ ਮੋਹਨ ਨਾਦ ਕਰਨੀ ਨੇ ਇਸ ਨੂੰ ਗੁਰਦੇਵ ਸਿੰਘ ਸਰੋਦ ਬਾਰੇ ਭੇਜਿਆ।

## 5 ਜਨਵਰੀ 1981, ਸੋਮਵਾਰ
## ਨਵੀਂ ਦਿੱਲੀ

ਰਾਤੀਂ ਜ਼ਬਰਦਸਤ ਬਾਰਸ਼ ਨਾਲ ਦਿੱਲੀ ਅਤੇ ਨਵੀਂ ਦਿੱਲੀ ਨੇ ਰੱਜ ਕੇ ਇਸ਼ਨਾਨ ਕਰ ਲਿਆ।

ਸਤਿਗੁਰੂ ਜੀ ਅੰਮ੍ਰਿਤ ਵੇਲੇ ਹੀ ਆਪਣੇ ਸੇਵਕਾਂ ਨਾਲ ਕਾਰਾਂ ਦੁਆਰਾ ਸ੍ਰੀ ਜੀਵਨ ਨਗਰ ਨੂੰ ਪ੍ਰਸਥਾਨ ਕਰ ਗਏ।

ਗੁਰਦੇਵ ਸਿੰਘ ਨੇ ਮੈਨੂੰ ਦੱਸਿਆ ਕਿ ਪਰਸੋਂ ਚੀਕੂ ਦੀ ਸੰਗੀਤ ਸਭਾ ਵਿਚ

ਸਰੋਦ ਵਜਣੋਂ ਪਹਿਲਾਂ ਹੀ, ਕੋਠੀ ਵਿਚ, ਪੂਰਬੇ ਤੋਂ 1500/- ਲੈ ਦਿਤਾ ਸੀ । ਆਪਣੇ ਕਲਾਕਾਰ ਨੂੰ ਬਚਾਉਣ ਲਈ ਸਤਿਗੁਰੂ ਜੀ ਨੂੰ ਅਨੇਕ ਪਰਕਾਰ ਦੇ ਢੰਗ ਵਰਤਣੇ ਪੈਂਦੇ ਹਨ। 1000/- ਦੀ ਥਾਂ 1500/- ਦੇ ਕੇ ਗੁਰਦੇਵ ਸਿੰਘ ਨਾਲ ਨੇੜਤਾ ਦਰਸਾਈ।

ਅੱਜ ਦਿੱਲੀ ਨੂੰ ਕਾਫੀ ਠੰਢੇ ਦਿਨ ਦਾ ਸਾਹਮਣਾ ਕਰਨਾ ਪੈ ਰਿਹਾ ਹੈ।

## 6 ਜਨਵਰੀ 1981, ਮੰਗਲਵਾਰ
## ਨਵੀਂ ਦਿੱਲੀ

### ਹੰਸਪਾਲ ਬਾਰੇ

ਸਵੇਰੇ ਮੈਂ ਹੰਸਪਾਲ ਸ. ਹਰਵਿੰਦਰ ਸਿੰਘ ਐਮ. ਪੀ. ਵਲ ਗਿਆ। ਤਾਂ ਪਤਾ ਲੱਗਾ ਕਿ ਉਸ ਦੇ ਭਰਾ ਸ. ਜਗਮੋਹਨ ਸਿੰਘ ਦੀ ਪਤਨੀ ਤੇ ਸਾਲੀ ਬੀਬੀ ਅਜੀਤ ਕੌਰ ਇੰਗਲੈਂਡ ਤੋਂ 2.1.1981 ਦੇ ਆਏ ਹੋਏ ਹਨ। ਸ. 'ਵਰਿਆਮ' ਵੀ ਇਹਨਾਂ ਦੇ ਘਰ ਮਿਲ ਗਿਆ। ਸ. ਹੰਸਪਾਲ ਨੇ ਸਾਨੂੰ ਦੋਹਾਂ ਨੂੰ ਪੱਕੀ ਕੀਤੀ ਕਿ 30-31 ਜਨਵਰੀ ਨੂੰ ਜ਼ਰੂਰ ਦਿੱਲੀ ਹੋਈਏ, ਕਿਉਂਕਿ ਇਸ ਦਿਨ ਗ੍ਰਹਿ ਮੰਤਰੀ ਭਾਰਤ ਗਿਆਨੀ ਜ਼ੈਲ ਸਿੰਘ ਨੇ ਵੀ ਨਾਮਧਾਰੀ ਦੀਵਾਨ ਵਿਚ ਆਉਣਾ ਹੈ।

ਅੱਜ ਤਲਕ ਵਿਚ (11.1.1981) ਸ. ਹੰਸਪਾਲ ਦਾ ਭਣਵਈਆ ਸ. ਗੁਰਮੀਤ ਸਿੰਘ, ਪਤਨੀ ਅਤੇ ਬੱਚਿਆਂ ਨਾਲ ਅਮਰੀਕਾ ਜਾ ਰਿਹਾ ਏ।

ਹੰਸਪਾਲ ਨੇ ਸਤਿਗੁਰੂ ਜੀ ਦੀ ਅਗਾਊਂ ਸੋਚ ਦੇ ਮਸ਼ਕੂਰ ਹੁੰਦਿਆਂ ਮੇਰੇ ਨਾਲ ਜ਼ਿਕਰ ਕੀਤਾ : ਮੈਂ ਸੋਚਦਾ ਸਾਂ ਪਿਤਾ ਜੀ (ਸ. ਗਿਆਨ ਸਿੰਘ) ਨੂੰ ਭਰਤਪੁਰ ਫੈਕਟਰੀ ਕੰਟਰੋਲ ਕਰਨ ਹਿਤ ਆਖਾਂ, ਪਰ ਅਜੇ ਦਲੇਰੀ ਨਹੀਂ ਸੀ ਹੁੰਦੀ ਕਿਉਂਕਿ ਸਤਿਗੁਰੂ ਜੀ ਨੇ ਪਿਛਲੇ ਦਿਨੀਂ ਉਹਨਾਂ ਨੂੰ ਹੁਕਮ ਕਰ ਦਿੱਤਾ ਕਿ ਉਹ ਮੇਰੀਆਂ ਵਧੀਆਂ ਹੋਈਆਂ ਜ਼ਿੰਮੇਵਾਰੀਆਂ ਵਿਚ ਭਰਤਪੁਰ ਫੈਕਟਰੀ ਦਾ ਕੰਮ ਸੰਭਾਲ, ਸਹਾਇਤਾ ਚਾਹੁੰਦੇ ਹਨ।

## 7 ਜਨਵਰੀ 1981, ਬੁਧਵਾਰ
## ਨਵੀਂ ਦਿੱਲੀ

### ਮਾਤਾ ਜੀ ਦੇ ਮਾਤਾ ਜੀ ਸੁਰਗਵਾਸ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਹਿਲ ਮਾਤਾ ਚੰਦ ਕੌਰ ਜੀ ਦੇ ਮਾਤਾ ਜੀ, ਬੀਬੀ ਸਮਾ ਕੌਰ ਜੀ ਬਾਰੇ ਪਤਾ ਲੱਗਾ ਕਿ ਉਹ 21.12.80 ਨੂੰ ਪੂਰੇ ਹੋ ਚੁੱਕੇ ਹਨ ਅਤੇ ਅੱਜ ਪਤਾ ਲੱਗਾ ਕਿ ਮਾਤਾ ਸਮਾ ਕੌਰ ਜੀ ਨਮਿਤ, ਉਨ੍ਹਾਂ ਦੇ ਨਗਰ ਹੀ ਜਗਜੀਤ ਨਗਰ (ਸਰਸਾ) ਵਿਚ ਭੋਗ ਪਾਇਆ ਜਾਣਾ ਹੈ। ਸਤਿਗੁਰੂ ਜੀ ਪਰਸੋਂ ਦੇ ਹੀ ਜੀਵਨ ਨਗਰ ਇਲਾਕੇ ਵਿਚ ਹਨ, ਆਪ ਜੀ ਇਸ ਭੋਗ ਸਮੇਂ ਉੱਥੇ ਦਰਸ਼ਨ ਦੇਣਗੇ।

ਦਿੱਲੀ ਵਿਚੋਂ ਸੇਠ ਤਰਲੋਕ ਸਿੰਘ ਪਰਵਾਰ, ਅਤੇ ਮਾਤਾ ਜੀ ਨਾਲ ਦਿੱਲੀ ਵਿਚ ਹੋਰ ਨੇੜਤਾ ਰੱਖਣ ਵਾਲੇ ਪਰਵਾਰ ਵੀ ਮਾਤਾ ਜੀ ਕਾਰਣ ਸ੍ਰੀ ਜਗਜੀਤ ਨਗਰ ਜਾਣਗੇ।

ਮਾਤਾ ਜੀ ਦੇ ਮਾਤਾ ਜੀ ਲੰਮੇ ਸਮੇਂ ਤੋਂ ਬਿਮਾਰ ਚਲੇ ਆ ਰਹੇ ਸਨ। ਮੈਂ ਵੀ ਉਨ੍ਹਾਂ ਨੂੰ ਬੀਤੇ ਸਾਲ ਸਤੰਬਰ ਵਿਚ, ਸ੍ਰੀ ਭੈਣੀ ਸਾਹਿਬ ਵਿਖੇ ਬਿਮਾਰੀ ਨਾਲ ਕਮਜ਼ੋਰ ਹੋਏ-ਹੋਏ ਵੇਖਿਆ ਸੀ।

## 9 ਜਨਵਰੀ 1981, ਸ਼ੁਕਰਵਾਰ
## ਨਵੀਂ ਦਿੱਲੀ

### 40 ਅਸ਼ੋਕਾ ਰੋਡ ਤੇ ਰੌਣਕਾਂ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬੀਤੀ ਰਾਤ 5.30 ਵਜੇ ਜੀਵਨ ਨਗਰ ਇਲਾਕੇ ਵਲੋਂ ਦਰਸ਼ਨ ਮੇਲੇ ਦੇਂਦੇ ਹੋਏ ਦਿੱਲੀ ਵਿਖੇ ਪਧਾਰੇ। ਅੱਜ ਆਸਾ ਦੀ ਵਾਰ ਦਾ ਕੀਰਤਨ ਸ. ਹਰਵਿੰਦਰ ਸਿੰਘ ਹੰਸਪਾਲ, ਐਮ. ਪੀ. ਦੇ ਸਰਕਾਰੀ ਨਿਵਾਸ, 40, ਅਸ਼ੋਕ ਰੋਡ ਤੇ ਹੋ ਰਿਹਾ ਹੈ। ਕੀਰਤਨ ਸਵੇਰੇ 4 ਵਜੇ ਤੋਂ ਜਾਰੀ ਹੈ ਮੈਂ ਤਾਂ 6.30 ਤੇ ਹੀ ਪਹੁੰਚ ਸਕਿਆ ਹਾਂ।

ਕੋਠੀ 40, ਅਸ਼ੋਕ ਰੋਡ ਦੇ ਲਾਨ ਨੂੰ ਚਾਂਦਨੀਆਂ ਕਨਾਤਾਂ ਨਾਲ ਪੂਰੀ ਤਰ੍ਹਾਂ ਘੇਰ ਕੇ, ਪੰਡਾਲ ਬਣਾ, ਫਰਸ਼ ਤੇ ਲਾਂਘੇ ਲਈ ਨਾਲ ਹੋਰ ਲਾਲ ਕਾਲੀਨ ਵਿਛਾ ਸੁੰਦਰਤਾ ਸਿਰਜੀ ਗਈ ਹੈ।

ਹਜ਼ੂਰੀ ਰਾਗੀਆਂ ਤੋਂ ਇਲਾਵਾ ਸ੍ਰੀ ਹਰਭਜਨ ਸਿੰਘ - ਗੁਰਦੇਵ ਸਿੰਘ ਵੀ ਕੀਰਤਨ ਵਿਚ ਸਹਿਯੋਗੀ ਹਨ। ਸਤਿਗੁਰੂ ਜੀ ਦਿਲਰੁਬਾ ਨਾਲ ਸਸ਼ੋਭਤ ਹਨ। ਸ਼ੋਭਾ ਅਤੇ ਸੁਖਾਂ ਦੇ ਭੰਡਾਰ। ਇਹ ਸੱਜਣ ਹੋਰ ਸੰਗਤ ਤੋਂ ਬਿਨਾਂ ਬੈਠੇ ਹਨ : ਸੇਠ ਤਰਲੋਕ ਸਿੰਘ, ਸ. ਗਿਆਨ ਸਿੰਘ ਹੰਸਪਾਲ, ਸੇਠ ਬਲਦੇਵ ਸਿੰਘ ਅਮਰੀਕਾ, ਗਿਆਨੀ ਜਸਵੰਤ ਸਿੰਘ, ਉਸਤਾਦ ਪਿਆਰਾ ਸਿੰਘ, ਸੰਤ ਲਛਮਣ ਸਿੰਘ ਫਗਵਾੜਾ, ਸੇਠ ਬਖਸ਼ੀਸ਼ ਸਿੰਘ ਬੈਂਕੋਕ, ਸ. ਪ੍ਰੀਤਮ ਸਿੰਘ ਬਾਲੀ ਨਗਰ, ਸੰਤ ਜਸਵੰਤ ਸਿੰਘ ਕੱਲ੍ਹਾ ਨੈਰੋਬੀ, ਸ. ਦਲਬੀਰ ਸਿੰਘ ਬਾਲੀ ਨਗਰ, ਗਿਆਨੀ ਭੁਪਿੰਦਰ ਸਿੰਘ (ਨੀਲੀ ਦਸਤਾਰ) ਸਾਬਕਾ ਹੈੱਡ ਗਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ।

ਸਤਿਗੁਰੂ ਜੀ ਦੇ ਸੱਜੇ ਪਾਸੇ ਗੈਰ ਨਾਮਧਾਰੀ ਸਰਦਾਰ ਅਤੇ ਹਿੰਦੂ ਜੈਂਟਲਮੈਨ, ਐਮ. ਪੀ. ਆਦਿ ਆਏ ਬੈਠੇ ਹਨ। ਸੁੰਦਰ, ਸੁਖਾਵਾਂ ਤੇ ਸੁਰੀਲਾ ਵਾਤਾਵਰਣ ਹੈ। ਦਿੱਲੀ ਦੇ ਦੂਰ ਦਰਾਜ਼ ਦੇ ਸਾਰੇ ਇਲਾਕਿਆਂ ਦੀ ਪ੍ਰਤੀਨਿਧਤਾ ਹੈ।

ਗੁਰਦੁਆਰਾ ਸ੍ਰੀ ਬੰਗਲਾ ਸਾਹਿਬ ਦੇ ਨਜ਼ਦੀਕ, ਯੰਗ ਕ੍ਰਿਸ਼ਚੀਅਨ ਵੂਮੈੱਨ ਐਸੋਸੀਏਸ਼ਨ ਦੇ ਸਾਹਵੇਂ ਨਾਮਧਾਰੀ ਸਿੰਘਾਂ ਦਾ ਇਹ ਦੀਵਾਨ ਖਾਸ ਅਰਥ ਰਖਦਾ ਹੈ। ਦੀਵਾਨ ਜਿਵੇਂ ਨਵੀਂ ਦਿੱਲੀ ਦੇ ਮੱਧ ਉਤੇ ਨਾਮਧਾਰੀ ਸਭਿਆਚਾਰ ਦਾ ਹਮਲਾ ਹੈ।

ਸ. ਹੰਸਪਾਲ, ਉਸ ਦਾ ਸਹਿਯੋਗੀ ਸ. ਗੁਰਮੀਤ ਸਿੰਘ ਤੇ ਹੋਰ ਸੱਜਣ ਬਾਹਰੋਂ

ਆਉਣ ਵਾਲਿਆਂ ਦਾ ਸੁਆਗਤ ਕਰ ਰਹੇ ਹੋਣ । 3-4 ਸੈ ਦੇ ਕਰੀਬ ਸਿੰਘ-ਸਿੰਘਣੀਆਂ ਗੁਰੂ ਦੇ ਦਰਸ਼ਨ ਕਰਦਿਆਂ ਕੀਰਤਨ ਦਾ ਆਨੰਦ ਮਾਣ ਰਹੇ ਹਨ। ਵਰਤਮਾਨ ਵਿਚ ਗੁਰੂ ਨਾਨਕ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੂਪ ਵਿਚ ਸਹੀ ਸਿੱਖੀ ਦਾ ਸੰਚਾਰ ਕਰ ਰਹੇ ਹਨ ।

ਅੰਤਮ ਸ਼ਲੋਕਾਂ ਸਮੇਂ ਮਿ: ਧਵਨ ਇੰਦਰਾ ਜੀ ਦਾ ਪੀ. ਏ. ਹੰਸਪਾਲ ਨਾਲ ਆਇਆ ਅਤੇ ਮੱਥਾ ਟੇਕ ਕੇ ਕੋਲ ਹੀ ਸੰਗਤ ਵਿਚ ਬੈਠ ਗਿਆ । ਇਕ ਹੋਰ ਸੱਜਣ ਦੇ ਵੀ ਦਰਸ਼ਨ ਹੋਏ ਹਨ । ਇਹ ਹਨ ਸ. ਰਾਜਿੰਦਰ ਸਿੰਘ ਭਾਟੀਆ ਜੁ ਹਮੇਸ਼ਾਂ ਸਤਿਗੁਰੂ ਜੀ ਪਾਸ ਆ ਅਦਬ ਨਾਲ ਸਿਰ ਝੁਕਾਂਦੇ ਰਹੇ ਹਨ । ਪਰ ਅੱਜ ਪਿੱਛੋਂ ਦੀ ਹੀ ਚੁਪ ਕੀਤੇ ਆ ਬੈਠੇ ਹਨ। ਸ਼ਾਇਦ ਗਿਆਨੀ ਭੁਪਿੰਦਰ ਸਿੰਘ ਜੀ ਨੂੰ ਵੇਖ ਕੇ ਹੀ। ਪੰਜ ਮਿੰਟ ਪਿੱਛੋਂ ਮਾਸਟਰ ਅਕਾਲੀ ਦਲ ਦਾ ਪ੍ਰਧਾਨ ਜਥੇਦਾਰ ਸੰਤੋਖ ਸਿੰਘ ਆਪਣੀ ਜਿੰਦ ਦੀ ਸ਼ਾਨ ਮੁਤਾਬਕ ਆਇਆ ਹੈ, ਪਤਨੀ ਸਮੇਤ। ਉਸ ਨੇ ਬਾਕਾਇਦਾ ਭੇਟਾ ਚਰਨੀਂ ਰਖ ਕੇ ਮੱਥਾ ਟੇਕਿਆ ਹੈ, ਰਾਗੀਆਂ ਨੂੰ ਵੀ ਭੇਟਾ ਰੱਖੀ ਹੈ। ਉਹ ਵੀ ਨੇੜੇ ਹੀ ਬੈਠ ਕੇ, ਸ੍ਰੀ ਸਾਹਿਬ ਪੱਟਾਂ ਤੇ ਰਖ ਸਟੀਲ ਮਣਕਿਆਂ ਦਾ ਸਿਮਰਨਾ ਫੇਰਨ ਲਗ ਪਿਆ ਹੈ।

7.30 ਵਜੇ ਸਵੇਰੇ ਆਸਾ ਦੀ ਵਾਰ ਦਾ ਭੋਗ ਪੈਂਦਿਆਂ ਹੀ 20 ਕੁ ਮਿੰਟ ਲਈ ਪ੍ਰੀਤਮ ਸਿੰਘ ਕਵੀ ਨੂੰ ਬੋਲਣ ਦੀ ਆਗਿਆ ਹੋਈ। ਉਸਨੇ ਸਰਬ ਸੰਗਤ ਨੂੰ ਸੰਬੋਧਨ ਕਰਦਿਆਂ, ਸਤਿਗੁਰੂ ਜੀ ਦਾ ਦਿੱਲੀ ਦੇ ਮੱਧ ਵਿਚ ਸਵੇਰੇ ਸਵੇਰੇ ਸੰਗਤਾਂ ਨੂੰ ਥੋਠਾਲ ਕੀਰਤਨ ਸੁਣਨਾ-ਸੁਣਾਣਾ, ਉਸਾਰੀ, ਖੇਡਾਂ ਅਤੇ ਬਾਗਬਾਨੀ ਤੋਂ ਇਲਾਵਾ ਸੰਗੀਤ ਰਥ ਨੂੰ ਵਿਜੇ ਵਲ ਲਈ ਜਾਂਦੇ ਦੱਸਿਆ ।

## ਕਥਨ ਸ੍ਰੀ ਸਤਿਗੁਰੂ ਜੀ ਦਾ

ਉਪਰੰਤ ਸ੍ਰੀ ਸਤਿਗੁਰੂ ਜੀ ਨੇ ਆਪ ਕਿਰਪਾ ਕੀਤੀ। ਕਥਨ ਦਾ ਤੱਤ ਇਹ ਹੈ ਕਿ ਜੀਵਨ ਵਿਚ ਧਰਮ ਸਭ ਤੋਂ ਅੱਗੇ ਰਹਿਣਾ ਚਾਹੀਦਾ ਹੈ ਅਤੇ ਸਿੱਖੀ ਸਾਡੇ ਲਈ ਸਭ ਤੋਂ ਪਹਿਲੀ ਚੀਜ਼ ਹੈ।... ਸੰਜੇ ਗਾਂਧੀ ਜੀ ਦੇ ਉੱਦਮ ਅਤੇ ਪਹੁੰਚ ਦੁਆਰਾ ਹੀ ਹੰਸਪਾਲ ਹੁਰਾਂ ਨੂੰ ਇਹ ਸਥਾਨ ਮਿਲਿਆ ਹੈ ਜਿਸ ਵਿਚ ਸਿੱਖੀ ਦੇ ਸਾਖਿਆਤ ਦਰਸ਼ਨ ਹੁੰਦੇ ਹਨ।

ਸਤਿਗੁਰੂ ਜੀ ਨੇ ਜਥੇਦਾਰ ਸੰਤੋਖ ਸਿੰਘ ਤੇ ਸ. ਭਾਟੀਆ ਦੇ ਆਉਣ ਦਾ ਜ਼ਿਕਰ ਕੀਤਾ ਅਤੇ ਫਿਰ ਗਿਆਨੀ ਭੁਪਿੰਦਰ ਸਿੰਘ ਦਾ ਸਭ ਤੋਂ ਉਤਰਦੀ ਕਹਿ ਕੇ ਬਜ਼ੁਰਗੀ ਵਿਚ ਮਦਦ ਕਰਨ ਦੀ ਲੋੜ ਦੱਸੀ। ਸ੍ਰੀ ਧਵਨ ਦਾ ਵੀ ਧੰਨਵਾਦ ਕੀਤਾ।

ਸਤਿਗੁਰੂ ਜੀ ਦੇ ਕਹਿਣ ਦਾ ਨਿਰਾਲਾ ਢੰਗ ਹੈ। ਜਥੇਦਾਰ ਸੰਤੋਖ ਸਿੰਘ ਦੇ ਖੁੱਲ੍ਹੇ ਦਾੜ੍ਹੇ ਦੀ ਪ੍ਰਸੰਸਾ, ਸ. ਭਾਟੀਏ ਦੇ ਪੁੱਤਰ ਦਾ ਅਮਰੀਕਾ ਵਿਚ ਸਿੱਖੀ ਰੂਪ ਨੂੰ ਸੰਭਾਲਣਾ। ਅਤੇ ਜਿਨ੍ਹਾਂ ਨੂੰ ਉਨ੍ਹਾਂ ਨੇ ਗਿਣਨਾ ਹੁੰਦਾ ਹੈ, ਉਨ੍ਹਾਂ ਲਈ ਕੋਈ ਗੱਲ ਅਜਿਹੀ ਕਹਿ ਦਿੰਦੇ ਹਨ ਜਿਸ ਨਾਲ ਪਤਾ ਵੀ ਨਾ ਲੱਗੇ ਅਤੇ ਪੀੜ ਵੀ ਨਾ ਹੋਵੇ।

8-10 ਵਜੇ ਸਵੇਰੇ ਦੇ ਕਥਨ ਸਮਾਪਤੀ ਉਪਰੰਤ ਗਿਆਨੀ ਭੁਪਿੰਦਰ ਸਿੰਘ, ਜਥੇਦਾਰ ਸੰਤੋਖ ਸਿੰਘ, ਸ. ਰਾਜਿੰਦਰ ਸਿੰਘ ਭਾਟੀਆ ਆਦਿ ਨੇ ਕੱਲੇ ਕੱਲੇ ਉਠ ਕੇ ਸਤਿਗੁਰੂ ਜੀ ਨੂੰ ਮੱਥਾ ਟੇਕਿਆ। ਸਤਿਗੁਰੂ ਜੀ ਨੇ ਹਰੇਕ ਨੂੰ ਉੱਨ ਦੀ ਮਾਲਾ ਪਹਿਨਾਅ ਕੇ ਮਾਣ ਦਿਤਾ ਤੇ ਪਿਆਰ ਬਖਸ਼ਿਆ।

ਸਤਿਗੁਰੂ ਜੀ ਨੇ 40, ਅਸ਼ੋਕ ਰੋਡ ਦੇ ਇਕ ਕਮਰੇ ਵਿਚ ਜਲਪਾਨ ਕੀਤਾ ਤੇ ਪ੍ਰਸ਼ਾਦ ਛੱਕਿਆ ਆਏ ਵਿਸ਼ੇਸ਼ ਪਰਾਹੁਣਿਆਂ ਨੂੰ ਇਕ ਵੱਖ ਕਮਰੇ ਵਿਚ ਪ੍ਰਸ਼ਾਦ ਪ੍ਰੋਸਿਆ ਗਿਆ। ਸਮੁੱਚੀ ਸੰਗਤ ਦੀਆਂ ਦੀਵਾਨ ਵਾਲੇ ਪਿੰਡਾਲ ਵਿਚ ਹੀ ਪੰਗਤਾਂ ਲਗ ਗਈਆਂ।

ਸਤਿਗੁਰੂ ਜੀ ਨੇ ਅੱਜ ਗਵਾਲੀਅਰ ਜਾਣਾ ਹੈ। ਪ੍ਰੋਗਰਾਮ ਸੀ ਕਿ ਪ੍ਰਸ਼ਾਦ ਛਕਦਿਆਂ ਹੀ ਕਾਰਾਂ ਦੁਆਰਾ ਏਥੋਂ ਚਲ ਪੈਣਾ ਹੈ। ਮੈਨੂੰ ਵੀ ਹਜ਼ੂਰੀ ਸਕੱਤਰ ਨੇ 9 ਵਜੇ ਤਕ ਚਲਣ ਵਾਸਤੇ ਤਿਆਰ ਰਹਿਣ ਲਈ ਆਖਿਆ।

## ਗਵਾਲੀਅਰ ਨੂੰ ਪ੍ਰਸਥਾਨ

ਜਦੋਂ ਨੂੰ ਮੈਂ ਘਰੋਂ ਤਿਆਰ ਹੋ ਕੇ ਪੂਸਾ ਰੋਡ ਕੋਠੀ ਆਇਆ ਤਾਂ ਸਤਿਗੁਰੂ ਜੀ ਆਰਾਮ ਫਰਮਾ ਰਹੇ ਸਨ। ਸੇਵਕ ਸਾਮਾਨ ਤਿਆਰ ਕਰ ਰਹੇ ਸਨ। ਸ. ਜੰਗ ਬਹਾਦਰ ਸਿੰਘ ਸਾਹਿਬ ਪੁਰੀਏ ਦੀ ਕਾਰ ਵੀ ਨਾਲ ਜਾਣੀ ਸੀ। ਉਹ ਆ ਗਿਆ ਤਾਂ 5 ਵਿਅਕਤੀ ਉਸ ਨਾਲ ਘੱਲ ਦਿੱਤੇ। ਮੇਰੇ ਬਾਰੇ ਫੈਸਲਾ ਸਤਿਗੁਰੂ ਜੀ ਦੇ ਨਾਲ ਜਾਣ ਬਾਰੇ ਨਹੀਂ ਸੀ ਪਰ ਸਬੱਬ ਅਜਿਹਾ ਬਣਿਆ ਕਿ ਸਤਿਗੁਰੂ ਜੀ ਗੱਡੀ ਤਿਆਰ ਹੋਣ ਲਈ ਗਈ ਅਜੇ ਨਾ ਆਈ, ਇਧਰ ਸਤਿਗੁਰੂ ਜੀ ਤਿਆਰ 12.30 ਤਕ ਹੋ ਗਏ। ਗੱਡੀ ਅਜੇ ਵੀ ਨਹੀਂ ਸੀ ਆਈ।

ਸਤਿਗੁਰਾਂ ਹੁਕਮ ਕੀਤਾ : ਚਲੋ ਨਹੀਂ ਆਈ ਤਾਂ ਸੁਰਿੰਦਰ ਦੀ (ਮਨਚੰਦਾ), ਗੱਡੀ ਵਿਚ ਸਾਮਾਨ ਰਖੋ। ਗੱਡੀ ਹੰਸਪਾਲ ਜੀ ਦੀ ਵੀ ਹਾਜ਼ਰ ਸੀ ਪਰ ਸਤਿਗੁਰੂ ਜੀ ਨੇ ਮਨਚੰਦਾ ਨੂੰ ਹੀ ਨਿਵਾਜਿਆ।

ਸਤਿਗੁਰੂ ਜੀ ਦੇ ਔਨ ਤੁਰਨ ਲਗਿਆਂ, ਸੇਠ ਤਰਲੋਕ ਸਿੰਘ ਪਤਨੀ ਬੀਬੀ ਮਹਿੰਦਰ ਕੌਰ ਆਪ ਅਤੇ ਆਪਣੀਆਂ ਨੂੰਹਾਂ ਹੱਥੀਂ ਹਾਰ ਦੇ ਕੇ ਸਤਿਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਈ। ਇਸ ਪਰਵਾਰ ਦੀ ਪ੍ਰਥਾ ਹੈ ਕਿ ਸਤਿਗੁਰੂ ਜੀ ਜਦੋਂ ਇਹਨਾਂ ਦੀ ਕੋਠੀ ਵਿਚ ਹੋਣ, ਹਾਰ ਪਹਿਨਾਅ ਕੇ ਨਮਸਕਾਰ ਕਰਦੇ ਹਨ। ਸਤਿਗੁਰੂ ਜੀ ਬੀਬੀਆਂ ਤੋਂ ਹਾਰ ਪਕੜ ਕੇ, ਆਪ ਗਲੇ ਪਹਿਨ, ਨਾਲ ਖਲੋਤੇ ਸੇਵਕ ਨੂੰ ਦੇਈ ਜਾਂਦੇ ਹਨ। ਨਮਸਕਾਰ ਉਪਰੰਤ ਪੁਰਬੇ ਨੂੰ ਹੁਕਮ ਹੋਇਆ ਚੱਲਣ ਦੀ ਅਰਦਾਸ ਕਰਨ ਦਾ। ਸਤਿਗੁਰੂ ਜੀ ਜਦੋਂ ਵੀ ਕਦੇ ਦੌਰੇ ਚੜ੍ਹਦੇ ਜਾਂ ਕਿਤੇ ਦੂਰ ਨੇੜੇ ਦੀ ਮੰਜ਼ਿਲ ਤੇ ਜਾਣਾ ਹੁੰਦਾ ਹੈ ਤਾਂ ਅਰਦਾਸ ਜ਼ਰੂਰ ਕੀਤੀ ਜਾਂਦੀ ਹੈ।

## ਅਰਦਾਸ ਦੀ ਮਹੱਤਤਾ

ਅਰਦਾਸ ਹੁੰਦਿਆਂ ਨੂੰ ਗੁਰਮੁਖ ਸਿੰਘ ਕਾਰ ਲੈ ਆਇਆ। ਸਤਿਗੁਰੂ ਜੀ

ਹੁਕਮ ਕੀਤਾ : ਹੁਣ ਇਹੋ ਕਾਰ ਚਲੇਗੀ। ਜੇ ਅਦਲਾ ਬਦਲੀ ਕਰਨੀ ਹੋਈ ਤਾਂ ਰਾਹ ਵਿਚ ਕਰ ਲਵਾਂਗੇ। ਪਰ ਸੇਵਕ ਸਤਿਗੁਰੂ ਜੀ ਦੀ ਕਾਰ ਵੇਖ ਕੇ ਹੀ ਅਦਲਾ-ਬਦਲੀ ਵਿਚ ਪੈ ਗਏ। ਕੁਝ ਸਾਮਾਨ ਰਖ ਲਿਆ ਗਿਆ, ਨਾਲ ਕੋਈ ਬੈਠ ਨਾ ਸਕਿਆ।

ਮਨਚੰਦਾ ਦੀ ਕਾਰ ਦਾ ਡਰਾਈਵਰ ਨਾਰਾਇਣ ਦਾਸ ਦਾ ਲੜਕਾ ਪ੍ਰੇਮੀ ਸੀ, ਉਸ ਦੇ ਨਾਲ ਮੈਂ ਬੈਠਾ ਹੋਇਆ ਸਾਂ। ਪਿਛਲੀ ਸੀਟ ਤੇ ਸ੍ਰੀ ਸਤਿਗੁਰੂ ਜੀ ਅਤੇ ਸੁਰਿੰਦਰ ਸਿੰਘ ਮਨਚੰਦਾ ਸਨ। ਸੁਰਿੰਦਰ ਸਿੰਘ ਦਾ ਪ੍ਰੋਗਰਾਮ ਨਾਲ ਜਾਣ ਦਾ ਨਹੀਂ ਸੀ, ਨਾ ਕਾਰ ਇਸ ਵਾਸਤੇ ਆਈ ਸੀ। ਇਹ ਸਤਿਗੁਰੂ ਜੀ ਦੀ ਕਾਰ ਸਮੇਂ ਸਿਰ ਨਾ ਪੁੱਜਣ ਕਰਕੇ ਸੀ।

ਤੁਰਦਿਆਂ ਸ੍ਰੀ ਸਤਿਗੁਰੂ ਜੀ ਬਚਨ ਕੀਤਾ : ਗੱਲ ਸਿਰਫ ਏਨੀ ਹੀ ਹੈ ਕਿ ਅਸਾਂ ਅਰਦਾਸ ਚੱਲਣ ਦੀ ਕੀਤੀ ਹੈ ਅਤੇ ਹੁਣ ਸਫਰ ਸ਼ੁਰੂ ਕਰਨਾ ਹੀ ਚਾਹੀਦਾ ਹੈ। ਪਰ ਜੇ ਗੁਰਮੁਖ ਸਿੰਘ ਡਰਾਈਵਰ ਸੋਚ ਲਵੇ, ਵੇਖੋ ਜੀ, ਮੈਂ ਕਾਰ ਲਿਆਂਦੀ ਹੈ, ਇਹ ਫਿਰ ਵੀ ਸਵਾਰ ਨਹੀਂ ਹੋਏ। ਜ਼ਰੂਰ ਕੋਈ ਕਾਰਨ ਹੈ ਜਾਂ ਨਾਰਾਜ਼ਗੀ ਹੈ। ਇਹ ਤਾਂ ਕੇਵਲ ਸਮਝਣ ਦਾ ਅੰਤਰ ਹੀ ਹੈ, ਉਂਜ ਗੱਲ ਕੋਈ ਨਹੀਂ।

ਨਵੀਂ ਦਿੱਲੀ ਦੀਆਂ ਸੜਕਾਂ ਉਤੇ ਅਸਾਂ ਜੰਗ ਬਹਾਦੁਰ ਸਿੰਘ ਦੀ ਗੱਡੀ ਦਾ ਪਿੱਛਾ ਕਰਨਾ ਚਾਹਿਆ. (ਇਹ ਵੀ ਗਵਾਲੀਅਰ ਸਾਡੇ ਨਾਲ ਜਾ ਰਹੀ ਸੀ) ਪਰ ਉਹ ਪਤਾ ਨਹੀਂ ਲੱਗਾ ਕਿਹੜੀ ਸੜਕੇ ਪੈ ਗਈ।

## ਪਿਆਰੇ ਦੀ ਪ੍ਰੀਤ

ਸਤਿਗੁਰੂ ਜੀ ਆਪਣਾ ਕੋਈ ਨਿਤਨੇਮ ਕਰ ਰਹੇ ਸਨ, ਇਨ੍ਹਾਂ ਬੋਲਣਾ ਨਹੀਂ ਸੀ। ਮਥਰਾ ਰੋਡ ਤੇ ਪਿਆਂ ਮੇਰੇ ਨਿੱਕੀ ਮੋਟੀ ਗੱਲ ਕਰਨ ਤੇ ਸ੍ਰੀ ਸਤਿਗੁਰੂ ਜੀ ਨੇ ਮੇਰੇ ਤੋਂ ਪਿਛਲੀ ਸੀਟ ਤੇ ਬੈਠਿਆਂ ਹੀ ਮੇਰੇ ਮੋਢੇ ਘੁੱਟੇ ਤੇ ਫਿਰ ਆਪ ਹੀ ਪਿੱਠ ਤੇ ਪੋਣ ਨਾਲ ਆਪਣਾ ਬਦਨ ਲਾ ਕੇ ਮੈਨੂੰ ਪਿਆਰ ਦਾ ਮਾਣ ਦਿੱਤਾ। ਮੈਨੂੰ ਆਨੰਦ ਆ ਗਿਆ। ਮਸਤੀ ਵਧ ਗਈ। ਸੁਖ ਦੀ ਸੀਮਾ ਨਾ ਰਹੀ। ਇਸ ਦੇ ਪਿੱਛੇ ਕਾਰਨ ਇਹ ਸੀ ਕਿ ਅੱਜ ਸਵੇਰੇ, ਸਤਿਗੁਰੂ ਜੀ ਦੇ ਕਥਨ ਅਨੁਸਾਰ ਮੈਂ ਕੁਝ ਸਖਤ ਬੋਲਿਆ ਸਾਂ ਜਾਂ ਨਾ ਕਹਿਣ ਵਾਲੀ ਗੱਲ ਵੀ ਕਹਿ ਬੈਠਾ ਸਾਂ। ਹਾਲਾਂ ਕਿ ਨਾਮਧਾਰੀਆਂ ਦੇ ਇਕ ਤਕੜੇ ਹਿੱਸੇ ਵਲੋਂ ਮੇਰੇ ਕਥਨ ਦੀ ਸ਼ਲਾਘਾ ਵੀ ਹੋਈ ਸੀ, ਪਰ ਜੇ ਸਤਿਗੁਰੂ ਜੀ ਹੀ ਪ੍ਰਸੰਨ ਨਾ ਹੋਣ ਤਾਂ, ਦੁਨੀਆਂ ਦੀ ਸ਼ੋਭਾ ਨੂੰ ਕੀ ਕਰੀਏ।... ਇਹ ਸਤਿਗੁਰੂ ਜੀ ਨੇ ਮੈਨੂੰ ਨਾਰਾਜ਼ ਸਮਝ, ਸਹਿਲਾਉਣ ਦੀ ਕਿਰਪਾ ਕੀਤੀ ਸੀ।

ਮੈਂ ਆਖਿਆ : ਮੈਨੂੰ ਆਪਣੇ ਬਚਪਨ ਵਿਚ ਚਿਤਵੇ ਸਾਰੇ ਸੁਖ ਮਿਲ ਰਹੇ ਹਨ।

ਨਿਤਨੇਮ ਪੂਰਾ ਹੋ ਗਿਆ ਤਾਂ ਸਤਿਗੁਰਾਂ ਫ਼ਰਮਾਇਆ : ਅਜੇ ਮੇਰੀ ਤਸੱਲੀ ਨਹੀਂ। ਜੋ ਕੁਝ ਮੈਂ ਚਾਹੁੰਦਾ ਹਾਂ ਜੇ ਕਰ ਸਕਿਆ ਤਾਂ ਹੀ ਸੰਤੁਸ਼ਟ ਹੋਵਾਂਗਾ।

ਸੁਰਿੰਦਰ ਸਿੰਘ ਦੀ ਗੂੜ੍ਹੀ ਹਰੀ ਗੱਡੀ ਐਂਬੈਸੇਡਰ, ਪ੍ਰੇਮੀ ਦੇ ਸਟੇਅਰਿੰਗ ਹੇਠ ਫ਼ਰਾਟੇ ਭਰਦੀ ਜਾ ਰਹੀ ਸੀ। ਸਤਿਗੁਰੂ ਜੀ ਮਨਚੰਦਾ ਤੇ ਬਹੁਤ ਪ੍ਰਸੰਨ ਹਨ ਕਿਉਂਕਿ

ਇਹ ਜਦੋਂ ਵੀ ਕੋਈ ਹੁਕਮ ਹੋਵੇ, ਉਸ ਦੀ ਜ਼ੁਬਾਨੋਂ ਇਕੋ ਸ਼ਬਦ ਨਿਕਲਦਾ ਹੈ, 'ਸਤਿਬਚਨ ਜੀ'।

ਸੁੱਚੇ ਬਸਤਰ ਸਤਿਗੁਰੂ ਜੀ ਦੇ ਏਸੇ ਗੱਡੀ ਵਿਚ ਸਨ। ਜਲ ਵਾਲਾ ਗੜਵਾ ਸੁਰਿੰਦਰ ਸਿੰਘ ਕੋਲ ਸੀ ਸਥੱਤ ਨਾਲ, ਪਿੱਛੇ ਡਿਕੀ ਵਿਚ ਇਕ ਫਲਾਂ ਦੀ ਟੋਕਰੀ ਵੀ ਸੀ।

ਸਾਡੇ ਮਗਰ ਦੋ ਗੱਡੀਆਂ ਆਉਣੀਆਂ ਚਾਹੀਦੀਆਂ ਸਨ। ਜੰਗ ਬਹਾਦਰ ਸਿੰਘ ਦੀ ਗੱਡੀ ਤੇ ਸਤਿਗੁਰੂ ਜੀ ਵਾਲੀ ਨਵੀਂ ਮਰਸੀਡੀਜ਼ ਕਾਰ। ਪਰ ਪਿੱਛੇ ਨਜ਼ਰ ਮਾਰਿਆਂ ਸੜਕ ਸੁਨੀ, ਧਰਤੀ ਤੇ ਰੁੱਖ ਹੀ ਜਾਪਦੇ ਸਨ। ਤਿੱਖੜ ਦੁਪਹਿਰੀਆ ਵਿਚ ਗੱਡੀਆਂ ਦੀ ਕਿਧਰੇ ਉੱਘ ਸੁੱਘ ਨਹੀਂ ਸੀ।

**ਕਾਰ ਬਦਲੀ**

ਅਸੀਂ ਆਗਰੇ ਜਾ ਰਹੇ ਸਾਂ। ਜਦੋਂ ਅਸੀਂ 'ਪਲਵਲ' ਲੰਘ ਤੁਰੇ ਤਾਂ ਕਿਤੇ ਜਾ ਕੇ ਸਤਿਗੁਰੂ ਜੀ ਵਾਲੀ ਕਾਰ ਮਿਲੀ। ਉਸ ਵਿਚ ਲਛਮਣ ਸਿੰਘ ਫਗਵਾੜਾ ਵੀ ਸੀ। ਉਹ ਆ ਕੇ ਕਹਿਣ ਲੱਗਾ: ਸਤਿਗੁਰਾਂ ਮੇਰੇ ਵਾਸਤੇ 'ਪਲਵਲ' ਪਾਰ ਕਰਵਾਇਆ ਹੈ। ਮੈਂ ਚਿਰਾਂ ਤੋਂ, ਚਾਹੁੰਦੇ ਹੋਇਆਂ ਵੀ, ਏਧਰ ਮੂੰਹ ਨਹੀਂ ਸਾਂ ਕਰਦਾ।

ਗੱਡੀਆਂ ਖਲ੍ਹਾਰ ਕੇ ਸਾਮਾਨ ਬਦਲੇ ਗਏ। ਹਰੀ ਐਂਬੈਸੇਡਰ 'ਤੇ ਸ. ਸੁਰਿੰਦਰ ਸਿੰਘ ਲਛਮਣ ਸਿੰਘ ਹੁਰਾਂ ਵਾਪਸ ਜਾਣਾ ਸੀ। ਕੁਛ ਸੜਕੇ ਜਾਂਦੇ ਜਾਂ ਖੇਤਾਂ ਵਿਚ ਕੰਮ ਕਰਦੇ ਲੋਕ ਕੋਲ ਆਏ ਤਾਂ ਸਤਿਗੁਰੂ ਜੀ ਨੇ ਆਪ ਉਨ੍ਹਾਂ ਨੂੰ ਫਲ ਵੰਡੇ। ਇਹ ਸਤਿਗੁਰੂ ਜੀ ਦੇ ਸੁਭਾ ਦਾ ਅੰਗ ਹੈ ਕਿ ਆਪ ਜੀ ਜਿਥੇ ਵੀ ਖਲੋਣ ਤਾਂ ਜੋ ਕੋਈ ਵੀ ਪਾਸ ਆਇਆ, ਉਸ ਨੂੰ ਕੁਛ ਨਾ ਕੁਛ ਹੱਥੀਂ ਦੇ ਕੇ ਪ੍ਰਸੰਨ ਹੁੰਦੇ ਸਨ।

ਗੱਡੀਆਂ ਬਦਲਦਿਆਂ ਨੂੰ 2.15 ਹੋ ਗਏ ਅਤੇ ਸਤਿਗੁਰੂ ਜੀ ਨੇ ਨਾਮ ਸਿਮਰਨ ਦੀ ਅਰਦਾਸ ਕਰ ਲਈ। ਫਿਰ ਗੁਟਕੇ ਤੋਂ ਪਾਠ ਆਰੰਭ ਹੋ ਗਿਆ। ਸਤਿਗੁਰੂ ਜੀ ਵਾਲੀ ਗੱਡੀ ਵਿਚ ਸਕੱਤਰ ਤਰਸੇਮ ਸਿੰਘ, ਖ਼ਜ਼ਾਨਚੀ ਸੰਤ ਮਹਿੰਦਰ ਸਿੰਘ ਪੁਰਬਾ, ਲਾਂਗਰੀ ਬਲਦੇਵ ਸਿੰਘ ਅਤੇ ਮੈਂ ਸਾਂ। ਸਤਿਗੁਰੂ ਜੀ ਦੀ ਗੱਡੀ ਉਨ੍ਹਾਂ ਦਾ ਭਗਤ ਡਰਾਈਵਰ ਗੁਰਮੁਖ ਸਿੰਘ ਚਲਾ ਰਿਹਾ ਸੀ। ਹਰ ਪ੍ਰਕਾਰ ਦੀ ਨਵੀਂ ਗੱਡੀ ਜਿਵੇਂ ਹਵਾ ਨਾਲ ਗੱਲਾਂ ਕਰਦੀ ਜਾ ਰਹੀ ਸੀ।

ਪਿਸ਼ਾਬ ਕਰਨ ਦਾ ਨਾਮ ਨਾਮਧਾਰੀ ਸੰਗਤ ਵਿਚ 'ਜਲ ਵਰਤਣਾ' ਹੈ, ਕਿਉਂਕਿ ਪਿਸ਼ਾਬ ਕਰਕੇ ਪਿਸ਼ਾਬ ਵਾਲੀ ਥਾਂ ਅਤੇ ਹੱਥ ਪਵਿੱਤਰ ਕਰਨ ਲਈ ਸੁੱਚੇ ਜਲ ਨਾਲ ਧੋਤੇ ਜਾਂਦੇ ਹਨ। ਨੇੜੇ ਦੇ ਸਰਕਲ ਦੇ ਸਿੰਘ ਛੋਟੀਆਂ ਪਲਾਸਟਕ ਸ਼ੀਸ਼ੀਆਂ ਜੇਬਾਂ ਵਿਚ ਰਖਦੇ ਹਨ ਜਿਨ੍ਹਾਂ ਦੀ ਬਾਰੀਕ ਧਾਰ ਫੁੰਵੇਂ ਕੰਮ ਕਰਦੀ ਹੈ। ਇਸ ਵਾਰ ਮੇਰੇ ਨਾਲ ਦੇ ਸਿੰਘ ਪਿਸ਼ਾਬ ਕਰ ਕੇ ਆਏ ਤਾਂ ਮੈਨੂੰ ਸਭਨਾਂ ਕੋਲ ਹੀ ਉਹ ਸ਼ੀਸ਼ੀਆਂ ਨਜ਼ਰ ਪਈਆਂ।

**ਚੰਬਲ ਘਾਟੀ ਵਿਚ**

ਸੂਰਜ ਡੁੱਬਣ ਦੇ ਕਰੀਬ ਸੀ ਜਦੋਂ ਸਾਡੀ ਗੱਡੀ ਚੰਬਲ ਘਾਟੀ ਵਿਚੋਂ ਗੁਜ਼ਰੀ।

ਇਸ ਸਮੇਂ ਕੁਛ ਬਚਨ ਸਤਿਗੁਰਾਂ ਸ੍ਰੀ ਸੰਜੇ ਗਾਂਧੀ, ਸ੍ਰੀ ਰਾਜੀਵ ਗਾਂਧੀ ਅਤੇ ਪੰ: ਗੋਪਾਲ ਸਿੰਘ ਜੀ ਬਾਰੇ ਕੀਤੇ ।

ਚੰਬਲ ਘਾਟੀ ਵਿਚ ਹੀ, ਇਕ ਕਿਲੋਮੀਟਰ ਲੰਘ ਕੇ, ਕਿਸੇ ਗਵਾਲਟੀਏ ਸਿੰਘ ਦੀ ਵਿਗੜੀ ਹੋਈ ਕਾਰ ਖਲੋਤੀ ਸੀ । ਪਤਾ ਲੱਗਣ ਤੋਂ ਆਪਣੀ ਕਾਰ ਪਿਛੇ ਮੁੜਵਾਈ, ਸਤਿਗੁਰੂ ਜੀ ਉਸ ਦੀ ਕਿਸੇ ਪ੍ਰਕਾਰ ਦੀ ਮਦਦ ਕਰਨਾ ਚਾਹੁੰਦੇ ਸਨ । ਉਸ ਨੇ ਕੇਵਲ ਘਰ ਫੋਨ ਕਰਨ ਲਈ ਨੰਬਰ ਨੋਟ ਕਰਵਾਇਆ । ਉਸ ਨੂੰ ਆਸ ਸੀ ਕਿ ਉਹ ਜਲਦੀ ਹੀ ਘਰ ਪਹੁੰਚ ਜਾਵੇਗਾ ।

## ਗਵਾਲੀਅਰ ਵਿਖੇ

ਅਤੇ 6.30 ਵਜੇ ਸ਼ਾਮੀਂ ਅਸੀਂ ਗਵਾਲੀਅਰ ਦੀ ਜੂਹ ਵਿਚ ਅੱਪੜ ਗਏ । ਰੇਰੂ ਨਾਮ ਦੇ ਫਾਰਮ ਪਾਸ (ਪ੍ਰਾਪਰ ਗਵਾਲੀਅਰ ਤੋਂ ਉਰ੍ਹਾਂ) ਕਰੀਬ ਦੋ ਦਰਜਨ ਨਾਮਧਾਰੀ ਸਿੰਘ ਸੁਆਗਤ ਹਾਰ ਲਈ ਖਲੋਤੇ ਸਨ । ਗੱਡੀ ਰੁਕੀ ਤਾਂ ਜੈਕਾਰਿਆਂ ਦੀ ਗੂੰਜ ਵਿਚ ਸਤਿਗੁਰੂ ਜੀ ਗੱਡੀਓਂ ਬਾਹਰ ਆਏ । ਸੂਬਾ ਰਤਨ ਸਿੰਘ ਜੀ ਗਵਾਲੀਅਰ ਦੀ ਅਗਵਾਈ ਵਿਚ ਇਕੱਤਰ ਸਿੰਘਾਂ ਸ੍ਰੀ ਗੁਰੂ ਜੀ ਨੂੰ ਹਾਰ ਪਹਿਨਾਅ ਚਰਨੀਂ ਹੱਥ ਲਾਏ ।

48 ਲਿਟਰ 105.20 ਰੁ: ਪੈਂਦਾ ਡੀਜ਼ਲ ਪੁਆ ਅਸੀਂ ਗਵਾਲੀਅਰ ਵਾਸਤੇ ਤੁਰੇ ਤਾਂ ਰਾਹ ਵਿਚ 8–10 ਸਿੰਘਾਂ ਨੇ ਜੈਕਾਰੇ ਛੱਡ, ਹਾਰ ਪਹਿਨਾਅ ਕੇ ਨਮਸਕਾਰ ਕਰ ਅੱਗੇ ਤੋਰਿਆ ।

ਗਵਾਲੀਅਰ ਪਹੁੰਚ, ਸੂਬਾ ਜੀ ਦੇ ਘਰ ਜਾਣ ਲਈ, ਅੱਗੇ ਗਲੀ ਭੀੜੀ ਹੋਣ ਕਾਰਨ, ਸਤਿਗੁਰੂ ਜੀ ਬਾਜ਼ਾਰ 'ਚੋਂ ਹੀ ਗੱਡੀਉਂ ਉਤਰੇ ਤਾਂ ਏਥੇ ਜੁੜੇ ਅਨੇਕਾਂ ਨਾਮਧਾਰੀਆਂ ਜੈਕਾਰਿਆਂ ਅਤੇ ਹਾਰਾਂ ਨਾਲ ਹਜ਼ੂਰ ਦਾ ਸੁਆਗਤ ਕੀਤਾ ।

## ਪੰ: ਰਵੀ ਸ਼ੰਕਰ

ਘਰ ਵਲ ਨੂੰ ਤੁਰੇ ਜਾਂਦਿਆਂ, ਮੇਰੇ ਪੁੱਛਣ ਤੇ, ਸ੍ਰੀ ਸਤਿਗੁਰੂ ਜੀ ਦੱਸਿਆ ਕਿ ਅੱਜ ਨਾਮਧਾਰੀਆਂ ਨੇ ਸਿਤਾਰ ਸਮਰਾਟ ਪੰ: ਰਵੀ ਸ਼ੰਕਰ ਦਾ ਹਵਾਈ ਅੱਡੇ ਉਤੇ ਪਹੁੰਚ ਕੇ ਸੁਆਗਤ ਕੀਤਾ ਹੈ । ਪੰਡਿਤ ਜੀ ਇਹ ਜਾਣ ਕੇ ਬਹੁਤ ਖੁਸ਼ ਹੋਏ ਕਿ ਸ੍ਰੀ ਸਤਿਗੁਰੂ ਜੀ ਉਸ ਦੀ ਸਿਤਾਰ ਸੁਣਨ ਹਰਿਆਣੇ ਵਿਚੋਂ ਉਚੇਚ ਨਾਲ ਗਵਾਲੀਅਰ ਆਏ ਹਨ । ਪੰ: ਰਵੀ ਸ਼ੰਕਰ ਅਤੇ ਉਸਤਾਦ ਅੱਲਾ ਰੱਖਾ (ਤਬਲਾ ਸਮਰਾਟ) ਨੇ ਕੱਲ੍ਹ ਵਜਾਣਾ ਹੈ ।

ਸਤਿਗੁਰੂ ਜੀ ਨੇ ਇਹ ਜ਼ਿਕਰ ਵੀ ਕੀਤਾ ਕਿ ਪਹਿਲਾਂ ਪਹਿਲਾਂ ਤਾਂ ਠੀਕ ਹੀ ਸੀ ਪਰ ਜਦੋਂ ਦੀ ਉਸਤਾਦ ਵਲਾਇਤ ਖਾਂ ਨਾਲ ਨੇੜਤਾ ਹੋਈ ਤਾਂ ਰਵੀ ਸ਼ੰਕਰ ਜੀ ਦੀ ਦੂਰੀ ਵਧਦੀ ਗਈ । ਫਿਰ ਇਕ ਵਾਰ ਉਸਤਾਦ ਅਮਜਦ ਅਲੀ ਹੁਰਾਂ ਐਸੀ ਵਿਵਸਥਾ ਕੀਤੀ ਕਿ ਪੰਡਿਤ ਜੀ ਨੇ ਸ੍ਰੀ ਸਤਿਗੁਰੂ ਜੀ ਦੇ ਗਲੇ ਪੁਸ਼ਪਹਾਰ ਪਹਿਨਾਏ ਅਤੇ ਸਤਿਗੁਰੂ ਜੀ ਨੇ ਪੰਡਿਤ ਰਵੀ ਸ਼ੰਕਰ ਦੇ ਗਲੇ ਉੱਨ ਦੀ ਮਾਲਾ ਪਾ ਨਿਵਾਜਿਆ ।

ਹੁਣ ਫਿਰ ਸ੍ਰੀ ਜ਼ਾਕਿਰ ਹੁਸੈਨ ਦੁਆਰਾ ਰਵੀ ਸ਼ੰਕਰ ਜੀ ਦੀ ਮਿਲਣ ਇੱਛਾ ਜਾਣ ਕੇ ਸਤਿਗੁਰੂ ਜੀ ਏਡੀ ਦੂਰੋਂ ਸਿਤਾਰ ਸੁਣਨ ਹਿਤ ਆਏ ਹਨ।

## ਸੂਬਾ ਰਤਨ ਸਿੰਘ ਜੀ ਦੇ ਘਰ

ਸ੍ਰੀ ਸਤਿਗੁਰੂ ਜੀ ਸੂਬਾ ਜੀ ਦੇ ਘਰ ਆਏ ਤਾਂ ਵੇਖੇ ਘਰ ਬੱਲਬ-ਲੜੀਆਂ ਨਾਲ ਜਗਮਗਾ ਰਹੇ ਸਨ। ਬੀਬੀਆਂ ਦੇ ਗਰੁੱਪਾਂ ਦੇ ਗਰੁੱਪ ਚਰਨੀਂ ਹੱਥ ਲਾਉਣ ਤੇ ਹਾਰ ਪਹਿਨਾਉਣ ਲਈ ਤਿਆਰ ਸਨ ਕਿ ਸਤਿਗੁਰੂ ਜੀ ਨੇ ਰੋਕ ਦਿੱਤਾ। ਦੀਵਾਨ ਵਿਚ ਹੀ ਸਾਰੇ ਜਣੇ ਦਰਸ਼ਨ ਕਰਨ ਕਰਾਉਣ। ਸੂਬਾ ਰਤਨ ਸਿੰਘ ਜੀ ਦੇ ਘਰ ਜਿਥੇ ਦੂਜੀ ਛੱਤੇ ਜਥੇਦਾਰ ਮੋਹਣ ਸਿੰਘ ਦਾ ਦੀਵਾਨ ਸਜਿਆ ਹੋਇਆ ਸੀ। (ਹੇਠਲੀ ਛੱਤ ਉਤੇ ਸਤਿਗੁਰੂ ਜੀ ਦਾ ਨਿਵਾਸ ਸੀ) ਘਰ ਦਾਖ਼ਲ ਹੁੰਦਿਆਂ ਹੀ ਸੂਬਾ ਜੀ ਦੀ ਪਤਨੀ ਬੀਬੀ ਕਿਰਪਾਲ ਕੌਰ ਤੇ ਉਨ੍ਹਾਂ ਦੀ ਪੁੱਤਰੀ ਜੈਕਾਰੇ ਛਡਦੀਆਂ, ਹਾਰ ਪਹਿਨਾਂਦੀਆਂ, ਚਰਨੀਂ ਆ ਡਿੱਗੀਆਂ।

ਸੱਚੇ ਪਾਤਸ਼ਾਹ ਨਿਵਾਸ ਕਮਰੇ ਵਿਚ ਜਾ ਕੇ, ਫਿਰ ਦੀਵਾਨ ਵਿਖੇ ਪਧਾਰੇ ਜਿਥੇ ਸਿੰਘ-ਸਿੰਘਣੀਆਂ ਨੇ ਭੇਟਾ ਧਰ ਕੇ ਆਏ ਹਿਰਦੇ ਗੁਰੂ ਦਰਸ਼ਨਾਂ ਨਾਲ ਠਾਰੇ।

## ਪਿਆਰਿਆਂ ਨਾਲ ਫੋਨ

ਮੈਂ ਸੰਤ ਤਿਰਲੋਕ ਸਿੰਘ, ਸੂਬਾ ਜੀ ਦੇ ਛੋਟੇ ਭਾਈ ਦੇ ਘਰ ਬੈਠਾ ਲਿਖ ਰਿਹਾ ਸਾਂ ਕਿ ਸੂਬਾ ਜੀ ਦੀ ਪੁੱਤਰੀ ਤੇ ਨੂੰਹ ਹਰਵਿੰਦਰ ਕੌਰ (ਰਮੇਸ਼ ਨਗਰੋਂ ਸੰਤ ਸਤਨਾਮ ਸਿੰਘ ਦੀ ਪੁੱਤਰੀ) ਬੀਬੀ ਇੰਦਰਜੀਤ ਨਾਲ ਆਈਆਂ। ਇਨ੍ਹਾਂ ਤੋਂ ਪਤਾ ਲੱਗਾ ਕਿ ਸਤਿਗੁਰੂ ਜੀ ਨੇ ਆਉਂਦਿਆਂ ਹੀ ਦਿੱਲੀ ਸੇਠਾਂ ਦੇ ਘਰ ਫੋਨ ਖੜਕਾਇਆ ਹੈ। ਗੁਰਦੇਵ ਸਿੰਘ (ਸਰੋਦ), ਹਰਭਜਨ ਸਿੰਘ (ਸਿਤਾਰ) ਅਤੇ ਮਿਸ਼ਰਾ ਬੰਧੂ (ਰਾਜਨ-ਸਾਜਨ) ਜੋ ਦਿਨ ਚੜ੍ਹਦੇ ਤਕ ਆ ਸਕਣ, ਮਹਾਰਾਜ ਬੀਰ ਸਿੰਘ ਜੀ ਵੀ ਗਵਾਲੀਅਰ ਆ ਜਾਣ।

ਗਵਾਲੀਅਰ ਵਾਸੀ ਵੀਰਾਂ-ਭੈਣਾਂ ਨੂੰ ਸਤਿਗੁਰੂ ਜੀ ਦੇ ਆਗਮਨ ਦਾ ਡਾਢਾ ਚਾਉ ਹੈ। ਦਰਸ਼ਨ ਕਰਨ ਲਈ ਇਸ ਇਲਾਕੇ ਵਿਚ ਵਸਦੇ ਹੋਰ ਵੀ ਨਾਮਧਾਰੀ ਸਿੰਘ-ਸਿੰਘਣੀਆਂ ਆਏ ਹੋਏ ਸਨ।

### 10 ਜਨਵਰੀ 1981, ਸ਼ਨੀਵਾਰ
### ਗਵਾਲੀਅਰ

## ਸਵੇਰੇ ਸਵੇਰੇ

ਸਵੇਰੇ ਆਸਾ ਦੀ ਵਾਰ ਦਾ ਕੀਰਤਨ, ਨਿਵਾਸ ਸਥਾਨ ਤੋਂ 6 ਕਿਲੋਮੀਟਰ ਦੂਰ ਮੁਰਾਰ ਦੀ ਨਾਮਧਾਰੀ ਧਰਮਸਾਲਾ ਵਿਚ ਹੋਇਆ। ਨਜ਼ਦੀਕੀ ਪਿੰਡਾਂ ਦੇ ਸਿੰਘ ਤਾਂ ਰਾਤ ਦੇ ਈ ਓਥੇ ਪਹੁੰਚੇ ਹੋਏ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਰਾਗੀ ਸਿੰਘ 4 ਵਜੇ ਪਹੁੰਚੇ ਅਤੇ ਵਾਰ ਸ਼ੁਰੂ ਹੋ ਗਈ। ਜੰਗ ਬਹਾਦਰ ਸਿੰਘ ਦੀ ਕਾਰ ਤੇ ਮੈਂ ਵੀ

6.40 ਤੇ ਪਹੁੰਚ ਗਿਆ। 7.20 ਤੇ ਦੀਵਾਨ ਦੀ ਸਮਾਪਤੀ ਉਪਰੰਤ ਜਲਦੀ ਹੀ ਵਾਪਸੀ ਦੀ ਤਿਆਰੀ ਹੋ ਪਈ। ਸੰਗਤ ਦਾ ਚਾਅ ਵੀ ਨਾ ਲੱਥਾ।

ਡੇਰੇ ਆ ਕੇ ਕੁਝ ਜਲਪਾਨ ਉਪਰੰਤ ਸਤਿਗੁਰੂ ਜੀ ਨੇ ਸੰਤ ਪ੍ਰਚਾਨ ਸਿੰਘ-ਘੁੱਲਾ ਦੇ ਡੇਰੇ ਦਰਸ਼ਨ ਦਿੱਤੇ। ਰਿਹਾਇਸ਼ ਦਾ ਪ੍ਰਬੰਧ ਵੇਖ ਕੇ, 8.30 ਵਜੇ ਤਕ ਡੇਰੇ ਪਹੁੰਚ ਜਾਣ ਦਾ ਆਦੇਸ਼ ਦੇ ਕੇ ਆਪ ਜੀ ਪੂਰਬਾ ਨਾਲ ਪੌੜੀਆਂ ਉਤਰ ਗਏ।

## ਸੰਗੀਤ ਕਲਾਕਾਰਾਂ ਨਾਲ

8.30 ਵਜੇ ਸਵੇਰੇ ਸਤਿਗੁਰੂ ਜੀ ਦੇ ਨਿਵਾਸ ਉਪਰਲੇ ਕਮਰੇ ਵਿਚ ਸੰਗੀਤ ਸਭਾ ਸ਼ੁਰੂ ਹੋ ਗਈ। ਪਹਿਲਾਂ ਸਤਿਗੁਰੂ ਜੀ ਨੇ ਤਰਬਾਂ, ਬਲਜੀਤ ਸਿੰਘ ਨੇ ਦਿਲਰੁਬਾ ਅਤੇ ਘੁੱਲੇ ਨੇ ਤਬਲੇ ਨਾਲ ਸਮਾਂ ਬੰਨ੍ਹਿਆ, ਫਿਰ, ਲੋਕਲ ਕਲਾਕਾਰ ਵੀ ਆ ਗਏ। 15 ਕੁ ਮਿੰਟ ਲਈ ਸ੍ਰੀ ਰਾਮ ਸਰੂਪ ਨੇ ਸੋਲੋ ਤਬਲਾ ਵਾਦਨ ਕੀਤਾ। ਇਸ ਨੇ ਆਪਣੇ ਪਿਤਾ ਸ੍ਰੀ ਨਾਰਾਇਣ ਪ੍ਰਸਾਦ ਤੋਂ ਸਿੱਖਿਆ ਹਾਸਲ ਕੀਤੀ ਸੀ। ਸ੍ਰੀ ਨਾਰਾਇਣ ਆਪਣੇ ਬੱਚੇ ਨਾਲ ਨਗਮਾ ਦੇ ਰਹੇ ਸਨ। ਸਤਿਗੁਰੂ ਜੀ ਨੇ ਨਗਮਾਕਾਰੀ ਪਸੰਦ ਕੀਤੀ। 9 ਵਜੇ ਸ੍ਰੀ ਲਕਸ਼ਮੀ ਨਾਰਾਇਣ ਨਾਮੀ ਨੌਜੁਆਨ ਨੇ ਗਾਇਨ ਆਰੰਭ ਕੀਤਾ। ਰਾਗ ਟੋਡੀ ਦਾ ਆਲਾਪ ਤੇ ਬੰਦਸ਼, ਪਰ ਸੁਰਾਂ ਸਾਰੀਆਂ ਹੀ ਘਟ ਕੇ ਲਗ ਰਹੀਆਂ ਸਨ। ਕਦੇ ਕਦੇ ਬੇਸੁਰਾਪਣ ਵੀ ਰੜਕਦਾ। 9.30 ਸਵੇਰੇ ਸ੍ਰੀ ਪ੍ਰਤਾਪ ਨਾਂ ਦੇ ਵਿਦਿਆਰਥੀ ਨੇ ਸੋਲੋ ਤਬਲਾ ਵਜਾਇਆ। ਜਤਨ ਸੋਹਣੇ ਪਰ ਉਂਗਲਾਂ ਭੱਦੀਆਂ ਰਖਦਾ ਸੀ। 9.50 ਵਜੇ ਇਸ ਘਰੋਗੀ ਸਭਾ ਦੀ ਸਮਾਪਤੀ ਹੋ ਗਈ।

ਸਤਿਗੁਰੂ ਜੀ ਨੂੰ ਸ੍ਰੀ ਨਾਰਾਇਣ ਪ੍ਰਸਾਦ ਜੀ ਨੇ ਬੇਨਤੀ ਕੀਤੀ : ਜੀ ਵਿਦਿਆਰਥੀ ਤਾਂ 12-14 ਤਕ ਹਨ ਪਰ ਤਬਲੇ ਦੀਆਂ ਜੋੜੀਆਂ ਕੇਵਲ ਦੋ ਹਨ। ਵੱਖ ਵੱਖ ਕਰ ਕੇ ਸਿਖਾਂਦਿਆਂ ਕਾਫ਼ੀ ਸਮਾਂ ਲਗਦਾ ਅਤੇ ਦਿੱਕਤ ਪੇਸ਼ ਆਉਂਦੀ ਹੈ।

"ਕਿੰਨੇ ਤਬਲੇ ਚਾਹੀਦੇ ਹਨ ?"

"ਜੀ ਚਾਰ, ਪਰ ਨਾਲ ਇਕ ਹਰਮੋਨੀਅਮ ਵੀ ਚਾਹੀਦਾ ਹੈ।"

ਸਤਿਗੁਰੂ ਜੀ ਨੇ ਸ਼ਾਮ ਤਕ ਆ ਕੇ ਲੈ ਜਾਣ ਲਈ ਆਖਿਆ।

ਫਿਰ ਜੇ. ਬੀ. ਸ਼ੰਕਰ ਪ੍ਰਿੰਸੀਪਲ ਨੇ ਬੇਨਤੀ ਕੀਤੀ। ਸਾਡੇ ਕਾਲਿਜ ਦੀ ਸੰਗੀਤ ਪੱਧਤੀ ਨੂੰ ਸਰਕਾਰੀ ਤੌਰ ਤੇ ਪਰਵਾਨ ਨਹੀਂ ਕੀਤਾ ਜਾਂਦਾ ਤੇ ਸਾਨੂੰ ਭਾਰਤ ਖੰਡੇ ਤੇ ਦੂਜੀਆਂ ਪੱਧਤੀਆਂ ਨੂੰ ਮਿਲਾ ਕੇ ਚਲਣਾ ਪੈਂਦਾ ਹੈ। ਇਸ ਉੱਤਰ ਵਿਚ ਗੱਲ ਹੋਈ ਤਾਂ ਸਤਿਗੁਰੂ ਜੀ ਨੇ ਪੁੱਛਿਆ ਕਿ ਗਾਇਕ ਲਕਸ਼ਮੀ ਨਾਰਾਇਣ ਨੇ ਕੇਵਲ ਗਵਾਲੀਅਰ ਢੰਗ ਦਾ ਕਿਉਂ ਨਹੀਂ ਗੋਵਿਆਂ ?

ਪ੍ਰਿੰਸੀਪਲ ਨੇ ਫਿਰ ਸਪੱਸ਼ਟ ਕੀਤਾ : ਜਿਸ ਯੂਨੀਵਰਸਿਟੀ ਨਾਲ ਸਾਡਾ ਕਾਲਿਜ ਐਫਿਲੀਏਟਿਡ (ਜੁੜਿਆ ਹੋਇਆ) ਹੈ ਉਹ ਇਸ ਵਿਸ਼ੁੱਧ ਗਾਇਨ ਨੂੰ ਪਰਵਾਨ ਨਹੀਂ ਕਰਦੀ।

ਤੁਰੇ ਤੁਰੇ ਜਾਂਦਿਆਂ ਦੋ ਤਬਲਾਵਾਦਕ ਸਤਿਗੁਰੂ ਜੀ ਨੂੰ ਅਰਜ਼ ਗੁਜ਼ਾਰਨ ਲਗੇ ਕਿ ਉਨ੍ਹਾਂ ਨੂੰ ਕੇਵਲ 400/- ਮਹੀਨਾ ਮਿਲਦਾ ਹੈ, ਇਹਦੇ ਨਾਲ ਪੂਰੀ ਨਹੀਂ ਪੈਂਦੀ।

ਇਹੋ ਗੱਲ ਹਰ ਕੋਈ ਸਮਝਦਾ ਸੀ ਕਿ ਉਨ੍ਹਾਂ ਦੇ ਦੁਖਾਂ ਦਾ ਦਾਰੂ ਸਤਿਗੁਰੂ ਜੀ ਪਾਸ ਹੈ।

ਸਤਿਗੁਰੂ ਜੀ ਨੇ ਫਿਰ ਸਾਜ਼ ਸੁਰ ਕਰ ਲਿਆ। ਭੈਰਵੀ ਨਾਲ, ਸੁਰਜੀਤ ਸਿੰਘ ਨੇ ਦਿਲਰੁਬਾ ਅਤੇ ਘੁੱਲਾ ਨੇ ਨਾਲ ਤਬਲਾ ਫੜ ਲਿਆ। ਫਿਰ ਤਰਬਾਣਾ ਸ਼ੁਰੂ ਹੋ ਗਿਆ ਅਤੇ ਤਦ ਸਤਿਗੁਰੂ ਜੀ ਨੇ 11 ਮਾਤਰਾਂ, 16 ਮਾਤਰਾਂ ਵਿਚ ਕੀਤੀਆਂ, ਤਰਬਕਾਰੀ ਵਿਚ ਇਕ ਨਵੀਂ ਕਿਸਮ ਦੀ ਤਾਲ ਪੈਦਾ ਕੀਤੀ ਗਈ। ਸਾਰੀਆਂ ਤਰਬਾਂ ਨੂੰ ਨਹੁੰ ਟੁਣਕਾਰਦਿਆਂ ਵਿੱਛਤ ਸੁਰ ਤੇ ਖਲੋਣਾ। 11 ਵਜ ਗਏ ਤੇ ਸਭਾ ਸਮਾਪਤ ਹੋ ਗਈ।

## ਬੰਤਾ ਸਿੰਘ ਦੀ ਬੇਨਤੀ

ਫਿਰ ਸੰਤ ਬੰਤਾ ਸਿੰਘ ਪਿੰਡ ਸਮਰਾ (ਡਾ: ਡੇਰਾ ਬਾਬਾ ਨਾਨਕ, ਜ਼ਿਲ੍ਹਾ ਗੁਰਦਾਸਪੁਰ) ਦਾ ਸਿੱਖ ਹਾਜ਼ਰ ਹੋ ਕੇ ਬੇਨਤੀ ਕਰਨ ਲੱਗਾ : ਸੱਚੇ ਪਾਤਸ਼ਾਹ, ਏਥੇ ਨੇੜੇ ਹੀ, ਮੈਂ ਆਪਣੀ ਭੈਣ ਦੇ ਪਿੰਡ ਆਇਆ ਸਾਂ। ਮੇਰੀ ਭਣੇਵੀ ਦਾ ਐਸੀ ਸਥਿਤੀ ਵਿਚ ਕਤਲ ਕੀਤਾ ਗਿਆ ਕਿ ਮੌਕੇ ਦੀ ਗਵਾਹੀ ਖੁਣੋਂ, ਕਾਤਲ ਬਚ ਨਿਕਲੇ ਹਨ, ਇਕ ਕ੍ਰਿਪਾ ਇਹ ਕਰੋ, ਉਸ ਨੂੰ ਸਦਗਤੀ ਪ੍ਰਾਪਤ ਹੋਵੇ। ਦੂਜੇ, ਮੈਨੂੰ ਸ਼ੁਗਰ ਹੈ 4 ਮਹੀਨੇ ਤੋਂ। ਬਹੁਤ ਇਲਾਜ ਕੀਤੇ, ਧਨ ਉਜਾੜਿਆ ਪਰ ਮਰਜ਼ ਬੜ੍ਹਤਾ ਗਇਆ ਜੂੰ ਜੂੰ ਦਵਾ ਕੀ। ਕ੍ਰਿਪਾ ਕਰੋ, ਬਚਾਓ ਇਸ ਪਰੇਸ਼ਾਨੀ ਤੋਂ। ਮੇਰੇ ਤੇ ਮੇਹਰ ਕਰੋ। ਸਤਿਗੁਰੂ ਜੀ ਨੇ ਮੈਨੂੰ ਸੰਤ ਗੁਰਦੇਵ ਸਿੰਘ ਹਕੀਮ ਵਲ ਚਿੱਠੀ ਲਿਖ ਕੇ ਸਿੰਘ ਨੂੰ ਦੇਣ ਦੀ ਆਗਿਆ ਕੀਤੀ ਕਿ ਉਹ ਇਸ ਨੂੰ ਦੁਆਈ ਦੇਵੇ।

ਸਤਿਗੁਰੂ ਜੀ ਤਾਂ ਪ੍ਰਸ਼ਾਦ ਛਕਣ ਲਈ ਉਠ ਕੇ ਇਸ਼ਨਾਨ ਕਰਨ ਲੱਗੇ, ਅਸਾਂ ਵੀ ਲੋੜ ਅਨੁਸਾਰ ਛਕਣ ਛਕਾਣ ਕਰ ਲਿਆ।

ਅੱਜ ਸਵੇਰੇ ਸੰਤ ਸਤਨਾਮ ਸਿੰਘ ਤੇ ਸ੍ਰੀ ਕਿਰਪਾਲ ਸਿੰਘ ਰਮੇਸ਼ ਨਗਰ ਵੀ ਦਿੱਲੀ ਤੋਂ ਗਵਾਲੀਅਰ ਪਹੁੰਚ ਗਏ। ਪਹਿਲਾ ਸੰਤ ਰਤਨ ਸਿੰਘ ਸੂਬਾ ਜੀ ਦਾ ਕੁੜਮ ਹੈ, ਦੂਜਾ ਦਾਮਾਦ ਹੈ।

## ਨਾਮ ਸਿਮਰਨ

2 ਵਜੇ ਸੰਤ ਤਰਲੋਕ ਸਿੰਘ ਦੇ ਮਕਾਨ ਦੀ ਉਪਰਲੀ ਛੱਤੇ (ਦੂਜੀ) ਸਮੂਹਿਕ ਨਾਮ ਸਿਮਰਨ ਜਾਰੀ ਹੋ ਗਿਆ। ਇਸਤਰੀ-ਪੁਰਸ਼ ਸਫੇਦ ਕਪੜਿਆਂ ਵਿਚ, ਸਾਹਮਣੇ ਬੈਠੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰ ਕੇ, "ਗੁਰ ਕੀ ਮੂਰਤਿ ਮਨ ਮਹਿ ਧਿਆਨੁ। ਗੁਰ ਕਾ ਸਬਦੁ ਮੰਤ੍ਰੁ ਮਨਿ ਮਾਨੁ।" ਅਨੁਸਾਰ ਲਿਵਲੀਨ ਹੋ ਰਹੇ ਸਨ।

ਫਿਰ ਸੂਰਜੀ ਧੁੱਪ ਦੇ ਨਿੱਘ ਵਿਚ ਸੰਤ ਖਜ਼ਾਨ ਸਿੰਘ-ਹਰਬੰਸ ਸਿੰਘ ਘੁੰਨਾ ਦੁਆਰਾ, ਰਾਗ ਦੁਰਗਾ ਵਿਚ 'ਗੁਰ ਜੈਸਾ ਨਾਹੀ ਕੋ ਦੇਵ' ਸ਼ਬਦ ਸੁਣਨ ਨੂੰ ਮਿਲਿਆ।

## ਕਰਮ ਸਿੰਘ ਦੀ ਬੇਨਤੀ

ਦੀਵਾਨ ਸਮਾਪਤੀ ਉਪਰੰਤ ਸ੍ਰੀ ਕਰਮ ਸਿੰਘ ਨਾਮੀ ਸੱਜਣ ਨੇ, ਜੋ ਕਿ ਬਾਬਾ

ਨੰਦ ਸਿੰਘ ਜੀ ਦੇ ਸੇਵਕਾਂ ਵਿਚੋਂ ਸੀ, ਆ ਕੇ ਸ੍ਰੀ ਸਤਿਗੁਰੂ ਜੀ ਨੂੰ ਪ੍ਰਾਰਥਨਾ ਕੀਤੀ ਕਿ ਉਸ ਦੀ ਲੜਕੀ ਦਾ ਰਿਸ਼ਤਾ ਇਕ ਨਾਮਧਾਰੀ ਨੇ ਲਿਆ ਸੀ, ਪਰ ਹੁਣ ਉਹ ਭੱਜ ਹੀ ਰਿਹਾ ਹੈ ਤੇ ਪਰੇਸ਼ਾਨ ਕਰ ਰਿਹਾ ਹੈ।

ਸਤਿਗੁਰਾਂ ਫ਼ਰਮਾਇਆ : ਗ਼ੈਰ-ਨਾਮਧਾਰੀ ਵਲ ਉਸ ਦੇ ਲੜਕੇ ਦੀ ਸ਼ਾਦੀ ਸੋਚਣਾ ਤੇ ਕਰਨਾ ਗ਼ਲਤ ਗੱਲ ਸੀ, ਪਰ ਮੈਨੂੰ ਉਸ ਦੀ ਦੂਸਰੀ ਕੋਸ਼ਿਸ਼ ਤਾਂ ਜ਼ਰੂਰ ਰੋਕਣੀ ਪਵੇਗੀ ਕਿਉਂਕਿ ਉਹ ਹੁਣ, ਲਗਭਗ ਵੱਟੇ ਭਾਈ ਵਾਲੀ ਗੱਲ ਕਰ ਰਿਹਾ ਹੈ। ਓਦੋਂ ਉਹ ਤੁਹਾਡੇ ਵਲ ਝੁਕਾਅ ਰਖਦਾ ਸੀ, ਅੱਜ ਤੁਹਾਡੇ ਤੋਂ ਬਦਲੇ ਹਾਲਾਤ ਦਾ ਪਤਾ ਲੱਗ ਰਿਹਾ ਹੈ। ਮੈਂ ਜਦ ਉਸ ਨੂੰ ਮਿਲਾਂਗਾ, ਪਤਾ ਕਰਾਂਗਾ। ਉਂਜ ਉਹ ਆਦਮੀ ਐਸਾ ਹੀ ਹੈ।

ਸਤਿਗੁਰੂ ਜੀ ਪੌੜੀਆਂ ਉਤਰ ਗਏ। ਅਤੇ ਸੂਬਾ ਜੀ ਨੂੰ ਹੁਕਮ ਦੇ ਗਏ ਕਿ ਇਕ ਵਾਰ ਪੰ: ਕ੍ਰਿਸ਼ਨਾ ਰਾਓ ਦੇ ਘਰ ਜਾ ਕੇ ਮਿਲਣਾ ਹੈ। ਉਹ ਸਵੇਰ ਦੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਉਣਾ ਚਾਹ ਰਹੇ ਸਨ। ਬਿਰਧ ਆਯੂ ਹੋਣ ਕਰਕੇ ਸਤਿਗੁਰਾਂ ਹੀ ਉਹਨਾਂ ਨੂੰ ਰੋਕ ਦਿੱਤਾ ਸੀ। ਸਤਿਗੁਰੂ ਜੀ ਨੇ ਫ਼ੈਸਲਾ ਦਿੱਤਾ, ਉਹਨਾਂ ਨੂੰ ਇਤਲਾਹ ਕਰ ਦਿਓ, ਮੈਂ 6 ਵਜੇ ਸ਼ਾਮੀਂ ਉਨ੍ਹਾਂ ਦੇ ਘਰ ਆਵਾਂਗਾ।

### ਬੱਚਿਆਂ ਨਾਲ ਮੋਹ

ਜਦੋਂ ਸ਼ਾਮੀਂ 6 ਵਜੇ ਸ੍ਰੀ ਸਤਿਗੁਰੂ ਜੀ ਨਾਲ, ਆਪ ਦਾ ਸਕੱਤਰ ਸੰਤ ਤਰਸੇਮ ਸਿੰਘ, ਖ਼ਜ਼ਾਨਚੀ ਪੂਰਬਾ, ਸੂਬਾ ਰਤਨ ਸਿੰਘ ਜੀ ਅਤੇ ਮੈਂ ਪੰਡਿਤ ਕ੍ਰਿਸ਼ਨਾ ਰਾਓ ਦੇ ਘਰ ਵਲ ਜਾ ਰਹੇ ਸਾਂ ਤਾਂ ਹਜ਼ੂਰ ਨੂੰ ਇਕ ਟੈਂਪੂ ਤੇ ਚੜ੍ਹੇ ਆਉਂਦੇ ਸ੍ਰੀ ਗੁਰਦੇਵ ਸਿੰਘ ਸਰੋਦ, ਸ੍ਰੀ ਹਰਭਜਨ ਸਿੰਘ ਸਿਤਾਰ ਅਤੇ ਸ੍ਰੀ ਸੁਖਦੇਵ ਸਿੰਘ-ਮੋਹਣ ਸਿੰਘ ਨਜ਼ਰ ਪੈ ਗਏ। ਸਤਿਗੁਰੂ ਜੀ ਨੂੰ ਬਹੁਤ ਖੁਸ਼ੀ ਹੋਈ। ਕਾਰ ਰੁਕਵਾ ਲਈ ਤੇ ਬਾਹਰ ਹੋ ਕੇ ਖਲੋ ਗਏ। ਆਏ ਸੰਗੀਤਕਾਰਾਂ ਨੇ ਟੈਂਪੂਓਂ ਉਤਰ, ਚਾਈਂ-ਚਾਈਂ ਚਰਨੀਂ ਹੱਥ ਲਾਇਆਂ। ਸਤਿਗੁਰੂ ਜੀ ਨੇ ਥੋੜੇ ਸ਼ਬਦਾਂ ਨਾਲ ਹਰ ਕਿਸੇ ਨੂੰ ਚਾਅ ਨਾਲ ਪਿਆਰ ਦੇ ਕੇ ਫੇਰੇ ਤੋਰਿਆ।

ਵਾਪਸ ਗੱਡੀ ਵਿਚ ਬੈਠ ਮੈਨੂੰ ਕਿਹਾ : ਹਰਭਜਨ ਸਿੰਘ ਨੂੰ ਪੁੱਛਿਆ ਸੀ ਕਿ ਉਹ ਭੈਣੀ ਸਾਹਿਬ ਗਿਆ ਹੈ ? ਉਂਜ ਮੇਰਾ ਜੀ ਇਹੋ ਕਰਦਾ ਸੀ ਕਿ ਉਹ ਅੱਜ ਏਥੇ, ਸਾਡੇ ਨਾਲ, ਹੁੰਦਾ। ਹਰਭਜਨ ਸਿੰਘ ਨੇ ਕਿਹਾ ਹੈ : ਗੁਰਦੇਵ ਸਿੰਘ ਜ਼ੋਰ ਦੇ ਕੇ ਨਾਲ ਲੈ ਆਇਆ ਹੈ।

ਏਥੋਂ ਅਸੀਂ, ਸੂਬਾ ਜੀ ਨਾਲ ਸਫ਼ਰ ਕਰਦੇ ਮੱਛੀਆਂ ਵਾਲੇ ਤਾਲਾਬ ਨੂੰ ਹੋ ਗਏ। ਇਸ ਸਮੇਂ ਮੂਵੀ ਕੈਮਰਾ ਨਾਲ ਸੀ ਤੇ ਰੰਗਦਾਰ ਮਛਲੀਆਂ ਦਾ ਮੂਵੀ ਕੈਮਰੇ ਦੁਆਰਾ ਯਾਦਾਂ ਵਿਚ ਪਕੜ ਰਖਣਾ ਬੜਾ ਆਨੰਦਦਾਇਕ ਸੀ। ਪਰ ਜਾਂਦਿਆਂ ਨੂੰ ਉਹਨਾਂ ਮੱਛੀਆਂ ਵਾਲਾ ਤਾਲਾਬ ਹੀ ਸੁੱਕਾ ਹੋਇਆ ਮਿਲਿਆ। ਨਿਰਾਸ ਹੋਣ ਦੇ ਪਲ ਨੇੜੇ ਹੀ ਸਨ ਕਿ ਪਤਾ ਲੱਗਾ ਕਿ ਤਾਲਾਬ ਦੀ ਇਕ ਨੁੱਕਰੇ ਜਲ-ਭੰਡਾਰ ਕਾਇਮ ਕਰ ਕੇ ਮੱਛੀਆਂ ਸੰਭਾਲੀਆਂ ਗਈਆਂ ਹਨ। ਸੰਤ ਪੂਰਬਾ ਨੂੰ ਭੇਜ ਕੇ

ਵੂਲਤੀਆਂ ਮੰਗਵਾਈਆਂ, ਮੱਛੀਆਂ ਨੂੰ ਪਾਈਆਂ, ਪਰ ਉਹ ਬਾਹਰ ਨਾ ਆਈਆਂ ਤੇ ਰੰਗਦਾਰ ਮਸਾਂ ਤਿੰਨ ਹੀ ਵਿਆਈਆਂ। ਸੋ ਏਥੋਂ ਜਲਦੀ ਹੀ ਵਾਪਸੀ ਹੋ ਗਈ।

## ਪੰ: ਕ੍ਰਿਸ਼ਨਾ ਰਾਓ ਦੇ ਘਰ

ਪੰ: ਕ੍ਰਿਸ਼ਨਾ ਰਾਓ ਦੇ ਘਰ ਦੇ ਨਜ਼ਦੀਕ ਹੀ ਸੜਕ ਤੇ ਕਾਰ ਖਲ੍ਹਿਆਰ, ਸੂਬਾ ਜੀ ਦੀ ਅਗਵਾਈ ਵਿਚ ਇਕ ਗੰਦੇ ਜਿਹੇ ਰਾਹੋਂ ਲੰਘ ਕੇ ਪੰ: ਕ੍ਰਿਸ਼ਨਾ ਰਾਓ ਦੇ ਘਰ ਪੁੱਜੇ। 88 ਸਾਲ ਦਾ ਬਜ਼ੁਰਗ ਕਲਾਕਾਰ, ਪਾਰਖੂ ਸਤਿਗੁਰੂ ਜੀ ਨੂੰ ਆਪਣੇ ਘਰ ਆਇਆਂ ਵੇਖ ਗਦਗਦ ਪ੍ਰਸੰਨ ਹੋ ਗਿਆ। "ਆਹਾ, ਹਾਹਾ, ਵਾਹ ਕਿਆ ਅੱਛਾ ਕੀਆ ਆਪ ਨੇ, ਆਪ ਮੇਰੇ ਘਰ ਚਲੇ ਆਏ। ਬਹੁਤ ਕ੍ਰਿਪਾ ਕੀ।" ਆਦਿ ਸ਼ਬਦ ਕਹਿੰਦਾ ਬਜ਼ੁਰਗ ਬੱਚਿਆਂ ਨੂੰ ਆਵਾਜ਼ਾਂ ਦੇਣ ਲੱਗਾ। ਜਦੋਂ ਉਸ ਦੇ ਲੜਕੇ ਘਰ ਆਏ ਤਾਂ ਸਭ ਨਾਲ ਜਾਣਕਾਰੀ ਕਰਵਾਈ।

ਸਤਿਗੁਰੂ ਜੀ ਇਕ ਕੁਰਸੀ ਤੇ ਬਿਰਾਜ ਗਏ। ਪੰ: ਜੀ ਪਹਿਲਾਂ ਹੀ ਇਕ ਤਖ਼ਤਪੋਸ਼ ਤੇ ਬੈਠੇ ਹੋਏ ਸਨ। ਸਤਿਗੁਰੂ ਜੀ ਨੇ ਬਚਨਾਂ ਦੁਆਰਾ ਅਤੇ ਆਦਰ ਨਾਲ ਜਿਵੇਂ ਪੰਡਿਤ ਜੀ ਨੂੰ ਰਜਾ ਦਿੱਤਾ।

ਦਸ ਕੁ ਮਿੰਟ ਬਾਅਦ ਹੀ ਜਦ ਸਤਿਗੁਰੂ ਜੀ ਪਰਤਣ ਲੱਗੇ ਤਾਂ ਪੰਡਿਤ ਜੀ ਨੇ ਕਿਹਾ : ਕੁਛ ਫਕ ਕਰ ਜ਼ਰੂਰ ਜਾਈਏ ਮਹਾਰਾਜ, ਚਾਹ, ਕਾਫ਼ੀ, ਦੁੱਧ। ਸਥਿਤੀ ਸਮਝਾਈ ਗਈ ਤਾਂ ਉਨ੍ਹਾਂ ਫਲ ਲਿਆ ਧਰੇ ਅਤੇ ਇਕ ਨਾਰੀਅਲ ਭੇਟ ਕਰ ਦਿੱਤਾ ਨਾਲ ਸ਼ਾਇਦ ਕੁਛ ਨਕਦੀ ਵੀ।

ਸਤਿਗੁਰੂ ਜੀ ਕੁਛ ਫਲ ਲੈ ਕੇ ਚਲੇ ਤਾਂ ਸ੍ਰੀ ਚੰਦ੍ਰ ਕਾਂਤ (ਪੰ: ਜੀ ਦੇ ਲੜਕੇ) ਨੇ ਇੱਛਾ ਪਰਗਟ ਕੀਤੀ ਕਿ ਇਕ ਫੋਟੋ ਗੁਰੂ ਜੀ ਨਾਲ ਜ਼ਰੂਰ ਲੱਥੇ। ਕੈਮਰੇ ਦੀ ਵਰਤੋਂ ਮੇਰੇ ਵਲੋਂ ਹੋਈ। ਦੋ ਚਿੱਤਰ ਹੋ ਗਏ। ਤਦ ਤਕ ਕਿਸੇ ਦੂਜੇ ਰਾਹੋਂ ਪੰਡਿਤ ਜੀ ਦੇ ਬੂਹੇ ਤਕ ਕਾਰ ਆ ਗਈ ਤੇ ਵਾਪਸੀ ਹੋ ਗਈ।

ਸ੍ਰੀ ਚੰਦ੍ਰ ਕਾਂਤ ਨੇ ਕਿਹਾ ਸੀ ਕਿ ਸਤਿਗੁਰੂ ਜੀ ਸਭਾ ਮੰਡਪ ਵਿਚ ਪੌਣੇ ਸੱਤ ਤਕ ਜ਼ਰੂਰ ਪਹੁੰਚ ਜਾਣ। ਪੰਡਿਤ ਕ੍ਰਿਸ਼ਨਾ ਰਾਓ ਜੀ ਨੇ ਉਚੇਚਿਆਂ ਆਪਣੇ ਇਸ ਸੰਗੀਤ ਸੰਮੇਲਨ ਤੇ ਆਉਣ ਲਈ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਹੋਈ ਸੀ, ਜਿਸ ਵਿਚ ਕੇਵਲ ਸੰਸਾਰ ਪ੍ਰਸਿੱਧ ਸ੍ਰੀ ਰਵੀ ਸ਼ੰਕਰ ਦੀ ਸਿਤਾਰ, ਉਸਤਾਦ ਅੱਲਾ ਰੱਖਾ ਦੇ ਤਬਲੇ ਨਾਲ ਵਜਣੀ ਸੀ।

ਪਰ ਜਦੋਂ ਅਸੀਂ ਸ੍ਰੀ ਸਤਿਗੁਰੂ ਜੀ ਨਾਲ ਓਪਨ ਏਅਰ ਮੰਡਪ ਵਿਚ ਸਮੇਂ ਸਿਰ ਪੁੱਜ ਗਏ ਤਾ ਪਬਲਿਕ ਨੇ ਅਜੇ ਆਉਣਾ ਹੀ ਸ਼ੁਰੂ ਕੀਤਾ ਸੀ।

## 'ਸਰੋਦ' ਦੀ ਕਾਰਗੁਜ਼ਾਰੀ

ਵਧੀਆ ਪੰਡਾਲ, ਸੁਥਰਾ ਮੰਚ, ਮੰਚ ਉੱਤੇ ਵਡ-ਆਕਾਰੀ ਕਲਾ ਦੇਵੀ ਸਰਸਵਤੀ ਦੀ ਤਸਵੀਰ ਅਤੇ ਇਕ ਪਾਸੇ ਪੰਡਿਤ ਸ਼ੰਕਰ ਰਾਓ ਜੀ ਦੀ ਰੰਗੀਨ ਫੋਟੋ । ਨਾਲ ਵੱਡਾ ਮੰਚ ਕਲਾ-ਪ੍ਰਦਰਸ਼ਨ ਲਈ, ਇਥੇ ਨਾਲ ਹੀ ਇਕ ਛੋਟਾ ਮੰਚ ਜਿਥੇ ਸ੍ਰੀ ਸਤਿਗੁਰੂ

ਜੀ ਅਤੇ ਪੰਡਿਤ ਕ੍ਰਿਸ਼ਨਾ ਰਾਓ ਨੇ ਮਿਲ ਕੇ ਬੈਠਣਾ ਸੀ।

ਕਿਸੇ ਨੇ ਇਤਲਾਹ ਦਿੱਤੀ ਕਿ ਸਿਤਾਰਵਾਦਕ ਪੰ: ਰਵੀ ਸ਼ੰਕਰ ਕਲਾ ਮੰਚ ਤੋਂ ਬਿਨਾ ਹੋਰ ਕੋਈ ਮੰਚ ਨਹੀਂ ਚਾਹੁੰਦਾ ਤੇ ਉਹਦੀ ਇੱਛਾ ਹੈ ਕਿ ਮੰਚ ਉਤੇ ਕੇਵਲ ਕਲਾਕਾਰਾਂ ਉਤੇ ਹੀ ਰੌਸ਼ਨੀ ਪਵੇ। ਗੁਰਦੇਵ ਸਿੰਘ ਸਰੋਦ ਨੇ ਆਗਿਆ ਲਈ ਕਿ ਉਹ ਪੰ: ਰਵੀ ਸ਼ੰਕਰ ਨੂੰ ਮਿਲ ਕੇ ਇਕ ਹੋਰ ਮੰਚ ਅਤੇ ਉਸ ਉਪਰ ਰੌਸ਼ਨੀ ਦਾ ਪ੍ਰਬੰਧ ਕਰਵਾਏਗਾ।

## ਸ੍ਰੀ ਬੇਲੀ ਰਾਮ ਜੀ ਦੇ ਘਰ

ਸੱਚੇ ਪਾਤਸ਼ਾਹ ਜੀ, ਸੂਬਾ ਰਤਨ ਸਿੰਘ ਜੀ, ਸੰਤ ਮਹਿੰਦਰ ਸਿੰਘ ਪੁਰਬਾ, ਸੰਤ ਹਰਭਜਨ ਸਿੰਘ ਸਿਤਾਰ ਅਤੇ ਪ੍ਰੀਤਮ ਸਿੰਘ ਕਵੀ ਨਾਲ ਆਪਣੀ ਕਾਰ ਵਿਚ ਬੈਠ ਕੇ ਏਥੋਂ ਇਕ ਸਤਿਕਾਰਯੋਗ ਬਿਰਧ ਸ੍ਰੀ ਬੇਲੀ ਰਾਮ ਜੀ ਦੇ ਘਰ ਉਨ੍ਹਾਂ ਨੂੰ ਦਰਸ਼ਨ ਦੇਣ ਹਿਤ ਪਧਾਰੇ। ਸੂਬਾ ਜੀ ਦਾ ਆਗ੍ਰਹਿ ਸੀ ਕਿ ਉਨ੍ਹਾਂ ਦਾ ਗ੍ਰਹਿ ਜ਼ਰੂਰ ਪਵਿੱਤਰ ਕੀਤਾ ਜਾਏ।

ਘਰ ਗਿਆਂ, ਗੱਦੀ ਉਤੇ ਬੈਠੇ ਬਜ਼ੁਰਗ ਸ੍ਰੀ ਬੇਲੀ ਰਾਮ ਜੀ (ਉਮਰ 92 ਜਾਂ ਇਸ ਤੋਂ ਉੱਪਰ ਦੇ) ਨੂੰ ਦਰਸ਼ਨ ਦਿੱਤਾ। ਸੱਚੇ ਪਾਤਸ਼ਾਹ ਜੀ ਕੁਰਸੀ ਤੇ ਸ਼ਸ਼ੋਭਤ ਹੋਏ, ਸੁੱਚੀ ਚੱਦਰ ਵਿਛੀ ਉਤੇ। ਬਾਲ, ਬੱਚੇ, ਇਸਤਰੀਆਂ ਆ ਕੇ ਮੱਥਾ ਟੇਕਿਆ। ਬਜ਼ੁਰਗ ਨੂੰ ਬਹੁਤ ਉੱਚਾ ਸੁਣਦਾ ਸੀ। ਸਤਿਗੁਰੂ ਜੀ ਨੇ ਕਾਫੀ ਉੱਚਿਆਂ ਬੋਲ ਕੇ ਸੁਖ ਆਨੰਦ ਪੁੱਛੀ। ਸਤਿਗੁਰੂ ਜੀ ਨੂੰ 101/- ਮੱਥਾ ਟੇਕ ਕੇ, ਬਾਬਾ ਜੀ ਆਲੇ-ਦੁਆਲੇ ਨਜ਼ਰ ਫੇਰਨ ਲੱਗੇ, ਜਿਵੇਂ ਕੁਝ ਤਲਾਸ਼ ਕਰਦੇ ਹੋਣ। "ਸੰਗਤ ਕਿਥੇ ਹੈ?" ਬਜ਼ੁਰਗ ਨੇ ਪੁੱਛਿਆ।

ਵਡੇ ਲੜਕੇ ਨੇ ਦੱਸਿਆ ਕਿ ਅਜੇ ਪਰਸੋਂ ਹੀ ਇਨ੍ਹਾਂ ਨੂੰ ਸੁਪਨਾ ਆਇਆ ਸੀ ਕਿ ਸਤਿਗੁਰੂ ਜੀ ਆਏ ਹਨ ਅਤੇ ਨਾਲ ਬਹੁਤ ਸਾਰੀ ਸੰਗਤ ਵੀ ਆਈ ਹੈ ਇਨ੍ਹਾਂ ਦੇ ਘਰ। ਇਸ ਕਰਕੇ ਇਧਰ ਓਧਰ ਸੰਗਤ ਨੂੰ ਵੇਖਦੇ ਹਨ।

ਸ੍ਰੀ ਸਤਿਗੁਰੂ ਜੀ 5-7 ਮਿੰਟ ਬਾਅਦ ਉਠਣ ਲਗੇ ਤਾਂ ਸ੍ਰੀ ਬੇਲੀ ਰਾਮ ਜੀ, ਜਿਨ੍ਹਾਂ ਦੇ ਸਿਰ ਤੇ ਕੁੱਲੇ ਤੇ ਸ਼ਮਲੇਦਾਰ ਪਗੜੀ ਤੇ ਗਲ ਵਿਚ ਖੁੱਲ੍ਹਾ ਚਿੱਟਾ ਚੋਗਾ ਸੀ, ਬੋਲੇ : ਇਹ ਕੀ ? ਏਨੇ ਮਿੰਟਾਂ ਨਾਲ ਤਾਂ ਸਰਨਾ ਨਹੀਂ, ਸਾਨੂੰ ਤਾਂ ਅੱਧਾ ਪੌਣਾ ਘੰਟਾ ਜ਼ਰੂਰ ਦਰਸ਼ਨ ਦਿਓ।

ਏਨੇ ਨੂੰ ਸੂਬਾ ਜੀ ਦਾ ਵੱਡਾ ਲੜਕਾ ਮਨਮੋਹਣ ਸਿੰਘ ਸਕੂਟਰ ਤੇ ਆ ਗਿਆ ਕਿ ਸਤਿਗੁਰੂ ਜੀ ਨੇ ਸੰਗੀਤ ਸਭਾ ਦੇ ਉਦਘਾਟਨ ਵਜੋਂ ਮੰਚ ਉਤੇ ਦੀਪਕ ਜਲਾਣਾ ਹੈ ਜਲਦੀ ਨਾਲ ਚੱਲਿਆ ਜਾਇ।

ਜਿਸ ਸਭਾ ਨੇ ਸ਼ਾਮੀਂ 6 ਵਜੇ ਆਰੰਭ ਹੋਣਾ ਸੀ ਉਹਨੂੰ ਸ਼ੁਰੂ ਹੁੰਦਿਆਂ ਰਾਤ ਦੇ 8 ਵਜ ਗਏ।

## ਸਭਾ ਭਵਨ ਵਿਚ ਸਰਸਵਤੀ ਪੂਜਨ

ਵਿਸ਼ਾਲ ਮੰਡਪ, ਟਿਕਟਾਂ ਤੇ ਜੁੜੀ 2-2.50 ਹਜ਼ਾਰ ਦੀ ਹਾਜ਼ਰੀ, ਉੱਚਾ ਮੰਚ,

ਬੈਠਣ ਨੂੰ ਦਰੀਆਂ ਗਲੀਚੇ। ਦਰਸ਼ਕਾਂ ਵਲੋਂ ਸੱਜੇ ਹੱਥ, ਮੰਚ ਉਤੇ ਦੇਵੀ ਸਰਸਵਤੀ ਤੇ ਪੰ: ਸ਼ੰਕਰ ਰਾਓ ਜੀ ਦੀ ਮੂਰਤੀ। ਵਾਦਕਾਂ ਦੇ ਖੱਬੇ ਹੱਥ, ਸ੍ਰੀ ਸਤਿਗੁਰੂ ਜੀ ਅਤੇ ਪੰ: ਕ੍ਰਿਸ਼ਨਾ ਰਾਓ ਸ਼ੰਕਰ ਲਈ ਉੱਚਾ ਮੰਚ, ਗੋਲ ਤਕੀਆਂ ਵਾਲਾ। ਰੋਸ਼ਨੀ ਸਮੇਂ ਸ੍ਰੀ ਸਤਿਗੁਰੂ ਜੀ ਦੀ ਮੰਚ ਉਤੇ ਆਮਦ ਅਤੇ ਪੰ: ਕ੍ਰਿਸ਼ਨਾ ਰਾਓ ਨੇ ਹਾਰ ਪਹਿਨਾ ਕੇ ਮੰਚ ਉਤੇ ਬੈਠਣ ਦੀ ਬੇਨਤੀ ਕੀਤੀ। ਸ੍ਰੀ ਸਤਿਗੁਰੂ ਜੀ ਨੇ ਪੰਡਿਤ ਜੀ ਨੂੰ ਕੋਲ ਬੈਠਾਇਆ।

ਫਿਰ ਸੰਮੇਲਨ ਪ੍ਰਬੰਧਕਾਂ ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਬਾਕਾਇਦਾ ਅਨਾਊਂਸਮੈਂਟ ਨਾਲ ਬੇਨਤੀ ਕੀਤੀ ਗਈ ਕਿ ਆਪ ਦੀਪਕ ਜਲਾਉਣ। ਇਕ ਸਿੰਘ ਦੇਸੀ ਘਿਉ ਦਾ ਗਿਲਾਸ ਲੈ ਹਾਜ਼ਰ ਖੜੋਤਾ ਸੀ। ਪੰ: ਜੀ ਦੇ ਸਪੁੱਤ੍ਰ ਸ਼੍ਰੀ ਸ੍ਰੀਕਾਂਤ ਨੇ ਤੀਲੀ ਬਾਲ ਕੇ ਦਿੱਤੀ। ਸ੍ਰੀ ਸਤਿਗੁਰੂ ਜੀ 3-4 ਬੱਤੀਆਂ ਦੀ ਜੋਤ ਜਗਾਈ। ਏਥੇ ਮੰਚ ਉਤੇ ਸੱਤ ਸੁਰਾਂ ਦੀਆਂ ਪ੍ਰਤੀਕ ਸੱਤ ਲੜਕੀਆਂ ਨੇ ਸਰਸਵਤੀ ਮੰਗਲ ਗਾਇਨ ਸ਼ੁਰੂ ਕੀਤਾ। ਲੜਕੀਆਂ ਨੇ ਮਧੁਰ ਸੁਰਾਂ ਵਿਚ ਤੇ ਕਈ ਰਾਗ-ਤਾਲਾਂ ਵਿਚ ਗੁੰਥਿਤ ਮੰਗਲਾਚਰਨ ਕੀਤਾ।

ਪਹਿਲੀ ਆਈਟਮ ਉਸਤਾਦ ਅੱਲਾ ਰੱਖਾ ਦਾ ਸੋਲੋ ਤਬਲਾਵਾਦਨ ਹੀ ਸੀ। ਭਰਵਾਂ, ਤਕੜੇ ਜੁੱਸੇ ਵਾਲਾ ਸ੍ਰੀ ਅੱਲਾ ਰੱਖਾ ਮੁਸਕਰਾਂਦਾ ਹੋਇਆ ਸ੍ਰੀ ਸਤਿਗੁਰੂ ਜੀ ਤੇ ਪੰਡਿਤ ਜੀ ਨੂੰ ਹੱਥ ਜੋੜ ਨਮਸਕਾਰ ਕਰ ਮੰਚ ਉਪਰ ਆ ਬੈਠਾ। ਤਬਲਾ ਸ਼ੁਰੂ ਹੋ ਗਿਆ। ਵਿਚ ਵਿਚ 'ਗੁਰੂ ਮਹਾਰਾਜ' ਜੀ ਨੂੰ ਸੰਬੋਧਨ ਕਰ ਕੇ ਆਪਣੀਆਂ ਵਿਸ਼ੇਸ਼ ਗਤਾਂ ਵਲ ਧਿਆਨ ਦੁਆਉਂਦਾ ਸਤਿਗੁਰੂ ਜੀ ਵੱਨੀਉਂ ਪ੍ਰਸ਼ੰਸਾ ਹਾਸਲ ਕਰਦਾ ਰਿਹਾ।

ਅੱਧਾ ਘੰਟਾ ਉਸਤਾਦ ਨੇ ਉਹ ਤਬਲਾ ਵਜਾਇਆ ਕਿ ਲੋਕ ਹੈਰਾਨ ਤਬਲਾ ਇੰਜ ਵੀ ਵੱਜ ਸਕਦਾ ਹੈ।

## ਪੰ: ਰਵੀ ਸ਼ੰਕਰ

ਫਿਰ ਪੰ: ਰਵੀ ਸ਼ੰਕਰ ਦੀ ਵਾਰੀ ਆਈ। ਉਹਨਾਂ ਪਰਦਾ ਉੱਠਦਿਆਂ ਹੀ ਸ੍ਰੀ ਸਤਿਗੁਰੂ ਜੀ ਅਤੇ ਪੰਡਿਤ ਜੀ ਨੂੰ ਸਾਦਰ ਨਮਸਕਾਰ ਕੀਤਾ। ਫਿਰ ਸਿਤਾਰ ਸੁਰ ਕਰਨੀ ਸ਼ੁਰੂ ਕੀਤੀ। ਉਪ੍ਰੰਤ ਫਿਰ ਆਗਿਆ ਲਈ ਵਜਾਣ ਦੀ ਅਤੇ 9 ਤੋਂ 11 ਵਜੇ ਤਕ ਰਾਗ ਬਿਹਾਗ ਬੜੇ ਚੈਰ ਅਤੇ ਸੁਰ ਨਾਲ ਵਜਾਇਆ।

ਸਤਿਗੁਰੂ ਜੀ ਵਿਸ਼ੇਸ਼ ਸੁਰ-ਵਿਅੰਜਨਾਂ ਤੇ ਦਾਦ ਦਿੰਦੇ ਰਹੇ। ਤਿਹਾਈਆਂ, ਖਾਸ ਕਰ ਟੁਕੜੇ ਅਤੇ ਮਨੋਰਮ ਸੁਰ ਲਗਾਉ ਸ੍ਰੀ ਸਤਿਗੁਰੂ ਜੀ ਦੀ ਦਿਲਚਸਪੀ ਲੈ ਰਹੇ ਸਨ।

ਪੰ: ਰਵੀ ਸ਼ੰਕਰ ਹੁਰਾਂ ਇਕ ਪਾਸੇ ਸਰੋਤਿਆਂ ਵਿਚ ਫੁਸਫੁਸਾਹਟ ਅਤੇ ਰੌਲਾ ਸੁਣਿਆ ਤਾਂ ਵਿਅੱਗਰਤਾ ਨਾਲ ਝਾਕੇ। ਮਾਹੌਲ ਵਿਚ ਔਰੰਗਾਬਾਦ ਵਾਲੀ ਖਾਮੋਸ਼ੀ ਨਹੀਂ ਸੀ, ਇਲਾਕੇ ਦਾ ਫ਼ਰਕ ਵੀ ਹੋ ਸਕਦਾ ਹੈ ਕਿ ਉਹ ਲੋਕ ਜ਼ਿਆਦਾ ਸੂਝਵਾਨ ਹੋਣ। ਪਰ ਇਸ ਪੰਡਾਲ ਜੋਗ ਹਾਜ਼ਰੀ ਵਿਚ ਪੰਡਿਤ ਜੀ ਦੇ ਵਜਾਣ ਵਿਚ ਕੋਈ

ਕਸਰ ਨਹੀਂ ਸੀ। ਆਲਾਪ, ਜੋੜ, ਝਾਲਾ, ਮੁਰਕੀਆਂ ਆਦਿ ਨਾਲ ਐਨ ਸਿਖਰ ਤੇ ਆਪ ਹੀ ਮਧਿਆਂਤਰ ਦਾ ਐਲਾਨ ਕਰ ਦਿੱਤਾ।

ਉਠ ਕੇ ਸਤਿਗੁਰੂ ਜੀ ਨੇ ਵਿਸ਼ੇਸ਼ ਕਰ ਪੰਡਿਤ ਰਵੀ ਸ਼ੰਕਰ ਦੇ ਵਾਦਨ ਦੀ ਪ੍ਰਸ਼ੰਸਾ ਕੀਤੀ। ਪੰਡਿਤ ਜੀ ਨੇ ਉੱਤਰ ਵਿਚ ਕਿਹਾ : ਆਪਨੇ ਬਹੁਤ ਕ੍ਰਿਪਾ ਕੀ। ਮੇਰਾ ਸੌਭਾਗਿਅ ਹੈ ਕਿ ਆਪ ਨੇ ਮੁਝੇ ਸੁਨਾ। ਆਪ ਜੀ ਕੀ ਆਸ਼ੀਰਵਾਦ ਹੈ।

ਸਤਿਗੁਰੂ ਜੀ ਨੇ ਸਵੇਰੇ ਆਸਾ ਦੀ ਵਾਰ ਸਮੇਂ ਉਠਣਾ ਦੱਸ ਕੇ ਇਸ ਸਮੇਂ ਜਾਣ ਲਈ ਕਿਹਾ।

ਜਾਂਦੇ ਜਾਂਦੇ ਸਤਿਗੁਰੂ ਜੀ ਨੇ ਪੰ: ਜੀ ਨੂੰ ਕਿਹਾ : ਆਪ ਨੇ 11 ਮਾਤਰਾਂ ਬਹੁਤ ਅੱਛੀ ਤਰਹ ਬਜਾਈਂ। ਮੈਂ ਭੀ ਚਾਹੂੰਗਾ ਕਭੀ ਆਏਂ ਬੱਚੋਂ ਸੇ ਆਪ ਕੋ ਪੌਨੇ ਪੰਦਰਹ ਮਾਤਰਾ ਸੁਨਵਾਊਂ।

ਉਸਤਾਦ ਅੱਲਾ ਰੱਖਾ ਦੇ ਲੜਕੇ ਜ਼ਾਕਿਰ ਹੁਸੈਨ ਤੋਂ ਪਤਾ ਲੱਗਾ ਕਿ ਪੰ: ਜੀ ਸ੍ਰੀ ਸਤਿਗੁਰੂ ਜੀ ਨੂੰ ਸ਼ਾਸਤਰੀ ਸੰਗੀਤ ਦਾ ਉੱਧਾਰਕ ਅਤੇ ਪ੍ਰਚਾਰਕ ਮੰਨਦੇ ਹਨ।

ਸਤਿਗੁਰੂ ਜੀ ਰਾਤੀਂ 12 ਵਜੇ ਤੋਂ ਪਿਛੋਂ ਹੀ ਡੇਰੇ ਆ ਕੇ ਬਿਰਾਜੇ।

## 11 ਜਨਵਰੀ 1981, ਐਤਵਾਰ
## ਗਵਾਲੀਅਰ—ਆਗਰਾ—ਦਿੱਲੀ

**ਪ੍ਰਸਥਾਨ**

ਅੰਮ੍ਰਿਤ ਵੇਲੇ ਸ੍ਰੀ ਨਾਰਾਇਣ ਸਵਾਮੀ ਮੰਦਰ ਵਿਚ, ਜੋ ਕਿ ਸੂਬਾ ਰਤਨ ਸਿੰਘ-ਭਰਾਵਾਂ ਦੇ ਘਰਾਂ ਦੇ ਲਾਗੇ ਹੀ ਸੀ, ਆਸਾ ਦੀ ਵਾਰ ਦਾ ਕੀਰਤਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੋਇਆ। ਤਕੜੀ ਰੌਣਕ ਸੀ ਸਵੇਰੇ ਹੀ ਮੰਦਰ ਵਿਚ ਕੁਝ ਹਿੰਦੂ ਪਰਿਵਾਰ ਵੀ ਆਏ-ਭੋਗ 7 ਵਜੇ ਪੈ ਗਿਆ।

ਦੇਖੋ ਕਰਨ ਵਾਲਾ ਏਨਾ ਹੀ ਕੰਮ ਸੀ ਜੁ ਕਰ ਲਿਆ ਗਿਆ ਸੀ। ਅਸਲ ਵਿਚ ਦੀਨ ਦਿਆਲ ਦੇਖੋ ਕੇਵਲ ਪੰ: ਰਵੀ ਸ਼ੰਕਰ ਨੂੰ ਹੀ ਸੁਣਨ ਆਏ ਸਨ। ਹੁਣ ਅਸਾਂ ਜਾਣਾ ਹੀ ਜਾਣਾ ਸੀ। ਸਤਿਗੁਰੂ ਜੀ ਮੰਦਰ ਤੋਂ ਉਠ ਡੇਰੇ ਜਾ, 7.30 ਕਾਰ ਦੁਆਰਾ ਆਗਰੇ ਨੂੰ ਚੱਲ ਪਏ। ਮੈਨੂੰ ਸੁਨੇਹਾ ਮਿਲਿਆ : ਮੈਂ ਸ: ਜੰਗ ਬਹਾਦਰ ਸਿੰਘ ਦੀ ਕਾਰ ਤੇ ਰਾਗਿਆਂ ਨਾਲ ਆ ਜਾਵਾਂ। ਮੇਰੀ ਥਾਂ ਤੇ ਹਰਭਜਨ ਸਿੰਘ ਨੂੰ ਮਾਣ ਦੇਣਾ ਸੀ।

ਅੱਜ ਦਾ ਲੰਗਰ ਕਾਫ਼ੀ ਸਵਾਦਿਸ਼ਟ ਸੀ। ਕੜਾਹ ਪ੍ਰਸ਼ਾਦ, ਪੂਰੀਆਂ, ਛੋਲੇ, ਸਬਜ਼ੀ ਆਦਿ। ਸੂਬਾ ਜੀ ਦੇ ਛੋਟੇ ਭਾਈ ਸੰਤ ਹਰਨੇਕ ਸਿੰਘ ਵਲੋਂ ਹੀ ਸਾਰੀ ਸੰਗਤ ਲੰਗਰ ਛਕ ਕੇ ਘਰੋ ਘਰੀ ਗਈ। ਅਸੀਂ ਭੀ ਮਸਾਂ 8.30 ਵਜੇ ਹੀ ਵਾਪਸ ਆਗਰੇ ਨੂੰ ਚਲ ਸਕੇ।

**ਆਗਰੇ ਵਿਖੇ ਦਰਸ਼ਨ**

ਸ੍ਰੀ ਸਤਿਗੁਰੂ ਜੀ ਦਾ ਲੰਗਰ ਆਗਰੇ ਵਿਖੇ ਸ੍ਰੀ ਬੀ. ਐਸ. ਏ. ਬਲਦੇਵ ਸਿੰਘ

ਹੁਰਾਂ ਵਲ ਸੀ। ਸ੍ਰੀ ਗੁਰਦੇਵ ਸਿੰਘ, ਮੋਹਣ ਸਿੰਘ ਅਤੇ ਸੁਖਦੇਵ ਸਿੰਘ ਹੁਰੀਂ ਗਵਾਲੀਅਰ ਤੋਂ ਰੇਲ ਦੇ ਟਿਕਟ ਲੈ ਕੇ ਦਿੱਲੀ ਨੂੰ ਹੋ ਪਏ। ਅਸੀਂ ਬਾਕੀ ਦੇ (ਰਾਗੀ ਸਿੰਘ ਅਤੇ ਸੇਵਕ) ਸ. ਜੰਗ ਬਹਾਦਰ ਸਿੰਘ ਦੀ ਕਾਰ ਤੇ ਸਵਾਰੀ ਕਰ ਲਈ। 10 ਵਜੇ ਅਸੀਂ ਵੀ ਆਗਰੇ ਪਹੁੰਚ ਗਏ।

ਅੱਜ ਰਾਹ ਵਿਚ ਬੜੀ ਤਕੜੀ ਚੈਕਿੰਗ ਸੀ। ਦਿੱਲੀਓਂ ਹਦਾਇਤ ਸੀ ਕਿ ਕਿਸੇ ਨੂੰ ਵੀ ਬਖਸ਼ਿਆ ਨਾ ਜਾਵੇ। ਸਾਡੇ ਜਾਣ ਤੋਂ ਦੀਨ ਦਿਆਲ ਜੀ ਅੱਧਾ ਘੰਟਾ ਹੀ ਪਹਿਲਾਂ ਪਹੁੰਚੇ ਸਨ।

ਸਾਡੇ ਜਾਂਦਿਆਂ ਨੂੰ ਸਤਿਗੁਰੂ ਜੀ ਨੇ ਏਥੇ ਦੇ ਕੁਝ ਸਿੰਘ ਬੁਲਾਏ ਹੋਏ ਸਨ, ਜਿਨ੍ਹਾਂ ਦਾ ਆਪੋ ਵਿਚ ਕੁਛ ਤਣਾਓ ਸੀ।

ਬਾਹਰਲੇ ਹਾਲ ਵਿਚ ਸਫੈਦ ਵਿਛਾਈ ਉਤੇ ਹੋਰ ਵੀ ਦਰਸ਼ਨ ਕਰਨ ਹਿਤ ਬੈਠੇ ਹੋਏ ਸਨ। ਦਿੱਲੀਓਂ ਸੰਤ ਰਤਨ ਸਿੰਘ ਚਾਨਾ ਤੇ ਇਨ੍ਹਾਂ ਦਾ ਵੱਡਾ ਲੜਕਾ ਸ. ਬਲਦੇਵ ਸਿੰਘ ਵੀ ਆਏ ਹੋਏ ਸਨ।

### ਤਿੰਨ ਗੱਲਾਂ

ਜਦੋਂ ਸ੍ਰੀ ਸਤਿਗੁਰੂ ਜੀ ਨੇ ਪ੍ਰਸ਼ਾਦ ਛਕ ਲਿਆ ਤਾਂ ਮੈਨੂੰ ਆਪਣੇ ਅੰਦਰ ਬੁਲਾ ਲਿਆ। ਆਪ ਜੀ ਇਕ ਚਰਨ ਮੰਜੇ 'ਤੇ ਧਰੀ, ਦੂਜਾ ਧਰਤੀ ਉਤੇ ਰਖੇ ਸਲੀਪਰਾਂ ਤੇ ਰਖ, ਕੇਸਾਂ ਨੂੰ ਗਰਮ ਪੱਖੇ ਦੀ ਹਵਾ ਲੁਆ ਰਹੇ ਸਨ, ਆਪ ਜੀ ਮੈਨੂੰ ਦਾਖ਼ਲ ਹੁੰਦਿਆਂ ਕਹਿਣ ਲੱਗੇ : ਏਥੇ ਬੂਹੇ ਕੋਲ ਹੀ ਪਿੱਛੇ ਕਪੜੇ ਤੇ ਪੈਰ ਰਖ ਕੇ ਖਲੋਵੇਂ, ਫ਼ਰਸ਼ ਬੜਾ ਠੰਢਾ ਹੈ।

ਅਤੇ ਸਤਿਗੁਰੂ ਜੀ ਨੇ ਆਖਿਆ : ਤੈਨੂੰ ਤਿੰਨੇ ਗੱਲਾਂ ਦਸਣੀਆਂ ਹਨ। ਪਹਿਲੀ ਇਹ ਕਿ ਕਾਰ ਦੁਆਰਾ ਸਫ਼ਰ ਦੌਰਾਨ ਪੌਣੀਆਂ ਗਿਆਰਾਂ ਮਾਤਰਾਂ ਤੇ ਰਾਗ ਪੂਰਵਾ ਵਿਚ ਇਕ ਬੰਦਸ਼ ਬਣਾਈ ਹੈ। ਹਰਭਜਨ ਨੂੰ ਨਾਲ ਲਿਆ ਸੀ ਕਿ ਉਸ ਦੀ ਨੋਟੇਸ਼ਨ ਸਹੀ ਹੋ ਸਕੇ। ਇਹਦੀ ਲੋੜ ਇਸ ਕਾਰਨ ਪਈ ਕਿ ਜਦੋਂ ਅਸਾਂ ਬੰਬਈ ਜਾਣਾ ਹੈ, ਚੌਰਸੀਏ (ਬੰਸਰੀਵਾਦਕ ਸ੍ਰੀ ਹਰੀ ਪ੍ਰਸਾਦ) ਨੂੰ ਮਿਲੀਏ। ਜੇ ਲੋੜ ਪਈ ਤਾਂ ਉਸ ਨੂੰ ਇਹ ਚੀਜ਼ ਸਿਖਾਣੀ ਹੈ।

ਦੂਜੀ ਗੱਲ ਇਹ ਕਿ ਬਲਦੇਵ ਸਿੰਘ 35-A ਵਾਲਿਆਂ ਦੇ ਦੋਹਾਂ ਲੜਕਿਆਂ ਲਈ ਦਿੱਲੀ ਵਾਲਿਆਂ ਨੂੰ ਬੁਲਾਇਆ ਹੈ। ਇਨ੍ਹਾਂ ਨੂੰ ਲੜਕਿਆਂ ਦੀ ਸ਼ਾਦੀ ਲਈ ਫੇਰ ਕਹਿਣਾ ਹੈ।

ਤੀਜੀ ਗੱਲ, ਇਕ ਸਿੰਘ ਦੇ ਸੰਬੰਧਾਂ ਨੂੰ ਦੂਜੇ ਨਾਲੋਂ ਤੋੜਨ ਦੇ ਕਾਰਨ ਨੂੰ ਪੜਤਾਲਣਾ ਹੈ। ਪਹਿਲੀਆਂ ਦੋ ਕਰ ਲਈਆਂ ਹਨ ਅਤੇ ਇਹੋ ਗੱਲ ਅਜੇ ਬਾਕੀ ਹੈ।

ਇਸ ਸੰਖੇਪ ਜਿਹੀ ਗੱਲਬਾਤ ਪਿਛੋਂ ਸਤਿਗੁਰੂ ਜੀ ਆਪਣੇ ਟਰੰਕ 'ਚੋਂ ਕਢਾਇਆ ਹਲਕਾ ਜਿਹਾ ਲੋਫ਼ ਉਪਰ ਲੈ ਕੇ ਬਿਰਾਜ ਗਏ।

ਅਸਾਂ ਆਪ ਦੇ ਉਠਣ ਤਕ ਤਿਆਰੀ ਕਰ ਲਈ ਤੇ ਇਹੋ ਵੱਡਾ ਟਰੰਕ ਲੈ ਕੇ ਦਿੱਲੀ ਨੂੰ ਚਲ ਪਏ।

## ਡਾਕਾ ਕਿਵੇਂ ਪੈਂਦਾ ਏ

ਆਗਰੇ ਦੀਆਂ ਦੋ ਗੱਲਾਂ ਨੋਟ ਕਰਨਯੋਗ ਹਨ। ਜਦੋਂ ਅਸੀਂ ਸ. ਬਲਦੇਵ ਸਿੰਘ ਦੀ ਬੀ. ਐਸ. ਏ. ਫੈਕਟਰੀ ਕਾਨਪੁਰ ਰੋਡ ਤੇ ਨਵਲ ਨਗਰ ਵਿਖੇ ਗਏ, ਸਾਨੂੰ ਏਥੋਂ ਦਾ 'ਅਮਰ ਉਜਾਲਾ' ਨਾਂ ਦਾ ਦੈਨਿਕ ਵਿਖਾਇਆ ਗਿਆ। ਇਸ ਵਿਚ ਬੀਤੀ ਸ਼ਾਮੀਂ 4.15 ਵਜੇ ਚਲੀ ਤੇ 5.05 ਵਜੇ ਮੋਰੀਨਾ ਨੇੜੇ ਲੁੱਟੀ ਗਈ ਇਕ ਬੱਸ ਦੀ ਖ਼ਬਰ ਸੀ। ਇਸ ਵਿਚ ਸਤਿਗੁਰੂ ਜੀ ਦਾ ਇਕ ਲਾਂਗਰੀ ਸੰਤ ਸਰਬਜੀਤ ਸਿੰਘ ਵੀ ਸਫਰ ਕਰ ਰਿਹਾ ਸੀ। ਡਾਕੂਆਂ ਉਸ ਨੂੰ ਵੀ ਲੁੱਟ ਲਿਆ। 500/- ਨਕਦ, ਘੜੀ, ਕੰਬਲ, ਗਲ ਦੇ ਕਪੜੇ। ਗੱਲ ਕੀ ਤੇੜ ਉਤੇ ਦੇ ਕਪੜਿਆਂ ਤੋਂ ਬਿਨਾ ਉਸ ਤੋਂ ਹੋਰ ਸਭ ਕੁਝ ਖੋਹ ਲਿਆ ਸੀ।

ਛੇ ਡਾਕੂ ਜਬਰਨ ਮੋਰੀਨਾ ਤੋਂ ਹੀ ਬੱਸ ਤੇ ਚੜ੍ਹ ਗਏ। ਦੂਹਾਂ ਨੇ ਡਰਾਈਵਰ ਨੂੰ ਜਾ ਘੇਰਿਆ। ਦੋਹਾਂ ਨੇ ਲਾਂਘਾ ਰੋਕ ਲਿਆ ਅਤੇ ਦੋ ਜਣੇ ਲੋਕਾਂ ਦੀਆਂ ਜੇਬਾਂ, ਅੱਗਾ-ਪਿੱਛਾ ਅਤੇ ਸਾਮਾਨ ਫਰੋਲਣ ਲਗ ਪਏ। ਬ੍ਰੀਫਕੇਸ ਤਾਂ ਅਣਖੋਲ੍ਹੇ ਹੀ ਲੈ ਗਏ। ਖ਼ਬਰਾਂ ਅਨੁਸਾਰ ਏਸੇ ਬੱਸ ਵਿਚੋਂ ਡੇਢ ਲੱਖ ਰੁਪੈਆ ਲੁੱਟ ਕੇ ਤੀਰ ਹੋ ਗਏ।

ਬੇਬਸ ਸਵਾਰੀਆਂ ਨੇ ਥਾਣੇ ਰੀਪੋਰਟ ਲਿਖਾ ਕੇ ਆਗਰੇ ਆ ਉਤਾਰਾ ਕੀਤਾ। ਘਰੋਂ ਘਰੀ ਕੋਈ ਕਿਵੇਂ ਪਹੁੰਚਿਆ ਕਿਹਾ ਨਹੀਂ ਜਾ ਸਕਦਾ। ਰਾਤੀਂ ਉਤਰ ਕੇ ਸਰਬਜੀਤ ਸਿੰਘ ਨੂੰ 20.22 ਵਜੇ ਕੋਈ ਨਾਮਧਾਰੀ ਮਿਲ ਪਿਆ, ਉਸ ਨੇ 5/- ਦੇ ਕੇ ਮੰਜ਼ਲ ਤੇ ਪਹੁੰਚਣ ਵਿਚ ਸਹਾਇਤਾ ਕੀਤੀ।

ਸਤਿਗੁਰੂ ਜੀ ਨੇ ਬਲਦੇਵ ਸਿੰਘ ਹਜ਼ੂਰੀ ਲਾਂਗਰੀ ਨੂੰ ਪੁੱਛਿਆ ਸੀ ਕਿ ਏਨੇ ਪੈਸੇ ਸਰਬਜੀਤ ਨੇ ਕਾਂਹਨੂੰ ਆਪਣੇ ਕੋਲ ਰੱਖਣੇ ਸਨ? ਬਲਦੇਵ ਸਿੰਘ ਨੇ ਦੱਸਿਆ ਕਿ ਘਰ ਵਾਸਤੇ ਸਟੀਲ ਦੇ ਬਰਤਨ ਖਰੀਦਣ ਲਈ ਪੈਸੇ ਲਿਆਇਆ ਹੋਇਆ ਸੀ।

ਸਤਿਗੁਰੂ ਜੀ : ਜੇ ਲਿਆਇਆ ਹੀ ਸੀ ਤਾਂ ਪੁਰਬੇ ਨੂੰ ਜਮ੍ਹਾਂ ਕਰਵਾ ਦਿੰਦਾ।

ਬਲਦੇਵ ਸਿੰਘ : ਨਾ ਕਰਾਉਣ ਦੀ ਸਜ਼ਾ ਹੀ ਮਿਲੀ ਹੈ ਦੀਨ ਦਿਆਲ। ਪਰ ਕਿਸੇ ਨੂੰ ਕੀ ਪਤਾ ਹੈ ਕਿ ਬੱਸ ਵਿਚ ਲੁੱਟੇ ਜਾਣਾ ਹੈ।

## ਦਿੱਲੀ ਪਹੁੰਚ ਗਏ

ਅਸੀਂ 1.30 ਵਜੇ ਦੁਪਹਿਰ ਦੇ ਸ. ਜੰਗ ਬਹਾਦਰ ਸਿੰਘ ਦੀ ਗੱਡੀ ਵਿਚ ਬੈਠੇ ਹੋਏ 5.30 ਵਜੇ ਸ਼ਾਮੀ ਦਿੱਲੀ ਪਹੁੰਚੇ, ਸੰਤ ਕਿਰਪਾਲ ਸਿੰਘ ਭੰਬਰ ਨੂੰ ਪੂਸਾ ਰੋਡ ਕੋਠੀ ਅਤੇ ਮੈਨੂੰ ਮੇਰੇ ਘਰ ਉਤਾਰ ਕੇ ਜੰਗ ਬਹਾਦਰ ਸਿੰਘ ਆਪਣੇ ਘਰ ਵਲ ਹੋ ਗਿਆ।

## ਇਕਨਾਮਿਕ ਟਾਈਮਜ਼, ਬੰਬਈ

ਅੱਜ ਦੇ ਇਕਨਾਮਿਕ ਟਾਈਮਜ਼, ਬੰਬਈ, ਜਨਵਰੀ 11, 1981 ਵਿਚ ਪੇਜ 3 ਤੇ

ਔਰੰਗਾਬਾਦ ਸੰਗੀਤ ਸੰਮੇਲਨ ਨੂੰ ਯਾਦ ਕਰਵਾਇਆ ਹੈ। ਇਸ ਵਿਚ ਸ੍ਰੀ ਗੁਰਦੇਵ ਸ਼ਰਨ ਵਲੋਂ ਸਤਿਗੁਰੂ ਜੀ ਨਾਲ ਇਕ ਇੰਟਰਵੀਊ ਛਪਿਆ ਹੈ। ਪਾਠਕਾਂ ਦੇ ਲਾਭ ਲਈ ਮੈਂ ਉਸ ਕਟਿੰਗ ਨੂੰ ਨਾਲ ਹੀ ਦੇ ਰਿਹਾ ਹਾਂ।

## THE NAMDHARI 'ELAN' TO MUSICAL RENAISSANCE

Meeting Sadguru Jagjit Singh ji Maharaj, the spiritual head of the Namdhari Sikhs, was an unforgettable experience. The opportunity to be in his company came my way many times during my weeklong visit to Aurangabad to attend the mammoth sangeet sammelan organised by him in the third week of December.

His Holiness is now 60. (He looks rather old for his age, though.) A marvellous personality in immediately white attire and natural flowing beard, he seemed to me to be the living symbol of his faith in the sikh guru pranpara, and the Holy Granth. He is tall and lanky and his expression grave : but when he welcomes you, there is a benign smile—the kind of expression that is at once eloquent of humility inspired by an intense to serve his community—and the humanity at large.

Q : Your Holiness, history books refer to the crucial role played by the Sikhs in India's freedom struggle. But to us, in this part of this country, not much is known about the Namdhari Sikhs.

A : Sadguru Ram Singh was the pioneer of the Namdhari national movement. Following in the footsteps of the great Ranjit Singh, he and his followers challenged the imperial might of the British rulers. Many of them suffered martyrdom, wl ile others underwent incarceration and even deportation. Do you know our entire community observed a total boycott of the Britishers till our motherland became free in 1947 ?

Q : How, then, did your martial community get so deeply involved in music ?

A: We are not "martial" in the strict sense of the term, though we are second to none in bravery, courage and fortitude when it comes to fighting for a national cause. Namdhari Sikhs, also known as Kukas, are mostly engaged in animal husbandry and farming, though there are many who have excelled in the fields of engineering, science, medicine and the humanities.

As for our involvement in music, it may surprise you to know that the first guru of the Sikhs, Nanak Devji, was a blue-blooded musician and the Holy Book, the Adi Granth (Granth Sahib) is the only religious book in which all the hymns, which we call Gurbani, are set to raga music. There is a rare picture of Guru Nanak with Bhai Mardana siting by his side, playing the rabab. The morning prayers in the numerous gurdwaras, scattered in remote hamlets and towns. begin with the notes of the raga Asa, while the kirtans at vesper-time are set to ragas like Yaman. We are true followers of Gurbani and our love of music comes from the Holy Granth. As many as six gurus of the parampara have inspired us to keep the singing tradition of Gurbani alive. It is a step forward to reach the goal of life—it is a ladder into God.

Q : Is your parampara a fatherson hierarchy ?

A : Not necessarily, though I succeeded my father, Sadguru Pratap Singh ji Maharaj, in 1959.

I would be grateful to know about your revered "guru".

Sadguru Partap Singh ji Maharaj was not only a valiant freedom-fighter but a noted performing musician, scholar and composer. His mastery over the dhrupad and dhamar styles of traditional singing was matched by his command of instrumental and percussion music. He was

held in high esteem by musical celebrities of his time and they always came to offer their musical seva at the spiritule centre at Bhaini Sahib, in Ludhiana district of Punjab.

Q. Your Holiness, your spiritual mission itself takes much of your time. How, then, are you able to manage the stupendous task of propagation of music among the people ?

A. Well, I owe so much to my father and guru. The compelling urge to perpetuate his musical mission makes it possible for me to do my bit in that direction also. A dedicated band of young Namdharis render me their valuable assistance in organising periodical sangeet sammelans in different parts of the country since 1973. The earlier six sammelans were held in Delhi, Bombay and Lucknow.

Q. When sammelans are mostly held with exorbitant admission rates, your events, with their free admission, respresent a landmark in the chequered history of traditional music.

A. The aim is to promote and propagate traditional music and bring it to the doorstep of the common man. Free admission is truly Indian tradition. It is like prasad offered in temples and free music is a spiritual prasad to the seeker.

Q. How do you manage the heavy financial commitments involved in such mammoth sammelans ?

A. Namdhari Sikhs number a little over a million. They are all a dedicated lot and equally involved in the propagation of traditional music. We have branches of the Namdhari Sangat in several places in India and abroad and they respond to the Sangat's call with the spontaneity of ardent devotees.

Q. What are other aspects of your musical mission ?

A. To encourage young talent, the Sangat sends selected

boys for professional grooming under great contemporary masters. There are several such gifted boys like Gurdev, Kiran Pal, Sukhvinder and Avtar having training from Amjad Ali, Vilayat Khan, Ravi Shankar, Kishan Maharaj, Shiv Kumar Sharma and others. Another batch of boys, like Baljit, receives guidance from me and other senior Namdharis like Bir Singh ji, my younger brother, and Harbhajan, in dhrupad-dhamar and also percussion music. The Sangat meets all expenses in this regard.

Q. Will you please tell me about the Sangat's work in other fields, if any, under your stewardship ?

A. In the field of social work, the Sangat organises mass marriages on a strictly economic basis, The community leads. others in the promotion of animal husbandry. Crossbreeding is strictly prohibted. Children are also encouraged to take to sports. By the way, Dilip Singh, my nephew and son of Bir Singh Ji, recently won the mini-national championship in the All-India Nehru Junior Hockey Tournaments.

It might also interest you to know, incidentally, that Namdhari Sikhs are strict vegetarians and teetotallers. They preach what they practise.

Q. Your sangeet sammelans do not seem to feature women artistes. How come ?...

A. The tenets of the parampara do not permit participation by women artistes. In other respects, as you will have seen, the sammelan is open to all artistes irrespective of caste, religion and discipline.

## 12 ਜਨਵਰੀ 1981, ਸੋਮਵਾਰ
## ਨਵੀਂ ਦਿੱਲੀ

ਅੱਜ ਲੋਹੜੀ ਦਾ ਦਿਹਾੜਾ ਹੈ।

ਕੱਲ੍ਹ ਦੀ ਇਤਲਾਹ ਮੁਤਾਬਕ, ਸਵੇਰੇ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਚ ਸਤਿਗੁਰਾਂ ਦੇ ਦਰਸ਼ਨ ਕਰਨ ਤੇ ਆਸਾ ਦੀ ਵਾਰ ਦਾ ਕੀਰਤਨ ਸੁਣਨ ਗਿਆ।

## ਗੁਰਦੇਵ ਸਿੰਘ ਸਰੋਦ ਤੋਂ

6-30 ਵਜੇ ਸਵੇਰੇ ਗੁਰਦੇਵ ਸਿੰਘ ਸਰੋਦ ਦੇ ਘਰ ਗਿਆ ਤਾਂ ਉਸ ਤੋਂ ਪਤਾ ਲਗਾ ਸਤਿਗੁਰੂ ਜੀ ਤਾਂ ਰਾਤੀਂ 6 ਵਜੇ ਦਿੱਲੀ ਪਹੁੰਚ ਗਏ ਸਨ। ਅਤੇ ਇਹ, ਇਹਨਾਂ ਪਾਸ ਰਾਤ 10 ਵਜੇ ਤਕ ਰਿਹਾ। ਹਰਭਜਨ ਸਿੰਘ ਵੀ ਨਾਲ ਹੀ ਸੀ। ਹਰਭਜਨ ਸਿੰਘ ਨੇ ਬੇਨਤੀ ਕਰ ਕੇ 300/- ਸਹਾਇਤਾ ਲੈ ਲਈ। ਇਸ ਮੀਟਿੰਗ ਵਿਚ ਉਸ ਨਵੀਂ ਰਚਨਾ ਨੂੰ ਵੀ ਦੁਹਰਾਇਆ ਗਿਆ ਜੁ ਗਵਾਲੀਅਰ ਤੋਂ ਆਗਰੇ ਵਲ ਆਉਂਦਿਆਂ ਤਿਆਰ ਕੀਤੀ ਗਈ ਸੀ।

ਗੁਰਦੇਵ ਸਿੰਘ ਨੇ ਦੱਸਿਆ : ਸਤਿਗੁਰੂ ਜੀ ਅੱਜ ਅੰਮ੍ਰਿਤ ਵੇਲੇ ਦੇ ਹੀ ਬਰੇਲੀ ਨੂੰ ਚਲੇ ਗਏ ਹਨ, ਰਾਤ ਨੂੰ ਕਿਸੇ ਵੀ ਸਮੇਂ ਦਿੱਲੀ ਦਰਸ਼ਨ ਦੇਣਗੇ। ਮਾਘੀ ਦਾ ਮੇਲਾ ਮੁਕਤਸਰ ਹੋਣਾ ਹੈ, ਸ਼ਾਇਦ ਰਾਤ ਨੂੰ ਹੀ ਮੁਕਤਸਰ ਨੂੰ ਮੁਹਾਰਾਂ ਮੁੜ ਪੈਣ।

ਲੋਹੜੀ ਦੇ ਨਾਲ ਹੀ ਅੱਜ ਗੁਰੂ ਗੋਬਿੰਦ ਸਿੰਘ ਜੀ ਦਾ ਪਾਵਨ ਜਨਮ ਪਰਬ ਹੈ। ਇਸ ਤਿਉਹਾਰ ਨੂੰ ਦੇਸ਼ ਵਿਦੇਸ਼ਾਂ ਵਿਚ ਸਿੱਖ ਜਨਤਾ ਧੂਮਧਾਮ ਨਾਲ ਮਨਾਏਗੀ।

## ਨਾਮਧਾਰੀ ਧਰਮਸਾਲਾ

ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਚ ਸਵੇਰ ਤੋਂ ਹੀ ਆਸਾ ਦੀ ਵਾਰ ਦਾ, ਰਾਗੀ ਖਜ਼ਾਨ ਸਿੰਘ-ਹਰਬੰਸ ਸਿੰਘ ਘੁਲਾ ਦੁਆਰਾ ਆਰੰਭ ਦੇ ਨਾਲ ਹੀ ਗੁਰਪੁਰਬ ਦਾ ਆਰੰਭ ਹੋ ਗਿਆ ਹੈ। ਜਥੇਦਾਰ ਸੇਵਾ ਸਿੰਘ ਸਰਸਵਤੀ ਗਾਰਡਨ, ਜਥੇਦਾਰ ਗੁਰਦੀਪ ਸਿੰਘ ਅਤੇ ਜਥੇਦਾਰ ਸੇਵਾ ਸਿੰਘ ਆਦਿ ਨੇ ਰੌਣਕਾਂ ਲਾਈ ਰਖੀਆਂ। ਧਰਮਸਾਲਾ ਸਕੱਤਰ ਸ. ਗੁਰਦੀਪ ਸਿੰਘ ਨੇ ਮੈਨੂੰ ਆਗ੍ਰਹਿ ਕੀਤਾ ਸੀ ਰਾਤ ਦਾ ਕਵੀ ਦਰਬਾਰ ਬਤੌਰ ਸਟੇਜ ਸਕੱਤਰ ਕਰਵਾਵਾਂ। ਪਰ ਬਾਹਰੋਂ ਬੁਲਾਏ ਕਵੀਆਂ 'ਚੋਂ ਕੋਈ ਵੀ ਨਾ ਆਇਆ। ਇਹਨਾਂ ਸ਼ਰਾਬ ਪੀਣੀ ਸੀ ਜਾਂ ਇੰਜ ਹੀ ਲਾਲਚ ਦਾ ਸ਼ਿਕਾਰ ਹੋ ਜਾਣਾ ਸੀ। ਮੈਨੂੰ ਵਿਗੋਚਾ ਰਿਹਾ, ਕਿਉਂਕਿ ਮੈਂ ਆਪਣੇ ਪ੍ਰੀਤਮ (ਸਤਿਗੁਰੂ ਜਗਜੀਤ ਸਿੰਘ ਜੀ) ਦੇ ਦਰਸ਼ਨ ਨਹੀਂ ਕਰ ਸਕਿਆ।

—ਗੁਰਦੇਵ ਸਿੰਘ ਸਰੋਦ ਸਤਿਗੁਰੂ ਜੀ ਪਾਸ ਚਲਾ ਗਿਆ ਹੈ।
—ਹਰਭਜਨ ਸਿੰਘ ਸਿਤਾਰ ਸ੍ਰੀ ਭੈਣੀ ਸਾਹਿਬ ਨੂੰ ਤੁਰ ਚੁਕਾ ਹੈ।
—ਧਰਮਸਾਲਾ ਵਿਚ ਬਜ਼ੁਰਗਾਂ ਦੀ ਇਕੱਤਰਤਾ ਸੀ ਜਿਸ ਨੂੰ ਸੰਤ ਕਰਤਾਰ ਸਿੰਘ ਨਾਬੀਨਾ ਸੰਬੋਧਨ ਕਰ ਰਹੇ ਸਨ।
—ਘਰ ਘਰ ਲੋਹੜੀ ਮਨਾਈ ਜਾ ਰਹੀ ਸੀ, ਬੱਚਿਆਂ ਦੇ ਸਵਾਗਤ ਦੀ।
—ਮੇਰੇ ਅੰਦਰ ਸਤਿਗੁਰੂ ਜੀ ਦੇ ਮੋਹ ਦੇ ਤੁਣਕੇ ਵਜ ਰਹੇ ਸਨ। ਉਹ ਦਿੱਲੀ ਹੋਣ ਤੇ ਮੈਂ ਉਨ੍ਹਾਂ ਪਾਸ ਪੁਜ ਨਾ ਸਕਾਂ। ਬੜਾ ਰੜਕ ਰਿਹਾ ਸੀ। ਅਤੇ ਮੈਂ ਪੌਣੇ 9 ਵਜੇ ਬੱਸ ਫੜ ਲਈ ਤੇ ਕੋਠੀ ਪੂਸਾ ਰੋਡ ਪਹੁੰਚ ਗਿਆ।

## ਬਨਾਰਸ ਨੂੰ ਫੋਨ

ਜਾਂਦਿਆਂ ਨੂੰ ਉਪਰਲੀ ਛੱਤੇ ਬਰਾਮਦੇ ਵਿਚ ਸਚੇ ਪਾਤਸ਼ਾਹ ਆਪਣੇ ਸਕੱਤਰ

ਤਰਸੇਮ ਸਿੰਘ ਦੀ ਸਹਾਇਤਾ ਨਾਲ ਟੈਲੀਫੋਨ ਕਰਨ ਹਿਤ ਰੁੱਝੇ ਹੋਏ ਸਨ। ਫੋਨ ਬਨਾਰਸ ਨਾਲ ਮੇਲਿਆ ਗਿਆ। ਪੰ: ਕਿਸਨ ਮਹਾਰਾਜ ਨਾਲ ਸੰਪਰਕ ਸੀ।

ਸਤਿਗੁਰੂ ਜੀ ਨੇ ਸਤਿ ਸ੍ਰੀ ਅਕਾਲ ਤੋਂ ਸ਼ੁਰੂ ਕਰ, ਸੁਖ ਸਾਂਦ ਪਰਵਾਰ ਦੀ ਪੁਛ, ਗਵਾਲੀਅਰ ਵਿਚ ਪੰਡਿਤ ਰਵੀ ਸ਼ੰਕਰ ਦੇ ਪ੍ਰੋਗਰਾਮ ਦੀ ਗੱਲਬਾਤ ਸਹਿਜ ਭਾ ਨਾਲ ਕਰ ਦਿੱਤੀ। ਪੰ: ਰਵੀ ਸ਼ੰਕਰ ਨਾਲ ਮੇਲ, ਉਸਤਾਦ ਅੱਲਾ ਰੱਖਾ ਦੇ ਸੋਲੋ ਵਾਦਨ ਦੀ ਚਰਚਾ ਕਰਦਿਆਂ ਸਤਿਗੁਰੂ ਜੀ ਦੱਸਿਆ: ਪੰਡਿਤ (ਰਵੀ ਸ਼ੰਕਰ) ਜੀ ਇਸ ਬਾਰ ਅੱਛੇ ਮਿਲੇ ਔਰ ਉਨੋਂ ਨੇ ਖੂਬ ਵਜਾਇਆ। ਲੋਅ ਗਿਆਨ ਹੈ ਨ, ਹਮਨੇ ਭੀ ਪੌਣੇ ਪੰਦਰਾਂ ਮਾਤਰੋਂ ਕੀ ਬਾਤ ਕੀ, ਕਿ ਹਮਾਰੇ ਬੱਚੇ ਬਜਾਤੇ ਹੈਂ।...

ਫਿਰ ਆਪ ਜੀ ਨੇ ਪੰ: ਕਿਸਨ ਮਹਾਰਾਜ ਨੂੰ ਪਿੰਕੀ (ਸੁਖਵਿੰਦਰ ਸਿੰਘ) ਨੂੰ 18.1.81 ਤਕ ਦਿੱਲੀ ਭੇਜਣ ਦਾ ਬਚਨ ਕੀਤਾ ਤਾਕਿ ਉਸਨੂੰ ਬੰਬਈ ਜਾਂਦਿਆਂ ਨਾਲ ਲਿਆ ਜਾਇ।

'ਬੱਚਿਆਂ ਨੂੰ ਪਿਆਰ' ਨਾਲ ਫੋਨ ਖ਼ਤਮ ਕਰ ਕੇ ਸਤਿਗੁਰੂ ਜੀ ਰਵਾਂ ਰਵੀਂ ਬੈਠਣ ਕਮਰੇ ਵਿਚ ਆਏ। ਅਗੇ ਬਲਜੀਰ ਸਿੰਘ ਦਿਲਰੁਬਾ ਦੀਆਂ ਤਰਬਾਂ ਵਜਾ ਰਿਹਾ, ਸੁਖਦੇਵ ਸਿੰਘ ਠੇਕਾ ਲਗਾ ਦਿੱਤਾ ਤੇ ਸੁਣਨ ਵਾਲੇ ਸਨ: ਸ: ਸੁਰਿੰਦਰ ਸਿੰਘ ਮਨਚੰਦਾ, ਸ੍ਰੀ ਗੁਰਦੇਵ ਸਿੰਘ ਸਰੋਦ, ਸ੍ਰੀ ਮੋਹਣ ਸਿੰਘ, ਸੇਠ ਬਲਦੇਵ ਸਿੰਘ ਅਮਰੀਕਾ, ਸੂਬਾ ਰੇਸ਼ਮ ਸਿੰਘ ਕੈਨੇਡਾ, ਰਾਣੀ ਸਮੇਤ, ਸੰਤ ਮਹਿੰਦਰ ਸਿੰਘ ਬਾਲੀ ਨਗਰ, ਉਸਦੇ ਜੁਝਾਰ ਅਤੇ ਬਲਵੰਤ ਆਦਿ ਬੱਚੇ। ਸੰਤ ਸੁਖਦਰਸ਼ਨ ਸਿੰਘ ਤੇ ਉਨ੍ਹਾਂ ਦਾ ਸਵਿੰਦਰ ਪੱਪੂ ਅਤੇ ਰਾਜਿੰਦਰ-ਰਾਮਿੰਦਰ ਦੋਵੇਂ ਬੱਚੇ।

## ਸੰਗੀਤ ਸਭਾ ਅਰੋਕੀ

ਸ੍ਰੀ ਸਤਿਗੁਰੂ ਜੀ ਦਾ ਆਸਣ ਗਲੀਚੇ ਤੇ ਹੀ ਸੀ ਤੇ ਆਪ ਇਕ ਝੁਸਲੇ ਜਿਹੇ ਕੰਬਲ ਦੀ ਬੁੱਕਲ ਮਾਰ ਏਥੇ ਹੀ ਬੈਠ ਗਏ। ਫਿਰ ਆਪ ਨੇ ਤਰਬਕਾਰੀ ਜਾਰੀ ਕੀਤੀ। 9.30 ਵਜੇ ਰਾਤ ਤਕ ਇਹ ਆਨੰਦ ਬਣਿਆ ਰਿਹਾ। ਸਭਾ ਸਮਾਪਤ ਹੋਈ, ਪਰ ਸਤਿਗੁਰੂ ਜੀ ਸ਼ਾਇਦ ਦਸ ਵਜੇ ਹੀ ਸੁਖ ਆਸਣ (ਬਿਰਾਜੇ) ਹੋਏ।

ਸੰਗੀਤ ਸਭਾ ਤੋਂ ਉਠਣ ਤੇ ਮੈਂ ਸਤਿਗੁਰੂ ਜੀ ਨੂੰ ਪੁਛਿਆ: ਆਪ ਜੀ ਨੇ ਤਾਂ ਕੱਲ੍ਹ ਸਵੇਰੇ ਮਾਘੀ ਮੇਲੇ ਤੇ ਮੁਕਤਸਰ ਦਰਸ਼ਨ ਦੇਣੇ ਸਨ? ਹਜ਼ੂਰ ਨੇ ਦੱਸਿਆ ਕਿ ਅੱਜ ਇਕ ਬਹੁਤ ਹੀ ਜ਼ਰੂਰੀ ਕਾਰਣ ਕਰਕੇ ਬਰੇਲੀ ਜਾਣਾ ਸੀ। ਮਾਘੀ ਤੇ ਪਹੁੰਚਣ ਲਈ ਸਭ ਨੂੰ ਕਹਿ ਦਿੱਤਾ ਹੈ।

ਹੋਰ ਸਰੋਤਾਂ ਤੋਂ ਮਾਲੂਮ ਹੋਇਆ ਕਿ ਠਾਕਰ ਸ਼ਮਸ਼ੇਰ ਸਿੰਘ ਜੀ ਦੀ ਵੱਡੀ ਲੜਕੀ ਨਾਲ ਸੰਬੰਧ ਜੋੜਨ ਵਾਲਿਆਂ ਨੂੰ ਠਾਕੁਰ ਜੀ ਦੇ ਆਗ੍ਰਹਿ ਤੇ ਆਪ ਜੀ ਮਿਲਣ ਗਏ ਸਨ।

ਸ੍ਰੀ ਸਤਿਗੁਰੂ ਜੀ ਕੱਲ੍ਹ ਤੋਂ ਮਾਲਵੇ ਦੇ ਪਿੰਡਾਂ ਦਾ ਦੌਰਾ ਕਰਨਗੇ ਅਤੇ 17-18 ਜਨਵਰੀ ਨੂੰ ਮਲੇਰ ਕੋਟਲੇ ਦੇ ਸ਼ਹੀਦੀ ਮੇਲੇ ਸਮੇਂ ਦਰਸ਼ਨ ਦੇਣਗੇ।

ਮੈਂ ਕੁਝ ਵਿਸ਼ੇਸ਼ ਮੁੱਦਿਆਂ ਤੇ ਸਤਿਗੁਰੂ ਜੀ ਦੇ ਸਕੱਤਰ ਸੰਤ ਤਰਸੇਮ ਸਿੰਘ ਨਾਲ

ਗੱਲਬਾਤ ਕੀਤੀ। ਪ੍ਰਤੀਤ ਹੋਇਆ ਕਿ ਤਰਸੇਮ ਸਿੰਘ ਸਤਿਗੁਰੂ ਜੀ ਦੀ ਇੱਛਾ ਨੂੰ ਸਮਝਣ, ਉਸਦੀ ਪੂਰਤੀ ਕਰਨ ਵਲ ਵਧੇਰੇ ਅਗ੍ਰਸਰ ਹੋ ਰਿਹਾ ਹੈ।

### ਹੈਦਰਾਬਾਦ ਨੂੰ ਪਾਠੀ

ਸੰਤ ਸੁੰਦਰ ਸਿੰਘ ਫਰੀਦ (85-86) ਸੰਤ ਨਗਰੋਂ ਦਿੱਲੀ ਆਏ। ਉਨ੍ਹਾਂ ਤੋਂ ਪਤਾ ਲਗਾ ਕਿ 9.1.81 ਨੂੰ ਬਹੁਤ ਸਾਰੇ ਸਿੰਘ, ਖਾਸ ਕਰ ਸੰਤ ਨਗਰ ਦੇ ਪਾਠੀ, ਹੈਦਰਾਬਾਦ ਨੂੰ ਭੇਜੇ ਹਨ ਤੇ ਉਹ ਆਪ ਕੱਲ੍ਹ ਜਾਂ ਪਰਸੋਂ ਹਵਾਈ ਜਹਾਜ਼ ਤੇ ਜਾਣਗੇ।

ਹੈਦਰਾਬਾਦ ਵਿਚ ਮੇਰੇ ਮਿੱਤਰ ਸੇਠ ਸੰਤੋਖ ਸਿੰਘ ਹੈਦਰਾਬਾਦੀ ਦੇ ਘਰ ਪਰਵਾਰ ਵਲੋਂ ਕੁਛ ਅਖੰਡ ਪਾਠ ਕਰਵਾਏ ਜਾਣੇ ਹਨ। ਸ਼ਾਇਦ ਬੀਬੀ ਸੁਰਿੰਦਰ ਕੌਰ ਜੋ ਉਸਦੇ ਵੱਡੇ ਲੜਕੇ ਸ. ਬਲਵਿੰਦਰ ਪਾਲ ਸਿੰਘ ਨੇ ਅਖੰਡ ਪਾਠਾਂ ਬਾਬਤ ਅਰਜ਼ ਔਰੰਗਾਬਾਦ ਕੀਤੀ ਹੋਵੇ।

ਇਹਨਾਂ ਪਾਠਾਂ ਦੀ ਸਮਾਪਤੀ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੀ ਹੈਦਰਾਬਾਦ ਵਿਖੇ ਦਰਸ਼ਨ ਦੇਣਗੇ।

## 14 ਜਨਵਰੀ 1981, ਬੁਧਵਾਰ
## ਸੰਧਵਾਂ (ਫਗਵਾੜਾ)

### ਆਦੇਸ਼ ਸਤਿਗੁਰਾਂ ਦਾ

9.1.81 ਵਾਲੇ ਦਿਨ, ਗਵਾਲੀਅਰ ਵਲ ਜਾਂਦਿਆਂ, ਜਦੋਂ ਮਨਚੰਦਾ ਦੀ ਗੂੜ੍ਹੀ ਹਰੀ ਕਾਰ ਵਿਚ ਸ੍ਰੀ ਸਤਿਗੁਰੂ ਜੀ ਨਾਲ ਸਫ਼ਰ ਕਰ ਰਹੇ ਸਾਂ, ਸਤਿਗੁਰੂ ਜੀ ਨੇ ਦੱਸਿਆ ਕਿ ਪਿਛਲੇ ਦਿਨਾਂ ਦਾ ਸ. ਸੁਚਾ ਸਿੰਘ ਸੰਧੂ ਵੈਨਕੋਵਰ ਵਾਲੇ ਦਾ ਵੱਡਾ ਲੜਕਾ ਸ. ਗੁਰਸੇਵ ਸਿੰਘ ਭਾਰਤ ਆਇਆ ਹੋਇਆ ਹੈ ਅਤੇ ਉਹ ਜੀਵਨ ਨਗਰ ਇਲਾਕੇ ਵਿਚ 5 ਤੋਂ 8 ਜਨਵਰੀ ਤਕ ਰਿਹਾ ਹੈ। ਉਸਨੇ ਆਪ ਖੇਤੀਬਾੜੀ ਦਾ ਕਾਰੋਬਾਰ ਵੀ ਕੀਤਾ ਹੈ, ਅਤੇ ਸਤਿਗੁਰਾਂ ਦੀ ਖੇਤੀਬਾੜੀ ਵੀ ਵੇਖੀ ਹੈ, ਉਸਨੇ ਕੁਛ ਕੀਮਤੀ ਰਾਵਾ ਵੀ ਦਿੱਤੀਆਂ ਹਨ, ਮੈਂ ਵੀ ਉਸ ਨੂੰ ਜਾ ਕੇ ਮਿਲਾਂ।

ਮੈਂ ਮਨ ਵਿਚ ਤੁਰੰਤ ਧਾਰ ਲਈ ਕਿ 14.1.81 ਨੂੰ ਸੰਧਵੀਂ ਚਲਾ ਜਾਵਾਂਗਾ। ਸ. ਗੁਰਸੇਵ ਸਿੰਘ ਨੂੰ ਮਿਲ, ਆਪਣੇ ਸਹੁਰੇ ਪਿੰਡ ਬੰਗ ਅਰਾਈਆਂ ਤੋਂ ਪਤਨੀ ਨੂੰ ਨਾਲ ਲੈ ਆਵਾਂਗਾ। ਉਹ ਭੂੰਤਰ (ਕੁੱਲੂ) ਵਿਖੇ ਅਪਣੇ ਪਹਿਲੇ ਦੋਹਤੇ (ਯਾਦਵਿੰਦਰ) ਦਾ ਜਨਮ ਸੁਆਗਤ ਕਰ ਕੇ ਆਈ ਹੈ।

### ਸ. ਗੁਰਸੇਵ ਸਿੰਘ ਸੰਧੂ

ਦਿੱਲੀਓਂ 6 ਵਜੇ ਸਵੇਰ ਦਾ ਚੱਲਿਆ ਹੋਇਆ ਬੱਸਾਂ ਦੁਆਰਾ ਮੈਂ 5 ਵਜੇ ਸ਼ਾਮੀ ਬਹਿਰਾਮ (ਜਲੰਧਰ) ਕੋਲ ਪਿੰਡ ਸੰਧਵੀਂ ਪਹੁੰਚ ਗਿਆ। ਬੱਸ ਦੁਆਰਾ ਸਫ਼ਰ ਕਰਦਿਆਂ ਹਰਿਆਣਾ ਅਤੇ ਪੰਜਾਬ ਦੀ ਖੇਤੀਬਾੜੀ ਵੇਖ ਮਨ ਪ੍ਰਸੰਨ ਹੋ ਗਿਆ। ਹਾੜੀ ਦੀ ਫ਼ਸਲ ਤਸੱਲੀ ਬਖ਼ਸ਼ ਹੈ। ਅਨੁਮਾਨਕਾਰੀਆਂ ਨੇ ਇਸ ਸਾਲ ਭਾਰਤ ਦੀ ਖੇਤੀਬਾੜੀ

ਅਰਥਾਤ ਹਾੜ੍ਹੀ 13 ਕਰੋੜ ਟਨ ਦੀ ਸੰਭਾਵਨਾ ਦੱਸੀ ਹੈ।

ਬਹਿਰਾਮ-ਮਾਹਲਪੁਰ ਰੋਡ ਤੇ ਪਿੰਡ ਸੰਧਵਾਂ ਦੇ ਇਕ ਬੋਹੜ-ਥੜੇ ਕੋਲ ਖਲੋਤੇ ਸ. ਗੁਰਸੇਵ ਸਿੰਘ ਮੈਨੂੰ ਮਿਲ ਪਏ। ਉਹ ਅਪਣੇ ਹਕੀਕੀ ਮਿੱਤਰ ਤੇ ਸੰਬੰਧੀ ਸ. ਗੁਰਬਖ਼ਸ਼ ਸਿੰਘ ਰਹਿਮੇ ਵਾਲੇ ਨਾਲ ਵਾਰਤਾਲਾਪ ਕਰ ਰਹੇ ਸਨ। ਮੈਨੂੰ ਵੇਖ ਕੇ ਉਨ੍ਹਾਂ ਪਛਾਣ ਲਿਆ। ਕੈਨੇਡਾ ਦੇ ਵੈਨਕੂਵਰ ਸ਼ਹਿਰ ਤੇ ਫਿਰ ਇਹਨਾਂ ਦੇ 200 ਏਕੜ ਦੇ ਫਾਰਮ ਨੂੰ 1974 ਵਿਚ ਮੈਂ ਵੀ ਵੇਖਿਆ ਹੋਇਆ ਸੀ ਅਤੇ ਇਹਨਾਂ ਨੂੰ ਅੱਛੀ ਤਰ੍ਹਾਂ ਮਿਲਿਆ ਹੋਇਆ ਸਾਂ। ਉਹਨਾਂ ਦੇ ਬਣੇ ਹੋਏ ਪ੍ਰੋਗਰਾਮ ਨੂੰ ਨਾ ਤੋੜਨ ਦੇ ਧਿਆਨ ਨਾਲ, ਮੋਟਰ ਸਾਈਕਲ ਤੇ, ਤੀਜੀ ਸਵਾਰੀ ਬਣ, ਪੌਣੇ ਛੇ ਵਜੇ ਰਾਤੀਂ ਅਸੀਂ ਰਹਿਮੇ ਪਹੁੰਚ ਗਏ।

## ਰਹਿਮੇ ਵਿਖੇ ਗੁਰਸੇਵ ਸਿੰਘ ਤੋਂ

ਪਿੰਡ ਰਹਿਮੇ ਨੂੰ, ਨਵਾਂ ਸ਼ਹਿਰ-ਫਗਵਾੜਾ ਨੂੰ ਕੱਟਦੀ ਸੜਕ ਬਹਿਰਾਮ ਤੋਂ ਨਿਕਲਦੀ ਹੈ। ਨੇੜੇ ਨੇੜੇ ਪਿੰਡਾਂ ਨੂੰ ਪਾਸੇ ਮਾਰ ਮਾਰ ਮਿਲਦੀ-ਮਿਲਾਂਦੀ ਇਹ ਅੱਗੇ ਨੂੰ ਨਿਕਲਦੀ ਜਾਂਦੀ ਹੈ।

ਰਹਿਮੇ ਪਿੰਡ ਦੇ ਖੇਤਾਂ ਵਿਚ ਬਣੇ ਸ. ਗੁਰਬਖ਼ਸ਼ ਸਿੰਘ ਦੇ ਘਰ ਦੇ ਚੁਬਾਰਿਆਂ ਤੇ ਜਾ ਕੇ ਡੇਰੇ ਲਗੇ। ਏਸੇ ਘਰ ਸ. ਗੁਰਸੇਵ ਸਿੰਘ ਦੇ ਛੋਟੇ ਭਰਾ ਦੇ ਸਹੁਰੇ ਹਨ।

ਰਾਤੀਂ ਮਿੰਨੀ ਟੇਪ ਰਿਕਾਰਡਰ ਰਖ ਸ. ਗੁਰਸੇਵ ਸਿੰਘ (40) ਨਾਲ ਗੱਲਬਾਤ ਕੀਤੀ। ਉਸ ਦੱਸਿਆ ਕਿ ਜੀਵਨ ਨਗਰ, ਜ਼ਿਲ੍ਹਾ ਸਰਸਾ ਦੇ ਇਲਾਕੇ ਵਿਚ ਸ੍ਰੀ ਸਤਿਗੁਰੂ ਜੀ ਦੀ ਖੇਤੀ ਵੇਖ ਉਹ ਬੜਾ ਪ੍ਰਭਾਵਤ ਹੋਇਆ ਹੈ। ਖਾਸ ਕਰ ਬਿਨਾਂ ਕਿਸੇ ਮਸਨੂਈ ਖਾਦ ਤੋਂ ਬਹੁਤੀਆਂ ਹਠੀਆਂ ਫਸਲਾਂ, ਬਹੁਤ ਉੱਤਮ ਗੋਭੀ ਦੇ ਖੇਤ ਵੇਖ ਕੇ ਅਸਚਰਜ ਹੋਇਆ ਹੈ। ਸਾਰੇ ਭਾਰਤ ਵਿਚ ਜੋ ਆਮ ਫ਼ਾਰਮਿੰਗ ਵੇਖੀ ਹੈ ਪਰ ਬਿਮਾਰ ਫਸਲਾਂ, ਖਾਣ-ਅਯੋਗ ਸਬਜ਼ੀਆਂ ਤਕ ਕੇ ਨਿਰਾਸ਼ਾ ਹੁੰਦੀ ਹੈ।

ਸ੍ਰੀ ਸਤਿਗੁਰੂ ਜੀ ਨੂੰ ਗੁਰਸੇਵ ਸਿੰਘ ਨੇ ਇਹ ਵੀ ਸਲਾਹ ਦਿੱਤੀ ਹੈ ਕਿ ਉਹ ਮਟਰਾਂ ਦੀ ਖੇਤੀ ਕਰਵਾਣ ਤੇ ਪ੍ਰੀਜ਼ਰਵੇਸ਼ਨ (ਰਾਖਵੇਂਕਰਨ) ਦਾ ਪ੍ਰਬੰਧ ਕਰ ਕੇ ਸ਼ੁਧ ਖਾਣਾ-ਦਾਣਾ, ਲੋਕਾਂ ਦੇ ਹਿਤ ਵਿਚ ਵੇਚਣ।

ਸ. ਗੁਰਸੇਵ ਸਿੰਘ ਸਤਿਗੁਰਾਂ ਦੀ ਰੂਹਾਨੀ ਤਾਕਤ ਤੋਂ ਬਹੁਤ ਦ੍ਰਵਿਤ ਹੈ। ਉਹ ਕਹਿੰਦਾ ਹੈ ਕਿ ਸਤਿਗੁਰੂ ਜੀ ਦੀ ਉਸ ਇਲਾਕੇ (ਜੀਵਨ ਨਗਰ) ਤੇ ਬਹੁਤ ਕ੍ਰਿਪਾ ਅਤੇ ਵੱਡਾ ਅਹਿਸਾਨ ਹੈ। ਇਸ ਇਲਾਕੇ ਵਿਚ ਆਮ ਨਾਮਧਾਰੀ ਕੇਂਦ੍ਰਿਤ ਹਨ। ਵਧੀਆ ਖੇਤੀ ਅਤੇ ਠਾਠਦਾਰ ਜ਼ਿੰਦਗੀ ਲੋਕ ਬਸਰ ਕਰਦੇ ਹਨ। ਸਤਿਗੁਰੂ ਜੀ ਉਹਨਾਂ ਦੀ ਅਧਿਆਤਮਕ, ਸਮਾਜਕ ਅਤੇ ਆਰਥਿਕ, ਨਿਜੀ ਜ਼ਿੰਦਗੀ ਨੂੰ ਉਚਿਆਣ ਦੀ ਕੋਸ਼ਿਸ਼ ਕਰਦੇ ਰਹਿੰਦੇ ਹਨ।

ਸ. ਗੁਰਸੇਵ ਸਿੰਘ ਨੇ ਆਪਣੇ ਪਰਵਾਰ ਦਾ ਜ਼ਿਕਰ ਕਰਦੇ ਹੋਏ ਦੱਸਿਆ ਕਿ ਸੰਧਵਾਂ ਦੇ ਇਕ ਸਿੰਘ (ਨਾਮਧਾਰੀ) ਨੇ ਪ੍ਰੇਰ ਕੇ ਉਹਦੇ ਦਾਦਾ ਜੀ ਨੂੰ ਨਾਮਧਾਰੀ ਪੰਥ ਵਿਚ ਲਿਆਂਦਾ। ਦਾਦਾ ਜੀ ਅਤੇ ਦਾਦੀ ਜੀ ਪਿੰਡ

ਲੁਆਈ ਦੇ ਐਸੇ ਸਿੱਖ ਹੋ ਨਿਬੜੇ ਹਨ ਕਿ ਮਨ ਬਿਰਤੀ ਗੁਰ ਚਰਨਾਂ ਵਿਚ ਰੱਖ ਸਾਧ ਸੰਗਤ ਦੀ ਸੇਵਾ ਕਰਦਿਆਂ ਖੁਸ਼ੀ ਅਨੁਭਵ ਕਰਦੇ। ਗੁਰਸੇਵ ਸਿੰਘ ਦੇ ਪਿਤਾ ਸ. ਸੁੱਚਾ ਸਿੰਘ ਅਤੇ ਮਾਤਾ ਪ੍ਰੀਤਮ ਕੌਰ ਕੈਨੇਡਾ ਵਿਚ ਗਏ ਤਾਂ ਗੁਰਸਿੱਖੀ ਦਾ ਪ੍ਰਭਾਵ ਉਥੇ ਵੀ ਕਾਇਮ ਰਖਿਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਦੋਂ ਪਹਿਲੀ ਵਾਰ 1974 ਵਿਚ ਕੈਨੇਡਾ ਵਿਚ ਚਰਨ ਪਾਏ ਤਾਂ ਸ. ਸੁੱਚਾ ਸਿੰਘ ਦੇ ਮੋਹ ਦਾ ਖਿਆਲ ਹੀ ਸੀ ਜਿਨ ਏਡੀ ਦੂਰ ਦੀ ਯਾਤਰਾ ਕਰਵਾਈ। ਅੱਜ ਕੱਲ੍ਹ ਇਹ ਡੇਢ ਹਜ਼ਾਰ ਏਕੜ ਦੇ ਫਾਰਮ ਤੇ ਖੇਤੀ ਕਰਦੇ ਹਨ। ਕੇਵਲ ਸਬਜ਼ੀਆਂ ਜਾਂ ਸਟ੍ਰਾਬੈਰੀ ਦੇ ਖੇਤ ਹੀ ਬੀਜਦੇ ਹਨ ਤੇ ਵੱਡੇ ਵੱਡੇ ਹੋਟਲਾਂ ਨੂੰ ਪੈਦਾਵਾਰ ਸਪਲਾਈ ਕਰਦੇ ਹਨ।

ਸ. ਗੁਰਸੇਵ ਸਿੰਘ ਨੇ ਇਹ ਵੀ ਦੱਸਿਆ ਕਿ ਸਤਿਗੁਰੂ ਜੀ ਸਦਾ ਉਸ ਦੇ ਅੰਗ ਸੰਗ ਰਹਿੰਦੇ ਹਨ। ਜਦੋਂ ਅਤੇ ਜਿਵੇਂ ਯਾਦ ਕੀਤਾ ਹੈ ਤਿਵੇਂ ਹੀ ਮੇਹਰਬਾਨੀ ਹੋਈ ਹੈ। ਅੱਜ ਦੀ ਮੇਰੀ ਮਿਲਣੀ ਨੂੰ ਵੀ ਉਨ੍ਹਾਂ ਮਹਾਨ ਕ੍ਰਿਪਾ ਦਾ ਕਾਰਨ ਹੀ ਦੱਸਿਆ। ਕਿਉਂਕਿ, ਇਹ ਪਿੰਡ ਸੰਧਵਾਂ ਰਹਿੰਦੇ ਨਹੀਂ, ਪਰ ਸਾਰੇ ਪ੍ਰੋਗਰਾਮ ਅੱਗੇ-ਪਿੱਛੇ ਹੋਏ, ਮੇਰੇ ਬੱਸ ਤੋਂ ਉਤਰਨ ਤਕ, ਕੋਲ ਹੀ ਪਰ੍ਹਾਂ ਖਲੋਤੇ ਹੋਣ, ਪਟਵਾਰੀ ਦੀ ਉਡੀਕ ਇਕ ਬਹਾਨਾ ਮਾਤਰ ਹੀ ਸਿੱਧ ਹੋਈ।

ਅਸੀਂ ਰਾਤੀਂ 11.30 ਤਕ ਵਿਚਾਰ ਵਟਾਂਦਰਾ ਕਰਦੇ ਰਹੇ।

ਸ. ਗੁਰਬਖ਼ਸ਼ ਸਿੰਘ, ਜਿਨ੍ਹਾਂ ਦੇ ਘਰ ਇਹ ਰਾਤ ਬਤੀਤ ਕਰ ਰਹੇ ਸਨ, ਵੀ ਸਾਧ ਸੇਵੀ ਤੇ ਧਾਰਮਿਕ ਰੁਚੀ ਦੇ ਮਾਲਕ ਹਨ। ਉਨ੍ਹਾਂ ਦੱਸਿਆ ਕਿ ਸੁਭਾਉ ਉਹ ਸੰਨਿਆਸੀ ਹਨ ਤੇ ਕਾਰੋਬਾਰ ਵਲੋਂ ਗ੍ਰਿਹਸਤੀ। ਭਜਨ ਬੰਦਗੀ ਚਰਿਤਰ ਦਾ ਹਿੱਸਾ ਹੈ। ਇਹਨਾਂ ਅਨੇਕਾਂ ਵਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕੀਤੇ ਹਨ। ਪੰ: ਗੰਪਾਲ ਸਿੰਘ ਆਦਿ ਵਿਦਵਾਨਾਂ ਦੇ ਵਿਚਾਰਾਂ ਦਾ ਮਨ ਤੇ ਪ੍ਰਭਾਵ ਹੈ।

ਮੈਂ ਅਗਲੇ ਦਿਨ ਚੜ੍ਹਦਿਆਂ ਹੀ ਪਿੰਡ ਰਹਿਮੇ ਦੇ ਇਹਨਾਂ ਗੁਰੂ ਕੇ ਪ੍ਰੇਮੀਆਂ ਤੋਂ ਛੁੱਟੀ ਲੈ ਲਈ।

## 19 ਜਨਵਰੀ 1981, ਸੋਮਵਾਰ
## ਨਵੀਂ ਦਿੱਲੀ

### ਗੱਲਾਂ ਨਿੱਕੀਆਂ ਨਿੱਕੀਆਂ

ਪਰਸੋਂ ਰਾਤੀਂ ਪਤਨੀ ਸਮੇਤ ਦਿੱਲੀ ਪਹੁੰਚਿਆ। ਪਤਾ ਲਗਾ ਕਿ ਸਾਡੇ ਪਿਆਰੇ, ਸਤਿਗੁਰੂ ਜਗਜੀਤ ਸਿੰਘ ਜੀ 19.1.81 ਨੂੰ ਸ਼ਾਮੀਂ 5 ਵਜੇ ਦਿੱਲੀ ਵਿਖੇ ਤਸ਼ਰੀਫ ਲਿਆ ਰਹੇ ਹਨ।

ਕੱਲ੍ਹ ਜਦੋਂ ਸ੍ਰੀ ਗੁਰਦੇਵ ਸਿੰਘ ਸਰੋਦ ਦਾ ਪਤਾ ਕਰਨ ਗਿਆ ਤਾਂ ਉਸ ਦੇ ਘਰੋਂ ਮਾਲੂਮ ਹੋਇਆ ਕਿ ਉਹ ਤਾਂ ਸਿਤਾਰ ਹਰਭਜਨ ਸਿੰਘ ਨੂੰ ਹੈਦਰਾਬਾਦ ਲਈ ਗੱਡੀ ਚੜ੍ਹਾਣ ਗਿਆ ਹੈ। ਹਰਭਜਨ ਸਿੰਘ ਕੱਲ੍ਹ ਭੈਣੀ ਸਾਹਿਬੋਂ ਆਇਆ ਹੈ।

ਪਿਛਲੇ ਦਿਨੀਂ ਇਹ ਜਾਣਕਾਰੀ ਵੀ ਮਿਲੀ ਕਿ ਸ. ਸੁੱਚਾ ਸਿੰਘ ਪਰਵਾਰ ਰਿੰਗ ਰੋਡ, ਰਾਜੌਰੀ ਗਾਰਡਨ ਨਵੀਂ ਬਣੀ ਕੋਠੀ ਵਿਚ ਰਿਹਾਇਸ਼ ਲੈ ਗਿਆ ਹੈ। ਸੇਠ ਤਰਲੋਕ ਸਿੰਘ ਹੁਰਾਂ ਇਹ ਕੋਠੀ ਖ਼ਰੀਦ ਲਈ ਹੈ ਅਤੇ ਹੁਣ ਉਹਨਾਂ ਦੀ ਲੜਕੀ ਦਾ ਸਹੁਰਾ ਪਰਵਾਰ ਏਥੇ ਰਿਹਾ ਕਰੇਗਾ।

### ਸਤਿਗੁਰੂ ਦਰਸ਼ਨ

ਸ਼ਾਮੀਂ 6.30 ਵਜੇ ਮੈਂ ਸ੍ਰੀ ਹਰੀ ਪ੍ਰਤਾਪ ਨਿਵਾਸ ਪੂਸਾ ਰੋਡ ਗਿਆ। ਸੇਠ ਤਰਲੋਕ ਸਿੰਘ ਹੁਰਾਂ ਦੀ ਕੋਠੀ ਫੋਨ ਆ ਗਿਆ: ਸਤਿਗੁਰੂ ਜੀ 6.15 ਦੇ ਸ. ਸੁਰਿੰਦਰ ਸਿੰਘ ਮਨਚੰਦਾ ਦੇ ਕਰੋਲ ਬਾਗ ਸਥਿਤ ਮਕਾਨ ਤੇ ਪਹੁੰਚ ਗਏ ਹਨ।

ਪੂਸਾ ਰੋਡ ਕੋਠੀ ਵਿਚ ਮਾ: ਕਪੂਰ ਸਿੰਘ ਦਾ ਲੜਕਾ ਸ. ਰੌਣਕ ਸਿੰਘ, ਦੋਹਤਾ ਅਣਖ ਸਿੰਘ ਥਾਈਲੈਂਡ, ਸ. ਅਮਰੀਕ ਸਿੰਘ ਥਾਈਲੈਂਡ, ਸੰਤ ਕਰਤਾਰ ਸਿੰਘ ਮਸੇਟ (ਥਾਈਲੈਂਡ), ਸ. ਹਰਭਜਨ ਸਿੰਘ ਥਾਈਲੈਂਡ, ਮਾ. ਪਾਲਾ ਸਿੰਘ ਦਾ ਲੜਕਾ ਸੁਰਿੰਦਰ ਸਿੰਘ ਭੱਟੀਆਂ ਕਲਾਂ (ਸੰਗਰੂਰ) ਵੀ ਏਥੇ ਆਏ ਹੋਏ ਸਨ।

ਜਦੋਂ ਅਸੀਂ 6.35 ਵਜੇ ਸ਼ਾਮੀਂ ਕਰੋਲ ਬਾਗ ਸ. ਮਨਚੰਦਾ ਦੇ ਦਫਤਰ ਪਹੁੰਚੇ ਤਾਂ ਵੇਖਿਆ ਕਿ ਵਿਸ਼ਾਲ ਹਾਲ ਤੋਂ ਦਫ਼ਤਰੀ ਸਾਮਾਨ, ਫਰਨੀਚਰ ਆਦਿ ਇਕਦਮ ਬਾਹਰ ਕੀਤਾ ਗਿਆ ਤੇ ਹਾਲ ਗਰਮ ਗਲੀਚੀਆਂ ਨਾਲ ਸਵਾਰਿਆ ਗਿਆ ਸੀ।

ਸ੍ਰੀ ਸਤਿਗੁਰੂ ਜੀ ਵਾਸਤੇ ਸਫ਼ੈਦ ਬਸਤਰ ਦੁਆਰਾ ਜਗਹ ਬਣਾਈ ਗਈ ਅਤੇ ਅਗੇ ਕੁਝ ਥਾਂ ਕਿਸੇ ਨਿਰਤਕਾਰ ਲਈ ਖਾਲੀ ਰਖੀ ਗਈ ਹੈ। ਪਉੜੀਆਂ ਉਪਰ ਚੜ੍ਹੇ ਤਾਂ ਪਤਾ ਲਗਾ ਕਿ ਸਤਿਗੁਰੂ ਜੀ ਤੇ ਚੌਥੀ ਛੱਤੇ ਇਕ ਕਮਰੇ ਵਿਚ ਜਲਪਾਨ ਕਰ ਰਹੇ ਸਨ। ਕਮਰਿਉਂ ਬਾਹਰ ਕੁਝ ਹਜ਼ੂਰੀ ਸੇਵਕ ਆ ਰਹੇ ਸਨ। ਦੂਜੇ ਕਮਰੇ ਵਿਚ ਬੈਠੀਆਂ ਭੈਣਾਂ ਕੁਝ ਸਬਜ਼ੀ-ਭਾਜੀ ਕਟ-ਕਟਾ ਰਹੀਆਂ ਹਨ।

7.35 ਸ਼ਾਮੀਂ ਸਤਿਗੁਰੂ ਜੀ ਹਾਲ ਵਿਚ ਆਏ। ਇਥੇ ਆਪ ਜੀ ਦੀ ਇੰਤਜ਼ਾਰ ਹੋ ਰਹੀ ਸੀ। ਨ੍ਰਿਤਕਾਰ ਘੁੰਘਰੂ ਬੰਨ੍ਹੀ ਅਤੇ ਸਾਜ਼ਿੰਦੇ ਸਾਜ਼ ਸੁਰ ਕੀਤੀ ਬੈਠੇ ਸਨ। ਹਾਲ ਰੌਸ਼ਨੀ ਨਾਲ ਜਗਮਗਾ ਰਿਹਾ ਸੀ। ਕਰੀਬ 100 ਸ਼ਰੋਤਾ 'ਗੁਰ ਦਰਸਨ ਦੇਖ ਨਿਹਾਲ' ਹੋ ਗਿਆ।

### ਪੰ: ਦੁਰਗਾ ਲਾਲ

ਨ੍ਰਿਤਕਾਰ ਪੰ: ਦੁਰਗਾ ਲਾਲ ਕੱਥਕ ਬਾਰੇ, ਸ਼ੁਰੂ ਵਿਚ ਮੈਂ ਹੀ ਦਰਸ਼ਕਾਂ ਨੂੰ 5-7 ਮਿੰਟ ਵਿਚ ਜਾਣ ਪਛਾਣ ਕਰਵਾਈ। ਫਿਰ ਸਾਜ਼ਾਂ ਦੀ (ਸਾਰੰਗੀ, ਹਰਮੋਨੀਅਮ, ਮ੍ਰਿਦੰਗ, ਸ਼ੰਖ, ਛੈਣੇ ਆਦਿ) ਧੁਨ ਵਿਚ ਦਰਮਿਆਨੇ ਕੱਦ ਦਾ ਗੋਰਾ ਨਿਛੋਹ, 30-40 ਸਾਲ ਦੀ ਉਮਰ ਦਾ 'ਛੈਲਾ' ਅਸਮਾਨੀ ਰੰਗੀ, ਚਮਕਦੇ ਰੇਸ਼ਮੀ ਕਾਦਵੇਂ ਝੱਗੇ ਤੇ ਕਾਲੇ ਪਜਾਮੇ ਅਤੇ ਗਿਟੀਂ ਬੱਧੇ ਘੁੰਘਰੂਆਂ ਨਾਲ ਠੁਮਕ ਠੁਮਕ ਕਰਦਾ, ਲੱਕ ਕਾਲਾ ਪਟਕਾ ਬੰਨ੍ਹੀ ਆ ਗਿਆ। ਸਤਿਗੁਰੂ ਜੀ ਨੂੰ ਸਾਦਰ ਨਮਸਕਾਰ

ਕਰ, ਫਰਸ਼ੀ ਮੰਚ ਤੇ ਸ਼ਿਵ ਆਰਾਧਨਾ ਹਿਤ ਭਾਵ ਭਰਪੂਰ ਨ੍ਰਿਤ ਮੰਗਲਾ ਚਰਨ ਕਰਨ ਲੱਗਾ।

'ਅੰਬੋ' ਨੂੰ ਸਤਿਗੁਰੂ ਜੀ ਨੇ ਵਿਸ਼ੇਸ਼ ਕਰ ਕੋਲ ਬਹਾ ਕੇ ਕਲਾਕਾਰ ਵੱਲ ਧਿਆਨ ਨਾਲ ਤਕਣ ਲਈ ਕਿਹਾ। ਠਾਕੁਰ ਸ਼ਮਸ਼ੇਰ ਸਿੰਘ ਆ ਗਏ ਤਾਂ ਸਤਿਗੁਰੂ ਜੀ ਨੇ ਆਪਣੇ ਕੋਲ ਇਕ ਪਾਸੇ ਬੈਠਾਇਆ, ਦੂਜੇ ਪਾਸੇ ਸੇਠ ਤਰਲੋਕ ਸਿੰਘ ਚੋਰੀ ਕਰਦੇ ਰਹੇ।

ਨ੍ਰਿਤਕਾਰ ਨੇ ਉਠਾਨਾਂ, ਪਰਤਾ ਲਈ ਪੈਰ ਪਟਕਣੇ ਸ਼ੁਰੂ ਕਰ ਦਿੱਤੇ, ਘੁੰਘਰੂਆਂ ਦੀ ਛੁਣ-ਛੁਣ, ਲਚਕਵੇਂ ਸਰੀਰ ਦੇ ਝੁਕਾਉ, ਮੁੰਦਰੀਆਂ ਚਮਕਦੀਆਂ ਹੱਥ ਉਂਗਲਾਂ ਖ਼ੂਬ ਸੂਰਤੀਆਂ ਸਿਰਜਣ ਲਗੀਆਂ। ਦਰਸ਼ਕ ਇਕ ਟਕ ਨਿਰਤਕਾਰ ਵਲ ਵੇਖ ਵੇਖ ਮੁਗਧ ਹੋਏ, ਉਹਦੀਆਂ ਮੁੱਦਰਾਵਾਂ ਵਿਚ ਗੁਆਚੇ ਰਹੇ। ਕਲਾਕਾਰ ਪਹਿਲਾਂ ਜ਼ਬਾਨੀ ਨਿਰਤ ਬੋਲਾਂ ਨੂੰ ਲੈਅ ਬੱਧ ਕਰਦਾ, ਸੁਣਾਂਦਾ, ਫਿਰ ਪੈਰਾਂ ਦੁਆਰਾ ਘੁੰਘਰੂਆਂ ਦੀ ਆਵਾਜ਼ ਨਾਲ ਬੋਲਾਂ ਅਨੁਸਾਰ ਤਿਹਾਈਆਂ ਦੀ ਰਚਨਾ ਕਰਦਾ।

ਸਤਿਗੁਰੂ ਜੀ ਕਲਾਪਾਰਖੂ ਹੋਣ ਕਰ ਕੇ ਖ਼ੂਬ ਦਿਲਚਸਪੀ ਲੈ, ਗੁਰਦੇਵ ਸਿੰਘ ਸਰੋਦ ਤੇ ਅਮਰ ਸਿੰਘ ਵਲ ਤਕ ਕਲਾਕਾਰ ਦੀਆਂ ਖ਼ੂਬੀਆਂ ਬਿਆਨਦੇ ਰਹੇ। ਗੌਰ ਮੁਖੀ ਦੁਰਗਾ ਲਾਲ ਮੂੰਹੋਂ ਆਖੇ ਸ਼ਬਦਾਂ ਅਨੁਸਾਰ ਕਰਦਾ, ਨੱਚਦਾ ਊਰੀ ਵਾਂਗੂ ਕਈ ਭੁਆਂਟਣੀਆਂ ਲੈ, ਸਮ ਉਤੇ ਸਨਮੁਖ ਆ ਖਲੋਂਦਾ।

ਕਲਾਕਾਰ ਥੋੜ੍ਹੇ ਸਮੇਂ ਵਿਚ ਹੀ ਮੁੜ੍ਹਕੇ ਨਾਲ ਤਰ-ਬ-ਤਰ ਹੋ ਗਿਆ ਉਹਦਾ ਸਾਥੀ ਤਬਲਾ ਵਾਦਕ ਸ੍ਰੀ ਤੁਲਸੀ ਨਾਰਾਇਣ ਬੋਲਾਂ ਨੂੰ ਅਜਿਹੀ ਗਤੀ ਦੇ ਰਿਹਾ ਸੀ ਕਿ ਨਿਰਤਕਾਰ ਦੇ ਪੈਰਾ ਦੇ ਭਾ ਦੀ ਬਣ ਗਈ। ਅਜਿਹੇ ਮੌਕੇ ਸਤਿਗੁਰੂ ਜੀ ਨੂੰ ਹਰਭਜਨ-ਗੁਰਦੇਵ ਦੀ ਲੋੜ ਰਹਿੰਦੀ ਹੈ। ਇਹ ਸੰਗੀਤ ਨੂੰ ਸਤਿਗੁਰੂ ਜੀ ਵਾਲੇ ਆਸ਼ੇ ਨਾਲ ਸਮਝਦੇ ਹਨ। ਪੌਣੇ 9 ਵਜੇ ਤਾਂ ਸ੍ਰੀ ਰਾਜਨ ਸਾਜਨ ਮਿਸ਼ਰਾ ਵੀ ਮੱਥਾ ਟੇਕ ਕੇ ਕੋਲ ਆ ਬੈਠੇ ਅਤੇ ਸਮਝਦਾਰੀ ਦਾ ਆਨੰਦ ਮਾਨਣ ਲੱਗੇ। ਸਤਿਗੁਰਾਂ ਕਲਾਕਾਰਾਂ ਨਾਲ ਅੱਖਾਂ ਮੇਲੀਆਂ : ਬਹੁਤ ਔਂਖਾ ਹੈ। 16 ਮਾਤਰਾਂ ਵਿਚ 16 ਹੀ ਭੁਆਂਟਣੀਆਂ ਲਿਆ ਕੇ ਕਲਾਕਾਰ ਨੇ ਹੱਦ ਹੀ ਮੁਕਾ ਦਿੱਤੀ।

ਪੰ: ਦੁਰਗਾ ਲਾਲ ਨੇ ਭਾਵ ਨਿਰਤ ਦੁਆਰਾ ਪੇਸ਼ ਕੀਤਾ ਸੂਰਦਾਸ ਦਾ ਇਕ ਭਜਨ ਤਾਂ ਭਗਵਾਨ ਅਤੇ ਭਗਤਾਂ ਦੇ ਪ੍ਰੇਮ ਦੇ ਸਾਮਰਤਖ ਦਰਸ਼ਨ ਕਰਵਾ ਗਿਆ।

9 ਵਜੇ ਤਾਂ ਪਰਨ ਟੁਕੜਿਆਂ ਦੀ ਵਾਰੀ ਆ ਗਈ। ਰਾਤੀਂ 9.10 ਤੇ ਨਿਰਤ ਸਭਾ ਦੀ ਸਮਾਪਤੀ ਹੋ ਗਈ। ਸਾਰੇ ਕਲਾਕਾਰਾਂ ਨੇ ਵਾਰੀ ਵਾਰੀ ਆ ਕੇ ਸਤਿਗੁਰੂ ਜੀ ਦੇ ਚਰਨ ਪਰਸੇ।

## ਸ੍ਰੀ ਸਤਿਗੁਰੂ ਜੀ

ਏਥੇ ਹੀ ਰਾਵਲ ਸਟੂਡੀਓ ਵਾਲੇ ਸ੍ਰੀ ਰਾਵਲ ਨੇ ਸਤਿਗੁਰੂ ਜੀ ਦੇ ਸਾਹਵੇਂ ਬੈਠ, ਚੌਂਕੜਾ ਮਾਰ, ਕੋਈ ਮਨ ਦੀ ਵੇਦਨ ਦੱਸੀ। ਅਤੇ ਹੁਣ ਤਕ ਦਰਸ਼ਕ ਦੋ ਸੌ ਦੇ ਕਰੀਬ ਹੋ ਗਏ। ਕਈਆਂ ਨੇ ਸਿਹਤ ਖਰਾਬ ਹਿਤ ਬੇਨਤੀਆਂ ਕੀਤੀਆਂ; ਕਈਆਂ ਘਰ ਚਰਨ ਪਾਉਣ ਹਿਤ ਤਰਲਾ ਲਿਆ, ਕਈਆਂ ਨੂੰ ਸਤਿਗੁਰੂ ਜੀ ਨੇ ਆਪ

ਪਰਵਾਰਕ ਸੁਖ ਸਾਂਦ ਪੁੱਛੀ।

5-7 ਮਿੰਟ ਤਕ ਸ੍ਰੀ ਸਤਿਗੁਰੂ ਜੀ ਉਠ ਕੇ ਉਪਰਲੇ ਕਮਰੇ ਵਿਚ ਚਲੇ ਗਏ। ਮੈਨੂੰ ਵੀ ਗੁਰਦੇਵ ਸਿੰਘ ਨੇ ਉਪਰ ਆਉਣ ਲਈ ਆਖਿਆ।

## ਪੰ: ਦੁਰਗਾ ਲਾਲ ਕਥਕ

ਸ. ਸੁਰਿੰਦਰ ਸਿੰਘ ਮਨਚੰਦਾ ਨੇ ਕਰੋਲ ਬਾਗ ਵਿਚਲੇ ਇਸ ਮਕਾਨ ਦੀ ਚੌਥੀ ਤੇ ਆਖ਼ਰੀ ਛਤੇ ਇਕ ਕਮਰਾ ਫ਼ਸਟ ਕਲਾਸ ਫਰਨੀਚਰ ਨਾਲ ਸੁਸਜਿਤ ਕਰ ਕੇ ਵਿਚ ਵੀਡੀਓ ਫ਼ਿਲਮਾਂ ਲਈ ਰੰਗੀਨ ਟੀ. ਵੀ. ਰਖਾ ਰਖਿਆ ਹੈ। ਏਥੇ ਹੀ ਇਕ ਕੀਮਤੀ ਦੋਹਦਾਰ ਵਿਛੇ ਦੀਵਾਨ ਉਤੇ ਸਤਿਗੁਰੂ ਜੀ ਵੀ ਸੁੰਦਰ ਨਾਈਲਨ ਰਜ਼ਾਈ ਵਿਚ ਸਿਮਟੇ ਬੈਠੇ ਸਨ ਕਿ ਅਸੀਂ ਲੱਕ ਵੀ ਪਹੁੰਚ ਗਏ। ਏਥੇ ਹੀ ਕਲਾਕਾਰਾਂ ਲਈ ਦੁੱਧ ਬਰਫ਼ੀ ਆਦਿ ਮੰਗਵਾਏ ਗਏ ਸਨ। ਅਤੇ ਸਮੇਤ ਰਾਜਨ ਮਿਸ਼ਰਾ ਹੋਰਾਂ ਦੇ ਅਸੀਂ ਸਭ ਛਕਣ ਲੱਗੇ। ਸਤਿਗੁਰੂ ਜੀ ਦੀਵਾਨ ਉਤੇ ਲੇਟੇ ਲੇਟੇ ਹੀ ਬਚਨ ਬਿਲਾਸ ਕਰਦੇ ਰਹੇ। ਪੰ: ਦੁਰਗਾ ਲਾਲ ਉਤੇ ਸਤਿਗੁਰੂ ਜੀ ਬਹੁਤ ਪ੍ਰਸੰਨ ਸਨ। ਉਸ ਨੂੰ ਧਮਾਰ ਵਿਚ ਨ੍ਰਿਤ ਕਰਨ ਦੀ ਪ੍ਰੇਰਨਾ ਦਿੱਤੀ : ਇਕ ਫ਼ਰਮਾਇਸ਼ ਬਿਰਜੂ ਮਹਾਰਾਜ ਨੂੰ ਪਾਈ ਸੀ ਪੰਦਰਾਂ ਮਾਤਰ ਧਮਾਰ ਵਿਚ ਨ੍ਰਿਤ ਕਰਨ ਦੀ। ਉਸ ਨੇ ਕਿਹਾ ਸੀ ਕਿ ਧਮਾਰ ਦੇ ਸ਼ਬਦ ਮੈਂ ਖ਼ੁਦ ਸੁਰ ਅਤੇ ਲੈ ਬੱਧ ਕਰਾਂ। ਮੈਂ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਬਦਾਂ ਨੂੰ ਧਮਾਰ ਦੇ ਬੋਲ ਦਿੱਤੇ ਹਨ, ਜਿਨ੍ਹਾਂ ਵਿਚ ਧਮਾਰ ਦਾ ਹੀ ਜ਼ਿਕਰ ਹੈ।...ਮੇਰਾ ਜੀ ਕਰਦਾ ਹੈ, ਤੁਸੀਂ ਵੀ ਧਮਾਰ ਵਿਚ ਨਿਰਤ ਕਰੋ। ਇਕੋ ਗੱਲ ਮੇਰੇ ਧਿਆਨ ਵਿਚ ਹੈ ਕਿ 15 ਮਾਤਰਾਂ ਪੰਦਰਾਂ ਸੈਕਿੰਡਾਂ ਵਿਚ ਆਉਣੀਆਂ ਚਾਹੀਦੀਆਂ ਹਨ।

ਕਥਕ ਦੁਰਗਾ ਲਾਲ ਨੇ ਪਹਿਲਾਂ ਇਸ ਨੂੰ ਸਮਝ ਕੇ ਫਿਰ ਇਸ ਦੀ ਨ੍ਰਿਤ ਕਰਨ ਦੀ ਗੱਲ ਮੰਨੀ।

ਜਦੋਂ ਪਤਾ ਲਗਾ ਕਿ ਸ੍ਰੀ ਦੁਰਗਾ ਲਾਲ, ਪਾਸ ਹੀ ਕਰੋਲ ਬਾਗ ਵਿਚ ਰਹਿੰਦਾ ਹੈ ਤਾਂ ਸਤਿਗੁਰੂ ਜੀ ਹੈਰਾਨ ਹੋਏ। ਏਨੀ ਨੇੜੇ ਤੇ ਏਨਾ ਦੂਰ ਕਿ ਮਸਾਂ ਅੱਜ ਪਤਾ ਲੱਗਾ ਹੈ।

ਬਹੁਤ ਸਾਰੇ ਹੋਰ ਵੀ ਪਿਆਰ – ਬਚਨ ਕਰ ਕੇ ਪੰ: ਦੁਰਗਾ ਲਾਲ ਨੂੰ ਵਿਦਾ ਕੀਤਾ।

ਗੁਰਦੇਵ ਸਿੰਘ ਸਰੋਦ, ਜਿਸ ਇਹ ਸਾਰਾ ਪ੍ਰੋਗਰਾਮ ਪ੍ਰਬੰਧ ਕੀਤਾ ਸੀ, ਨੇ ਦੱਸਿਆ ਕਿ ਕਲਾਕਾਰ ਨੂੰ 1500/– ਨਾਲ ਸਨਮਾਨਿਆ ਗਿਆ ਹੈ। ਇਹ ਅਤੇ ਹੋਰ ਸਾਰੇ ਖਰਚ ਸ. ਮਨਚੰਦਾ ਨੇ ਕੀਤੇ।

## ਸੰਤ ਅਮਰ ਸਿੰਘ ਨੰਬਰਦਾਰ

ਅਮਰ ਸਿੰਘ ਨੰਬਰਦਾਰ ਜੀਵਨ ਨਗਰ, ਸੰਤ ਸਵਰਨ ਸਿੰਘ ਢੋਟੀਆਂ ਸੰਤ ਨਗਰ ਤੇ ਸ. ਰਾਜਿੰਦਰ ਸਿੰਘ ਰਾਣੀਆਂ, ਰਾਣੀਆਂ ਕੋਆਪਰੇਟਿਵ ਸੋਸਾਇਟੀ ਵਾਸਤੇ

ਸਤਿਗੁਰੂ ਜਗਜੀਤ ਸਿੰਘ ਜੀ ਦੀ ਫੋਟੋ ਵਾਲਾ ਕੈਲੰਡਰ ਛਪਵਾਣ ਆਏ ਹੋਏ ਹਨ। ਇਹਨਾਂ 'ਚੋਂ ਅਮਰ ਸਿੰਘ ਹੀ ਇਸ ਵੇਲੇ ਕੋਲ ਸੀ। ਸਤਿਗੁਰੂ ਜੀ ਨੇ ਅਮਰ ਸਿੰਘ ਨੰਬਰਦਾਰ ਨੂੰ ਮੇਰੇ ਵਾਸਤੇ ਇਕ ਘਟਨਾ ਸੁਣਾਨ ਲਈ ਕਿਹਾ : ਜੁ ਕਾਲਿਆਂ ਵਾਲੀ ਵਿਚ ਮਾੜੀ ਸ਼ਰਾਬ ਪੀਣ ਨਾਲ 50 ਮੌਤਾਂ ਹੋਣ ਨਾਲ ਸੰਬੰਧਤ ਸੀ।

ਸ. ਅਮਰ ਸਿੰਘ ਨੇ ਦੱਸਿਆ : ਸਰਸੇ ਵਿਚ ਕਾਂਗਰਸ ਪਾਰਟੀ ਵਾਲਿਆਂ ਨੇ ਇਕ ਮੀਟਿੰਗ ਕੀਤੀ ਕਿ ਜੋ ਲੋਕ ਮਾੜੀ ਸ਼ਰਾਬ ਪੀ ਕੇ ਮਰ ਗਏ ਹਨ ਉਨ੍ਹਾਂ ਦੇ ਘਰ-ਦਿਆਂ ਲਈ ਕੋਈ ਇਮਦਾਦੀ ਫੰਡ ਇਕੱਤਰ ਕੀਤਾ ਜਾਵੇ। ਜਦੋਂ ਹਾਜ਼ਰ ਲੋਕਾਂ ਦੀ ਸਹੀ ਇਸ ਪਤੇ ਤੇ ਪੁਆਣ ਲਈ ਰਜਿਸਟਰ ਮੇਰੇ ਵਲ ਵੀ ਵਧਿਆ ਤਾਂ ਮੈਂ ਕਿਹਾ, ਜੇ ਮੈਂ ਦਸਤਖ਼ਤ ਕਰਨੇ ਹਨ ਤਾਂ ਮੈਨੂੰ ਗੱਲ ਵੀ ਕਰ ਲੈਣ ਦਿਓ। ਮੈਂ 4-5 ਮਿੰਟਾਂ ਦੀ ਗੱਲਬਾਤ ਵਿਚ ਚੱਕਰੀ ਪੁੱਠੀ ਭੁਆ ਦਿੱਤੀ। ਮੈਂ ਕਿਹਾ, ਕਾਲਿਆਂ ਵਾਲੀ ਵਿਚ ਜੋ ਲੋਕ ਗੰਦੀ ਸ਼ਰਾਬ ਪੀ ਕੇ ਮਰੇ ਹਨ, ਉਨ੍ਹਾਂ ਤਾਂ ਮਰਨਾ ਹੀ ਸੀ, ਉਨ੍ਹਾਂ ਕਿਹੜਾ ਦੇਸ਼ ਭਗਤੀ ਦਾ ਕਰਤਵ ਕੀਤਾ ਹੈ ਕਿ ਉਨ੍ਹਾਂ ਦੇ ਆਸ਼ਰਿਤਾਂ ਦੀ ਸਹਾਇਤਾ ਲਈ ਫੰਡ ਇਕੱਠੇ ਕਰੀਏ। ਜੇ ਸ਼ਰਾਬੀਆਂ ਦੇ ਪਰਵਾਰਾਂ ਦੀ ਮਦਦ ਕਰਨ ਦਾ ਹੀ ਸੁਆਲ ਹੈ ਤਾਂ ਅੱਜ ਕਿੰਨੇ ਹੀ ਪਿੰਡ, ਨਗਰ, ਸ਼ਹਿਰ ਤੇ ਉਨ੍ਹਾਂ ਦੀਆਂ ਪੱਤੀਆਂ ਵਿਚ ਸ਼ਰਾਬੀਆਂ ਹੱਥੋਂ ਪਰਵਾਰ ਦੁਖੀ ਹਨ, ਕੀ ਕਦੇ ਉਨ੍ਹਾਂ ਦੀ ਮਦਦ ਬਾਰੇ ਸੋਚਿਆ ਹੈ ? ਅਤੇ ਮੇਰੀ ਇਸ ਵਿਆਖਿਆ ਪਿਛੋਂ ਕੋਈ ਵੀ ਇਸ ਪਾਖੰਡ ਦਾ ਸ਼ਿਕਾਰ ਨਾ ਹੋਇਆ।

ਮੈਨੂੰ ਅੱਜ ਇਕ ਆਪਣੀ ਕਲਗੀਧਰ ਜਨਮ ਦਿਵਸ ਤੇ ਲਿਖੀ ਗਈ ਕਵਿਤਾ ਹਜ਼ਾਰਾਂ ਸਰੋਤਿਆਂ ਦੀ ਥਾਂ ਇਕੱਲੇ ਸਤਿਗੁਰੂ ਜੀ ਨੂੰ ਸੁਣਾਨ ਦਾ ਅਵਸਰ ਮਿਲਿਆ। ਸਤਿਗੁਰੂ ਜੀ ਸੁਣ ਕੇ ਪ੍ਰਸੰਨ ਹੋਏ।

ਅੰਤ ਉਤੇ ਸਤਿਗੁਰੂ ਜੀ ਨੇ ਬੜੇ ਨਾਟਕੀ ਅੰਦਾਜ਼ ਨਾਲ ਕਮਰਾ ਖ਼ਾਲੀ ਕਰਨ ਲਈ ਕਿਹਾ : ਹੁਣ ਅਮਰ ਸਿੰਘ ਨਾਲ ਵਾਰਤਾਲਾਪ ਹੋਣੀ ਹੈ; ਕਵੀ ਜੀ ਸਾਰਿਆਂ ਨੂੰ ਹੇਠਾਂ ਲੈ ਜਾਣ ਤੇ ਅਸੀਂ ਸਾਰੇ ਵਿਦਾ ਹੋ ਗਏ।

ਸਤਿਗੁਰੂ ਜੀ ਅੱਜ ਹੀ ਭੈਣੀ ਸਾਹਿਬੋਂ ਆਏ ਸਨ ਤੇ ਸਵੇਰੇ ਹੀ 6.10 ਤੇ ਸੰਤ ਮਹਿੰਦਰ ਸਿੰਘ ਪੂਰਬਾ ਅਤੇ ਸ. ਮਨਚੰਦਾ ਨਾਲ ਹੈਦਰਾਬਾਦ ਲਈ ਫਲਾਈ ਕਰਨਗੇ। ਕੁਝ ਦਿਨ ਬੈਂਗਲੋਰ ਰਹਿ ਕੇ 28-29 ਜਨਵਰੀ ਨੂੰ ਬੰਬਈ ਜਾਣਗੇ। ਇਥੇ ਹਰੀ ਪ੍ਰਸ਼ਾਦ ਚੌਰਸੀਆ, ਪ੍ਰਸਿੱਧ ਬੰਸਰੀਵਾਦਕ ਨੂੰ ਪੌਣੀਆਂ ਪੰਦਰਾਂ ਮਾਤਰਾ ਸੁਣਾਣ ਸਮਝਾਣਗੇ। 29 ਦੀ ਰਾਤ ਨੂੰ ਦਿੱਲੀ ਆਉਣ ਦੀ ਸੰਭਾਵਨਾ ਹੈ।

ਅੱਜ ਮੇਰੇ ਪਾਸ ਉਹ ਅਖ਼ਬਾਰ ਆਏ ਜਿਨ੍ਹਾਂ ਵਿਚ ਸ. ਜਗਦੀਸ਼ ਸਿੰਘ ਸੰਪਾਦਕ 'ਵਰਿਆਮ' ਵਲੋਂ ਛਪਵਾਏ ਗਏ, ਲੇਖ ਤੇ ਮਲੇਰ ਕੋਟਲਾ ਬਾਰੇ ਚਰਚਾ ਛਪੀ ਹੈ। ਸ਼ਹੀਦੀ ਸਾਕੇ ਦੀਆਂ ਤਸਵੀਰਾਂ ਲਗਭਗ ਜਲੰਧਰੋਂ ਛਪਦੇ ਸਭ ਅਖ਼ਬਾਰਾਂ ਨੇ ਛਾਪੀਆਂ।

## 21 ਜਨਵਰੀ 1981, ਬੁਧਵਾਰ
## ਨਵੀਂ ਦਿੱਲੀ

ਹੈਦਰਾਬਾਦ ਤੋਂ ਸੰਤ ਤਰਸੇਮ ਸਿੰਘ ਹਜ਼ੂਰੀ ਸਕੱਤਰ ਦੀ ਚਿੱਠੀ ਆਈ ਕਿ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਗਿਆ ਕੀਤੀ ਹੈ ਕਿ ਮੈਂ 3-4-5 ਫਰਵਰੀ ਨੂੰ ਸ੍ਰੀਮਾਨ ਸੰਤ ਦਰਸ਼ਨ ਸਿੰਘ ਜੀ ਵਲੋਂ ਸੰਤ ਕਿਰਪਾਲ ਸਿੰਘ ਜੀ ਮਹਾਰਾਜ ਦੀ ਯਾਦ ਵਿਚ ਹੋ ਰਹੇ ਧਰਮ ਸੰਮੇਲਨ ਅੰਮ੍ਰਿਤਸਰ ਵਿਚ ਸ੍ਰੀ ਸਤਿਗੁਰੂ ਜੀ ਵਲੋਂ ਜਾ ਕੇ ਪ੍ਰਤਿਨਿਧਤਾ ਕਰਾਂ ।

## 24 ਜਨਵਰੀ 1981, ਸ਼ਨੀਵਾਰ
## ਨਵੀਂ ਦਿੱਲੀ

ਅੱਜ ਜਦੋਂ ਗਿਆਨੀ ਜਸਵੰਤ ਸਿੰਘ ਹੁਰਾਂ ਵਲੋਂ ਹੋ, ਆਪਣੇ ਘਰ ਪਹੁੰਚਾ ਤਾਂ ਮੇਰੇ ਵੱਡੇ ਲੜਕੇ ਮਨਧੀਰ ਸਿੰਘ ਨੇ ਦੱਸਿਆ ਕਿ ਮੇਰੇ ਪਿਛੋਂ ਸੰਤ ਜਸਵੰਤ ਸਿੰਘ ਦਰਜ਼ੀ ਮੇਰੀ ਨੂੰਹ ਅਤੇ ਧੀ ਦਾ ਮਾਪ ਲੈਣ ਆਇਆ ਤਾਂ ਦੱਸ ਗਿਆ ਹੈ ਕਿ ਕੱਲ੍ਹ ਸ. ਰਮਣੀਕ ਸਿੰਘ ਟੈਲੀਵੀਜ਼ਨ ਸੈਂਟਰ ਵਾਲਿਆਂ ਦੇ ਪਿਤਾ ਸੰਤ ਲਾਭ ਸਿੰਘ ਚੜ੍ਹਾਈ ਕਰ ਗਏ ਹਨ ।

## 28 ਜਨਵਰੀ 1981, ਸੋਮਵਾਰ
## ਨਵੀਂ ਦਿਲੀ

ਸ. ਹਰਵਿੰਦਰ ਸਿੰਘ ਹੰਸਪਾਲ ਨੂੰ ਮਿਲਿਆਂ ਇਕ ਚਿੱਠੀ ਦੀ ਨਕਲ ਪ੍ਰਾਪਤ ਹੋਈ ਜੁ ਗਿਆਨੀ ਭੁਪਿੰਦਰ ਸਿੰਘ ਸਾਬਕਾ ਹੈੱਡ ਗਰੰਥੀ ਦਰਬਾਰ ਸਾਹਿਬ ਅੰਮ੍ਰਿਤਸਰ ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕ੍ਰਿਤਗਤਾ ਪਰਗਟ ਕਰਨ ਲਈ ਲਿਖੀ ਗਈ ਸੀ । ਸਾਬਕਾ ਹੈੱਡ ਗ੍ਰੰਥੀ ਸਾਹਿਬ ਦੀ ਭਾਵਨਾ ਪੇਸ਼ ਕਰਨ ਲਈ ਚਿੱਠੀ ਦੀ ਨਕਲ ਏਥੇ ਉਦਘ੍ਰਿਤ ਕਰਦਾ ਹਾਂ :

ੴ ਸਤਿਗੁਰ ਪ੍ਰਸਾਦਿ ॥

**Bhupinder Singh**
**Ex-Member of Parliament**
**(Rajya Sabha)**

**Phone : 373723**
**224, North Avenue**
**New Delhi.**
**Dt. 16.11.80**

ਪਰਮ ਸੁਹਿਰਦ, ਸ੍ਰੀ 108, ਸਤਿਕਾਰਯੋਗ ਬਾਬਾ ਜੀਓ, ਆਸ ਏ ਵਾਹਿਗੁਰੂ ਦੀ ਮੇਹਰ ਸਦਕਾ ਆਪ ਸਭ ਤਰ੍ਹਾਂ ਪ੍ਰਸੰਨ ਹੋਵੋਗੇ । ਸ੍ਰੀ ਹਰਵਿੰਦਰ ਸਿੰਘ ਜੀ ਰਾਹੀਂ ਸੰਦੇਸ਼ ਮਿਲਿਆ । ਹਮਦਰਦੀ ਅਤੇ ਪਿਆਰ ਭਰੀ ਯਾਦ ਲਈ ਹਾਰਦਿਕ ਧੰਨਵਾਦ । ਮੇਰੀ ਅਤਿ ਬਿਖੜੇ ਸਮੇਂ ਆਪ ਨੇ ਹੰਸਪਾਲ ਜੀ ਅਤੇ ਸੇਠ ਤਰਲੋਕ ਸਿੰਘ ਜੀ ਦਵਾਰਾ ਜਿਸ ਪਿਆਰ ਅਤੇ ਹਮਦਰਦੀ ਨਾਲ ਸਹਾਇਤਾ ਕੀਤੀ ਹੈ ਤੇ ਬਾਅਦ ਵਿਚ ਵੀ ਲਗਾਤਾਰ ਕਰਦੇ ਆ ਰਹੇ ਹੋ, ਉਸ ਦੇ ਨਿੱਘੇ ਪ੍ਰਭਾਵ ਨੂੰ ਮਨ ਨਾਲ ਹੀ ਅਨੁਭਵ ਕਰ ਰਿਹਾ ਹਾਂ ਜਿਸ ਨੂੰ ਚਾਹੁੰਦਾ ਹੋਇਆ ਵੀ ਮੈਂ ਸ਼ਬਦਾਂ ਰਾਹੀਂ ਪ੍ਰਗਟਾ ਸਕਣ ਦੇ

ਅਸਮਰਥ ਹਾਂ । ਚਿਰ ਤੋਂ ਮੇਰੀ ਤੀਬਰ ਇੱਛਾ ਰਹੀ ਹੈ ਕਿ ਮੈਂ ਕਿਸੀ ਵੇਲੇ ਭੈਣੀ ਸਾਹਿਬ ਆ ਕੇ ਹਾਜ਼ਰੀ ਭਰਾਂ ਪਰ ਹਾਲਾਤ ਹੀ ਕੁਝ ਐਸੇ ਹਨ ਕਿ ਸਮਾਂ ਕਢ ਨਹੀਂ ਸਕਿਆ । ਆਪ ਦੀਆਂ ਪਿਆਰ ਪੂਰਤ ਸ਼ੁਭ ਇਛਾਵਾਂ ਅਤੇ ਅਸੀਸਾਂ ਸਦਕਾ ਹੁਣ ਹਾਲਾਤ ਪਹਿਲਾਂ ਨਾਲੋਂ ਕਦਰੇ ਬਿਹਤਰ ਹਨ । ਮੈਂ ਹੰਸਪਾਲ ਜੀ ਨੂੰ ਬੇਨਤੀ ਕੀਤੀ ਹੈ ਕਿ ਜਦੋਂ ਵੀ ਕਿਸੇ ਛੁੱਟੀ ਦੇ ਦਿਨ ਆਪ ਦਾ ਭੈਣੀ ਸਾਹਿਬ ਜਾਣ ਦਾ ਪ੍ਰੋਗਰਾਮ ਬਣੇ ਮੈਨੂੰ ਵੀ ਨਾਲ ਲੈ ਜਾਣਾ । ਵਾਹਿਗੁਰੂ ਨੇ ਮੇਹਰ ਰਖੀ ਤਾਂ ਆਸ ਹੈ ਕਿ ਛੇਤੀ ਹੀ ਕਿਸੇ ਸਮੇਂ ਹਾਜ਼ਰੀ ਭਰਾਂਗਾ । ਮੈਂ ਆਪਣੇ ਆਪ ਨੂੰ ਦੋਸ਼ੀ ਸਮਝਦਾ ਹਾਂ ਕਿ ਪੌਣੇ ਦੋ ਸਾਲ ਦੇ ਅਰਸੇ ਵਿਚ ਮੈਂ ਆਪ ਜੀ ਪਾਸ ਪੁੱਜ ਕੇ ਰਸਮੇ ਵਫ਼ਾ ਦਾ ਇਜ਼ਹਾਰ ਨਹੀਂ ਕਰ ਸਕਿਆ । ਹੰਸਪਾਲ ਜੀ ਉਦੋਂ ਤੋਂ ਹੀ ਇਕ ਆਪਣੇ ਹਮਦਰਦ ਤੇ ਮਿਠੇ ਸੁਭਾਅ ਕਰ ਕੇ ਉਪਰੋਂ ਆਪ ਜੀ ਦੀ ਭਾਵਨਾ ਦਾ ਸਤਿਕਾਰ ਕਰਦੇ ਹੋਏ ਲਗਾਤਾਰ ਹੀ ਸਹਿਯੋਗ ਅਤੇ ਸਹਾਇਤਾ ਕਰ ਰਹੇ ਹਨ । ਜਦੋਂ ਵੀ ਮੈਂ ਆਪਣੀ ਕੋਈ ਤਕਲੀਫ਼ ਉਹਨਾਂ ਸਾਹਮਣੇ ਰਖੀ ਹੈ ਉਨ੍ਹਾਂ ਉਸੀ ਵੇਲੇ ਉਸ ਤਕਲੀਫ਼ ਦੀ ਨਵਿਰਤੀ ਲਈ ਸਾਰਾ ਧਨ ਲਗਾ ਕੇ ਉਸ ਨੂੰ ਦੂਰ ਕੀਤਾ ਹੈ। ਉਨ੍ਹਾਂ ਦੇ ਪਿਆਰ ਅਤੇ ਹਮਦਰਦੀ ਲਈ ਸਾਰੇ ਪਰਵਾਰ ਦੀ ਪ੍ਰਸ਼ੰਸਾ ਕਰਦਾ ਤੇ ਰਿਣੀ ਹਾਂ ।

ਕੋਈ ਸੇਵਾ ਜੋ ਮੈਂ ਕਰ ਸਕਦਾ ਹਾਂ ਉਸ ਲਈ ਹਾਜ਼ਰ ਹਾਂ ।

ਆਪ ਦਾ ਰਿਣੀ
ਦਰਸ਼ਨ ਅਭਿਲਾਖੀ
ਭੁਪਿੰਦਰ ਸਿੰਘ

## 29 ਜਨਵਰੀ 1981, ਵੀਰਵਾਰ
## ਨਵੀਂ ਦਿੱਲੀ

ਸਤਿਗੁਰੂ ਜੀ ਬੰਬਈਓਂ ਕੱਲ ਰਾਤੀਂ 7 ਵਜੇ ਸ਼ਾਮੀ ਹੀ ਦਿੱਲੀ ਪਹੁੰਚ ਗਏ ਸਨ ।

ਅੱਜ ਸਵੇਰੇ 6-30 ਵਜੇ ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਵਿਚ ਆਸਾ ਦੀ ਵਾਰ ਸਮੇਂ ਸ੍ਰੀ ਹਜ਼ੂਰ ਦੇ ਦਰਸ਼ਨ ਹੋਏ । ਹਾਲ ਸਰੋਤੇ ਸਿੱਖਾਂ ਇਸਤਰੀ ਪੁਰਸ਼ਾਂ ਨਾਲ ਭਰਪੂਰ ਸੀ । ਕੀਰਤਨ ਸੰਤ ਗਿਆਨ ਸਿੰਘ ਖਾਰੇ ਵਾਲਾ ਆਪਣੇ ਸਾਥੀਆਂ ਨਾਲ ਕਰ ਰਹੇ ਸਨ । ਮਹਾਰਾਜ ਬੀਰ ਸਿੰਘ ਜੀ ਤੇ ਸੰਤ ਹਰਭਜਨ ਸਿੰਘ ਔਰੰਗਾਬਾਦ ਵਾਲੇ ਵੀ ਆਏ ਹੋਏ ਸਨ ।

### ਸੰਤ ਲਾਭ ਸਿੰਘ ਨਮਿਤ

7 ਵਜੇ ਦੀਵਾਨ ਦੀ ਸਮਾਪਤੀ ਹੋਈ ਤਾਂ ਐਲਾਨ ਕੀਤਾ ਗਿਆ ਸੀ ਅੱਜ 10 ਵਜੇ ਸਵੇਰ ਤੋਂ ਹੌਲੇ ਦੇ ਦੀਵਾਨ ਆਰੰਭ ਹੋ ਜਾਣਗੇ । 12 ਵਜੇ ਸ. ਰਮਣੀਕ ਸਿੰਘ ਦੇ ਪਿਤਾ ਸੰਤ ਲਾਭ ਸਿੰਘ ਜੀ ਨਮਿਤ ਭੋਗ ਪਾਇਆ ਜਾਏਗਾ ।

ਸ. ਰਮਣੀਕ ਸਿੰਘ ਤੋਂ ਮਾਲੂਮ ਹੋਇਆ ਕਿ ਉਸ ਦੇ ਪਿਤਾ ਸੰਤ ਲਾਭ ਸਿੰਘ,

ਇਸ ਵੇਲੇ 80 ਸਾਲ ਦੇ ਸਨ । 6 ਮਹੀਨੇ ਸਰੀਰੋਂ ਢਿਲੇ ਰਹਿ ਕੇ 20 ਜਨਵਰੀ 1981 ਨੂੰ ਪੂਰੇ ਹੋ ਗਏ । 12 ਵਜੇ ਆਪ ਜੀ ਨਮਿਤ ਭੋਗ ਪਾਇਆ ਜਾਏਗਾ ।

ਸਤਿਗੁਰੂ ਜੀ ਦੀਵਾਨ 'ਚੋਂ' ਉਠਦਿਆਂ ਹੀ ਸ੍ਰੀ ਹਰੀ ਪ੍ਰਤਾਪ ਨਿਵਾਸ ਪੂਸਾ ਰੋਡ ਆ ਗਏ ਅਤੇ ਆਉਂਦਿਆਂ ਹੀ ਭੋਜਨ ਤਿਆਰ ਸੀ, ਆਪ ਛਕਣ ਲਗ ਪਏ ।

## ਸੰਤ ਬਲਵੰਤ ਸਿੰਘ ਸੋਖੀ

ਮੈਂ ਸੰਤ ਬਲਵੰਤ ਸਿੰਘ ਸੋਖੀ ਦੀ ਕਾਰ ਤੇ ਕੋਠੀ ਪੂਸਾ ਰੋਡ ਆਇਆ । ਰਾਹ ਵਿਚ ਸੰਤ ਬਲਵੰਤ ਸਿੰਘ ਨੇ ਦੱਸਿਆ ਕਿ ਆਨੰਦ ਕਾਰਜ ਦਿੱਲੀ ਵਿਚ ਹੋਣ ਦੀਆਂ ਤਿਆਰੀਆਂ ਹੋ ਰਹੀਆਂ ਹਨ ਪਰ ਸ੍ਰੀ ਭੈਣੀ ਸਾਹਿਬ ਦੀ ਧਰਤੀ ਆਨੰਦ ਕਾਰਜਾਂ ਲਈ ਬੜੀ ਪਵਿੱਤਰ ਹੈ । ਸਤਿਗੁਰੂ ਹਰੀ ਸਿੰਘ ਜੀ ਦੇ ਗੜਵਈ, ਇਹਨਾਂ ਦੇ ਦਾਦਾ ਬਾਬਾ ਕਨ੍ਹਈਆ ਸਿੰਘ ਦੱਸਿਆ ਕਰਦੇ ਸਨ ਕਿ ਭੈਣੀ ਸਾਹਿਬ ਦੇ ਆਲੇ ਦੁਆਲੇ ਸਨਾਤਨ ਰਿਸ਼ੀਆਂ ਦੀਆਂ ਥਾਂ ਪਰ ਥਾਂ ਸਮਾਧੀਆਂ ਲਾ, ਈਸ਼ਵਰ ਚਿੰਤਨ ਕਰ, ਇਸ ਨੂੰ ਪਵਿਤਰ ਕੀਤਾ ਹੋਇਆ ਹੈ । ਸੰਤਾਂ ਦੱਸਿਆ ਕਿ ਉਨ੍ਹਾਂ ਨੂੰ ਸਤਿਗੁਰੂ ਹਰੀ ਸਿੰਘ ਜੀ ਦਾ ਆਸਣ ਵਿਛਾਂਦਿਆਂ ਤੁਰੰਤ ਬੋਲਾ ਹੋ ਜਾਂਦਾ ਸੀ ਕਿ ਏਥੇ ਕਿਹੜੇ ਰਿਸ਼ੀ ਨੇ ਤਪੱਸਿਆ ਕੀਤੀ ਹੋਈ ਹੈ ।

ਇਸ ਵੇਲੇ ਸੋਖੀ ਸਾਹਿਬ ਦੀ ਦਸ਼ਾ ਪਹੁੰਚੇ ਹੋਏ ਸਾਧੂਆਂ ਵਰਗੀ ਸੀ, ਆਪ ਦਾ ਕਹਿਣਾ ਸੀ ਕਿ ਭੈਣੀ ਸਾਹਿਬ ਦੇ ਸੱਪ ਵੀ ਰੰਗ ਰੱਤੜੇ ਹਨ । 500 ਕਿਸਮਾਂ ਦੇ ਸੱਪਾਂ 'ਚੋਂ 3–4 ਕਿਸਮਾਂ ਹੀ ਅਤਿ ਜ਼ਹਿਰੀਲੀਆਂ ਹਨ, ਉਹ ਵੀ ਤਾਂ ਹੀ ਲੜਦੇ ਹਨ ਜੇ ਉਪਰ ਪੈਰ ਆ ਜਾਵੇ ਤਾਂ । ਉਹ ਵੀ ਜਦ ਇਸ ਧਰਤੀ ਤੇ ਆ ਕੇ ਲੇਟਦੇ ਹਨ ਤਾਂ ਡੰਗਣਾਂ ਭੁੱਲ ਜਾਂਦੇ ਹਨ । ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ, ਇਕ ਦਿਨ ਹਰੀ ਮੰਦਰ ਵਿਚ ਕੀਰਤਨ ਹੋ ਰਿਹਾ ਸੀ । ਇਕ ਨੁੱਕਰੇ ਹਨ੍ਹੇਰੇ ਵਿਚ, ਇਕ ਪੰਜ ਫੁੱਟਾ ਨਾਗ ਕੱਠਾ ਹੋਇਆ ਪਿਆ ਸੀ । ਇਕ ਬੀਬੀ ਤ੍ਰਭਕ ਕੇ ਲੰਘੀ ਤਾਂ ਮੈਂ ਸੋਚਿਆ : ਏਥੇ ਕੇਹੀ ਬਾਤ ਹੈ । ਜਾਂ ਧਿਆਨ ਨਾਲ ਵੇਖਿਆ ਤਾਂ ਸੱਪ ! ਵਾਰ ਵਿਚ ਸੰਗਤ ਨੂੰ ਅਸ਼ਾਂਤੀ ਨਾ ਹੋਵੇ, ਸੋਚ ਕੇ, ਇਕ ਦਾਬੜਾ ਉਠਾ ਲਿਆ । ਸੱਪ ਚੁਪ ਕਰ ਕੇ ਇਕ ਬੋਰੀ ਵਿਚ ਵੜ ਗਿਆ । ਇਕ ਸਿੰਘ ਕਮਾਦੀ ਵਿਚ ਦੂਰ ਜਾ ਕੇ ਛੱਡ ਆਇਆ ।

ਸੰਤ ਸੋਖੀ ਦੀ ਦਲੀਲ ਸੀ ਕਿ ਭੈਣੀ ਸਾਹਿਬ ਵਿਚ ਜੇ ਆਨੰਦ ਕਾਰਜ ਹੋਣ ਤਾਂ ਉਹ ਰਿਸ਼ਤੇਦਾਰ ਵੀ ਓਥੇ ਪਹੁੰਚਣਗੇ, ਜਿਨ੍ਹਾਂ ਕਦੇ ਭੈਣੀ ਸਾਹਿਬ ਦੇ ਦਰਸ਼ਨ ਵੀ ਨਹੀਂ ਕੀਤੇ ਹੋਏ । ਗਏ ਹੋਏ ਰਿਸ਼ਤੇਦਾਰ ਓਥੋਂ ਸਦਾ ਹੀ ਚੰਗਾ ਪ੍ਰਭਾਵ ਲੈ ਕੇ ਆਉਂਦੇ ਹਨ ।

ਅਸੀਂ 7–30 ਸਵੇਰੇ ਕੋਠੀ ਪਹੁੰਚ ਗਏ ।

ਸ੍ਰੀ ਸਤਿਗੁਰੂ ਜੀ ਜਾਂ ਪ੍ਰਸ਼ਾਦ ਛਕ ਕੇ ਕੋਠੀ ਆਏ ਤਾਂ 8 ਵਜ ਗਏ ਸਨ । ਪੰ: ਗੋਪਾਲ ਸਿੰਘ, ਠੇਕੇਦਾਰ ਹਰਿਭਜਨ ਸਿੰਘ, ਸ. ਸੁਹਿੰਦਰ ਸਿੰਘ-ਦਰਸ਼ਨ ਸਿੰਘ ਡਾਲਟਨ ਗੰਜੀਏ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਸੁਰਿੰਦਰ ਸਿੰਘ ਲੁਧਿਆਣਾ, ਸੰਤ ਮਨੋਹਰ ਸਿੰਘ ਸੰਤ ਨਗਰੀਆ, ਸ. ਹਰਭਜਨ ਸਿੰਘ ਬੈਂਕੌਕ ਇੰਤਜ਼ਾਰ ਵਿਚ

ਖਲੋਤੇ ਸਨ । ਸਤਿਗੁਰੂ ਜੀ ਸੁਰਿੰਦਰ ਸਿੰਘ ਡਾ: ਗੇਜ ਨਾਲ ਵਿਨੋਦ ਕਰ ਰਹੇ ਸਨ ।: ਤਾਂ ਉਸ ਅਰਜ਼ ਕੀਤੀ : ਗਰੀਬ ਨਿਵਾਜ਼, ਅਮਰ ਸਿੰਘ ਚਾਵਲਾ ਬੈਂਕੌਕ ਵਿਚ ਮੇਲੇ ਲਈ ਤਾਰੀਖ਼ ਮੰਗਦੇ ਹਨ, ਕਿਰਪਾ ਕਰੋ । ਸਤਿਗੁਰੂ ਜੀ ਨੇ ਸੰਤ ਤਰਸੇਮ ਸਿੰਘ ਨੂੰ ਨੋਟ ਕਰਵਾਣ ਦੀ ਆਗਿਆ ਕੀਤੀ ।

ਸੰਤ ਹਰਭਜਨ ਸਿੰਘ ਬੈਂਕੌਕ ਦੀ ਅਰਜ਼ ਸੀ : ਦੀਨ ਦਿਆਲ ਮੇਰੇ ਮਾਸੀ ਦੇ ਪੁੱਤ ਭਰਾ (ਕੋਲ ਖਲੋਤੇ ਹੋਏ) ਨੂੰ ਭਜਨ ਦੱਸਣਾ ਹੈ ਤੇ ਇਸਦੀ ਅਰਜ਼ ਹੈ ਕਿ ਇਸ ਦੀਆਂ ਦੋ ਲੜਕੀਆਂ ਸ਼ਾਦੀ ਯੋਗ ਹਨ, ਨਾਮਧਾਰੀਆਂ ਵਿਚ ਵਿਆਹੀਆਂ ਜਾਣ । ਸਤਿਗੁਰੂ ਜੀ ਨੇ ਸ. ਹੰਸਪਾਲ ਦੇ ਮਿਲਣ ਸਮੇਂ ਗੱਲ ਧਿਆਨ ਵਿਚ ਲਿਆਉਣ ਲਈ ਆਖਿਆ ।

ਤਦ ਨੂੰ ਸੁਰਿੰਦਰ ਸਿੰਘ ਲੁਧਿਆਣਾ ਫੋਨ ਚੁਕ ਕੇ ਕੋਲ ਆਇਆ : ਸੱਚੇ ਪਾਤਸ਼ਾਹ ! ਮਾਟਾਡੋਰ ਦਾ ਫੋਨ ਹੈ । ਸਤਿਗੁਰਾਂ ਰਿਜ਼ੀਵਰ ਉਠਾਇਆ ਤੇ ਪੁੱਛ ਕੀਤੀ : ਅੱਜ ਉਹ ਆਸਾ ਦੀ ਵਾਰ ਵਿਚ ਕਿਉਂ ਨਹੀਂ ਆਇਆ ? ਫਿਰ ਉਸ ਨੂੰ ਦੱਸਿਆ ਕਿ ਅੱਜ ਲੰਗਰ ਵਿਚ ਖੀਰ ਬਣੀ ਸੀ, ਜੇ ਉਹ ਕੋਲ ਹੁੰਦਾ ਤਾਂ ਛਕ ਲੈਂਦਾ ।

ਅਤੇ ਨਾਲ ਹੀ ਮਨਚੰਦਾ ਨੂੰ ਕਹਾਣੀ ਸੁਣਾਈ : ਕਿ ਇਕ ਜੱਟ ਨੇ ਪੰਡਤ ਤੇ ਮੁੱਲਾਂ ਦੀ ਰੋਟੀ ਵਰਜ ਰੱਖੀ ਸੀ । ਜੱਟ ਨੇ ਕੋਲ ਦੀ ਖੀਰ ਚੱਟਮ ਕਰ ਕੇ, ਜਿਵੇਂ ਸੁਪਨਾ ਸੁਣਾਈਦਾ ਹੈ, ਦੱਸ ਕੇ ਦੋਹਾਂ ਨੂੰ ਭੁੱਖਣ ਭਾਣੇ ਹੀ ਤੋਰਿਆ ।

ਵਿਹਲੇ ਹੋ ਅੰਦਰ ਆਰਾਮ ਹਿਤ ਜਾਣ ਲੱਗੇ ਤਾਂ ਸੰਤ ਮਨੋਹਰ ਸਿੰਘ ਨੇ 'ਅਰਜ਼ ਕਰਨ' ਲਈ ਸਮਾਂ ਮੰਗਿਆ । ਆਪ ਇਹ ਕਹਿ ਕੇ ਕਮਰੇ ਵਲ ਚਲੇ ਗਏ : 'ਹੁਣ ਤਾਂ ਮਿੰਟ ਝੱਟ ਲੰਮੇ ਪੈਣਾ ਹੈ, ਉੱਠਾਂਗਾ ਤਾਂ ਵੇਖੀ ਜਾਏਗੀ ।' ਸ. ਹਰਭਜਨ ਸਿੰਘ ਨੂੰ ਇੰਤਜ਼ਾਰ ਕਰਨ ਲਈ ਕਿਹਾ ।

## ਪੰਡਿਤ ਜੀ ਤੇ ਕਿਰਪਾ

ਪੰ: ਗੋਪਾਲ ਸਿੰਘ ਜੀ ਨੇ ਮੈਨੂੰ ਦੱਸਿਆ ਕਿ ਸ੍ਰੀ ਸਤਿਗੁਰੂ ਜੀ ਨੇ ਉਹਨਾਂ 'ਤੇ ਬੜੀ ਕਿਰਪਾ ਕੀਤੀ ਹੈ, ਪਹਿਲਾਂ ਤਾਂ ਉਨ੍ਹਾਂ ਦੇ ਲੜਕੇ ਜਗਮੋਹਣ ਨੂੰ ਪੰਜਾਬ ਐਂਡ ਸਿੰਧ ਬੈਂਕ ਵਿਚ ਲਗਵਾਇਆ, ਹੁਣ ਅਫ਼ਸਰ ਬਣਾ ਕੇ ਆਪਣੇ ਬੈਂਕ (ਟ੍ਰੇਡਰਜ਼ ਬੈਂਕ) ਵਿਚ ਲਗਾ ਲਿਆ ਹੈ ਅਤੇ ਅੱਜ ਕੱਲ੍ਹ ਗਿੱਲਾਂ ਦੇ ਬਣਨ ਵਾਲੇ ਜੁਆਤਰੇ ਨੂੰ ਬੈਂਕ ਵਿਚ ਸਰਵਿਸ ਦੇ ਦਿੱਤੀ ਹੈ । ਉਸ ਨੂੰ ਭਜਨ ਦੱਸ ਕੇ ਪਰਸੋਂ ਇਸ ਨਾਲ ਲੜਕੀ ਦੇ ਫੇਰੇ ਦੇਕੇ ਹੀ ਦੇ ਦੇਣੇ ਹਨ ।

ਪੂਰਬਾ ਹਜ਼ੂਰੀ ਸੇਵਕ ਤੋਂ ਪਤਾ ਲੱਗਾ ਕਿ ਸਤਿਗੁਰੂ ਜੀ 12 ਫਰਵਰੀ ਤੋਂ 12 ਮਾਰਚ 81 ਤਕ ਸ੍ਰੀ ਭੈਣੀ ਸਾਹਿਬ ਹੀ ਦਰਸ਼ਨ ਦੇਣਗੇ, ਕਿਸੇ ਦਵਾਈ ਦੀ ਵਰਤੋਂ ਕਰਨੀ ਹੈ । ਪਹਿਲੀ ਫਰਵਰੀ ਨੂੰ ਮੰਡੀ ਜਾਣਾ ਹੈ । 3 ਫਰਵਰੀ ਨੂੰ ਉਹਦੇ ਸਹੁਰੇ ਘਰ ਵਿਚ, ਕੰਢਣਪੁਰ ਵਿਖੇ, ਗੁਰੂ ਕਾ ਲੰਗਰ ਹੈ । 4-5 ਫਰਵਰੀ ਨੂੰ ਸ੍ਰੀ ਜੀਵਨ ਨਗਰ ਸਥਾਪਨਾ ਦਿਵਸ ਦਾ ਮੇਲਾ ਹੈ ।

### ਸ੍ਰੀ ਸਤਿਗੁਰੂ ਜੀ ਨਾਲ

ਮੈਂ 9 ਵਜੇ ਸੇਵਕਾਂ ਦੇ ਕਮਰਿਉਂ ਬਾਹਰ ਆਇਆ ਤਾਂ ਸਤਿਗੁਰਾਂ ਦੇ ਆਰਾਮ ਕਮਰਿਉਂ ਕੁਝ ਸਿੰਘ ਬਾਹਰ ਆਉਂਦੇ ਵੇਖੇ, ਫਿਰ ਸਤਿਗੁਰੂ ਜੀ ਆਪਣੇ ਕਮਰਿਉਂ ਬਾਹਰ ਆ ਗਏ। ਮੈਂ ਨਾਲ ਹੋ ਗਿਆ। ਤਾਂ ਸਤਿਗੁਰੂ ਜੀ ਹੇਠਾਂ ਵਲ ਪੌੜੀਆਂ ਉਤਰਨ ਲੱਗੇ। ਸਤਿਗੁਰਾਂ ਮੇਰੇ ਨਾਲ ਬਚਨ ਕੀਤਾ : ਬੰਬਈ ਗਿਆਂ ਹਰੀ ਪ੍ਰਸਾਦ ਚੋਰਸੀਆ ਤੇ ਪੰ: ਸ਼ਿਵ ਕੁਮਾਰ ਸੰਤੂਰ ਵਾਦਕ, ਇਕੱਠੇ ਹੀ ਮਿਲਣ ਵਾਸਤੇ ਆਏ। ਪੰ: ਰਾਮ ਨਾਰਾਇਣ ਜੀ ਪ੍ਰਸਿੱਧ ਸਾਰੰਗੀ ਵਾਦਕ ਵੀ ਕਹਿੰਦੇ ਸਨ ਕਿ ਮੈਂ ਉਨ੍ਹਾਂ ਨੂੰ ਵੀ ਪੌਣੀਆਂ 15 ਮਾਤਰਾ ਸਿਖਾਵਾਂ। ਮੈਂ ਕਿਹਾ, ਕੱਠੇ ਆ ਜਾਇਓ ਤਾਂ ਸੁਣਾਂਗੇ, ਸੁਣਾਵਾਂਗੇ।

ਹੇਠਲੇ ਵੱਡੇ ਹਾਲ ਵਿਚ ਉਸਤਾਦ ਵਲਾਇਤ ਖਾਂ ਆਏ ਬੈਠੇ ਸਨ। ਉਨ੍ਹਾਂ ਨਾਲ ਸਤਿਗੁਰੂ ਜੀ ਕੇਵਲ ਕੁਝ ਮਿੰਟ ਠਹਿਰੇ। ਕੋਲ ਹੋਰ ਪਰਿਵਾਰਾਂ ਤੋਂ ਇਲਾਵਾ ਪੰ: ਗੋਪਾਲ ਸਿੰਘ ਬੈਠੇ ਸਨ। ਪਰ ਖਾਂ ਸਾਹਿਬ ਦੀ ਲੋੜ ਸਤਿਗੁਰੂ ਜੀ ਨਾਲ ਪਰਮ ਇਕਾਂਤ ਦੀ ਸੀ। ਸੋ ਹੋਰ ਸਾਰੇ ਬਾਹਰ ਆ ਗਏ।

### ਰਾਮਕ੍ਰਿਸ਼ਨ ਮਿਸ਼ਨ ਵਾਲੇ

ਜਦੋਂ ਮੈਂ ਪ੍ਰਸ਼ਾਦ ਛਕ ਕੇ 10.15 ਤੇ ਸਤਿਗੁਰੂ ਜੀ ਦਾ ਪਤਾ ਕੀਤਾ ਤਾਂ ਆਪ ਉਪਰਲੀ ਛੱਤ ਦੇ ਕਾਰੀਡੋਰ ਵਿਚ ਸ. ਸੇਵਾ ਸਿੰਘ ਨਾਮਧਾਰੀ ਏਜੰਸੀ ਦੇ ਪਰਿਵਾਰ, ਮਾ: ਨਿਹਾਲ ਸਿੰਘ ਜੀ ਦੇ ਲੜਕੇ, ਮਨਮੋਹਣ ਸਿੰਘ, ਬੀਬੀ ਕ੍ਰਿਸ਼ਨਾ ਸੁਪਤਨੀ ਜਵਾਹਰ ਸਿੰਘ ਨੂੰ ਦਰਸ਼ਨ ਦੇ ਰਹੇ ਸਨ। ਬੀਬੀ ਕ੍ਰਿਸ਼ਨਾ ਅਰਜ਼ ਕੀਤੀ ਕਿ ਉਸ ਦੀ ਸੱਸ ਢਿੱਲੀ ਹੋ ਗਈ ਹੈ ਦਰਸ਼ਨ ਦੇਣ ਦੀ ਕਿਰਪਾ ਕੀਤੀ ਜਾਇ। ਸਤਿਗੁਰੂ ਜੀ ਬਚਨ ਕੀਤਾ : ਜ਼ਰੂਰ ਜਾਵਾਂਗਾ। ਵੇਖ ਤੂੰ ਜਿਸ ਦਿਨ ਦੀ ਘਰ ਆਈ ਹੈਂ, ਸਾਰੇ ਪਾਸੇ ਠੀਕ ਹੋ ਗਏ ਹਨ।

ਫਿਰ ਸ੍ਰੀ ਸਤਿਗੁਰੂ ਜੀ ਨੇ ਸੇਠ ਜੀ, ਪੰ: ਗੋਪਾਲ ਸਿੰਘ, ਸ. ਹਰਭਜਨ ਸਿੰਘ 'ਲਖਨਊ ਅਤੇ ਮੈਨੂੰ ਆਪਣੇ ਆਰਾਮ ਕਮਰੇ ਵਿਚ ਬੁਲਾ ਲਿਆ। ਸਤਿਗੁਰੂ ਜੀ ਮੈਨੂੰ ਅਤੇ ਪੰਡਿਤ ਜੀ ਨੂੰ ਜੁਹੂ (ਬੰਬਈ) ਵਿਖੇ ਹਰੇ ਰਾਮ ਹਰੇ ਕ੍ਰਿਸ਼ਨਾ ਵਾਲਿਆਂ ਦੇ ਮੰਦਰ ਦੀ ਉੱਚਤਾ ਬਾਰੇ ਗੱਲ ਸੁਣਾਣਾ ਚਾਹੁੰਦੇ ਸਨ। ਸੇਠ ਤਰਲੋਕ ਸਿੰਘ ਹੁਰਾਂ ਨੂੰ ਕਹਿ ਕੇ ਵੇਰਵੇ ਨਾਲ ਗੱਲ ਬਾਤ ਸੁਣਾਈ। ਉਸ ਦਾ ਤੱਤ ਇਹ ਸੀ ਕਿ ਉਹਨਾਂ ਇਕ ਤਾਂ ਆਪਣੇ ਮੰਦਰਾਂ ਦੀ ਵਰਤੋਂ ਵਿਹਾਰੀ ਢੰਗ ਨਾਲ ਜਾਰੀ ਕੀਤੀ ਹੋਈ ਹੈ, ਦੂਜੇ ਆਪਣੇ ਮੈਂਬਰਾਂ ਨੂੰ, ਜੋ ਸਾਲਾਨਾ ਦੋ ਤੋਂ ਤਿੰਨ ਹਜ਼ਾਰ ਰੁਪੈਆ ਦਿੰਦੇ ਹਨ, ਇਨ੍ਹਾਂ ਲਈ ਸਹੂਲਤਾਂ ਦਿੱਤੀਆਂ ਹੋਈਆਂ ਸਨ। ਦੁਨੀਆਂ ਭਰ ਦੇ ਦੇਸ਼ਾਂ ਵਿਚ, 125 ਤੋਂ ਵੱਧ ਇਨ੍ਹਾਂ ਦੇ ਮੰਦਰ ਹਨ, ਜਿਨ੍ਹਾਂ ਵਿਚ ਖੁਸ਼ੀਆਂ ਅਤੇ ਪਵਿੱਤਰਤਾ ਦਾ ਵਾਤਾਵਰਣ ਮਿਲਦਾ ਹੈ। ਸ. ਮਨਚੰਦਾ ਇਨ੍ਹਾਂ ਦਾ ਮੈਂਬਰ ਬਣਾਇਆ ਹੈ ਤੇ ਬਲਦੇਵ ਸਿੰਘ ਸੇਠ ਵੀ। ਸਤਿਗੁਰੂ ਜੀ ਨੇ ਦੱਸਿਆ ਕਿ ਏਅਰ ਕੰਡੀਸ਼ਨਡ ਕਮਰੇ ਵੀ ਵਾਜਬ

ਕੀਮਤ 'ਤੇ ਮਿਲ ਜਾਂਦੇ ਹਨ ਅਤੇ ਮੰਦਰਾਂ ਨੂੰ ਹੋਰ ਰਿਆਇਤਾਂ ਵੀ।

ਸ੍ਰੀ ਹਜ਼ੂਰ ਨੇ ਕਿਹਾ : ਇਹ ਗੱਲਾਂ ਤਾਂ ਸਾਨੂੰ ਕਰਨੀਆਂ ਚਾਹੀਦੀਆਂ ਸਨ ਪਰ ਸਾਡੀ ਥਾਂ ਉਹ ਕਰ ਰਹੇ ਹਨ। ਸਤਿਗੁਰੂ ਜੀ ਐਤਕਾਂ ਜੂਹੂ ਦੇ ਏਸੇ ਮੰਦਰ ਵਿਚ ਟਿਕੇ, ਜਿਥੇ ਪ੍ਰਬੰਧਕਾਂ ਨੇ ਸਤਿਗੁਰੂ ਜੀ ਦੀ ਉੱਚਤਾ-ਸੁੱਚਤਾ ਨੂੰ ਮੁੱਖ ਰਖ ਕੇ ਆਪਣੀ ਮਰਿਆਦਾ ਦਾ ਲੰਗਰ ਕਰਨ ਦੀ ਆਗਿਆ ਪ੍ਰਦਾਨ ਕੀਤੀ।

ਸਤਿਗੁਰੂ ਜੀ 'ਹਰੇ ਰਾਮਾ ਹਰੇ ਕ੍ਰਿਸ਼ਨਾ' ਵਾਲਿਆਂ ਦੇ ਏਸ ਉੱਦਮ ਅਤੇ ਏਸ ਪਵਿੱਤਰਤਾ ਤੇ ਹਾਰਦਿਕ ਪ੍ਰਸੰਨ ਸਨ।

ਅੱਜ ਹੀ, ਹੁਣੇ, ਸਕੱਤਰ ਤਰਸੇਮ ਸਿੰਘ ਅਤੇ ਉਹਦੇ ਸਾਥੀ ਬੈਂਗਲੋਰ ਵਲੋਂ ਆਏ, ਹੇਠਾਂ ਉਤਰੇ। ਹਰਭਜਨ ਸਿੰਘ ਸਿਤਾਰ ਤੇ ਸੰਗੀਤਕਾਰ ਬੱਚੇ ਵੀ ਹੁਣੇ ਹੀ ਬੰਬਈਓਂ ਆ ਰਹੇ ਹਨ।

## ਸੰਤ ਲਾਭ ਸਿੰਘ ਨਮਿਤ ਭੋਗ

ਸਤਿਗੁਰੂ ਜੀ ਨੇ 10.30 ਵਜੇ ਫੇਰ ਇਸ਼ਨਾਨ ਕੀਤਾ ਅਤੇ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਪਹੁੰਚਣ ਤੋਂ ਪਹਿਲਾਂ ਇਕ ਦੋ ਥਾਈਂ ਚਰਨ ਪਾ ਕੇ (ਸ਼ਾਇਦ ਸੰਤ ਹਰਨਾਮ ਸਿੰਘ ਕਾਮੋਕੇ ਦੀ ਪਤਨੀ ਅਤੇ ਜਵਾਹਰ ਸਿੰਘ ਦੀ ਮਾਤਾ ਨੂੰ ਦਰਸ਼ਨ ਦੇ ਕੇ) 11.30 ਵਜੇ ਧਰਮਸਾਲਾ ਪਹੁੰਚੇ।

ਏਥੇ, ਸੰਤ ਲਾਭ ਸਿੰਘ ਨਮਿਤ ਭੋਗ ਪੈਣਾ ਹੈ। ਹਾਲ ਵਿਚ ਸੰਗਤ ਭਰਪੂਰ ਹੈ। ਸੰਤ ਨਿਰੰਜਨ ਸਿੰਘ ਜਥੇਦਾਰ ਕੱਕੜ ਸ਼ਬਦ ਕੀਰਤਨ ਕਰ ਰਿਹਾ ਹੈ। ਸਤਿਗੁਰੂ ਜੀ ਦਾ ਸੰਗਤ ਵਲੋਂ ਉਠ-ਖਲੋ ਕੇ ਅਤੇ ਜੈਕਾਰੇ ਨਾਲ ਸੁਆਗਤ ਕੀਤਾ ਗਿਆ। ਆਪ ਜੀ ਨਾਲ ਸੰਤ ਮਹਿੰਦਰ ਸਿੰਘ ਪੂਰਬਾ, ਸੇਠ ਤਰਲੋਕ ਸਿੰਘ, ਇਨ੍ਹਾਂ ਦੇ ਲੜਕੇ ਸੋਹਣ ਸਿੰਘ-ਬਲਦੇਵ ਸਿੰਘ, ਸ. ਮਨਚੰਦਾ, ਸ. ਹੰਸਪਾਲ ਅਤੇ ਸ. ਸੁਰਿੰਦਰ ਸਿੰਘ ਲੁਧਿਆਣਾ ਆਏ।

ਜਥੇਦਾਰ ਕੱਕੜ ਦੀ ਦੀਵਾਨ ਸਮਾਪਤੀ ਉਪਰੰਤ ਸੰਤ ਲਾਭ ਸਿੰਘ ਨੂੰ ਸਭਨਾਂ ਵਲੋਂ ਸ਼ਰਧਾਜਲੀ ਦੇ ਤੌਰ ਤੇ ਪ੍ਰੋ. ਸੰਤ ਸਿੰਘ (ਜੋ ਸੰਤ ਲਾਭ ਸਿੰਘ ਦੀ ਪਤਨੀ ਦੇ ਭਾਈ ਸਨ) ਨੇ 10 ਮਿੰਟਾਂ ਵਿਚ ਸੁੰਦਰ ਸ਼ਬਦਾਂ ਵਿਚ ਸੰਤ ਜੀਵਨੀ ਦੀ ਝਲਕ ਪੇਸ਼ ਕੀਤੀ।

ਉਪ੍ਰੰਤ ਸ੍ਰੀ ਸਤਿਗੁਰੂ ਜੀ ਨੇ ਆਪਣੇ ਸ਼ਬਦ ਇਸ ਤਰ੍ਹਾਂ ਆਖੇ। ਸੰਖੇਪ :

ਬਿਰਖੈ ਹੇਠ ਸਭ ਜੰਤ ਇਕਠੇ
ਇਕ ਤਤੇ ਇਕ ਬੋਲਣ ਮਿੱਠੇ।

ਸਤਿਗੁਰਾਂ ਨੇ ਦੁਨੀਆਂ ਨੂੰ ਦੋ ਹਿੱਸਿਆਂ ਵਿਚ ਵੰਡ ਦਿੱਤਾ ਹੈ : ਇਕ ਕੌੜਾ ਬੋਲਣ ਵਾਲੇ, ਦੂਜੇ ਮਿੱਠਾ ਬੋਲਣ ਵਾਲੇ। ਸਾਨੂੰ ਮਿੱਠਾ ਬੋਲਣ ਵਾਲੀ ਸ਼੍ਰੇਣੀ ਵਿਚ ਆਉਣਾ ਚਾਹੀਦਾ ਹੈ। ਸਤਿਗੁਰੂ ਆਪ ਮਿੱਠਾ ਬੋਲਦੇ ਹਨ, ਦੂਜਿਆਂ ਨੂੰ ਮਿੱਠਾ ਬੋਲਣਾ ਸਿਖਾਂਦੇ ਹਨ।

ਪ੍ਰੋ: ਸੰਤ ਸਿੰਘ ਜੀ ਨੇ ਜਿੰਨੀਆਂ ਗੱਲਾਂ ਕੀਤੀਆਂ ਸਨ, ਉਹ ਬੜੀਆਂ

ਕੀਮਤੀ ਹਨ। ਕੀਮਤੀ ਇਸ ਕਾਰਨ ਹਨ ਕਿ ਉਹ ਗੁਰੂ ਘਰ ਪ੍ਰਤੀ ਝੁਕਾਉ ਰਖਦੀਆਂ ਹਨ।

ਅਕਾਲ ਪੁਰਖ ਨੇ ਜ਼ਿੰਦਗੀ ਵਿਚ ਆਉਣ ਅਤੇ ਜਾਣ ਦਾ ਵਿਧਾਨ ਬਣਾ ਦਿੱਤਾ ਹੈ। ਸਤਿਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਅੱਜ ਤਕ ਸਾਰੇ ਸਤਿਗੁਰੂ ਇਸ ਵਿਧਾਨ ਨੂੰ ਸਰਵੋਪਰ ਤੇ ਖਿੜੇ ਮੱਥੇ ਮੰਨਦੇ ਆਏ ਹਨ।

ਸਤਿਗੁਰਾਂ ਲਿਖਿਆ ਹੈ :

ਪ੍ਰਭ ਕੈ ਸਿਮਰਨਿ ਗਰਭ ਨ ਬਸੈ।
ਪ੍ਰਭ ਕੈ ਸਿਮਰਨਿ ਦੂਖ ਜਮ ਨਸੈ।

ਇਸ ਤੁਕ ਨੂੰ ਪੜ੍ਹਿਆਂ ਹੀ ਜਮਾਂ ਦਾ ਦੁਖ ਨੱਸ ਨਹੀਂ ਜਾਂਦਾ, ਸਗੋਂ ਇਸ ਵਿਚ ਕਹੇ ਨਾਮ ਸਿਮਰਨ ਕਰਨ ਨਾਲ, ਦੁੱਖ ਨੱਸਦਾ ਹੈ।

'ਘਟਿ ਘਟਿ ਮੈ ਹਰਿ ਜੂ ਬਸੈ' ਰੋਜ਼ ਪੜ੍ਹਦੇ ਹਾਂ, ਪਰ ਸਾਨੂੰ ਬੱਚਿਆਂ ਵਿਚ ਵੀ 'ਹਰਿ ਜੂ' ਨਹੀਂ ਦਿਸਦਾ, ਪਸ਼ੂ-ਪੰਛੀਆਂ ਦੀ ਗੱਲ ਤੇ ਅਗਾਂਹ ਦੀ ਹੈ। ਇਨ੍ਹਾਂ ਨੂੰ ਮਾਰ ਕੇ ਖਾ ਜਾਣ ਵਾਲੇ ਤਾਂ ਅਜੇ ਕਰੋੜਾਂ ਲੋਕ ਹਨ।

ਜਿੰਨੇ ਮੰਦਰ, ਮਸਜਿਦ, ਗੁਰਦੁਆਰੇ ਹਨ, ਉਨ੍ਹਾਂ ਵਿਚ, ਭਾਵੇਂ ਉਨ੍ਹਾਂ ਦੇ ਅਕੀਦੇ ਅਨੁਸਾਰ ਹੀ ਪ੍ਰਭੂ ਸਿਮਰਨ ਜ਼ਰੂਰ ਹੋਣਾ ਚਾਹੀਦਾ ਹੈ।

ਨਾਮ ਸਿਮਰਨ ਕਿਉਂ ਕੀਤਾ ਜਾਇ ? ਇਸ ਲਈ ਕਿ ਜਿਥੇ ਇਹ ਸੰਤ ਲਾਭ ਸਿੰਘ ਗਏ ਹਨ ਓਥੇ ਅਸੀਂ ਵੀ ਜਾਈਏ, ਤਾਂ ਸਾਨੂੰ ਆਦਰ ਮਿਲੇ। 'ਆਉ, ਬੈਠ, ਆਦਰੁ ਸੁਭ ਦੇਉ' ਵਾਲੀ ਗੱਲ ਹੋ ਜਾਇ।

ਸਤਿਗੁਰਾਂ ਅਨੇਕਾਂ ਮਿਸਾਲਾਂ ਦੇ ਕੇ ਦੱਸਿਆ। ਆਪਣੇ ਅੰਦਰੋਂ ਦ੍ਵੈਸ਼, ਈਰਖਾ, ਬਖੀਲੀ ਦੀ ਮੈਲ ਕੱਢ ਕੇ ਦਇਆ, ਧਰਮ ਤੇ ਪ੍ਰੇਮ ਦੀ ਖੁਸ਼ਬੂ ਪੈਦਾ ਕਰੀਏ।

ਜਿੰਨੇ ਵੀ ਏਥੇ ਆਏ ਹਨ ਸਭ ਨੂੰ ਬੇਨਤੀ ਹੈ ਕਿ ਸਾਰੇ ਹੀ ਰੋਜ਼ਾਨਾ ਨਾਮ ਸਿਮਰਣ ਵਲ ਧਿਆਨ ਦੇਣ। ਸਿਮਰਨ ਕਰ ਕੇ ਜਨਮ ਮਰਨ ਸੁਹੇਲਾ ਕਰਨ। ਇਹੋ ਸੰਤ ਲਾਭ ਸਿੰਘ ਹੁਰਾਂ ਦਾ ਰਸਤਾ ਸੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਵਚਨ ਸਮਾਪਤ ਹੁੰਦਿਆਂ ਹੀ ਪੂਰੇ 12 ਵਜੇ ਸਿੱਖ ਕੜਾਹ ਪ੍ਰਸ਼ਾਦ ਅਤੇ ਗ੍ਰੰਥ ਸਾਹਿਬ ਜੀ ਲੈ ਆਏ। ਸੰਤ ਦਲਵਿੰਦਰ ਸਿੰਘ ਗ੍ਰੰਥੀ ਅਤੇ ਜਥੇਦਾਰ ਸੇਵਾ ਸਿੰਘ ਦਿੱਲੀ ਵਲੋਂ ਸਲੋਕਾਂ ਦਾ ਪਾਠ ਹੋਣ ਲੱਗਾ। ਸੰਤ ਲਾਭ ਸਿੰਘ ਜੀ ਦਾ ਸਪੁੱਤਰ ਸ. ਰਮਣੀਕ ਸਿੰਘ, ਸੰਬੰਧਤ ਮਿੱਤਰ ਤੇ ਰਿਸ਼ਤੇਦਾਰ ਮੌਕੇ ਤੇ ਉਪਸਥਿਤ ਸਨ, ਭੇਟਾ ਪੂਜਾ ਲੈ ਆਏ। ਅੱਜ ਹਾਲ ਵਿਚ ਰੰਗਦਾਰ ਪੱਗਾਂ ਵਾਲਿਆਂ ਦੇ ਵੀ ਆਮ ਦੀਦਾਰੇ ਸਨ।

12.30 ਵਜੇ, ਜਦੋਂ ਨੂੰ ਸ਼ਬਦ ਆਦਿ ਪੜ੍ਹੇ ਜਾ ਕੇ ਸਮਾਪਤੀ ਹੋ ਗਈ ਤਾਂ ਸ੍ਰੀ ਸਤਿਗੁਰੂ ਜੀ ਨੇ ਰਮਣੀਕ ਸਿੰਘ ਦੇ ਸਿਰ ਤੋਂ ਪਹਿਲੀ ਪੱਗ ਲੁਹਾ ਕੇ ਉਸ ਨੂੰ

ਦਸਤਾਰ ਬੰਨ੍ਹਣ ਦਾ ਆਦੇਸ਼ ਕੀਤਾ ਅਤੇ ਉਸ ਦੇ ਸਿਰ ਤੇ ਸਿੱਧੇ ਪੇਚ ਵਲ ਕੇ ਆਪ ਦਸਤਾਰਾ ਸੰਪੂਰਨ ਕੀਤਾ।

## ਇਕ ਬੇਨਤੀ

ਸਤਿਗੁਰੂ ਜੀ ਏਥੋਂ ਉਠਦੇ ਹੀ ਗੁਰਦੁਆਰੇ ਉਪਰਲੇ ਆਪਣੇ ਕਮਰੇ ਵਿਚ ਜਾਣ ਲਈ ਚਲੇ ਤਾਂ ਰਾਹ ਵਿਚ, ਇਕ ਲਾਲ ਸੰਧੂਰੀ ਵਸਤਰਾਂ ਵਾਲੇ, ਉੱਚੇ ਲੰਮੇ, ਦਰਮਿਆਨੀ ਉਮਰ ਦੇ, ਦਾੜ੍ਹੀ ਵਲੋਂ ਸਫ਼ਾ ਚੱਟ, ਪਰ ਪਗੜੀ ਬੰਨ੍ਹੀ ਇਕ ਸੱਜਣ (ਪਿਛੋਂ ਪਤਾ ਲੱਗਿਆ ਆਪ ਦਾ ਨਾਮ ਸ੍ਰੀ ਸੋਨਾ ਰਾਮ ਸੀ) ਆਪ ਜੀ ਨੂੰ ਹੱਥ ਜੋੜ ਕੇ ਮਿਲੇ। ਰੋਹਤਕ ਵਿਚ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਮਿਲੀਆਂ ਦੋ ਮੰਜੀਆਂ, ਬਾਬਾ ਕਨ੍ਹਈਆ ਅਤੇ ਬਾਬਾ ਜੋਧ ਜੀ ਦੇ ਵਾਰਸਾਂ ਵਿਚੋਂ ਦੂਜੀ ਮੰਜੀ ਦੇ ਮੁਖੀ ਸਨ। ਇਨ੍ਹਾਂ ਅਰਜ਼ ਕੀਤੀ : ਗਰੀਬ ਨਿਵਾਜ਼, ਕਿਸੇ ਸਮੇਂ ਰੋਹਤਕ ਸ਼ਹਿਰ ਦਰਸ਼ਨ ਦਿਓ। ਦੀਵਾਨ ਆਦਿ ਵੀ ਜ਼ਰੂਰ ਸਜਾਏ ਜਾਣ ਤਾ ਕਿ ਹੋਰ ਲੋਕਾਂ ਦਾ ਉੱਧਾਰ ਹੋਵੇ। ਸ਼ਰਧਾ ਤੇ ਪਿਆਰ ਨਾਲ ਕੀਤੀ ਬੇਨਤੀ ਪਰਵਾਨ ਹੋਈ। ਸੰਤ ਤਰਸੇਮ ਸਿੰਘ ਨੂੰ ਇਸ ਬਾਰੇ ਸੂਚਨਾ ਦਿੱਤੀ ਗਈ।

## ਰੋਸ਼ਨ ਲਾਲ ਜੀ ਨੂੰ ਦਰਸ਼ਨ

ਗੁਰਦੁਆਰੇ ਉਪਰਲੇ ਕਮਰੇ ਵਿਚ ਦੀਨ ਦਿਆਲ ਪਧਾਰੇ ਤਾਂ ਅੱਗੇ ਥਾਈਲੈਂਡ ਦਾ ਇਕ ਹਿੰਦੂ ਪਰਿਵਾਰ ਸਤਿਗੁਰੂ ਜੀ ਦੇ ਨੇਤਿਓਂ ਦਰਸ਼ਨ ਨੂੰ ਤਾਂਘ ਰਿਹਾ ਸੀ। ਲਾਲਾ ਰੋਸ਼ਨ ਲਾਲ, ਇਹਨਾਂ ਦੀ ਪਤਨੀ ਪ੍ਰਕਾਸ਼ ਵੰਤੀ, ਪੁੱਤਰੀ ਸੁਦੇਸ਼ ਕੁਮਾਰੀ ਮੇਲਬੋਰਨ, ਆਸਟ੍ਰੇਲੀਆ ਵਾਲੀ ਧੀ ਅਤੇ ਥਾਈਲੈਂਡ ਵਿਚ ਰਹਿੰਦੇ ਧੀ (ਨਿਰਮਲਾ ਦੇਵੀ)-ਜੁਆਈ (ਸ੍ਰੀ ਰਾਮ ਰਤਨ ਪਾਹਵਾ) ਇਹ ਸਾਰੇ ਹੀ ਸਤਿਗੁਰਾਂ ਦੇ ਦਰਸ਼ਨਾਂ ਦੇ ਖੀਵੇ ਸਨ।

ਸਮਾਂ ਭਾਵੇਂ ਥੋੜ੍ਹਾ ਸੀ ਪਰ ਉਚੇਚੇ ਆਏ ਇਨ੍ਹਾਂ ਸੇਵਕਾਂ ਉਤੇ ਕਿਰਪਾ ਕੀਤੀ। ਸਤਿਗੁਰੂ ਜੀ ਨੇ ਵਿਛੇ ਬਿਸਤਰ ਤੇ ਬੈਠਦਿਆਂ ਹੀ ਬਚਨ ਕੀਤਾ : ਮੇਰਾ ਜੀ ਤਾਂ ਕਰਦਾ ਹੈ, ਬਾਹਲਾ ਸਮਾਂ ਤੁਹਾਡੇ ਪਾਸ ਬੈਠਾਂ ਪਰ ਵਕਤ ਬਹੁਤ ਹੀ ਥੋੜਾ ਹੈ ਮੇਰੇ ਪਾਸ। ਹਾਂ, ਕੱਲ੍ਹ ਦੀ ਗੱਲ ਦੱਸੋ।

ਸ੍ਰੀ ਰੋਸ਼ਨ ਲਾਲ : ਕੱਲ੍ਹ ਅਸਾਂ ਭਿਆਨਕ ਜੰਗਲ ਵਿਚ ਘਿਰਿਆਂ ਆਪ ਜੀ ਨੂੰ ਯਾਦ ਕੀਤਾ, ਜਦੋਂ ਕਿ ਪੈਟਰੋਲ ਮੁਕਾ ਬੈਠੀ ਕਾਰ ਨਾਲ ਅਸੀਂ ਨਿਤਾਂਤ ਇਕੱਲੇ ਰਹਿ ਗਏ। ਸਾਡੇ ਨਾਲ ਤਾਂ ਭਾਇ ਰਾਇ ਸਿੰਘ ਵਾਲੀ ਗੱਲ ਸੀ। ਬਸ ਆਪ ਜੀ ਕੋਲ ਕੀਤੀ ਅਰਦਾਸ ਨੇ ਹੀ ਅੱਜ ਆਪ ਦੇ ਦਰਸ਼ਨ ਕਰਵਾਏ ਹਨ। ਨਹੀਂ ਤਾ ਵਾਹ ਕੋਈ ਨਹੀਂ ਸੀ।

ਸ੍ਰੀ ਰੋਸ਼ਨ ਲਾਲ ਦੀ ਗੱਲ ਦੀ ਕਿਸੇ ਹੋਰ ਵਿਆਖਿਆ ਤੋਂ ਪਹਿਲੋਂ ਹੀ ਸਤਿਗੁਰੂ ਜੀ ਬੀਬੀ ਸੁਦੇਸ਼ ਕੁਮਾਰੀ ਨੂੰ ਕਹਿਣ ਲੱਗੇ : ਰੋਸ਼ਨ ਲਾਲ ਨੇ ਬਹੁਤ ਵਾਰ

ਕਿਹਾ ਹੈ ਮੈਂ ਆਸਟਰੇਲੀਆ ਜ਼ਰੂਰ ਜਾਵਾਂ, ਪਰ ਅਜਿਹਾ ਵਕਤ ਅਜੇ ਬਣ ਹੀ ਨਹੀਂ ਸਕਿਆ।

ਸੁਦੇਸ਼ ਕੁਮਾਰੀ : ਸੱਚੇ ਪਾਤਸ਼ਾਹ! ਆਪ ਜੀ ਵਾਸਤੇ ਇਕ ਖੁੱਲ੍ਹੀ ਜਗਹ ਲੈ ਕੇ ਬੰਗਲਾ ਬਣਵਾਇਆ ਹੈ, ਜਿਸ ਵਿਚ ਆਪ ਜੀ ਹੀ ਰਹੋਗੇ। ਜ਼ਰੂਰ ਸਮਾਂ ਕੱਢਣ ਦੀ ਕਿਰਪਾ ਕਰੋ।

ਸਤਿਗੁਰੂ ਜੀ : ਇਹ ਤਾਂ ਗੱਲ ਠੀਕ ਹੈ, ਪਰ ਉਹ ਦੇਸ਼ ਜ਼ਰਾ ਮੇਰੇ ਰਾਹੋਂ ਵੱਖਰਾ ਪੈਂਦਾ ਹੈ। ਉਚੇਚਾ ਹੀ ਜਾਣਾ ਪੈਣਾ ਹੈ। ਇਸ ਲਈ ਸਮਾਂ ਕੱਢਣਾ ਮੁਸ਼ਕਲ ਹੋ ਜਾਂਦਾ ਹੈ।

ਰੋਸ਼ਨ ਲਾਲ ਜੀ ਨੇ ਕਿਹਾ : ਮੇਰੀ ਧਰਮ ਪਤਨੀ ਆਪ ਜੀ ਪਾਸ ਅਰਜ਼ ਕਰਦੀ ਹੈ ਕਿ ਇਹਦੇ ਬੱਚੇ ਵਿਆਜਾਂ ਭਰਦੇ ਹਨ, ਦੁਖੀ ਹੁੰਦੇ ਨੇ ਤੁਹਾਡੇ ਪੁੱਤਰ ਹੋ ਕੇ, ਸੇਵਕ ਹੋ ਕੇ, ਕਿਉਂ ਦੁਖੀ ਹੋਣ ?

ਸਤਿਗੁਰਾਂ ਬਚਨ ਕੀਤਾ : ਸਾਡੇ ਪਾਸ ਤਾਂ ਇਕੋ ਦਵਾ ਹੈ ਸਾਰਿਆਂ ਦੁਖਾਂ ਦੀ। ਮਾਸ ਸ਼ਰਾਬ ਛੱਡਣ ਜੇ ਖਾਂਦੇ ਪੀਂਦੇ ਹਨ ਤਾਂ। ਅਤੇ ਇਕ ਇਕ ਮਾਲਾ ਭਜਨ ਤੇ ਭਗੌਤੀਆਂ ਦੀ ਫੇਰ ਕੇ ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਕਰਨ। ਸਤਿਗੁਰਾਂ ਦੇ ਘਰ ਕਿਸੇ ਗੱਲ ਦਾ ਘਾਟਾ ਨਹੀਂ।

"ਸੱਚੇ ਪਾਤਸ਼ਾਹ ਜੀ, ਮੈਂ ਤਾਂ ਮਾਲਾ ਫੇਰੀਆਂ ਸਨ ਤੇ ਮੇਰੇ ਸਾਰੇ ਦੁੱਖ ਆਪ ਜੀ ਨੇ ਕੱਟੇ ਹਨ।...ਮੇਰੇ ਇਸ ਕਾਕੇ ਨੂੰ ਜੁ ਅਜੇ ਮਸਾਂ 12 ਸਾਲ ਦਾ ਹੈ, ਦਮਾ ਹੋ ਗਿਆ ਹੈ, ਕਿਰਪਾ ਕਰੋ।" ਵਿਚੋਂ ਇਕ ਬੀਬੀ ਨੇ ਆਖਿਆ, ਸ਼ਾਇਦ ਸੁਦੇਸ਼ ਕੁਮਾਰੀ ਨੇ।

ਸਤਿਗੁਰੂ ਜੀ ਨੇ ਬਚਨ ਕੀਤਾ ਕਿ ਉਹ ਐਡਰੇਸ ਦੇਣਗੇ। ਉਨ੍ਹਾਂ ਨੂੰ ਬੱਚੇ ਬਾਰੇ ਸਭ ਕੁਝ ਲਿਖੋ। ਜੋ ਉਹ ਕਹਿਣ ਸੋ ਮੰਨੋ, ਸਭ ਠੀਕ ਹੋ ਜਾਵੇਗਾ।

ਫਿਰ ਦੂਜੇ ਜਵਾਈ ਨੇ ਹੱਥ ਜੋੜ ਕੇ ਅਰਜ਼ ਕੀਤੀ : ਮੇਰੇ ਤੇ ਆਪ ਜੀ ਦੀ ਬਹੁਤ ਕਿਰਪਾ ਹੈ। ਹਰ ਤਰ੍ਹਾਂ ਸੁਖੀ ਹਾਂ। ਸਿਰਫ ਜ਼ਰਾ ਗੁਲਾਮੀ ਕਰਨੀ ਪੈ ਰਹੀ ਹੈ। ਮਨ ਇਹ ਪਰਵਾਨ ਨਹੀਂ ਕਰਦਾ।

ਸਤਿਗੁਰੂ ਜੀ ਬਚਨ ਕੀਤਾ : ਇਕ ਸ਼ਬਦ 'ਤਸੱਲੀ' ਹੈ। ਜੇ ਉਹ ਨਹੀਂ, ਤਾਂ ਕੋਲ ਹੁੰਦੇ ਸਾਰੇ ਕੀਮਤੀ ਪਦਾਰਥ ਵੀ ਦੁਖਦਾਈ ਲਗਦੇ ਹਨ। ਲੋਕ ਤਾਂ ਵੰਨ-ਸੁਵੰਨੀਆਂ ਗੱਲਾਂ ਕਰਦੇ ਹਨ, ਕਿਸੇ ਦੀ ਨਾ ਸੁਣ ਕੇ ਦ੍ਰਿੜ੍ਹ ਮਨ ਨਾਲ ਕਾਰੋਬਾਰ ਕਰੋ। ਸਾਡੀ ਦਵਾਈ ਤਾਂ ਭਜਨ ਭਗੌਤੀਆਂ ਦੀ ਮਾਲਾ ਹੈ, ਫੇਰੋ ਅਤੇ ਤਸੱਲੀ ਨਾਲ ਰਹੋ। ਸਭ ਠੀਕ ਹੋ ਜਾਵੇਗਾ। ਰਹਿਰਾਸ ਪੜ੍ਹਿਆ ਕਰੋ। ਲਿਖਿਆ ਹੈ : ਸਿਰਿ ਸਿਰਿ ਰਿਜਕੁ ਸੰਬਾਰੇ ਠਾਕੁਰ ਕਾਹੇ ਮਨ ਭਉ ਕਰਿਆ।

ਨਾਹ ਨਾਹ ਕਰਦਿਆਂ ਵੀ ਇਨ੍ਹਾਂ ਪ੍ਰੇਮੀ ਜੀਊੜਿਆਂ ਪਾਸ 10 ਮਿੰਟ ਲੱਗ ਹੀ ਗਏ ਤੇ ਫਿਰ ਆਪ ਹੇਠਾਂ ਉਤਰ ਕਾਰ ਦੁਆਰਾ ਹੀ, ਕੋਠੀਓਂ ਹੋ ਕੇ ਜਾਂ ਸਿੱਧਿਆਂ ਹੀ ਡੇਹਰਾਦੂਨ ਲਈ ਪ੍ਰਸਥਾਨ ਕਰ ਗਏ। ਉਸਤਾਦ ਵਲਾਇਤ ਖਾਂ ਦੇ ਘਰ ਜਾਣਾ ਸੀ, ਉਹ ਵੀ ਏਥੋਂ ਹੀ ਨਾਲ ਹੋ ਗਏ ਹੋਣਗੇ।

### ਪਟਵਾਰੀ ਰਣਧੀਰ ਸਿੰਘ ਸੁਰਗਵਾਸ

ਸਤਿਗੁਰੂ ਜਗਜੀਤ ਸਿੰਘ ਜੀ ਨੇ ਅੱਜ ਦਿਨ ਵੇਲੇ ਦੱਸਿਆ ਸੀ ਕਿ ਜਦੋਂ ਆਪ 26-27 ਜਨਵਰੀ ਨੂੰ ਬੰਬਈ ਵਿਚ ਰਹੇ ਤਾਂ ਭੈਣੀ ਸਾਹਿਬੋਂ ਦੋਬਾਰਾ ਫੋਨ ਆਇਆ ਕਿ ਪਟਵਾਰੀ ਰਣਧੀਰ ਸਿੰਘ ਪੂਰਾ ਹੋ ਗਿਆ ਹੈ, ਉਹਦੇ ਨਮਿਤ ਭੋਗ ਦਾ ਦਿਨ ਨਿਸ਼ਚਿਤ ਕੀਤਾ ਜਾਵੇ ਪਰ ਤਰਸੇਮ ਸਿੰਘ ਸਕੱਤਰ ਕੋਲ ਨਾ ਹੋਣ ਕਰ ਕੇ ਦਿਨ ਨਿਸ਼ਚਿਤ ਕਰ ਕੇ ਦੱਸਿਆ ਨਹੀਂ ਗਿਆ।

ਸਤਿਗੁਰੂ ਜੀ ਦੇ ਜਾਣ ਪਿਛੋਂ ਮੈਂ ਸਕੱਤਰ ਤਰਸੇਮ ਸਿੰਘ ਨੂੰ ਮਿਲਿਆ। ਉਸ ਦੱਸਿਆ : ਕਿ ਪਟਵਾਰੀ (ਲੇਖਕ ਦਾ ਮਿੱਤਰ) ਰਣਧੀਰ ਸਿੰਘ ਪੂਰਾ ਹੋ ਗਿਆ ਹੈ। ਮੈਨੂੰ ਅਫ਼ਸੋਸ ਹੈ...

ਪਟਵਾਰੀ ਰਣਧੀਰ ਸਿੰਘ ਦੇ ਲੜਕੇ ਮਨਜਿੰਦਰ ਸਿੰਘ ਵਲ ਸੰਤ ਤਰਸੇਮ ਸਿੰਘ ਦੀ ਭੈਣ ਵਿਆਹੀ ਹੋਈ ਹੈ।

ਸ. ਰਣਧੀਰ ਸਿੰਘ ਨੇ ਮਹਾਰਾਜ ਨਿਹਾਲ ਸਿੰਘ ਜੀ ਦੇ ਸਮੇਂ ਭੈਣੀ ਸਾਹਿਬ ਦੀ ਵੰਡ-ਵੰਡਾਈ ਦੇ ਸੰਕਟ ਵੇਲੇ ਗੁਰੂ ਘਰ ਲਈ ਬਹੁਤ ਦਿਆਨਤਦਾਰੀ ਰੋਲ ਅਦਾ ਕੀਤਾ ਅਤੇ ਸਰਕਾਰੀ ਨਾਰਾਜ਼ਗੀ ਮੁੱਲ ਲੈ ਲਈ।

## 30 ਜਨਵਰੀ 1981, ਸ਼ੁਕਰਵਾਰ
## ਨਵੀਂ ਦਿੱਲੀ

### ਬਸੰਤ ਪੰਚਮੀ

ਰਮੇਸ਼ ਨਗਰ, ਨਾਮਧਾਰੀ ਕਾਲੋਨੀ ਵਿਚ ਦਿੱਲੀ ਦੀ ਸੰਗਤ ਵਲੋਂ, 30 ਤੇ 31 ਜਨਵਰੀ ਵਾਲੇ ਦਿਨ, ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪੁਰਬ ਮਨਾਉਣ ਦੀ ਸਤਿਗੁਰੂ ਜਗਜੀਤ ਸਿੰਘ ਜੀ ਪਾਸੋਂ ਆਗਿਆ ਪ੍ਰਾਪਤ ਕੀਤੀ ਗਈ। ਸੋ ਜਦੋਂ ਅੱਜ ਦੁਪਹਿਰੇ 12 ਵਜੇ ਮੈਂ ਰਮੇਸ਼ ਨਗਰ ਗਿਆ, ਤਾਂ ਥੋੜੇ ਸਮੇਂ ਪਿਛੋਂ, ਇਸ ਪੰਡਾਲ ਵਿਚੋਂ, ਜੋ ਕੇਵਲ ਕੱਲ੍ਹ ਤੋਂ ਅੱਜ ਤਕ ਬੜੀ ਮਿਹਨਤ ਨਾਲ ਧਰਮਸਾਲਾ ਸਕੱਤਰ ਸੰਤ ਗੁਰਦੀਪ ਸਿੰਘ ਤੇ ਸੰਤ ਧਿਆਨ ਸਿੰਘ ਆਦਿ ਸੱਜਣਾਂ ਨੇ ਤਿਆਰ ਕੀਤਾ ਸੀ, ਹੱਲੇ ਦੇ ਦੀਵਾਨ ਦੀਆਂ ਸੁਰਾਂ ਲਾਊਡ ਸਪੀਕਰ ਦੁਆਰਾ ਗੂੰਜ ਉਠੀਆਂ। ਸਾਡੀ ਕਾਲੋਨੀ ਵਿਚ ਤਾਂ ਆਵਾਜ਼ ਗੂੰਜਣੀ ਹੀ ਸੀ, ਏਥੇ ਤਾਂ ਅੱਜ ਨਜ਼ਫਗੜ੍ਹ ਰੋਡ ਦੇ ਖੰਭਿਆਂ ਨਾਲ ਵੀ ਸਪੀਕਰ ਲੱਗੇ ਹੋਏ ਸਨ।

ਸਭ ਤੋਂ ਪਹਿਲੋਂ ਜਥੇਦਾਰ ਗੁਰਦੀਪ ਸਿੰਘ ਦਿੱਲੀ ਤੇ ਫਿਰ ਸੰਤ ਜੀਊਣ ਸਿੰਘ ਕਵੀਸ਼ਰ ਉਪਰੰਤ, ਪੰਡਿਤ ਗੋਪਾਲ ਸਿੰਘ ਦਾ ਹੱਲੇ ਦਾ ਜਾਦੂ-ਦੀਵਾਨ ਲਗਾ ਰਿਹਾ। 'ਸਤਿਜੁਗ' ਸੰਪਾਦਕ ਮਹੰਤ ਆਤਮਾ ਸਿੰਘ ਸਨਖਤਰਾ, 'ਵਰਿਆਮ' ਸੰਪਾਦਕ ਸ. ਜਗਦੀਸ਼ ਸਿੰਘ ਤੇ ਕਵੀ ਫਕੀਰਚੰਦ ਤੁਲੀ ਜਲੰਧਰੋਂ, ਤੇ ਸੂਬਾ ਰਤਨ ਸਿੰਘ ਜੀ ਗਵਾਲੀਅਰ ਵੀ ਕੀਰਤਨ ਦਾ ਲਾਭ ਲੈਣ ਲਈ ਅਪੜੇ ਹੋਏ ਸਨ। ਦਿੱਲੀ ਦੀ ਸੰਗਤ ਤਾਂ ਹਾਜ਼ਰ ਸੀ ਹੀ।

ਪੰਡਿਤ ਗੋਪਾਲ ਸਿੰਘ ਜੀ ਨੇ ਸੰਤ ਟਹਿਲ ਸਿੰਘ ਸੇਖਵਾਂ ਦੀ ਸਤਿਗੁਰੂ ਰਾਮ ਸਿੰਘ ਜੀ ਦੇ ਪਰਦੇਸ-ਦਰਸ਼ਨਾਂ ਦੀ ਏਨੀ ਖ਼ੂਬਸੂਰਤ ਵਿਆਖਿਆ ਕੀਤੀ ਕਿ ਢਾਈ ਘੰਟੇ ਸਮਾਂ ਬੀਤਦਿਆਂ ਦੇਰ ਨਾ ਲੱਗੀ।

5.30 ਸ਼ਾਮ ਤੋਂ ਪਿਛੋਂ ਸ. ਹਰਭਜਨ ਸਿੰਘ-ਗੁਰਦੇਵ ਸਿੰਘ ਤੇ ਸੰਤ ਖਜ਼ਾਨ ਸਿੰਘ ਦਾ ਕੀਰਤਨ ਸ੍ਰੀ ਜਗਦੀਸ਼ ਸਿੰਘ ਦੀ ਅਨਾਊਂਸਮੈਂਟ ਬਾਅਦ ਜਾਰੀ ਹੋਇਆ। 6.30 ਤੋਂ ਨਵ-ਕਲਾਕਾਰਾਂ ਬਲਜੀਤ ਸਿੰਘ-ਮੋਹਨ ਸਿੰਘ-ਸੁਖਦੇਵ ਸਿੰਘ ਅਤੇ ਪਿੰਕੀ ਸੁਖਵਿੰਦਰ ਸਿੰਘ ਨੇ ਪ੍ਰਭਾਵਪੂਰਣ ਸ਼ਬਦ ਪੜ੍ਹੇ। ਇਹ ਸਾਰੇ ਹੀ ਮੁਢੋਂ ਸ੍ਰੀ ਸਤਿਗੁਰੂ ਜੀ ਅਤੇ ਸਿਤਾਰ ਹਰਭਜਨ ਸਿੰਘ ਦੇ ਸ਼ਾਗਿਰਦ ਹਨ ਅਤੇ ਅੱਜ ਹੀ ਬੰਬਈਓਂ ਆਈ ਜਨਤਾ ਐਕਸਪ੍ਰੈੱਸ ਤੋਂ ਲੱਥੇ ਹਨ।

## 31 ਜਨਵਰੀ, 1981 ਸ਼ਨੀਵਾਰ
## ਨਵੀਂ ਦਿੱਲੀ

### ਸਤਿਗੁਰੂ ਰਾਮ ਸਿੰਘ ਪ੍ਰਕਾਸ਼ ਪਰਬ

ਮੈਂ ਅਤੇ ਸ੍ਰੀ ਫਕੀਰ ਚੰਦ ਤੁਲੀ 6.15 ਸਵੇਰੇ ਨਾਮਧਾਰੀ ਕਾਲੋਨੀ ਰਮੇਸ਼ ਨਗਰ ਪਹੁੰਚੇ ਤਾਂ ਆਸਾ ਦੀ ਵਾਰ ਦੇ ਕੀਰਤਨ ਦੀਆਂ ਧੁਨਾਂ ਗੂੰਜ ਰਹੀਆਂ ਸਨ। ਸਵੇਰ ਦੇ ਰਾਗਾਂ ਦੀਆਂ ਧੁਨਾਂ ਵਾਤਾਵਰਣ ਵਿਚ ਉਠਦੀਆਂ-ਬਹਿੰਦੀਆਂ। 90' × 90' ਫੁਟ ਦਾ ਪੰਡਾਲ ਤਾਂ ਸੰਗਤ ਨਾਲ ਭਰਪੂਰ ਹੈ ਹੀ ਸੀ, ਬਾਹਰ ਵੀ 100 × 100 ਮੀਟਰ ਤਕ ਦਰਸ਼ਨਾਰਥੀ ਬੈਠੇ ਹੋਏ ਸਨ। ਵਾਰੀ ਸਿਰ ਸਤਿਗੁਰੂ ਜੀ ਦੇ ਦਰਸ਼ਨ ਕਰਨ ਦੀ ਇੱਛਾ ਰਖਦੇ ਨਰ-ਨਾਰਾਂ ਦੀਆਂ ਲੰਮੀਆਂ ਕਤਾਰਾਂ ਸਹਿਜੇ ਸਹਿਜੇ ਅਗਾਂਹ ਸਰਕ ਰਹੀਆਂ ਸਨ।

ਸਤਿਗੁਰੂ ਜੀ ਨੂੰ, ਹਰੇਕ ਨੇ ਮੱਥਾ ਟੇਕਿਆ। ਹਜ਼ੂਰ ਦੇ ਖੱਬੇ ਮੋਢੇ ਨਾਲ ਲਗਾ ਦਿਲਰੁਬਾ ਉਨ੍ਹਾਂ ਦੇ ਸੱਜੇ ਹੱਥ ਦੇ ਗਜ਼-ਸਹਿਯੋਗ ਨਾਲ ਮਧੁਰ-ਮੋਹਣੀਆਂ ਸੁਰਾਂ ਵਿਚ ਬੋਲ ਰਿਹਾ ਸੀ। ਸਤਿਗੁਰੂ ਜੀ ਸ਼ੋਭਾ ਦੇ ਸਮੁੰਦਰ ਹਨ। ਕੱਲ੍ਹ ਆਪ ਜੀ ਕਿਸੇ ਜ਼ਰੂਰੀ ਕਾਰਨ ਡੇਹਰਾਦੂਨੋਂ ਨਹੀਂ ਆ ਸਕੇ ਤਾਂ ਦੀਵਾਨ ਫਿੱਕਾ ਫਿੱਕਾ ਲਗਦਾ ਸੀ ਪਰ ਅੱਜ ਤਾਂ ਏਥੇ, ਜਿਵੇਂ ਆਨੰਦ ਦੀ ਗੰਗਾ ਹੀ ਵਹਿ ਰਹੀ ਹੋਵੇ।

ਸਤਿਗੁਰੂ ਜੀ ਅੰਡੀ ਦੀ ਚੱਦਰ ਨਾਲ ਮੋਢੇ ਢੱਕੀ, ਸਿਰ ਤੇ ਰੇਸ਼ਮੀ ਦਸਤਾਰ ਸਜਾਈ, ਅਚਕਨ ਪਹਿਨੀਂ, ਗੋਡਿਆਂ ਤੇ ਗਰਮ ਸਫ਼ੇਦ ਚੱਦਰ ਓਢੀ ਸ਼ਬਦ-ਕੀਰਤਨ ਦੀ ਅਗਵਾਈ ਕਰ ਰਹੇ ਸਨ। ਨਾਲ ਸਹਿਯੋਗੀ ਸਨ ਮਹਾਰਾਜ ਬੀਰ ਸਿੰਘ ਜੀ।

ਇਸ ਸਮੇਂ ਆਪ ਤੋਂ ਸ਼ੋਭਾ ਪ੍ਰਾਪਤ ਹੇਠ ਲਿਖੇ ਸਰੀਰ ਵੀ ਆਪ ਦੇ ਗਿਰਦ ਸਨ : ਸੇਠ ਤਰਲੋਕ ਸਿੰਘ ਚੌਰ ਝੁਲਾਂਦੇ ਹੋਏ, ਸ੍ਰੀ ਹਰਬੰਸ ਸਿੰਘ ਰੌੜਾ, ਸੰਤ ਸੁਰਿੰਦਰ ਸਿੰਘ ਲੁਧਿਆਣਾ, ਸੰਤ ਦਲੀਪ ਸਿੰਘ 'ਨਿਰੀਖਿਅਕ', ਸੰਤ ਤਰਸੇਮ ਸਿੰਘ ਹਜ਼ੂਰੀ ਸਕੱਤਰ, ਸੰਤ ਗੁਲਜ਼ਾਰ ਸਿੰਘ ਸਾਬਕਾ ਸੇਵਕ, ਸ. ਸੇਵਾ ਸਿੰਘ ਨਾਮਧਾਰੀ

ਏਜੈਂਸੀ, ਪੰਡਿਤ ਗੋਪਾਲ ਸਿੰਘ, ਸੰਤ ਜਗਤਾਰ ਸਿੰਘ ਜੀ, ਸੇਠ ਬਲਦੇਵ ਸਿੰਘ ਅਮਰੀਕਾ, ਸੇਠ ਮਹਿੰਦਰ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਗਿਆਨੀ ਜਸਵੰਤ ਸਿੰਘ, ਸੰਤ ਲਛਮਣ ਸਿੰਘ ਫਗਵਾੜਾ, ਸੂਬਾ ਗੰਡਾ ਸਿੰਘ ਜੀ ਦਿੱਲੀ, ਸ੍ਰੀ ਮਹਾਰਾਜ ਬੀਰ ਸਿੰਘ ਜੀ ਤੋਂ ਦਿਲਾਵਾ ਸੰਤ ਜਗਦੀਸ਼ ਸਿੰਘ 'ਵਰਿਆਮ'। ਹੋਰ ਵੀ ਅਨੇਕਾਂ ਸਾਧੂ ਸਰਦਾਰ ਮੰਚ ਉਤੇ ਉਹਨਾਂ ਦੇ ਗਿਰਦ ਸਨ।

7.10 ਤੇ ਚੰਡੀ ਦੀ ਵਾਰ ਦੇ ਪਾਠਾਂ ਹਿਤ ਗੁਟਕੇ ਖੁਲ੍ਹ ਗਏ।

## ਆਨੰਦ ਕਾਰਜ

ਅੱਜ ਦਿੱਲੀ ਵਿਚ, ਪਿਛਲੇ ਕੁਝ ਸਾਲਾਂ ਬਾਅਦ, ਗੁਰੂ ਕੀ ਹਜ਼ੂਰੀ ਵਿਚ ਆਨੰਦ ਕਾਰਜ ਹੋਣ ਦਾ ਸਮਾਂ ਬਣਿਆ ਹੈ। ਪੜਦਿਆਂ ਦੇ ਪਰਲੇ ਪਾਰ ਹਵਨ ਹੋ ਰਿਹਾ ਹੈ ਤੇ ਵਿਆਹ ਯੋਗ ਜੋੜੇ ਤਰਤੀਬ ਨਾਲ ਬੈਠਾਏ ਜਾ ਰਹੇ ਹਨ। ਪੰਡਾਲ ਦੇ ਅੰਦਰ ਇਨ੍ਹਾਂ ਦੀ ਨਕਲੋ-ਹਰਕਤ ਦਾ ਪ੍ਰਭਾਵ ਨਹੀਂ ਪੈ ਰਿਹਾ ਹੈ। ਵੇਦੀ ਤੇ ਹਵਨਕੁੰਡ ਵੀ ਇਕ ਚੌਗਿਰਦੇ ਵਿਚ ਘਿਰੇ ਹੋਏ ਸਨ। ਇਹ ਸਭ ਖੁੱਲ੍ਹੇ ਆਸਮਾਨ ਹੇਠ ਹੈ।

7.20, ਪੰਡਾਲ ਦੇ ਪਰਦੇ ਵੇਦੀ-ਮੰਡਪ ਵਲ ਖੋਲ੍ਹ ਦਿੱਤੇ ਗਏ ਸਨ। ਦਿੱਲੀ ਦੇ ਨੌਜੁਆਨ, ਜਿਨ੍ਹਾਂ ਦੇ ਆਗੂ ਸ. ਦਲਬੀਰ ਸਿੰਘ ਬਾਲੀ ਨਗਰ ਤੇ ਸੰਤ ਜੰਗ ਬਹਾਦਰ ਸਿੰਘ ਸਾਹਿਬਪੁਰਾ ਹਨ, ਆਲੇ-ਦੁਆਲੇ ਨੂੰ ਕੰਟਰੋਲ ਕਰ ਰਹੇ ਸਨ।

ਰਾਤੀਂ ਹੰਸਪਾਲ ਜੀ ਵਲੋਂ ਸਥਾਪਤ ਵਿਅਕਤੀ, ਜੰਗ ਬਹਾਦਰ ਸਿੰਘ (ਆਗੂ), ਸੰਤ ਸੁਖਦਰਸ਼ਨ ਸਿੰਘ ਆਰਕੀਟੈਕਟ, ਸੰਤ ਸਤਨਾਮ ਸਿੰਘ ਤੇ ਬੀਬੀ ਸਤਨਾਮ ਕੌਰ ਸੁਪਤਨੀ ਸ. ਬਲਦੇਵ ਸਿੰਘ ਚਾਨਾ ਅਨੰਦ ਕਾਰਜ ਯੋਗ ਜੋੜਿਆਂ ਦੀ ਨਿਰਖ-ਪਰਖ ਕਰ ਰਹੇ ਸਨ।

7.50 ਤੇ ਸਤਿਗੁਰੂ ਜੀ ਨੇ ਖ਼ੁਦ ਸੰਗਤ ਨੂੰ ਦੱਸਿਆ ਕਿ ਅੱਜ 16 ਜੋੜੇ ਵਿਆਹੇ ਜਾ ਰਹੇ ਹਨ, ਜਿਨ੍ਹਾਂ 'ਚੋਂ ਚਾਰ ਵਿਆਹ ਗੰਭੀਰ ਗਲਤੀਆਂ ਵਾਲੇ ਹਨ। ਇਸ ਪਰਿਵਾਰ ਨੇ ਵਿਆਹ-ਕਾਰਡ ਵੰਡੇ ਹਨ, ਜਿਸ ਦਾ ਬਾਹਰੋਂ ਪਤਾ ਲੱਗਾ। ਜੇ ਉਹ ਆਪ ਦੱਸਦੇ ਤਾਂ ਡੰਨ ਥੋੜ੍ਹਾ ਲਗਦਾ। ਹੁਣ ਦਿੱਲੀ ਦੀਆਂ ਮਾਈਆਂ ਅਤੇ ਸਿੰਘਾਂ ਨੇ ਜ਼ੋਰ ਦਿੱਤਾ ਹੈ ਕਿ ਵਿਆਹ ਹੋਣ ਦਿੱਤੇ ਜਾਣ। ਵਿਆਹ ਪਰਵਾਨ ਕੀਤੇ ਜਾਂਦੇ ਹਨ ਪਰ ਗ਼ਲਤ ਵਕਾਲਤਾਂ ਕਰਨ ਵਾਲੇ ਸਮਾਜ ਵਿਚ ਕਸੂਤਾਪਣ ਪੈਦਾ ਕਰਦੇ ਹਨ। ਸਾਧ ਸੰਗਤ ਨੂੰ ਅਰਜ ਕੀਤੀ ਜਾਂਦੀ ਹੈ ਕਿ ਹੁਣ ਤੋਂ ਪਿਛੋਂ ਕੋਈ ਗ਼ਲਤ ਗੱਲ ਨਾ ਹੋਵੇ। ਪੜਤਾਲ ਕਰਨ ਵਾਲਿਆਂ ਨੂੰ ਕੁਛ ਹੱਥ ਹੀ ਨਾ ਲੱਗੇ ਜੇ ਗ਼ਲਤ ਗੱਲ ਕੋਈ ਨਾ ਕਰੇ ਤਾਂ!

8 ਵੱਜਣ ਵਿਚ 5 ਮਿੰਟ ਰਹਿੰਦਿਆਂ ਫੋਟੋਗ੍ਰਾਫ਼ਰਾਂ ਨੂੰ ਦੋ ਮਿੰਟ ਲਈ ਫੋਟੋਕਸ਼ੀ ਦੀ ਆਗਿਆ ਹੋਈ। 3 ਮਿੰਟ ਰਹਿੰਦਿਆਂ ਲਾਵਾਂ ਪੜ੍ਹਨੀਆਂ ਸ਼ੁਰੂ ਹੋ ਗਈਆਂ। ਦੋ ਥੈਚਾਂ ਵਿਚ ਫੇਰੇ ਹੋਏ।

— ਸੰਤ ਸੂਰਤਾ ਸਿੰਘ ਦੇ ਲੜਕੇ ਹਰਦੀਪ ਸਿੰਘ ਦੇ ਸਿਰ ਪਹਿਲੀ ਵਾਰ ਦਸਤਾਰ ਸਜਾਣ ਦੀ ਰਸਮ, ਗੁਰੂ ਆਗਿਆ ਅਧੀਨ, ਸੂਬਾ ਗੰਡਾ ਸਿੰਘ ਜੀ ਨੇ ਕੀਤੀ।

— ਇਕ ਮਾਈ ਦੀ ਬੇਨਤੀ ਸੀ ਕਿ ਉਹਦੇ ਗਲੇ ਵਿਚ ਛਾਲੇ ਹਨ ਜੋ ਕਿਸੇ ਇਲਾਜ ਨਾਲ ਵੀ ਖ਼ਤਮ ਨਹੀਂ ਹੋਏ। ਸਤਿਗੁਰੂ ਜੀ ਨੇ ਭਜਨ ਤੇ ਭਗੌਤੀਆਂ ਦੀਆਂ ਮਾਲਾ ਆਪ ਕਰਨ ਜਾਂ ਪਰਵਾਰ ਵਿਚੋਂ ਕਿਸੇ ਪਾਸੋਂ ਵੀ ਕਰਵਾਉਣ ਦੀ ਆਗਿਆ ਕੀਤੀ।

— ਸੰਤ ਜੁਗਿੰਦਰ ਸਿੰਘ ਗਾਂਧੀ ਨਗਰ ਦੇ ਲੜਕੇ ਗੁਰਦੇਵ ਸਿੰਘ ਨੂੰ ਦਸਤਾਰ, ਗੁਰੂ ਹੁਕਮ ਅਨੁਸਾਰ, ਸੂਬਾ ਗੰਡਾ ਸਿੰਘ ਜੀ ਨੇ ਸਜਾਈ। ਸਤਿਗੁਰੂ ਜੀ ਨੇ ਪਿਤਾ ਪੁੱਤਰ ਲਈ ਚਾਹ ਅਤੇ ਸਿਨੇਮਾ ਆਦਿ ਦਾ ਤਿਆਗ ਦੱਸਿਆ।

— ਇਕ ਸਿੰਘ ਹਜ਼ੂਰੀ ਵਿਚ ਆਇਆ ਤਾਂ ਸਤਿਗੁਰੂ ਜੀ ਨੇ ਵਿਆਹ ਕਾਰਡ ਛਪਵਾਣ ਤੇ ਉਸ ਨਾਲ ਨਾਰਾਜ਼ਗੀ ਪ੍ਰਗਟ ਕੀਤੀ। ਉਸ ਦੇ ਬੱਚੇ ਦਾ ਵਿਆਹ ਕੱਲ੍ਹ ਦੇ ਪਾਉਣ ਲਈ ਬਚਨ ਕੀਤਾ ਅਤੇ ਕਿਹਾ : ਜੇ ਤੁਹਾਡੀ ਇਸ ਵਿਚ ਬੇਇੱਜ਼ਤੀ ਹੋਵੇਗੀ ਤਾਂ ਸਾਡੀ ਵੀ ਤਾਂ ਹੋ ਚੁੱਕੀ ਹੈ। ਕਾਰਡ ਛਪਵਾ ਕੇ ਵੰਡਣੇ ਨਾਮਧਾਰੀ ਆਨੰਦ ਮਰਿਆਦਾ ਦੇ ਵਿਰੁਧ ਹੈ।

— ਹੇਠ ਲਿਖੇ ਦੋਹਾ ਬੱਚਿਆਂ ਨੂੰ ਵੀ, ਸਤਿਗੁਰੂ ਜੀ ਦੀ ਆਗਿਆ ਅਨੁਸਾਰ ਸੂਬਾ ਗੰਡਾ ਸਿੰਘ ਜੀ ਦਿੱਲੀ ਵਾਲਿਆਂ ਦਸਤਾਰਾਂ ਸਜਾਈਆਂ — ਇਕ, ਇਕਬਾਲ ਸਿੰਘ ਸਪੁੱਤਰ ਸੰਤ ਅਮਰੀਕ ਸਿੰਘ ਸਾਹਿਬਪੁਰਾ, ਦੂਜੇ, ਤਰਵਿੰਦਰ ਸਿੰਘ ਸਪੁੱਤਰ ਸੰਤ ਰਘੁਬੀਰ ਸਿੰਘ ਗੋਬਿੰਦਪੁਰੀ।

— ਇਸੇ ਦੌਰਾਨ ਵਿਆਹ - ਕਾਰਡਾਂ ਵਾਲੇ ਸਿੰਘਾਂ ਨੂੰ ਇਕ ਪਾਸੇ ਬਹਾ, ਸਤਿਗੁਰੂ ਜੀ ਨੇ ਮਾਈਆਂ ਦਾ ਉਹ ਜੱਥਾ ਬੁਲਾ ਲਿਆ, ਜਿਸ ਦੀ ਆਗੂ ਬੀਬੀ ਹਰਬੰਸ ਕੌਰ ਢੱਡਾ ਸੀ। ਇਸ ਜੱਥੇ ਨੂੰ ਤੰਬੀਹ ਕੀਤੀ ਕਿ ਬੇਮਰਿਆਦਗੀ ਵਾਲੇ ਕੇਸਾਂ ਵਲ ਧਿਆਨ ਦਿਆ ਕਰਨ। ਜੇ ਹੁਣ ਵਿਆਹਾਂ ਤੋਂ ਪਿੱਛੋਂ ਕੁਝ ਅਡੰਬਰ ਹੋਏ ਤਾਂ ਤੁਹਾਨੂੰ ਪੁੱਛ ਗਿੱਛ ਹੋਵੇਗੀ।

— ਸਤਿਗੁਰੂ ਜੀ ਨੇ ਕਾਰਡ ਛਾਪਣ ਵਾਲੀਆਂ ਦੋਹਾਂ ਧਿਰਾਂ ਨੂੰ 5000/- ਡੰਨ ਲਾਇਆ ਤੇ ਉਹਨਾਂ ਦੇ ਪੁੱਤਰਾਂ ਧੀਆਂ ਨੂੰ ਅੱਜ ਦੇ ਵਿਆਹਾਂ ਵਿਚ ਸ਼ਾਮਲ ਕੀਤਾ ਗਿਆ।

— ਇਹ ਵਿਆਹ ਮੇਰੀ ਪਛਾਣ ਵਾਲਿਆਂ ਵਿਚੋਂ ਵੀ ਸਨ : ਸੰਤ ਸਰਵਣ ਸਿੰਘ ਮੌਲੇ ਮਾਜਰੇ ਦੀ ਲੜਕੀ ਤੇ ਸੰਤ ਗਿਆਨ ਸਿੰਘ ਖਾਰਾ ਦਾ ਲੜਕਾ, ਸੰਤ ਰਣਧੀਰ ਸਿੰਘ ਦਾ ਲੜਕਾ ਤੇ ਪੰ: ਗੋਪਾਲ ਸਿੰਘ ਹੁਰਾਂ ਦੀ ਲੜਕੀ।

— ਸੰਤ ਬਲਦੇਵ ਸਿੰਘ ਚਾਨਾ, ਸੋਧੀ ਬਣ ਕੇ, ਸਤਿਗੁਰੂ ਜੀ ਦੇ ਹੁਕਮ ਮੁਤਾਬਕ ਕਾਰਜ ਕਰਦਾ ਰਿਹਾ।

— ਠਾਕੁਰ ਦਲੀਪ ਸਿੰਘ ਜੀ ਨੇ ਖ਼ੂਬ ਤਸਵੀਰਾਂ ਲਈਆਂ।

— ਹਾਜ਼ਰੀ 4000 ਤੋਂ ਉਪਰ ਜਾਪਦੀ ਸੀ।

8.10 ਵਜੇ ਭੋਗ ਪੈਣੇ ਸ਼ੁਰੂ ਹੋਏ।

— ਆਗਿਆ ਲੈ ਕੇ ਇਕ ਗ਼ੈਰ ਨਾਮਧਾਰੀ ਨੇ ਸਤਿਗੁਰੂ ਜੀ ਦੀ ਫੋਟੋ ਉਤਾਰੀ। ਇਕ ਬੀਬੀ ਇੰਗਲੈਂਡ ਤੋਂ ਸੀ, ਉਸ ਨੇ ਵੀ ਫੋਟੋ ਉਤਾਰਨ ਦੀ ਆਗਿਆ ਮੰਗੀ। ਉਸ ਲਈ ਸ਼ਰਤ ਸੀ, ਸਿਨੇਮਾ ਨਹੀਂ ਵੇਖਣਾ। ਇਹ ਉਸ ਨੇ ਤੇ ਉਹਦੇ ਬੱਚੇ ਨੇ ਮੰਨ ਲਈ। ਸੰਤ ਮਹਿੰਦਰ ਸਿੰਘ ਪੂਰਬਾ ਤੋਂ ਭਜਨ ਪੁੱਛ ਲਿਆ ਗਿਆ।

— ਸੰਤ ਸੁਖਦਰਸ਼ਨ ਸਿੰਘ, ਸ. ਜੰਗ ਬਹਾਦਰ ਸਿੰਘ ਸਾਹਿਬਪੁਰਾ ਤੇ ਸ. ਦਲਬੀਰ ਸਿੰਘ ਬਾਲੀ ਨਜ਼ਰ ਨੂੰ ਬੁਲਾ ਕੇ ਸਤਿਗੁਰੂ ਜੀ ਨੇ ਸਵਾ ਲੱਖ ਪਾਠਾਂ ਬਾਰੇ ਕੁਝ ਜ਼ਿੰਮੇਵਾਰੀਆਂ ਲਾਈਆਂ।

ਸ. ਜਗਦੀਸ਼ ਸਿੰਘ ਨੇ ਦਸੰਬਰ 81 ਦਾ 'ਵਰਿਆਮ' ਭੇਟਾ ਕੀਤਾ। ਥੋੜ੍ਹੇ ਸਮੇਂ ਪਿੱਛੋਂ ਸਤਿਗੁਰੂ ਜੀ ਨੇ ਫੋਲ ਫਾਲ ਕੇ ਵੇਖਿਆ।

8.30 ਵਜੇ ਦੋ ਭੋਗ ਗੁਰੂ ਕੇ ਦਰਸ਼ਨ ਨਮਿਤ, 20 ਅਨੰਦ ਕਾਰਜ ਵਾਲਿਆਂ ਵਲੋਂ ਹੋਇਆਂ ਦੀ ਅਰਦਾਸ ਸੰਤ ਪੂਰਬੇ ਦੁਆਰਾ ਹੋਈ।

ਸਟੇਜ ਸਕੱਤਰ ਸਨਖਤਰਾ ਨੇ ਐਲਾਨ ਕੀਤਾ ਕਿ ਅੱਜ ਹੋਲੇ ਦੇ ਦੀਵਾਨ ਸੰਤ ਜਿਉਣ ਸਿੰਘ ਕਵੀਸ਼ਰ, ਸੰਤ ਸੇਵਾ ਸਿੰਘ ਜੜ੍ਹਾਧਾਰੀ, ਜਥੇਦਾਰ ਸੇਵਾ ਸਿੰਘ ਢਿੱਲੋਂ, ਜਥੇਦਾਰ ਨਿਰੰਜਨ ਸਿੰਘ ਕੱਕੜ ਅਤੇ ਪੰਡਿਤ ਗੋਪਾਲ ਸਿੰਘ ਲਾਉਣਗੇ।

ਨਿਕਟ ਭਵਿੱਖ ਵਿਚ ਏਨਾ ਇਕੱਠ ਤੇ ਉਮਾਹ ਨਹੀਂ ਵੇਖਿਆ ਗਿਆ। ਹੋਲੇ ਜੈਸਾ ਵਾਤਾਵਰਣ ਸੀ। ਭੋਗ ਪੈਣ ਉਪਰੰਤ ਵਿਆਹੇ ਹੋਏ ਜੋੜੇ ਮੱਥਾ ਟੇਕਣ ਲਈ ਸ੍ਰੀ ਗੁਰੂ ਚਰਨਾਂ ਵਿਚ ਆਏ। ਇਕ ਰੁਪਏ ਤੋਂ ਵੱਧ ਕਿਸੇ ਦੀ ਭੇਟਾ ਪਰਵਾਨ ਨਹੀਂ ਕੀਤੀ ਗਈ।

ਗੁਰੂ ਕਾ ਲੰਗਰ, ਜਿਸ ਵੇਲੇ ਕੋਈ ਛਕੇ ਵਾਧੂ ਮਿਲੇਗਾ।

ਇਸ ਦੀਵਾਨ ਦੀ ਸਮਾਪਤੀ ਹੋ ਗਈ।

## ਸਰਬ ਭਾਰਤੀ ਬੈਡਮਿੰਟਨ ਟੂਰਨਾਮੈਂਟ

ਥਾਈਲੈਂਡ ਦੇ ਸ੍ਰੀ ਰੌਸ਼ਨ ਲਾਲ ਦੀ ਬੇਨਤੀ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਉਨ੍ਹਾਂ ਨੂੰ ਇਕ ਮਾਲਾ ਬਖਸ਼ਸ਼ ਕੀਤੀ ਗਈ। ਹੋਰ 15 ਮਿੰਟ ਤਕ ਸਤਿਗੁਰੂ ਜੀ ਸੇਵਕਾਂ ਸਮੇਤ ਕੋਠੀ ਪੂਸਾ ਰੋਡ ਪਹੁੰਚ ਗਏ।

ਨਾਮਧਾਰੀ ਏਜੰਸੀ ਵਾਲੇ ਸ. ਸੇਵਾ ਸਿੰਘ ਦੇ ਛੋਟੇ ਲੜਕੇ ਸ. ਸੰਤੋਖ ਸਿੰਘ ਨੇ ਦੱਸਿਆ ਕਿ ਉਹ ਨਾਮਧਾਰੀ ਏਜੰਸੀਜ਼ ਵਲੋਂ, ਦਿੱਲੀ ਵਿਚ ਇਕ ਸਰਬ ਭਾਰਤੀ ਬੈਡਮਿੰਟਨ ਟੂਰਨਾਮੈਂਟ 6.2.81 ਨੂੰ ਸਤਿਗੁਰੂ ਰਾਮ ਸਿੰਘ ਦੇ ਨਾਮ ਨੂੰ ਸਮਰਪਿਤ ਕਰਵਾ ਰਹੇ ਹਨ। ਇਸ ਵਿਚ ਇੰਟਰਨੈਸ਼ਨਲ ਖਿਡਾਰੀ ਭਾਗ ਲੈਣਗੇ। ਇਹ ਟੂਰਨਾਮੈਂਟ ਬਸੰਤ ਉਤਸਵ ਦੇ ਸੰਬੰਧ ਵਿਚ ਹੀ ਹੋਵੇਗਾ।

ਖ਼ਬਰ ਸੁਣ ਕੇ ਖੁਸ਼ੀ ਹੋਈ ਕਿ ਸਾਡੇ ਜਵਾਨਾਂ ਨੂੰ ਕੁਝ ਕਰ ਗੁਜ਼ਰਨ ਦੀ ਰੀਝ ਹੈ।

**ਬੀਬੀ ਹਰਜੀਤ ਕੌਰ ਸ਼ਿਮਲਾ**

ਕੋਠੀ ਆਦਿਆਂ ਇਕ ਨਿਕੜੀ ਜਿਹੀ ਮਿਲਣੀ ਠਾਕੁਰ ਦਲੀਪ ਸਿੰਘ ਜੀ ਨਾਲ ਹੋ ਗਈ। ਕੁਝ ਗੱਲਾਂ ਉਨ੍ਹਾਂ ਮੈਨੂੰ ਨੋਟ ਕਰਵਾਈਆਂ :

ਇਸ ਵਾਰ ਠਾਕਰ ਜੀ 28.1.81 ਨੂੰ ਸ਼ਿਮਲਾ ਨਾਮ ਦੇ ਪਹਾੜੀ ਉਚਾਈ ਤੇ ਵਸਦੇ ਸ਼ਹਿਰ ਵਿਚ ਗਏ। ਏਥੇ ਇਕ ਨਾਮਧਾਰਨ ਬੀਬੀ ਹੈ, ਹਰਜੀਤ ਕੌਰ, ਜੁ ਪਿਛਲੇ 45 ਸਾਲਾਂ ਤੋਂ ਸੋਧ (ਰਹਿਣ ਸਹਿਣ ਦਾ ਪਰਮ ਸੁਚਾ ਢੰਗ) ਰਖਦੀ ਚਲੀ ਆ ਰਹੀ ਹੈ। ਇਕ ਦਿਨ ਦਾ ਵੀ ਵਿਚ ਵਿਗੋਚਾ ਨਹੀਂ ਪਾਇਆ। ਇਸ ਬੀਬੀ ਦੇ ਪਿਤਾ ਸ. ਬੇਅੰਤ ਸਿੰਘ ਤੇ ਮਾਤਾ ਨੰਦ ਕੌਰ ਪਿੰਡ ਮੰਡੇਰ, ਬੰਗਿਆਂ (ਜ਼ਿ: ਜਲੰਧਰ) ਦੇ ਲਾਗੇ ਦੇ ਸਨ। ਫੇਰ ਸ਼ਿਮਲੇ ਆ ਗਏ।

ਬੀਬੀ ਸ. ਕਰਤਾਰ ਸਿੰਘ ਧੰਨੋਵਾਲੀ ਜ਼ਿਲ੍ਹਾ ਜਲੰਧਰ ਨਾਲ ਵਿਆਹੀ ਹੋਈ ਸੀ। ਇਹ ਨਾਮਧਾਰੀ ਨਹੀਂ ਸਨ। ਪਰ ਛੋਟੀ ਉਮਰੇ ਹੀ ਪਤੀ ਦਾ ਸੁਰਗਵਾਸ ਹੋ ਗਿਆ। ਬੀਬੀ ਬਚਪਨ ਵਿਚ ਸੰਤ ਆਤਮਾ ਸਿੰਘ ਪਾਸ (ਫਲੌਰ ਨਜ਼ਦੀਕ) ਰਹੀ। ਐਸਾ ਨਾਮ ਦਾ ਰੰਗ ਤੇ ਸਾਧ ਦਾ ਸੰਗ ਹੋਇਆ ਕਿ ਵਿਵਾਹਤ ਜੀਵਨ ਦੀ ਮੁੜ ਕਾਮਨਾ ਹੀ ਨਹੀਂ ਉਠੀ। ਬੀਬੀ ਹਰਜੀਤ ਸ਼ਿਮਲੇ ਆ ਕੇ ਮਾਂ ਬਾਪ ਦੀ ਸੇਵਾ ਵਿਚ ਜੁਟ ਗਈ।

ਬੀਬੀ ਨੇ ਸ਼ਿਮਲੇ ਵਰਗੇ ਠੰਡੇ ਸ਼ਹਿਰ ਵਿਚ ਸੋਧ ਰਖੀ ਹੋਈ ਹੈ। ਉਸ ਬਾਉਲੀ ਤੋਂ ਅੱਧਾ ਘੰਟਾ ਜਲ ਲਿਆਉਣ ਨੂੰ ਲਗਦਾ ਹੈ। ਜਿਥੇ ਰੋਜ਼ ਇਸ਼ਨਾਨ ਕੀਤਾ ਜਾਂਦਾ ਹੈ ਤੇ ਹੋਰ ਕੰਮਾਂ ਲਈ ਸੁੱਚਾ ਜਲ ਆਉਂਦਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਸੇ ਸਮੇਂ ਇਸ ਦੇ ਘਰ ਚਰਨ ਪਾਏ ਤਾਂ ਬੀਬੀ ਨੇ ਹੱਥ ਜੋੜ ਬੇਨਤੀ ਕੀਤੀ। ਦੀਨ ਦਿਆਲ, ਹੁਣ ਸੋਧ ਨਹੀਂ ਸੰਭਾਲ ਹੁੰਦੀ ਸ਼ਿਮਲੇ ਵਿਚ। ਸਤਿਗੁਰਾਂ ਬਚਨ ਕੀਤਾ : ਬੀਬੀ ਸੋਧ ਨਾ ਛੱਡਣੀ, ਭੈਣੀ ਸਾਹਿਬ ਆ ਜਾਣਾ, ਤੁਹਾਡੀ ਸੇਵਾ ਅਸੀਂ ਕਰਾਂਗੇ।

ਬੀਬੀ ਜੀ ਪਾਸ ਦੋ ਬੱਕਰੀਆਂ ਹਨ, ਜਿਹੜੀਆਂ ਬਿਨਾਂ ਸੂਣ ਤੋਂ ਬੀਬੀ ਦੀਆਂ ਦੁੱਧ ਲੋੜਾਂ ਪੂਰੀ ਕਰਦੀਆਂ ਹਨ। ਇਸ ਗੱਲ ਨੂੰ ਅਨੇਕਾਂ ਸਾਲ ਹੋ ਗਏ ਹਨ।

ਸ. ਬੇਅੰਤ ਸਿੰਘ ਰੀਟਾਇਰਡ ਐਸ. ਡੀ. ਓ. ਹਨ। ਬੜੇ ਉਤਮ ਨਾਮਧਾਰੀ ਹਨ ਜਿਨ੍ਹਾਂ ਸ਼ਿਮਲੇ ਵਿਚ ਹੀ ਸਰਵਿਸ ਕੀਤੀ ਅਤੇ ਏਥੇ ਖੁੱਲ੍ਹੇ ਮਨ ਨਾਲ ਸਾਧ ਸੰਗਤ ਅਤੇ ਸਤਿਗੁਰੂ ਜੀ ਦੀ ਸੇਵਾ ਕੀਤੀ। ਇਹਨਾਂ ਦੇ ਘਰ ਲੜਕਾ ਨਹੀਂ ਹੋਇਆ, ਦੋਵੇਂ ਪੁੱਤਰੀਆਂ ਹਨ। ਦੂਜੀ ਪੁੱਤਰੀ ਨਿਰਮਾਣ ਕੌਰ ਸੁਪਤਨੀ ਸ. ਸੰਤੋਖ ਸਿੰਘ ਸ਼ਿਮਲ ਹਨ। ਦੋਵੇਂ ਭੈਣਾਂ ਇਕੱਠੀਆਂ ਰਹਿੰਦੀਆਂ ਹਨ। ਇਸ ਪਰਵਾਰ ਦੇ ਦਰਸ਼ਨ ਕੀਤਿਆਂ ਹਨ ਮਨ ਨੂੰ ਠੰਢ ਪੈਂਦੀ ਹੈ।

**ਕੁਝ ਹੋਰ ਗੱਲਾਂ**

ਠਾਕਰ ਜੀ ਨੇ ਦਸਿਆ ਕਿ ਇੰਗਲੈਂਡ ਦੇ 1980 ਦੇ ਦੌਰੇ ਵਿਚ ਸਤਿਗੁਰੂ

ਜਗਜੀਤ ਸਿੰਘ ਜੀ ਨੇ ਕੁਛ ਬਚਨ ਕੀਤੇ ਜੁ ਟੂਕ ਮਾਤਰ ਇੰਜ ਹਨ : 15 ਅਗਸਤ 1980 – ਬਾਬਾ ਦੀਪ ਸਿੰਘ ਸ਼ਹੀਦ ਦੀਆਂ ਤਸਵੀਰਾਂ ਲੋਕਾਂ ਨੇ ਨੀਲੇ ਪੀਲੇ ਕਪੜਿਆਂ ਵਿਚ ਬਣਾਈਆਂ ਹਨ, ਪਰ ਅਸੀਂ ਚਿੱਟੇ ਤੇ ਪੀਲੇ ਬਸਤਰਾਂ ਵਿਚ ਬਣਵਾਈਏ ।

— ਸਤਿਗੁਰੂ ਸੱਚੇ ਪਾਤਸ਼ਾਹ ਸ. ਜਗਦੀਸ਼ ਸਿੰਘ ਸਲੋਅ ਦੇ ਲੜਕੇ ਗੁਰਸ਼ਰਨ ਸਿੰਘ ਦੇ ਘਰ ਚਰਨ ਪਾਉਣ ਗਏ ਤਾਂ ਸਤਿਗੁਰੂ ਜੀ ਨੇ ਮੈਨੂੰ ਵਿਖਾ ਕੇ ਕਿਹਾ : ਇੰਗਲੈਂਡ ਵਿਚ ਰਹਿੰਦੇ ਅਜਿਹਾ ਬੀਬਾ ਰਹਿਣਾ ਬੜਾ ਮੁਸ਼ਕਲ ਹੈ। ਇਹ ਮੁੰਡਾ ਬਹੁਤ ਵਧੀਆ ਹੈ ।

— ਜਿੰਜਰ (ਲੈਬਰੇਡੋਰ ਨਸਲ ਦਾ) ਨਾਮ ਦਾ ਇਕ ਕੁੱਤਾ ਬੜੇ ਕੌੜੇ ਸੁਭਾਅ ਦਾ ਤੇ ਕੱਲਾ ਹੀ ਕਈ ਕਈ ਕੁੱਤਿਆਂ ਨਾਲ ਲੋਹਾ ਲੈਣ ਵਾਲਾ ਸੀ, ਇਕ ਵਾਰ ਉਹ ਫੱਟੜ ਹੋ ਗਿਆ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪ ਫੜ ਕੇ ਲਿਆਂਦਾ, ਇਸ ਨੂੰ ਡਫਰਕਿਆਂ (ਪ੍ਰੀਤਮ ਸਿੰਘ ਕਵੀ ਦਾ ਬੁਨਿਆਦੀ ਪਿੰਡ ਜੁ ਹੁਣ ਪਾਕਿਸਤਾਨ ਦੇ ਜ਼ਿ: ਲਾਹੌਰ ਵਿਖੇ ਹੈ) ਵਾਲੇ ਬਾਬੇ ਗੰਡਾ ਸਿੰਘ ਨੇ ਸੰਭਾਲਿਆ । ਇਸ ਬਾਬੇ ਦੀ ਸਾਰੀ ਉਮਰ ਗੁਰੂ ਘਰ ਵਿਚ ਗੁਜ਼ਰੀ ।

— ਵਲਾਇਤ ਵਿਚ, ਇੰਡੀਆ ਲੀਗ ਅਤੇ ਇਕ ਹੋਰ ਸਭਾ ਵਲੋਂ ਆਜ਼ਾਦੀ ਦਾ ਦਿਨ, 15 ਅਗਸਤ ਮਨਾਇਆ ਗਿਆ, ਜਿਸ ਵਿਚ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿਤੇ ।

— 16 ਅਗਸਤ 1980, ਸ. ਕਰਤਾਰ ਸਿੰਘ ਪਨੇਸਰ ਦੇ ਘਰ ਸ੍ਰੀ ਸਤਿਗੁਰੂ ਜੀ ਨੇ ਚਰਨ ਪਾਏ । ਇਸ ਦੇ ਲੜਕੇ ਜਗਮੋਹਣ ਸਿੰਘ ਨੇ ਅਰਜ਼ ਕੀਤੀ ਕਿ ਉਹ ਪੰਡਿਤ ਗੋਪਾਲ ਸਿੰਘ ਜੀ ਦਾ ਸ਼ਾਗਿਰਦ ਬਣਨਾ ਅਤੇ ਜਥੇਦਾਰੀ ਕਰਨਾ ਚਾਹੁੰਦਾ ਹੈ। ਸਤਿਗੁਰੂ ਜੀ ਨੇ ਉਸ ਨੂੰ ਬਹੁਤ ਖੁਸ਼ੀਆਂ ਦਿੱਤੀਆਂ ।

— 20 ਅਗਸਤ 1980 ਨੂੰ ਸ੍ਰੀ ਸਤਿਗੁਰੂ ਜੀ ਨੇ ਜੀਵਨ ਨਗਰ ਤਾਲਾਬ ਪਾਸ ਇਕ ਬਹੁਤ ਸੁੰਦਰ ਪਾਰਕ ਬਣਾਉਣ ਦੀ ਆਗਿਆ ਕੀਤੀ ।

— 25.8.1980, ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਪਹਿਲਾਂ ਗੁਰੂ ਘਰ ਵਿਚ ਲਾਸੀਆ, ਸੌਂਡਰਸਨ ਅਤੇ ਰੌਲਜ਼ ਰਾਇਸ ਕਾਰਾਂ ਹੁੰਦੀਆਂ ਸਨ ।

— ਸਤਿਗੁਰੂ ਜੀ ਨੇ ਫ਼ਰਮਾਇਆ : ਭਗਤ ਪੂਰਨ ਸਿੰਘ ਪਿੰਗਲਵਾੜਾ ਅੰਮ੍ਰਿਤਸਰ ਬਾਰੇ ਪ੍ਰੈਸ ਵਾਲਿਆਂ ਨੂੰ ਸਦ ਕੇ ਉਸ ਦਾ ਪਰਚਾਰ ਕਰਨ ਲਈ ਆਪਾਂ ਆਪ ਜਤਨ ਕਰੀਏ । ਪਹਿਲੋਂ ਉਸ ਦੇ ਕੰਮ ਬਾਰੇ ਜਾਣਕਾਰੀ ਅਤੇ ਤਸਵੀਰਾਂ ਲਾਈਆਂ ਜਾਣ ਅਤੇ ਬੋਤਲ ਬਾਟਮਜ਼ ਬਾਰੇ ਜੋ ਕੁਝ ਉਸ ਲਿਖਿਆ ਹੈ, ਉਸ ਦਾ ਪ੍ਰਾਪੇਗੰਡਾ ਕੀਤਾ ਜਾਵੇ ।

— 29.8.80, ਸਵਿਟਜ਼ਰਲੈਂਡ ਵਿਚ ਗਿਆਂ, ਸ਼ਾਮੀਂ 7 ਵਜੇ ਜਦੋਂ ਜੈਨੇਵਾ ਵਿਚ ਫੁੱਲ ਘੜੀ ਪਾਸ ਖਲੋਤੇ ਤਾਂ ਹੁਕਮ ਹੋਇਆ ਕਿ ਅਜਿਹੀਆਂ ਫੁੱਲ ਘੜੀਆਂ ਮਸਤਾਨ ਗੜ੍ਹ, ਜੀਵਨ ਨਗਰ ਅਤੇ ਭੈਣੀ ਸਾਹਿਬ ਵਿਖੇ ਬਣਾਈਆਂ ਜਾਣ ।

— 30.8.80 ਸਵਿਟਜ਼ਰਲੈਂਡ ਵਿਚ ਹੀ ਜਰਮਨ ਤੋਂ ਫਿਸਪ ਰੇਲ ਵਿਚ ਸਫ਼ਰ ਕਰਦਿਆਂ ਸ਼ਾਮੀਂ ਦਸਿਆ ਸਤਿਗੁਰੂ ਜੀ ਨੇ ਕਿ ਮਾਤਾ ਨਿਕਲਣ ਕਰ ਕੇ

ਦਾੜ੍ਹੀ 19 ਸਾਲ ਦੀ ਉਮਰ ਵਿਚ ਹੀ ਆ ਗਈ, ਨਹੀਂ ਤਾਂ ਹੋਰ ਵੀ ਦੇਰ ਨਾਲ ਆਉਂਦੀ ਅਤੇ ਪਹਿਲਾ ਚਿੱਟਾ ਵਾਲ ਦਾੜ੍ਹੀ ਵਿਚ 45 ਸਾਲ ਦੀ ਉਮਰੇ ਆਇਆ।

— 31.8.80. ਵਿਸਪ ਤੋਂ ਜਰਮਨ ਵਲ ਰੇਲ ਤੇ ਜਾਂਦਿਆਂ, ਰਾਹ ਵਿਚ ਵੱਡੇ ਵੱਡੇ ਗ੍ਰੀਨ ਹਾਊਸ ਵੇਖ ਕੇ ਸਤਿਗੁਰੂ ਜੀ ਨੇ ਬਚਨ ਕੀਤਾ : ਆਪਾਂ ਵੀ ਐਹੋ ਜਿਹੇ ਗ੍ਰੀਨ ਹਾਊਸ ਬਣਾ ਕੇ ਵਿਚ ਅੰਗੂਰ ਖਰਬੂਜੇ ਲਾਈਏ। (ਠਾਕਰ ਜੀ ਨੇ ਦੱਸਿਆ ਕਿ ਇਸ ਹੁਕਮ ਤੇ ਅਮਲ ਜਾਰੀ ਹੈ।)

— 4.9.80, ਲੈੱਕਸਿੰਗਟਨ, ਕੈਂਟਕੀ (ਅਮਰੀਕਾ) ਵਿਚ ਸਵੇਰੇ 7.30 ਵਜੇ ਹੁਕਮ ਹੋਇਆ ਕਿ ਸ਼ਾਮੀਂ (ਗੁਰਮੁਖ ਸਿੰਘ ਸਪੁੱਤਰ ਸ: ਰਤਨ ਸਿੰਘ ਸੰਤ ਨਗਰ) ਤੇ ਕੋਈ ਹੋਰ ਮੁੰਡਾ ਚੰਡੀਗੜ੍ਹ ਸੇਲਿੰਗ (ਕਪੜੇ ਵਾਲੀ ਬੇੜੀ ਚਲਾਣ ਦੀ ਸਿਖਲਾਈ) ਲਈ ਭੇਜੀਏ।

—8.9.80, ਵੈਨਕੋਵਰ (ਕੈਨੇਡਾ) ਸ. ਅਵਤਾਰ ਸਿੰਘ ਘਰ ਸ੍ਰੀ ਸਤਿਗੁਰੂ ਜੀ ਨੇ ਚਰਨ ਪਾਏ ਤਾਂ ਹੁਕਮ ਕੀਤਾ : ਨੈਕਟ੍ਰੇਂਚ ਆੜੂ ਤੇ ਚੈਰੀ ਦੇ ਬੂਟੇ ਵੀ ਲਾਓ, ਤੁਹਾਡੇ ਘਰ ਦੇ ਬਗੀਚੇ ਵਿਚ ਹੋਰ ਤਾਂ ਸਾਰੇ ਬੂਟੇ ਹੈਨ ਪਰ ਇਹ ਨਹੀਂ।

—ਚਰਨ ਪਾਉਣ ਲਈ ਜਦੋਂ ਆਪ ਵਾਪਸ ਪੁਲ ਲੰਘ ਰਹੇ ਸਨ ਤਾਂ ਸਾਹਮਣੇ ਟਾਵਰ ਵਾਲੀ ਸੁੰਦਰ ਜਗਹ ਤੇ ਬੰਗਲੇ ਵੇਖ ਕੇ ਸਤਿਗੁਰੂ ਜੀ ਨੇ ਇੱਛਾ ਪ੍ਰਗਟ ਕੀਤੀ : ਏਥੇ ਸਾਡੇ ਸਿੰਘਾਂ ਦੇ ਵੀ ਘਰ ਹੋਣ, ਟਾਵਰ ਉਨ੍ਹਾਂ ਦਾ ਹੋਵੇ, ਕੰਮ ਉਹ ਬਹੁਤ ਵਧੀਆ ਕਰ ਰਹੇ ਹੋਣ ਤੇ ਨਾਲ ਹੀ 8-8 ਘੰਟੇ ਭਜਨ ਕਰਨ ਵਾਲੇ ਹੋਣ ਤਾਂ ਸੁਆਦ ਹੈ।

—14.9.1980, ਯੂ. ਕੇ. ਸਾਊਥਾਲ ਸ. ਮੋਤਾ ਸਿੰਘ ਅਫਰੀਕਾ ਵਾਲੇ, ਸ. ਜੁਗਿੰਦਰ ਸਿੰਘ ਦੇ ਘਰ ਸਤਿਗੁਰਾਂ ਦੇ ਦਰਸ਼ਨ ਕਰਨ ਆਏ ਤਾਂ ਸਤਿਗੁਰਾਂ ਮੇਰੀ (ਠਾਕੁਰ ਦਲੀਪ ਸਿੰਘ ਜੀ) ਜਾਣਕਾਰੀ ਕਰਵਾਂਦਿਆਂ ਹੁਕਮ ਕੀਤਾ : ਬਹੁਤ ਫਸਟ ਕਲਾਸ ਫੋਟੋਗ੍ਰਾਫੀ ਕਰਦਾ ਹੈ। ਮਨਾਲੀ ਤੇ ਜਰਮਨ ਵਿਚ ਖਿੱਚੀਆਂ, ਮੇਰੀਆਂ ਤਸਵੀਰਾਂ ਮੰਗਵਾ ਕੇ ਮੋਤਾ ਸਿੰਘ ਹੁਰਾਂ ਨੂੰ ਵਖਾਈਆਂ। ਹੁਕਮ ਹੋਇਆ : ਇੰਜ ਲਗਦਾ ਏ ਜਿਵੇਂ ਕਿਸੇ ਵਧੀਆ ਕਲਾਕਾਰ ਨੇ ਫੋਟੋ ਖਿਚੀਆਂ ਹੋਣ।

—29.9.80, ਭੈਣੀ ਸਾਹਿਬ ਸ਼ਾਮੀਂ ਦੀਵਾਨ ਵਿਚ ਹੁਕਮ ਹੋਇਆ : ਸੁਰਿੰਦਰ ਸਿੰਘ ਦਾ ਵੀਡੀਓ ਕੈਮਰਾ ਦਿੱਲੀਓਂ ਲੈ ਕੇ ਬਾਬਾ ਗੰਡਾ ਸਿੰਘ ਡਫਰਕਾ ਆਦਿ ਬਜ਼ੁਰਗਾਂ ਦੇ ਬਚਨ ਰੀਕਾਰਡ ਕਰੋ।

—21.12.80, ਔਰੰਗਾਬਾਦ ਵਿਖੇ, ਇਕ ਮੇਲੇ ਵਿਚ ਬੱਚਿਆਂ ਵਾਲਾ ਉੱਚਾ ਗੋਲ ਝੂਲਾ ਵੇਖ ਕੇ ਸਤਿਗੁਰੂ ਜੀ ਬਚਨ ਕੀਤਾ : ਆਪਣੇ ਵੀ ਇਕ ਐਸਾ ਖੜਾ ਝੂਲਾ ਬਣਵਾਇਆ ਜਾਇ।

ਠਾਕੁਰ ਜੀ ਨੇ ਉਪ੍ਰੋਕਤ ਬਚਨ, ਬੜੇ ਉਚੇਚ ਨਾਲ ਆਪਣੀ ਡਾਇਰੀ ਵਿਚ ਲਿਖੇ ਹੋਏ ਸਨ ਜਿਹੜੇ ਉਹਨਾਂ ਬੜੇ ਗਹੁ ਨਾਲ ਮੈਨੂੰ ਨੋਟ ਕਰਵਾਏ।

**ਰਚਨਾ ਰੀਕਾਰਡ**

ਮੈਂ ਅਤੇ ਜਗਦੀਸ਼ ਸਿੰਘ ਵਰਿਆਮ ਸਤਿਗੁਰੂ ਜੀ ਨੂੰ ਆਰਾਮ ਕਰਦਿਆਂ ਜਾਣ,

ਠਾਕਰ ਜੀ ਨਾਲ ਪਰਚੇ ਰਹੇ। ਏਧਰੋਂ ਵੇਹਲੇ ਹੋ ਕੇ ਸਤਿਗੁਰੂ ਜੀ ਦੇ ਬੈਠਣ ਕਮਰੇ ਵਲ ਹੋਏ ਤਾਂ ਕਮਰੇ ਅੰਦਰ ਹੌਲੀਆਂ ਰੀਕਾਰਡ ਕਰਨ ਦੀ ਤਿਆਰੀ ਹੋ ਰਹੀ ਸੀ। ਸਤਿਗੁਰੂ ਜੀ ਨਾਲ ਹੋਰ ਸਨ, ਹਰਭਜਨ ਸਿੰਘ ਸਿਤਾਰ, ਸੁਖਦੇਵ ਸਿੰਘ ਤੇ ਸੁਖਵਿੰਦਰ ਸਿੰਘ ਪਿੰਕੀ।

ਜਦੋਂ 1.00 ਵਜੇ ਜ਼ਰਾ ਚੁੱਪ ਵੇਖੀ ਤਾਂ ਅੰਦਰੋਂ ਪੂਰਬੇ ਨੂੰ ਨਿਕਲਦਿਆਂ ਵੇਖਿਆ। ਅਸੀਂ ਵੀ ਸਹਿਜ ਭਾ ਦੁਆਰ ਖੋਲ੍ਹ ਕੇ ਅੰਦਰ ਜਾ ਵੜੇ। ਆਪ ਅਤੇ ਸਾਜ਼ਿੰਦੇ ਜ਼ਰਾ ਵਿਹਲੇ ਹੋਏ ਬੈਠੇ ਸਨ। ਉਡੀਕ ਰਹੇ ਸਨ ਗਿਆਨੀ ਜਸਵੰਤ ਸਿੰਘ ਨੂੰ, ਜਿਸ ਨੇ ਸਭ ਕੁਝ ਰੀਕਾਰਡ ਕਰਨਾ ਸੀ। ਸਕੱਤਰ ਨੂੰ ਸੁਨੇਹਾ ਘਲਿਆ ਗਿਆ। ਗਿਆਨੀ ਜੀ ਕਿਉਂ ਨਹੀਂ ਆਏ ? ਉਸ ਨੇ ਆਣ ਆਖਿਆ : ਗੁਰਮੁਖ ਸਿੰਘ (ਲੁਹਾਰਾਂ) ਵੀ ਓਸੇ ਤਰ੍ਹਾਂ ਰੀਕਾਰਡ ਕਰ ਸਕਦਾ ਹੈ।

ਫਿਰ ਗੁਰਮੁਖ ਸਿੰਘ ਆਇਆ ਤੇ ਨਾਲ ਹੀ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਹਿਤ ਕੌਂਦਿਲ ਗੁਰਦੇਵ ਸਿੰਘ, ਤੂਤੀ ਫ਼ਕੀਰ ਚੰਦ ਤੇ ਬਾਬੂ ਕਰਤਾਰ ਸਿੰਘ ਅੰਦਰ ਆ ਗਏ। ਉਨ੍ਹਾਂ ਦੀ ਨਮਸਕਾਰ ਪਰਵਾਨ ਕਰ ਕੇ ਉਨ੍ਹਾਂ ਨੂੰ ਵੱਡੇ ਹਾਲ ਵਿਚ ਜਾ ਬੈਠਣ ਲਈ ਹੁਕਮ ਹੋਇਆ।

ਸਤਿਗੁਰਾਂ ਬਚਨ ਕੀਤਾ : ਮੇਰੇ ਦਿਮਾਗ਼ ਵਿਚ ਅਜੇ ਇਹ ਰਚਨਾ ਕੱਚੀ ਹੈ। ਜਦ ਤਕ ਇਹ ਰਿਕਾਰਡ ਨਹੀਂ ਕਰ ਲਈ ਜਾਂਦੀ, ਮੈਂ ਕਿਸੇ ਹੋਰ ਪਾਸੇ ਧਿਆਨ ਨਹੀਂ ਦੇਣਾ ਚਾਹੁੰਦਾ। ਸੰਗੀਤ ਦਾ ਮਾਹੌਲ ਬਣਿਆ ਰਹੇ ਤਾਂ ਹੀ ਠੀਕ ਹੈ।

ਕਿਸੇ ਨੇ ਆ ਸੁਨੇਹਾ ਦਿੱਤਾ : ਸੱਚੇ ਪਾਤਸ਼ਾਹ, ਬੈਂਕੋਕ ਤੋਂ ਆਤਮਾ ਸਿੰਘ ਦਾ ਆਪ ਦੇ ਨਾਂ ਫੋਨ ਆਇਆ ਹੈ, ਆਪ ਜੀ ਸੁਣ ਲਓ।

ਸਤਿਗੁਰਾਂ ਸੁਣਨ ਜਾਣੋਂ ਇਨਕਾਰ ਕਰ ਦਿੱਤਾ : ਸੇਠ ਜੀ ਨੂੰ ਕਹਿ ਦਿਓ ਜਾ ਕੇ ਸੁਣ ਲੈਣ। ਜੋ ਕੁਝ ਮੈਂ ਸਵੇਰੇ ਲਿਖ ਕੇ ਦਿੱਤਾ ਸੀ, ਉਸ ਆਧਾਰ ਤੇ ਗੱਲ ਕਰ ਲੈਣ।

ਫਿਰ ਤਰਸੇਮ ਸਿੰਘ ਸਕੱਤਰ ਆ ਗਿਆ, ਉਸ ਨੂੰ ਵੀ ਹੁਕਮ ਹੋਇਆ : ਮੈਂ ਅਜੇ ਕੋਈ ਗੱਲ ਨਹੀਂ ਕਰਨੀ।

ਏਨੇ ਚਿਰ ਨੂੰ ਦੂਜਾ ਬੂਹਾ ਖੁਲ੍ਹਿਆ। ਮਹਾਰਾਜ ਨਿਹਾਲ ਸਿੰਘ ਜੀ ਦੇ ਵੱਡੇ ਲੜਕੇ ਠਾਕੁਰ ਸ਼ਮਸ਼ੇਰ ਸਿੰਘ ਨਮਰਤਾ ਅਤੇ ਕੋਮਲਤਾ ਨਾਲ ਅੰਦਰ ਦਾਖ਼ਲ ਹੋ ਗਏ। ਮੱਥਾ ਟੇਕ ਕੇ ਕੋਲ ਹੀ ਬੈਠ ਗਏ। ਇਹਨਾਂ ਵਾਸਤੇ ਵੀ ਸਤਿਗੁਰੂ ਚੁੱਪ ਸਨ। ਹੱਥ ਜੋੜ ਕੇ ਇਹਨਾਂ ਦੀ ਨਮਸਕਾਰ ਦਾ ਉੱਤਰ ਦਿੱਤਾ। ਨਾਲ ਹੀ ਗਿਆਨੀ ਜਸਵੰਤ ਸਿੰਘ ਆ ਗਏ। ਰੀਕਾਰਡਿੰਗ ਲਈ ਇੰਸਟਰੂਮੈਂਟਲ ਤਿਆਰੀ ਹੋਣ ਲਗੀ।

ਫਿਰ ਮਹਾਰਾਜ ਬੀਰ ਸਿੰਘ ਜੀ ਆ ਕੇ, ਖੱਬੇ ਕੰਨ ਪਾਸ ਬੈਠ ਕੇ ਆਪਣੇ ਜਾਣ ਦੀ ਗੱਲ ਕਰਨ ਲਗੇ। ਸਤਿਗੁਰੂ ਜੀ ਉਨ੍ਹਾਂ ਨੂੰ ਸ਼ਮੀਂ ਤੋਰਨਾ ਚਾਹਦੇ ਸਨ ਪਰ ਉਹ ਕੁਝ ਮਜ਼ਬੂਰੀਆਂ ਦੱਸ ਕੇ ਪਤਾ ਨਹੀਂ 'ਹਾਂ' ਲੈ ਕੇ ਗਏ ਜਾਂ 'ਨਾਂਹ'। ਪਰ ਛੇਤੀ ਹੀ ਚਲੇ ਗਏ।

ਐਉਂ ਜਾਪਿਆ ਜਿਵੇਂ ਸਤਿਗੁਰੂ ਜੀ ਦੇ ਹੋਲੀ ਰੀਕਾਰਡਿੰਗ ਸਮੇਂ ਵਿਘਨਾਂ ਦਾ

ਤਾਂਤਾ ਲਗ ਗਿਆ ਹੋਵੇ । ਮਸਾਂ ਕਿਤੇ 1.30 ਤੇ ਜਾ ਕੇ ਹੋਲੀ ਰੀਕਾਰਡ ਹੋਣ ਲਗੀ ।

ਹਰਮੋਨੀਅਮ ਚੁਕਾ ਦਿੱਤਾ ਗਿਆ। ਸਤਿਗੁਰੂ ਜੀ ਵਾਲਾ ਦਿਲਰੁਬਾ ਬਲਜੀਤ ਸਿੰਘ ਦੇ ਹੱਥ ਸੀ । ਪਿੰਕੀ ਨੇ ਤਬਲਾ ਫੜ ਲਿਆ ਤੇ ਹੋਲੀ ਵੀ ਗਾਈ ਜਾਣ ਲਗੀ... ਭੈਰਵੀ, ਸੁਕਲ ਬਿਲਾਵਲ, ਮਾਲੱਵੀਆ ਬਿਲਾਵਲ ਆਦਿ ਕਈ ਰਾਗਾਂ ਦੀਆਂ ਹੋਲੀਆਂ ਤੇ ਫਿਰ ਮੁਖ ਟੇਕ ਤੇ...ਅਤੀ ਸੁੰਦਰ ਸੰਜੋਗ !

### ਖਾਂ ਸਾਹਿਬ ਵਲਾਇਤ ਖਾਂ

ਫਿਰ ਸਤਿਗੁਰੂ ਜੀ ਨੇ ਮੇਰੇ ਨਾਲ ਬੀਤੇ ਕੱਲ੍ਹ ਦਾ ਜ਼ਿਕਰ ਕੀਤਾ : ਪਰਸੋਂ ਦਿੱਲੀਓਂ ਵੇਲੇ ਸਿਰ ਚਲਿਆ। ਰਾਤ ਦਾ ਬਿਸ਼ਰਾਮ ਰੁੜਕੀ ਵਿਖੇ ਕੀਤਾ। ਕੱਲ੍ਹ ਸਵੇਰੇ 10 ਵਜੇ ਤਕ ਡੇਹਰਾਦੂਨ ਅੱਪੜੇ। ਖਾਂ ਸਾਹਿਬ ਨੇ ਦੱਸਿਆ ਕਿ 'ਲਾਲ' (ਸੰਤੋਖ ਸਿੰਘ, ਸੇਠ ਤਰਲੋਕ ਸਿੰਘ ਦਾ ਸਭ ਤੋਂ ਛੋਟਾ ਲੜਕਾ) ਦੀ ਸਰੋਦ ਠੀਕ ਹੋਣ ਗਈ ਹੋਈ ਹੈ ਤੇ ਖਾਂ ਸਾਹਿਬ ਦੀ ਸਿਤਾਰ ਵੀ ਸ਼ਹਿਰ ਵਿਚ ਦਰੁਸਤੀ ਲਈ ਭੇਜੀ ਗਈ ਸੀ। ਇਹਨਾਂ ਨੂੰ ਮੰਗਵਾਣ ਹਿਤ ਗੱਡੀ ਭੇਜੀ। ਇਸ ਸਮੇਂ ਵਿਚ ਮੈਨੂੰ ਹੀ ਦਿਲਰੁਬਾ ਦੀਆਂ ਤਰਬਾਂ ਵਜਾਣੀਆਂ ਪਈਆਂ।

ਖਾਂ ਸਾਹਿਬ ਨੇ ਇਕ ਵਾਰ ਕਿਸੇ ਸੰਗੀਤ ਕਾਨਫਰੰਸ ਤੇ ਕਿਹਾ ਸੀ ਕਿ ਉਹ ਅੱਜ ਬਹੁਤ ਸਾਰੀਆਂ ਹੋਲੀਆਂ ਸੁਣਾਨਗੇ ਪਰ ਉਹ ਭੈਰਵੀ ਦੀ ਹੋਲੀ ਸੁਣਾ ਕੇ ਬਸ ਕਰ ਗਏ। ਅੱਜ ਉਨ੍ਹਾਂ ਨੂੰ ਬਾਕੀ ਦੀਆਂ ਹੋਲੀਆਂ ਸੁਣਾਨ ਲਈ ਕਿਹਾ ਤਾਂ ਮੌਕੇ ਤੇ ਉਨ੍ਹਾਂ ਦੀ ਸਿਤਾਰ ਹਾਜ਼ਰ ਨਹੀਂ ਸੀ...

### ਠਾਕਰ ਸ਼ਮਸ਼ੇਰ ਸਿੰਘ ਜੀ

2.00 ਵਜੇ ਕਿਸੇ ਸਿੰਘ ਦੇ ਘਰ ਚਰਨ ਪਾਉਣ ਜਾਣਾ ਸੀ ਪਰ ਏਥੇ ਹੀ 2.20 ਹੋ ਗਏ। ਸਭਨਾਂ ਨੂੰ ਛੁੱਟੀ ਕੀਤੀ ਗਈ ਤਾਂ ਠਾਕੁਰ ਸ਼ਮਸ਼ੇਰ ਸਿੰਘ ਜੀ ਨੇ ਕੁਛ ਸਮਾਂ ਪਰਮ ਇਕਾਂਤ ਵਿਚ ਗੱਲ ਕਰਨ ਲਈ ਮੰਗ ਲਿਆ।

ਠਾਕੁਰ ਜੀ ਨੇ ਬਾਅਦ ਵਿਚ ਮੈਨੂੰ ਦੱਸਿਆ : ਸਤਿਗੁਰਾਂ ਦੀ ਕਿਰਪਾ ਨਾਲ ਵੱਡੀ ਲੜਕੀ ਦੀ ਸ਼ਾਦੀ ਹੋ ਗਈ ਹੈ। ਜੁਆਤਰਾ ਬਰੇਲੀ ਦਾ ਹੈ। ਉਹ ਸਾਥੋਂ (ਨਾਮਧਾਰੀਆਂ ਤੋਂ) ਦੂਰ ਦੂਰ ਸਨ। ਬੇਨਤੀ ਕੀਤੀ ਹੈ ਕਿ ਉਨ੍ਹਾਂ ਨੂੰ ਕੁਛ ਨੇੜੇ ਲਿਆਓ ਤਾਂ ਆਪ ਜੀ ਪਿਛਲੇ ਦਿਨੀਂ ਬਰੇਲੀ ਗਏ ਅਤੇ ਸਾਰੇ ਪਰਵਾਰ ਤੇ ਹੀ ਕਿਰਪਾ ਕਰ ਆਏ।

ਇਸ ਮੌਕੇ ਤੋਂ ਮੈਂ ਵੀ ਲਾਭ ਉਠਾਇਆ। ਗੁਰਦੇਵ ਸਿੰਘ ਸਹੋਦ ਬਾਰੇ ਇਕ ਗੱਲ ਕਰਨੀ ਸੀ, ਸੁ ਕੀਤੀ।

### ਮਜਬੂਰੀ ਦੇ ਸ਼ਬਦ

ਸ੍ਰੀ ਸਤਿਗੁਰੂ ਜੀ ਕਰੋਲ ਬਾਗ ਜਾਂ ਕਿਸੇ ਹੋਰ ਥਾਂ, ਕਿਸੇ ਸਿੱਖ ਦੇ ਘਰ ਚਰਨ ਪਾਉਣ ਜਾਣਾ ਸੀ। ਸ਼ਾਦੀਪੁਰੋਂ ਲੰਘਦੇ ਸ. ਤਰਲੋਕ ਸਿੰਘ ਦੇ ਘਰ ਵੀ ਦਰਸ਼ਨ

ਦੇਣੇ ਸਨ, ਜਥੇਦਾਰ ਦਰਸ਼ਨ ਸਿੰਘ ਉਸ ਨੂੰ ਨਾਲ ਲੈ ਕੇ ਆਇਆ ਸੀ। ਪਰ ਇਸ ਮੌਕੇ ਸਤਿਗੁਰੂ ਜੀ ਵਾਲੇ ਕਾਰੀਡੋਰ ਵਿਚ ਅਨੇਕਾਂ ਸਿੰਘ ਦਰਸ਼ਨ ਦੀ ਤਾਂਘ ਨਾਲ ਖਲੋਤੇ ਹੋਏ ਸਨ। ਜਿਹਨਾਂ ਕੋਲੋਂ ਲੰਘਦਿਆਂ ਦਿਲਜੀਤ ਦੇ ਸ਼ਬਦ ਇਸ ਤਰ੍ਹਾਂ ਆਖੇ : ਮੇਰਾ ਜੀ ਕਰਦੈ ਮੈਂ ਤੁਹਾਡੇ ਹਰੇਕ ਨਾਲ ਦੋ ਦੋ ਮਿੰਟ ਖਲੋ ਕੇ ਵੱਖਰੀ ਗੱਲਬਾਤ ਕਰਾਂ ਪਰ ਸਮਾਂ ਬੀਤਦਾ ਜਾਂਦਾ ਹੈ ਤੇ ਮੈਂ ਦਿੱਤੇ ਹੋਏ ਪ੍ਰੋਗਰਾਮ ਅਨੁਸਾਰ ਵੀ ਪੂਰਾ ਨਹੀਂ ਉਤਰਦਾ ਪਿਆ।

### ਦੀਵਾਨ ਵਿਚ ਦਰਸ਼ਨ

ਫੇਰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਮੈਨੂੰ 5 ਵਜੇ ਲਉਂਦੇ ਵੇਲੇ ਹੋਏ, ਜਦੋਂ ਆਪ ਫੁੱਲਾਂ ਨਾਲ ਸ਼ਿੰਗਾਰੇ ਹੋਏ ਮੰਚ ਉਤੇ, ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਦੇ ਦੱਖਣ-ਪੂਰਬੀ ਪਾਸੇ ਦੇ ਪੰਡਾਲ ਵਿਚ ਫੁੱਲ ਹਾਰਾਂ ਨਾਲ ਸਜਾਏ ਚੰਦੋਏ ਹੇਠ ਬੈਠੇ ਨਾਮਧਾਰੀ ਸੰਗਤ ਵਿਚ ਨਾਮ ਸਿਮਰਨ ਕਰ ਰਹੇ ਸਨ।

ਬਹੁਤ ਵੱਡੀ ਹਾਜ਼ਰੀ ਦਾ ਕੇਂਦਰੀ ਬਿੰਦੂ ਬਣੇ, ਦਿਲਾਂ ਵਿਚ ਠੰਢ ਪਾਂਦਿਆਂ, ਪਿਆਰ ਕਿਰਨਾਂ ਭੇਜਦਿਆਂ ਪੂਰਣ ਚੰਦ ਸਮਾਨ ਸ਼ੋਭਾ ਪਾ ਰਹੇ ਸਨ।

ਨਾਮ ਸਿਮਰਨ ਸਮੇਂ ਕੁਛ ਚਿੱਟੀਆਂ ਚੱਦਰਾਂ ਦੀ ਵਿਛਾਈ ਵਾਲਾ ਥਾਂ ਰਾਖਵਾਂ ਹੈ। ਗਿਆਨੀ ਜ਼ੈਲ ਸਿੰਘ ਗ੍ਰਹਿ ਮੰਤਰੀ ਭਾਰਤ ਦੇ ਆਉਣ ਦੀ ਸੰਭਾਵਨਾ ਹੈ।

5.30 ਤੇ ਨਿਤਨੇਮ ਨਾਮ ਸਿਮਰਨ ਦਾ ਭੋਗ ਪਿਆ ਤਾਂ ਸਤਿਗੁਰੂ ਜੀ ਵਾਲੇ ਮੰਚ ਉਤੇ ਹੀ 'ਸਤਿਗੁਰ ਮੂਰਤਿ ਕਉ ਬਲਿ ਜਾਉ' ਦੀ ਧੁਨੀ ਉਠ ਖਲੋਤੀ।

ਸ. ਪ੍ਰੀਤਮ ਸਿੰਘ ਭਿੰਡਰ ਪੁਲਿਸ ਕਮਿਸ਼ਨਰ ਤਾਂ ਦਰਸ਼ਨ ਕਰਨ ਆ ਗਿਆ ਪਰ ਦੱਸਿਆ ਗਿਆ ਕਿ ਗਿਆਨੀ ਜੀ ਨਹੀਂ ਆਉਣਗੇ, ਬਿਮਾਰ ਹਨ। ਅੰਦਰੋਂ ਮੂੰਹ ਪੱਕ ਗਿਆ ਹੈ। ਅੱਜ ਉਹ ਕੈਬੀਨਿਟ ਮੀਟਿੰਗ ਵਿਚ ਵੀ ਨਹੀਂ ਗਏ।

ਸਤਿਗੁਰੂ ਜੀ ਦੇ ਸੰਖੇਪ ਪਰਵਚਨ ਨਾਲ ਦੀਵਾਨ ਦੀ ਸਮਾਪਤੀ ਹੋ ਗਈ। ਅਚਾਨਕ ਬਰਸਾਤ ਸ਼ੁਰੂ ਹੋ ਗਈ। ਚਾਨਣੀਆਂ ਉਤੇ ਪੈਂਦੀਆਂ ਕਣੀਆਂ ਦੀ ਆਵਾਜ਼ ਆ ਰਹੀ ਸੀ। ਪਰ ਸੰਗਤ ਇਕ ਚਿਤ ਹੋਈ ਸਤਿਗੁਰੂ ਜੀ ਦੇ ਵਿਚਾਰ ਸੁਣਦੀ ਰਹੀ। ਪੰਡਿਤ ਗੋਪਾਲ ਸਿੰਘ ਦੇ ਦੀਵਾਨ ਦੀ ਅਰਦਾਸ ਕਰਦਿਆਂ ਹੀ ਉਪਰੋਂ ਜ਼ਬਰਦਸਤ ਬਾਰਸ਼ ਉਤਰ ਆਈ।

ਸਤਿਗੁਰੂ ਜੀ ਦੀ ਕਾਰ ਲੰਮੇ ਟੂਰ ਦੀ ਤਿਆਰੀ ਕਰ ਕੇ ਪਹਿਲਾਂ ਹੀ ਪੰਡਾਲ ਕੋਲ ਆ ਖਲੋਤੀ। ਸਤਿਗੁਰੂ ਜੀ ਤਾਂ ਅਰਦਾਸ ਹੁੰਦੇ ਹੀ ਕਾਰ ਸਵਾਰ ਹੋ ਤੁਰ ਗਏ।

ਬਰਸਾਤ ਬੰਦ ਹੋ ਗਈ ਤਾਂ ਲੰਗਰ ਜਾਰੀ ਹੋ ਗਿਆ।

ਪਰ ਮੀਂਹ ਨੇ ਸਾਧ ਸੰਗਤ ਦੇ ਜੋੜੇ ਤੇ ਪੰਡਾਲ ਪਾਣੀਓਂ ਪਾਣੀ ਕਰ ਦਿੱਤੇ।

### ਕਵੀ ਦਰਬਾਰ

ਰਾਤੀਂ 8 ਤੋਂ 12 ਵਜੇ ਤਕ ਮੇਰੀ ਮੰਚ ਸਕੱਤਰੀ ਅਧੀਨ ਕਵੀ ਦਰਬਾਰ ਹੋਇਆ। ਹਾਜ਼ਰੀ ਬਹੁਤ ਤਕੜੀ ਸੀ। ਕਵੀ ਜਨ ਸਨ : 1. ਸ. ਗੁਰਦੇਵ ਸਿੰਘ

ਕੋਇਲ, 2. ਸ. ਅਮਰੀਕ ਸਿੰਘ ਕਮਲ, 3. ਸ. ਹਰਭਜਨ ਸਿੰਘ ਬਮਨ. 4. ਸ. ਹਜ਼ਾਰਾ ਸਿੰਘ ਗੁਰਦਾਸਪੁਰੀ, 5. ਸ. ਈਸ਼ਰ ਸਿੰਘ ਮੋਮਨ, 6. ਸ੍ਰੀ ਫਕੀਰ ਚੰਦ ਤੁਲੀ, 7. ਸ. ਪ੍ਰੀਤਮ ਸਿੰਘ ਪੰਛੀ, 8. ਸ੍ਰੀ ਦੀਪਕ ਜੈਤੋਈ, 9. ਸ. ਗੁਰਮੀਤ ਸਿੰਘ ਕਮਲਾ, 10. ਸ. ਪਿਆਰਾ ਸਿੰਘ ਉੱਮੀਦ, 11. ਸ. ਕਿਰਪਾਲ ਸਿੰਘ ਹੀਰਾ, 12. ਸ. ਮਹਿੰਦਰ ਸਿੰਘ ਸਾਗਰ, 13. ਸ. ਤਾਰਾ ਸਿੰਘ ਅਨਜਾਣ, 14. ਸ੍ਰੀ ਸੁਰਿੰਦਰ ਸਿੰਘ ਸੁਮਨ, 15. ਦਮਨ ਪੰਜਾਬੀ, 16. ਸ. ਸੰਸਾਰ ਸਿੰਘ ਗ਼ਰੀਬ, 17. ਸ. ਗੁਰਚਰਨ ਸਿੰਘ ਚਰਨ, 18. ਪਰਮਜੀਤ ਸਿੰਘ ਸਾਜਨ, 19. ਸੰਤ ਖ਼ਜ਼ਾਨ ਸਿੰਘ ਰਾਗੀ, 20. ਸੰਤ ਮੇਹਰ ਸਿੰਘ ਰਮੇਸ਼ ਨਗਰ, 21. ਸ. ਮਹਿੰਦਰ ਸਿੰਘ ਦਮਨ, 22. ਪ੍ਰੀਤਮ ਸਿੰਘ ਕਵੀ।

ਸਭ ਕਵੀਆਂ ਲਈ ਉਦਾਰ ਕਵੀ ਦਰਬਾਰ ਦੇ ਪ੍ਰਧਾਨ ਸ. ਸੇਵਾ ਸਿੰਘ ਨਾਮਧਾਰੀ ਏਜੈਂਸੀਜ਼, ਸ. ਹਰਵਿੰਦਰ ਸਿੰਘ ਹੰਸਪਾਲ M. P., ਸ. ਬਲਬੀਰ ਸਿੰਘ ਠੇਕੇਦਾਰ, ਸ. ਗੁਰਚਰਨ ਸਿੰਘ ਠੇਕੇਦਾਰ, ਸ. ਬਖ਼ਸ਼ੀਸ਼ ਸਿੰਘ, ਸੰਤ ਸੇਵਾ ਸਿੰਘ ਜਥੇਦਾਰ, ਹੋਰ ਅਨੇਕਾਂ ਸਿੰਘਾਂ ਉਦਾਰਤਾ ਵਰਤੀ।

## 1 ਫਰਵਰੀ 1981, ਐਤਵਾਰ
## ਨਵੀਂ ਦਿੱਲੀ

### ਸੰਤ ਕਿਰਪਾਲ ਸਿੰਘ ਮੋਤੀ ਨਗਰ

ਸੰਤ ਕਿਰਪਾਲ ਸਿੰਘ ਮੋਤੀ ਨਗਰ ਵਾਲੇ ਮੇਰੇ ਘਰ, ਸਤਿਗੁਰੂ ਜੀ ਦੀ ਵੱਡੀ ਜੜੀ ਹੋਈ ਤਸਵੀਰ ਲੈ ਕੇ ਆਏ। ਇਹ ਮੇਰੇ ਰਾਣੀਆਂ ਵਾਲੇ ਦਾਮਾਦ ਸ. ਬਲਬੀਰ ਸਿੰਘ ਵਿਲੋਂ ਦੀ ਲੋੜ ਸੀ। ਗੱਲਬਾਤ ਕਰਦਿਆਂ ਸੰਤ ਜੀ ਨੇ ਦੱਸਿਆ। ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਮੇਰੀ 300/- ਮਹੀਨਾ ਪੈਨਸ਼ਨ ਮੁਕਰਰ ਕੀਤੀ ਹੋਈ ਹੈ। ਮੈਂ ਨਾਮਧਾਰੀ ਦਰਬਾਰ ਵਲੋਂ ਪੁਸਤਕਾਂ ਤੇ ਹੋਰ ਸੰਬੰਧਤ ਸਾਮਾਨ ਦਾ ਜ਼ਿੰਮੇਵਾਰ ਹਾਂ। ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਚ ਪੁਸਤਕਾਂ ਦਾ ਸਟਾਕ ਮੇਰੇ ਅਧੀਨ ਹੈ। ਮੇਰਾ ਆਪਣਾ ਟਰੱਕ ਚਲਦਾ ਹੈ, ਮੇਰਾ ਲੜਕਾ ਹੀ ਚਲਾਂਦਾ ਹੈ। ਅਤੇ ਮੈਂ ਹਰ ਮਹੀਨੇ ਗੁਰੂ ਕੇ ਲੰਗਰ ਲਈ 100/- ਦਸਵੰਧ ਆਪਣੇ ਆਪ ਦਿੰਦਾ ਹਾਂ। ਮੇਰੇ ਤੇ ਸਤਿਗੁਰੂ ਜੀ ਦੀ ਅਪਾਰ ਬਖ਼ਸ਼ਸ਼ ਹੈ।

"ਟਰੱਕ ਨੂੰ ਸਤਿਗੁਰੂ ਜੀ ਵਲੋਂ ਸੁਰੱਖਿਆ ਪ੍ਰਾਪਤ ਹੈ। ਹਾਦਸੇ ਜਾਂ ਨੁਕਸਾਨ ਦਾ ਕੋਈ ਅੰਦੇਸ਼ਾ ਨਹੀਂ। ਭਾਵੇਂ ਉਸ ਨੂੰ ਕਿਸੇ ਪਾਸੇ ਵੀ ਜਾਣਾ ਪਵੇ, ਅਰਥਾਤ ਉਹਦਾ ਰਾਹ ਲਏ, ਸਤਿਗੁਰਾਂ ਦੀ ਕਿਰਪਾ ਨਾਲ ਲਾਭ ਕਮਾਂਦਾ ਹੀ, ਕਮਾਂਦਾ ਹੈ। ਪਰਮਿਟ ਮੇਰੇ ਨਾਮ ਦਾ ਬਣਿਆ ਹੋਇਆ ਹੈ। ਜਿਥੇ ਹੋਰ ਲੋਕਾਂ ਨੂੰ ਵੱਡੇ ਵੱਡੇ ਖਰਚੇ ਅਦਾ ਕਰਨੇ ਪੈਂਦੇ ਹਨ ਅਸੀਂ ਕੇਵਲ 700/- ਸਾਲਾਨਾ ਦੇ ਕੇ ਸੁਰਖ਼ਰੂ ਹੋ ਜਾਂਦੇ ਹਾਂ।"

ਸੰਤ ਕਿਰਪਾਲ ਸਿੰਘ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੇ ਸਿਦਕੀ ਸਿੱਖ ਤੇ ਲੇਖਕ ਦੇ ਪਿਤਾ ਸੰਤ ਫੂਲਾ ਸਿੰਘ ਜੀ ਸੂਬਾ ਜ਼ਿਲ੍ਹਾ ਲਾਹੌਰ ਦੇ ਨਿਕਟੀ ਮਿੱਤਰ ਸੰਤ

ਕਿਸ਼ਨ ਸਿੰਘ ਜੀ ਕੰਙਣਪੁਰ (ਤਹਿ: ਚੂਨੀਆਂ, ਜ਼ਿ: ਲਾਹੌਰ) ਦੇ ਲੜਕੇ ਹਨ। ਆਖ਼ਰੀ ਉਮਰ ਸੰਤ ਕਿਸ਼ਨ ਸਿੰਘ ਹੁਰਾਂ ਸ੍ਰੀ ਭੈਣੀ ਸਾਹਿਬ ਵਿਖੇ ਗੁਰੂ ਕੇ ਮੋਦੀ ਦੀ ਸੇਵਾ ਕਰਦਿਆਂ ਬਤੀਤ ਕੀਤੀ।

## 2 ਫਰਵਰੀ 1981, ਸੋਮਵਾਰ
## ਨਵੀਂ ਦਿੱਲੀ

### ਪੰਥ ਸਾਖੀ

ਰਾਧਾ ਸਵਾਮੀ ਸਿਰਤਾਜ ਮਹਾਰਾਜ ਕਿਰਪਾਲ ਸਿੰਘ ਜੀ ਦੇ 'ਵਰਲਡ ਕਾਨਫਰੰਸ ਆਨ ਯੂਨਿਟੀ ਆਫ ਮੈਨ' ਅੰਮ੍ਰਿਤਸਰ ਦੇ ਆਰਗੇਨਾਈਜ਼ਰ ਡਾ. ਹਰਭਜਨ ਸਿੰਘ ਵਲੋਂ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਪੱਤਰ ਪਹੁੰਚਾ ਸੀ ਕਿ ਆਪ ਅੰਮ੍ਰਿਤਸਰ ਵਿਖੇ ਹੋ ਰਹੀ ਇਸ ਤਿੰਨ ਦਿਨਾਂ ਕਾਨਫਰੰਸ ਵਿਚ ਦਰਸ਼ਨ ਦੇਣ ਦੀ ਕਿਰਪਾ ਕਰਨ। ਪਰੰਤੂ ਸਤਿਗੁਰੂ ਜੀ ਦਾ ਪ੍ਰੋਗਰਾਮ, ਜੁ ਦੋ ਮਹੀਨੇ ਪਹਿਲਾਂ ਦਾ ਹੀ ਨਿਸ਼ਚਿਤ ਹੁੰਦਾ ਹੈ, ਸਤਿਗੁਰੂ ਜੀ ਦੇ ਸ਼ਾਮਲ ਹੋਣ ਦੀ ਵਿਵਸਥਾ ਨਹੀਂ ਸੀ ਬਣਦੀ।

ਸਤਿਗੁਰੂ ਜੀ ਦੇ ਨਿੱਜੀ ਸੇਵਕ ਨੇ ਹੈਦਰਾਬਾਦ ਤੋਂ ਮੈਨੂੰ ਪੱਤਰ ਭੇਜਿਆ ਕਿ ਇਸ ਕਾਨਫਰੰਸ ਤੇ ਮੈਂ ਨੁਮਾਇੰਦਗੀ ਕਰਾਂ।

ਸੁ ਅੱਜ ਫਲਾਇੰਗ ਮੇਲ ਤੇ ਜਾਣ ਦਾ ਪ੍ਰੋਗਰਾਮ ਬਣਾ ਕੇ ਜਾਂ ਮੈਂ ਸਟੇਸ਼ਨ ਨਵੀਂ ਦਿੱਲੀ ਤੇ ਪੁੱਜਾ ਤਾਂ ਹਜ਼ਰਤ ਨਿਜ਼ਾਮੁਦੀਨ ਸਟੇਸ਼ਨ ਤੋਂ ਬਣ ਕੇ ਆਈ ਰੇਲ ਤੇ ਸਬੱਬ ਨਾਲ ਸੰਤ ਬਲਵੰਤ ਸਿੰਘ ਬਾਲੀ ਨਗਰ ਨੂੰ ਕਲ ਮੰਡੀ (ਹਿਮਾਚਲ) ਤੋਂ ਫੋਨ ਆਇਆ ਕਿ 5 ਕਿਲੋ ਗ੍ਰਾਮ ਦੇਸੀ ਘਿਉ ਲੈ ਕੇ ਪ੍ਰੀਤਮ ਸਿੰਘ ਕਵੀ ਨੂੰ ਪੁਚਾਣ ਤੇ ਪ੍ਰੀਤਮ ਸਿੰਘ ਕਵੀ ਅੱਗੋਂ ਇਹ ਘਿਉ ਸੰਤ ਗੁਰਮੁਖ ਸਿੰਘ ਜੀ ਮੌਨੀ ਨੂੰ ਦੇਵੇ। ਫਿਰ ਬਲਵੰਤ ਸਿੰਘ ਹੁਰਾਂ ਨੂੰ ਪਤਾ ਲਗਾ ਕਿ ਇਹ ਘਿਉ ਸੰਤ ਮੌਨੀ ਨੂੰ 31.1.81 ਨੂੰ ਪੁਚਾ ਦਿੱਤਾ ਗਿਆ ਹੈ। ਦੂਜਾ ਹੁਕਮ ਇਹ ਸੀ ਕਿ ਸ੍ਰੀ ਪ੍ਰੇਮ ਵਲਭ ਤਬਲਾ ਨਿਵਾਜ਼ ਨੂੰ 500/- ਦਿੱਤਾ ਜਾਇ। ਇਹ ਸੇਵਾ ਸੰਤ ਮਹਿੰਦਰ ਸਿੰਘ ਬਾਲੀ ਨਗਰ ਨੇ ਕਰ ਦਿੱਤੀ।

ਅੱਜ ਚੰਡੀ ਦੀ ਵਾਰ ਪਾਠ ਕਰਦਿਆਂ ਸੰਤ ਬਲਵੰਤ ਸਿੰਘ ਹੁਰਾਂ ਨੂੰ ਫਿਰ ਮੰਡੀਓਂ ਫੋਨ ਖੜਕਿਆ ਕਿ ਪੁਸਤਕਾਂ ਵਾਲਾ ਟਰੰਕ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਵਾਲਾ ਦਿਲਰੁਬਾ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਸਤਰ ਲੈ ਕੇ, ਰਾਤ ਤਕ, ਭੈਣੀ ਸਾਹਿਬ ਪਹੁੰਚ ਜਾਓ ਅਤੇ ਨਾਲ ਹੀ ਸੰਤ ਮੋਹਨ ਸਿੰਘ ਸਪੁੱਤਰ ਸੰਤ ਹਰਬੰਸ ਸਿੰਘ ਫਲੌਰ ਨੂੰ 'ਨਾਰਾਇਣਾ' (ਨਵੀਂ ਦਿੱਲੀ) ਤੋਂ ਲਈ ਆਉਣ। ਤਾਂ ਅੱਜ ਇਹ ਦੋਵੇਂ ਸੰਤ ਲੁਧਿਆਣੇ ਲਈ ਗੱਡੀ ਚੜ੍ਹੇ ਸਨ।

ਗੱਡੀ ਤੁਰਨ ਤੋਂ 10 ਮਿੰਟ ਪਹਿਲਾਂ ਸ੍ਰੀ ਜਗਦੀਸ਼ ਸਿੰਘ ਸੰਪਾਦਕ 'ਵਰਿਆਮ' ਤੇ ਉਹਦੀ ਪਤਨੀ ਬਖਸ਼ੀਸ਼ ਕੌਰ ਵੀ ਸਾਡੇ ਵਾਲੇ ਡੱਬੇ ਵਿਚ ਆ ਚੜ੍ਹੇ। ਨਾਮਧਾਰੀ ਅਰਦਾਸ ਦੇ ਸ਼ਬਦ ਹਨ, 'ਜਿਥੇ ਜਾਈਏ ਗੁਰਮੁਖ ਦਾ ਮੇਲ ਤੇ ਸਾਧ ਦੀ ਸੰਗਤ

ਹੋਵੇ' — ਗੱਲ ਬਣ ਗਈ।

### ਸਦਾ ਯਾਦ ਰਹਿਣ ਵਾਲੇ ਸ਼ਬਦ

ਗੱਡੀ ਵਿਚ ਬੈਠਿਆਂ ਸੰਤ ਬਲਵੰਤ ਸਿੰਘ ਬਾਲੀ ਨਗਰ ਨੇ ਇਕ ਪਿਛਲੀ ਗੱਲ ਚੇਤੇ ਕੀਤੀ : ਜਦੋਂ ਸੰਤ ਤੇਜਾ ਸਿੰਘ ਸਮਸਾ ਜੁ ਸੰਤ ਨਗਰ (ਸਰਸਾ) ਰਿਹਾ ਕਰਦੇ ਸਨ, ਸਰੀਰ ਤਿਆਗਣ ਦੇ ਨੇੜੇ ਆਏ ਤਾਂ ਸੰਤ ਮਹਿੰਦਰ ਸਿੰਘ ਬਾਲੀ ਨਗਰ ਵਾਲੇ ਨੇ, ਜੁ ਉਹਨਾਂ ਦਾ ਜਿਗਰੀ ਸੇਵਕ ਸੀ, ਨੇ ਅਰਜ਼ ਕੀਤੀ : ਸੰਤ ਜੀ ਕੋਈ ਅੰਤਮ ਵਿਸ਼ੇਸ਼ ਬਚਨ ਕਰੋ, ਜਿਹੜਾ ਸਾਨੂੰ ਜ਼ਿੰਦਗੀ ਭਰ ਕੰਮ ਆਵੇ।

ਸੰਤ ਤੇਜਾ ਸਿੰਘ ਹੁਰਾਂ ਬਚਨ ਕੀਤਾ : ਮਹਿੰਦਰ ਸਿੰਘ ! ਸਤਿਗੁਰੂ ਜਗਜੀਤ ਸਿੰਘ ਬੰਦਿਆਂ ਵਰਗਾ ਬੰਦਾ ਹੈ, ਉਹਨਾਂ ਵਾਂਗ ਹੀ ਖਾਂਦਾ ਪੀਂਦਾ ਪਹਿਨਦਾ ਹੈ ਤੇ ਚਲਦਾ ਫਿਰਦਾ ਹੈ। ਉਸ ਵਿਚ ਗੁਰੂ ਰੂਪ ਤਕਣਾ, ਉਸ ਨੂੰ ਬੰਦਾ ਨਹੀਂ ਸਮਝਣਾ। ਜੋ ਹੁਕਮ ਦੇਵੇ ਬਿਨਾਂ ਸੱਜੇ ਖੱਬੇ ਵੇਖਣ ਤੋਂ ਮੰਨਣਾ, ਤੇਰੀ ਚੜ੍ਹਦੀ ਕਲਾ ਹੋਵੇਗੀ।

ਅਤੇ ਸਾਨੂੰ ਇਹ ਸ਼ਬਦ ਸਦਾ ਹੀ ਯਾਦ ਰਹਿੰਦੇ ਹਨ।

ਰਾਤੀਂ 6.30 ਵਜੇ ਸੰਤ ਬਲਵੰਤ ਸਿੰਘ ਤੇ ਮੋਹਣ ਸਿੰਘ ਲੁਧਿਆਣਿਓਂ ਉਤਰ ਗਏ। ਉਹ ਕੋਈ ਟੈਕਸੀ ਕਰ ਕੇ ਜਾਂ ਬੱਸ ਲੈ ਕੇ ਭੈਣੀ ਸਾਹਿਬ ਜਾਣਗੇ। ਸਤਿਗੁਰੂ ਜੀ ਬਾਇਦ ਰਾਤ ਮੰਡੀਓਂ ਆ ਜਾਣ। ਉਨ੍ਹਾਂ ਕੱਲ੍ਹ ਦਾ ਲੰਗਰ ਸੰਤ ਮਹਿੰਦਰ ਸਿੰਘ ਪੂਰਬਾ ਦੇ ਸਹੁਰੇ ਘਰ ਸੰਤ ਲਾਲ ਸਿੰਘ, ਕਰਨੈਲ ਸਿੰਘ ਫੰਡਟਪੁਰ (ਸਰਸਾ) ਵਿਚ ਜਾ ਕੇ ਛੱਕਣਾ ਹੈ।

ਅਸੀਂ ਰਾਤੀਂ 8.30 ਵਜੇ ਜਲੰਧਰ ਜਾ ਉਤਰੇ ਜਿਥੇ ਰਾਤੀਂ ਜਗਦੀਸ਼ ਸਿੰਘ ਬਖਸ਼ੀਸ਼ ਹੁਰਾਂ ਦੇ ਪ੍ਰੇਮ ਵਿਚ ਅੰਨ ਪਾਣੀ ਛੱਕ ਸੁਖਾਵਾਂ ਵਿਸ਼ਰਾਮ ਕੀਤਾ।

## 4 ਫਰਵਰੀ 1981, ਬੁਧਵਾਰ
## ਬਟਾਲਾ-ਸਾਗਰਪੁਰ

### ਤਰੀਕਾਕਾਰ ਸਤਿਗੁਰਾਂ ਦਾ

ਮੈਂ ਕੱਲ੍ਹ ਰਾਤ ਦਾ ਬਟਾਲੇ ਆ ਗਿਆ ਅਤੇ ਏਥੋਂ, ਸਾਗਰਪੁਰੇ ਚਲਾ ਗਿਆ, ਜਿਥੇ ਮੈਂ ਆਪਣੇ ਮਿੱਤਰ ਫੋਟੋਗ੍ਰਾਫਰ ਹਰਭਜਨ ਸਿੰਘ ਨੂੰ ਮਿਲਣਾ ਸੀ, ਪਰ ਉਹਦੇ ਬਾਰੇ ਘਰੋਂ ਪਤਾ ਲੱਗਾ ਕਿ ਉਹ ਅੰਮ੍ਰਿਤਸਰ ਗਿਆ ਹੋਇਆ ਏ ਅਤੇ ਰਾਤ ਨੂੰ ਘਰ ਵਾਪਸ ਨਹੀਂ ਪਰਤੇਗਾ।

ਆਪਣਾ ਨਿਵਾਸ ਮੈਂ ਇਕ ਹੋਰ ਸੱਜਣ ਸੁਹੇਲੇ ਸ. ਗੁਰਦਿਆਲ ਸਿੰਘ ਬਾਜਵਾ-ਬੀਬੀ ਹਰਬੰਸ ਕੌਰ ਉਪਨਾਮ ਬੰਸੋ ਕੇ ਘਰ ਕੀਤਾ। ਨਾਸ਼ਤੇ ਸਮੇਂ ਬੀਬੀ ਬੰਸੋ ਨੇ ਦੱਸਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ 8 ਜਨਵਰੀ 1981 ਨੂੰ ਘੋੜਿਆਂ ਵਾਲੇ ਸ. ਭਗਤ ਸਿੰਘ ਦੇ ਵਰ੍ਹੀਣੇ ਸਮੇਂ ਸੰਤ ਨਗਰ (ਸਰਸਾ) ਦਰਸ਼ਨ ਦਿੱਤੇ। ਪਰ ਏਥੇ ਇਕ ਮਸਲਾ ਪੈਦਾ ਹੋ ਗਿਆ। ਸ. ਭਗਤ ਸਿੰਘ ਦੇ ਵੱਡੇ ਲੜਕੇ ਅਜਮੇਰ ਸਿੰਘ ਦੀ ਵੱਡੀ ਪੁੱਤਰੀ ਜੋ ਏਸੇ ਪਿੰਡ ਦੇ ਹੀ ਇਕ ਸੰਤ ਜਗਤ ਸਿੰਘ ਦੇ ਲੜਕੇ ਬੂਟਾ ਸਿੰਘ ਨਾਲ

ਵਿਆਹੀ ਹੋਈ ਸੀ, ਭਗਤ ਸਿੰਘ ਦੇ ਛੋਟੇ ਲੜਕੇ ਬਲੀ ਸਿੰਘ ਨਾਲ ਹੋਏ ਕਿਸੇ ਤਨਾਅ ਕਾਰਣ ਸਹੁਰੇ ਘਰ ਨਹੀਂ ਸੀ ਘੱਲੀ ਜਾ ਰਹੀ।

ਸ. ਬਲੀ ਸਿੰਘ ਨੇ ਅਜਮੇਰ ਸਿੰਘ ਦੁਆਰਾ ਕਚਹਿਰੀ ਵਿਚ ਖਰਚਾ ਵਾਪਸ ਲੈਣ ਦੀ ਦਰਖਾਸਤ ਦਿੱਤੀ ਦੁਆਈ ਤਾਂ ਲੜਕੀ ਅੜ ਖਲੋਤੀ : ਕਚਹਿਰੀ ਗੱਲ ਗਈ ਤਾਂ ਖ਼ਤਮ। ਮੇਰਾ ਕੀ ਮਾਣ-ਤਾਣ ਰਿਹਾ। ਮੈਂ ਤਾਂ ਹੁਣ ਸਹੁਰੇ ਘਰ ਹੀ ਜਾਵਾਂਗੀ। ਕਚਹਿਰੀ ਨਹੀਂ। ਹੌਲੀ ਹੌਲੀ ਪੇਕਿਆਂ ਦੀ ਵੀ ਇਹੋ ਮਰਜ਼ੀ ਹੋ ਗਈ। ਬੂਟਾ ਸਿੰਘ ਵਲ ਲੜਕੀ ਗੁਰਸ਼ਰਨ ਕੌਰ ਤੋਰੇ ਜਾਣ ਤੇ ਬਲੀ ਸਿੰਘ ਦੇ ਨਾਨਕੇ ਤੇ ਬਲੀ ਸਿੰਘ ਨਾਰਾਜ਼ ਹੋ ਗਿਆ।

ਉਨ੍ਹਾਂ ਫੈਸਲਾ ਲਿਆ ਕਿ ਪਿਤਾ ਦੇ ਵਰ੍ਹੀਣੇ ਤੇ ਉਨ੍ਹਾਂ ਵੱਡੇ ਭਰਾ ਨੂੰ ਨਹੀਂ ਬੁਲਾਣਾ ਤੇ ਜੇ ਉਹ ਬਿਨਾ ਬੁਲਾਏ ਆ ਗਿਆ ਤਾਂ ਅਸੀਂ ਦੀਵਾਨ ਵਿਚੋਂ ਉਠ ਜਾਵਾਂਗੇ।

ਇਸ ਫੈਸਲੇ ਦੀ ਸੂਹ ਸੰਤ ਰਣਜੀਤ ਸਿੰਘ ਬਾਜਵਾ ਦੀ ਪਤਨੀ, ਮੇਰੀ ਛੋਟੀ ਭੈਣ ਬੀਬੀ ਮਹਿੰਦਰੋ ਨੂੰ ਲੱਗੀ ਤਾਂ ਉਹ ਇਸ ਫੈਸਲੇ ਤੇ ਦੁਖੀ ਹੋਈ ਤੇ ਕੋਸ਼ਿਸ਼ ਕਰਨ ਲਗੀ ਕਿ ਕਿਸੇ ਨਾ ਕਿਸੇ ਤਰ੍ਹਾਂ ਸਤਿਗੁਰੂ ਜੀ ਨੂੰ ਆਗਾਹ ਕੀਤਾ ਜਾਵੇ। ਓਧਰ ਸਤਿਗੁਰੂ ਜੀ ਇਸੇ ਦਿਨ ਸਵੇਰੇ ਸੰਤ ਨਗਰ ਆ ਗਏ। ਬੀਬੀ ਮਹਿੰਦਰੋ ਨੇ ਵੇਦਨਾ ਪੁਚਾਈ ਤਾਂ ਸਤਿਗੁਰੂ ਜੀ ਸਿੱਧੇ ਹੀ ਸ. ਅਜਮੇਰ ਸਿੰਘ ਦੇ ਘਰ ਆ ਦਰਸ਼ਨ ਦਿੱਤੇ। ਆਪ ਜੀ ਨੂੰ ਹਾਲਾਤ ਹੋਰ ਵੀ ਨਿਖਰਵੇਂ ਸਮਝ ਆ ਗਏ!

ਫਿਰ ਸਤਿਗੁਰੂ ਜੀ ਨੇ ਕਿਰਪਾ ਕੀਤੀ, ਭੋਗ ਪੈਣ ਦੇ ਸਮੇਂ ਅਜਮੇਰ ਸਿੰਘ ਨੂੰ ਨਾਲ ਲੈ ਗਏ ਤੇ ਕੋਲ ਬੈਠਾਲ ਲਿਆ। ਫਿਰ ਕਿਸੇ ਨੂੰ ਵੀ ਦੀਵਾਨ ਵਿਚੋਂ ਉਠ ਕੇ ਜਾਣ ਦੀ ਲੋੜ ਨਾ ਪਈ।

ਭੋਗ ਪੈਣ ਦੇ ਸਮੇਂ ਘਰ ਵਾਲਿਆਂ (ਬੀਬੀ ਪਿਆਰ ਕੌਰ ਤੇ ਬਲੀ ਸਿੰਘ) ਜੋ ਕੁਝ ਮੱਥਾ ਟੇਕਿਆ ਉਸ ਵਿਚ ਇਕ ਫਲ ਫ਼ਰੂਟ ਦੀ ਟੋਕਰੀ ਵੀ ਸੀ।

ਸਤਿਗੁਰੂ ਜੀ ਨੂੰ ਅਰਦਾਸ ਉਪਰੰਤ ਜਲ ਪਾਣੀ ਛਕਣ ਦੀ ਬੇਨਤੀ ਕੀਤੀ ਗਈ ਤਾਂ ਆਪ ਨੇ ਇਕੋ ਸੇਬ ਉਠਾ ਕੇ ਬਾਕੀ ਦੀ ਟੋਕਰੀ ਅਜਮੇਰ ਸਿੰਘ ਦੇ ਘਰ ਘੱਲ ਦਿੱਤੀ।

ਇੰਜ ਸਤਿਗੁਰੂ ਜੀ ਨੇ ਕ੍ਰਿਪਾ ਕੀਤੀ, ਵਿਚ ਪੈ ਕੇ ਪਰਵਾਰਕ ਕਲਹ ਫੈਲਣੋਂ ਰੋਕ ਦਿੱਤੀ।

ਇਸ ਦਿਨ ਇਕ ਹੋਰ ਘਰ ਭੀ ਭੋਗ ਪਿਆ।

## ਮੇਲਾ ਜੰਮੂ ਵਾਲੇ ਕਰਨ

ਬੀਬੀ ਬੰਸੋ ਦੀ ਉਪ੍ਰੋਕਤ ਕਹਾਣੀ ਤੋਂ ਮੈਨੂੰ ਇਕ ਗੱਲ ਦੀ ਯਾਦ ਆ ਗਈ ਕੌਲ੍ਹ ਸ੍ਰੀ ਜਗਦੀਸ਼ ਸਿੰਘ 'ਵਰਿਆਮ' ਦੇ ਘਰ ਮੈਨੂੰ ਸ. ਚਰਨ ਸਿੰਘ ਜੰਮੂ ਵਾਲੇ ਨੂੰ ਮਿਲਣ ਦਾ ਇਤਫ਼ਾਕ ਹੋਇਆ। ਚਰਨ ਸਿੰਘ ਨੇ ਦੱਸਿਆ ਕਿ ਸ੍ਰੀ ਸਤਿਗੁਰੂ ਜੀ ਵਲੋਂ ਜੰਮੂ ਵਾਲੀ ਨਾਮਧਾਰੀ ਸੰਗਤ ਨੂੰ ਵਿਸਾਖੀ ਅੰਮ੍ਰਿਤਸਰ ਦਾ ਖਰਚਾ ਉਠਾਣ ਦਾ ਹੁਕਮ

ਹੋਇਆ ਹੈ। ਅਰਥਾਤ ਹਰ ਸਾਲ ਦੀ ਵਿਸਾਖੀ ਮੇਲੇ ਦਾ ਖਰਚ ਇਹੋ ਕਰਿਆ ਕਰਨਗੇ। ਪ੍ਰਬੰਧ ਵੀ ਇਹੋ ਕਰਨਗੇ। ਇਸ ਮੇਲੇ ਦੇ ਖਰਚ ਵਾਸਤੇ ਜੰਮੂ ਦੀ ਸੰਗਤ ਨੇ 15000/- ਉਗਰਾਹ ਕੇ ਰਖ ਲਿਆ ਹੈ ਅਤੇ ਸਾਧ ਸੰਗਤ ਨੇ ਇਸ ਮੇਲੇ ਦਾ ਬੋਝ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਫੁੱਲਾਂ ਦੀ ਖ਼ੁਸ਼ਬੋ ਵਾਂਗ ਉਠਾ ਲਿਆ ਹੈ।

ਸ. ਜਗਦੀਸ਼ ਸਿੰਘ ਨੇ ਦੱਸਿਆ ਕਿ ਭਾਵੇਂ ਸ੍ਰੀ ਸਤਿਗੁਰੂ ਜੀ ਆਪਣੀ ਹਜ਼ੂਰੀ ਵਿਚ ਬਸੰਤ ਮੇਲਾ ਭੈਣੀ ਸਾਹਿਬ ਵਿਚ ਭਰਪੂਰ ਹਾਜ਼ਰੀ ਨਾਲ ਮਨਾਣਾ ਚਾਹੁੰਦੇ ਹਨ ਪਰ ਏਥੇ ਜਲੰਧਰ ਦੀ ਨਾਮਧਾਰੀ ਸੰਗਤ ਵੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪੁਰਬ ਬਸੰਤ ਪੰਚਮੀ ਬੜੀ ਧੂਮਧਾਮ ਨਾਲ ਮਨਾਏਗੀ।

## 5 ਫਰਵਰੀ 1981, ਮੰਗਲਵਾਰ
## ਅੰਮ੍ਰਿਤਸਰ

ਸਤਿਗੁਰੂ ਜੀ ਦੇ ਵਿਸ਼ਵਾਸ ਤੇ ਸਨੇਹ ਪਾਤਰ ਸ. ਸੂਰਤ ਸਿੰਘ ਘਰ ਪਰਿਵਾਰਕ ਨੇੜਤਾ ਦਾ ਨਿੱਘ ਮਾਣਦਿਆਂ, ਵਕਤ ਵੇਖ, ਮੈਂ ਸਰਦਾਰ ਜੀ ਦੀ ਸਪੁੱਤਰੀ ਬੀਬੀ ਨਰਿੰਦਰ ਤੋਂ ਬੀਬਾ ਸਾਹਿਬ ਕੌਰ (ਸਤਿਗੁਰੂ ਜੀ ਦੀ ਸਪੁੱਤਰੀ) ਜੀ ਬਾਰੇ ਕੁਛ ਜਾਣਕਾਰੀ ਲਈ।

ਬੀਬੀ ਨੇ ਦੱਸਿਆ ਕਿ ਉਸ ਨੇ ਔਰੰਗਾਬਾਦ ਸ਼ਾਸਤਰੀ ਸੰਗੀਤ ਸੰਮੇਲਨ ਤੇ ਜਾਣ ਦੀ ਤਿਆਰੀ ਕੀਤੀ ਹੋਈ ਸੀ ਕਿ ਬੀਬਾ ਜੀ ਦੇ ਘਰ ਕਾਕਾ ਜੀ ਨੇ ਜਨਮ ਲੈ ਲਿਆ। ਕਾਕੇ ਦਾ ਗੋਰਾ ਰੰਗ ਬੀਬਾ ਜੀ ਵਰਗਾ, ਨਕਸ਼ ਪਿਤਾ ਵਰਗੇ, ਤੇ ਸੁਭਾਉ ਸ਼ਾਇਦ ਮਿਲਵਾਂ ਹੋਵੇ।

ਬੀਬੀ ਜੀ ਨੇ ਦੱਸਿਆ : ਬੀਬਾ ਜੀ ਨੇ ਸਹੁਰੇ ਪਰਿਵਾਰ ਨਾਲ ਠੀਕ ਤਰ੍ਹਾਂ ਐਡਜਸਟ (ਅਨੁਕੂਲ) ਕਰ ਲਿਆ ਹੈ। ਬੀਬਾ ਜੀ ਦੀ ਇਹ ਅਦਭੁਤਤਾ ਹੈ ਕਿ ਇਕਦਮ ਚੰਚਲ ਸੁਭਾਉ, ਹੁਕਮਰਾਨੀ ਤੇ ਮਨਮਾਨੀ ਕਰਨ ਵਾਲੀ ਹਾਲਤ ਨੂੰ ਆਗਿਆਕਾਰਤਾ ਤੇ ਧੀਰਜ ਵਿਚ ਪਲਟ ਲਿਆ ਹੈ। ਮਾਤਾ ਜੀ ਤੇ ਸਾਨੂੰ ਸਭ ਨੂੰ ਬੜੀ ਸੰਤੁਸ਼ਟਤਾ ਮਿਲੀ ਜਦੋਂ ਉਹ ਸਹੁਰੇ ਘਰੋਂ ਹੱਸਦੇ ਹੱਸਦੇ ਘਰ ਆਏ। ਉਹ ਆਪਣੇ ਸੰਗੀਤ ਸ਼ੌਕ ਦੀ ਪੂਰਤੀ ਆਪਣੇ ਬੱਚੇ ਦੁਆਰਾ ਕਰਨਗੇ। ਬੀਬਾ ਜੀ ਦੇ ਬੱਚੇ ਦੇ ਕੰਨਾਂ ਪਾਸ ਬਹੁਤ ਹੀ ਧੀਮੀ-ਸੁਖਾਵੀਂ ਸੁਰ ਵਿਚ ਟੇਪ-ਰਿਕਾਰਡ ਗਾਉਂਦਾ ਰਹਿੰਦਾ ਹੈ। ਉਹ ਉਸ ਨੂੰ ਸੰਗੀਤ ਦੀ ਗੁੜ੍ਹਤੀ ਦੇ ਰਹੇ ਹਨ।

ਮੈਂ 12 ਵਜੇ ਤਕ, ਵਿਸ਼ਵ ਅਮਨ ਏਕਤਾ ਵਾਲਿਆਂ ਨੂੰ ਉਡੀਕ, ਆਪਣੇ ਦੂਜੇ ਦਾਮਾਦ ਸ. ਸੂਰਤ ਸਿੰਘ-ਅਵਿਨਾਸ਼ ਨੂੰ ਮਿਲਣ ਵਾਸਤੇ ਫੀਰੋਜ਼ਪੁਰ ਕੱਚਾ ਰੋਡ ਵਾਲੀ ਬੱਸ ਫੜ ਕੇ, ਅੰਮ੍ਰਿਤਸਰ ਛੱਡ ਆਇਆ। ਮੰਜ਼ਲ ਸੀ, ਸੁਰਸਿੰਘ ਵਾਲਾ (ਫ਼ੀਰੋਜ਼ਪੁਰ)।

## 7 ਫਰਵਰੀ 1981, ਸ਼ਨੀਵਾਰ
## ਨਵੀਂ ਦਿੱਲੀ

ਸਣੇ ਪੁੱਤਰੀ ਅਵਿਨਾਸ਼ ਅਤੇ ਉਹਦੇ ਬੱਚਿਆਂ ਜਸਬੀਰ ਸਿੰਘ ਲਾਡੀ ਤੇ ਰਾਣੀ ਰਣਜੀਤ ਕੌਰ ਘਰ ਅੱਜ ਸ਼ਾਮੀਂ 5.30 ਵਜੇ ਦਿੱਲੀ ਪਹੁੰਚ ਗਿਆ।

ਪੰਜਾਬ ਅਤੇ ਹਰਿਆਣੇ ਵਿਚ ਲਗਾਤਾਰ ਬਦਲਵਾਈ ਤੇ ਬਰਸਾਤ ਹੋਣ ਕਾਰਨ, ਭਾਵੇਂ ਹਾੜੀ ਨੂੰ ਨੁਕਸਾਨ ਦਾ ਅੰਦੇਸ਼ਾ ਸੀ, ਪਰ ਅੱਜ ਦੀ ਧੁੱਪ ਨੇ ਆਸ ਬਨ੍ਹਾ ਦਿੱਤੀ ਹੈ ਕਿ ਦੇਸ਼ ਚੰਗੀ ਹਾੜੀ ਤੋਂ ਲਾਭਾਨਵਿਤ ਹੋਵੇਗਾ। ਮਥੁਰਾ ਤੋਂ ਛੀਰੇ ਵਲ ਆਉਂਦਿਆਂ ਵੇਖਿਆ ਤਾਂ ਧਾਨ ਦੇ ਸਿੱਟੇ ਵੀ ਨਿਕਲੇ ਹੋਏ ਹਨ। ਦਿੱਲੀ ਦੇ ਇਹ ਦੋਵੇਂ-ਪੰਜਾਬ ਅਤੇ ਹਰਿਆਣਾ-ਗੁਆਂਢੀ ਪ੍ਰਾਂਤ ਕਣਕ ਵਜੋਂ ਮਾਲਾਮਾਲ ਹੋ ਜਾਣਗੇ, ਐਸੀ ਆਸ ਹੈ।

## 9 ਫਰਵਰੀ 1981, ਸੋਮਵਾਰ
## ਨਵੀਂ ਦਿੱਲੀ

### ਬਸੰਤ ਪੰਚਮੀ

ਅੱਜ ਬਸੰਤ ਪੰਚਮੀ ਦਾ ਦਿਨ ਹੈ। ਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪੁਰਬ। ਇਸ ਵਿਚ ਦੇਸ਼ ਵਿਦੇਸ਼ਾਂ ਦੇ ਨਾਮਧਾਰੀ, ਕਥਾ, ਕੀਰਤਨ, ਡੰਗ ਪਾਠ, ਦੀਵਾਨਾਂ ਅਤੇ ਕਵੀ ਦਰਬਾਰਾਂ ਆਦਿ ਨਾਲ ਗੁਰੂ ਕਾ ਜਸ ਗਾਉਣਗੇ। ਲੰਗਰ ਛਕਣਗੇ ਤੇ ਛਕਾਣਗੇ।

ਭੈਣ ਸਾਹਿਬ ਅਤੇ ਜਲੰਧਰ ਵਿਚ ਇਹ ਦਿਨ ਖਾਸ ਉਤਸ਼ਾਹ ਨਾਲ ਮਨਾਏ ਜਾਣ ਦਾ ਤਾਂ ਮੈਨੂੰ ਵੀ ਪਤਾ ਲੱਗਾ ਹੈ। ਇਸ ਦਿਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਉਪਸਥਿਤੀ ਭੈਣੀ ਸਾਹਿਬ ਹੋਵੇਗੀ, ਮੇਲਾ ਜਲੰਧਰ ਵੀ ਮਨਾਇਆ ਜਾਵੇਗਾ। ਕਿਹਾ ਜਾਂਦਾ ਹੈ ਕਿ ਪੰਜਾਬ ਦਾ ਮੁਖਮੰਤਰੀ ਸ. ਦਰਬਾਰਾ ਸਿੰਘ ਸ੍ਰੀ ਸਤਿਗੁਰੂ ਜੀ ਪ੍ਰਤੀ ਸਤਿਕਾਰ ਪ੍ਰਗਟ ਕਰਨ ਲਈ ਭੈਣੀ ਸਾਹਿਬ ਆਏਗਾ।

ਜਗਦੀਸ਼ ਸਿੰਘ ਵਰਿਆਮ ਦੇ ਉੱਦਮ ਨਾਲ ਜਲੰਧਰ ਦੀਆਂ ਕੁਲ ਅਖ਼ਬਾਰਾਂ ਵਿਚ ਨਾਮਧਾਰੀ ਤਹਿਰੀਕ ਦੀ ਚਰਚਾ ਹੋਵੇਗੀ। 'ਪੰਜਾਬੀ ਟ੍ਰਿਬਿਊਨ' ਵਿਚ ਅੱਜ ਇਕ ਲੇਖ ਸ. ਸਵਰਨ ਸਿੰਘ ਸਨੇਹੀ ਦਾ ਪੜ੍ਹਨ ਨੂੰ ਮਿਲਿਆ ਹੈ, ਜਿਸ ਦਾ ਨਾਮ ਹੈ: ਬਸੰਤ, ਕੂਕੇ ਤੇ ਸੁਤੰਤਰਤਾ ਅੰਦੋਲਨ। 'ਨਵਾਂ ਜ਼ਮਾਨਾ' ਜਲੰਧਰ ਵਿਚ ਹੋਰ ਲੇਖਕਾਂ ਦੇ ਤੇ ਮੇਰਾ ਲੇਖ ਗੁਰੂ ਰਾਮ ਸਿੰਘ ਜੀ ਬਾਰੇ ਪ੍ਰਕਾਸ਼ਤ ਹੋਇਆ ਹੈ।

ਅੱਜ ਮੈਨੂੰ ਆਪਣੇ ਤੀਜੇ ਜੁਆਤਰੇ, ਸ. ਕੇਹਰ ਸਿੰਘ ਹਮਰਾਹੀ ਦੀ ਭੂੰਤਰ ਤੋਂ ਲਿਖੀ ਇਕ ਚਿੱਠੀ ਮਿਲੀ ਹੈ, ਉਸ ਨੇ ਵੀ ਸ੍ਰੀ ਗੁਰੂ ਰਾਮ ਸਿੰਘ ਜੀ ਦੇ ਆਗਮਨ ਬਾਰੇ ਲਿਖਿਆ ਹੈ।

ਅੱਜ ਮੈਂ ਬਹੁਤ ਖੁਸ਼ ਹਾਂ।

## 10 ਫਰਵਰੀ 1981, ਮੰਗਲਵਾਰ
## ਨਵੀਂ ਦਿੱਲੀ

**ਸਸਤੇ ਸਾਦੇ ਵਿਆਹ**

ਸ੍ਰੀ ਗੁਰਦੇਵ ਸਿੰਘ ਸਰੋਦ ਦੀ ਸੁਪਤਨੀ ਗੁਰਮੀਤ ਕੌਰ ਕੱਲ੍ਹ ਰਾਤ ਦੀ ਜੀਵਨ ਨਗਰ ਇਲਾਕੇ ਦੇ ਪਿੰਡ ਸੰਤ ਨਗਰੋਂ ਆਈ ਹੋਈ ਹੈ। ਉਸ ਨੇ ਦੱਸਿਆ ਕਿ 4-5 ਫਰਵਰੀ ਨੂੰ ਜੀਵਨ ਨਗਰ ਵਿਖੇ ਸਥਾਪਨਾ ਦਿਵਸ ਦਾ ਮੇਲਾ ਹੋਇਆ। 5 ਫਰਵਰੀ ਨੂੰ ਅਨੰਦ ਕਾਰਜ ਸਨ। ਇਸ ਦੇ ਭਾਈ ਬਲਦੇਵ ਸਿੰਘ ਦੀ ਸ਼ਾਦੀ ਵੀ ਸੀ। ਸਤਿਗੁਰੂ ਜੀ ਵਲੋਂ ਹੁਕਮ ਸੀ ਕਿ ਸਵੇਰੇ 4 ਵਜੇ ਤਕ ਵਿਆਹ ਵਾਲੇ ਜੋੜੇ ਜ਼ਰੂਰ ਦੀਵਾਨ ਵਿਚ ਪੁੱਜੇ ਹੋਣ। 32 ਜੋੜੇ ਵਿਆਹਾਂ ਲਈ ਨਿਸ਼ਚਿਤ ਸਨ ਪਰ ਸਮੇਂ ਸਿਰ 24 ਜੋੜੇ ਹੀ ਪੁੱਜੇ, ਜਿਨ੍ਹਾਂ ਦੇ ਅਨੰਦ ਕਾਰਜ ਹਜ਼ੂਰੀ ਵਿਚ ਹੋ ਗਏ। ਜੋ ਸਮੇਂ ਤੋਂ ਲੇਟ ਆਏ ਉਨ੍ਹਾਂ ਦੀਆਂ ਸ਼ਾਦੀਆਂ ਨਹੀਂ ਹੋਈਆਂ। ਇਕ-ਦੋ ਪਰਿਵਾਰ ਤਾਂ ਐਸੇ ਵੀ ਨਿਕਲੇ ਜਿਨ੍ਹਾਂ ਅਰਦਾਸੇ ਕਰ ਕੇ ਲੜਕੀਆਂ ਸਹੁਰੇ ਪਰਿਵਾਰ ਨਾਲ ਤੋਰ ਦਿੱਤੀਆਂ। ਜਿਨ੍ਹਾਂ ਨੇ ਸਤਿਗੁਰਾਂ ਦੇ ਹੁਕਮ ਦੀ ਕਦਰ ਜਾਣੀ, ਉਨ੍ਹਾਂ 6 ਫਰਵਰੀ ਵਾਲੇ ਦਿਨ ਵੇਲੇ ਸਿਰ ਹਾਜ਼ਰ ਹੋ ਕੇ ਆਸਾ ਦੀ ਵਾਰ ਤੋਂ ਪਿੱਛੋਂ ਦਮਦਮੇ ਵਿਚ ਵਿਆਹ ਕਰਵਾ ਲਏ।

## 11 ਫਰਵਰੀ 1981, ਬੁਧਵਾਰ
## ਨਵੀਂ ਦਿੱਲੀ

ਅੱਜ ਸਵੇਰੇ ਸਵੇਰੇ ਮੈਂ ਆਪਣੇ ਐਮ. ਪੀ. ਸ. ਹੰਸਪਾਲ ਦੇ ਘਰ ਮਿਲਣ ਦੇ ਖ਼ਿਆਲ ਨਾਲ ਗਿਆ। ਕੋਠੀ ਸਾਹਮਣੇ ਤਿੰਨ ਮੋਟਰ ਸਾਈਕਲ ਖੜੇ ਵੇਖ ਯਕੀਨ ਹੋ ਗਿਆ ਕਿ ਹੰਸਪਾਲ ਘਰ ਹੈ। ਬੈੱਡ ਰੂਮ ਵਿਚ ਝਾਤੀ ਮਾਰੀ ਤਾਂ ਹੰਸਪਾਲ ਦੀ ਪਤਨੀ ਬੀਬੀ ਚਰਨਜੀਤ ਕੌਰ, ਗੁਟਕੇ ਤੋਂ ਬਾਣੀ ਪੜ੍ਹਦੀ ਨਜ਼ਰੀਂ ਪਈ। ਤੇ ਸ. ਹਰਵਿੰਦਰ ਸਿੰਘ ਆਪ ਸ. ਬਲਦੇਵ ਸਿੰਘ ਚਾਨਾ 1-C ਨਾਮਧਾਰੀ ਕਾਲੋਨੀ ਦੇ ਲਿਆਂਦੇ ਹੋਏ ਕਾਗ਼ਜ਼ਾਂ ਤੇ ਦਸਤਖ਼ਤ ਕਰ ਰਹੇ ਸਨ।

ਗੱਲਬਾਤ ਦੌਰਾਨ ਪਤਾ ਲੱਗਾ ਕਿ ਸ੍ਰੀ ਹੰਸਪਾਲ 8 ਫਰਵਰੀ ਨੂੰ ਭੈਣੀ ਸਾਹਿਬ ਗਿਆ ਸੀ ਤੇ 9 ਫਰਵਰੀ ਨੂੰ ਗੁਰੂ ਕੀ ਹਜ਼ੂਰੀ ਵਿਚ ਮਨਾਏ ਜਾ ਰਹੇ ਬਸੰਤ ਮੇਲੇ ਤੇ ਮੁਖਮੰਤਰੀ ਪੰਜਾਬ ਸ. ਦਰਬਾਰਾ ਸਿੰਘ ਵੀ ਪਹੁੰਚਿਆ। ਉਸ ਨੇ ਈਮਾਨਦਾਰਾਨਾ ਕੂਕਾਂ ਅੰਦੋਲਨ ਦੇ ਸਾਰੇ ਪੱਖਾਂ ਤੇ ਰੌਸ਼ਨੀ ਪਾਈ। ਗੁਰੂ ਰਾਮ ਸਿੰਘ ਜੀ, ਕੂਕਾ ਅੰਦੋਲਨ, ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਵਰਤਮਾਨ ਸਤਿਗੁਰੂ ਜੀ ਦੀ, ਖਾਸ ਕਰ ਉਸ ਵਲ ਉਸਾਰੂ ਪਹੁੰਚ ਤੇ ਬਾ ਤਦੱਬਰ ਬੋਲਿਆ। ਭਾਵੇਂ ਉਸ ਨੂੰ ਹੋਰ ਰੁਝੇਵਿਆਂ ਲਈ ਕਾਹਲ ਹੋ ਸੀ ਪਰ ਤਕਰੀਰ ਉਸ ਨੇ ਬੜੀ ਠਰ੍ਹੰਮੇਂ ਨਾਲ ਕੀਤੀ। ਹੰਸਪਾਲ ਨੇ ਦੱਸਿਆ : ਬੜੀ ਚੰਗੀ ਗੱਲ ਉਸ ਨੇ ਇਹ ਕੀਤੀ ਕਿ ਉਸ ਨੇ ਮੇਰੀ ਤਾਰੀਫ਼ ਵਿਚ ਬਹੁਤ ਕੁਝ ਕਿਹਾ। ਪਿਛੋਂ ਸਤਿਗੁਰੂ ਜੀ ਨੇ ਉਸ ਦੇ ਕਹਿਣ ਦੀ

ਤਾਈਦ ਕੀਤੀ ।

ਸ. ਹੰਸਪਾਲ ਨੇ ਇਹ ਵੀ ਦੱਸਿਆ ਕਿ ਸਤਿਗੁਰੂ ਜੀ ਜਿਸ ਦਿਨ ਦੀ ਦਵਾਈ ਭੈਣੀ ਸਾਹਿਬ ਟਿਕ ਕੇ ਖਾਣਾ ਚਾਹੁੰਦੇ ਸਨ, ਉਸ ਦੇ ਸਮੇਂ ਸਿਰ ਨਾ ਆ ਸਕਣ ਦੀ ਮਜਬੂਰੀ ਕਾਰਨ ਭੈਣੀ ਸਾਹਿਬ ਰਹਿਣ ਦੇ ਕਾਰਜ ਕਰਮ ਨੂੰ ਸਮਾਪਤ ਕਰ ਦਿੱਤਾ ਗਿਆ ਹੈ । ਹੁਣ ਦੀਨ ਦਿਆਲ 15 ਫਰਵਰੀ ਨੂੰ ਦਿੱਲੀ ਦਰਸ਼ਨ ਦੇਣਗੇ । 16 ਨੂੰ ਇੰਦਰਾ ਪੱਖੀਆਂ ਦੀ ਰੈਲੀ ਹੈ ਦਿੱਲੀ ਵਿਚ, ਉਸ ਵਿਚ ਨਾਮਧਾਰੀ ਵੀ ਵੱਡੀ ਗਿਣਤੀ ਵਿਚ ਭਾਗ ਲੈਣਗੇ ।

## 13 ਫਰਵਰੀ 1981, ਵੀਰਵਾਰ
## ਨਵੀਂ ਦਿੱਲੀ

ਕੱਲ੍ਹ ਆਏ 'ਲੋਕ ਰੰਗ' ਸ. ਤਾਰਾ ਸਿੰਘ ਕਾਮਲ ਦੇ ਸਪਤਾਹਿਕ ਅਖ਼ਬਾਰ ਵਿਚ ਹਾੜੀ ਨਾਲ ਸੰਬੰਧਤ ਬੋਲਿਆਂ ਤੇ ਮਾ: ਨਿਹਾਲ ਸਿੰਘ ਜੀ ਦਾ ਇਕ ਲੇਖ ਪ੍ਰਕਾਸ਼ਤ ਹੋਇਆ ਹੈ ।

### ਸੰਤ ਦਰਸ਼ਨ ਸਿੰਘ ਮੰਡੀ ਨੇ ਦੱਸਿਆ

802 ਨੰ: ਬਸ ਵਿਚ ਸਫਰ ਕਰਕੇ ਮੈਂ ਨਾਮਧਾਰੀ ਕਲਾਥ ਇੰਪੋਰੀਅਮ, ਲਾਜਪਤ ਰਾਇ ਮਾਰਕਿਟ ਜਾ ਰਿਹਾ ਸਾਂ ਕਿ ਬਸ ਵਿਚ ਸ. ਦਰਸ਼ਨ ਸਿੰਘ ਸਪੁੱਤਰ ਸੰਤ ਈਸ਼ਰ ਸਿੰਘ ਮੰਡੀ, ਜਿਸ ਦੇ ਸਹੁਰੇ ਹੇਠਲੀ ਕੋਠੀ, ਟਵਾਲਸਰ ਰਹਿੰਦੇ ਹਨ ਅਤੇ ਜਿਨ੍ਹਾਂ ਦੀ ਪੰਡੋਹ (ਇਲਾਕਾ ਮੰਡੀ) ਵਿਚ ਆਟੇ ਦੀ ਦੁਕਾਨ ਹੈ, ਮੈਨੂੰ ਮਿਲੇ । ਇਹ ਆਪਣੇ ਲੜਕੇ ਵਾਸਤੇ ਰੇਡੀਓ ਰੀਪੇਅਰਿੰਗ ਦੀ ਦੁਕਾਨ ਚਾਲੂ ਕਰਨ ਲਈ ਸਪੇਅਰ ਪਾਰਟਸ ਲੈਣ ਆਏ ਸਨ । ਇਨ੍ਹਾਂ ਦੱਸਿਆ ਕਿ ਇਸ ਬਸੰਤ (9.2.81) ਮੇਲੇ ਤੇ ਉਨ੍ਹਾਂ ਦੇ ਚੰਡੀਗੜ੍ਹ ਵਾਲੇ ਭਣੇਵੇਂ ਦਾ ਅਨੰਦ ਕਾਰਜ ਹੋਇਆ । 'ਏਥੇ ਹੀ ਇਕ ਕਰਾਮਾਤ ਵੇਖੀ' ਦਰਸ਼ਨ ਸਿੰਘ ਹੋਰੀਂ ਬੋਲੇ : 'ਮੇਰੀ ਭਰਜਾਈ ਜੋ ਨਾਮਧਾਰੀ ਨਹੀਂ ਸੀ, ਪਰ ਸਿੱਧੜ ਸੀ, ਨੂੰ ਦੋ ਭਿੜਦੀਆਂ ਮੱਝਾਂ ਨੇ ਹੇਠਾਂ ਲੈ ਲਿਆ । ਸਿੰਧ ਸੁੱਟਿਆ ਤੇ ਉਹ ਬੇਹੋਸ਼ ਹੋ ਗਈ । ਗੁਰੂ ਕੇ ਵੈਦ ਨੂੰ ਵਖਾਈ । ਉਸ ਟੀਕਾ ਲਾ ਦਿੱਤਾ ਤੇ ਨਾਲ ਹੀ ਕਹਿ ਦਿੱਤਾ : ਮੇਰੇ ਵੱਸ ਦਾ ਰੋਗ ਨਹੀਂ । ਕਿਸੇ ਹਸਪਤਾਲ ਵਿਚ ਲੈ ਜਾਓ । ਮਹਾਰਾਜ ਜੀ ਨਾਲ ਗੱਲ ਕੀਤੀ । ਉਨ੍ਹਾਂ ਕਿਹਾ : ਕਾਰ ਤੇ ਪਾਓ, ਬਟਾਲੀ ਲੈ ਜਾਓ । ਹਰਦਾਸ ਮਲ ਡਾਕਟਰ ਨੂੰ ਵਖਾਓ ।

ਡਾ: ਹਰਦਾਸ ਨੇ ਦਵਾਈ ਦੇ ਕੇ ਕਿਸੇ ਹੋਰ ਹਸਪਤਾਲ ਜਾ ਕੇ ਵਖਾਣ ਦੀ ਗੱਲ ਕੀਤੀ । ਤੇ ਅਸੀਂ ਦੋਵੇਂ ਭਰਾ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਗੁਪਤ ਅਰਦਾਸਾਂ ਕਰੀਏ : ਸਾਨੂੰ ਇਹਦੀ ਬਦਨਾਮੀ ਨਾ ਆਏ, ਹੋਸ਼ ਬਖ਼ਸ਼ੋ ! ਅਸੀਂ ਕਾਰ ਵਾਲੇ ਨੂੰ ਸਮਰਾਲੇ ਲੈ ਗਏ ਤਾਕਿ ਅੱਗੋਂ ਟੈਕਸੀ ਕਰ ਕੇ ਚੰਡੀਗੜ੍ਹ ਲੈ ਜਾਈਏ । ਜਦੋਂ ਅਸੀਂ ਟੈਕਸੀ ਦੁਆਰਾ ਖਰੜ ਪਹੁੰਚੇ ਤਾਂ ਓਥੋਂ ਦੇ ਸੰਬੰਧੀਆਂ ਤੋਂ ਬਰਤਨ ਲਿਆ ਕੇ ਦੁੱਧ ਪਿਲਾਇਆ ਤਾਂ ਸਾਡੀ ਭਰਜਾਈ ਨੇ ਅੱਖਾਂ ਉਘੇੜ ਲਈਆਂ ।

ਉਸ ਦੇ ਸਰੀਰ ਤੇ ਸਾਧਾਰਨ ਜਿਹਾ ਇਕ ਜ਼ਖਮ ਸੀ, ਬਾਕੀ ਸਭ ਠੀਕ ਸੀ। ਸਾਡੀ ਜਾਨ ਵਿਚ ਜਾਨ ਆਈ। ਸਤਿਗੁਰੂ ਨੇ ਸਾਡੀਆਂ ਅਰਦਾਸਾਂ ਪਰਵਾਨ ਕਰ ਲਈਆਂ। ਸਾਰੇ ਦੁੱਖ ਭੁੱਲ ਗਏ!

## ਸ. ਨਰਿੰਦਰ ਸਿੰਘ ਕੈਥਲ

ਏਥੇ ਬੱਸ ਵਿਚ ਇਕ ਨੌਜੁਆਨ ਸ. ਨਰਿੰਦਰ ਸਿੰਘ ਸਪੁੱਤਰ ਸੰਤ ਮਹਿਲ ਸਿੰਘ, ਕੈਥਲ, ਮਿਲਿਆ। ਉਸ ਨੇ ਦੱਸਿਆ ਕਿ ਪਹਿਲਾਂ ਉਹ ਪੰਜਾਬ ਐਂਡ ਸਿੰਧ ਬੈਂਕ ਦਿੱਲੀ ਵਿਚ ਮੁਲਾਜ਼ਮ ਸੀ। ਹੁਣ ਕੈਥਲ ਵਿਚ ਉਸ ਨੇ ਆਪਣੀ ਵਰਕਸ਼ਾਪ ਬਣਾ ਲਈ ਹੈ। ਉਸ ਦਾ ਪਿਤਾ ਹਰਿਆਣਾ ਰੋਡਵੇਜ਼ ਵਿਚ ਡਰਾਈਵਰ ਹੈ। ਨਾਮਧਾਰੀ ਬਸਤਰਾਂ ਵਿਚ ਹੀ ਸਰਵਿਸ ਕਰਦਾ ਹੈ। ਜਲ-ਪਾਣੀ ਆਪਣੇ ਹੱਥ ਦਾ ਹੀ ਵਰਤਦਾ ਹੈ! ਸਤਿਗੁਰੂ ਜੀ ਉਸ ਤੇ ਬਹੁਤ ਪ੍ਰਸੰਨ ਹਨ।

ਪਿਛਲੇ ਦਿਨੀਂ, 10 ਦਸੰਬਰ 1980 ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੈਥਲ ਵਿਖੇ ਉਹਨਾਂ ਦੇ ਘਰ ਚਰਨ ਪਾਏ ਸਨ। ਓਦੋਂ ਏਸ ਇਲਾਕੇ ਦਾ ਦੌਰਾ ਸੀ। ਸਤਿਗੁਰਾਂ ਨੂੰ ਪਤਾ ਲੱਗਾ ਕਿ ਨਰਿੰਦਰ ਸਿੰਘ ਦੀ ਮੰਗਣੀ ਗ਼ੈਰ-ਨਾਮਧਾਰੀਆਂ ਵਲ ਹੋਈ ਹੈ। ਸਤਿਗੁਰੂ ਜੀ ਦੇ ਹੁਕਮ ਕਰਨ ਤੇ ਉਹ ਰਿਸ਼ਤਾ ਛੱਡ ਦਿੱਤਾ ਗਿਆ।

ਇਹ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਪਹਿਲਾਂ ਮਲੇਰਕੋਟਲੇ ਗਏ, ਫੇਰ ਭੈਣੀ ਸਾਹਿਬ ਜਾ ਕੇ ਬਸੰਤ ਮੇਲੇ ਤੇ ਦਰਸ਼ਨ ਕੀਤੇ। ਸਤਿਗੁਰੂ ਜੀ ਨੇ ਦੀਵਾਨ ਵਿਚ ਸਾਰੀ ਸੰਗਤ ਨੂੰ ਪਿਤਾ-ਪੁੱਤਰ ਦੇ ਦਰਸ਼ਨ ਕਰਵਾਏ, ਜਿਹੜੇ ਨੌਕਰੀ ਵਿਚ ਮਰਿਆਦਾ ਤੇ ਬਸਤਰਾਂ ਦੇ ਧਾਰਨੀ ਹਨ। ਬਹੁਤ ਹੀ ਖੁਸ਼ੀਆਂ ਬਖਸ਼ੀਆਂ ਸਤਿਗੁਰੂ ਜੀ ਨੇ।

## ਸ. ਨਰਿੰਦਰ ਸਿੰਘ ਖੁਰਾਨਾ

ਨਾਮਧਾਰੀ ਇੰਮਪੋਰੀਅਮ ਤੇ ਗਿਆ, ਇੰਪੋਰੀਅਮ ਮਾਲਿਕ ਸੰਤ ਗੁਰਬਖਸ਼ ਸਿੰਘ ਹੁਰਾਂ ਦੱਸਿਆ ਕਿ ਸਤਿਗੁਰੂ ਜੀ ਨੇ 26.1.81 ਨੂੰ ਉਹਨਾਂ ਦੇ ਬੰਬਈ ਵਾਲੇ ਦਫਤਰ ਵਿਚ ਦਰਸ਼ਨ ਦਿੱਤੇ, ਜਿਥੇ ਉਨ੍ਹਾਂ ਦਾ ਲੜਕਾ ਨਰਿੰਦਰ ਸਿੰਘ ਖੁਰਾਣਾ ਕੰਮ ਕਰੇਗਾ। ਇਹ ਉਹਨਾਂ ਦੀ ਬੰਬਈ ਦੀ ਫਰਮ ਦਾ ਉਦਘਾਟਨ ਸੀ। ਗੁਰਬਖਸ਼ ਸਿੰਘ ਹੁਰਾਂ ਦੱਸਿਆ ਕਿ ਵੱਡਾ ਲੜਕਾ ਨਰਿੰਦਰ ਸਿੰਘ ਕਾਰੋਬਾਰ ਵੀ ਕਰੇਗਾ ਤੇ ਦਫਤਰ ਵੀ ਮੇਨਟੇਨ (ਸੰਭਾਲੇਗਾ) ਕਰੇਗਾ। ਰਿਹਾਇਸ਼ ਵੀ ਉਸੇ ਫਲੈਟ ਵਿਚ ਹੋਵੇਗੀ। ਸੱਚੇ ਪਾਤਸ਼ਾਹ ਜੀ ਨੂੰ ਮਹੀਨਾ ਭਰ ਪਹਿਲਾਂ ਚਰਨ ਪਾਣ ਦੀ ਬੇਨਤੀ ਕੀਤੀ ਗਈ ਸੀ। ਇਸ ਵਾਰ ਹੀ ਬਿਨੈ ਪ੍ਰਵਾਨ ਹੋਈ ਹੈ। ਸਤਿਗੁਰੂ ਜੀ ਦੀ ਰਿਹਾਇਸ਼ ਦਾ ਪ੍ਰਬੰਧ 'ਸੀ ਰਾਕ' ਹੋਟਲ ਵਿਚ ਸੁਰਿੰਦਰ ਸਿੰਘ ਮਨਚੰਦਾ ਨੇ ਕੀਤਾ ਹੋਇਆ ਸੀ ਜਿਥੇ ਇਕ ਸੂਟ ਦਾ ਖਰਚਾ 1600/- ਰਾਤ ਦਾ, ਦਿੱਤਾ ਗਿਆ।

ਅੱਜ ਸਤਿਗੁਰੂ ਜੀ ਦੀ 3 ਵਜੇ ਤਕ ਦਿੱਲੀ ਵਿਚ ਆਮਦ ਸੀ, ਉਡੀਕ ਸੀ। ਪਰ ਸ਼ਾਮ ਦੇ ਪੰਜ ਵਜੇ ਤਕ ਦਰਸ਼ਨ ਨਹੀਂ ਹੋਏ। ਆਪ ਜੀ ਕਿਤੇ ਸ਼ਾਮੀਂ 6.15 ਵਜੇ ਆਏ ਪਰ ਮੈਂ ਦਰਸ਼ਨ ਲਾਭ ਨਹੀਂ ਲੈ ਸਕਿਆ।

## 14 ਫ਼ਰਵਰੀ 1981, ਸ਼ਨੀਵਾਰ
## ਨਵੀਂ ਦਿੱਲੀ

### ਕਿਸਾਨ ਰੈਲੀ ਵਿਚ ਭਾਗ

ਸਵੇਰੇ ਆਸਾ ਜੀ ਦੀ ਵਾਰ ਦਾ ਕੀਰਤਨ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਤ ਅਵਤਾਰ ਸਿੰਘ ਰਮੇਸ਼ ਨਗਰ ਦੇ ਘਰ ਸਾਹਵੇਂ ਪੰਡਾਲ ਵਿਚ ਹੋਇਆ। ਕੀਰਤਨਕਾਰ ਸੀ ਜਥੇਦਾਰ ਸੇਵਾ ਸਿੰਘ ਦਿੱਲੀ ਦਾ ਜੱਥਾ। 7 ਵਜੇ ਵਾਰ ਦੀ ਸਮਾਪਤੀ ਪਿਛੋਂ ਸਤਿਗੁਰੂ ਜੀ ਨੇ ਸੰਤ ਬਲਦੇਵ ਸਿੰਘ I/c ਨਾਮਧਾਰੀ ਕਾਲੋਨੀ, ਸੰਤ ਤਰਲੋਕ ਸਿੰਘ ਆਰੇ ਵਾਲਾ, ਸੰਤ ਸਤਨਾਮ ਸਿੰਘ ਨਾਮਧਾਰੀ ਕਾਲੋਨੀ, ਸੰਤ ਗੁਰਦੀਪ ਸਿੰਘ ਸਕੱਤਰ, ਸ: ਦਲਬੀਰ ਸਿੰਘ ਦੀ ਥਾਂ ਉਹਦਾ ਪਿਤਾ ਸੰਤ ਪ੍ਰੀਤਮ ਸਿੰਘ ਬਾਲੀ ਨਗਰ, ਸ. ਭਗਵੰਤ ਸਿੰਘ ਮੁਹਾਰਾਂ ਵਾਲਾ ਆਦਿ ਇਕ ਦੋ ਸਰੀਰਾਂ ਨੂੰ ਬੁਲਾ ਕੇ ਫ਼ਰਮਾਇਆ ਕਿ ਉਹ 16.2.81 ਦੀ ਕਿਸਾਨ ਰੈਲੀ ਵਾਸਤੇ ਨਾਮਧਾਰੀ ਪਰਵਾਰਾਂ ਨੂੰ ਜਾ ਕੇ ਲਿਆਉਣ ਦਾ ਪ੍ਰਬੰਧ ਕਰਨ।

ਗੁਰਦੀਪ ਸਿੰਘ ਸਕੱਤਰ ਨੇ ਮਾਈਕ ਉਤੇ ਸੰਗਤ ਨੂੰ ਦੱਸਿਆ ਕਿ 15-16 ਫਰਵਰੀ ਨੂੰ ਹਰਿਆਣੇ ਤੇ ਪੰਜਾਬ ਵਿਚੋਂ ਬਹੁਤ ਸਾਰੇ ਨਾਮਧਾਰੀ ਕਿਸਾਨ ਰੈਲੀ ਵਿਚ ਸ਼ਾਮਲ ਹੋਣ ਲਈ ਦਿੱਲੀ ਪੁੱਜ ਰਹੇ ਹਨ। ਉਹਨਾਂ ਦੀ ਸੇਵਾ ਲਈ ਰਮੇਸ਼ ਨਗਰ ਨਾਮਧਾਰੀ ਧਰਮਸ਼ਾਲਾ ਵਿਚ ਲੰਗਰ ਆਦਿ ਦਾ ਪ੍ਰਬੰਧ ਕਰਨਾ ਹੈ, ਸਾਧ ਸੰਗਤ ਤਨ, ਮਨ ਤੇ ਧਨ ਨਾਲ ਸਹਾਇਤਾ ਕਰੇ।

ਸਤਿਗੁਰੂ ਜੀ ਨੇ ਇਕ ਹੋਰ ਗਰੁਪ ਨੂੰ ਪਾਸ ਬੁਲਾਇਆ। ਇਸ ਵਿਚ ਸੰਤ ਬਲਵੰਤ ਸਿੰਘ, ਪ੍ਰੀਤਮ ਸਿੰਘ ਬਾਲੀ ਨਗਰ ਵਾਲੇ ਹੋਰ ਕਈ ਸਰੀਰਾਂ ਨਾਲ ਸਨ, ਮੇਰਾ ਅੰਦਾਜ਼ਾ ਹੈ ਇਹਨਾਂ ਨੂੰ 15-16 ਫਰਵਰੀ ਲਈ ਕੁਛ ਖਰਚੇ ਜੁਟਾਣ ਲਈ ਸੱਦਿਆ ਗਿਆ ਸੀ।

ਵਾਰ ਤੋਂ ਪਿੱਛੋਂ ਸਤਿਗੁਰੂ ਜੀ ਨੇ ਉਸੇ ਵੇਲੇ ਆਪਣਾ ਬ੍ਰੀਫ ਕੇਸ ਮੰਗਵਾ ਕੇ ਮਹਾਰਾਜ ਬੀਰ ਸਿੰਘ ਜੀ ਨੂੰ ਇਕ ਵਧੀਆ ਐਨਕ ਪ੍ਰਦਾਨ ਕੀਤੀ।

ਫੇਰ ਬੜੇ ਸਹਿਜ ਭਾ ਨਾਲ ਆਪ ਸੰਤ ਅਵਤਾਰ ਸਿੰਘ ਦੇ ਘਰ ਨੂੰ ਜਲਪਾਨ ਕਰ ਕੇ ਕੋਠੀ ਪੂਸਾ ਰੋਡ ਨੂੰ ਪ੍ਰਸਥਾਨ ਕਰ ਗਏ।

### ਬੀਬਾ ਜੀ ਦਾ ਕਾਕਾ ਦਿੱਲੀ ਵਿਚ

ਸੰਤ ਮਹਿੰਦਰ ਸਿੰਘ ਪੂਰਬਾ ਨੇ ਦਸਿਆ ਕਿ ਇਸ ਵਾਰ ਸ੍ਰੀ ਸਤਿਗੁਰੂ ਜੀ ਨਾਲ ਭੈਣੀ ਸਾਹਿਬ ਤੋਂ ਸ੍ਰੀ ਮਾਤਾ ਚੰਦ ਕੌਰ ਜੀ, ਬੀਬਾ ਸਾਹਿਬ ਕੌਰ ਜੀ ਅਤੇ ਉਨ੍ਹਾਂ ਦਾ ਕਾਕਾ ਜਿਸ ਦੀ ਉਮਰ ਇਸ ਵੇਲੇ ਦੋ ਮਹੀਨੇ ਚਾਰ ਦਿਨ ਹੈ ਤੇ ਸੰਤ ਜਗਤਾਰ ਸਿੰਘ ਜੀ ਆਏ ਹਨ। ਠਾਕੁਰ ਜੀ ਵੱਡੇ, ਉਨ੍ਹਾਂ ਦੇ ਘਰੋਂ ਬੀਬੀ ਗੁਰਮੀਤ ਕੌਰ ਅਤੇ ਮਹਾਰਾਜ ਬੀਰ ਸਿੰਘ ਜੀ ਵੀ ਦਿੱਲੀ ਵਿਚ ਹੀ ਸਨ। ਮਹਾਰਾਜ ਜੀ ਜੀਵਨ ਨਗਰੋਂ ਆਏ ਹਨ।

### ਕੋਠੀ ਪੂਸਾ ਰੋਡ ਵਿਖੇ

ਜਦੋਂ ਮੈਂ ਦੁਬਾਰਾ 10.30 ਵਜੇ ਦਿਨੇ ਪੂਸਾ ਰੋਡ ਪਤਨੀ ਗੁਰਬਚਨ ਕੌਰ ਨਾਲ ਗਿਆ ਤਾਂ ਸ੍ਰੀ ਸਤਿਗੁਰੂ ਜੀ ਹੇਠਾਂ ਕਿਸੇ ਨੂੰ ਫੋਨ ਕਰ ਕੇ ਉਪਰ ਆਪਣੇ ਕਮਰੇ ਵਲ ਆ ਰਹੇ ਸਨ। ਅਗੇ ਸੰਤ ਇੰਦਰ ਸਿੰਘ ਜੀ ਚੰਗਮਈ, ਥਾਈਲੈਂਡ, ਵਾਲੇ ਆਪਣੀ ਸੁਪਤਨੀ ਨਾਲ ਆਏ ਖਲੋਤੇ ਸਨ। ਦੋਹਾਂ ਜੀਆਂ ਨੋਟ ਧਰ ਕੇ ਮੱਥਾ ਟੇਕਿਆ ਤੇ ਅਤੇ ਸੰਤ ਇੰਦਰ ਸਿੰਘ ਜੀ ਨੇ ਸਾਧ ਸੰਗਤ ਚੰਗਮਈ ਵਲੋਂ ਕੁਛ ਰਕਮ ਭੇਟਾ ਧਰੀ। ਇਹ ਗੁਰੂ ਕੇ ਲੰਗਰ ਦੀ ਮਾਇਆ ਸੀ।

### ਇਕ ਸੰਸਕ੍ਰਿਤ ਦੀ ਪੁਸਤਕ

ਸੱਚੇ ਪਾਤਸ਼ਾਹ ਜੀ ਨੇ ਮੇਰੇ ਨਾਲ ਸੰਸਕ੍ਰਿਤ ਦੀ ਇਕ ਲਿਖਿਤ ਪੁਸਤਕ 'ਸ੍ਰੀ ਗੁਰੂ ਚੰਦ੍ਰੋਦੇ ਕੌਮ ਦੀ' ਦਾ ਜ਼ਿਕਰ ਕੀਤਾ ਜੋ ਕਿ ਪਿਛਲੇ ਦਿਨੀਂ ਹੁਸ਼ਿਆਰਪੁਰੋਂ ਦੁਨੀ ਚੰਦ ਤੋਂ ਪ੍ਰਾਪਤ ਹੋਈ ਹੈ। ਇਸ ਵਿਚ ਸਿਆਣੇ ਲੇਖਕ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਮੰਗਲਾਚਾਰ ਕੀਤਾ ਹੈ। ਮੈਨੂੰ ਇਸ ਪੁਸਤਕ ਦੀ ਦੋ ਇਕ ਸਫੇ ਦੀ ਫੋਟੋ ਸਟੇਟ ਕਾਪੀ ਦਿਖਾਈ ਗਈ। ਇਸ ਦੇ ਕਿਸੇ ਸੰਸਕ੍ਰਿਤ ਵਿਦਵਾਨ ਤੋਂ ਅਰਥ ਲਿਖਵਾਏ ਜਾਣੇ ਹਨ।

ਏਥੇ ਹੀ ਦੀਨ ਦਿਆਲ ਜੀ ਨੇ ਮੇਰੇ ਨਾਲ ਬਚਨ ਕੀਤਾ: ਦੱਸੋ, ਸੰਤ ਹਰਨਾਮ ਦਾਸ ਉਦਾਸੀਨ ਨੂੰ ਦਸਮ ਗ੍ਰੰਥ, ਜੋ ਉਸ ਤੋਂ ਲਿਆ ਗਿਆ ਸੀ, ਵਾਪਸ ਕਰਨਾ ਹੈ, ਕੌਣ ਕਰੇ? ਉੱਤਰ ਸੀ: ਫਿਰ ਮੈਂ ਹੀ ਇਹ ਸੇਵਾ ਕਰਾਂਗਾ, ਵੱਧ ਤੋਂ ਵੱਧ ਪਿਆਰੀਆਂ ਗੱਲਾਂ ਕਰ ਕੇ ਤੇ ਵੱਧ ਤੋਂ ਵੱਧ ਕਰਾਰੀਆਂ ਗੱਲਾਂ ਸੁਣਕੇ।

ਸਤਿਗੁਰੂ ਜੀ ਹੱਸ ਪਏ ਤੇ ਸਕੱਤਰ ਤਰਸੇਮ ਸਿੰਘ ਨੂੰ ਬੁਲਾ ਕੇ ਕਿਹਾ: ਕਵੀ ਹੁਰਾਂ ਜ਼ਿੰਮੇਵਾਰੀ ਲੈ ਲਈ ਹੈ ਤੇ ਨਾਲ ਹੀ ਉਸ ਨਾਲ 'ਮੇਰੀਆਂ ਪਿਆਰੀਆਂ ਤੇ ਦੂਜੇ ਪਾਸੋਂ ਕਰਾਰੀਆਂ ਗੱਲਾਂ' ਦਾ ਜ਼ਿਕਰ ਵੀ ਕੀਤਾ।

### ਬੱਚਿਆਂ ਨੂੰ ਠੀਕ ਰਖੋ

ਨਮਸਕਾਰ ਸਮੇਂ ਸਤਿਗੁਰੂ ਜੀ ਨੇ ਚੰਗਮਈ (ਥਾਈਲੈਂਡ) ਵਾਲੇ ਸੰਤ ਇੰਦਰ ਸਿੰਘ ਅਤੇ ਉਸ ਦੀ ਪਤਨੀ ਨੂੰ ਕਿਹਾ ਕਿ ਉਹ ਆਪਣੇ ਲੜਕੇ ਨੂੰ ਦਾੜ੍ਹੀ ਮੁੰਨਣੋਂ ਹਟੋਣ ਲਈ ਬਾਰ ਬਾਰ ਕਹਿੰਦੇ ਰਹਿਣ। ਏਥੇ ਤਾਂ "ਰਾਤ ਦਿਵਸ ਕੇ ਕੂਕਣੇ ਕਬਹੂਕਿ ਸੁਣੇ ਪੁਕਾਰ" ਵਾਲੀ ਗੱਲ ਹੈ। ਘਰ ਵਾਲਿਆਂ ਅਰਜ਼ ਕੀਤੀ: ਗਰੀਬ ਨਿਵਾਜ਼ ਅਸੀਂ ਤਾਂ ਕਹਿੰਦੇ ਹੀ ਰਹਿੰਦੇ ਹਾਂ, ਪਰ ਇਹ ਮੋੜਾ ਤਾਂ ਆਪ ਜੀ ਦੀ ਕਿਰਪਾ ਨਾਲ ਹੀ ਪਵੇਗਾ। ਕਿਰਪਾ ਕਰੋ। ਸ੍ਰੀ ਸਤਿਗੁਰੂ ਜੀ ਨੇ ਪ੍ਰਮਾਣ ਵਜੋਂ ਇਸ ਜੋੜੇ ਨੂੰ ਇਕ ਘਟਨਾ ਸੁਣਾਈ:

ਸੁਰਿੰਦਰ ਸਿੰਘ ਦਿੱਲੀ ਵਾਲੇ (ਮਨਚੰਦਾ) ਨੇ ਹਵਾਈ ਜਹਾਜ਼ ਦੀਆਂ ਏ ਗਰੁਪ ਜਾਂ ਬੀ ਗਰੁਪ ਦੀਆਂ ਸਾਡੇ ਲਈ ਤਿੰਨ ਟਿਕਟਾਂ ਲੈਣੀਆਂ ਸਨ। ਸੰਬੰਧਤ ਅਧਿਕਾਰੀਆਂ ਨੂੰ ਕਿਹਾ। ਉਹਨਾਂ ਗੱਲ ਮੁਕਾਈ, "ਹੈ ਨਹੀਂ।" ਆਖਕੇ। ਇਸ ਨੇ

ਥੋੜ੍ਹਾ ਚਿਰ ਮਗਰੋਂ ਫੇਰ ਜਾ ਕਿਹਾ : ਜੇ ਹੇਣ ਤਾਂ ਕਿਰਪਾ ਕਰ ਦਿਓ। ਟਿਕਟ ਦਾਤਾ ਭਿੜਕ ਕੇ ਪਿਆ : ਤੈਨੂੰ ਜੁ ਕਿਹਾ ਹੈ, ਹੈ ਨਹੀਂ। ਇਸ ਨੇ 10 ਮਿੰਟ ਬਾਅਦ ਫਿਰ ਜਾ ਅਰਜ਼ ਗੁਜ਼ਾਰੀ। ਟਿਕਟ ਪ੍ਰਬੰਧਕ ਨੇ ਅਗਲੀਆਂ ਸੀਟਾਂ ਦੀਆਂ ਟਿਕਟਾਂ ਕੱਟ ਕੇ ਭੂਆਂ ਕੇ ਮਾਰੀਆਂ : ਲੈ ਭਾਈ, ਜੇ ਤੇਰਾ ਨਹੀਂ ਹੀ ਸਰਦਾ ਤਾਂ। ਰਕਮ ਤਾਂ ਉਹਨਾਂ ਲੈਣੀ ਹੀ ਸੀ ਪਰ ਟਿਕਟਾਂ ਸਾਨੂੰ ਮਿਲ ਗਈਆਂ। ਇੰਜ ਕਹਿੰਦੇ ਰਿਹਾ ਕਰੋ । ਕਵੇ ਤਾਂ ਕਹੇਗਾ ਹੀ : ਲਓ ਫਿਰ ਰਖ ਲੈਂਦਾ ਹਾਂ ਦਾੜ੍ਹੀ।

ਤੇ 11 ਵਜੇ ਨੂੰ ਇਸ਼ਨਾਨ ਪਾਨ ਲਈ ਸਤਿਗੁਰੂ ਜੀ ਸਾਥੋਂ ਵੱਖ ਹੋ ਗਏ।

## ਠਾਕੁਰ ਜੀ ਨੇ ਦੱਸਿਆ

ਠਾਕੁਰ ਦਲੀਪ ਸਿੰਘ ਜੀ ਨਾਲ ਮੁਲਾਕਾਤ ਹੋਈ ਤਾਂ ਉਨ੍ਹਾਂ ਦੱਸਿਆ : 26.8.80 ਨੂੰ ਜਰਮਨੀ ਦੇ ਬ੍ਰੇਮਨ ਸ਼ਹਿਰ ਵਿਚ ਕੈਟਲ ਸ਼ੋ (ਪਸ਼ੂ ਨੁਮਾਇਸ਼ ਸੀ) ਪ੍ਰਬੰਧਕਾਂ ਨੂੰ ਜਦੋਂ ਪਤਾ ਲਗਾ ਕਿ ਭਾਰਤ ਵਿਚ ਸਤਿਗੁਰੂ ਜੀ ਵੀ ਪਸ਼ੂਆਂ ਦੇ ਉਤਮ ਪ੍ਰਬੰਧਕ ਹਨ ਤਾਂ ਉਹਨਾਂ ਇਹਨਾਂ ਨੂੰ ਵੀ ਨਿਮੰਤਰਿਤ ਕੀਤਾ। ਸਤਿਗੁਰੂ ਜੀ ਗਏ ਤਾਂ ਖੜਕ ਸਿੰਘ ਭਮਰਾ ਦੇ ਲੜਕਿਆਂ ਅਮਰਜੀਤ ਸਿੰਘ, ਜਸਵਿੰਦਰ ਸਿੰਘ ਦੇ ਘਰ (ਹੈਮ ਬਰਗ) ਠਹਿਰੇ। ਇਸ ਜਗਹ ਦਾ ਬ੍ਰੇਮਨ ਸ਼ਹਿਰ ਤੋਂ 150 ਕਿਲੋਮੀਟਰ ਦਾ ਫਾਸਲਾ ਸੀ। ਬ੍ਰੇਮਨ ਤੋਂ ਕਾਰ ਦੁਆਰਾ ਆਉਂਦਿਆਂ ਸੱਚੇ ਪਾਤਸ਼ਾਹ ਦੀ ਪਹਿਲਾਂ ਤਾਂ ਨੈਕਟ੍ਰੈਟ ਆੜੂ ਛੱਕੇ, ਫਿਰ ਇਕ ਸੇਉ ਛੱਕਿਆ ਤੇ ਕਵਿਤਾ ਦੀ ਇਕ ਤੁਕ ਰਚੀ :

ਪਹਿਲਾਂ ਆੜੂਆਂ ਨਾਲ ਸੀ ਪਾਈ ਆੜੀ
ਪਿੱਛੋਂ ਯਾਰ ਸੇਊਆਂ ਦੇ ਬਣ ਬੈਠੇ।

## ਬਾਅਦ ਦੁਪਹਿਰੇ

1.30 ਤਕ ਬਿਰਾਜ ਕੇ ਉਠੇ ਸਤਿਗੁਰੂ ਜੀ ਅਤੇ ਆਪ ਨੇ ਅੱਜ ਦਾ ਤੀਜਾ ਇਸ਼ਨਾਨ ਕੀਤਾ। ਫਿਰ ਸ. ਸੇਵਾ ਸਿੰਘ, ਮੋਹਣ ਸਿੰਘ ਨਾਮਧਾਰੀ ਏਜੈਂਸੀਜ਼ ਵਾਲਿਆਂ ਨੂੰ ਆਪਣੇ ਆਰਾਮ ਕਮਰੇ ਵਿਚ ਬੁਲਾਇਆ। ਪਿੱਛੋਂ ਸ. ਹੰਸਪਾਲ ਅੰਦਰ ਚਲਾ ਗਿਆ। ਪੰਦਰਾਂ ਮਿੰਟਾਂ ਪਿੱਛੋਂ ਸੇਠ ਜੀ ਦਾ ਲੜਕਾ ਸ਼ੇਰ ਸਿੰਘ ਅੰਦਰੋਂ ਨਿਕਲਿਆ। ਉਸ ਨੇ ਵਿਸ਼ੇਸ਼ ਕਰ ਬੁਲਾਏ ਗਏ ਸੰਤ ਸੁਰਿੰਦਰ ਸਿੰਘ ਤੇ ਉਸਦੇ ਪਿਤਾ ਸੰਤ ਸਵਰਨ ਸਿੰਘ ਲੁਧਿਆਣਾ ਅਤੇ ਲੁਧਿਆਣੇ ਦੇ ਹੀ ਸ. ਕੁਲਵੰਤ ਸਿੰਘ ਤੇ ਸੰਤ ਲਛਮਣ ਸਿੰਘ ਫਗਵਾੜਾ ਨੂੰ ਸਤਿਗੁਰੂ ਜੀ ਦੇ ਅੰਦਰ ਆਉਣ ਲਈ ਆਖਿਆ । ਪੰਜ ਕੁ ਮਿੰਟ ਪਿੱਛੋਂ ਸ. ਫਕੀਰ ਸਿੰਘ 'ਰਾਜਾ ਸਾਹਿਬ' ਵੀ ਅੰਦਰ ਲੰਘ ਗਿਆ । ਇਹ ਉੱਚੀ ਉੱਚੀ ਨਿਰੰਕਾਰੀਆਂ ਬਾਰੇ ਕੋਈ ਗੱਲ ਕਰ ਰਿਹਾ ਸੀ। ਪਰ ਇਹ ਗੱਲ ਅਪ੍ਰਸੰਗਕ ਹੀ ਹੋਵੇਗੀ। ਬੂਹਿਓਂ ਬਾਹਰ ਮਾ: ਨਿਹਾਲ ਸਿੰਘ ਦੀ ਪਤਨੀ ਗੁਰੂ ਦਰਸ਼ਨਾਂ ਦੀ ਤਲਬਗਾਰ ਸੀ।

ਜਦੋਂ ਹੋਰ 10 ਮਿੰਟ ਪਿੱਛੋਂ ਸਤਿਗੁਰੂ ਜੀ ਬਾਹਰ ਆਏ ਤਾਂ ਆਪ ਦੇ

ਪਿੱਛੇ ਪਿੱਛੇ ਡਾ: ਜਸਬੀਰ ਸਿੰਘ ਤੇ ਸੰਤ ਹਰਭਜਨ ਸਿੰਘ ਬਨਾਰਸ ਵਾਲੇ ਵੀ ਆ ਰਹੇ ਸਨ। ਵਰਾਂਡੇ ਵਿਚ ਗੁਰੂ ਦਰਸ਼ਨ ਪਿਆਸੇ ਹੇਠ ਲਿਖੇ ਵੀ ਸਨ : ਬਾਬੂ ਕਰਤਾਰ ਸਿੰਘ ਇੰਦ੍ਰਪੁਰੀ, ਸ. ਦਰਸ਼ਨ ਸਿੰਘ ਪੀਤਮ ਨਗਰ-ਸਮੇਤ ਪਤਨੀ, ਬੀਬੀ ਕ੍ਰਿਸ਼ਨਾ ਸੁਪਤਨੀ ਸ. ਜਵਾਹਰ ਸਿੰਘ, ਸੰਤ ਗੁਰਚਰਨ ਸਿੰਘ ਡਰਾਈਵਰ ਅਤੇ ਉਹਦੀ ਪਤਨੀ, ਸ੍ਰੀਮਤੀ ਗੁਰਬਚਨ ਕੌਰ ਕਵੀ ਪਤਨੀ।

2.45 ਤੇ ਸਤਿਗੁਰੂ ਜੀ ਉਪ੍ਰੋਕਤ ਸੰਗਤ ਨੂੰ ਦਰਸ਼ਨ ਦੇ ਹੇਠਾਂ ਉਤਰੇ ਤਾਂ ਹੰਸਪਾਲ ਦੀ ਗੱਡੀ ਆਪ ਜੀ ਨੂੰ ਲੈ ਜਾਣ ਲਈ ਤਿਆਰ ਸੀ। ਸਤਿਗੁਰੂ ਜੀ ਜ਼ਰੂਰੀ ਆਦਮੀਆਂ ਨਾਲ ਬੈਠੇ ਤਾਂ ਗੱਡੀ ਗਾਂਧੀ ਨਗਰ ਨੂੰ ਚੱਲ ਪਈ। ਦੂਜੀ ਗੱਡੀ ਜਿਸ ਨੂੰ ਸੰਤ ਰਘੁਬੀਰ ਸਿੰਘ ਚਲਾ ਰਿਹਾ ਸੀ, ਵਿਚ ਮਾਤਾ ਚੰਦ ਕੌਰ ਜੀ, ਬੀਬੀ ਪੂਰੋ, ਸਕੱਤਰ ਤਰਸੇਮ ਸਿੰਘ ਤੇ ਪ੍ਰੀਤਮ ਸਿੰਘ ਕਵੀ ਸਨ। ਇਹ ਸਤਿਗੁਰਾਂ ਦੀ ਗੱਡੀ ਦਾ ਪਿੱਛਾ ਕਰ ਰਹੀ ਸੀ।

### ਗਾਂਧੀ ਨਗਰ ਵਿਚ

3.15 ਵਜੇ ਗਾਂਧੀ ਨਗਰ ਵਿਚ ਨਾਮਧਾਰੀ ਫੈਨਸੀ ਸਟੋਰ ਦੇ ਮਾਲਿਕ ਸੰਤ ਗੁਰਬਚਨ ਸਿੰਘ ਖੁਰਾਣਾ ਨੇ ਅਰਜ਼ ਕਰ ਕੇ ਆਪਣੀ ਦੁਕਾਨ ਤੇ ਚਰਨ ਪੁਆਏ। ਪੰਜ ਕੁ ਮਿੰਟ ਸਤਿਗੁਰੂ ਜੀ ਤੇ ਸੇਵਕ ਇਸ ਦੁਕਾਨ ਵਿਚ ਅਟਕੇ।

3.30 ਵਜੇ ਤਕ ਸ. ਸੰਤੋਖ ਸਿੰਘ ਵਿਰਦੀ, ਜੋ ਕਿ ਪਹਿਲਾਂ ਹਰਮੋਨੀਅਮ ਬਣਾਂਦੇ ਸਨ ਤੇ ਹੁਣ ਐਨਕਾਂ ਦੇ ਫਰੇਮ ਤਿਆਰ ਕਰਦੇ ਹਨ, ਦੇ ਘਰ 533/8, ਜੈਨ ਮੰਦਰ ਗਲੀ, ਰਾਮ ਸਟਰੀਟ, ਗਾਂਧੀ ਨਗਰ ਵਿਚ ਸਤਿਗੁਰੂ ਜੀ ਦੀ ਪਹੁੰਚ ਹੋਈ। ਏਥੇ ਬੀਬੀ ਹਰਬੰਸ ਕੌਰ ਸੁਪਤਨੀ ਸ. ਸੰਤੋਖ ਸਿੰਘ ਨਮਿਤ ਭੋਗ ਪੈਣਾ ਸੀ। ਜਾਂਦਿਆਂ ਨੂੰ ਜਥੇਦਾਰ ਸੇਵਾ ਸਿੰਘ ਦਿੱਲੀ ਦਾ ਦੀਵਾਨ ਸਜਿਆ ਹੋਇਆ ਸੀ। ਸ਼ਬਦ ਪੜ੍ਹ ਰਹੇ ਸਨ : 'ਹਰਿ ਗੁਣ ਗਾਇ ਮਨਾ ਸਤਿਗੁਰ ਸੇਵਿ ਪਿਆਰ', ਸ. ਵਿਰਦੀ ਦੇ ਲੜਕੇ ਸ. ਭਗਵੰਤ ਸਿੰਘ, ਸ. ਦਲਜੀਤ ਸਿੰਘ, ਸ. ਕੁਲਬੀਰ ਸਿੰਘ ਸਤਿਗੁਰੂ ਜੀ ਤੇ ਸਾਧ ਸੰਗਤ ਦੀ ਸੇਵਾ ਵਿਚ ਵਿਅਸਤ ਸਨ।

ਦੋ ਤਿੰਨ ਮਿੰਟ ਬਾਅਦ ਹੀ ਭੋਗ ਦੇ ਸ਼ਲੋਕ ਪੜ੍ਹੇ ਜਾਣ ਲਗੇ। ਘਰ ਦੇ ਨਾਲ ਲੰਮੀ ਗਲੀ ਸ਼ਮਿਆਨਿਆਂ ਨਾਲ ਸਜੀ ਹੋਈ ਹੈ, ਦੁਆਲੇ ਕਨਾਤਾਂ ਹਨ। ਦੇਸ਼ੇ ਦਿੱਲੀ ਦੇ ਸਾਰੇ ਇਲਾਕਿਆਂ ਦਾ ਪ੍ਰਤੀਨਿਧ ਇਕੱਠ ਸੀ। ਬੀਬੀ ਹਰਬੰਸ ਕੌਰ 2.2.81 ਨੂੰ ਪੂਰੇ ਹੋ ਗਏ ਸਨ। ਸ਼ਲੋਕਾਂ ਦੇ ਸ਼ੁਰੂ ਹੁੰਦਿਆਂ ਹੀ ਪਰਵਾਰ ਮੈਂਬਰ ਫਲ, ਬਸਤਰ, ਬਿਸਤਰ, ਮਾਇਆ ਲੈ ਕੇ ਹਾਜ਼ਰ ਹੋ ਗਏ।

### ਕ੍ਰਿਸ਼ਨਾ ਨਗਰ ਵਿਖੇ

ਭੋਗ ਦੀ ਅਰਦਾਸ ਉਪਰੰਤ ਦੀਨ ਦਿਆਲ ਜੀ ਨੇ ਸ. ਸੇਵਾ ਸਿੰਘ ਦੇ ਘਰ ਕ੍ਰਿਸ਼ਨਾ ਨਗਰ ਚਰਨ ਪਾਏ। ਸੇਵਾ ਸਿੰਘ ਤੇ ਉਨ੍ਹਾਂ ਦੇ ਲੜਕੇ ਸੰਤੋਖ ਸਿੰਘ ਹਾਲ ਕਮਰੇ ਵਿਚ ਰੱਖੀ ਸਤਿਗੁਰੂ ਪ੍ਰਤਾਪ ਸਿੰਘ ਬੈਡਮਿੰਟਨ ਟ੍ਰਾਫ਼ੀ ਸਤਿਗੁਰੂ ਜੀ ਦੀ ਸੇਵਾ

ਵਿੱਚ ਲਿਆ ਕੇ ਵਖਾਈ। ਇਹ ਸੇਠ ਤਰਲੋਕ ਸਿੰਘ ਹੁਰਾਂ ਵਲੋਂ ਦਾਨ ਕੀਤੀ ਗਈ ਸੀ। ਖ਼ੂਬਸੂਰਤ, ਉੱਚੀ ਅਤੇ ਭਾਰੀ ਟ੍ਰਾਫ਼ੀ ਬੈਂਡਮਿੰਟਨ ਦੇ ਖਿਡਾਰੀਆਂ ਲਈ ਸੀ। ਇਸ ਨੂੰ ਸਈਅਦ ਮੋਦੀ ਨੇ ਜਿੱਤਿਆ ਸੀ। ਇਹ 1981 ਦੇ ਸਾਲ ਲਈ ਭਾਰਤ ਦਾ ਚੈਂਪੀਅਨ ਬਣਿਆ।

3 ਤੋਂ 6 ਫਰਵਰੀ 1981 ਵਿਚ ਬੈਂਡਮਿੰਟਨ ਚੈਂਪੀਅਨਸ਼ਿਪ, ਤਾਲਕਟੋਰਾ ਇੰਨਡੋਰ ਸਟੇਡੀਅਮ ਵਿਚ ਹੋਈ ਜਿਸ ਵਿਚ ਭਾਰਤ ਦੇ ਨੰ: 1 ਖਿਡਾਰੀਆਂ ਨੇ ਭਾਗ ਲਿਆ। ਲੰਡਨ ਜਾਣ ਵਾਲੀ ਟੀਮ ਏਥੇ ਪੂਰੀ ਦੀ ਪੂਰੀ ਖੇਡੀ।

ਸ. ਸੇਵਾ ਸਿੰਘ ਨੇ ਦੱਸਿਆ ਕਿ ਜਿਸ ਖਿਡਾਰੀ ਨੇ ਇਹ ਟ੍ਰਾਫ਼ੀ ਨਾਲ ਲੈ ਜਾਣੀ ਹੋਵੇ, ਉਸ ਨੂੰ 3000/- ਦਾ ਬਾਂਡ ਭਰ ਕੇ ਦੇਣਾ ਪਵੇਗਾ। ਜਦ ਤਕ ਉਹ ਹਾਰਦਾ ਨਹੀਂ ਉਹ ਇਹ ਟ੍ਰਾਫ਼ੀ ਆਪਣੇ ਕੋਲ ਰਖੇਗਾ।

ਸੱਚੇ ਪਾਤਸ਼ਾਹ ਜੀ ਏਸ ਘਰੋਂ ਜਲ ਪਾਣ ਕਰ ਕੇ ਤੇ ਨਾਲ ਦੇ ਫਕ ਫਕਾ ਕੇ ਵਿਹਲੇ ਹੋਏ ਤਾਂ ਸ. ਸੇਵਾ ਸਿੰਘ ਦਾ ਲੜਕਾ ਸ. ਬਲਵੰਤ ਸਿੰਘ ਆ ਗਿਆ। ਇਹ ਦਿੱਲੀ ਸਟੇਟ ਦਾ ਬੈਂਡਮਿੰਟਨ ਦਾ ਚੈਂਪੀਅਨ ਹੈ।

## ਮੇਰੇ ਬੱਚਿਆਂ ਵਿਚ ਦਿਲਚਸਪੀ

ਪਤਾ ਨਹੀਂ ਸਤਿਗੁਰੂ ਜੀ ਦੇ ਮਨ ਵਿਚ ਕੀ ਅਤੇ ਕਿਵੇਂ ਆਈ, ਇਸ਼ਾਰਾ ਕਰ ਕੇ ਮੈਨੂੰ ਆਪਣੇ ਨਾਲ ਦੂਜੇ ਅੰਦਰ ਲੈ ਗਏ ਤੇ ਫਰਮਾਇਆ : ਮਨਧੀਰ ਨੂੰ ਕਹੋ, ਉਸ ਬਾਰੇ ਮੈਨੂੰ ਫਿਕਰ ਹੈ। ਜਦੋਂ ਵੀ ਮੌਕਾ ਬਣਿਆ ਉਸ ਨੂੰ ਕਿਤੇ ਬਾਹਰ ਭਿਜਵਾ ਦਿਆਂਗਾ।

## ਮੁੜ ਪੂਸਾ ਰੋਡ ਵਿਖੇ

6.15 ਤਕ ਵਾਪਸ ਸ੍ਰੀ ਹਰੀ ਪ੍ਰਤਾਪ ਨਿਵਾਸ (ਸੇਠ ਜੀ ਦੀ ਕੋਠੀ) ਪਹੁੰਚ ਗਏ ਜਿਥੇ ਬਹੁਤ ਸਾਰੇ ਨਰ ਨਾਰ ਗੁਰੂ ਦਰਸ਼ਨਾਂ ਲਈ ਉਤਸੁਕ ਸਨ। ਬਾਬਾ ਗਣੇਸ਼ਾ ਸਿੰਘ ਪਖ਼ਤੂਨ ਵੀ ਇਨ੍ਹਾਂ ਵਿਚ ਸ਼ਾਮਲ ਸੀ। ਉਸ ਨੇ ਅਰਜ਼ ਕੀਤੀ : ਕਬ ਕੀ ਨ ਤਬ ਕੀ। ਬਾਤ ਕਹੂੰ ਮੈਂ ਅਬ ਕੀ। ਕਿਰਪਾ ਕਰ ਕੇ ਮੈਨੂੰ ਤਾਂ ਹੁਣੇ ਪੰਜ ਮਿੰਟ ਸਮਾਂ ਦਿਓ। ਸਤਿਗੁਰੂ ਜੀ ਤੁਰੰਤ ਸੇਠ ਜੀ ਦੇ ਕਮਰੇ ਵਿਚ ਪਖ਼ਤੂਨ ਨੂੰ ਲੈ ਕੇ ਚਲੇ ਗਏ।

ਫਿਰ ਸੰਤ ਬਲਵੰਤ ਸਿੰਘ ਸੱਖੀ ਤੇ ਉਸ ਦੇ ਲੜਕੇ ਨਾਲ ਪੱਸਿਰਿਆਂ ਬਚਨ ਹੋਏ।

### 15 ਫਰਵਰੀ 1981, ਐਤਵਾਰ
### ਨਵੀਂ ਦਿੱਲੀ

## ਮੈਂ ਅੰਦਰ ਚਲਾ ਜਾਵਾਂ ?

ਆਸਾ ਦੀ ਵਾਰ ਦਾ ਕੀਰਤਨ ਅੰਮ੍ਰਿਤ ਵੇਲੇ 4 ਵਜੇ ਤੋਂ ਲੈ ਕੇ 7.30 ਤਕ

ਗੁਰੂ ਬੀ ਹਜ਼ੂਰੀ ਵਿਚ, ਜਥੇਦਾਰ ਸੇਵਾ ਸਿੰਘ ਦਿੱਲੀ ਦੇ ਜੱਥੇ ਨੇ, ਰਮੇਸ਼ ਨਗਰ ਦੀ ਨਾਮਧਾਰੀ ਕਾਲੋਨੀ ਵਿਖੇ ਦੀਵਾਨ ਸਜਾਇਆ। ਭੋਗ ਪੈਣ ਉਪਰੰਤ ਸਤਿਗੁਰੂ ਜੀ ਕੋਠੀ ਪੂਸਾ ਰੋਡ ਚਲੇ ਗਏ।

ਮੈਂ 10.15 ਵਜੇ ਸ੍ਰੀ ਹਰੀ ਪ੍ਰਤਾਪ ਨਿਵਾਸ ਗਿਆ। ਸਤਿਗੁਰੂ ਜੀ ਦੇ ਕਮਰਿਆਂ ਨਾਲ ਸੰਬੰਧਤ ਕਾਰੀਡੋਰ ਦੇ ਦੋਵੇਂ ਬੂਹੇ ਬੰਦ ਸਨ। ਇਕਦਮ ਖਾਮੋਸ਼ੀ ਦਾ ਆਲਮ ਸੀ। ਮਾਤਾ ਜੀ ਬੂਹੇ ਕੋਲ ਉਡੀਕਦੇ ਸਕੱਤਰ ਤਰਸੇਮ ਸਿੰਘ ਨਾਲ ਬਾਅਦ ਵਿਚ ਗੱਲਬਾਤ ਕਰਨ ਲਗੇ। ਕਾਫ਼ੀ ਸਮਾਂ ਇੰਤਜ਼ਾਰ ਵਿਚ ਬੀਤਿਆ। ਜਦੋਂ ਬੂਹਾ ਖੁੱਲ੍ਹਿਆ ਸਤਿਗੁਰੂ ਜੀ ਆਰਾਮ ਕਮਰੇ ਵਿਚੋਂ ਆਏ ਲਗਦੇ ਸਨ। ਮੁਸਕਰਾ ਕੇ ਕਹਿਣ ਲਗੇ: ਕਿਨ ਬੂਹਾ ਖੜਕਾਇਆ ਹੈ? "ਕਿਸੇ ਨਹੀਂ ਜੀ!" ਸਕੱਤਰ ਬੋਲਿਆ। "ਤਾਂ ਫਿਰ ਮੈਂ ਅੰਦਰ ਚਲਾ ਜਾਵਾਂ?" ਸਤਿਗੁਰੂ ਜੀ ਨੇ ਹਸਦੇ ਹਸਦੇ ਕਿਹਾ। ਮਾਤਾ ਚੰਦ ਕੋਰ ਜੀ ਚੁਪ ਕੀਤੇ ਸੁਣਦੇ ਰਹੇ।

## ਕਿਰਪਾ ਕਰੋ, ਬਲੱਡ ਪ੍ਰੈਸ਼ਰ ਹੈ

ਏਨੇ ਚਿਰ ਨੂੰ ਸੰਤ ਆਤਮਾ ਸਿੰਘ ਪੰਨਵ, ਉਹਨਾਂ ਦੀ ਵੱਡੀ ਲੜਕੀ, ਦੂਜੀ ਸ਼ਾਇਦ ਨੂੰਹ, ਸ. ਜਗਤ ਸਿੰਘ, ਸ. ਸੁਰਿੰਦਰ ਸਿੰਘ ਲੁਧਿਆਣਾ ਮੱਥਾ ਟੇਕਣ ਆਣ ਲਗੇ। ਆਤਮਾ ਸਿੰਘ ਹੁਰਾਂ ਹੱਥ ਜੋੜ ਅਰਜ਼ ਕੀਤੀ: ਬੀਬੀ ਨੂੰ ਜੀ, ਬਲੱਡ ਪ੍ਰੈਸ਼ਰ ਹੈ, ਕਿਰਪਾ ਕਰੋ, ਦੁੱਖ ਹਰੋ। "ਫੇਰ ਦੱਸਾਂਗਾ।" ਕਹਿ ਕੇ ਸਤਿਗੁਰੂ ਜੀ ਅੰਦਰ ਨੂੰ ਹੋਏ। ਫੇਰ ਸਕੱਤਰ ਨੂੰ ਕਿਹਾ: ਬੀਬੀ ਨੂੰ ਦਵਾਈ ਲਿਖ ਦਿਓ।

ਇਸੇ ਮੌਕੇ ਸ਼ਾਹਪੁਰੀਏ ਹਰਭਜਨ ਸਿੰਘ ਕਲਕੱਤਾ ਅਤੇ ਮੋਹਣ ਸਿੰਘ, ਆਗਰੇ ਤੋਂ ਸ. ਹਰਭਜਨ ਸਿੰਘ ਅਤੇ ਉਹਨਾਂ ਦੀ ਪਤਨੀ ਗੁੱਡੀ ਅਤੇ ਬਾਬੂ ਕਰਤਾਰ ਸਿੰਘ ਇੰਦਰਪੁਰੀ ਨਮਸਕਾਰ ਕਰਨ ਹਿਤ, ਮੱਥਾ ਟੇਕਣ ਆ ਗਏ। ਸਭਨਾਂ ਦੀ ਨਮਸਕਾਰ ਪਰਵਾਨ ਕਰ ਕਿਸੇ ਵਿਹਾਰਕ ਗੱਲਬਾਤ ਲਈ ਸ੍ਰੀ ਮਾਤਾ ਜੀ ਨੂੰ ਅੰਦਰ ਲੈ ਗਏ।

## ਬੀਬਾ ਜੀ ਦਾ ਲੜਕਾ

ਮੈਂ ਅੱਜ ਬੀਬਾ ਜੀ-ਜਗਤਾਰ ਸਿੰਘ ਦਾ ਲੜਕਾ ਵੇਖਣ ਮਾਤਾ ਜੀ ਦੇ ਕਮਰੇ ਵਿਚ ਆ ਗਿਆ। ਮਾਤਾ ਜੀ ਦੇ ਬਿਸਤਰੇ ਤੇ ਤਿੱਖੇ ਨੈਣ-ਨਕਸ਼ਾਂ ਵਾਲਾ, ਗੁਲਾਬੀ, ਗੋਰਾ ਗੋਰਾ, ਦੋ ਮਹੀਨੇ ਪੰਜ ਦਿਨਾਂ ਦਾ ਲੜਕਾ, ਧੀਰ ਗੰਭੀਰ। ਬੜਾ ਗਹਿਰਿਆਂ ਮੇਰੇ ਵਲ ਤੱਕਦਾ ਰਿਹਾ। ਬੀਬਾ ਜੀ ਨਾਲ ਦੇ ਆਪਣੇ ਕਮਰੇ ਵਿਚ ਸਨ। ਕੁਝ ਸਮਾਂ ਮੈਂ ਕਾਕਾ ਜੀ ਨਾਲ ਗੱਲਾਂ ਕੀਤੀਆਂ। ਉਹ ਸਿਆਣਿਆਂ ਵਾਂਗ ਸੁਣਦਾ ਰਿਹਾ। ਸ਼ਾਇਦ ਉਹਦੀ ਦਿਲਚਸਪੀ ਮੇਰੀ ਚਿੱਟੀ ਦਾੜ੍ਹੀ ਵਿਚ ਸੀ।

## ਗੁਰੂ ਕੇ ਦਰਸ਼ਨ

1,00 ਵੱਜਿਆ ਤਾਂ ਅਡੋਪਲੇ ਜਿਹੇ, ਸਤਿਗੁਰੂ ਜੀ ਨੇ ਸੇਵਕਾਂ ਦਾ ਦਰ

ਖੋਲ੍ਹਿਆ। ਅੰਦਰ ਮੈਂ ਅਤੇ ਸੰਤ ਤਰਸੇਮ ਸਿੰਘ ਬੈਠੇ ਹੋਏ ਸਾਂ। ਸੰਤ ਕਿਰਪਾਲ ਸਿੰਘ ਭੱਥਰ ਤੇ ਸੰਤ ਬੇਅੰਤ ਸਿੰਘ ਸੰਖਲ ਸਤਿਗੁਰੂ ਜੀ ਦੇ ਇਸ਼ਨਾਨਾਂ ਲਈ ਮੋਟੇ ਖੱਦਰ ਦੇ ਪਰਨੇ ਬਣਾ ਕੇ ਹਟੇ ਸਨ। ਸਤਿਗੁਰੂ ਜੀ ਤਰਸੇਮ ਸਿੰਘ ਨੂੰ ਉਠਾ ਕੇ ਲੈ ਗਏ। ਕਾਰੀਡੋਰ ਵਿਚ ਬੀਬਾ ਜੀ ਖਲੋਤੇ ਹੋਏ ਸਨ। ਕੁਝ ਗੱਲਬਾਤ ਕਰ ਕੇ ਤਰਸੇਮ ਸਿੰਘ ਦੇ ਮਗਰ ਹੀ ਆ ਗਏ। ਸਤਿਗੁਰੂ ਜੀ ਨੇ ਫੇਰ ਆ ਕੇ ਤਰਸੇਮ ਸਿੰਘ ਨੂੰ ਆਖਿਆ: ਤਰਸੇਮ ਸਿੰਘ! ਸਾਡੇ ਮੁੰਡੇ ਕੁੜੀਆਂ ਤੋਂ ਬਾਹਲਾ ਨ ਡਰਿਆ ਕਰ। ਬੀਬਾ ਜੀ ਬਾਹਰ, ਤਰਸੇਮ ਸਿੰਘ ਅੰਦਰ, ਦੋਵੇਂ ਮੁਸਕਰਾ ਪਏ। ਅਤੇ, ਸਤਿਗੁਰੂ ਜੀ ਤੀਜਾ ਸ਼ਨਾਨ ਕਰਨ ਲਈ ਗੁਸਲਖਾਨੇ ਨੂੰ ਹੋ ਪਏ।

ਅੱਜਕਲ ਸੰਤ ਜਗਤਾਰ ਸਿੰਘ-ਬੀਬਾ ਜੀ ਦੀ ਲੰਗਰ-ਸੇਵਾ ਤੇ ਲਗਿਆ ਸਤਨਾਮ ਸਿੰਘ ਲਾਂਗਰੀ ਨੂੰ ਗਤਿਗੁਰੂ ਜੀ ਦੀ ਸੇਵਾ ਤੇ ਲਾਉਣ ਦਾ ਵਿਚਾਰ ਹੈ।

ਮੇਰਾ ਇਹ ਭਰਮ ਵੀ ਤਸਦੀਕ ਹੋ ਗਿਆ ਕਿ ਔਰੰਗਾਬਾਦ ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਸੰਗੀਤ ਸੰਮੇਲਨ ਤੋਂ ਵਾਪਸੀ ਸਮੇਂ, ਦਿੱਲੀਓਂ ਲੁਧਿਆਣੇ ਜਾਂਦੇ ਸਮੇਂ, ਉਹ ਟ੍ਰੰਕ, ਜਿਸ ਵਿਚ ਗੁਰਦੁਆਰਾ ਸੱਚਖੰਡ ਨੰਦੇੜ, ਸ੍ਰੀ ਜੁਗਿੰਦਰ ਸਿੰਘ ਜੀ ਮੌਨੀ ਅਤੇ ਗੁਰਦੁਆਰਾ ਲੰਗਰ ਸਾਹਿਬ ਤੋਂ ਪ੍ਰਾਪਤ ਹੋਏ ਸਤਿਗੁਰੂ ਜੀ ਦੇ ਸਿਰੋਪਾਉ, ਬਸਤਰ ਆਦਿ ਸਾਰੀ ਸਮਗਰੀ ਸੀ, ਲੁਧਿਆਣੇ ਜਾ ਕੇ ਰੇਲ ਤੋਂ ਲਾਹੁਣਾ ਕਿਉਂ ਭੁੱਲ ਗਿਆ। ਇਹ ਵੀ ਸ਼ਾਇਦ ਉਸੇ ਦੀ ਮੇਹਰਬਾਨੀ ਸੀ। ਪਤਾ ਲੱਗਣ ਤੇ ਵੀ ਉਸ ਆਪਣਾ ਟ੍ਰੰਕ ਨਹੀਂ ਉਤਾਰਿਆ।

ਸੰਤ ਮਹਿੰਦਰ ਸਿੰਘ ਪੂਰਬਾ ਨੇ ਦੱਸਿਆ ਕਿ ਇਸ ਵਾਰ ਮਸਤਾਨ ਫੜ੍ਹ ਗਿਆ। ਸਤਿਗੁਰੂ ਜੀ ਦੇ ਹੁਕਮ ਨਾਲ ਸੰਤ ਰਣਜੀਤ ਸਿੰਘ ਬਾਜਵਾ ਨੂੰ ਉਨ੍ਹਾਂ ਦੀ ਸਹਾਇਤਾ ਅਰਥ 3000/- ਦੇਣ ਲਈ ਕਿਹਾ ਗਿਆ ਸੀ ਪਰ ਇਹ ਇਸ ਸਮੇਂ ਕੇਵਲ 2500/- ਹੀ ਦੇ ਸਕਿਆ। ਪੈਸੇ ਕੋਲ ਨਹੀਂ ਸਨ।

## ਹਾਦਸੇ ਦੇ ਸ਼ਿਕਾਰ ਦਾ ਭੋਗ

ਪਿਛਲੇ ਦਿਨੀਂ (6.2.81) ਗਾਂਧੀ ਨਗਰ ਦੇ ਸ. ਤਰਲੋਕ ਸਿੰਘ ਤੇ ਉਹਦੇ ਸਹੁਰਾ ਸਾਹਿਬ, ਸ. ਸਾਹਿਬ ਸਿੰਘ ਜਲੰਧਰ, ਦਿੱਲੀ ਦੇ ਵਿਕਾਸ ਮੀਨਾਰ ਕੋਲ ਵਾਲੇ ਜਮਨਾ ਪੁਲ ਦੇ ਨੇੜੇ ਹਾਦਸੇ ਦੇ ਸ਼ਿਕਾਰ ਹੋ ਗਏ। ਉਨ੍ਹਾਂ ਨਮਿਤ ਅੱਜ ਭੋਗ ਪੈਣਾ ਹੈ। ਸੱਚੇ ਪਾਤਸ਼ਾਹ ਜੀ 2.20 ਤੇ ਆਪਣੀ ਮਰਸੀਡੀਜ਼ ਕਾਰ ਵਿਚ ਸ. ਹੰਸਪਾਲ ਐਮ. ਪੀ., ਸਕੱਤਰ ਤਰਸੇਮ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ ਅਤੇ ਮੈਨੂੰ ਨਾਲ ਲੈ ਗਏ। ਸਭ ਤੋਂ ਪਹਿਲਾਂ ਗਾਂਧੀ ਨਗਰ ਵਲ ਜਾਂਦਿਆਂ ਸ. ਕਰਤਾਰ ਸਿੰਘ ਸੋਖੀ ਸਾਬਕਾ ਐਮ. ਐਲ. ਏ. ਦੇ ਘਰ ਚਰਨ ਪਾਉਣ ਦੀ ਸਤਿਗੁਰਾਂ ਕਿਰਪਾ ਕੀਤੀ।

ਸਤਿਗੁਰੂ ਜੀ ਦਾ ਸੁਆਗਤ ਸਤਿਕਾਰ ਕਰ ਸ. ਸੋਖੀ ਨੇ ਦੱਸਿਆ: ਮੈਂ ਗਾਂਧੀ ਨਗਰ ਦੀ ਆਪਣੀ ਸਾਰੀ ਜਾਇਦਾਦ ਮਕਾਨ ਆਦਿ ਵੇਚ ਵੱਟ ਕੇ ਸ਼ਾਦੀਪੁਰ ਬੱਸ ਡੀਪੂ ਦੇ ਸਾਹਮਣੇ ਕਰ ਕੇ ਥਾਂ ਲੈਣ ਦੀ ਕੋਸ਼ਿਸ਼ ਕਰ ਰਿਹਾ ਹਾਂ। ਏਥੇ ਰਿਹਾਂ ਮੈਨੂੰ ਆਪ ਜੀ ਦੇ ਆਉਣ-ਜਾਣ ਤੇ ਨਾਮਧਾਰੀਆਂ ਦੇ ਮੇਲਿਆਂ ਵਿਆਹ ਸ਼ਾਦੀਆਂ ਦਾ ਪਤਾ

ਨਹੀਂ ਲੱਗਦਾ। ਸਤਿਗੁਰੂ ਜੀ ਨੇ ਮੁਸਕਰਾ ਕੇ ਪਰ ਹੌਲੀ ਜਿਹੀ ਕਿਹਾ : ਹਾਂ ਮਗਰਲੀ ਗੱਲ ਠੀਕ ਹੈ। ਸਾਰੇ ਪਰਵਾਰ ਨੇ ਨਕਦ ਭੇਟਾ ਧਰ ਧਰ ਤੇ ਪਤਾਸਿਆਂ ਦੇ ਥਾਲ ਨਾਲ ਨਕਦ ਮਾਇਆ ਰਖ ਕੇ ਨਮਸਕਾਰ ਕੀਤੀ।

ਏਥੋਂ ਦੀਨ ਦਿਆਲ ਜੀ ਸੰਤ ਤਰਲੋਕ ਸਿੰਘ-ਸਾਹਿਬ ਸਿੰਘ ਨਮਿਤ ਭੋਗ ਪੈਣ ਵਾਲੇ ਸਥਾਨ ਤੇ ਦੀਵਾਨ ਵਿਚ ਪਹੁੰਚੇ। ਪੰਡਾਲ ਵਿਚ ਸਾਧ ਸੰਗਤ ਜੀ ਦਾ ਭਰਪੂਰ ਇਕੱਠ ਸੀ। ਸੇਵਕਾਂ ਨੂੰ ਸਤਿਗੁਰੂ ਜੀ ਦੇ ਪਉੜੇ ਨਾਲ ਲਿਆਉਣੇ ਯਾਦ ਨਾ ਰਹੇ। ਸਤਿਗੁਰੂ ਜੀ ਨੇ ਸਕੱਤਰ ਨੂੰ ਇਹ ਬੇਧਿਆਨੀ ਨੋਟ ਕਰਵਾਈ।

ਸੰਤ ਤਰਸੇਮ ਨੇ ਮੈਨੂੰ ਦਸਿਆ ਕਿ ਸੱਚੇ ਪਾਤਸ਼ਾਹ ਜੀ ਨੇ ਇਸ ਵਾਰ ਮੰਡੀ ਗਿਆਂ, ਸ. ਕੇਹਰ ਸਿੰਘ ਹਮਰਾਹੀ ਹੱਥੀਂ, ਮਨਾਲੀ ਵਾਲੇ ਜੈ ਸਿੰਘ ਵਾਸਤੇ 4000/- ਬਖਸ਼ਸ਼ ਦੇ ਤੌਰ ਤੇ ਭੇਜਿਆ ਤਾਂਕਿ ਉਹ ਲੜਕੀ ਦੇ ਕਾਰਜ ਕਰ ਸਕੇ। ਜੈ ਸਿੰਘ ਲਾਂਹੁਲ ਦਾ ਵਸਨੀਕ ਪਰ ਅਜ ਕਲ੍ਹ ਮਨਾਲੀ ਵਿਚ ਸਤਿਗੁਰਾਂ ਵਾਲੀ ਕੋਠੀ ਦਾ ਸੰਰਖਿਅਕ ਹੈ।

ਭੋਗ ਪੈਣ ਵਾਲੇ ਸਥਾਨ ਤੇ ਸੰਤ ਗੁਰਦੀਪ ਸਿੰਘ ਦਾ ਹੌਲੇ ਦਾ ਦੀਵਾਨ ਜਾਰੀ ਸੀ। ਸਤਿਗੁਰੂ ਜੀ ਦੇ ਦੀਵਾਨ ਵਿਚ ਆਸਣ ਤੇ ਬੈਠਦਿਆਂ ਹੀ ਸੰਗਤ ਨਮਸਕਾਰਾਂ ਲਈ ਉਠ ਖਲੋਤੀ। ਕੜਾਹ ਪ੍ਰਸ਼ਾਦ ਏਥੇ ਨਲਕੇ ਦੇ ਪਾਣੀ ਨਾਲ ਹੋ ਰਿਹਾ ਸੀ, ਸੰਤ ਮਹਿੰਦਰ ਸਿੰਘ ਪੂਰਬਾ ਨੇ, ਖੂਹ ਦੇ ਜਲ ਨਾਲ, ਜਲਦੀ ਜਲਦੀ ਪ੍ਰਸਾਦ ਤਿਆਰ ਕਰ ਕੇ ਲਿਆਂਦਾ ਤੇ ਭੋਗ ਪੈਣ ਲੱਗਾ। ਪੂਰਬੇ ਤੇ ਜਥੇਦਾਰ ਗੁਰਦੀਪ ਸਿੰਘ ਦੇ ਸ਼ਲੋਕ ਪੜ੍ਹਨ ਦੌਰਾਨ ਸੰਤ ਤਰਸੇਮ ਸਿੰਘ ਸਕੱਤਰ ਨੇ ਸਵਰਗਵਾਸੀਆਂ ਦੇ ਬੱਚਿਆਂ ਲਈ ਘਰ ਵਾਲਿਆਂ ਨੂੰ ਦਸਤਾਰਾਂ ਲਿਆਉਣ ਲਈ ਕਿਹਾ। ਅਰਦਾਸ ਉਪਰੰਤ ਦੋਹਾਂ ਪਰਵਾਰਾਂ ਦੇ ਦੋਹਾਂ ਬੱਚਿਆਂ ਨੂੰ ਸਤਿਗੁਰੂ ਜੀ ਨੇ ਦਸਤਾਰਾਂ ਸਜਾਉਣ ਦੀ ਕਿਰਪਾ ਕੀਤੀ। ਤੇ ਨਾਲੇ ਦੋਹਾਂ ਨੂੰ ਬਚਨ ਕੀਤੇ ਕਿ ਅਗੋਂ ਵਾਸਤੇ ਨਾਮਧਾਰੀ ਪੁਸ਼ਾਕ ਹੀ ਪਹਿਨਿਆ ਕਰਨ। ਬੱਚਿਆਂ ਨੂੰ ਕੋਲ ਬੈਠਾਣ ਦਾ ਮਾਣ ਬਖਸ਼ਿਆ ਸੀ। ਗੁਰਮੀਤ ਸਿੰਘ ਸਪੁੱਤਰ ਸੰਤ ਤਰਲੋਕ ਸਿੰਘ, ਸ੍ਰੀ ਇਕਬਾਲ ਸਿੰਘ ਸਪੁੱਤਰ ਸ. ਸਾਹਿਬ ਸਿੰਘ ਨੂੰ ਦਸਤਾਰਾਂ ਸਜਾਉਣ ਉਪਰੰਤ ਪੂਰਬਾ ਦੁਆਰਾ ਭਜਨ ਦੱਸਿਆ ਗਿਆਂ। ਇਹਨਾਂ ਦੇ ਛੋਟੇ ਲੜਕੇ ਨੂੰ ਵੀ ਭਜਨ ਦਿੱਤਾ ਗਿਆ।

4.35 ਤਕ ਸ੍ਰੀ ਸਤਿਗੁਰੂ ਜੀ ਸਮੇਤ ਸਾਡੇ ਕੋਠੀ ਪੂਸਾ ਰੋਡ ਪਹੁੰਚ ਗਏ।

## ਮਰਿ ਨ ਮੁਕਤਿ ਕਿਨ ਪਾਈ

ਬੈਠਣ ਕਮਰੇ ਵਿਚ ਬੈਠਿਆਂ, ਕਿਸੇ ਚਲਦੀ ਗੱਲੇ ਸਤਿਗੁਰੂ ਜੀ ਨੇ ਸ. ਸੁਰਿੰਦਰ ਸਿੰਘ ਮਨਚੰਦਾ ਨੂੰ ਸੁਸਿੱਖਿਅਤ ਕੀਤਾ : ਮੁਕਤੀ ਮਰ ਕੇ ਨਹੀਂ ਮਿਲਦੀ, ਜਿਵੇਂ ਗੁਰਬਾਣੀ ਵਿਚ ਲਿਖਿਆ ਮਿਲਦਾ ਹੈ, 'ਮਰਿ ਨ ਮੁਕਤਿ ਕਿਨ੍ਹ ਪਾਈ ?' 'ਹਰਖ ਸੋਗ ਜਾਨੈ ਨਹੀ ਬੈਰੀ ਮੀਤ ਸਮਾਨ' ਸਤਿਗੁਰੂਆਂ ਦਾ ਕਥਨ ਹੈ, 'ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨ।' ਇਸ ਦਾ ਮਤਲਬ ਹੇ ਜੇ ਬੰਦੇ ਨੂੰ ਸਮਾਨਤਾ ਆ ਜਾਵੇ ਤਾਂ ਬੰਦਾ ਮੁਕਤ ਹੀ ਮੁਕਤ ਹੈ। ਸਿੱਖ ਨੂੰ ਸਦਾ ਹੀ ਜੀਵਨ ਮੁਕਤ ਹੋਣ ਵਲ

ਵਧਦੇ ਰਹਿਣਾ ਚਾਹੀਦਾ ਹੈ ।

## ਉ: ਵਲਾਇਤ ਖਾਂ ਨੂੰ ਹਾਰਟ ਟ੍ਰਬਲ

ਉਸਤਾਦ ਵਲਾਇਤ ਖਾਂ ਅੱਜ ਦਿੱਲੀ ਵਿਚ ਹਨ । ਕਾਰ ਵਿਚ ਜਾਂਦਿਆਂ ਸੰਤ ਤਰਸੇਮ ਸਿੰਘ ਸਕੱਤਰ ਨੇ ਸਤਿਗੁਰੂ ਜੀ ਨੂੰ ਦੱਸਿਆ ਕਿ ਉਹ ਅੱਜ ਹਾਰਟ ਟ੍ਰਬਲ (ਦਿਲ ਦੀ ਤਕਲੀਫ) ਨਾਲ ਪਰੇਸ਼ਾਨ ਹਨ ਅਤੇ ਆਪ ਜੀ ਦਾ ਦਰਸ਼ਨ ਚਾਹੁੰਦੇ ਹਨ । ਸਤਿਗੁਰੂ ਜੀ ਬਚਨ ਕੀਤਾ : ਮਿਲਣ ਜਾਣਾ ਤਾਂ ਸਮੇਂ ਉੱਤੇ ਨਿਰਭਰ ਹੈ, ਤੁਸੀਂ ਭੈਣੀ ਸਾਹਿਬ ਫੋਨ ਕਰ ਦਿਓ ਕਿ ਖਾਂ ਸਾਹਿਬ ਦੀ ਸਿਹਤ ਵਾਸਤੇ ਵਰਨੀ ਕੀਤੀ ਜਾਵੇ ।

ਵਧੀ ਹੋਈ ਦਿੱਲੀ ਦੀ ਟ੍ਰੈਫਿਕ ਬਾਰੇ ਜ਼ਿਕਰ ਕਰਦਿਆਂ ਸਤਿਗੁਰਾਂ ਫ਼ਰਮਾਇਆ : ਆਪ ਭਾਵੇਂ ਕਿੰਨਾ ਬਚ ਬਚਾ ਕੇ ਗੱਡੀ ਚਲਾ ਲਓ ਪਰ ਦੂਜਿਆਂ ਬਾਰੇ ਤੁਸੀਂ ਕੀ ਕਹਿ ਜਾਂ ਕਰ ਸਕਦੇ ਹੋ ? ਸਾਡੀ ਨਵੀਂ 8 ਸੀਟਰ ਗੱਡੀ (300 ਮਰਸੀਡੀਜ਼ ਬੈਂਨਚ) ਨੂੰ ਹੁਣ ਤਕ ਦੋ ਹਾਦਸੇ ਵਾਪਰ ਚੁੱਕੇ ਹਨ । ਗੁਰਮੁਖ (ਡਰਾਈਵਰ) ਦੀ ਬੇਧਿਆਨੀ ਕਰ ਕੇ ਨਹੀਂ ਸਗੋਂ ਦੂਜਿਆਂ ਦੀ ਧਿਆਨ ਹੀਣਤਾ ਕਾਰਨ । ਅਤੇ ਸਤਿਗੁਰੂ ਜੀ ਨੇ ਦੋਹਾਂ ਹਾਦਸਿਆਂ ਦੇ ਵੇਰਵੇ ਦੱਸੇ ।

## ਪੰਜ ਗਰੰਥੀ ਸਾਰੀ ਹੀ ਜ਼ਬਾਨੀ ਯਾਦ

ਵਾਰਤਾਲਾਪ ਦੇ ਜਾਰੀ ਰਹਿੰਦਿਆਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹ ਵੀ ਦੱਸਿਆ : ਮੈਨੂੰ ਪੰਜ ਗਰੰਥੀ ਸ਼ੁਧ ਸਰੂਪ ਵਿਚ ਕੰਠ ਸੀ । ਦਸ ਗ੍ਰੰਥੀ 'ਚੋਂ ਚੰਡੀ ਦੀ ਵਾਰ, ਉਗ੍ਰਦੰਤੀ, ਸ਼ਸਤਰ ਨਾਮ ਮਾਲਾ, ਜਪੁ ਤੇ ਹਜ਼ਾਰੇ ਦੇ ਸ਼ਬਦ ਚੇਤੇ ਸਨ ।

ਅਤੇ, ਅੱਜ ਇਕ 14 ਸਾਲ ਦੀ ਉਮਰ ਵਿਚ ਕਲਕੱਤੇ ਦੇ ਇਕ ਰਸਾਲੇ ਜਿਸ ਦੇ ਐਡੀਟਰ ਸ. ਮੁਨਸ਼ਾ ਸਿੰਘ ਦੁਖੀ ਸਨ, 'ਕਵੀ' ਵਿਚੋਂ ਪੜ੍ਹੀ ਕਵਿਤਾ ਦੀਆਂ ਕੁਝ ਤੁਕਾਂ ਸੁਣਾਈਆਂ ।

ਨਿੱਕੇ ' ਹੁੰਦੇ ਖੇਡੀਆਂ ਖੇਡਾਂ,
ਵੱਡੇ ਹੁੰਦੇ ਚਰਾਈਆਂ ਭੇਡਾਂ,
ਕਵੀਆਂ ਵਿਚੋਂ ਕਵੀ ਮੈਂ ਕੋਡਾਂ...
ਨਿੱਤ ਲੋਕੀਂ ਕਰਨ ਮੈਨੂੰ ਛੇੜਾਂ
ਹੁਣ ਤਾਂ ਰਹਿੰਦਾ ਇਹੋ ਵਿਹਾਰ
ਇਸ ਜੀਵਨ ਦੀ ਅਜਬ ਬਹਾਰ ।

ਅੱਜ 5 ਵਜੇ ਸ਼ਾਮੀਂ ਸ੍ਰੀ ਇਰਸ਼ਾਦ ਹੁਸੈਨ ਸਿਤਾਰੀਏ ਨੂੰ ਕੋਠੀ ਬੁਲਾਇਆ ਸੀ, ਪਰ ਉਹ ਕਿਸੇ ਮਜਬੂਰੀ ਕਾਰਨ ਨਹੀਂ ਆ ਸਕਿਆ ।

## ਥੋੜ੍ਹਾ ਜਿਹਾ ਸੁਖ

5-4 ਮਿੰਟ ਬੈਠਣ ਕਮਰੇ ਵਿਚ, ਮੰਜੇ ਤੇ ਲੰਮੇ ਪੈ, ਲੱਕ ਸਿੱਧਾ ਕਰ ਤਿਆਰ

ਖਰ ਤਿਆਰ ਹੈ, ਵੱਖ ਵੱਖ ਮਸਲਿਆਂ ਨਾਲ ਸੰਬੰਧਤ ਵਿਅਕਤੀਆਂ ਦੇ ਗਰੁੱਪਾਂ ਨਾਲ ਵਿਹਾਰੀ ਬਚਨਾਂ ਵਿਚ ਜੁਟ ਪਏ। ਸਕੱਤਰ ਨੇ ਦੱਸਿਆ ਕਿ ਅੱਧੇ ਘੰਟੇ ਲਈ ਸਤਿਗੁਰਾਂ ਕਿਸੇ ਹੋਰ ਨੂੰ ਮਿਲਣ ਦੀ ਆਗਿਆ ਨਹੀਂ ਦਿੱਤੀ। ਆਰਾਮ ਦੀ ਲੋੜ ਸੀ। ਬਾਅਦ ਵਿਚ ਹੀ ਬਚਨ ਬਿਲਾਸ ਹੋਏ।

## ਦਰਸ਼ਨ ਪ੍ਰੇਮੀ

ਥੋੜ੍ਹੇ ਸਮੇਂ ਵਿਚ ਦਰਸ਼ਨ ਯਾਚਕ ਸ. ਰਾਮ ਰਤਨ ਸਿੰਘ ਤੇ ਉਹਦੀ ਪਤਨੀ ਬੀਬੀ ਰਤਨਾ, ਸ. ਨਰਿੰਦਰ ਸਿੰਘ ਖੁਰਾਣਾ ਤੇ ਉਹਦੀ ਪਤਨੀ ਬੀਬੀ ਹਰਭਜਨ, ਸੰਤ ਗੁਰਦੇਵ ਸਿੰਘ ਡਾਲਟਨ ਗੰਜ ਤੇ ਉਹਦੀ ਪਤਨੀ ਸੁਖਵੰਤ ਕੌਰ, ਸ. ਦੇਵਿੰਦਰ ਸਿੰਘ ਪੜਪੋਤਾ ਮਹੰਤ ਜਿਉਣ ਸਿੰਘ ਅੰਮ੍ਰਿਤਸਰੀ ਅਤੇ ਉਹਦੀ ਪਤਨੀ ਪ੍ਰਕਾਸ਼, ਸਪੁੱਤਰੀ ਹਰਭਜਨ ਸਿੰਘ ਮੰਡੀ, ਸੰਤ ਜੰਗਾ ਸਿੰਘ ਤੇ ਉਹਦੇ ਨਾਲ ਸ. ਅਵਤਾਰ ਸਿੰਘ ਚਿੱਟੀ ਜੋਧਪੁਰ ਆਦਿ ਹੋਰ ਵੀ ਕਈ ਸਰੀਰ ਇਕੱਤਰ ਹੋਏ।

ਸਤਿਗੁਰੂ ਜੀ ਨੇ 5.45 ਤੇ ਕਾਰੀਡੋਰ ਦੇ ਦੁਆਰ ਪਾਸ ਆ ਕੇ ਸਭ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ ਤੇ ਭੇਟਾਵਾਂ ਸਵੀਕਾਰ ਕਰ, ਇਕ ਇਕ ਦੋ ਦੋ ਸ਼ਬਦ ਹਰੇਕ ਨਾਲ ਸਾਂਝੇ ਕੀਤੇ।

ਏਥੇ ਹੀ ਸੰਤ ਜੰਗਾ ਸਿੰਘ ਪਧਾਣਾ ਨੇ ਅਰਜ਼ ਕਰ ਕੇ ਸ. ਅਵਤਾਰ ਸਿੰਘ ਨੂੰ ਭਜਨ ਦਿਵਾਇਆ। ਸਤਿਗੁਰੂ ਜੀ ਨੇ ਸਰਦਾਰ ਜੀ ਦੇ ਜ਼ਿੰਮੇ ਲਾਇਆ ਕਿ ਉਸਦੇ ਪਿੰਡ (ਚਿੱਟੀ ਜ਼ਿਲ੍ਹਾ ਜਲੰਧਰ) ਦੇ ਦੋ ਨਾਮਧਾਰੀ ਬੱਚੇ ਕੁਸੰਗਤ ਦਾ ਸ਼ਿਕਾਰ ਹੋ ਗਏ ਹਨ, ਉਹਨਾਂ ਨੂੰ ਪੁੱਠੇ ਰਾਹੋਂ ਰੋਕਣ।

## ਥੋੜ੍ਹਾ ਚਿਰ ਸੰਗੀਤ ਵੀ

6 ਵਜਦੇ ਨੂੰ ਸ੍ਰੀ ਗੁਰਦੇਵ ਸਿੰਘ ਸਰੋਦ, ਸ੍ਰੀ ਅੱਲਾਉਦੀਨ ਇਸਰਾਜ ਵਾਦਕ ਅਤੇ ਸ਼ਫ਼ਾਤ ਅਹਿਮਦ ਖਾਨ ਤਬਲਾ ਨਿਵਾਜ਼ ਨੂੰ ਨਾਲ ਲੈ ਕੇ ਆ ਗਿਆ। ਆਪਣੇ ਲੜਕਿਆਂ 'ਚੋਂ ਸ. ਕਿਰਨਪਾਲ ਸਿੰਘ ਸੰਤੂਰ, ਸ. ਸੁਰਜੀਤ ਸਿੰਘ ਸਾਰੰਗੀ, ਬਲਜੀਤ ਸਿੰਘ ਤਾਰ ਸ਼ਹਿਨਾਈ ਆਦਿ ਸੰਗੀਤ ਵਿਦਿਆਰਥੀ ਅਤੇ ਸੰਤ ਗੁਰਮੁਖ ਸਿੰਘ ਲੁਹਾਰਾਂ ਬੈਠਣ ਕਮਰੇ ਵਿਚ ਆ ਬੈਠੇ, ਜਿਥੇ ਪੂਰਬਾ ਠੇ ਫਰਸ਼ ਤੇ ਆਸਣ ਵਿਛਾ ਰਖਿਆ ਸੀ।

ਸਤਿਗੁਰੂ ਜੀ ਵਰਾਂਡੇ ਵਿਚ ਸੇਠ ਤ੍ਰਿਲੋਕ ਸਿੰਘ, ਸੁਰਿੰਦਰ ਸਿੰਘ ਮਨਚੰਦਾ ਅਤੇ ਨਿੱਜੀ ਸਕੱਤਰ ਤਰਸੇਮ ਸਿੰਘ ਨਾਲ ਸ. ਗੁਰਦੇਵ ਸਿੰਘ ਡਾਲਟਨ ਗੰਜ ਵਲੋਂ ਭੇਟਾ ਹੋਈ ਟਿਊਬ ਟਾਰਚ ਨੂੰ ਵੇਖ ਪਰਖ ਰਹੇ ਸੀ ਜੋ ਕੁਝ ਸਮੇਂ ਪਿਛੋਂ ਆਏ ਤਾਂ ਬਲਜੀਤ ਸਿੰਘ ਨੂੰ ਆਗਿਆ ਹੋਈ ਉਹ 20 ਕੁ ਮਿੰਟ ਦਿਲਰੁਬਾ ਸੁਣਾਏ। ਸਾਜ਼ ਸੁਰ ਹੁੰਦਿਆਂ 6.30 ਹੋ ਗਏ।

ਜਦੋਂ ਨੂੰ ਮੈਂ ਪ੍ਰਸ਼ਾਦ ਛਕ ਕੇ ਅੰਦਰ ਆਇਆ ਸਤਿਗੁਰੂ ਜੀ ਵਾਲਾ ਮੰਜਾ ਚੁੱਕ ਕੇ ਇਕ ਲਾਹਮੇ ਕਰ ਦਿੱਤਾ ਗਿਆ। ਇਸੇ ਥਾਂ ਅਮਰ ਸਿੰਘ ਐਥੇ ਦਾ ਨ੍ਰਿਤ ਵੇਖਿਆ ਜਾ

ਰਿਹਾ ਸੀ। ਸ਼ਫ਼ਾਤ ਤਬਲਾ ਤੇ ਬਲਜੀਤ ਨਗਮਾ ਵਜਾ ਰਿਹਾ ਸੀ। 7-30 ਤਕ ਅੱਬੇ ਨੂੰ ਸੁਣ ਵੇਖ ਕੇ ਅੱਲਾਉਦੀਨ ਨੂੰ ਅਸਰਾਜ ਵਜਾਣ ਦੀ ਆਗਿਆ ਹੋਈ।

ਅਸਰਾਜ ਦੀਆਂ ਸੁਰਾਂ ਰਾਗ ਜੋਗ ਵਿਚ ਗੂੰਜ ਉਠੀਆਂ। ਸਤਿਗੁਰੂ ਜੀ ਪਾਸ ਬੈਠਾ ਗੁਰਦੇਵ ਸਿੰਘ ਵਾਹ-ਵਾਹ ਕਰ ਰਿਹਾ ਸੀ। ਸਤਿਗੁਰੂ ਜੀ ਇਕਾਗਰ ਮਨ ਨਾਲ ਸੁਣਦੇ, ਕਦੇ ਕਦੇ ਸੁੰਦਰ ਥਾਵਾਂ ਤੇ ਸੀਸ ਹਿਲਾਕੇ ਪ੍ਰਸੰਨਤਾ ਤੇ ਪ੍ਰਵਾਨਗੀ ਬਖ਼ਸ਼ਦੇ। ਜਵਾਨ ਅਸਰਾਜ ਕਾਰ ਨੇ ਆਰੰਭ ਵਿਚ ਉਠ ਕੇ ਨਮਸਕਾਰ ਕੀਤੀ ਤੇ ਕਿਹਾ ਸੀ : ਆਪ ਜੀ ਪਾਸ ਵਜਾਂਦਿਆਂ ਡਰ ਲਗਦਾ ਹੈ।

ਸਾਂਵਲੇ ਰੰਗ 'ਤੇ ਇਕਹਿਰੇ ਬਦਨ ਦੇ ਮਾਲਿਕ ਅਸਰਾਜੀਏ ਨੇ ਅਜਿਹਾ ਗਮਕਦਾਰ ਵਜਾਇਆ ਕਿ ਤਬੀਅਤ ਖੁਸ਼ ਹੋ ਗਈ। ਸ਼ਫ਼ਾਤ ਦਾ ਤਬਲਾ ਵੀ ਗੱਲਾਂ ਕਰਦਾ ਰਿਹਾ। ਅੰਤ ਉਤੇ, ਠਾਕੁਰ ਜੀ ਵੱਡੇ ਸ਼ੇਰ ਸਿੰਘ ਤੇ ਸ. ਹਰਵਿੰਦਰ ਸਿੰਘ ਹੰਸਪਾਲ ਵੀ ਇਸ ਮਹਿਫ਼ਲ ਦਾ ਭਾਗ ਬਣ ਗਏ।

8 ਵਜੇ ਅੱਲਾਉਦੀਨ ਦੇ ਬਸ ਕਰਨ ਤੇ ਗੁਰਦੇਵ ਸਿੰਘ ਨੇ ਸ੍ਰੀ ਹਜ਼ੂਰ ਨੂੰ ਅਰਜ਼ ਕੀਤੀ ਕਿ ਉਹ ਕੁਝ ਕਿਰਪਾ ਕਰਨ। ਸਤਿਗੁਰੂ ਜੀ ਨੇ ਵੀ ਸ਼ਫ਼ਾਤ ਦੇ ਤਬਲਾ ਵਜਾਂਦਿਆਂ 11 ਮਾਤਰਾਂ ਤੇ ਬਾਗੇਸ਼ਰੀ ਦਾ ਅਵਤਰਣ ਕੀਤਾ, ਵੰਨ ਸੁਵੰਨੀਆਂ ਤਿਹਾਈਆਂ ਦੀ ਝੜੀ ਲਗਾ ਦਿੱਤੀ, ਅੱਲਾਉਦੀਨ ਤੇ ਸ਼ਫ਼ਾਤ ਅਹਿਮਦ ਅਚਰਜ ਰਹਿ ਗਏ ਤੇ ਮਾਤਰਾਂ ਦੇ ਚੱਕਰ ਵਿਚ ਪਏ ਰਹੇ। ਸ਼ਫ਼ਾਤ ਤੇਜ਼ ਹੋ ਹੋ ਪੈਂਦਾ ਸਤਿਗੁਰੂ ਉਸ ਨੂੰ ਠਰ੍ਹੰਮੇ ਨਾਲ ਵਜਾਣ ਲਈ ਬਾਰ ਬਾਰ ਆਖਦੇ।

9.15 ਰਾਤੀਂ ਸੰਤ ਨਿਰੰਜਨ ਸਿੰਘ ਸੀਰ੍ਹਾ, ਨਗਰ ਵਾਲੇ ਭੈਣੀ ਸਾਹਿਬ ਤੋਂ ਆਇਆ ਤਿੰਨ ਹੋਰ ਸਿੱਖ ਸਰਦਾਰਾਂ ਨਾਲ ਮੱਥਾ ਟੇਕ ਕੇ ਅੰਦਰ ਕਲਾਕਾਰਾਂ ਪਿਛੇ ਆ ਬੈਠਾ। ਤਰਬਕਾਰੀ ਜਾਰੀ ਰਹੀ। ਥੋੜੇ ਚਿਰ ਪਿਛੋਂ ਸਮਾਪਤੀ ਕਰ, ਕਲਾਕਾਰਾਂ ਨਾਲ ਪਿਆਰ-ਬਚਨ ਵਟਾਂਦਿਆਂ ਸਭ ਨੂੰ ਖ਼ੁਸ਼ੀਆਂ ਬਖ਼ਸ਼ੀਆਂ ਨਾਲ ਹੀ ਟਿੱਪਣੀ ਕੀਤੀ : ਅੱਜ ਅਸਰਾਜ ਪਹਿਲਾਂ ਨਾਲੋਂ ਵਧੇਰੇ ਚੰਗੀ ਤਰ੍ਹਾਂ ਵਜਾਇਆ ਹੈ।

## ਸ. ਨਿਰੰਜਨ ਸਿੰਘ ਤੇ ਸਾਥੀ

ਸ੍ਰੀ ਹਜ਼ੂਰ ਨੇ ਮੈਨੂੰ ਕਿਹਾ : ਨਿਰੰਜਨ ਸਿੰਘ ਆਪਣੇ ਰਿਸ਼ਤੇਦਾਰ ਨਾਲ ਕੁਵੈਂਟਰੀ (ਇੰਗਲੈਂਡ ਦਾ ਇਕ ਸ਼ਹਿਰ), (ਹੱਸ ਕੇ) ਕੁਮੈਂਟਰੀ ਨਹੀਂ ਆਇਆ ਹੈ। ਸਤਿਗੁਰੂ ਜੀ ਨੇ ਸਵਰਨ ਸਿੰਘ (ਪਿਤਾ) ਤੇ ਹਰਚਰਨ ਸਿੰਘ (ਛੋਟਾ ਲੜਕਾ) ਨੂੰ ਨਾਮਧਾਰੀ ਬਸਤਰ ਪਹਿਨਣ ਲਈ ਆਖਿਆ। ਉਨ੍ਹਾਂ ਕਿਹਾ : ਸੱਚੇ ਪਾਤਸ਼ਾਹ ! ਅਸੀਂ ਕੱਲ ਨੂੰ ਸਿੱਧੇ ਹੋ ਜਾਵਾਂਗੇ। ਇਹ ਦੋਵੇਂ ਪਿਤਾ ਪੁੱਤਰ ਬ੍ਰਿਟਿਸ਼ ਏਅਰਵੇਜ਼ ਜਹਾਜ਼ ਤੇ ਸਵੇਰੇ 4 ਵਜੇ ਆਏ ਸਨ। ਸਵਰਨ ਸਿੰਘ ਕਹਿਣ ਲੱਗਾ : ਸੱਚੇ ਪਾਤਸ਼ਾਹ, ਤੁਸੀਂ ਧੰਨ ਹੋ ਜੁ ਦਿਨ ਰਾਤ ਸਫ਼ਰ ਕਰਦੇ ਰਹਿੰਦੇ ਓ, ਅਸੀਂ ਤਾਂ ਬਹੁਤ ਛੇਤੀ ਥੱਕ ਜਾਂਦੇ ਹਾਂ।

ਏਨੇ ਚਿਰ ਨੂੰ ਮਾਤਾ ਜੀ ਅਤੇ ਸਕੱਤਰ ਤਰਸੇਮ ਸਿੰਘ ਵੀ ਕੋਲ ਆ ਬੈਠੇ। ਮਾਤਾ ਜੀ ਨਾਲ ਕੁਝ ਬਚਨ ਸਾਂਝੇ ਕਰ ਕਿਹਾ : ਇਹਨਾਂ (ਸਵਰਨ ਸਿੰਘ ਪਿਤਾ ਪੁੱਤਰ) ਨੂੰ ਜੀਵਨ ਨਗਰ ਦਾ ਇਲਾਕਾ ਵੀ ਵਖਾਣਾ ਹੈ। ਸਵਰਨ ਸਿੰਘ ਨੇ ਅਰਜ਼ ਕੀਤੀ :

ਛੋਟਾ ਕਾਕਾ 24 ਸਾਲ ਦਾ ਹੋ ਗਿਆ ਏ ਇਸਦਾ ਵਿਆਹ ਕਰਨਾ ਹੈ। ਇਹਦਾ ਪ੍ਰਬੰਧ ਕਰ ਦਿਓ।

ਅਸੀਂ ਤਾਂ ਫਿਰ ਆਗਿਆ ਲੈ ਕੇ ਤੁਰ ਆਏ ਪਤਾ ਨਹੀਂ ਫਿਰ ਕਿਸ ਕਿਸ ਨਾਲ ਤੇ ਕਿੰਨੇ ਵਜੇ ਤਕ ਬਚਨ ਹੁੰਦੇ ਰਹੇ।

ਸ੍ਰੀ ਗੁਰਦੇਵ ਸਿੰਘ ਨੇ ਦਸਿਆ ਕਿ ਦੁਹਾਂ ਵਜੰਤਰੀਆਂ ਨੂੰ 200/- 200/- ਰੁਪਏ ਪੁਰਬੋ ਤੋਂ ਦਿਵਾਣ ਦੀ ਆਗਿਆ ਹੋਈ। ਦੋਵੇਂ ਕਲਾਕਾਰ ਹੀ ਬੜੇ ਪ੍ਰਸੰਨ ਚਿਤ ਗਏ।

## 16 ਫਰਵਰੀ 1981, ਸ਼ਨੀਵਾਰ
## ਨਵੀਂ ਦਿੱਲੀ

### ਇੰਦਰਾ ਕਿਸਾਨ ਰੈਲੀ

ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਵਿਚ ਅੱਜ ਸਤਿਗੁਰੂ ਜੀ ਦੀ ਹਜ਼ੂਰੀ ਵਿਚ 4.30 ਵਜੇ ਸਵੇਰੇ ਹੀ ਆਸਾ ਦੀ ਵਾਰ ਦਾ ਕੀਰਤਨ ਸਮਾਪਤ ਹੋ ਗਿਆ। ਦਿੱਲੀ ਦੇ ਸਿੰਘ ਤੇ ਰਾਤੋ ਰਾਤ ਹਰਿਆਣੇ ਜਾਂ ਪੰਜਾਬ 'ਚੋਂ ਆਏ ਨਾਮਧਾਰੀ ਸਿੰਘ, ਦਿੱਲੀ ਦੇ ਪ੍ਰਬੰਧਕਾਂ ਦੀ ਆਗਿਆ ਵਿਚ ਵਿਸ਼ਾਲ ਕਿਸਾਨ ਰੈਲੀ ਬੋਟ ਕਲੱਬ ਦੇ ਖੇਤਰ ਵਿਚ ਪਹੁੰਚਦੇ ਗਏ।

ਮੈਂ ਵੀ ਗੁਰਦੇਵ ਸਿੰਘ ਸਰੋਦ ਨਾਲ 11 ਵਜੇ ਕਿਸਾਨ ਰੈਲੀ ਦਾ ਨਜ਼ਾਰਾ ਵੇਖਣ ਗਿਆ। ਬੇਓੜਕੀ ਦੁਨੀਆਂ ਭਾਰਤ ਦੇ ਸਾਰੇ ਪ੍ਰਾਂਤਾਂ ਵਿਚੋਂ ਲੋਕੀਂ ਇਕੱਠੇ ਹੋਏ। ਪਿੰਡਾਂ ਦੇ ਲੱਖਾਂ ਲੋਕੀਂ ਜਿਵੇਂ ਦਿੱਲੀ ਤੇ ਟੁੱਟ ਹੀ ਪਏ ਹੋਣ!

ਜਿਹੜੇ ਨਾਮਧਾਰੀ ਪਹਿਲਾਂ ਅੱਗੇ ਹੋ ਕੇ ਬੈਠੇ ਸਨ ਉਨ੍ਹਾਂ ਨੂੰ ਕੁਛ ਸਮੇਂ ਪਿੱਛੋਂ ਹਾਲਾਤ ਨਵਿਰਤੀ ਲਈ ਉਠਣਾ ਪਿਆ ਅਤੇ ਜੋ ਪਿਛੋਂ ਗਏ ਉਹ ਪਹਿਲਿਆਂ ਨੂੰ ਮਿਲ ਨ ਸਕੇ। ਲਗਭਗ ਸਵਾ ਕਿਲੋਮੀਟਰ ਤਕ ਖੰਭੇ ਖੰਭੇ ਨਾਲ ਟੀ. ਵੀ. ਤੇ ਲਾਊਡ ਸਪੀਕਰਾਂ ਦਾ ਪ੍ਰਬੰਧ ਸੀ।

### ਕੋਠੀ ਪੂਸਾ ਰੋਡ ਵਿਖੇ

ਮੈਂ ਤਾਂ ਇਕ ਜਾਇਜ਼ਾ ਲੈ ਕੇ 12 ਵਜਦੇ ਨੂੰ ਕੋਠੀ ਪੂਸਾ ਰੋਡ ਪਹੁੰਚ ਗਿਆ। ਸਤਿਗੁਰੂ ਜੀ ਇਸ ਸਮੇਂ ਆਰਾਮ ਫ਼ਰਮਾ ਰਹੇ ਸਨ। 1.00 ਵਜਿਆ ਤਾਂ ਸ. ਅਮਰੀਕ ਸਿੰਘ ਚੀਮਾ ਵਾਈਸ ਚਾਂਸਲਰ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਸੇਠ ਤਰਲੋਕ ਸਿੰਘ ਨਾਲ ਹਜ਼ੂਰ ਦਾ ਦਰਸ਼ਨ ਕਰਨ ਆਏ। 10 ਮਿੰਟ ਦਰਸ਼ਨ ਪਰਸ ਵਾਪਸ ਪਰਤੇ।

ਥੋੜੇ ਚਿਰ ਪਿਛੋਂ ਬੈਠਣ ਕਮਰੇ ਵਿਚੋਂ ਸੇਵਕਾਂ ਦੇ ਕਮਰੇ ਵਿਚ ਆ ਕੇ ਝਾਤ ਮਾਰ ਕੇ, ਸਤਿਗੁਰੂ ਜੀ ਬੋਲੇ: ਸੁਣਿਐ 'ਵਾਜੇ' ਵਾਲੇ ਆਏ ਨੇ। ਇੰਜ ਆਪ ਨੇ ਜਾਣਕੇ ਆਪਣੇ ਸਕੱਤਰ ਦੇ ਉਚਾਰਣ ਨੂੰ ਦੁਹਰਾਇਆ। 'ਬਾਜੇ' ਪਿੰਡ ਦਾ ਸੰਤ ਨਛਤਰ ਸਿੰਘ, ਸੰਤ ਸਿੰਘ ਤੇ ਉਹਦਾ ਭਤੀਜਾ ਆਏ ਹੋਏ ਸਨ। ਉਨ੍ਹਾਂ ਆ ਕੇ ਦਰਸ਼ਨ ਕੀਤੇ, ਆਪ ਜੀ ਨੇ ਘਰ ਬਾਰ ਦੀ ਸੁਖ ਮੰਗਲ ਪੁਛੀ।

ਜਦੋਂ 2.00 ਵਜੇ ਦੇ ਕਰੀਬ ਸ. ਸੁਹਿੰਦਰ ਸਿੰਘ ਡਾਲਟਨ ਗੰਜ ਵਾਲੇ ਦੇ ਘਰ ਕਰੋਲ ਬਾਗ ਦਿੱਲੀ ਵਿਚ ਜਾਣ ਵਾਸਤੇ ਸਤਿਗੁਰੂ ਜੀ ਆਪਣੇ ਕਮਰਿਓਂ ਬਾਹਰ ਆਏ ਤਾਂ ਵਰਾਂਡੇ ਵਿਚ ਬਹੁਤ ਸਾਰੀ ਸੰਗਤ ਦਰਸ਼ਨਾਂ ਦੀ ਉਡੀਕ ਵਿਚ ਖਲੋਤੀ ਹੋਈ ਸੀ। ਸਤਿਗੁਰੂ ਜੀ ਨੂੰ ਬਾਹਰ ਆਇਆਂ ਵੇਖ ਸਭ ਨੇ ਸਾਦਰ ਨਮਸਕਾਰ ਕੀਤੀ।

ਬੀਬੀਆਂ ਦੀ ਇਕ ਮੀਟਿੰਗ ਕੱਲ ਬੀਬਾ ਜੀ ਨੇ ਬੁਲਾਈ ਸੀ, ਅੱਜ ਵੀ ਸ਼ਾਇਦ ਕੋਈ ਐਸੀ ਹੀ ਗੱਲ ਹੋਵੇ, ਬਹੁਤ ਸਾਰੀਆਂ ਬੀਬੀਆਂ ਏਥੇ ਆਈਆਂ ਹੋਈਆਂ ਸਨ।

ਬਾਬਾ ਗਣੇਸ਼ਾ ਸਿੰਘ ਪਖਤੂਨ ਵੀ ਆਇਆ ਹੋਇਆ ਸੀ। ਸਤਿਗੁਰੂ ਜੀ ਨੂੰ ਕਾਰ ਤੇ ਸਵਾਰ ਹੋਣ ਲਗਿਆਂ ਬਾਬੇ ਪਖਤੂਨ ਨੇ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਬਜ਼ੁਰਗ ਦੇ ਮੋਢੇ ਤੇ ਥਾਪੀ ਦਿੱਤੀ, ਫਿਰ ਪੂਰਬੇ ਨੂੰ ਬੁਲਾ ਕੇ ਉਹਦੇ ਕੰਨ ਵਿਚ ਕੁਝ ਕਿਹਾ। ਮੇਰੇ ਪੁਛਣ ਤੇ ਪੂਰਬੇ ਨੇ ਦਸਿਆ : ਮੈਨੂੰ ਇਸ ਬਾਬੇ ਨੂੰ 100/- ਦੇਣ ਦਾ ਹੁਕਮ ਹੋਇਆ ਹੈ।

ਪਖਤੂਨ ਸਾਹਿਬ ਨੇ ਇਕ ਚਿੱਠੀ ਜਵਾਹਰਤ ਦਿੱਲੀ ਸ੍ਰੀ ਜਗਮੋਹਨ ਨੂੰ ਲਿਖੀ ਹੋਈ ਸੀ ਜਿਸ ਵਿਚ ਉਸਨੇ 'ਕੂਕਾ ਕਾਲੋਨੀ' ਵਸਾਣ ਦੇ ਨਾਮ ਤੇ ਉਸ ਅੱਗੇ ਸਿਫ਼ਾਰਸ਼ ਕੀਤੀ ਹੋਈ ਸੀ। ਪਰ ਇਹ ਪੱਤਰ ਉਸਨੇ ਸਤਿਗੁਰੂ ਜੀ ਦੀ 'ਮਾਰਫ਼ਤ' ਦੇਣਾ ਸੀ। ਪਰ ਉਸਨੇ ਆਪਣੇ ਵਲੋਂ ਹੀ ਇਹ ਪੱਤਰ ਦੇਣਾ ਪ੍ਰਵਾਨ ਕਰ ਲਿਆ।

### ਸ. ਸੁਹਿੰਦਰ ਸਿੰਘ ਦੇ ਘਰ

ਏਥੋਂ ਸ੍ਰੀ ਸਤਿਗੁਰੂ ਜੀ ਸ. ਸੁਹਿੰਦਰ ਸਿੰਘ ਡਾਲਟਨ ਗੰਜ ਵਾਲੇ ਦੇ ਨਿਵਾਸ 12 A, ਕਰੋਲ ਬਾਗ, ਅਜਮਲ ਖਾਂ ਰੋਡ ਵਿਚਲੇ ਮਕਾਨ ਤੇ ਪਧਾਰੇ। ਨਾਲ ਸਨ ਮਾਤਾ ਜੀ, ਮਹਿੰਦਰ ਸਿੰਘ ਪੂਰਬਾ, ਸਕੱਤਰ ਤਰਸੇਮ ਸਿੰਘ ਤੇ ਕਵੀ ਪ੍ਰੀਤਮ ਸਿੰਘ ਆਦਿ। ਇਕ ਕਾਰ ਸ. ਰਘੁਬੀਰ ਸਿੰਘ ਭੈਣੀ ਸਾਹਿਬ ਤੇ ਦੂਜੀ ਪਟਵਾਰੀ ਰਣਧੀਰ ਸਿੰਘ ਦੇ ਪੁਤਰ ਸ. ਮਨਜਿੰਦਰ ਸਿੰਘ ਦੀ ਸੀ।

ਸਬੱਬ ਨਾਲ ਘਰ ਵਿਚ ਮੌਕੇ ਤੇ ਪੁਰਸ਼ ਮੈਂਬਰ ਕੋਈ ਨਹੀਂ ਸੀ। ਸ. ਸੁਹਿੰਦਰ ਸਿੰਘ ਦੀ ਪਤਨੀ, ਇਹਨਾਂ ਦੀ ਨੂੰਹ ਕੁਝ ਕੁ ਬਾਲਿਕਾਂ ਨਾਲ ਅਤੇ ਇਕ ਪੁੱਤਰੀ ਹੱਥ ਜੋੜੀ ਖਲੋਤੀਆਂ ਸਨ। ਸਤਿਗੁਰੂ ਜੀ ਸੌਣ ਕਮਰੇ ਵਿਚ ਵਿਛੇ ਹੋਏ ਆਸਣ ਤੇ ਬੈਠ ਗਏ। ਬੀਬੀਆਂ ਫੁੱਲ-ਹਾਰ ਲਿਆ ਕੇ ਗਲੇ ਪਾਣ ਲਗੀਆਂ ਤਾਂ ਸਤਿਗੁਰੂ ਜੀ ਰੋਕ ਦਿੱਤਾ : ਮੈਂ ਨਮਸਕਾਰ ਉਹਦੀ ਪਰਵਾਨ ਕਰਨੀ ਹੈ, ਜਿਹੜਾ ਸਾੜ੍ਹੀ, ਪੈਂਟਾਂ ਤੇ ਸਿਨੇਮਾ ਛੱਡ ਦੇਵੇ।

ਬੜੀ ਮਾਯੂਸੀ ਨਾਲ ਸਤਿਗੁਰੂ ਜੀ ਵਲ ਵੇਖਦੀਆਂ ਉਹ ਚੁੱਪ ਸਨ। ਪਰ ਸਤਿਗੁਰੂ ਜੀ ਨੇ ਫਿਰ ਸਾੜ੍ਹੀ ਸਿਨੇਮਾ ਦੇ ਤਿਆਗ ਤੇ ਜ਼ੋਰ ਦਿੱਤਾ ਤਾਂ ਪਹਿਲਾਂ ਛੋਟੀ ਬੀਬੀ ਨੇ ਫੇਰ ਵੱਡੀ ਬੀਬੀ ਨੇ 'ਸਤਿ ਬਚਨ' ਆਖਿਆ ਅਤੇ ਉਨ੍ਹਾਂ ਹਾਰ ਪਹਿਨਾਅ ਕੇ ਨਮਸਕਾਰ ਪਰਵਾਨ ਕਰਵਾਈ।

ਗਲੇ ਤੋਂ ਹਾਰ ਲਾਹ ਕੇ ਆਸਣ ਪਾਸ ਰਖਦਿਆਂ ਆਪ ਨੇ ਪੁਛਿਆ : ਇਹ ਖੂਹ ਦੇ ਜਲ ਨਾਲ ਧੋਤੇ ਹੋਏ ਨੇ ?

"ਨਹੀਂ ਜੀ, ਅਸਾਂ ਤਾਂ ਦੁਕਾਨ ਤੋਂ ਹੀ ਮੰਗਵਾਏ ਨੇ।"

"ਇਹ ਏਸੇ ਵਾਸਤੇ ਗਲਤੀ ਹੋਦੀ ਏ ਕਿ ਤੁਸੀਂ ਸਾਥੋਂ ਹੌਲੀ ਹੌਲੀ ਦੂਰ ਹੁੰਦੇ ਜਾ ਰਹੇ ਓ।"

"ਸੱਚੇ ਪਾਤਸ਼ਾਹ, ਸਾਨੂੰ ਦੂਰ ਨ ਕਰੋ, ਨੇੜੇ ਕਰਨ ਦੀ ਕਿਰਪਾ ਕਰੋ।" ਭਰੇ ਹੋਏ ਗਲੇ ਤੇ ਭਿੱਜੀਆਂ ਅੱਖਾਂ ਨਾਲ ਘਰ ਦੀ ਮਲਿਕਾ ਨੇ ਅਰਜ਼ ਕੀਤੀ।

ਸਤਿਗੁਰੂ ਜੀ ਨੇ ਉਹ ਸਾਰੀਆਂ ਗੱਲਾਂ ਇਸ਼ਾਰਤਨ ਤੇ ਟੂਕਾਂ ਨਾਲ ਕੀਤੀਆਂ ਜਿਨ੍ਹਾਂ ਕਾਰਨ ਇਸ ਪਰਵਾਰ ਦੀ ਦੂਰਾਈ ਹੋ ਗਈ ਹੈ। ਸੁਹਿੰਦਰ ਸਿੰਘ ਹੁਰਾਂ ਦਾ ਲੜਕਾ ਦਰਸ਼ਨ ਸਿੰਘ, ਜਦੋਂ ਗੁਰੂ ਜੀ ਨਾਲ ਪੀਡੀ ਗੰਢ ਹੁੰਦੀ ਸੀ, ਦਿਨੇਂ ਰਾਤੀਂ ਜਦੋਂ ਚਾਹੁੰਦਾ ਆਉਂਦਾ ਜਾਂਦਾ ਸੀ, ਪਰ ਹੁਣ ਸਤਿਗੁਰਾਂ ਪਾਸ ਜਾਣੋਂ ਸੰਕੋਚ ਕਰਦਾ ਹੈ।

ਸਤਿਗੁਰੂ ਜੀ ਨੇ ਸ. ਸੁਹਿੰਦਰ ਸਿੰਘ ਦੇ ਵਡੇ ਭਰਾ ਸੰਤ ਬਲਵੰਤ ਸਿੰਘ ਨਾਲ ਆਪਣੇ ਪਿਆਰ ਦੀ ਗੰਢ ਦੇ ਪੀਡੇ ਪਣ ਨੂੰ ਯਾਦ ਕੀਤਾ। ਉਹਨਾਂ ਦੀ ਤਾਂ ਗੱਲ ਇਹ ਹੈ ਕਿ ਉਹ ਗ਼ਲਤ ਗੱਲਾਂ ਕਰਨ ਵਾਲਿਆਂ ਨਾਲ ਸੰਬੰਧ ਹੀ ਨਹੀਂ ਸਨ ਰਖਦੇ।

ਬੀਬੀ ਦਾ ਇਕੋ ਹੀ ਕਹਿਣਾ ਸੀ : ਆਪ ਹੀ ਸਾਡੇ ਤੇ ਕਿਰਪਾ ਕਰ ਸਕਦੇ ਹੋ ਅਸੀਂ ਤਾਂ ਛਿਨ ਛਿਨ ਭੁੱਲਣਹਾਰ ਹਾਂ, ਤੁਸੀਂ ਸਦਾ ਬਖਸ਼ਿੰਦ ਹੋ।

ਦਰਸ਼ਨ ਭੁੱਖ ਭਾਵੇਂ ਲਹਿੰਦੀ ਨਹੀਂ ਸੀ ਪਰ 15 ਕੁ ਮਿੰਟ ਪਿਛੋਂ ਬੀਬੀ ਸੁੱਕੇ ਮੇਵੇ, ਅੰਡੀ ਦੀ ਚੱਦਰ, ਹੋਰ ਕਪੜਾ ਲੱਤਾ ਤੇ ਨਾਲ 100/- ਚਰਨਾਂ ਤੇ ਰਖ ਕੇ ਮੱਥਾ ਟੇਕਿਆ। ਘਰ ਵਾਲੇ ਮਾਤਾ ਜੀ ਨੂੰ ਵੀ ਹਾਰ ਪਹਿਨਾਅ ਕੇ ਮੱਥਾ ਟੇਕਣਾ ਚਾਂਹਦੇ ਸਨ। ਸਕੱਤਰ ਨੇ ਕਿਹਾ : ਸਤਿਗੁਰੂ ਜੀ ਦੇ ਹੁੰਦਿਆਂ, ਸਾਰੀਆਂ ਮਾਲਾਵਾਂ ਤੇ ਨਮਸਕਾਰਾਂ ਹੋ ਗਈਆਂ। ਫੇਰ ਕਦੇ ਸੱਦ ਕੇ ਮਾਤਾ ਜੀ ਨੂੰ ਹਾਰ ਪਹਿਨਾਅ ਲਿਆ ਜੇ।

ਸਤਿਗੁਰੂ ਜੀ ਨੇ ਬੀਬੀ ਤੇ ਉਹਦੀ ਨੂੰਹ ਨੂੰ ਪ੍ਰੇਰਨਾ ਦਿੱਤੀ ਕਿ ਉਹ ਆਪਣੇ ਘਰ ਦੇ ਤੇ ਹੋਰ ਪਰਵਾਰ ਦੇ ਜੀਆਂ ਨੂੰ ਪਿਛਾਂਹ ਮੁੜਨ ਨੂੰ ਕਹਿਣ। ਸੇਠ ਫੂਲਾ ਸਿੰਘ ਜੀ ਦੀ ਪੋਤਰੀ ਤੇ ਸੰਤ ਜੈ ਸਿੰਘ ਦੀ ਨੂੰਹ, ਚੇਤਾ ਜਿਵੇਂ ਭੁੱਲ ਜਾਇ ਸਿੱਧੇ ਰਾਹ ਦਾ। ਅੱਧਾ ਘੰਟਾ ਮਾਤਾ ਜੀ ਵੀ ਖਲੋਤੇ ਰਹੇ। ਸਤਿਗੁਰੂ ਜੀ ਕੇਵਲ ਬੈਠੇ ਹੋਏ ਸਨ।

ਫਿਰ ਬੀਬੀ ਨੇ ਅਰਜ਼ ਕੀਤੀ ਕਿ ਉਹ 4-5 ਮਿੰਟ 'ਕੱਲਿਆਂ ਅਰਜ਼ ਕਰਨਾ ਚਾਹੁੰਦੀ ਹੈ ਤੇ ਸਤਿਗੁਰੂ ਜੀ ਨੇ ਸਾਨੂੰ ਸਭ ਨੂੰ ਬਾਹਰ ਜਾਣ ਲਈ ਇਸ਼ਾਰਾ ਕੀਤਾ। ਮਾਤਾ ਜੀ ਤੇ ਉਨ੍ਹਾਂ ਦੇ ਪਰਵਾਰ ਦੇ ਮੈਂਬਰ ਹੀ ਅੰਦਰ ਰਹੇ।

ਵਾਪਸ ਕੋਠੀ ਆਏ ਤਾਂ ਸਤਿਗੁਰੂ ਜੀ ਨੇ ਮੈਨੂੰ ਪਿਆਰ ਨਾਲ ਬੈਠਣ ਕਮਰੇ ਵਿਚ ਬੈਠਾ ਆਪਣੇ ਇਕਾਂਤ ਕਮਰੇ ਦਾ ਬੂਹਾ ਜਾ ਖੋਲ੍ਹਿਆ। ਆਪ ਕਰੋਲ ਬਾਗ ਵਾਲੇ ਘਰੋਂ ਹੀ ਨਿਤਨੇਮ ਦੀ ਅਰਦਾਸ ਕਰ ਚੁੱਕੇ ਸਨ।

## ਕਿਸਾਨ ਰੈਲੀ ਬਾਰੇ

ਥੋੜ੍ਹੇ ਚਿਰ ਬਾਅਦ ਮੈਨੂੰ ਸ. ਹਰਵਿੰਦਰ ਸਿੰਘ ਹੰਸਪਾਲ ਮਿਲਿਆ ਤਾਂ ਮੈਂ ਨਾਮਧਾਰੀਆਂ ਦੀ ਹਾਜ਼ਰੀ ਤੇ ਕਿਸਾਨ ਰੈਲੀ ਦੇ ਇਕੱਠ ਦੀ ਤਸੱਲੀ ਬਾਰੇ ਪੁੱਛਿਆ। ਉਹ ਸੰਤੁਸ਼ਟ ਸੀ। ਉਸ ਦਾ ਕਹਿਣਾ ਸੀ ਕਿ 10 ਟਰੱਕ ਹਰਿਆਣਿਓਂ ਤੇ 5-6 ਦਿੱਲੀ ਦੇ ਵੀ ਹੋ ਗਏ ਸਨ। ਸਮੁੱਚੀ ਕਿਸਾਨ ਰੈਲੀ ਦਾ ਇਕੱਠ 20 ਕੁ ਲੱਖ ਸੀ। ਨਾਮਧਾਰੀ ਸਿੰਘ ਥੋੜ੍ਹੀ ਥਾਂ ਤੇ ਹੀ ਮਿਲ ਬੈਠ ਸਕੇ। ਬਹੁਤ ਸਾਰੇ ਵੱਖ ਵੱਖ ਥਾਵਾਂ ਤੇ ਹੀ ਬੈਠਣ ਨੂੰ ਮਜਬੂਰ ਹੋਏ।

ਜਦੋਂ 3.15 ਹੋਏ ਤਾਂ ਸੇਠ ਤ੍ਰਿਲੋਚਨ ਸਿੰਘ ਜੀ ਅਤੇ ਹੰਸਪਾਲ ਸਤਿਗੁਰੂ ਜੀ ਦੀ ਸੇਵਾ ਵਿਚ ਆਏ। ਅਰਜ਼ ਕੀਤੀ : ਸਾਧ ਸੰਗਤ ਨੂੰ ਦਰਸ਼ਨ ਦੇਣ ਲਈ ਰਮੇਸ਼ ਨਗਰ ਜਾਣ ਦੀ ਕਿਰਪਾ ਕੀਤੀ ਜਾਏ। ਮਨੋਰਥ ਸੀ ਕਿ ਬਾਹਰੋਂ ਪਿੰਡਾਂ ਵਿਚੋਂ ਆਏ ਸਿੰਘ ਮੱਥਾ ਟੇਕ ਸਕਣ।

ਸਾਰੀ ਰਾਤ ਹੀ ਲੰਗਰ ਦਾ ਸਿਲਸਿਲਾ ਜਾਰੀ ਰਿਹਾ ਤਾਂ ਕਿ ਆਏ ਸਿੰਘਾਂ ਨੂੰ ਕਿਸੇ ਪਰਕਾਰ ਦੀ ਮੁਸ਼ਕਲ ਪੇਸ਼ ਨ ਆਏ। ਸੇਵਕ ਮੁਖੀ ਸੰਤ ਦਿਆਲ ਸਿੰਘ ਮਾਹੂਵਾਲ, ਬੀਬੀ ਗੁਰਮੀਤ ਕੌਰ ਤੇ ਕੁੜੀਆਂ, ਬੀਬੀ ਹਰਬੰਸ ਕੌਰ ਚੌਂਡਾ, ਬੀਬੀ ਇੰਦਰ ਕੌਰ ਦੱਦੇ, ਬੀਬੀ ਹਰਬੰਸ ਕੌਰ, ਪ੍ਰੀਤਮ ਕੌਰ ਅਤੇ ਹੋਰ ਕਈ ਭੈਣਾਂ। ਹੋਰ ਸਿੰਘ ਸਿੰਘਣੀਆਂ ਦੀ ਫਹਿਰਿਸਤ ਲੰਮੀ ਹੈ।

ਸ. ਜੰਗ ਬਹਾਦਰ ਸਿੰਘ ਜੋ ਸਵੇਰੇ ਸ. ਹੰਸਪਾਲ ਅਤੇ ਸ. ਬਲਦੇਵ ਸਿੰਘ 1-C ਨਾਲ ਸਿੰਘਾਂ ਨੂੰ ਥਾਂ ਸਿਰ ਪੁਚਾਣ ਲਈ ਰੁੱਝੇ ਰਹੇ, ਨਾਲ ਮੈਂ ਵੀ ਰਮੇਸ਼ ਨਗਰ ਆ ਗਿਆ। ਏਥੇ ਇਨ੍ਹਾਂ ਸਤਿਗੁਰੂ ਜੀ ਦੇ ਆਉਣ ਦੀ ਖਬਰ ਦਿੱਤੀ।

ਨਾਮਧਾਰੀ ਧਰਮਸਾਲਾ ਵਿਚ 3.45 ਸ੍ਵਾਮੀ ਸੰਤ ਦਸਵਿੰਦਰ ਸਿੰਘ ਗੁੰਬੀ ਦਾ ਹੱਲੇ ਦਾ ਦੀਵਾਨ ਲੱਗ ਗਿਆ। 4 ਵਜੇ ਸਤਿਗੁਰੂ ਜੀ ਨੇ ਦੀਵਾਨ ਵਿਚ ਆ ਦਰਸ਼ਨ ਦਿੱਤੇ। ਸੰਗਤ ਕਤਾਰ ਬੱਧ ਹੋ ਕੇ ਨਮਸਕਾਰ ਕਰਨ ਲਈ ਉਠੀ। ਥਕਾਵਟ ਅੱਜ ਸਭ ਨੂੰ ਹੀ ਕਾਫ਼ੀ ਲੱਗਦੀ ਸੀ। ਰੈਲੀ ਬਾਰੇ ਖੇਚਲ ਅਨੇਕਾਂ ਚਿਹਰਿਆਂ ਤੇ ਝਲਕਦੀ ਸੀ।

ਸਤਿਗੁਰੂ ਜੀ ਦੇ ਧਰਮਸਾਲਾ ਵਿਚ ਦਰਸ਼ਨ ਕਰਨ ਵਾਲੇ ਆਮ ਕਰ ਕੇ ਜੀਵਨ ਨਗਰ ਇਲਾਕੇ ਦੇ ਸਿੰਘ ਹੀ ਸਨ। ਜ਼ਿਲ੍ਹਾ ਸਰਸਾ ਦੇ ਸਿੰਘਾਂ ਨੇ ਹੀ ਤਕੜੀ ਰੌਣਕ ਬਣਾ ਦਿੱਤੀ।

ਸ਼ਬਦ ਪੜ੍ਹਨ ਵਾਲੇ ਸਿੰਘਾਂ ਨੂੰ ਸਤਿਗੁਰੂ ਜੀ ਨੇ ਖ਼ੁਦ ਪੁਰਾਣੇ ਸਿੰਘਾਂ ਦੀ ਠਹਿਰਾਉ ਦੀ ਧਾਰਨਾ ਗਉਂ ਕੇ ਦੱਸੀ : ਰਾਖਹੁ ਰਾਖਨਹਾਰ ਦਇਆਲਾ ਨਾਨਕ ਘਰ ਕੇ ਗੋਲੇ। ਜਿਵੇਂ ਤੁਸੀਂ ਪੜ੍ਹਦੇ ਹੋ, ਇਸ ਤਰ੍ਹਾਂ ਨਹੀਂ। 'ਨਾਨਕ ਘਰ ਕੇ ਗੋਲੇ ਤੇਰੇ ਜਨ ਨਾਨਕ ਘਰ ਕੇ ਗੋਲੇ' ਸਿੰਘ ਇਸ ਤਰ੍ਹਾਂ ਪੜ੍ਹਿਆ ਕਰਦੇ ਸਨ।

5.15 ਤਕ ਸ਼ਬਦ ਦੀ ਸਮਾਪਤੀ ਹੋਈ ਅਤੇ ਆਏ ਹੋਏ ਸਿੰਘਾਂ ਨੂੰ ਇਕ ਮਿੱਠੀ ਜਿਹੀ ਆਸ਼ੀਰਵਾਦ ਦੇ ਕੇ ਧੰਨਵਾਦ ਵੀ ਕੀਤਾ ਸਤਿਗੁਰਾਂ ਨੇ।

### ਸਰਦਾਰਾ ਸਿੰਘ ਸੁਰਗਵਾਸ

ਗੁਰਦੇਵ ਸਿੰਘ ਸਰੋਂਦ ਦੇ ਘਰ ਕੋਲ ਗਿਆਂ ਬਹੁਤ ਸਾਰੇ ਸਿੰਘਾਂ ਨੂੰ ਦਰੀਆਂ ਤੇ ਬੈਠੇ ਵੇਖਿਆ । ਇਹ ਸੰਤ ਸਰਦਾਰਾ ਸਿੰਘ (75) ਵਾਸਤੇ ਹੀ ਬੈਠੇ ਸਨ । ਇਹ ਅੱਜ 12.45 ਵਜੇ ਇਰਵਨ ਹਸਪਤਾਲ ਵਿਚ ਦੇਹ ਤਿਆਗ ਗਿਆ ਸੀ । ਉਸ ਨੂੰ ਪਥਰੀ ਦੀ ਸ਼ਕਾਇਤ ਸੀ । ਪਿਛਲੇ 25 ਸਾਲ ਤੋਂ ਪਿਸ਼ਾਬ ਦੀ ਤਕਲੀਫ਼ ਨਾਲ ਕਦੇ ਵਿਲਕ ਜਾਂਦਾ, ਕਦੇ ਕਦੇ ਮਰਨਾਊ ਹੋਣ ਤਕ ਦੀ ਹਾਲਤ ਹੋ ਜਾਂਦੀ ਪਰ ਸਵਾਸਾਂ ਦਾ ਲੈਣ ਦੇਣ ਅੱਜ ਹੀ ਮੁੱਕਾ । ਸਵੇਰੇ ਸਸਕਾਰ ਕਰਨ ਬਾਰੇ, ਘਰ ਵਾਲੇ ਸੋਚਦੇ ਹਨ ।

### ਇਹ ਖਜ਼ਾਨਾ ਗੁਰੂ ਕਾ ਹੈ ?

ਅੱਜ ਸੰਤ ਮਹਿੰਦਰ ਸਿੰਘ ਪੂਰਬਾ, ਜੁ ਸਤਿਗੁਰੂ ਜੀ ਦਾ ਖਜ਼ਾਨਚੀ ਹੈ ਨੇ ਮੈਨੂੰ ਦੱਸਿਆ : ਅੱਜ ਇਕ ਵਾਰ ਤਾਂ ਮੇਰੇ ਪਾਸ ਸਾਰੇ ਰੁਪਏ 40/- ਰਹਿ ਗਏ । ਡਰ ਲਗ ਰਿਹਾ ਸੀ ਕਿ ਜੇ ਸੱਚੇ ਪਾਤਸ਼ਾਹ ਨੇ ਕਿਸੇ ਨੂੰ ਵੱਧ ਤੋਂ ਵੱਧ ਰਕਮ ਦੇਣ ਲਈ ਹੁਕਮ ਕਰ ਦਿੱਤਾ ਤਾਂ ਕੀ ਬਣੇਗਾ । ਇਹ ਵੀ ਸੋਚਦਾ ਸਾਂ ਕਿ ਕੱਲ੍ਹ ਨੂੰ ਸਿੰਘਾਂ ਵਾਸਤੇ ਬੱਸ ਦਾ ਕਿਰਾਇਆ ਵੀ ਦੇਣਾ ਪਵੇਗਾ, ਪਤਾ ਨਹੀਂ ਕੀ ਬਣੇ ? ਕਿ ਸ. ਸੁਹਿੰਦਰ ਸਿੰਘ ਘਰ ਚਰਨ ਪਾਉਣ ਦਾ ਸਮਾਂ ਆ ਗਿਆ । ਮੇਰੇ ਪਾਸ 140/- ਹੋ ਗਏ ।

### ਸੁਰਜੀਤ ਕੌਰ ਨੂੰ ਖੁਸ਼ੀਆਂ

ਦਿੱਲੀ ਵਿਚ ਹਜ਼ੂਰੀ ਲਾਂਗਰੀ ਬੀਬੀ ਸੁਰਜੀਤ ਕੌਰ ਨੇ ਦੱਸਿਆ : ਕਵੀ ਜੀ, ਜਿਨ੍ਹਾਂ ਦੇ ਘਰ ਸਤਿਗੁਰੂ ਜੀ ਚਰਨ ਪਾ ਕੇ (ਸ. ਸੁਹਿੰਦਰ ਸਿੰਘ ਡਾ: ਗੰ:) ਆਏ ਹਨ, ਉਹਨਾਂ ਨੇ ਪਰਸੋਂ ਦੀ ਬੇਨਤੀ ਕੀਤੀ ਹੋਈ ਸੀ ਕਿ ਇਕ ਲੰਗਰ ਉਨ੍ਹਾਂ ਵਲੋਂ ਹੋਵੇ, ਸੋ ਰਾਤੀਂ ਦੇਸੇ ਘਰੋਂ ਰਸਦ ਲਿਆ ਕੇ ਲੰਗਰ ਕੀਤਾ ।

ਤੇ ਨਾਲ ਹੀ ਚਾਅ ਮੱਤੀ ਸੁਰਜੀਤ ਕੌਰ ਨੇ ਮੈਨੂੰ ਇਹ ਵੀ ਦੱਸਿਆ : ਸਤਿਗੁਰੂ ਜੀ ਨੇ ਮੇਰੇ ਛੋਟੇ ਲੜਕੇ ਰਾਮਿੰਦਰ ਸਿੰਘ ਦਾ, ਦਿੱਲੀ ਦੀ ਮਾਈ ਰੱਖੋ ਦੀ ਪੋਤਰੀ ਨਾਲ ਅਨੰਦ ਕਾਰਜ ਕਰਨਾ ਹੈ । ਮੈਂ ਤਾਂ ਹੱਥ ਜੋੜ ਕੇ ਪਰਵਾਨ ਕਰ ਲਿਆ : ਆਪ ਜੀ ਦਾ ਹੀ ਬੱਚਾ ਹੈ, ਆਪ ਨੇ ਹੀ ਵਿਆਹੁਣਾ ਹੈ ।

### ਸਤਿਗੁਰਾਂ ਮੈਨੂੰ ਬਚਾ ਲਿਆ ਹੈ

ਅੱਜ ਸੰਤ ਹਜ਼ਾਰਾ ਸਿੰਘ (81) ਮਾਛੀ ਮਿਲੇ । ਸੰਗੀਤ ਮਹਿਫ਼ਲਾਂ ਦੇ ਸ਼ੌਕੀਨ । ਮੈਂ ਗਿਲਾ ਕੀਤਾ ਕਿ ਔਰੰਗਾਬਾਦ ਦੇ ਏਨੇ ਸ਼ਾਨਦਾਰ ਸਮਾਗਮ ਉਤੇ ਕਿਉਂ ਨਹੀਂ ਗਏ । ਭਰਪੂਰ ਸੰਗੀਤ ਅੰਮ੍ਰਿਤ ਬਰਸਿਆ ਓਥੇ । ਉਨ੍ਹਾਂ ਦੱਸਿਆ : ਅਕਤੂਬਰ, ਨਵੰਬਰ ਤੇ ਦਸੰਬਰ 1980 ਵਿਚ ਉਹ ਬਿਮਾਰ ਰਹੇ । ਅਧਰੰਗ ਦਾ ਹਮਲਾ ਹੋ ਗਿਆ । ਸਤਿਗੁਰੂ ਜੀ ਨੇ ਉਚੇਚਿਆਂ ਜਾ ਕੇ ਦਰਸ਼ਨ ਦਿੱਤੇ । ਹੁਣ ਮੈਂ ਠੀਕ ਠਾਕ

ਹਾਂ। ਸਤਿਗੁਰਾਂ ਮੈਨੂੰ ਫਿਰ ਬਚਾਅ ਲਿਆ ਹੈ।

### ਸੰਗੀਤ ਸਭਾ

ਜਦੋਂ ਮੈਂ ਰਾਤੀਂ ਮੁੜ ਕੇ 6.30 ਵਜੇ ਕੋਠੀ ਗਿਆ ਅਜੇ ਸਤਿਗੁਰੂ ਜੀ, ਬਾਹਰੋਂ ਕਿਤੋਂ ਜਾ ਕੇ ਆਏ ਨਹੀਂ ਸਨ, ਮੇਰੇ ਗਿਆਂ 15 ਮਿੰਟ ਬਾਅਦ ਆਏ। ਆਉਂਦਿਆਂ ਹੀ ਬਲਜੀਤ ਸਿੰਘ ਨੂੰ ਹੁਕਮ ਕੀਤਾ: ਦਿਲਰੁਬਾ ਮੇਰੇ ਵਾਲਾ ਸੁਰ ਕਰ ਰਾਗ ਮਾਲਕੌਂਸ ਵਿਚ। ਅਤੇ ਫਿਰ ਬਲਜੀਤ ਸਿੰਘ ਨੂੰ ਤਰਬਕਾਰੀ ਸਿਖਾਣ ਲਗ ਪਏ ਜਿਵੇਂ ਬੱਤਖ਼ ਆਪਣੇ ਬੱਚਿਆਂ ਨੂੰ ਤਾਲਾਬ ਵਿਚ ਵਾੜ ਤਰਨਾ ਸਿਖਾਂਦੀ ਹੈ।

ਏਨੇ ਚਿਰ ਨੂੰ ਸੁਰਜੀਤ ਸਿੰਘ ਸਾਰੰਗੀ, ਸਵਿੰਦਰ ਸਿੰਘ ਪੱਪੂ ਵੀ ਆ ਗਏ। ਕਿਰਨਪਾਲ ਨੂੰ ਠੇਕਾ ਲਗਾਣ ਦੀ ਆਗਿਆ ਹੋਈ। ਅੰਦਰੋਂ ਮਨਜੀਤ ਸਿੰਘ ਡਰਾਈਵਰ ਆਦਿ ਹੋਰ ਸੱਜਣ ਵੀ ਆ ਬੈਠੇ। ਗੁਰਦੇਵ ਸਿੰਘ ਨੂੰ ਪੰ. ਦੁਰਗਾ ਲਾਲ ਕੱਥਕ ਨੂੰ ਲੈਣ ਭੇਜ ਦਿੱਤਾ ਗਿਆ।

ਇਸ ਤੋਂ ਪਹਿਲਾਂ ਹਜ਼ੂਰ ਦਾ ਸਾਬਕਾ ਸਕੱਤਰ ਸ੍ਰੀ ਗੁਰਭਜਨ ਸਿੰਘ ਆਪਣੇ ਲੜਕੇ ਗੁਰਪ੍ਰੀਤ ਸਿੰਘ ਦਾ ਬਣਿਆਂ ਪਹਿਲਾ ਰੇਡੀਓ ਅਤੇ ਟ੍ਰਾਂਜ਼ਿਸਟਰ ਭੇਟਾ ਕਰਨ ਲਈ ਲਿਆਇਆ। ਇਹ ਬੱਚਾ ਗੁਰਭਜਨ ਸਿੰਘ ਦੀ ਪਹਿਲੀ ਪਤਨੀ 'ਚੋਂ' ਹੈ।

8.15 ਹੋਏ ਰਾਤ ਦੇ ਤਾਂ ਠਾਕੁਰ ਵਿਸ਼ੇਸ਼ਰ ਸਿੰਘ ਵੀ ਆ ਗਏ। ਸਤਿਗੁਰੂ ਜੀ ਨੇ ਉਹਨਾਂ ਦੀ ਸੁੱਖਸਾਂਦ ਜਾਣੀ। ਉਹਨਾਂ ਦੇ ਘੋੜਿਆਂ ਬਾਰੇ ਤੇ ਹੋਰ ਪਰਵਾਰਕ ਜਾਣਕਾਰੀ ਲਈ।

9 ਵਜੇ ਰਾਤੀਂ ਸੰਗੀਤ ਸਭਾ ਸਮਾਪਤ ਹੋਈ ਤਾਂ ਟੈਲੀਫ਼ੋਨ ਤੇ ਵਿਦੇਸ਼ੀ ਕਾਲ ਦਾ ਸੁਨੇਹਾ ਆ ਗਿਆ। ਸਤਿਗੁਰੂ ਜੀ ਜਾਂਦੇ ਹੋਏ ਮੁਸਕਰਾਂਦਿਆਂ ਕਹਿ ਗਏ: ਸੰਗੀਤ ਵਾਲਿਆਂ ਤੇ ਹੋਰ ਮਿਲਣ ਗਿਲਣ ਵਾਲਿਆਂ ਤੋਂ ਤਾਂ ਛੁੱਟੀ ਹੋ ਗਈ, ਪਰ ਟੈਲੀਫ਼ੋਨ ਤੋਂ ਕੌਣ ਬਚਾਏ!

ਸਤਿਗੁਰੂ ਜੀ ਕੱਲ੍ਹ ਸਵੇਰੇ 5 ਵਜੇ ਜੀਵਨ ਨਗਰ ਪਧਾਰਨਗੇ। ਪ੍ਰਸ਼ਾਦ ਪਾਣੀ ਹਿਸਾਰ ਵਿਖੇ ਹੋਵੇਗਾ।

## 17 ਫ਼ਰਵਰੀ 1981, ਮੰਗਲਵਾਰ
## ਨਵੀਂ ਦਿੱਲੀ

ਸਬੱਬ ਨਾਲ 11 ਵਜੇ ਜਦੋਂ ਰੇਡੀਓ ਆਨ (ਚਲਾਇਆ) ਕੀਤਾ ਤਾਂ ਕਿਸੇ ਦਾ ਸ਼ਾਸਤਰੀ ਗਾਇਨ ਚਲ ਰਿਹਾ ਸੀ। ਸੁਣਦਾ ਰਿਹਾ, ਸੁਣਦਾ ਰਿਹਾ। ਸੁਰੀਲਾ ਸੀ। ਜਦੋਂ 11.30 ਹੋਏ ਤਾਂ ਅਨਾਊਂਸਮੈਂਟ (ਐਲਾਨ) ਹੋਈ: ਅਬ ਗੁਰਦੇਵ ਸਿੰਘ ਕਾ ਸਰੋਦ ਵਾਦਨ ਹੋਗਾ। ਉਹ ਬਿੰਦ੍ਰਾਵਨੀ ਵਜਾਏਗਾ। ਮੇਰੀ ਦਿਲਚਸਪੀ ਉੱਤੇਜਿਤ ਹੋ ਗਈ। ਇਕ ਨਾਮਧਾਰੀ ਜਵਾਨ ਨੂੰ ਰੇਡੀਓ ਨੇ ਸਮਾਂ ਦੇ ਦਿੱਤਾ ਹੈ। 12 ਵਜੇ ਤਕ ਉਸ ਨੇ ਵਜਾਇਆ। ਭਾਵੇਂ ਰੇਡੀਓ ਸਟੇਸ਼ਨ ਤੇ ਕੁਝ ਗੜਬੜ ਰਹੀ ਪਰ ਗੁਰਦੇਵ ਦਾ ਸਰੋਦ ਮੁਗਧਕਾਰੀ ਸੀ।

## 18 ਫਰਵਰੀ 1981, ਬੁੱਧਵਾਰ
## ਨਵੀਂ ਦਿੱਲੀ, ਭੈਣੀ ਸਾਹਿਬ, ਜਲੰਧਰ

ਸਵੇਰ ਦੇ 6.30 ਹੋਏ ਤਾਂ ਮੈਂ ਅੰਤਰਰਾਜੀ ਬਸ ਅੱਡੇ ਤੇ ਗਿਆ ਜਿਥੋਂ 7.30 ਤੇ ਪੰਜਾਬ ਜਾਣ ਵਾਲੀ ਬੱਸ ਮਿਲ ਗਈ। 2.30 ਵਜੇ ਭੈਣੀ ਸਾਹਿਬ ਪਹੁੰਚ ਗਿਆ। ਸੰਤ ਮਨਜੀਤ ਸਿੰਘ ਮੋਹਲੀ ਤੋਂ ਦਸਮ ਗ੍ਰੰਥ ਦੇ ਖਰੜੇ ਦੀ ਇਕ ਗੰਢ ਜਿਹੀ ਪ੍ਰਾਪਤ ਕੀਤੀ ਸਵਾਮੀ ਹਰਨਾਮਦਾਸ ਕਪੂਰਥਲਾ ਨੂੰ ਦੇਣ ਵਾਸਤੇ।

ਮੌਕਾ ਚੰਗਾ ਲਗ ਗਿਆ, ਠਾਕੁਰ ਦਲੀਪ ਸਿੰਘ ਜੀ ਭੈਣੀ ਸਾਹਿਬ ਹੀ ਸਨ। ਉਹਨਾਂ ਤੋਂ ਸਪੇਅਰ ਕੈਮਰੇ ਤੇ ਫਲੈਸ਼ ਦੀ ਮੰਗ ਕੀਤੀ ਤਾਂਕਿ ਮੈਂ ਕੁਛ ਦਿਨ ਬੇ-ਕੈਮਰਾ ਨ ਰਹਾਂ। ਮੇਰਾ ਕੈਮਰਾ ਐਪਾਰਚਰ ਮੀਟਰ ਠੀਕ ਹੋਣ ਗਿਆ, ਅਜੇ ਮਿਲਿਆ ਨਹੀਂ ਸੀ। ਠਾਕੁਰ ਜੀ ਨੇ ਉਦਾਰਤਾ ਤੇ ਧਿਆਨ ਨਾਲ ਮੇਰੀ ਸਹਾਇਤਾ ਕੀਤੀ। ਕੈਮਰਾ ਤੇ ਫਲੈਸ਼ ਦਿੱਤੇ। ਤੇ ਕੈਮਰੇ ਦੀ ਵਰਤੋਂ ਸਿਖਾਈ ਸਮਝਾਈ।

ਮੈਂ ਰਾਤੀਂ 8 ਵਜੇ ਤਕ ਜਲੰਧਰ ਆ ਗਿਆ। ਜਗਦੀਸ਼ ਸਿੰਘ ਦਫ਼ਤਰ ਸਮੇਟ ਮਸਾਂ ਘਰ ਪੁੱਜਾ ਸੀ। ਉਸ ਦੱਸਿਆ ਕਿ ਇਸ ਵਾਰ ਜਲੰਧਰ ਵਿਚ ਬਸੰਤ ਮਨਾਣ ਵਿਚ 6000/- ਉਗਰਾਹ ਲਿਆ ਗਿਆ ਹੈ। ਖੂਬ ਧੂਮ ਧਾਮ ਨਾਲ ਬਸੰਤ ਮਨਾਈ। ਜਥੇਦਾਰ ਨਿਰੰਜਨ ਸਿੰਘ ਕੱਕੜ, ਜਥੇਦਾਰ ਨੱਥਾ ਸਿੰਘ, ਸ. ਅਵਤਾਰ ਸਿੰਘ ਆਦਿ ਦੇ ਦੀਵਾਨ ਸਜੇ। ਠੇਕੇਦਾਰ ਕਰਤਾਰ ਸਿੰਘ, ਸੰਤ ਗਿਆਨ ਸਿੰਘ ਦੇ ਪ੍ਰਯਤਨ ਕਾਮਯਾਬ ਰਹੇ। ਬੱਚਤ ਵਿਚੋਂ ਗੁਰਦੁਆਰੇ ਲਈ ਲੋੜੀਂਦਾ ਸਮਾਨ ਵੀ ਬਣਾ ਲਿਆ।

ਜਗਦੀਸ਼ ਸਿੰਘ ਨੇ ਦੱਸਿਆ ਕਿ ਇਸ ਵਾਰ ਵੀ ਜਲੰਧਰ ਦੇ ਅਖ਼ਬਾਰਾਂ ਨੇ ਗੁਰੂ ਰਾਮ ਸਿੰਘ ਨੂੰ ਯਾਦ ਕਰਦਿਆਂ ਇਨ੍ਹਾਂ ਪ੍ਰਤੀ ਸਨੇਹ ਵਿਅਕਤ ਕੀਤਾ, ਤਸਵੀਰਾਂ ਲਾਈਆਂ, ਲੇਖ ਛਾਪੇ। ਰੋਜ਼ਾਨਾ ਨਵਾਂ ਜ਼ਮਾਨਾ, ਅਜੀਤ, ਜਗਬਾਣੀ, ਵੀਰ ਪ੍ਰਤਾਪ ਆਦਿ ਨੇ ਸੋਹਣਾ ਉੱਦਮ ਕੀਤਾ।

## 19 ਫਰਵਰੀ 1981, ਵੀਰਵਾਰ
## ਕਪੂਰਥਲਾ

ਸਵਾਮੀ ਹਰਨਾਮ ਦਾਸ ਉਦਾਸੀ, ਕਾਂਤੇਸ਼ ਆਯੁਰਵੈਦਿਕ ਫ਼ਾਰਮੇਸੀ, ਕਪੂਰਥਲਾ ਨੇ ਦਸਮ ਗ੍ਰੰਥ ਦਾ ਟੀਕਾ ਤਿਆਰ ਕੀਤਾ ਹੋਇਆ ਸੀ, ਜਿਸ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਲੈਣਾ ਚਾਹਦੇ ਸਨ। ਸ੍ਰੀ ਸਤਿਗੁਰੂ ਜੀ ਨੇ ਪਹਿਲਾਂ ਆਦਿ ਗ੍ਰੰਥ ਦਾ ਟੀਕਾ, ਇਸੇ ਮਹਾਤਮਾਂ ਤੋਂ 40,000/- ਦਾ ਖਰੀਦਿਆ ਸੀ। ਹੁਣ ਇਹ ਦਸਮ ਗ੍ਰੰਥ ਦੇ ਟੀਕੇ ਦੇ 60,000/- ਮੰਗਦਾ ਸੀ। ਕਈ ਕਾਰਨਾਂ ਕਰ ਕੇ ਇਸ ਗ੍ਰੰਥ ਦੇ ਪੜਚੋਲੀਆਂ ਇਸ ਨੂੰ ਪਸੰਦ ਨਾ ਕੀਤਾ ਤੇ ਮੈਂ ਅੱਜ ਇਹ ਵਾਪਸ ਕਰਨਾ ਸੀ। ਸੋ ਮੈਂ ਸ. ਜਗਦੀਸ਼ ਸਿੰਘ ਨੂੰ ਨਾਲ ਲਿਆ ਅਤੇ ਅਸੀਂ 9.30 ਵਜਦੇ ਨੂੰ ਸ਼ਹਿਰ ਕਪੂਰਥਲੇ ਪਹੁੰਚ ਗਏ।

ਮਹੱਲਾ ਕਸਾਬਾਂ ਵਿਚ ਹਰਨਾਮ ਦਾਸ ਜੀ ਆਪਣੇ ਘਰ ਨਹੀਂ ਮਿਲੇ ਅਤੇ ਨਾ ਹੀ ਉਨ੍ਹਾਂ ਦਾ ਲੜਕਾ। ਹਰਨਾਮ ਦਾਸ ਜੀ ਮੋਗੇ ਗਏ ਹੋਏ ਸਨ। ਸੁਰੇਸ਼ ਕੁਮਾਰ ਸੂਰੀ (ਲੜਕਾ) ਪੈਪਸੂ ਰੋਡਵੇਜ਼ ਦੇ ਦਫ਼ਤਰ ਵਿਚ ਸੀ। ਸੂਰੀ ਨੂੰ ਸੁਨੇਹਾ ਘੱਲਿਆ। 20 ਕੁ ਮਿੰਟ ਉਡੀਕ ਕੇ, ਸਵਾਮੀ ਹਰਨਾਮ ਦਾਸ ਜੀ ਦੀ ਨੂੰਹ ਬੀਬੀ ਊਸ਼ਾ ਦੇ ਹਵਾਲੇ ਹੀ, ਲਾਲ ਕਪੜੇ ਵਿਚ ਬੱਝਾ, ਦਸਮ ਗ੍ਰੰਥ ਦਾ ਖਟੜਾ ਕਰ ਦਿੱਤਾ।

ਏਥੋਂ, ਮੈਂ ਤਾਂ ਜੀਵਨ ਨਗਰ ਵਲ ਦਾ ਰਸਤਾ ਲੈ ਲਿਆ ਅਤੇ ਜਗਦੀਸ਼ ਸਿੰਘ ਜਲੰਧਰ ਨੂੰ ਹੋ ਪਿਆ। 10.30 ਵਜੇ ਅਸੀਂ ਦੋਵੇਂ ਹੀ ਕਪੂਰਥਲੇ ਸਾਂ।

ਮੈਂ ਸਫ਼ਰ ਕਰਦਿਆਂ ਰਾਤ 7 ਵਜੇ ਆਪਣੇ ਟਿਕਾਣੇ ਪਹੁੰਚ ਗਿਆ।

## 20 ਫਰਵਰੀ 1981, ਸ਼ੁਕਰਵਾਰ
## ਮਸਤਾਨ ਗੜ੍ਹ

### ਹਕੀਮ ਦਾ ਇਹਾਤਾ

ਸਤਿਗੁਰੂ ਜੀ ਮਸਤਾਨ ਗੜ੍ਹ ਹੀ ਸਨ। ਦਰਸ਼ਨ ਕਰਨ ਦੀ ਗਰਜ ਨਾਲ ਮੈਂ ਆਪਣੇ ਮਿੱਤਰ ਸੰਤ ਗੁਰਦੇਵ ਸਿੰਘ ਵੈਦ ਨਾਲ 11.30 ਵਜੇ ਮਸਤਾਨ ਗੜ੍ਹ ਜਾ ਪਹੁੰਚਾ। ਰਾਹ ਵਿਚ ਗੁਰਦੇਵ ਸਿੰਘ ਨੇ ਦੱਸਿਆ ਕਿ ਪਿਛਲੇ ਮਹੀਨੇ ਉਸ ਨੇ 'ਬਚਨੀ' (ਗੁਰਬਚਨ ਸਿੰਘ) ਤੋਂ 38,000/- ਦਾ, ਉਸ ਦਾ, 22 ਮਰਲੇ ਥਾਂ ਸਣੇ ਚੱਕੀ, ਛੜਾਈ ਮਸ਼ੀਨ ਤੇ ਮਲਬੇ ਦੇ ਖਰੀਦ ਲਿਆ ਹੈ। ਹੁਣ ਉਹ ਸਾਰੇ ਕੰਮ ਨੂੰ ਤਰਤੀਬ ਤਜਵੀਜ਼ ਦੇ ਕੇ ਘਾਟੇ ਵਾਧੇ ਦਾ ਠੀਕ ਤਰ੍ਹਾਂ ਪ੍ਰਬੰਧ ਕਰ ਲਵੇਗਾ। ਸੰਤ ਨਗਰ ਵਿਚ ਮਸਤਾਨ ਗੜ੍ਹ ਸੜਕ ਤੇ ਇਕ ਵਧੀਆ ਕੋਨੇ ਦਾ ਪਲਾਟ ਵਖਾ ਕੇ ਕਹਿਣ ਲੱਗਾ: ਤੁਸਾਂ ਇਕ ਵਾਰ ਦੱਸਿਆ ਸੀ ਕਿ ਤੁਸੀਂ ਚਾਹੁੰਦੇ ਹੋ ਸਤਿਗੁਰੂ ਤੁਹਾਡਾ ਦਿੱਲੀ ਵਿਚ ਯੋਗ ਥਾਂ ਘਰ ਬਣਾ ਦੇਣ ਤਾਂ ਗੱਲ ਏ। ਮੈਂ ਕਹਿੰਦਾ ਸਾਂ ਮੇਰਾ ਘਰ ਆਪਣੇ ਚਰਨਾਂ ਵਿਚ ਬਣਾ ਦੇਣ ਤਾਂ ਗੱਲ ਏ। ਅਤੇ ਇਹ ਨਾਲ ਦਾ ਇਹਾਤਾ ਸਤਿਗੁਰੂ ਜੀ ਦਾ ਏ। ਉਹਨਾਂ ਵੀ ਹੁਣੇ ਹੁਣੇ ਹੀ ਚਾਰ ਚੁਫੇਰੇ ਦੀਵਾਰ ਵਲਾਈ ਏ।

ਜਦੋਂ ਮੈਂ ਮਸਤਾਨ ਗੜ੍ਹ, ਕੋਠੀ ਵਿਚ ਦਾਖਲ ਹੋਇਆ ਤਾਂ ਸਤਿਗੁਰੂ ਜੀ ਦੂਜੀ ਛੱਤੇ ਇਕ ਜਾਲੀ ਵਾਲੇ ਦਰਵਾਜ਼ੇ ਵਿਚਦੀ ਦੋਹਾਂ ਨੇਤਰਾਂ ਦੇ ਬਾਹਰ ਹੱਥ ਲਾ ਕੇ, ਅੰਦਰ ਕਿਸੇ ਨੂੰ ਦੇਖ ਰਹੇ ਸਨ। ਕੋਈ 5-7 ਮਿੰਟ ਪਿਛੋਂ ਹੀ ਪ੍ਰਸ਼ਾਦ ਛਕਣ ਲਈ ਦੂਜੇ, ਨਾਲ ਦੇ ਕਮਰੇ ਵਿਚ ਗਏ।

### ਨਹਿਰੇ ਨਾਲ ਸਤਿਗੁਰੂ ਜੀ

12 ਵਜੇ ਦੁਪਹਿਰ ਤਕ ਸ੍ਰੀ ਜਗਦੀਸ਼ ਨਹਿਰਾ ਪ੍ਰਧਾਨ ਜ਼ਿਲ੍ਹਾ ਕਾਂਗ੍ਰਸ (ਆਈ) (ਹਰਿਆਣਾ) ਸਰਸਾ ਤੇ ਸ੍ਰੀ ਮਨੀਰਾਮ ਮੁੰਢ ਇਕ ਜੀਪ ਤੇ ਆ ਗਏ। ਦਰਸ਼ਨ ਕਰਨ ਦੇ ਇੱਛੁਕ ਸਨ। ਮਸਤਾਨ ਗੜ੍ਹ ਕੋਠੀ ਮੂਹਰਲੇ ਲਾਨ ਵਿਚ ਸਫਾਂ ਵਿਛਾਈਆਂ ਗਈਆਂ। ਸਤਿਗੁਰੂ ਜੀ ਸੁੱਚੀ ਚੱਦਰ ਦੀ ਬੁੱਕਲ ਮਾਰੀ, ਵਿਛੇ ਹੋਏ ਆਸਣ ਤੇ

ਆ ਬਿਰਾਜੇ। ਸ੍ਰੀ ਨਹਿਰਾ ਨੇ 5/- ਦਾ ਨੋਟ ਰਖ ਮੱਥਾ ਟੇਕਿਆ। ਸ੍ਰੀ ਮੁੰਢ ਨੇ ਵੀ ਉਵੇਂ ਹੀ ਮੱਥਾ ਟੇਕਿਆ। ਸਤਿਗੁਰੂ ਜੀ ਨੇ ਹੌਲੀ ਜਹੀ ਮੁਬਾਰਕ ਆਖ ਕੇ ਗੱਲ-ਬਾਤ ਦਾ ਮੁੱਢ ਬੰਨ੍ਹਿਆ।

ਸ੍ਰੀ ਨਹਿਰਾ : ਆਪ ਜੀ ਦੀ ਕਿਰਪਾ ਨਾਲ ਅਸੀਂ ਸਾਰੇ ਪ੍ਰਾਂਤਾਂ 'ਚੋਂ ਅੱਵਲ ਨੰਬਰ ਲੈ ਕੇ ਆਏ ਹਾਂ। 264 ਟਰੱਕ ਅਤੇ ਇਕ ਸਪੇਸ਼ਲ ਟਰੇਨ ਭਰ ਕੇ ਦਿੱਲੀ ਨੂੰ ਬੰਦੇ ਘੱਲੇ। ਘੱਟੋ ਘੱਟ 40 ਬੰਦਿਆਂ ਦਾ ਇਕ ਟਰੱਕ ਸੀ। ਕਿਸੇ ਕੋਲੋਂ ਪੈਸਾ ਨਹੀਂ ਲਿਆ। ਦੋ-ਚਾਰ ਵੱਡੀਆਂ ਪਾਰਟੀਆਂ ਤੋਂ ਲੈ ਕੇ ਖਰਚ ਕੀਤਾ। ਸਰਕਾਰੀ ਮਸ਼ੀਨਰੀ ਤੇ ਘੱਟ ਤੋਂ ਘੱਟ ਭਾਰ ਪਾਇਆ ਹੈ।

ਜਦੋਂ ਇਸ ਮਿਲਣੀ ਦਾ ਸਤਿਗੁਰਾਂ ਕਾਰਨ ਪੁੱਛਿਆ, ਤਾਂ ਇਨ੍ਹਾਂ ਕਿਹਾ : ਦਰਸ਼ਨ ਕਰਨਾ ਹੀ ਮਨੋਰਥ ਸੀ, ਹੋਰ ਕੋਈ ਕੰਮ ਨਹੀਂ ਸੀ। ਚਿਰੋਂਕਣੇ ਕੋਸ਼ਿਸ਼ ਕਰ ਰਹੇ ਸਾਂ, ਮਸਾਂ ਅੱਜ ਸੰਜੋਗ ਬਣਿਆ ਹੈ। ਕਦੇ ਆਪ ਜੀ ਏਥੇ ਨਹੀਂ ਸਾਉ ਹੁੰਦੇ, ਕਦੇ ਸਾਨੂੰ ਵਿਹਲ ਨਹੀਂ ਸੀ ਮਿਲਦਾ। ਅੱਜ ਸਬੱਬ ਚੰਗਾ ਬਣ ਗਿਆ।

10 ਕੁ ਮਿੰਟ ਇਨ੍ਹਾਂ ਨਾਲ ਬੈਠ, ਜਲ ਪਾਣੀ ਪੁੱਛ, ਆਪ ਕੋਠੀ ਵਿਚ ਚਲੇ ਗਏ।

ਕੋਠੀ ਦੀ ਉਪਰਲੀ ਛੱਤੇ ਇਕ ਮੀਟਿੰਗ ਲੱਗੀ। ਸਤਿਗੁਰੂ ਜੀ ਮੰਜੇ ਤੇ ਬਿਰਾਜਮਾਨ ਹੋਏ। ਹਾਜ਼ਰ ਸਨ, ਸੰਤ ਗੁਰਬਚਨ ਸਿੰਘ ਰਾਣੀਆਂ, ਸੰਤ ਤਰਸੇਮ ਸਿੰਘ ਸਕੱਤਰ, ਛੋਟੇ ਠਾਕੁਰ ਉਦੇ ਸਿੰਘ ਜੀ ਅਤੇ ਲਾਂਗਰੀ ਬਲਦੇਵ ਸਿੰਘ।

ਨਾਲ ਦੇ ਇਹਾਤੇ ਵਿਚ ਗਿਆ ਤਾਂ ਵੇਖਿਆ ਕੁਝ ਸਿੰਘ ਹੇਠਾਂ ਚਿੱਟੀਆਂ ਵਿਛੀਆਂ ਸਫਾਂ 'ਤੇ, ਕੁਝ ਬੀਬੀਆਂ ਮਕਾਨਾਂ ਦੀ ਛਾਵੇਂ ਦਰਸ਼ਨ ਕਰਨ ਦੀ ਇੱਛਾ ਨਾਲ ਬੈਠੇ ਹੋਏ ਸਨ।

### ਦਿਆਲ ਸਿੰਘ ਮੁਠੱਡਾ ਦੀ ਕਿਰਤਗਤਾ

ਏਸੇ ਇਹਾਤੇ ਦੇ ਚੁਬਾਰੇ ਉਤੇ ਮੈਨੂੰ ਆਰਾਮ ਕਰਨ ਲਈ ਥਾਂ ਮਿਲੀ। ਏਥੇ ਸੰਤ ਦਿਆਲ ਸਿੰਘ ਨਾਲ ਹੋਈ ਗੱਲ ਬਾਤ ਦੌਰਾਨ ਉਸ ਨੇ ਦੱਸਿਆ : ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੇਰੇ ਤੇ ਬੜੀ ਕਿਰਪਾ ਕੀਤੀ ਹੈ। ਇਕ ਵੇਰ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸ. ਅਵਤਾਰ ਸਿੰਘ ਝੱਬਰ ਜੀਵਨ ਨਗਰ ਬੈਠੇ ਹੋਏ ਸਨ ਕਿ ਮੈਨੂੰ ਕੋਲੋਂ ਲੰਘਦਿਆਂ ਵੇਖ ਕੇ ਹੱਥ ਦੇ ਇਸ਼ਾਰੇ ਨਾਲ ਕੋਲ ਬੁਲਾ ਲਿਆ। ਅਵਤਾਰ ਸਿੰਘ ਝੱਬਰ ਨੂੰ ਕਹਿਣ ਲੱਗੇ : ਦਿਆਲ ਸਿੰਘ ਨੂੰ 8-10 ਏਕੜ ਜ਼ਮੀਨ, ਸੰਤ ਨਗਰ, ਨਹਿਰ ਦੇ ਬੰਗਲੇ ਨਾਲ ਲਗਦੀ ਦੇ ਦਿਓ। ਮੈਨੂੰ ਹੁਕਮ ਹੋਇਆ : ਅੱਜ ਉਸ ਦੇ ਟਿੱਬੇ ਤੇ ਬਰਾਨਪੁਣਾ ਨ ਦੇਖੀਂ। ਜ਼ਮੀਨ ਪੱਧਰੀ ਹੋ ਜਾਇਗੀ। ਪਹਿਲਾਂ ਤਾਂ ਮੌਸਮੀ ਨਹਿਰ ਦਾ ਪਾਣੀ ਲੱਗਣ ਲੱਗ ਪਏਗਾ ਫਿਰ ਪੱਕਾ ਮੋਘਾ ਤੇਰੀ ਜ਼ਮੀਨ ਵਿਚ ਹੀ ਲਾਵਾਂਗੇ। ਮੈਂ ਗਰੀਬ ਜੱਟ ਸਾਂ ਜਿਸ ਪਾਸ ਏਥੇ ਮਰਲਾ ਜ਼ਮੀਨ ਦਾ ਨਹੀਂ ਸੀ। ਅੱਜ ਸਤਿਗੁਰਾਂ ਦੀ ਕਿਰਪਾ ਨਾਲ 16 ਕਿੱਲਿਆਂ (ਏਕੜਾਂ) ਦਾ ਮਾਲਕ ਹਾਂ। ਓਸੇ ਜ਼ਮੀਨ ਦੀ ਆਮਦਨ ਨਾਲ ਹੁਣ ਸਤਿਗੁਰੂ ਜਗਜੀਤ ਸਿੰਘ ਜੀ ਨੇ 6 ਏਕੜ ਜ਼ਮੀਨ ਮਸਤਾਨ ਗੜ੍ਹ ਕੋਲ ਲੈ ਦਿੱਤੀ ਹੈ। ਸਾਨੂੰ ਖਾਣ ਪੀਣ, ਲੀੜਾ ਕਪੜਾ ਸਾਰੇ

ਪਰਵਾਰ ਨੂੰ ਗੁਰੂ ਘਰੋਂ ਮਿਲ ਜਾਂਦਾ ਹੈ ਤੇ ਖੇਤਾਂ ਦੀ ਆਮਦਨ ਨਾਲ ਨਵੇਂ ਖੇਤ ਖਰੀਦੀ ਜਾਂਦੇ ਹਾਂ। ਵਧੀਆ ਮਕਾਨ ਸੰਤ ਨਗਰ ਵਿਚ ਪਏ ਹੋਏ ਹਨ। ਸਾਡੇ ਜਿੰਨਾ ਕੌਣ ਸੁਖੀ ਹੈ।

ਦਿਆਲ ਸਿੰਘ ਨੂੰ, ਦੇਖਿਆ ਹੈ ਕਿ ਇਸ ਨੂੰ ਜੋ ਵੀ ਹੁਕਮ ਲੱਗੇ ਕੰਮ ਕਰਦਾ ਹੈ। ਹੱਸਦਾ ਰਹਿੰਦਾ ਹੈ। ਇਹੋ ਸੱਜਣ ਸੀ ਜਿਸ ਨੇ ਸੂਬਾ ਵਰਿਆਮ ਸਿੰਘ ਜੀ ਦੇ ਆਖੇ ਲੱਗ ਕੇ ਸਤਿਗੁਰੂ ਜੀ ਦਾ ਲੁਆਇਆ ਅੰਬਾਂ ਦਾ ਬਾਗ਼ ਉਜਾੜ ਦਿੱਤਾ ਸੀ। ਸਤਿਗੁਰਾਂ ਓਦੋਂ ਵੀ ਅੱਧਾ ਪੀਪਾ ਘਿਉ ਦਾ, ਆਗੂ ਦੇ ਆਖੇ ਲੱਗਣ ਹਿਤ ਦਿਵਾਇਆ ਸੀ।

## ਮਸਤਾਨ ਗੜ੍ਹ ਦਾ ਖਰਚਾ

ਏਥੇ ਮੈਨੂੰ ਦਰਸ਼ਨ ਸਿੰਘ ਨਾਂ ਦਾ ਇਕ ਨੌਜੁਆਨ ਮਿਲਿਆ। ਇਹ ਮਸਤਾਨ ਗੜ੍ਹ ਦਾ ਮੁਨੀਮ ਹੈ। ਇਸ ਨੇ ਦੱਸਿਆ ਕਿ ਮਸਤਾਨ ਗੜ੍ਹ ਨਾਲ ਸੰਬੰਧਤ ਖਰਚ ਤਾਂ ਗੁਰੂ ਕਿਆਂ ਵਲੋਂ ਸੰਤ ਸੁਖਦੇਵ ਸਿੰਘ ਭੰਗੂਰ ਵਾਲਾ ਹੀ ਕਰਦਾ ਹੈ। ਪਰ ਲਿਖਾ ਪੜ੍ਹੀ ਤੇ ਖਰਚ ਵਰਚ ਦਾ ਹਿਸਾਬ ਕਿਤਾਬ ਇਹੋ ਰਖਦਾ ਹੈ। ਪਿਛਲੇ ਸਾਲ ਬਾਰੇ ਉਸ ਦੱਸਿਆ ਕਿ ਕੁਲ ਆਮਦਨ ਤੋਂ ਅੱਧਾ ਖਰਚ ਹੋਇਆ ਸੀ।

## ਧੋਕਾਂ ਵਾਲੇ ਹਾਤੇ ਵਿਚ

2.30 ਵਜੇ, ਤਾਂ ਮੈਨੂੰ ਸੁਨੇਹਾ ਮਿਲਿਆ ਕਿ ਮੈਂ ਮਸਤਾਨ ਗੜ੍ਹ ਦੇ ਪੂਰਬੀ ਡੇਰੇ ਜਾਵਾਂ ਅਰਥਾਤ ਕੋਠੀ ਵਾਲੇ ਵਿਹੜੇ ਵਿਚ। ਏਥੇ ਮੈਨੂੰ ਜੀਪ ਉਡੀਕਦੀ ਪਈ ਸੀ। ਕੋਠੀ ਗਿਆ ਤਾਂ ਸਤਿਗੁਰੂ ਜੀ ਇਸ਼ਨਾਨ ਕਰ ਰਹੇ ਸਨ ਅਤੇ ਹੋਰ 4-5 ਮਿੰਟਾਂ ਵਿਚ ਨਵੀਂ ਜੀਪ ਵਿਚ ਬੈਠ ਕੇ ਧੋਕਾਂ ਵਾਲੇ ਹਾਤੇ ਵਿਚ ਚਲ ਗਏ, ਜਿਥੇ ਦਰਸ਼ਨਾਂ ਦੇ ਤਲਬਗਾਰ ਉਡੀਕਦੇ ਪਏ ਸਨ, ਵਿਛੇ ਹੋਏ ਮੰਜੇ ਤੇ ਜਾ ਬੈਠੇ।

ਕੋਟਲੀ (ਸਰਸਾ) ਦੇ 15 ਕੁ ਸਿੰਘ ਤ ਏਨੇ ਕੁ ਸਿੰਘ ਹੀ ਪਿੰਡ ਹਾਰਨੀਆਂ ਦੇ ਉਡੀਕਦੇ ਪਏ ਸਨ। ਪਹਿਲਾਂ ਸ੍ਰੀ ਅਮਰ ਸਿੰਘ ਕੋਟਲੀ ਤੇ ਉਹਦੇ ਨਾਲ ਦੇ ਸਿੰਘਾਂ ਨੂੰ ਆਗਿਆ ਕੀਤੀ ਕਿ ਉਹ 40 ਘਰ ਹਨ ਕੋਟਲੀ ਵਿਚ, ਹਰ ਘਰ, ਹਰ ਮਹੀਨੇ ਇਕ ਇਕ ਸਾਧਾਰਨ ਪਾਠ ਕਰੇ। ਇਕ ਪੂਰਾ ਸਾਲ ਤਾਂ ਪਾਠ ਕਰਨ ਹੀ। ਨਾਲ ਹੀ ਹਦਾਇਤ ਕੀਤੀ : ਆਪਣੇ ਬੱਚਿਆਂ ਤੇ ਹੋਰ ਸਿੰਘਾਂ ਨੂੰ ਵੀ ਰੰਗਦਾਰ ਕੱਪੜਿਆਂ ਅਤੇ ਤੰਬਿਆਂ ਕਮੀਜ਼ਾਂ ਤੋਂ ਰੋਕੋ। ਨਾਮਧਾਰੀ ਪਹਿਰਾਵੇ ਵਲ ਵੱਧ ਤੋਂ ਵੱਧ ਧਿਆਨ ਦਿਓ। ਦੂਜੇ ਢੰਗਾਂ ਤੋਂ ਬਚੋ।

ਫੇਰ ਹਾਰਨੀਆਂ ਦੇ ਸਿੰਘ ਚਰਨੀਂ ਹੱਥ ਲਾ, ਪਾਸ ਆ ਖਲੋਤੇ। ਇਹਨਾਂ ਦਾ ਆਗੂ ਵੀ ਸ. ਅਮਰ ਸਿੰਘ ਸੀ। ਸਤਿਗੁਰੂ ਜੀ ਨੇ ਪਹਿਲਾਂ ਵਾਂਗ ਹੀ ਸਾਧਾਰਨ ਪਾਠ ਕਰਨ ਤੇ ਠੀਕ ਪਹਿਰਾਵੇ ਦੀ ਪ੍ਰੇਰਣਾ ਦਿੱਤੀ।

ਸਤਿਗੁਰੂ ਜੀ ਨੇ ਅੱਜ ਦੱਸਿਆ ਕਿ ਹੁਣ ਉਹਨਾਂ ਦੀ ਇੱਛਾ ਟਿੱਬੇ ਵਾਲੇ ਖੂਹ ਨੂੰ ਆਬਾਦ ਕਰਨ ਦੀ ਹੈ। ਦੋ ਲੱਖ ਰੁਪਿਆ ਲੱਗ ਜਾਣ ਦਾ ਅੰਦਾਜ਼ਾ ਹੈ। ਏਥੇ

ਸਪ੍ਰਿੰਕਲਾਂ ਨਾਲ ਖੇਤੀ ਬਾੜੀ ਕਰਨ ਦੀ ਵਿਉਂਤ ਹੈ ।

## ਮਿਰਜ਼ਾ ਪੁਰ ਵਿਚ ਦਰਸ਼ਨ

20 ਕੁ ਮਿੰਟ ਏਥੇ ਦਰਸ਼ਨ ਦੇ ਕੇ ਫਿਰ ਸੰਤ ਬਲਦੇਵ ਸਿੰਘ ਹਜ਼ੂਰੀ ਲਾਂਗਰੀ ਦੇ ਸਹੁਰੇ ਘਰ, ਪਿੰਡ ਮਿਰਜ਼ਾਪੁਰ ਜਾਣ ਲਈ ਆਪ ਅਰਦਾਸਾ ਕੀਤਾ । ਅੱਜ ਮੈਨੂੰ ਇਉਂ ਲੱਗਾ ਜਿਵੇਂ ਅਰਦਾਸ ਦੇ ਸਤਿਗੁਰੂ ਜੀ ਨੇ ਦੋ ਮਿੰਟ ਵੱਧ ਹੀ ਲਗਾਏ । ਫਿਰ ਸ੍ਰ. ਹਰਪਾਲ ਸਿੰਘ ਸਪੁੱਤਰ ਡਾ: ਜੈਮਲ ਸਿੰਘ ਅੰਮ੍ਰਿਤਸਰ ਕਲਾਂ ਦੀ ਜੀਪ ਤੇ ਅੱਗੇ ਆਪ ਬੈਠ, ਕੋਲ ਠਾਕਰ ਉਦੇ ਸਿੰਘ ਨੂੰ ਬਹਾਲ, ਬਲਵੰਤ ਸਿੰਘ ਦੀ ਡਰਾਈਵਰੀ ਨਾਲ ਚਲੇ, ਪਿੱਛੇ ਸਕੱਤਰ ਤਰਸੇਮ ਸਿੰਘ, ਪੂਰਬਾ ਮਹਿੰਦਰ ਸਿੰਘ, ਦਰਸ਼ਨ ਸਿੰਘ (ਸੰਤ ਪੂਰਨ ਸਿੰਘ ਦਾ) ਕਰਨੈਲ ਸਿੰਘ (ਸੋਸ਼ਲਿਸਟ ਪਾਲਾ ਸਿੰਘ ਦਾ ਪੁੱਤਰ) ਹਰਪਾਲ ਸਿੰਘ ਤੇ ਕਵੀ ਪ੍ਰੀਤਮ ਸਿੰਘ ਬੈਠੇ । ਨਾਲੀ ਦਾ ਪੁਲ ਲੰਘਦਿਆਂ ਮੈਂ ਦੇਖਿਆ ਕਿ ਏਥੇ ਪੁਲ ਦੁਆਲੇ ਮਿੱਟੀ ਪਾਣ ਤੇ ਰਾਹ ਨੂੰ ਠੀਕ ਬਣਾਨ ਲਈ ਸਤਿਗੁਰੂ ਜੀ ਨੇ ਆਪਣਾ ਟਰੈਕਟਰ ਤੇ ਆਦਮੀ ਭੇਜੇ ਹੋਏ ਹਨ ।

ਮਿਰਜ਼ਾ ਪੁਰ ਸੰਤ ਸੁੰਦਰ ਸਿੰਘ ਜੁ ਬਲਦੇਵ ਸਿੰਘ ਦੇ ਸਹੁਰਾ ਹਨ ਦੇ ਘਰ ਕਈ ਮੋੜ ਘੇੜ ਕੱਟ ਕੇ ਜੀਪ ਜਾ ਖਲੋਤੀ । ਖੁੱਲ੍ਹੇ ਵਿਹੜੇ ਵਿਚ ਸਫੈਦ ਚੰਦੋਆ ਵੇਦੀ ਵਾਂਗ ਬਣਾ ਕੇ, ਸਾਹਮਣੇ ਕੇਲਿਆਂ ਨਾਲ ਸ਼ਿੰਗਾਰ ਕੇ ਜਗਹ ਬਣਾਈ ਗਈ । ਇਕ ਪਾਸੇ ਸਿੰਘ ਦੂਜੇ ਪਾਸੇ ਸਿੰਘਣੀਆਂ ਬੈਠੀਆਂ ਸਨ । ਸਤਿਗੁਰੂ ਜੀ ਦਾ ਉਠ ਕੇ ਸੁਆਗਤ ਸਤਿਕਾਰ ਕੀਤਾ ਗਿਆ ਅਤੇ ਬੈਠਣ ਤੋਂ ਪਹਿਲਾਂ ਨਾਮ ਸਿਮਰਨ ਦੀ ਅਰਦਾਸ ਹੋ ਗਈ ।

ਨਿਤਨੇਮ 20 ਮਿੰਟ ਰਹਿੰਦੀਆਂ (4.30 ਸ਼ਾਮੀਂ) ਕੋਲ ਪ੍ਰਕਾਸ਼ ਕੀਤੇ ਗਏ ਆਦਿ ਗਰੰਥ ਤੋਂ ਭੋਗਾਂ ਦੇ ਸ਼ਲੋਕ ਉਚਾਰਣ ਕੀਤੇ ਜਾਣ ਲੱਗੇ ।

ਏਥੋਂ ਦੇ ਸਿੰਘਾਂ ਨੂੰ ਵੀ ਨਾਮ ਸਿਮਰਨ ਉਪਰੰਤ ਬੁਲਾ ਕੇ ਉਹਨਾਂ ਨੂੰ ਸਤਿਗੁਰਾਂ ਨੇ ਠੀਕ ਤਰ੍ਹਾਂ ਦੇ ਬਸਤਰ ਪਾਉਣ ਦੀ ਪ੍ਰੇਰਨਾ ਦਿੱਤੀ ਤੇ ਸਾਹਮਣੇ ਬੈਠ ਕੇ ਪੱਕੀ ਕੀਤੀ ਕਿ ਮੁੜ ਕੇ ਰੰਗਦਾਰ ਕੱਪੜੇ ਨਹੀਂ ਪਾਉਣੇ । ਜਿਨ੍ਹਾਂ ਦੇ ਪਹਿਰਾਵੇ ਪਹਿਲਾਂ ਤੋਂ ਹੀ ਠੀਕ ਸਨ ਉਹਨਾਂ, ਘਰੀਂ ਚਰਨ ਪਾਉਣ ਦੀ ਬੇਨਤੀ ਕੀਤੀ, ਪਰ ਅਗਲਾ ਪ੍ਰੋਗਰਾਮ ਨਿਸ਼ਚਿਤ ਹੋਣ ਕਰ ਪ੍ਰਵਾਨ ਨਾ ਕੀਤੀ ਗਈ ।

## ਛੋਟੇ ਅੰਮ੍ਰਿਤਸਰ ਵਿਖੇ

ਭੋਗ ਪੈਣ ਉਪਰੰਤ ਸਤਿਗੁਰੂ ਜੀ ਇਥੇ ਹੀ ਜਲ ਪਾਣੀ ਛਕਿਆ । 5.00 ਵਜੇ ਸ਼ਾਮੀਂ ਵਾਪਸੀ ਜੀਪ ਚੱਲੀ ਤਾਂ ਰਾਹ ਵਿਚ ਛੋਟੇ ਅੰਮ੍ਰਿਤਸਰ ਵਿਚ ਬਾਜ਼ੀਗਰ ਮਹੰਤ ਚੰਨਣ ਸਿੰਘ ਦੇ ਘਰ ਚਰਨ ਪਾਏ । ਮਹੰਤ ਇਸ ਸਮੇਂ 101 ਸਾਲ ਦਾ ਹੈ ਪਰ ਸੱਧੀ ਸਿੰਘ ਹੋਣ ਕਰ ਕੇ ਪਹਿਲਾਂ ਤਾਂ ਮਿਰਜ਼ਾਪੁਰ ਪ੍ਰਸ਼ਾਦ ਬਣਾ ਕੇ, ਭੋਗ ਦੇ ਮੌਕੇ ਤਕ ਦੀਵਾਨ ਵਿਚ ਰਹਿ ਕੇ, ਫਿਰ ਦੌੜ ਕੇ ਆਪਣੇ ਪਿੰਡ ਆਇਆ ਤੇ ਘਰ ਆਕੇ ਮੰਜਾ ਵਿਛਾ ਕੇ ਦੋਵੇਂ ਜੀਅ ਸਤਿਗੁਰੂ ਜੀ ਦੀ ਉਡੀਕ ਕਰਨ ਲੱਗੇ ।

ਸਤਿਗੁਰੂ ਜੀ ਦੇ ਵਿਹੜੇ ਵਿਚ ਵੜਦਿਆਂ ਹੀ ਮਹੰਤ ਪਤਨੀ ਮਾਤਾ ਸੁਆਗਤ ਵਿਚ ਬੋਲ ਉਠੀ : ਆਓ ਸਤਿਗੁਰੂ ਰਾਮ ਸਿੰਘ ਜੀ, ਏਨੀ ਦੇਰ ਨਾ ਲਾਇਆ ਕਰੋ। ਕਿੰਨਾ ਹੀ ਚਿਰ ਹੋ ਗਿਐ ਦੀਦੇ ਠਾਰਿਆਂ। ਗੁਰੂ ਰਾਮ ਸਿੰਘ ਜੀ ਮੰਜੇ ਤੇ ਬੈਠੇ।

ਮੰਜਾ ਇਕਹਿਰੇ ਕੰਬਲ ਨਾਲ ਸੁਸ਼ੋਭਤ ਸੀ। ਮਾਈ ਦੇ ਹੱਥ ਵਿਚ ਡੰਗੋਰੀ ਸੀ। ਏਥੇ 10 ਕੁ ਮਿੰਟ ਪ੍ਰੇਮ ਦੇ ਸਾਗਰ ਵਿਚ ਜਿਵੇਂ ਟੁੱਭੀਆਂ ਲੱਗਦੀਆਂ ਰਹੀਆਂ। ਦੋਹਾਂ ਜੀਆਂ ਨੇ 5/- 5/- ਤੇ ਇਕ ਗੜਵੀ ਡੇਢ ਕਿਲੋ ਦੀ ਦੇਸੀ ਘਿਉ ਦੀ ਮੱਥਾ ਟੇਕੀ।

ਵਾਪਸ ਜਾਣ ਲੱਗਿਆਂ ਸਤਿਗੁਰਾਂ ਪੁੱਛਿਆ : ਕਿੰਨੇ ਸਾਲਾਂ ਦਾ ਹੋ ਗਿਆ ਏਂ ? "101 ਸਾਲ ਦਾ ਸੱਚੇ ਪਾਤਸ਼ਾਹ।" ਤੇ ਜਦੋਂ ਰਾਹ ਵਿਚ ਉਸ ਦਾ ਛੋਟਾ ਭਰਾ ਕਿੰਗ ਵਾਲਾ ਮਸਤ ਮੌਲਾ 'ਰਾਰਾ' ਮਿਲਿਆ, ਸਤਿਗੁਰਾਂ ਉਸ ਨੂੰ ਵੀ ਉਹਦੀ ਉਮਰ ਪੁੱਛੀ। ਉਸ ਨੇ ਦੱਸਿਆ : ਮੈਂ ਜੀ ਚੰਨਣ ਸਿੰਘ ਤੋਂ ਦੋ ਸਾਲ ਛੋਟਾ ਹਾਂ। ਪਰ ਅਜੇ ਇਹ ਦੋਵੇਂ ਭਰਾ ਦੁੜੰਗੇ ਲਾਂਦੇ ਫਿਰਦੇ ਹਨ।

ਏਸੇ ਰਾਹ ਵਿਚ ਇਕ ਸਿੰਘ ਨੌਜੁਆਨ ਖਲੋਤਾ ਹੋਇਆ ਸੀ। ਉਹ ਜਾਂਦੀ ਵਾਰ ਰੰਗਦਾਰ ਕਪੜਿਆਂ ਵਿਚ ਮਿਲਿਆ ਸੀ, ਹੁਣ ਸਫੇਦ ਬਸਤਰ ਪਹਿਨ ਕੇ ਗੁਰੂ ਚਰਨਾਂ ਦੀ ਉਡੀਕ ਕਰ ਰਿਹਾ ਸੀ।

## ਸੰਤ ਗੋਪਾਲ ਸਿੰਘ ਜੀ ਦੇ ਘਰ

ਡਰਾਈਵਰ ਬਲਵੰਤ ਸਿੰਘ ਨੂੰ ਆਗਿਆ ਹੋਈ : ਸੰਤਾਂ ਨੂੰ ਮਿਲ ਕੇ ਜਾਣਾ ਹੈ; ਅੰਮ੍ਰਿਤਸਰ ਕਲਾਂ ਵਿਚ ਜੀਪ ਨੇ ਸੰਤ ਗੋਪਾਲ ਸਿੰਘ ਜੀ ਦੇ ਘਰ ਦਾ ਰਾਹ ਫੜਿਆ। ਸੰਤ ਵਿਹੜੇ ਵਿਚ ਹੀ ਸਨ। ਪਰਵਾਰ ਦੇ ਸਾਰੇ ਜੀ ਸਤਿਗੁਰਾਂ ਨੂੰ ਮੱਥਾ ਟੇਕਣ ਲਈ ਘਰੋਂ ਬਾਹਰ ਆ ਗਏ। ਇਹ ਸੰਤ ਗੋਪਾਲ ਸਿੰਘ ਜੀ ਸਨ ਜਿਨ੍ਹਾਂ ਦੇ ਸਾਥੀ ਭਜਨ ਕਰਦੇ ਰਹਿਣ ਕਰ ਕੇ ਪਾਕਿਸਤਾਨ ਵਿਚ ਵਰ੍ਹਦੀਆਂ ਗੋਲੀਆਂ ਵਿਚ, ਰੇਲ ਦੇ ਕੋਲ ਹੁੰਦਿਆਂ ਵੀ ਬਚ ਰਹੇ ਸਨ। ਸਤਿਗੁਰੂ ਪ੍ਰਤਾਪ ਸਿੰਘ ਵੀ ਇਹਨਾਂ ਸੰਤਾਂ ਨੂੰ ਨੰਬਰ ਇਕ ਸੰਤ ਮਿਥਦੇ ਸਨ।

## ਨਿੱਕੀਆਂ ਨਿੱਕੀਆਂ ਅਨੇਕਾਂ

ਦੋਬਾਰਾ ਨਾਲੀ ਵਲ ਜਾਂਦਿਆਂ ਮੈਂ ਗੁਰਦੇਵ ਸਿੰਘ ਸਰੋਦ ਦਾ ਸੁਨੇਹਾ ਸਤਿਗੁਰੂ ਜੀ ਦੀ ਸੇਵਾ ਵਿਚ ਰਖਿਆ ਕਿ ਪੰ. ਦੁਰਗਾ ਲਾਲ ਬਬਕ ਦੀ ਕਾਨਫਰੰਸ ਦਾ ਉਦਘਾਟਨ 17.3.81 ਨੂੰ ਆਪ ਜੀ ਨੇ ਕਰਨਾ ਹੈ। ਸਤਿਗੁਰੂ ਜੀ ਨੇ ਸਕੱਤਰ ਤਰਸੇਮ ਸਿੰਘ ਨੂੰ ਮਿਤੀ ਨੋਟ ਕਰ ਕੇ ਰਖਣ ਲਈ ਕਿਹਾ।

ਨਾਲੀ ਤੇ ਪਹੁੰਚੇ ਤਾਂ ਸਿੰਘਾਂ ਨੇ ਅੰਮ੍ਰਿਤਸਰ ਵਾਲਾ ਪਾਸਾ ਪੁੱਟ ਕੇ ਠੀਕ ਕਰ ਲਿਆ ਸੀ। ਅਤੇ ਮਸਤਾਨ ਗੜ੍ਹ ਵਾਲੇ ਪਾਸੇ ਮਿੱਟੀ ਪਾਈ ਜਾ ਰਹੀ ਸੀ। ਗੁਰਮੁਖ ਸਿੰਘ ਆਪਣੇ ਡਰਾਈਵਰ ਨੂੰ ਇਕ ਘੋੜਾ ਗੱਡੀ ਪਾਸ ਖਲੋਤਿਆਂ ਵੇਖ ਕੇ ਸਤਿਗੁਰੂ ਜੀ ਜੀਪੋਂ ਉਤਰ ਉਹਦੇ ਪਾਸ ਗਏ। ਅਤੇ ਸਿੰਘਾਂ ਨੂੰ, ਮਿੱਟੀ ਕਿਵੇਂ ਪਾਉਣੀ ਹੈ

ਸੰਮਝਾ ਕੇ ਕੋਠੀ ਪਹੁੰਚ ਗਏ ।

ਆਉਂਦਿਆਂ ਨੂੰ ਸੰਤ ਅਮਰ ਸਿੰਘ ਨੰਬਰਦਾਰ, ਬਲਵਿੰਦਰ ਸਿੰਘ ਬਾਜਵਾ ਆਦਿ ਕੁਝ ਸਰੀਰ ਉਡੀਕਦੇ ਮਿਲੇ। ਸਤਿਗੁਰੂ ਜੀ ਇਕ ਵਾਰ ਉਤਰ ਕੇ ਫਿਰ ਮਾਤਾ ਜੀ ਤੇ ਨੰਬਰਦਾਰ ਬਲਵਿੰਦਰ ਸਿੰਘ ਆਦਿ ਨੂੰ ਨਾਲ ਲੈ ਅੰਮ੍ਰਿਤਸਰ-ਮਸਤਾਨ ਗੜ੍ਹ ਦਾ ਸਰਵੇਖਣ ਕਰਨ ਚਲੇ ਗਏ ।

6.00 ਵਜੇ ਵਾਪਸ ਆਏ ਤਾਂ ਸਾਹਮਣੇ ਘਾਹ ਉਤੇ ਹਰਬੰਸ ਸਿੰਘ ਘੁੱਲਾ ਵਾਜਾ ਲਈ ਅਤੇ ਨਾਲ ਦਾ ਸੇਵਕ ਸੰਤ ਬਲਕਾਰ ਸਿੰਘ ਗੁਟਕਾ ਲਈ ਬੈਠੇ ਸਨ। ਹੁਕਮ ਅਨੁਸਾਰ ਘੁੱਲੇ ਦੀ ਆਸਾ ਦੀ ਵਾਰ ਸ਼ੁੱਧ ਕਰਵਾਈ ਜਾ ਰਹੀ ਸੀ। ਸਤਿਗੁਰੂ ਜੀ ਗਰਮ ਚੱਦਰ ਉਪਰ ਲਈ ਏਥੇ ਘਾਹ ਵਿਤੇ ਤੇ ਆ ਕੇ ਬੈਠ ਗਏ। ਫਿਰ ਮਾਤਾ ਜੀ ਅਤੇ ਬੀਬਾ ਜੀ ਕਾਕੇ ਨੂੰ ਚੁੱਕ ਲਿਆਏ। ਚੁੱਪ ਕੀਤਾ, ਸੁਹਣੇ ਮੂੰਹ ਮੱਥੇ ਵਾਲਾ, ਪਿਆਰਾ-ਪਿਆਰਾ ਲੱਥੜਾ, ਸਤਿਗੁਰੂ ਵਲ ਨਜ਼ਰ ਭਰ ਕੇ ਵੇਖਣ ਲੱਗਾ। ਮਾਤਾ ਜੀ ਪਿਆਰੇ ਦੁਹਤੇ ਨਾਲ ਨਿੱਕੀਆਂ ਨਿੱਕੀਆਂ ਲਾਡ ਭਰੀਆਂ ਗੱਲਾਂ ਕਰਨ ਲੱਗੇ।...ਘੁੱਲੇ ਨੇ ਸ਼ਲੋਕ ਗਉਣੇ ਸ਼ੁਰੂ ਕੀਤੇ ਤੇ ਸਤਿਗੁਰੂ ਜੀ ਗ਼ਲਤੀਆਂ ਨੋਟ ਕਰਨ ਲੱਗੇ ।

## ਯਾਦਾਂ ਸਤਿਗੁਰੂ ਜੀ ਦੀਆਂ

ਸਤਿਗੁਰੂ ਜੀ ਨੂੰ ਇਕ ਗੱਲ ਚੇਤੇ ਆਈ। ਸਤਿਗੁਰੂ ਜੀ ਕਹਿਣ ਲੱਗੇ: ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਰੀਰ ਸ਼ਾਂਤ ਹੋਣ ਤੋਂ ਦੋ ਕੁ ਸਾਲ ਪਹਿਲਾਂ ਦੀ ਗੱਲ ਹੈ। ਚਕ੍ਰਵਰਤੀ ਜੀ ਹੱਥ ਗੁਟਕਾ ਫੜਾ ਕੇ ਮੈਂ ਕਿਹਾ, ਜਿਥੋਂ ਮਰਜ਼ੀ ਹੈ ਸ਼ੁੱਧ ਸੁਣ ਲਓ। ਚਕ੍ਰਵਰਤੀ ਜੀ ਨੇ ਜਿਹੜਾ ਪਾਠ ਵੀ ਪੁੱਛਿਆ ਬਿਨਾਂ ਇਕ ਵੀ ਲਗ-ਮਾਤਰ ਦੀ ਗ਼ਲਤੀ ਤੋਂ ਸੁਣਾ ਦਿੱਤਾ। ਉਹ ਤਾਂ ਹੈਰਾਨ ਹੀ ਰਹਿ ਗਏ, ਏਨਾ ਸ਼ੁੱਧ ?

ਸਤਿਗੁਰੂ ਜੀ ਨੇ ਇਕ ਹੋਰ ਯਾਦ ਮੇਰੇ ਨਾਲ ਸਾਂਝੀ ਕੀਤੀ : ਸਤਿਗੁਰੂ ਪ੍ਰਤਾਪ ਸਿੰਘ ਜੀ ਮੈਨੂੰ ਅਤੇ ਮਹਾਰਾਜ ਜੀ ਨੂੰ ਛੋਟੇ ਹੁੰਦਿਆਂ, ਚਲਦੇ ਫਿਰਦੇ ਨਾਲ ਲੈ ਜਾਂਦੇ ਅਤੇ ਰਾਹ ਵਿਚ ਪਾਠ ਸੁਣੀ ਜਾਂਦੇ ਤੇ ਸ਼ੁੱਧ ਕਰਵਾਈ ਜਾਂਦੇ। ਇਕ ਵਾਰ ਆਪ ਜੀ ਨੇ ਨੋਟ ਕੀਤਾ, ਪਹਿਲੀ ਵਾਰ ਜਿੰਨੀਆਂ ਗ਼ਲਤੀਆਂ ਹੋਈਆਂ, ਦੂਜੀ ਵਾਰ ਉਸ ਤੋਂ ਘੱਟ, ਤੀਜੀ ਵਾਰ ਹੋਰ ਘੱਟ ਤੇ ਚੌਥੀ ਵਾਰ ਕੋਈ ਵੀ ਨਾ। ਬੰਦਾ ਲੱਕ ਬੰਨ੍ਹ ਲਏ ਕਿ ਇਹ ਕੰਮ ਕਰਨਾ ਹੈ, ਕਰ ਕੇ ਹੀ ਛੱਡਣਾ ਹੈ, ਤਾਂ ਸਤਿਗੁਰਾਂ ਦੀ ਕਿਰਪਾ ਨਾਲ ਕੰਮ ਹੋ ਹੀ ਜਾਂਦਾ ਹੈ।

ਏਥੇ ਬੈਠਿਆਂ ਹੀ ਨੰਬਰਦਾਰ ਅਮਰ ਸਿੰਘ, ਸ. ਗੁਰਦੇਵ ਸਿੰਘ ਮਦਾਰ ਇਕ ਸਰਦਾਰ ਨੂੰ ਨਾਲ ਲੈ ਕੇ ਆਏ ਜੋ ਰਾਣੀਆਂ ਵਿਚ ਬਿਜਲੀ ਦੇ ਗ੍ਰਿਡ ਦਾ ਐਸ. ਡੀ. ਓ. ਸੀ। ਖੰਨੇ ਦੇ ਕੋਲ ਉਹਦਾ ਘਰ ਬਾਰ ਸੀ। ਨਮਸਕਾਰ ਕਰ ਸਾਹਮਣੇ ਬੈਠ ਗਿਆ। ਅਤੇ ਦੋ ਕੁ ਮਿੰਟ ਗੱਲ ਬਾਤ ਕਰ ਕੇ ਸਾਥੀਆਂ ਨਾਲ ਤੁਰ ਗਿਆ।

ਮੈਂ 7 ਵਜੇ ਸ਼ਾਮੀਂ ਵਾਪਸੀ ਲਈ ਤਿਆਰੀ ਵੱਟੀ ਤਾਂ ਸਕੱਤਰ ਤਰਸੇਮ ਸਿੰਘ ਤੋਂ ਪਤਾ ਲੱਗਾ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਤੇ ਲੰਗਰ ਵੀ ਗੁਰੂ ਕਾ

ਐਲਨਾਬਾਦ ਦੀ ਸੰਗਤ ਵਲੋਂ ਹੈ।

## 21 ਫਰਵਰੀ 1981, ਐਤਵਾਰ
## ਮਸਤਾਨ ਗੜ੍ਹ

ਸਤਿਗੁਰੂ ਜਗਜੀਤ ਸਿੰਘ ਸਵੇਰੇ 5.30 ਵਜੇ ਦੇ, ਮਾਤਾ ਜੀ, ਪੂਰਬਾ ਤੇ ਸਕੱਤਰ ਤਰਸੇਮ ਸਿੰਘ ਤੇ ਬਲਦੇਵ ਸਿੰਘ ਲਾਂਗਰੀ ਨਾਲ ਐਲਨਾਬਾਦ ਨਾਮਧਾਰੀ ਧਰਮਸਾਲਾ ਆਸਾ ਦੀ ਵਾਰ ਵਿਖੇ ਪਧਾਰੇ ਹੋਏ ਸਨ। ਕੀਰਤਨ ਦੀ ਅਰਦਾਸ ਉਪਰੰਤ ਆਪ ਜੀ ਦੇ ਵੱਖ ਵੱਖ ਘਰਾਂ ਵਿਚ ਸੇਵਕਾਂ ਦੀਆਂ ਅਰਜ਼ਾਂ ਅਨੁਸਾਰ ਚਰਨ ਪਾਏ ਗਏ। ਐਲਨਾਬਾਦ ਵਿਚ ਲੰਗਰ ਵੀ ਸੰਤ ਸੋਹਣ ਸਿੰਘ ਬਜਾਜ ਦੇ ਘਰ ਛਕਿਆ ਗਿਆ।

### ਸੰਤ ਗੁਰਬਚਨ ਸਿੰਘ ਰਾਣੀਆਂ

ਮੈਂ 10.15 ਤੇ ਮਸਤਾਨ ਗੜ੍ਹ ਪਹੁੰਚਿਆ ਤਾਂ ਸੰਤ ਗੁਰਬਚਨ ਸਿੰਘ ਰਾਣੀਆਂ ਮਿਲੇ ਜੋ ਪਿਛਲੇ 6 ਕੁ ਸਾਲ ਤੋਂ ਸ੍ਰੀ ਜੀਵਨ ਨਗਰ ਦਾ ਮੁਣਸ਼ੀਪੁਣਾ ਕਰ ਰਹੇ ਸਨ। ਉਹਨਾਂ ਨਾਲ ਗੱਲ ਬਾਤ ਕਰਨ ਤੋਂ ਪਤਾ ਲੱਗਾ ਕਿ ਜੀਵਨ ਨਗਰ ਡੇਰੇ ਤੇ ਨਿਰਭਰ ਕਰਦੇ 20 ਆਦਮੀ ਇਸਤਰੀਆਂ ਹਨ। ਰੋਜ਼ਾਨਾ ਕੁਇੰਟਲ ਤੋਂ ਡੇਢ ਕੁਇੰਟਲ ਆਟਾ ਪੱਕਦਾ ਹੈ। 10,000/- ਤੋਂ ਵੱਧ ਦਾ ਹਰ ਮਹੀਨੇ ਸ਼ਹਿਰੋਂ ਰਾਸ਼ਨ ਲਿਆਂਦਾ ਜਾਂਦਾ ਹੈ। 3000/- ਹਰ ਮਹੀਨੇ ਭਈਆਂ ਆਦਿ ਕਾਮਿਆਂ ਨੂੰ ਤਨਖਾਹ ਦਿੱਤੀ ਜਾਂਦੀ ਹੈ। 27-28 ਭਈਏ ਨੌਕਰ ਰਖੇ ਹੋਏ ਹਨ। ਸਿੰਘ ਜਿਨ੍ਹਾਂ ਜਿਨ੍ਹਾਂ ਜ਼ਿੰਮੇ-ਵਾਰੀਆਂ ਤੇ ਹਨ ਕੋਈ ਤਨਖਾਹ ਨਹੀਂ ਲੈਂਦੇ। ਟ੍ਰੈਕਟਰਾਂ, ਟ੍ਰਾਲੀਆਂ ਦੀਆਂ ਕਿਸ਼ਤਾਂ ਉਤੇ ਵੀ ਬੜਾ ਖਰਚ ਆਉਂਦਾ ਹੈ। ਹਰ ਮਹੀਨੇ 3000/- ਬਿਜਲੀ ਦੇ ਬਿਲ ਤਾਰਨੇ ਪੈਂਦੇ ਸਨ। ਸਭ ਤਰ੍ਹਾਂ ਦੇ ਖਰਚੇ ਮਿਲਾ ਕੇ ਜੀਵਨ ਨਗਰ ਵਿਖੇ ਗੁਰੂ ਕੇ ਪ੍ਰਬੰਧ ਉਤੇ 5,00,000/- ਖਰਚਾ ਆ ਜਾਂਦਾ ਹੈ ਸਾਲ ਦਾ।

ਆਮਦਨ ਪੱਖੋਂ ਖੇਤਾਂ ਵਿਚੋਂ ਪਸ਼ੂਆਂ ਦਾ ਚਾਰਾ ਹੀ ਨਿਕਲਦਾ ਹੈ। ਇਸ ਵਾਰ ਅੰਗੂਰਾਂ ਦੇ ਖੇਤ ਦੇ 5000/- ਹੀ ਹੱਥ ਲੱਗੇ। 5000/- ਸੰਤਰੇ ਦੇ ਬਾਗ਼ 'ਚੋਂ ਤੇ 5000/- ਬੇਰੀਆਂ ਦਾ ਠੇਕਾ ਮਿਲਿਆ ਹੈ। ਕਣਕ ਮਸਤਾਨ ਗੜ੍ਹੋਂ ਜਾਂ ਉਗਰਾਹੀ ਦੁਆਰਾ ਮਿਲ ਜਾਂਦੀ ਹੈ। ਗੱਲੇ ਵਿਚ ਸੁੱਟ ਕੇ ਲੰਗਰ ਲਈ ਵਰਤੀ ਜਾਂਦੀ ਹੈ। ਜੀਵਨ ਨਗਰ ਵਿਚ ਐਤਕਾਂ 15 ਏਕੜ ਕਣਕ ਬੀਜੀ ਗਈ ਹੈ। ਤਜਰਬਾ ਕਰਨਗੇ ਉਪਜ ਦਾ।

ਖੇਤੀ ਦਾ ਕੰਮ ਕਰਵਾਂਦਾ ਹੈ ਸੰਤ ਮਹਿੰਦਰ ਸਿੰਘ ਬੋਂਡਾ। ਮਾਲ ਦਾ ਮੁੱਖੀ ਸੰਤ ਜੋ ਸਿੰਘ ਹੱਟੀ ਵਾਲੇ ਦਾ ਲੜਕਾ ਬਲਦੇਵ ਸਿੰਘ ਹੈ। ਠਾਕੁਰ ਦਲੀਪ ਸਿੰਘ ਜੀ ਮੁੱਖ ਆਗੂ ਹਨ। ਹਰ ਖਰਚ ਉਨ੍ਹਾਂ ਦੀ ਮਨਜ਼ੂਰੀ ਨਾਲ, ਹਰ ਆਮਦਨ ਉਹਨਾਂ ਦੇ ਕੋਲ। ਏਸੇ ਤਰ੍ਹਾਂ ਮਸਤਾਨ ਗੜ੍ਹ ਦੇ ਵੀ ਸਰਵਮੁਖੀ ਠਾਕਰ ਜੀ ਹੀ ਹਨ।

ਥੋੜ੍ਹੇ ਚਿਰ ਪਿਛੋਂ ਮੇਰੀ ਮੁਲਾਕਾਤ ਨਾਰਾਇਣ ਸਿੰਘ ਮਸਤਾਨ ਗੜ੍ਹ ਨਾਂ ਦੇ ਕਿਸ਼ੋਰ ਨਾਲ ਹੋਈ। ਉਹ ਮੈਨੂੰ ਦੁੱਧ ਪਿਆਉਣ ਆਇਆ ਸੀ। ਉਸ ਤੋਂ ਪਤਾ

ਲੱਗਾ ਕਿ ਮਸਤਾਨ ਗੜ੍ਹ ਵਿਚ ਅੱਜਕੱਲ੍ਹ 100 ਗਊਆਂ, ਸਾਹੀਵਾਲ ਤੇ ਹਰਿਆਣਵੀ ਨਸਲ ਦੀਆਂ ਰਹਿੰਦੀਆਂ ਸਨ। ਇਹਨਾਂ 'ਚੋਂ ਕੇਵਲ 20 ਗਊਆਂ ਦੁੱਧ ਦਿੰਦੀਆਂ ਸਨ। ਦੁੱਧ ਇਕ ਕੁਇੰਟਲ ਤਕ ਹੋ ਜਾਂਦਾ ਹੈ। ਜਿਨ੍ਹਾਂ ਸੇਵਕਾਂ ਜਾਂ ਕਾਮਿਆਂ ਲਈ ਦੁੱਧ ਪ੍ਰਵਾਨਤ ਹੈ, ਉਨ੍ਹਾਂ ਨੂੰ ਦੇ ਕੇ ਬਾਕੀ ਦਾ ਦੁੱਧ ਜਮਾ ਕੇ ਹੱਥੀਂ ਰਿੜਕਿਆ ਜਾਂਦਾ ਹੈ। ਘਿਉ ਜਾਂ ਮੱਖਣ ਲੰਗਰ ਵਿਚ ਵਰਤਿਆ ਜਾਂਦਾ ਹੈ।

### ਵਾਰ ਦਾ ਐਲ. ਪੀ.

12 ਵਜੇ ਦੁਪਹਿਰੇ ਸੰਤ ਹਰਬੰਸ ਸਿੰਘ ਘੁੱਲਾ ਮਸਤਾਨ ਗੜ੍ਹ ਆ ਗਿਆ। ਇਸ ਨੇ ਦੱਸਿਆ ਕਿ ਨਾਮਧਾਰੀ ਢੰਗ ਦਾ ਆਸਾ ਦੀ ਵਾਰ ਤੇ ਕੀਰਤਨ ਦਾ ਐਲ. ਪੀ. ਬਣਨਾ ਹੈ ਦਿੱਲੀ ਵਿਚ। ਇਸੇ ਵਾਸਤੇ ਸਤਿਗੁਰੂ ਜੀ ਦੇ ਹੁਕਮ ਨਾਲ ਆਸਾ ਦੀ ਵਾਰ ਲਗ-ਮਾਤਰਾ ਨਾਲ ਸ਼ੁੱਧ ਕਰਵਾਈ ਜਾ ਰਹੀ ਹੈ। ਸੰਤ ਖਜ਼ਾਨ ਸਿੰਘ ਵੀ ਏਥੇ ਆ ਜਾਣਾ ਹੈ ਅਤੇ ਇਹਨਾਂ ਦੋਹਾਂ ਦੀ ਪਾਠ ਸ਼ੁੱਧੀ ਲਈ ਸੰਤ ਬਲਕਾਰ ਸਿੰਘ ਨੂੰ ਵਿਸ਼ੇਸ਼ ਤੌਰ ਤੇ ਮਾਛੀਵਾੜੇ ਤੋਂ ਮੰਗਵਾਇਆ ਗਿਆ ਹੈ। ਇਹ ਦੋਵੇਂ ਰੋਜ਼ ਕਾਫੀ ਵਕਤ ਦਿੰਦੇ ਹਨ।

### ਮਸਤਾਨ ਗੜ੍ਹ ਸਤਿਗੁਰੂ ਜੀ

1.30 ਵਜਦੇ ਨੂੰ ਸਤਿਗੁਰੂ ਜੀ ਮਸਤਾਨ ਗੜ੍ਹ ਆ ਗਏ। ਅਤੇ ਆਉਂਦਿਆਂ ਹੀ ਦੂਜੇ ਇਹਾਤੇ ਧ੍ਰੇਕ ਵਾਲੇ ਵਿਚ ਜੁੜੇ ਹੋਏ ਦਰਸ਼ਨ ਪ੍ਰੇਮੀਆਂ ਨੂੰ ਨਿਵਾਜਣ ਗਏ। ਇਕ ਬਜ਼ੁਰਗ ਨੇ ਅਰਜ਼ ਕੀਤੀ : ਜੀ ਮੇਰੇ ਮੱਥੇ ਉਤੇ ਅਤੇ ਮੂੰਹ ਤੇ ਕੁਬੜੀਆਂ ਤੇ ਫੋੜੇ ਜਿਹੇ ਉਠ ਖਲੋਤੇ ਹਨ ਤੇ ਸਾੜ ਜਿਹਾ ਰਹਿੰਦਾ ਏ। ਮੈਂ ਹੁਣ ਟੀਕੇ ਤੇ ਦਵਾਈਆਂ ਨਹੀਂ ਵਰਤਣਾ ਚਾਹਦਾ, ਅੱਗੇ ਵਰਤ ਬੈਠਾ ਹਾਂ ਬਹੁਤ।

ਸਤਿਗੁਰੂ ਜੀ ਨੇ ਉਸ ਦੇ ਨਾਲ ਆਏ ਲੜਕੇ ਨੂੰ ਦੱਸਿਆ : ਕਪੜੇ ਉਤੇ ਉਂਗਲ ਉਂਗਲ ਮਿੱਟੀ ਦਾ ਲੇਪਣ ਕਰ ਕੇ ਮੱਥੇ ਤੇ ਲਗਾਓ। ਤਿੰਨ ਚਾਰ ਵਾਰੀਆਂ ਲਾਉਣ ਤੋਂ ਮੱਥਾ ਪਹਿਲਾਂ ਜੇਹਾ ਹੋ ਜਾਵੇਗਾ, ਮੂੰਹ ਵੀ ਸਾਫ਼ ਹੋ ਜਾਵੇਗਾ।

ਏਥੇ ਬੈਠਿਆਂ ਹੀ ਅਨੇਕਾਂ ਨਗਰਾਂ ਦੇ ਲੋਕ ਦਰਸ਼ਨ ਕਰਨ ਆਏ।

### 'ਵੋਲਟਾਸ' ਦੇ ਪ੍ਰਤੀਨਿਧ

ਏਸੇ ਸਮੇਂ ਹੀ 'ਵੋਲਟਾਸ ਫਰਮ' ਦੇ ਦੋ ਪ੍ਰਤੀਨਿਧ ਆਏ। ਇਹਨਾਂ ਨਾਲ ਕੋਠੀ ਦੇ ਵਰਾਂਡੇ ਵਿਚ ਸਫ਼ਾਂ ਵਿਚਾਲੇ ਬੈਠਿਆ ਗਿਆ। ਇਹ ਸਤਿਗੁਰੂ ਜੀ ਵਾਸਤੇ ਟਿੱਬੇ ਵਾਲੇ ਖੂਹ ਉਤੇ ਸਪ੍ਰਿੰਕਲਾ (ਫੁਹਾਰੇ) ਦੁਆਰਾ ਪਾਣੀ ਦੇਣ ਦੀ ਤਜਵੀਜ਼ ਲੈ ਕੇ ਆਏ ਹਨ। 100 ਏਕੜ ਵਿਚ ਪਾਣੀ ਦੇਣ ਉਤੇ 36,400/- ਖਰਚ ਆਵੇਗਾ। 8 ਐਚ. ਪੀ. ਦੇ ਇੰਜਨ ਨਾਲ ਛੋਟੇ ਇਲਾਕੇ ਨੂੰ ਪਾਣੀ ਦਿੱਤਾ ਜਾ ਸਕਦਾ ਹੈ। 7000/- ਇਕ ਮੋਨੋਬਲਾਕ ਇੰਜਨ ਤੇ ਖਰਚ ਆਵੇਗਾ। 20,000/- ਦੀ ਡਿੱਘੀ ਪਾਣੀ ਵਾਸਤੇ ਤਿਆਰ ਕਰਨੀ ਪਵੇਗੀ। ਇਸ ਸਾਰੇ ਜੁਗਾੜ ਨਾਲ ਚਾਈ ਘੰਟਿਆਂ

ਵਿਚ, ਇਕ ਏਕੜ ਵਿਚ ਇੰਚ ਇੰਚ ਦੀ ਉਚਾਈ ਤਕ ਪਾਣੀ ਦਿੱਤਾ ਜਾ ਸਕੇਗਾ।

ਦੋਵੇਂ ਅਧਿਕਾਰੀ ਦਿੱਲੀ ਤੋਂ ਆਏ ਸਨ। ਇਕ ਮੁਖੀ, ਦੂਜਾ ਅਧੀਨ। ਫਾਈਲਾਂ ਨਾਲ ਲੈ ਕੇ ਆਏ ਤੇ ਨਕਸ਼ੇ ਸਾਹਵੇਂ ਖਿਲਾਰ ਕੇ ਸਤਿਗੁਰੂ ਜੀ ਦੀਆਂ ਪੁੱਛਾਂ ਦਾ ਹਰ ਜਵਾਬ ਦਿੰਦੇ ਰਹੇ। ਸਤਿਗੁਰੂ ਜੀ ਬੜੇ ਗਹੁ ਨਾਲ ਆਰਥਿਕ ਤੇ ਸਿੰਜਾਈ ਦਾ ਵੱਖ ਵੱਖ ਸੁਣ ਤੇ ਸਮਝ ਰਹੇ ਸਨ ਅਤੇ ਸਵਾਲ ਕਰ ਕਰ ਕੇ ਅਧਿਕਾਰੀਆਂ ਨੂੰ ਗੇੜ ਰਹੇ ਸਨ।

ਪਹਿਲਾ ਅਧਿਕਾਰੀ ਜੇ. ਐਮ. ਟਾਂਗਰੀ ਸੇਲਜ਼ ਮੈਨੇਜਰ 'ਵੋਲਟਾਸ'

ਦੂਜਾ, ਪੀ. ਵੀ. ਚੋਪੜਾ

ਟਾਟਾ ਵਾਲਿਆਂ ਦੀ ਆਰਗੇਨਾਈਜ਼ੇਸ਼ਨ 'ਵੋਲਟਾਸ' ਦੇ ਇਹਨਾਂ ਅਧਿਕਾਰੀਆਂ ਬੜੀ ਹਲੀਮੀ ਤੇ ਤੱਤਪਰਤਾ ਨਾਲ ਆਪਣੇ ਕੰਮ ਬਾਰੇ ਦੱਸਿਆ। ਅੰਤ ਉਤੇ ਕਿਹਾ : ਅਸੀਂ ਸਾਮਾਨ ਵੇਚਣ ਨਹੀਂ ਆਏ, ਅਸੀਂ ਤਾਂ ਸੇਵਾ ਕਰਨ ਦੇ ਵਿਚਾਰ ਨਾਲ ਹੀ ਆਏ ਹਾਂ।

ਇਸ ਅਵਸਰ ਤੇ ਠਾਕੁਰ ਉਦੈ ਸਿੰਘ ਜੀ, ਸੰਤ ਜਗਤਾਰ ਸਿੰਘ ਜੀ, ਸੰਤ ਗੁਰਬਚਨ ਸਿੰਘ ਰਾਣੀਆਂ, ਸੰਤ ਸੁਖਦੇਵ ਸਿੰਘ ਭੰਗੂਰ, ਸੰਤ ਪੂਰਨ ਸਿੰਘ ਅੰਮ੍ਰਿਤਸਰ ਕਲਾਂ ਵਾਲੇ ਪਾਸ ਬੈਠੇ ਸਨ।

ਸਾਰੀ ਗੱਲ ਬਾਤ ਦਾ ਸਿੱਟਾ ਇਹ ਨਿਕਲਿਆ ਕਿ 1,00,000 ਦੇ ਅੰਦਰ-ਅੰਦਰ ਟਿੱਬੇ ਵਾਲੇ ਖੂਹ ਉਤੇ ਸਿੰਜਾਈ ਦਾ ਪ੍ਰਬੰਧ ਹੋ ਜਾਵੇਗਾ।

ਸਤਿਗੁਰਾਂ ਨੇ ਕਮਾਦ ਨੂੰ ਪਾਣੀ ਦੇਣ ਲਈ ਸਪ੍ਰਿੰਕਲ ਸਿਸਟਮ ਦਾ ਨਵਾਂ ਐਸਟੀਮੇਟ ਬਣਾ ਕੇ ਭੇਜਣ ਦੀ ਪੱਕੀ ਕੀਤੀ। ਸ. ਸੁਰਿੰਦਰ ਸਿੰਘ ਵੇਦਵਾਲਾ, ਸਰਸਾ, ਇਹਨਾਂ ਸੱਜਣਾਂ ਨੂੰ ਨਾਲ ਲੈ ਕੇ ਆਏ ਹੋਏ ਸਨ ਅਤੇ ਜਦੋਂ 2.30 ਵਜੇ ਮੀਟਿੰਗ ਖ਼ਤਮ ਹੋਈ, ਆਏ ਹੋਏ ਅਧਿਕਾਰੀ ਚਰਨ ਛੂਹ ਕੇ ਉਠ ਖਲੋਤੇ।

2 ਵਜੇ ਦੇ ਫਾਰੇਸਟ ਡੀਪਾਰਟਮੈਂਟ (ਜੰਗਲਾਤ ਮਹਿਕਮੇ) ਦੇ ਵੀ ਪ੍ਰਤੀਨਿਧ ਆਏ ਹੋਏ ਸਨ।

## ਮਹਿਕਮਾ ਜੰਗਲਾਤ ਦੇ ਆਦਮੀਆਂ ਨਾਲ

ਹੁਣ ਜੰਗਲਾਤ ਦੇ ਮਹਿਕਮੇ ਦੀ ਵਾਰੀ ਆਈ। ਇਸ ਮਹਿਕਮੇ ਦੇ ਸ੍ਰੀ ਪ੍ਰੇਮ ਸਿੰਘ ਖੋਖਾ ਵਨ-ਰਾਜਿਕ-ਅਧਿਕਾਰੀ ਤੇ ਸ੍ਰੀ ਰਘੁਨੰਦਨ ਲਾਲ ਉਪ ਵਨ-ਰਾਜਿਕ ਅਧਿਕਾਰੀ ਏਥੇ ਹਾਜ਼ਰ ਸਨ। ਸਤਿਗੁਰੂ ਜੀ ਨੇ ਉਹਨਾਂ ਨੂੰ ਦੱਸਿਆ : ਇਸ ਵਾਰ ਕੁਹਾੜੀ ਇਕੋ ਕਿਸਮ ਸਫੈਦਿਆਂ ਦੀ ਲੱਗੀ ਹੈ। ਪਹਿਲਾਂ ਅਜਿਹੀਆਂ ਨਹੀਂ ਸਨ। ਤੇ ਸਾਡੇ ਖੇਤਾਂ ਵਿਚ ਜੋ ਖਾਲੀ ਥਾਵਾਂ ਹਨ, ਉਹ ਪੂਰੀਆਂ-ਮੁਕੰਮਲ ਕੀਤੀਆਂ ਜਾਣ।

ਇਸ ਗੱਲ ਨੂੰ ਮੰਨ ਕੇ ਉਹਨਾਂ ਅਰਜ਼ ਕੀਤੀ : ਕਿਰਪਾ ਕਰ ਕੇ ਸਾਰੇ 40,000 ਪੌਦੇ (ਪਨੀਰੀ) ਸਫ਼ੈਦਿਆਂ ਦੇ ਵਿਕਵਾ ਦਿਓ। ਸਾਡੀ ਇਹ ਮਦਦ ਕਰੋ।

ਸਤਿਗੁਰੂ ਜੀ ਨੇ ਦੋਵਾਂ ਦੇ ਮੁਖੀ ਨੂੰ ਕਿਹਾ : ਸੁਖਦੇਵ ਸਿੰਘ ਪਿੰਡਾਂ ਵਿਚ ਗਏ

ਹੋਏ ਅਸੀਂ ਪੈਸੇ ਲਈ ਆਈਦੇ ਤੇ ਫੇਰ ਸਫ਼ੇਰੇ ਭੇਜੀ ਜਾਈਦੇ। ਸੁਖਦੇਵ ਸਿੰਘ ਨੇ 'ਸਤਿਬਚਨ ਜੀ' ਕਿਹਾ।

ਸ੍ਰੀ ਬੇਅੰਤ ਸਿੰਘ ਸੇਖਲ ਅਤੇ ਸੰਤ ਜੀਤ ਸਿੰਘ ਲੁਧਿਆਣਾ ਦਰਸ਼ਨ ਕਰਨ ਲਈ ਆਏ।

## ਸੰਤ ਸਵਰਨ ਸਿੰਘ ਐਲਨਾਬਾਦ

ਸੰਤ ਤਰਸੇਮ ਸਿੰਘ ਸਕੱਤਰ, ਇਕ ਸਿੰਘ ਸਵਰਨ ਸਿੰਘ (60) ਲੈ ਕੇ ਆਇਆ। ਇਹ ਸਿੰਘ ਹੁਣ ਐਲਨਾਬਾਦ ਵਿਚ ਰਿਹਾਇਸ਼ ਰਖਦਾ ਹੈ। ਉਸ ਨੇ ਮੈਨੂੰ ਦੱਸਿਆ ਕਿ ਅੱਜ ਤੋਂ 30 ਸਾਲ ਪਹਿਲਾਂ ਟੈਕਸੀ ਸਾਈਕਲ ਚਲਾਂਦਾ ਹੁੰਦਾ ਸੀ ਅਤੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਾਈਕਲ ਪਿੱਛੇ ਬਿਠਾ ਕੇ ਸਰਸਿਓਂ ਜੀਵਨ ਨਗਰ ਲਿਆਉਂਦਾ (ਓਦੋਂ ਸੜਕਾਂ ਹੈ ਨਹੀਂ ਸਨ) ਤੇ ਜੀਵਨ ਨਗਰੋਂ ਸਰਸੇ ਚੁੱਕ ਲਿਜਾਂਦਾ। ਇਹਨਾਂ ਦਿਨਾਂ ਵਿਚ ਨਾ ਤਾਂ ਸੜਕਾਂ ਹੀ ਹੁੰਦੀਆਂ ਅਤੇ ਨਾ ਹੀ ਸਵਾਰੀਆਂ ਮਿਲਦੀਆਂ। ਕਈ ਵਾਰ ਰਾਣੀਆਂ ਲਿਜਾਣਾ ਜਾਂ ਲਿਆਉਣਾ। ਜਦ ਤਕ ਸਤਿਗੁਰੂ ਜੀ ਜਿਹੜੇ ਓਦੋਂ 'ਵਡੇ ਬਾਬਾ ਜੀ' ਸਨ ਜੀਵਨ ਨਗਰ ਇਲਾਕੇ ਵਿਚ ਰਹਿੰਦੇ ਤਦ ਤਕ ਸਵਰਨ ਸਿੰਘ ਆਪਣੇ ਸਾਈਕਲ ਨਾਲ ਆਪ ਜੀ ਦੀ ਸੇਵਾ ਵਿਚ ਹੀ ਰਹਿੰਦਾ। ਕਿਉਂਕਿ ਉਹਨੀਂ ਦਿਨੀਂ ਕਾਰਾਂ ਜੀਪਾਂ ਟਿਕੇ ਹੈ ਹੀ ਨਹੀਂ ਸਨ।

ਸਵਰਨ ਸਿੰਘ ਦੇ ਪਿਤਾ ਦਾ ਨਾਮ ਸੰਤ ਹਰਨਾਮ ਸਿੰਘ ਅਤੇ ਮਾਤਾ ਦਾ ਨਾਮ ਬਲਵੰਤ ਕੌਰ ਹੈ। ਇਸਦੀਆਂ ਤਿੰਨ ਲੜਕੀਆਂ ਅਤੇ ਦੋ ਲੜਕੇ ਹਨ। ਅਜਕਲ੍ਹ ਇਹਦੇ ਬੱਚੇ ਟਰੈਕਟਰ ਡਰਾਈਵਰੀ ਕਰਦੇ ਹਨ।

ਸੰਤ ਜੀਵਨ ਸਿੰਘ ਲੁਧਿਆਣਿਓਂ ਆਇਆ ਸੀ, ਸਤਿਗੁਰੂ ਜੀ ਨੇ ਕੁਝ ਬਚਨ ਉਸ ਨਾਲ ਇੱਕਲਵਾਂਝ ਕੀਤੇ। ਮੈਂ ਸਿਰਫ਼ ਏਨਾ ਹੀ ਸੁਣ ਸਕਿਆ ਜਿਵੇਂ ਕਿਸ ਗੱਲੋਂ ਉਸ ਨੂੰ ਝੁਠਿਆਂ ਪਾਇਆ ਹੋਵੇ।

ਥੋੜ੍ਹਾ ਸਮਾਂ ਆਪ ਜੀ ਨੇ ਸ੍ਰੀ ਸੰਤੋਖ ਸਿੰਘ ਸਾਜ਼ਨ ਨਾਲ ਇਕਾਂਤ ਲਈ, ਗੱਲ ਪਤਾ ਨਹੀਂ ਕੀ ਹੋਈ।

ਸੇਵਕਾਂ ਦੱਸਿਆ ਕਿ ਅੱਜ ਦੀਨ ਦਿਆਲ 3.30 ਦੇ ਜਾਗੇ ਹੋਏ ਸਨ ਤੇ ਮਸਾਂ ਹੀ ਡੇਢ ਵਜੇ ਜ਼ਰਾ ਕੁ ਆਰਾਮ ਲਈ ਇਕਾਂਤ ਵਿਚ ਹੋ ਸਕੇ।

## ਮਾਤਾ ਜੀ ਨੂੰ ਵਧਾਈਆਂ!

ਬੀਬਾ ਜੀ ਦੇ ਸਪੁੱਤਰ, ਮਾਤਾ ਜੀ ਦੇ ਦੁਹਤਰੇ ਦੇ ਦੀਦਾਰ ਕਰਨ ਡੇਢ ਦਰਜਨ ਬੀਬੀਆਂ ਨੇੜੇ ਦੇ ਪਿੰਡਾਂ ਤੋਂ ਆਈਆਂ। ਇੰਤਜ਼ਾਰ ਕਰਦੀਆਂ ਲਈ ਮਾਤਾ ਜੀ ਆਪਣੇ ਪੋਤ ਗੁਲਾਬੀ-ਗੁਲਾਬੀ ਪੁਸ਼ਪ ਨੂੰ ਬਾਹਾਂ ਉਤੇ ਪਾ ਕੇ ਲੈ ਆਏ। ਇਸ ਮੌਕੇ ਤੇ ਸੰਤ ਜਗਤਾਰ ਸਿੰਘ ਜੀ ਦਾ ਭਣਵਈਆ ਵੀ ਅੰਮ੍ਰਿਤਸਰ ਕਲਾਂ ਤੋਂ ਆਇਆ, ਕਾਕਾ ਜੀ ਵਿਰੰਨ ਨਜ਼ਰਾਂ ਨਾਲ ਤਕਦੇ। ਪ੍ਰਸੰਨਤਾ ਅਨੁਭਵ ਕਰਦਿਆਂ ਹਰ ਤਕਣ ਵਾਲੇ ਨੂੰ

ਆਨੰਦਿਤ ਕਰਦੇ। ਮਾਤਾ ਜੀ ਨੂੰ ਚੁਪਾਸਿਓਂ ਹੀ ਵਧਾਈਆਂ ਮਿਲਦੀਆਂ।

4 ਵਜੇ ਤਾਂ ਬੀਬਾ ਜੀ, ਜਗਤਾਰ ਸਿੰਘ ਜੀ, ਸਤਿਨਾਮ ਸਿੰਘ ਅਤੇ ਗੁਰਦੇਵ ਕੌਰ ਆਦਿ ਨਾਲ ਨਵੀਂ ਫੀਅਟ ਕਾਰ ਤੇ ਚੜ੍ਹ ਕੇ 'ਪਨਿਹਾਰੀ' ਨੂੰ ਚਲੇ ਗਏ।

## ਪ੍ਰਸ਼ਾਦਾ ਛਕਣਾ ਸਤਿਗੁਰਾਂ ਦਾ

5 ਵਜੇ ਇਸ ਕੋਠੀ ਵਿਚ ਗੁਰੂ ਕੇ ਸਕੱਤਰ ਦਾ, ਡਰਾਈਵਰ ਲਈ ਬਣਾਏ ਗਏ ਉਪਰਲੀ ਛੱਤੇ ਕਮਰੇ ਵਿਚ, ਪਤਾ ਕਰਨ ਗਿਆ ਤਾਂ ਵੇਖਿਆ ਕਿ ਪੌੜੀਆਂ ਨਾਲ ਖੁਲ੍ਹਦੇ ਦਰਵਾਜ਼ੇ ਵਿਚ ਮਾਤਾ ਜੀ ਫਰਸ਼ ਤੇ ਹੀ ਬੈਠੇ ਹੋਏ ਸਨ, ਤਾਕ ਨਾਲ ਢਾਸਣਾ ਲਾ ਕੇ। ਨਿਕੇ ਜਿਹੇ ਵਿਹੜੇ ਵਿਚ ਵਿਛੀ ਹੋਈ ਚੌਂਕੀ ਉਤੇ ਬੈਠੇ ਸਤਿਗੁਰੂ ਜੀ ਪ੍ਰਸ਼ਾਦ ਛਕ ਰਹੇ ਸਨ। ਪਰ੍ਹਾਂ, ਜ਼ਰਾ ਕੁ ਫਾਸਲੇ ਤੇ ਸਕਤਰ ਵੀ ਇਹੋ ਕਾਰਜ ਕਰ ਰਿਹਾ ਸੀ। ਸਾਬਕਾ ਸੇਵਕ ਸੰਤ ਗੁਲਜ਼ਾਰ ਸਿੰਘ ਰੁਮਾਲੀ ਨਾਲ ਸਤਿਗੁਰੂ ਜੀ ਦੁਆਲਿਓਂ ਵਿਰਲੀ ਟਾਂਵੀਂ ਦਿੱਸਦੀ ਮੱਖੀ ਉਡਾ ਰਿਹਾ ਸੀ। ਦੂਜਾ ਸਾਬਕਾ ਸੇਵਕ ਸੰਤ ਬਲਕਾਰ ਸਿੰਘ ਡਿੱਠਾ ਤਾਂ ਉਹ ਵੀ ਇਹੋ ਕਾਰਜ ਜ਼ਰਾ ਹੋਰ ਢੰਗ ਨਾਲ ਕਰ ਰਿਹਾ ਸੀ।

ਮੈਂ ਮਾਤਾ ਜੀ ਨੂੰ ਪੁੱਛਿਆ : ਅੱਜ ਇਹ ਦੁਬਾਰਾ ਪ੍ਰਸ਼ਾਦ ਕਿਵੇਂ ? ਕਹਿਣ ਲਗੇ : ਤਰਸੇਮ ਸਿੰਘ ਪ੍ਰਸ਼ਾਦ ਛਕਣ ਲਗਾ ਸੀ। ਉਸ ਸਤਿਗੁਰਾਂ ਨੂੰ ਅਰਜ਼ ਕੀਤੀ : ਆਪ ਵੀ ਪ੍ਰਸ਼ਾਦ ਛਕੋ ਤਾਂ ਹੀ ਆਨੰਦ ਹੈ। ਸੋ ਸਤਿਗੁਰੂ ਜੀ ਤਿਆਰ ਹੋ ਪਏ।

ਮਾਤਾ ਜੀ ਨੂੰ ਮੈਂ ਫਿਰ ਕਿਹਾ : ਕੋਠੀ ਦੀ ਸਫਾਈ ਵਲੋਂ ਤਾਂ ਤਸੱਲੀ ਹੈ ਪਰ ਦਿਸਦੇ ਬੂਹੇ ਬਾਰੀਆਂ ਰੰਗ ਰੋਗਨ ਮੰਗਦੇ ਹਨ। ਮਾਤਾ ਜੀ ਨੇ ਸਤਿਗੁਰੂ ਜੀ ਵਲ ਇਸ਼ਾਰਾ ਕੀਤਾ : ਜਦੋਂ ਹੁਕਮ ਹੋਵੇਗਾ ਰੰਗ ਰੋਗਨ ਵੀ ਹੋ ਜਾਵੇਗਾ। ਇਹ ਸੁਣ ਕੇ ਸਤਿਗੁਰੂ ਜੀ ਨੇ ਸਜੇ ਹੱਥ ਦੀ ਪਹਿਲੀ ਉਂਗਲੀ ਨਾਲ ਅੰਗੂਠਾ ਟੁਣਕਾਰਦਿਆਂ ਦੱਸਿਆ : ਅਜੇ ਬਜਟ ਆਗਿਆ ਨਹੀਂ ਦਿੰਦਾ। ਸੋਚਿਆ ਸੀ ਇਕ ਇਕ ਬੂਹਾ ਹੀ ਕਰ ਲਈਏ ਪਰ ਗੱਲ ਬਣੀ ਨਹੀਂ।

ਪ੍ਰਸ਼ਾਦ ਛਕਦਿਆਂ ਗੁਰਦੇਵ ਸਿੰਘ ਸਰੋਦ ਦੀ ਜੁ ਮੈਂ ਕੈਸੇਟ ਲਿਆਂਦੀ ਹੋਈ ਸੀ, ਸੁਣਾਈ। ਆਪ ਜੀ ਵਲੋਂ ਟਿੱਪਣੀ ਸੀ : ਤਾਰ ਵਲੋਂ ਇਹਨੂੰ ਹੋਰ ਤਕੜਾਈ ਦੀ ਜ਼ਰੂਰਤ ਹੈ।

## ਨਾਮ ਸਿਮਰਨ ਵੇਲਾ

5.30 ਵਜੇ ਸ਼ਾਮੀਂ ਕੋਠੀ ਸਾਹਵੇਂ ਦੇ ਖੁਲ੍ਹੇ ਘਾਹ ਕਿਤੇ ਦੀਨ ਦਿਆਲ ਜੀ ਦੀ ਹਜ਼ੂਰੀ ਵਿਚ ਸੰਗਤ ਜੁੜ ਬੈਠੀ ਤੇ ਨਾਮ ਸਿਮਰਨ ਦੀ ਅਰਦਾਸ ਹੋ ਗਈ। ਇਸ ਵੇਲੇ ਲਗਭਗ ਦੋ ਸੌ ਨਰ ਨਾਰ ਸਿਮਰਨ ਮਗਨ ਸਨ। ਇਹ ਸਰੀਰ ਕਰੀ ਵਾਲਿਓਂ, ਸੰਤ ਨਗਰੋਂ ਤੇ ਅੰਮ੍ਰਿਤਸਰ ਕਲਾਂ ਤੋਂ ਸਨ।

6.30 ਵਜੇ ਪੂਰਬੋ ਦੁਆਰਾ ਸਿਮਰਨ ਸਮਾਪਤੀ ਦੀ ਅਰਦਾਸ ਹੋ ਗਈ।

ਸੰਤ ਪ੍ਰੀਤਮ ਸਿੰਘ ਕਵੀਸ਼ਰ ਕਰੀ ਵਾਲਾ ਨੇ ਅਰਜ਼ ਕੀਤੀ ਕਿ ਉਹਦਾ ਤਾਇਆ

ਗੁਜ਼ਰ ਗਿਆ ਹੈ, ਉਹਦੇ ਭੋਗ ਸਮੇਂ ਦਰਸ਼ਨ ਦੇਣ ਦੀ ਕਿਰਪਾ ਕੀਤੀ ਜਾਇ। ਹੁਕਮ ਹੋਇਆ : ਤਰਸੇਮ ਸਿੰਘ ਨੂੰ ਨੋਟ ਕਰਵਾਓ।

ਅਨੂਪ ਸਿੰਘ ਨਾਮ ਦਾ ਇਕ ਸੱਜਣ ਆਪਣਾ ਬੱਚਾ ਲੈ ਕੇ ਹਾਜ਼ਰ ਹੋਇਆ : ਕ੍ਰਿਪਾ ਨਿਧਾਨ, ਇਹ ਕਾਕਾ ਬੁਰੇ ਵਿਚਾਰਾਂ ਵਿਚ ਰਹਿੰਦਾ ਹੈ ਤੇ ਕਦੇ ਕਦੇ ਬੜਾ ਬਕਵਾਸ ਕਰਦਾ ਹੈ। ਸਤਿਗੁਰੂ ਜੀ ਨੇ ਇਕ ਛਟਾਂਕ ਦੇਸੀ ਘਿਉ ਵਿਚ ਇਕ ਪਾ ਪੱਕਾ ਪਾਣੀ ਪਾ ਕੇ ਮੱਠੀ ਮੱਠੀ ਅੱਗੇ ਪਕਾਣ ਉਪਰੰਤ ਜਦੋਂ ਅੱਧਾ ਰਹਿ ਜਾਇ ਤਾਂ ਠੰਡਾ ਕਰ ਕੇ ਰੋਜ਼ ਪਿਆਂਦੇ ਰਹਿਣ ਲਈ ਕਿਹਾ।

ਸੁਖਦੇਵ ਸਿੰਘ ਨੂੰ ਬੁਲਾ ਕੇ ਜ਼ਮੀਨ ਦੇ ਮੁਆਮਲਿਆਂ ਬਾਰੇ ਸਮਝਾਇਆ।

ਸੰਤ ਮਲਾਗਰ ਸਿੰਘ ਨੂੰ ਬੁਲਾ ਕੇ ਕੋਠੀ ਵਿਚ ਡੋਰੀ ਦੀ ਥਾਂ ਇਕ ਖਾਸ ਕਿਸਮ ਦਾ ਫਰੇਮ ਬਣਾ ਕੇ ਦੇਣ ਲਈ ਕਿਹਾ। ਜਿਸ ਤੇ ਕਪੜੇ ਸੁਕਣੇ ਪੈ ਸਕਣ।

ਸੰਤ ਦਰਸ਼ਨ ਸਿੰਘ ਗਿੱਲ ਦੀ ਪ੍ਰਾਰਥਨਾ ਸੀ ਕਿ ਉਹਦੇ ਡੇਰੇ ਚਰਨ ਪਾਉਣ ਦੀ ਕਿਰਪਾ ਕੀਤੀ ਜਾਇ।

ਸੰਤ ਗੁਰਮੁਖ ਸਿੰਘ ਖਾਰਾ ਨੂੰ ਸਦ ਕੇ ਆਖਿਆ ਗਿਆ ਸੀ : ਤੇਰੇ ਨਾਲ ਸੰਬੰਧਤ ਕੇਸ ਵਿਚ ਮੈਂ 'ਉਹਨਾਂ' ਨੂੰ ਕਿਹਾ ਸੀ ਪਰ ਉਹਨਾਂ ਉੱਤਰ ਦਿੱਤਾ ਹੈ ਗੁਰਮੁਖ ਸਿੰਘ ਆਇਆ ਹੀ ਨਹੀਂ। ਗੁਰਮੁਖ ਸਿੰਘ ਬੋਲਿਆ : ਦੀਨ ਦਿਆਲ, ਮੈਨੂੰ ਸੱਦਿਆ ਈ ਨਹੀਂ ਗਿਆ, ਮੈਂ ਜਾਂਦਾ ਕਿਵੇਂ ? ਸਤਿਗੁਰੂ ਜੀ ਨੇ ਸੰਬੰਧਤ ਆਦਮੀਆਂ ਨਾਲ ਦੋਬਾਰਾ ਗੱਲ ਰਕਨ ਲਈ ਕਿਹਾ।

ਮਲਕ ਫਾਰਮ ਵਾਲੇ ਸ. ਸੋਹਣ ਸਿੰਘ ਨੂੰ ਆਵਾਜ਼ ਮਾਰ ਕੇ ਕੋਲ ਸੱਦਿਆ ਤੇ ਬਚਨ ਕੀਤਾ : ਤੇਰੇ ਘਰ ਬਾਰ ਦਾ ਕੰਮ ਹੁਣ ਠੀਕ ਤਰ੍ਹਾਂ ਚਲੀ ਜਾਂਦਾ ਹੈ, ਤੂੰ ਸਾਡੇ ਪਾਸ ਆ ਜਾ। ਅਹਿ ਹਰਬੰਸ ਸਿੰਘ (ਸੰਤ ਨਗਰ) ਪੂਰਨ ਸਿੰਘ ਹੁਰਾਂ ਵਲ ਵੇਖ ਲੈ, ਇਹ ਵੀ ਛਡ ਛਡਾ ਕੇ ਆਏ ਈ ਹੋਏ ਨੇ।

## 22 ਫਰਵਰੀ 1981, ਐਤਵਾਰ
## ਪਨਿਹਾਰੀ-ਸਰਸਾ

### ਪਨਿਹਾਰੀ ਜਾਣਾ

ਮੈਂ ਅਤੇ ਸ. ਨਰਿੰਦਰ ਸਿੰਘ ਬਾਜਵਾ 8.30 ਸਵੇਰੇ ਸੰਤ ਨਗਰੋਂ ਬੱਸ ਲੈ ਕੇ, ਸਰਸਿਓਂ ਬਦਲ, 10.30 ਵਜੇ ਪਨਿਹਾਰੀ (ਸਰਸਾ) ਪਹੁੰਚ ਗਏ। ਅਜੇ ਅੱਡੇ ਵਿਚ ਹੀ ਸਾਂ ਕਿ ਸਤਿਗੁਰੂ ਜੀ ਦੀ ਸਫੈਦ ਝੰਡੀ ਵਾਲੀ, ਸਫੈਦ ਮਰਸੀਡੀਜ਼ ਕਾਰ ਜਿਵੇਂ ਤਰਦੀ ਆਉਂਦੀ ਸਾਡੇ ਪਾਸ ਰੁਕੀ, ਤਾਂ ਸ਼ੀਸ਼ਾ ਹੇਠਾਂ ਕਰ ਕੇ ਸਤਿਗੁਰੂ ਜੀ ਮੁਸਕਰਾਏ, "ਖਲੋ ਕੇ ਜਾਂ ਤੁਰਦੇ ਫਿਰਦੇ ਅਖ਼ਬਾਰ ਨਹੀਂ ਪੜ੍ਹਨੇ ਚਾਹੀਦੇ" ਇਸ ਬਹਾਨੇ ਸਨੇਹ ਦਿੰਦਿਆਂ ਅਖ਼ਬਾਰ ਸਾਥੋਂ ਲੈ ਲਏ ਅਤੇ ਗੱਡੀ ਅਗਾਂਹ ਸਰਕ ਗਈ। ਕਾਰ ਵਿਚ ਮਾਤਾ ਜੀ, ਠਾਕੁਰ ਉਦੈ ਸਿੰਘ ਜੀ, ਸਕੱਤਰ ਤਰਸੇਮ ਸਿੰਘ ਅਤੇ ਪੂਰਬਾ ਮਹਿੰਦਰ ਸਿੰਘ ਤੇ ਸ਼ਾਇਦ ਬਲਦੇਵ ਸਿੰਘ ਲਾਂਗਰੀ ਵੀ ਨਾਲ ਸੀ।

ਜਦੋਂ ਅਸੀਂ ਚੜ੍ਹਦੇ ਪਾਸੇ ਰਸਤੇ ਉਤੇ ਡੇਢ ਫਰਲਾਂਗ ਤੁਰੇ ਤਾਂ ਖੇਤਾਂ ਵਿਚ ਸਜੇ ਹੱਥ ਬਣਿਆ ਸੰਤ ਮਹਿੰਦਰ ਸਿੰਘ ਦਾ ਘਰ ਆ ਗਿਆ। ਉਨ੍ਹਾਂ ਦਾ ਵੱਡਾ ਲੜਕਾ ਸ. ਕੁਲਵੰਤ ਸਿੰਘ, ਦੂਜੇ ਨੰਬਰ ਦਾ ਸਤਨਾਮ ਸਿੰਘ ਅਤੇ ਸੰਤ ਜਗਤਾਰ ਸਿੰਘ ਜੀ ਮਿਲੇ। ਇਹ ਬੀਬਾ ਜੀ ਸਾਹਿਬ ਕੌਰ ਦਾ ਸਹੁਰਾ ਘਰ ਹੈ। ਤੇ ਉਪਰਲੇ ਦੋਵੇਂ ਜੇਠ ਹਨ।

## ਮਿੱਠੀ ਇਮਲੀ ਦੇ ਬੂਟੇ

ਸਤਿਗੁਰੂ ਜੀ ਇਸ਼ਨਾਨ ਕਰ ਕੇ, ਪ੍ਰਸ਼ਾਦ ਛਕ ਕੇ, ਬਾਹਰ ਕੇਸ ਹਰੇ ਕਰਨ ਨੂੰ ਨਿਕਲੇ ਤਾਂ ਮੇਰੇ ਵਲ ਆਏ ਅਤੇ ਇਮਲੀ ਦਾ ਇਕ ਟੁਕੜਾ ਫੜਾਂਦਿਆਂ ਫ਼ਰਮਾਇਆ : ਇਹ ਮਿੱਠੀ ਇਮਲੀ ਦਾ ਟੁਕੜਾ ਹੈ। ਥਾਈਲੈਂਡ ਤੋਂ 35/–, 35/– ਦੇ ਬੂਟੇ ਹਵਾਈ ਜਹਾਜ਼ ਰਾਹੀਂ ਲਿਆਂਦੇ ਤੇ ਫਿਰ ਬੰਗਲੌਰ ਫਾਰਮ ਵਿਚ ਲਾਏ ਸਨ। ਇਹ ਉਹਨਾਂ ਦਾ ਪਹਿਲਾ ਫਲ ਹੈ। ਜ਼ਰਾ ਚੱਖ ਕੇ ਵੇਖੋ ਕਿੰਨਾ ਮਿੱਠਾ ਹੈ।

ਅਤੇ ਨਾਲ ਹੀ ਦੱਸਿਆ : ਅਜੇ ਬੈਂਗਲੌਰ ਫਾਰਮ ਦਾ ਸੌਦਾ ਖਤਮ ਹੋ ਗਿਐ, ਜਦੋਂ ਸੌਦਾ ਹੋ ਰਿਹਾ ਸੀ, ਮੇਰੇ ਜੀ ਵਿਚ ਆਇਆ ਕਿ ਏਨੀ ਵਧੀਆ ਇਮਲੀ ਦੇ ਬੂਟੇ, ਸਿਆਮ ਤੋਂ ਲਿਆ ਕੇ ਲਾਏ ਸਨ। ਇਹ ਵਿਕਣ ਵੀ ਲਗ ਪਿਆ। ਫਲ ਵੀ ਨ ਖਾ ਕੇ ਵੇਖਿਆ। ਅਤੇ ਸਤਿਗੁਰਾਂ ਨੇ ਐਸੀ ਕਿਰਪਾ ਕੀਤੀ ਕਿ ਅਜ ਤਕ ਵੀ ਫਾਰਮ ਨਹੀਂ ਵਿਕ ਸਕਿਆ। ਦੱਸੋ, ਇਮਲੀ ਮਿੱਠੀ ਹੈ ਕਿ ਨਹੀਂ ?

''ਸਚਮੁਚ ਅਸਲੋਂ ਮਿੱਠੀ ਹੈ।''

ਸਤਿਗੁਰੂ ਕੇਸ ਸੁਕਾ ਕੇ, ਦੂਜੇ ਅੰਦਰ ਜਾ ਕੇ ਬਿਰਾਜ ਗਏ।

## ਸਮਾਂ ਸਵੇਰ ਦਾ

ਸੰਤ ਤਰਸੇਮ ਸਿੰਘ ਸਕੱਤਰ ਤੋਂ ਗਿਆਤ ਹੋਇਆ ਕਿ ਅੱਜ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਦੀਨ ਦਿਆਲ ਜੀ ਨੇ ਮਸਤਾਨ ਗੜ੍ਹੋਂ ਭੰਗੂਰ ਆ ਕੇ ਸੁਣਿਆ। ਭੰਗੂਰ ਵਿਚ ਸ. ਜਸਵੰਤ ਸਿੰਘ ਦੇ ਘਰ ਆਸਾ ਦੀ ਵਾਰ ਦਾ ਕੀਰਤਨ ਸੀ। ਜਥੇਦਾਰ ਦਲੀਪ ਸਿੰਘ ਦਾ ਜਥਾ ਕੀਰਤਨਕਾਰ ਸੀ। ਵਾਰ ਉਪਰੰਤ ਏਸੇ ਘਰ ਅਖੰਡ ਪਾਠ ਦਾ ਭੋਗ ਪਿਆ। ਇਕ ਅਖੰਡ ਪਾਠ ਦਾ ਹੋਰ ਭੋਗ ਸੀ। ਇਹ ਸ. ਆਸਾ ਸਿੰਘ ਸਪੁਤਰ ਸੰਤ ਉਜਾਗਰ ਸਿੰਘ ਦੇ ਘਰ ਸੀ। ਤੀਜੇ ਪਾਠ ਦਾ ਭੋਗ ਸ. ਕਰਨੈਲ ਸਿੰਘ ਦੇ ਘਰ ਪਿਆ। ਉਤੋੜਿੱਤੀ ਇਹਨਾਂ ਪਾਠਾਂ ਦਾ ਭੋਗ ਪਾ ਕੇ ਸਤਿਗੁਰੂ ਜੀ ਸਿੱਧੇ ਪਨਿਹਾਰੀ ਨੂੰ ਪਹੁੰਚੇ।

ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਮਹਿਕਮਾ ਜੰਗਲਾਤ ਵਾਲਿਆਂ ਨਾਲ ਸੰਬੰਧਤ 10,000 ਬੂਟਾ (ਪਨੀਰੀ) ਸਫੈਦੇ ਦਾ ਵਿਕਵਾ ਦਿੱਤਾ ਹੈ।

## ਬੀਬਾ ਜੀ ਦਾ ਘਰ

ਬੀਬਾ ਜੀ ਦਾ ਘਰ ਆਪਣੇ ਦੋ ਹੋਰ ਜੇਠਾਂ ਨਾਲ ਸਾਂਝਾ ਹੈ, ਖੇਤਾਂ ਵਿਚਾਲੇ।

ਏਥੇ 64 ਏਕੜ ਜ਼ਮੀਨ ਹੈ ਅਰਥਾਤ 2.50 ਮੁਰੱਬੇ ਕਰੀਬ। ਅੱਜਕਲ ਮਕਾਨ ਉਪਰ ਚੁਬਾਰੇ ਬਣ ਰਹੇ ਹਨ। ਏਕੜ ਦਾ ਵਾਰਾ ਜ਼ਮੀਨ ਵਲ ਕੇ, ਉੱਤਰ ਦੀ ਤਰਫ਼ ਪਸ਼ੂਆਂ ਲਈ ਕੱਚੇ ਕਮਰੇ ਹਨ। ਟਰੈਕਟਰ, ਕੰਬਾਈਨ ਤੇ ਹੋਰ ਜ਼ਿਮੀਦਾਰਾ ਸੰਦ ਵਲੇਵਾ ਮੌਜੂਦ ਹੈ। ਰਿਹਾਇਸ਼ੀ ਮਕਾਨ ਵਧੀਆ ਤੇ ਪੱਕੇ ਹਨ। ਬੀਬਾ ਜੀ ਦੇ ਕਮਰਿਆਂ ਦਾ ਰੱਖ ਰਖਾਵ ਉਚੇਰੀ ਕਿਸਮ ਦਾ ਹੈ। ਦੋ ਕਮਰੇ ਜਿਸ ਨਾਲ ਟੱਟੀ ਗੁਸਲਖਾਨੇ ਜੁੜਵੇਂ ਹਨ।

ਸ. ਕੁਲਵੰਤ ਸਿੰਘ ਨੇ ਦੱਸਿਆ ਬੀਬਾ ਜੀ ਦਾ ਏਥੇ ਵਧੇਰਾ ਜੀ ਲੱਗਦਾ ਹੈ। ਉਹ ਹਰ ਪਰਕਾਰ ਸੰਤੁਸ਼ਟ ਹਨ। ਬੀਬਾ ਜੀ ਆਪਣੇ ਘਰ, ਆਪਣੇ ਬੱਚੇ ਨਾਲ ਸੁਗ੍ਰਹਿਣੀਆਂ ਵਾਂਗ ਹੀ ਵਿਅਸਤ ਹਨ। ਉਹ ਅੱਛੀ ਤਰ੍ਹਾਂ ਇਸ ਪਰਵਾਰ ਵਿਚ ਘੁਲੇ-ਮਿਲੇ ਹਨ। ਜਿਠਾਣੀਆਂ ਨਾਲ ਗੱਲ ਕਰਨ ਤੋਂ ਉਨ੍ਹਾਂ ਦੱਸਿਆ : ਘਰੇ ਆ ਜਾਣ ਤਾਂ ਜਿਵੇਂ ਰੌਣਕਾਂ ਆ ਜਾਂਦੀਆਂ ਹਨ। ਮਿਲਣ-ਗਿਲਣ ਵਾਲਿਆਂ ਦਾ ਤਾਂਤਾ ਲਗਾ ਰਹਿੰਦਾ ਹੈ।

ਸਤਿਗੁਰੂ ਜੀ ਨੇ 1.00 ਵਜੇ ਬਲਦੇਵ ਸਿੰਘ ਸੇਵਕ ਨੂੰ ਇਸ਼ਨਾਨ ਆਦਿ ਕਰਨ ਲਈ ਬੁਲਾਇਆ ਅਤੇ ਅਸੀਂ (ਸੰਤ ਤਰਸੇਮ ਸਿੰਘ ਸਕੱਤਰ, ਸੰਤ ਹਰਭਜਨ ਸਿੰਘ ਠਾਕਰਾਂ ਦਾ ਸੇਵਕ, ਸ. ਨਰਿੰਦਰ ਸਿੰਘ ਬਾਜਵਾ ਤੇ ਪ੍ਰੀਤਮ ਸਿੰਘ ਕਵੀ) ਬੀਬਾ ਜੀ ਦੀ ਨਵੀਂ ਫੀਅਟ ਵਿਚ, ਜਿਹੜੀ ਪਿਛਲੇ ਦਿਨੀਂ 70,000/- ਦੀ ਖਰੀਦੀ ਗਈ ਸੀ ਤੇ ਜਿਸ ਨੂੰ ਉਨ੍ਹਾਂ ਦਾ ਜੇਠ ਸ. ਸਤਨਾਮ ਸਿੰਘ ਚਲਾ ਰਿਹਾ ਸੀ, ਵਿਚ ਬੈਠ 10 ਮਿੰਟ ਘੱਟ 2 ਵਜੇ ਸਰਸੇ ਨਾਮਧਾਰੀ ਧਰਮਸਾਲਾ ਵਿਚ ਪਹੁੰਚ ਗਏ।

## ਸਰਸੇ ਵਿਚ ਸ੍ਰੀ ਸਤਿਗੁਰੂ ਜੀ

ਏਥੇ, ਸਰਸੇ ਵਿਚ, ਸਾਧ ਸੰਗਤ ਵੱਡੀ ਗਿਣਤੀ ਵਿਚ ਜਥੇਦਾਰ ਦਲੀਪ ਸਿੰਘ ਦਾ ਕੀਰਤਨ ਅਤੇ ਵਿਆਖਿਆ ਸੁਣ ਰਹੀ ਸੀ। ਸਰਸੇ ਦੇ ਪ੍ਰਮੁੱਖ ਵਿਅਕਤੀ, ਕੰਡਣਪੁਰ ਆਦਿ ਨੇੜੇ ਦੇ ਪਿੰਡਾਂ ਦੇ ਨਾਮਧਾਰੀ ਵੀ ਦਰਸ਼ਨ ਕਰਨ ਦੀ ਤਲਬ ਨਾਲ ਪਹੁੰਚੇ ਹੋਏ ਸਨ। 2.00 ਵਜੇ ਸ਼ਬਦ ਕੀਰਤਨ ਦੀ ਅਰਦਾਸ ਦੇ ਨਾਲ ਹੀ ਨਾਮ ਸਿਮਰਨ ਦੀ ਵੀ ਹੋ ਗਈ।

ਸੱਚੇ ਪਾਤਸ਼ਾਹ ਜੀ ਨਿਤਨੇਮ ਦੇ ਆਰੰਭ ਦੇ ਨਾਲ ਹੀ 2.35 ਵਜੇ ਆ ਗਏ। ਸਾਰੀ ਸੰਗਤ ਨੇ ਚੁਪ ਚਾਪ ਉਠ ਕੇ ਸੁਆਗਤ ਕੀਤਾ। ਆਪ ਜੀ ਚੰਦੋਏਦਾਰ ਆਸਣ ਉਤੇ ਆ ਸੁਸ਼ੋਭਤ ਹੋਏ। ਸੰਗਤ ਨੇ ਵਾਰੀ ਵਾਰੀ ਉਠ ਕੇ ਦਰਸ਼ਨ ਕੀਤੇ, ਭੇਟਾ ਮੱਥਾ ਟੇਕੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਕੀਤਾ ਉਪਦੇਸ਼ ਕੰਨੀਂ ਪੈਣ ਲੱਗਾ।

ਨਾਮਧਾਰੀ ਧਰਮਸਾਲਾ ਦਾ ਅੰਦਰਲਾ ਵਿਹੜਾ, ਚੌਗਿਰਦੇ ਦੇ ਕਮਰਿਆਂ ਨਾਲ ਘਿਰਿਆ ਹੋਇਆ ਹੈ। ਅੱਧਾ ਹਿੱਸਾ ਕਲੀ ਹੋਇਆ ਤੇ ਅੱਧਾ ਨਵਾਂ ਉਸਰਿਆ ਲੱਗਦਾ ਹੈ। ਪੌੜੀਆਂ ਵੀ ਮੁਕੰਮਲ ਹੋਈਆਂ ਹਨ। ਵਿਹੜਾ ਭਾਵੇਂ ਵਿਸ਼ਾਲ ਹੈ ਪਰ ਸੰਗਤ ਬਹੁਤੀ ਲੱਗਦੀ ਹੈ। ਏਥੇ ਇਕ ਪਾਠਸ਼ਾਲਾ ਵੀ ਚਲਦੀ ਹੈ। 3.00 ਵਜੇ

ਪੂਰਥੇ ਦੁਆਰਾ ਨਿਤਨੇਮ ਦੀ ਸਮਾਪਤੀ ਹੋ ਗਈ।

ਫਿਰ ਸੰਤ ਬਲਦੇਵ ਸਿੰਘ (ਪਿੰਡ ਖੋਟਾ) ਰਾਣੀਆਂ ਵਾਲਾ ਮੱਥੇ ਤੇ ਦਰਦਾਂ ਦਾ ਭਾਵ ਲਈ ਗੁਰੂ ਕੇ ਹਾਜ਼ਰ ਹੋਇਆ। ਅਰਜ਼ ਕੀਤੀ : ਖੱਬੀ ਬਾਂਹ ਵਿਚ ਦਰਦਾਂ ਦੀ ਅੱਤ ਹੋ ਗਈ ਹੈ, ਕਿਰਪਾ ਕਰ ਕੇ ਉਪਾਅ ਦੱਸੋ। ਹੁਕਮ ਹੋਇਆ : ਗੁਰਦੇਵ ਸੇਠ ਸੰਤ ਨਗਰ ਨੂੰ ਮਿਲ ਕੇ ਸਟੀਮ ਲਵੋ, ਠੀਕ ਹੋ ਜਾਓਗੇ।

ਇਕ ਬੀਬੀ ਨੂੰ, ਬੀਬੀ ਅਮਰਜੀਤ ਕੌਰ ਸੁਪਤਨੀ ਸੰਤ ਕਰਨੈਲ ਸਿੰਘ ਕੰਡਣਪੁਰ, ਆਸਰਾ ਦੇ ਕੇ, ਹੌਲੀ ਹੌਲੀ ਤੋਰ ਕੇ ਲੈ ਆਈ। ਸਤਿਗੁਰੂ ਜੀ ਨੇ ਕਾਰਨ ਪੁੱਛਿਆ, ਉਸ ਬੀਬੀ ਨੇ ਬੁਖਾਰ ਅਤੇ ਹੇਠਲੇ ਧੜ ਦਾ ਅਚੇਤ ਹੋਣਾ ਦੱਸਿਆ। ਉਸ ਨੂੰ ਜੀਵਨ ਨਗਰ ਲੈ ਜਾਣ ਲਈ ਦੱਸਿਆ ਗਿਆ।

ਦਰਮਿਆਨੀ ਉਮਰ ਦੇ ਇਕ ਸਿੰਘ ਨੇ ਮੱਥਾ ਟੇਕ ਕੇ ਪ੍ਰਾਰਥਨਾ ਕੀਤੀ : ਆਪ ਜੀ ਦਾ ਹੁਕਮ ਨਹੀਂ ਸੀ ਮੰਨਿਆ ਗਿਆ ਤਾਂ ਕਰ ਕੇ ਮੈਂ ਲਗਾਤਾਰ ਦੁਖੀ ਚਲਿਆ ਆ ਰਿਹਾ ਹਾਂ। ਜਿਥੇ ਵੀ ਗਿਆ ਤੇ ਜੋ ਕੁਝ ਵੀ ਮੈਂ ਕੀਤਾ, ਬਸ ਦੁੱਖ ਦਾ ਕਾਰਨ ਹੀ ਬਣਿਆ। ਸਤਿਗੁਰੂ ਜੀ ਨੇ ਸਿੱਖ ਦੀ ਮਨੋ ਦਸ਼ਾ ਵੇਖ ਇਕ ਮਾਲਾ ਭਜਨ ਅਤੇ ਇਕ ਭਰੌਤੀਆਂ ਦੀ ਫੇਰ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਦੁੱਖ ਨਵਿਰਤੀ ਲਈ ਅਰਜ਼ ਕਰਨ ਦਾ ਉਪਾਅ ਦੱਸਿਆ।

ਸਤਿਗੁਰੂ ਜੀ ਨੇ 3.10 ਵਜੇ ਇਕ ਪ੍ਰਵਚਨ ਸਮੁੱਚੀ ਸੰਗਤ ਲਈ ਦਿੱਤਾ ਜਿਸ ਦਾ ਸਾਰ ਇਹ ਹੈ : ਜਬ ਲਗ ਰਹੈ ਖਾਲਸਾ ਨਿਆਰਾ। ਤਬ ਲਾਗ ਤੇਲ ਦੀਓ ਮੈਂ ਸਾਰਾ। ਗੁਰੂ ਗੋਬਿੰਦ ਸਿੰਘ ਜੀ ਨੇ ਨਿਆਰੇਪਣ ਨੂੰ ਤਰਜੀਹ ਦਿੱਤੀ ਹੈ। ਆਪਣਾ ਨਿਆਰਾਪਣ ਕਾਇਮ ਰਖੋ। ਭਜਨ ਬੰਦਗੀ ਕਰਨ ਦੀ ਰੀਸ ਕਰੋ। ਗਲਤ ਰੀਸਾਂ ਨਾ ਕਰਿਆ ਕਰੋ। ਬੱਚਿਆਂ ਨੂੰ ਤੰਬੀਆਂ ਅਤੇ ਰੰਗਦਾਰ ਕੱਪੜੇ ਨਾ ਬਣਾ ਕੇ ਦਿਆ ਕਰੋ। ਵੇਸ਼ ਭੂਸ਼ਾ ਨਾ ਪਹਿਰਨ ਲਈ ਕਸੂਰ ਬੱਚਿਆਂ ਦਾ ਨਹੀਂ, ਸਗੋਂ ਮਾਪਿਆਂ ਦਾ ਹੈ।

"ਸਾਡਾ ਕੰਮ ਉਹਨਾਂ ਨਾਲ ਨਹੀਂ ਮਿਲਦਾ ਜੁ ਬੜਾ ਬਣਾ ਕੇ ਉਸ ਦੀ ਮਾਨਤਾ ਕਰਦੇ ਹਨ। ਉਹ ਸਾਡੇ ਨਾਲ ਸਾਂਝ ਨਾ ਕਰਨ। ਜਿਥੇ ਮੈਂ ਜਾਵਾਂ ਓਥੇ ਨਾ ਆਉਣ। ਸਿੱਖੀ ਕਿਸੇ ਲਾਲਚ ਦੀ ਨਹੀਂ, ਸਿੱਖੀ ਸੇਵਾ, ਪ੍ਰੇਮ, ਸਿਦਕ ਅਤੇ ਆਗਿਆ ਮੰਨਣ ਦੀ ਹੈ।

"ਸਿੱਧੇ ਰਾਹ ਪਓ ਤੇ ਦੂਜਿਆਂ ਨੂੰ ਪਾਓ। ਅੰਮ੍ਰਿਤ ਵੇਲੇ ਦਾ ਜਾਗਣਾ, ਸਕੇਸ਼ ਇਸ਼ਨਾਨ, ਪਾਣੀ ਸਿਰ ਵਿਚ ਜ਼ਰੂਰ ਪਾਉਣਾ ਤੇ ਨਾਮ ਸਿਮਰਨ ਕਰਨਾ। ਸਿੱਖੀ ਇਹ ਹੈ। ਬੜੇ ਦੀ ਗੱਲ ਮੁਕਾਓ।

"ਦੂਸਰਾ, ਧਿਆਨ ਇਸ ਪਾਸੇ ਦਿਵਾਣਾ ਚਾਹੁੰਦਾ ਹਾਂ ਕਿ ਕਿਸੇ ਤਾਪ, ਕਿਸੇ ਨੁਕਸਾਨ ਵਗੈਰਾ ਲਈ ਨਾ ਟੂਣਾ ਟੰਮਣ ਨ ਧਾਗੇ ਤਵੀਤ ਦੀ ਸ਼ਕਤੀ ਮੰਨਣ ਦੀ ਲੋੜ ਹੈ। ਸ਼ਕਤੀਆਂ ਦੀ ਸ਼ਕਤੀ ਸਤਿਗੁਰੂ ਦੇ ਸਿਮਰਨ ਵਿਚ ਹੈ।" ਸਤਿਗੁਰੂ ਜੀ ਨੇ ਕਈ ਪ੍ਰਮਾਣ ਦੇ ਕੇ ਭੂਤ, ਪ੍ਰੇਤ, ਟੂਣੇ ਟੰਮਣ ਦੀ ਵਿਰੋਧਤਾ ਕੀਤੀ।

ਜਾਪਦਾ ਹੈ ਸਤਸੇ ਦੇ ਕੁਛ ਨਾਮਧਾਰੀਆਂ ਵਿਚ ਭੂਤ ਪ੍ਰੇਤ, ਮੜ੍ਹੀ ਮਸਾਣ ਤੇ

ਟੂਣੇ ਟੈਮਣ ਦੀ ਪੁੱਠੀ ਪਰਵਿਰਤੀ ਫੁਰ ਪਈ ਹੈ ਜਿਸ ਨੂੰ ਸਤਿਗੁਰੂ ਜੀ ਨੇ ਆਪਣੇ ਪ੍ਰਵਚਨ ਦੁਆਰਾ ਨਿਸ਼ਾਨਾ ਬਣਾਇਆ । ਬੜਾ ਪੂਜਣਾ ਵੀ ਉਸੇ ਬਿਮਾਰੀ ਦੀ ਉਪਜ ਹੈ ।

ਫਿਰ ਸ. ਬਹਾਦਰ ਸਿੰਘ ਕੰਡਣਪੁਰ ਨੇ ਹੱਥ ਵਿਚ ਪੰਜਾਬ ਐਂਡ ਸਿੰਧ ਬੈਂਕ ਦੀ ਇਕ ਪਾਸ ਬੁਕ ਫੜੀ ਪੁੱਛਿਆ : ਸੱਚੇ ਪਾਤਸ਼ਾਹ, ਸਰਸਾ ਨਾਮਧਾਰੀ ਧਰਮਸਾਲਾ ਦਾ ਹਿਸਾਬ ਕਿਤਾਬ ਕੌਣ ਰਖੇ ? ਸਤਿਗੁਰੂ ਜੀ ਫੁਰਤ ਉੱਤਰ ਦਿੱਤਾ : ਉਗਰਾਹੀ ਭਗਤ ਸਿੰਘ (ਮਿੰਟਗੁਮਰੀ ਵਾਲਾ) ਕਰੇ ਤੇ ਉਗਰਾਹੀ ਕਰ ਕੇ ਸੇਵਾ ਸਿੰਘ ਹੁਰਾਂ ਦੇ ਹਵਾਲੇ ਕਰੇ । ਜਾਪਦਾ ਸੀ ਜਿਵੇਂ ਸੇਵਾ ਸਿੰਘ ਹੁਰਾਂ ਨੂੰ ਮਿਲਵਰਤੋਂ ਨਹੀਂ ਮਿਲਦੀ ।

ਸੰਤ ਸਵਰਨ ਸਿੰਘ ਨੇ ਵੀ ਸਤਿਗੁਰੂ ਜੀ ਨਾਲ ਕਈ ਮੋੜ ਘੇੜ ਕੀਤੇ । ਸਤਿਗੁਰਾਂ ਸਭ ਕੁਝ ਸੁਣ ਸਮਝ ਕੇ ਫੈਸਲਾ ਦਿੱਤਾ : ਸੇਵਾ ਸਿੰਘ ਦੇ ਪਿੱਛੇ ਲਗਦੇ ਚਲੋ । ਅਤੇ ਮੈਨੂੰ ਪੰਜ ਦਿਨਾਂ ਤਕ ਪਤਾ ਲੱਗੇ ਕਿ ਠੀਕ ਤਰ੍ਹਾਂ ਮਿਲਵਰਤੋਂ ਹੁੰਦੀ ਹੈ ਜਾਂ ਕਿ ਨਹੀਂ ।

ਸੰਤ ਪ੍ਰਤਾਪ ਸਿੰਘ ਬਾਰੇ ਵੀ ਇਹੋ ਗੱਲ ਸੀ ਕਿ ਉਹ ਸੰਤ ਸੇਵਾ ਸਿੰਘ ਨਾਲ ਮਿਲ ਵਰਤ ਕੇ ਚਲਣ । ਪ੍ਰਤਾਪ ਸਿੰਘ ਹੁਰੀਂ ਇਸ ਗੱਲੋਂ ਕਮਜ਼ੋਰ ਪਾਏ ਕਿ ਉਨ੍ਹਾਂ ਦੇ ਹੁੰਦਿਆਂ ਕਿਸੇ ਨੇ ਧਰਮਸਾਲਾ ਵਿਚ ਅਯੋਗ ਸ਼ਬਦ ਬੋਲੇ ਤੇ ਉਨ੍ਹਾਂ ਟੋਕਿਆ ਨਹੀਂ ।

ਅੱਜ ਸਤਿਗੁਰੂ ਜੀ ਦਾ ਸਾਰਾ ਬੋਲ ਚਾਲ ਸਰਸੇ ਦੇ ਸਿੱਖਾਂ ਨੂੰ ਝਾੜ ਪਾਉਣ ਵਾਲਾ ਸੀ ।

ਅਤੇ ਸੱਚੇ ਪਾਤਸ਼ਾਹ ਜੀ ਨੇ ਆਪਣੇ ਸੇਵਕਾਂ ਨਾਲ ਮਸਤਾਨ ਗੜ੍ਹ ਨੂੰ ਪ੍ਰਸਥਾਨ ਕੀਤਾ ।

ਮੈਂ ਤਾਂ ਕਿਤੇ ਮਸਾਂ 6 ਵਜੇ ਆਪਣੇ ਵੱਡੇ ਦਾਮਾਦ ਸ. ਬਲਬੀਰ ਸਿੰਘ ਢਿਲੋਂ ਪਾਸ ਪਹੁੰਚਿਆ । ਮੇਰੀ ਲੜਕੀ ਉਪਮੇਸ਼ ਕਰਨਾਲ ਕਿਸੇ ਸ਼ਾਦੀ ਤੇ ਗਈ ਹੈ । ਏਥੋਂ ਇਹ ਦਿੱਲੀ ਜਾਵੇਗੀ ਤੇ ਇਹਦੀ ਛੋਟੀ ਭੈਣ ਅਵਿਨਾਸ਼ ਦਿੱਲੀਓਂ ਪਰਤ ਰਹੀ ਹੋਵੇਗੀ ।

## 23 ਫਰਵਰੀ 1981, ਸੋਮਵਾਰ
## ਸੰਤ ਨਗਰ (ਸਰਸਾ)

### ਗੁਰਦੇਵ ਸਿੰਘ–ਸੁਖਦੇਵ ਸਿੰਘ ਦੇ ਘਰ

ਅੰਮ੍ਰਿਤ ਵੇਲੇ 3.30 ਵਜੇ ਹੀ ਲਾਊਡ ਸਪੀਕਰ ਰਾਹੀਂ ਸੰਤ ਹਰਬੰਸ ਸਿੰਘ ਘੁੱਲੇ ਅਤੇ ਸੰਤ ਖਜ਼ਾਨ ਸਿੰਘ ਦੀਆਂ ਆਵਾਜ਼ਾਂ ਨਾਲ ਹੀ ਹਰਮੋਨੀਅਮ ਅਤੇ ਤਬਲਾ ਵਾਤਾਵਰਣ ਵਿਚ ਛਾ ਗਏ । ਆਸਾ ਦੀ ਵਾਰ ਦਾ ਕੀਰਤਨ ਸੰਤ ਗੁਰਦੇਵ ਸਿੰਘ ਢਿਲੋਂਵਾਸੀ ਦੇ ਘਰ ਸੀ । ਸਤਿਗੁਰੂ ਜੀ ਨੇ 4 ਵਜੇ ਦਰਸ਼ਨ ਦਿੱਤੇ । ਸਾਰਾ ਨਗਰ ਹੁਮ ਹੁਮਾ ਕੇ ਦਰਸ਼ਨ ਕਰਨ ਤੇ ਕੀਰਤਨ ਦਾ ਆਨੰਦ ਮਾਣਨ ਆ ਗਿਆ ।

ਆਸਾ ਦੀ ਵਾਰ ਸਮੇਂ ਸਤਿਗੁਰੂ ਜੀ ਦੇ ਗਿਰਦ ਠਾਕੁਰ ਦਲੀਪ ਸਿੰਘ ਜੀ, ਠਾਕੁਰ ਉਦੈ ਸਿੰਘ ਜੀ, ਸੰਤ ਹਰਬੰਸ ਸਿੰਘ (ਅੱਜ ਕੱਲ੍ਹ ਯੂ. ਪੀ. ਵਾਲੇ) ਸੰਤ ਸੁਰਿੰਦਰ ਸਿੰਘ ਪੂਰਬਾ, ਸੰਤ ਤਰਸੇਮ ਸਿੰਘ ਸਕੱਤਰ, ਸੰਤ ਬਲਵੰਤ ਸਿੰਘ, ਸੰਤ ਸੁੰਦਰ ਸਿੰਘ ਫਰੀਦ, ਸੰਤ ਹਰਨਾਮ ਸਿੰਘ ਸਮਸਾ ਸ. ਹੀਰਾ ਸਿੰਘ ਸਰਪੰਚ ਸੰਤ ਨਗਰ, ਸੰਤ ਬਸੰਤ ਸਿੰਘ ਬਾਜਵਾ ਆਦਿ ਬੈਠੇ ਕੀਰਤਨ ਦਾ ਅਨੰਦ ਮਾਣਦੇ ਰਹੇ। ਮਾਤਾ ਜੀ ਬੀਬੀਆਂ ਵਿਚ ਸੁਭਾਇਮਾਨ ਸਨ।

ਵਾਰ ਦਾ ਭੋਗ ਪੌਣੇ ਸੱਤ ਵਜੇ ਪਿਆ। ਤਾਂ ਅਖੰਡ ਪਾਠਾਂ ਦਾ ਭੋਗ ਪੈਣ ਲੱਗਾ। ਪੂਰਬੇ ਦੀ ਅਰਦਾਸ ਤੋਂ ਗੁਰਦੇਵ ਸਿੰਘ-ਸੁਖਦੇਵ ਸਿੰਘ ਵਲੋਂ 11 ਪਾਠਾਂ ਦੇ ਭੋਗਾਂ ਦਾ ਵੇਰਵਾ ਮਿਲਿਆ। ਜਿਵੇਂ :

1 ਅਖੰਡ ਪਾਠ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ
1 ,, ,, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਮ੍ਰਤੀ ਵਿਚ
1 ,, ,, ਮਾਤਾ ਭੂਪਿੰਦਰ ਕੌਰ ਜੀ ਨਮਿਤ
1 ,, ,, ਭਾਈ ਵਜ਼ੀਰ ਸਿੰਘ ਨਮਿਤ
1 ਸਾਧਾਰਨ ਪਾਠ ਸੰਤ ਆਲਾ ਸਿੰਘ ਜੀ ਨਮਿਤ
1 ,, ,, ਸੂਬਾ ਵਰਿਆਮ ਸਿੰਘ ਜੀ ਨਮਿਤ
1 ,, ,, ਸੰਤ ਬੀਰ ਸਿੰਘ ਨਮਿਤ
1 ,, ,, ਸੰਤ ਸੋਹਣ ਸਿੰਘ ਨਮਿਤ
1 ,, ,, ਸ. ਅਵਤਾਰ ਸਿੰਘ ਝੱਬਰ ਨਮਿਤ
2 ,, ,, ਸੁਖਦੇਵ ਸਿੰਘ ਦੇ ਕਾਕੇ ਦੀ ਦੇਹ ਅਰੋਗਤਾ ਲਈ

ਅਤੇ ਫਿਰ, ਏਸੇ ਮੌਕੇ ਹੀ ਵੇਰੇ ਜਾਣ ਵਾਲੇ ਸਫ਼ੈਦਿਆਂ ਦੀ ਗਿਣਤੀ ਤੇ ਜਿਨ੍ਹਾਂ ਨੂੰ ਦੇਣੇ ਹਨ, ਉਨ੍ਹਾਂ ਸਿੰਘਾਂ ਦੇ ਨਾਮ ਮੁਖਤਾਰ ਸਿੰਘ ਮੁਣਸ਼ੀ ਨੇ ਸੁਣਾਏ। ਸਫ਼ੈਦਿਆਂ ਦੀ ਕੀਮਤ ਠਾਕੁਰ ਜੀ ਵਡਿਆਂ ਨੂੰ ਜਮ੍ਹਾਂ ਕਰਵਾਈ ਜਾਣੀ ਹੈ।

ਸਤਿਗੁਰੂ ਜੀ ਏਥੋਂ ਉਠ ਹਜ਼ੂਰੀ ਸੇਵਕਾਂ ਅਤੇ ਸਕੱਤਰ ਨਾਲ ਪਿੰਡ ਭੰਗੂਰ ਵਿਚ ਨਾਮਧਾਰੀ ਸਿੰਘਾਂ ਦੇ ਘਰੀਂ ਚਰਨ ਪਾਉਣ ਚਲੇ ਗਏ।

ਏਧਰ ਅੱਜ ਗੁਰਦੇਵ ਸਿੰਘ-ਸੁਖਦੇਵ ਸਿੰਘ ਘਰ ਸਾਰੇ ਨਗਰ ਦਾ ਲੰਗਰ ਸੀ। ਸਭਨਾਂ ਨੇ ਅੰਨ ਪਾਣੀ ਤੇ ਦੇਸੀ ਘਿਓ ਦਾ ਪ੍ਰਸ਼ਾਦ ਰੱਜ-ਰੱਜ ਛਕਿਆ।

ਦਿਨ ਬੱਦਲਵਾਈ ਵਾਲਾ ਤੇ ਘੁਟਿਆ-ਘੁਟਿਆ ਹੈ।

ਠਾਕੁਰ ਦਲੀਪ ਸਿੰਘ ਜੀ ਨੇ ਦੱਸਿਆ ਕਿ ਸ. ਬੂਟਾ ਸਿੰਘ ਕੇਂਦਰੀ ਮੰਤਰੀ ਨੇ ਸਤਿਗੁਰੂ ਜੀ ਨੂੰ ਫ਼ੋਨ ਤੇ ਪ੍ਰਾਰਥਨਾ ਕੀਤੀ ਹੈ ਕਿ ਆਪ ਜੀ 24-25 ਫਰਵਰੀ ਨੂੰ ਦਿੱਲੀ ਵਿਖੇ ਜ਼ਰੂਰ ਦਰਸ਼ਨ ਦੇਣ। ਏਥੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਚੋਣ ਹੋਣੀ ਹੈ।

ਅੱਜ ਕੱਲ੍ਹ ਥਾਈਲੈਂਡ ਵਾਲੇ ਸ਼ਾਂਤੀ ਦੂਤ ਡਾ: ਸੁਰਾਟ ਭਾਰਤ ਆਏ ਹੋਏ ਹਨ। ਸਤਿਗੁਰੂ ਜੀ ਇਕ ਦਿਨ ਉਨ੍ਹਾਂ ਦੇ ਭੋਜਨ ਦਾ ਨਿਮੰਤਰਣ ਦੇਣਾ ਚਾਹੁੰਦੇ ਹਨ ਪਰ 25.2.81 ਤਕ ਤਾਂ ਉਨ੍ਹਾਂ ਦਾ ਪ੍ਰੋਗਰਾਮ ਨਿਸ਼ਚਿਤ ਹੀ ਹੈ। ਸੇਠ ਤਰਲੋਕ ਸਿੰਘ

ਡਾ: ਸੁਚਾਣ ਨਾਲ ਵਕਤ ਤੈਅ ਕਰ ਕੇ ਸਤਿਗੁਰੂ ਜੀ ਨੂੰ ਮਸਤਾਨ ਗੜ੍ਹ ਸੂਚਨਾ ਦੇਣਗੇ, ਫ਼ੋਨ ਦੁਆਰਾ ।

ਇੰਜ ਹੀ ਇਹਨੀਂ ਦਿਨੀਂ ਸਤਿਗੁਰੂ ਜੀ ਨੂੰ ਪਿਆਰ ਕਰਨ ਵਾਲੇ ਕੀਨੀਆਂ ਦੇ ਮਿ: ਮੋਦੀ ਦਾ ਦਿੱਲੀ ਆਗਮਨ ਹੈ। ਸਤਿਗੁਰੂ ਜੀ ਉਨ੍ਹਾਂ ਦੇ ਮਾਣ ਵਿਚ ਵੀ ਪਾਰਟੀ ਦੇਣਾ ਚਾਹੁੰਦੇ ਹਨ ।

ਇਹ ਵੀ ਪਤਾ ਲੱਗਾ ਹੈ ਕਿ ਉੱਪਰਲੇ ਮਹਾਨ ਭਾਵਾਂ ਦਾ ਪਤਾ ਲੱਗਣ 'ਤੇ ਹੀ ਸਤਿਗੁਰੂ ਜੀ ਕਿਤੇ ਹੋਰਥੇ ਜਾਣਗੇ ।

1.30 ਵਜੇ ਦੁਪਹਿਰੇ ਮੈਂ ਸੰਤ ਨਗਰ ਬਸ ਸਟਾਪ ਤੇ ਸਾਂ ਕਿ ਏਥੇ ਖਲੋਤੇ ਨੌਜਵਾਨ ਹਰਜਿੰਦਰ ਸਿੰਘ ਤੋਂ ਪਤਾ ਲੱਗਾ ਕਿ ਸਤਿਗੁਰੂ ਜੀ ਅੱਜ 4 ਵਜੇ ਤਲਵਾੜੇ (ਜ਼ਿਲ੍ਹਾ ਸਰਸਾ) ਜਾਣਗੇ ਜਿੱਥੇ ਪ੍ਰੋਗਰਾਮ ਅਨੁਸਾਰ ਘਰੀਂ ਚਰਨ ਪਾਣਗੇ ।

## 24 ਫਰਵਰੀ 1981, ਮੰਗਲਵਾਰ
## ਨਵੀਂ ਦਿੱਲੀ

### ਸਤਿਗੁਰੂ ਜੀ ਦਿੱਲੀ ਨੂੰ

ਰਾਤੀਂ ਸੰਤ ਨਗਰੋਂ, ਸੰਤ ਬਸੰਤ ਸਿੰਘ ਬਾਜਵਾ ਦੀ ਪਤਨੀ ਤੋਂ ਸੂਹ ਲੱਗੀ ਸੀ ਕਿ ਸਤਿਗੁਰੂ ਜੀ ਅੱਜ ਸਵੇਰੇ ਅੰਬਰਸਰੀਆਂ ਦੇ ਖੂਹ ਤੇ (ਸ. ਮੁਖਤਿਆਰ ਸਿੰਘ ਜਾਂ ਸ. ਗੁਰਮੇਲ ਸਿੰਘ ਘਰ) ਆਸਾ ਦੀ ਵਾਰ ਸਮੇਂ ਦਰਸ਼ਨ ਦੇ ਸਵਖਤੇ ਹੀ ਦਿੱਲੀ ਨੂੰ ਤੁਰ ਪੈਣਗੇ । ਇਕ ਤਾਂ ਉਹ ਲੋਢੇ ਵੇਲੇ ਮਸਤਾਨ ਗੜ੍ਹੋਂ ਆਈ, ਦੂਜਾ ਉਹਦਾ ਲੜਕਾ ਬਲਵਿੰਦਰ ਸਿੰਘ ਵੀ ਅੱਜ ਕੱਲ੍ਹ ਆਗੂਆਂ ਵਿਚੋਂ ਹੈ ਤੇ ਸਤਿਗੁਰਾਂ ਦੇ ਪ੍ਰੋਗਰਾਮ ਦਾ ਪਤਾ ਰੱਖਦਾ ਹੈ ।

ਮੈਨੂੰ ਕੋਈ ਖ਼ਬਰ ਨਾ ਦਿੱਤੀ ਹੋਣ ਕਾਰਨ, ਮੈਂ ਆਪਣੇ ਤੌਰ ਹੀ ਦਿੱਲੀ ਜਾਣ ਲਈ 7.30 ਵਜੇ ਸੰਤ ਨਗਰ ਬਸ ਸਟਾਪ 'ਤੇ ਪਹੁੰਚ ਗਿਆ ਏਥੇ ਸੰਤ ਹਰਵੇਲ ਸਿੰਘ ਕਵੀਸ਼ਰ ਤੋਂ ਪਤਾ ਲੱਗਾ ਕਿ 28.2.81 ਨੂੰ ਸੰਤ ਕਿਸ਼ਨ ਸਿੰਘ-ਅਣੋਖ ਸਿੰਘ ਦੀ ਪਤਨੀ ਗੁਜ਼ਰ ਗਈ ਹੈ। ਉਹਦੇ ਭੋਗ 'ਤੇ ਜੀਵਨ ਨਗਰ ਸਤਿਗੁਰਾਂ ਜਾਣਾ ਹੈ। ਮੈਂ ਏਥੋਂ ਜੀਵਨ ਨਗਰ ਨੂੰ ਤੁਰ ਪਿਆ ਕਿਉਂਕਿ ਇਸ ਵਾਰ ਮੈਂ ਜੀਵਨ ਨਗਰ ਵਲ ਮੂੰਹ ਨਹੀਂ ਸੀ ਕੀਤਾ ।

ਸੰਤ ਅਣੋਖ ਸਿੰਘ ਦੇ ਘਰ ਪਹੁੰਚਾ ਤਾਂ ਉਹ ਪਾਠ ਕਰਦੇ ਮਿਲੇ। ਮਾਲੂਮ ਹੋਇਆ ਸਤਿਗੁਰੂ ਜੀ ਦਿੱਲੀ ਚਲੇ ਗਏ ਹਨ। ਇਹਨਾਂ ਦੇ ਭੋਗ ਦੇ ਮੌਕੇ, ਹੁਕਮ ਅਨੁਸਾਰ, ਠਾਕੁਰ ਦਲੀਪ ਸਿੰਘ ਜੀ ਆਉਣਗੇ ।

ਮੈਂ 9 ਵਜੇ ਦਿੱਲੀ ਦੀ ਬਸ ਫੜ ਲਈ ।

### ਸਾਲੀ-ਭਰਜਾਈ ਗੁਜ਼ਰ ਗਈ

5 ਵਜੇ ਸ਼ਾਮੀਂ ਘਰ ਪਹੁੰਚਾ ਤਾਂ ਮੇਰੀ ਛੋਟੀ ਪੁੱਤਰੀ ਜਸਕਿਰਨ ਨੇ ਅਫ਼ਸੋਸ ਨਾਲ

ਖ਼ਬਰ ਦਿੱਤੀ ਕਿ ਸ. ਜਗਮੋਹਣ ਸਿੰਘ ਹੰਸਪਾਲ ਦੇ ਘਰੋਂ ਬੀਬੀ ਮਨਜੀਤ ਕੌਰ ਗੁਜ਼ਰ ਗਈ ਹੈ। ਇਹ ਬੀਬੀ ਸ. ਹਰਵਿੰਦਰ ਸਿੰਘ ਹੰਸਪਾਲ ਦੀ ਸਾਲੀ ਅਤੇ ਭਰਜਾਈ ਲੱਗਦੀ ਸੀ। ਇਹ ਇੰਗਲੈਂਡ ਤੋਂ ਪਿਸ਼ਾਬ ਦੀ ਕਿਸੇ ਤਕਲੀਫ਼ ਦਾ ਇਲਾਜ ਕਰਵਾਣ ਭਾਰਤ ਆਈ ਸੀ। ਪਰਸੋਂ ਪਿਸ਼ਾਬ ਦੇ ਬੰਨ੍ਹ ਪੈ ਜਾਣ ਕਾਰਨ ਪ੍ਰਲੋਕ ਸਿਧਾਰ ਗਈ। ਇਸ ਦੁਖਦ ਮੌਤ ਦੀ ਖ਼ਬਰ ਪਾ ਸ. ਜਗਮੋਹਣ ਸਿੰਘ ਯੂ. ਕੇ. ਤੋਂ ਹਵਾਈ ਸਫ਼ਰ ਨਾਲ ਦਿੱਲੀ ਪਹੁੰਚ ਗਿਆ ਹੈ।

ਮੇਰੇ ਘਰ ਸਤਿਗੁਰੂ ਜੀ ਦੇ ਦਿੱਲੀ ਆਗਮਨ ਦਾ ਅਜੇ ਤਕ ਪਤਾ ਨਹੀਂ।

## 25 ਫ਼ਰਵਰੀ 1981, ਬੁੱਧਵਾਰ
## ਨਵੀਂ ਦਿੱਲੀ

ਇਹ ਤਾਂ ਯਕੀਨ ਸੀ ਕਿ ਸਤਿਗੁਰੂ ਜੀ ਦਿੱਲੀ ਵਿਚ ਸਨ ਅਤੇ ਆਸਾ ਦੀ ਵਾਰ ਦਾ ਕੀਰਤਨ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਚ ਹੋਵੇਗਾ ਸੁ ਮੈਂ ਅਤੇ ਮੇਰਾ ਵੱਡਾ ਸਪੁੱਤਰ ਸ. ਮਨਧੀਰ ਸਿੰਘ 5.30 ਵਜੇ ਧਰਮਸਾਲਾ ਵਿਖੇ ਪਹੁੰਚ ਗਏ। ਕੀਰਤਨ ਕਰਨ ਵਾਲੇ ਸੰਤ ਕਰਤਾਰ ਸਿੰਘ (ਨਾਬੀਨਾ) ਦੀ ਅਗਵਾਈ ਵਿਚ ਨਾਮਧਾਰੀ ਕਾਲੋਨੀ ਦੇ ਸਿੰਘ ਹੀ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਰਸ਼ਨ ਦੇ ਰਹੇ ਸਨ। 7 ਵਜੇ ਤਕ ਸੰਤ ਪੂਰਬੇ ਦੁਆਰਾ ਦੀਵਾਨ ਦੀ ਅਰਦਾਸ ਹੋ ਗਈ।

### ਮਨਚੰਦਾ ਦੇ ਦਫ਼ਤਰ ਵਿਚ

10.30 ਵਜੇ ਮੈਂ ਕੋਠੀ ਪੂਸਾ ਰੋਡ ਪਹੁੰਚਾ ਤਾਂ ਪਤਾ ਲੱਗਾ ਕਿ ਸਤਿਗੁਰੂ ਜੀ ਤਾਂ ਸ. ਸੁਰਿੰਦਰ ਸਿੰਘ ਮਨਚੰਦਾ ਦੇ ਦਫ਼ਤਰ ਵਿਚ ਕਰੋਲ ਬਾਗ਼ ਹਨ। ਮੈਂ ਦਫ਼ਤਰ ਵਿਚ ਗਿਆ। ਮੈਂ ਵੇਖਿਆ ਮਨਚੰਦਾ ਦੇ ਸਪੈਸ਼ਲ ਬਣਵਾਏ ਹੋਏ ਬੈੱਡ ਤੇ ਗੁਲਾਬੀ ਆਸਣ ਉਤੇ ਗੁਲਾਬੀ ਨਾਈਲਨ ਰਚਾਈ ਲੱਕ ਤਕ ਵਲ੍ਹੇਟੀ ਸਤਿਗੁਰੂ ਜੀ ਸ਼ੋਭਾ ਪਾ ਰਹੇ ਸਨ। ਕੋਲ ਬੈਠੇ ਸਨ ਸ੍ਰੀ ਮਾਤਾ ਜੀ, ਸੰਤ ਪੂਰਬਾ, ਸੁਰਿੰਦਰ ਸਿੰਘ ਮਨਚੰਦਾ, ਸੁਰਿੰਦਰ ਸਿੰਘ ਲੁਧਿਆਣਾ, ਸੰਗੀਤ ਸਿੱਖਦੇ ਬੱਚੇ : ਮੋਹਨ, ਸੁਖਦੇਵ ਤੇ ਬਲਜੀਤ। ਮੈਂ ਜਾ ਕੇ ਸ੍ਰੀ ਚਰਨਾਂ ਤੇ ਨਮਸਕਾਰ ਕੀਤੀ ਤਾਂ ਪਿਛਲੀ ਵਿਦੇਸ਼ ਯਾਤਰਾ ਦੀ ਵੀਡੀਓ ਫ਼ਿਲਮ ਵੇਖੀ ਜਾ ਰਹੀ ਸੀ। ਜਲਦੀ ਹੀ ਬੱਤੀ ਚਲੀ ਗਈ।

### ਸ. ਹਰਬੰਸ ਸਿੰਘ ਕੀਨੀਆ ਨਾਲ

10.30 ਤੇ ਕੀਨੀਆ ਦੇ ਪ੍ਰੈਜ਼ੀਡੈਂਟ ਡੈਨੀਅਲ ਐਰਪ ਮੋਈ ਦੇ ਅਤਿ ਨਿਕਟ-ਵਰਤੀ ਸ. ਹਰਬੰਸ ਸਿੰਘ (ਬੰਸੀ), ਸੇਠ ਤਰਲੋਕ ਸਿੰਘ ਅਤੇ ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਅੰਦਰ ਆ ਗਏ। ਸ. ਹਰਬੰਸ ਸਿੰਘ ਨੂੰ ਸਤਿਗੁਰੂ ਜੀ ਪਿਆਰ ਨਾਲ 'ਬੰਸੀ' ਹੀ ਸੱਦਦੇ ਹਨ। ਸ. ਹਰਬੰਸ ਸਿੰਘ ਪ੍ਰੈਜ਼ੀਡੈਂਟ ਸ੍ਰੀ ਐਰਪ ਮੋਈ ਨੂੰ

ਬੰਬਈ ਦੇ ਜਹਾਜ਼ ਤੇ ਚੜ੍ਹਿਆ, ਉਚੇਚੀ ਆਗਿਆ ਲੈ ਕੇ ਆਇਆ ਸੀ। ਸਤਿਗੁਰੂ ਜੀ ਦੇ ਦਰਸ਼ਨ ਕਰ ਤੇ ਬਚਨ ਬਿਲਾਸ ਕਰ ਇਸ ਨੇ ਫਿਰ ਬੰਬਈ ਜਾ ਕੇ ਸ਼ਾਮ ਤਕ ਸ੍ਰੀ ਮੋਦੀ ਨੂੰ ਜਾ ਮਿਲਣਾ ਸੀ।

ਸ. ਹਰਬੰਸ ਸਿੰਘ ਗੁਰੂ ਦਰਸ਼ਨ ਦੇਖ ਨਿਹਾਲ ਹੋ ਗਿਆ। ਪ੍ਰਸੰਨਤਾ ਪੂਰਵਕ ਕਹਿਣ ਲੱਗਾ : ਸੱਚੇ ਪਾਤਸ਼ਾਹ, ਆਪਣੇ ਭਾਰਤ ਆਉਣ ਦੀ ਮੈਨੂੰ ਹੁਣ ਤਸੱਲੀ ਹੋਂਦੀ ਹੈ। ਨਹੀਂ ਤਾਂ ਪ੍ਰੈਜ਼ੀਡੈਂਟ ਨਾਲ ਫਿਰਦਾ ਵੀ ਪ੍ਰੇਸ਼ਾਨ ਸਾਂ। ਸੋਚਦਾ ਸਾਂ ਵਾਪਸ ਕੀਨੀਆ ਜਾ ਕੇ ਸੂਬਾ ਦਰਸ਼ਨ ਸਿੰਘ ਜੀ, ਗੁਰਚੈਨ ਸਿੰਘ ਹੁਰਾਂ ਨੂੰ ਕੀ ਜਵਾਬ ਦਿਆਂਗਾ। ਹੁਣ ਮੇਰਾ ਆਉਣਾ ਸਫਲ ਹੋ ਗਿਆ।

ਸ. ਹੰਸਪਾਲ ਨੇ ਦੱਸਿਆ : ਕੱਲ੍ਹ ਬਹੁਤ ਵਾਰ ਫ਼ੋਨ ਕਰਦਾ ਰਿਹਾ। ਕੋਠੀ ਦੇ ਫ਼ੋਨ ਮਦਦ ਨਾ ਕਰ ਸਕੇ। ਸ਼ਾਮੀਂ ਮੇਰੇ ਦਫ਼ਤਰੋਂ ਪਤਾ ਲੱਗਾ ਕਿ ਕੀ ਹੋ-ਹਵਾ ਰਿਹਾ ਹੈ। ਅੱਜ ਸਵੇਰੇ 7 ਵਜੇ ਵੀ ਫ਼ੋਨ ਕੀਤਾ, ਸ੍ਰੀ ਡੈਨੀਅਲ ਐਰਪ ਮੋਈ ਪ੍ਰੈਜ਼ੀਡੈਂਟ ਕੀਨੀਆ ਨਾਲ ਇਸ ਦੇ (ਸ. ਹਰਬੰਸ ਸਿੰਘ) ਸਰਕਾਰੀ ਪ੍ਰੋਗਰਾਮ ਬਣਦੇ ਰਹੇ।

ਸ੍ਰੀ ਸਤਿਗੁਰੂ ਜੀ ਸ. ਹਰਬੰਸ ਸਿੰਘ ਨਾਲ ਪ੍ਰੈਜ਼ੀਡੈਂਟ ਦੇ ਇਸ ਦੌਰੇ ਬਾਰੇ ਗੱਲ ਬਾਤ ਕਰਦੇ ਰਹੇ। ਹੋਮ (ਕੀਨੀਆ) ਅਤੇ ਪਾਰਲੀਮਾਨੀ ਵਿਭਾਗਾਂ ਦਾ ਮੰਤਰੀ ਸ੍ਰੀ ਜੋਂਜੋ ਵੀ ਪ੍ਰੈਜ਼ੀਡੈਂਟ ਨਾਲ ਆਇਆ ਹੋਇਆ ਸੀ। ਇਹ ਸ੍ਰੀ ਸਤਿਗੁਰੂ ਜੀ ਦਾ ਸਨੇਹੀ ਸੀ। ਉਸ ਨੂੰ ਸ੍ਰੀ ਸਤਿਗੁਰੂ ਜੀ ਨੂੰ ਮਿਲਣ ਦੀ ਖ਼ਾਹਸ਼ ਸੀ ਪ੍ਰੰਤੂ ਸਰਕਾਰੀ ਕੰਮਾਂ ਦੀ ਵਿਅਸਤਤਾ (ਰੁਝੇਵਾਂ) ਹੀ ਸਿਰ ਖੁਰਕਣ ਨਹੀਂ ਸੀ ਦੇ ਰਿਹਾ।

ਸ. ਹਰਬੰਸ ਸਿੰਘ ਨੇ ਇਹ ਵੀ ਦੱਸਿਆ : ਕੱਲ੍ਹ ਬੰਬਈ ਵਿਚ ਮੇਰਾ ਅੱਧਾ ਦਿਨ ਵਿਹਲਾ ਹੋਵੇਗਾ। ਸੇਠ ਜੀ ਤੇ ਹੰਸਪਾਲ ਨੇ ਕਿਹਾ : ਜੇ ਕੱਲ੍ਹ ਵਕਤ ਮਿਲ ਸਕੇ ਤਾਂ ਫ਼ੋਨ ਕਰਨਾ, ਅਸੀਂ ਮਿਲਣ ਦੀ ਕੋਸ਼ਿਸ਼ ਕਰਾਂਗੇ। ਸ੍ਰੀ ਸਤਿਗੁਰੂ ਜੀ ਵੀ ਫ਼ੋਨ ਤੇ ਮਿਲਣ ਦਾ ਪ੍ਰੋਗਰਾਮ ਬਣਾ ਲੈਣਗੇ।

ਸ. ਹੰਸਪਾਲ ਨੇ ਅਰਜ਼ ਕੀਤੀ : ਜੀ, 27 ਮਾਰਚ ਬਾਰੇ ਸ. ਹਰਬੰਸ ਸਿੰਘ ਤੇ ਸੂਬਾ ਜੀ ਨੂੰ ਕਿਹਾ ਜਾਇ। ਉਸ ਦਿਨ ਪ੍ਰਾਈਮ ਮਨਿਸਟਰ ਇੰਦਰਾ ਗਾਂਧੀ ਦੀ ਰੀਸੈਪਸ਼ਨ ਕਰਨੀ ਹੈ। ਹਰਬੰਸ ਸਿੰਘ ਹੁਰੀਂ ਬੋਲੇ : ਗੁਰਚੈਨ ਸਿੰਘ ਵੀ ਨਾਲ ਹੋਵੇ ਤਾਂ ਏ। ਸਤਿਗੁਰੂ ਜੀ ਮੋਹਰ ਲਾਈ : ਕਿਉਂ ਨਹੀਂ, ਜ਼ਰੂਰ। ਸਤਿਗੁਰੂ ਜੀ ਨੇ ਮੇਰੇ ਨਾਲ ਨੇਤਰ ਮਿਲਾਂਦੇ ਹੋ ਆਖਿਆ : ਇਹਨਾਂ ਦੋਹਾਂ 'ਕੱਠਿਆਂ ਦੀ ਤਾਲੀਮ ਹਾਸਲ ਕੀਤੀ ਹੈ, ਬੰਸੀ ਤੇ ਗੁਰਚੈਨ ਨੇ।

10 ਕੁ ਮਿੰਟ ਸਤਿਗੁਰੂ ਜੀ ਪਾਸੋਂ ਪਿਆਰ ਸਨੇਹ ਲੈ ਕੇ ਸ. ਹਰਬੰਸ ਸਿੰਘ, ਸੇਠ ਜੀ ਤੇ ਸ. ਹੰਸਪਾਲ ਚਲੇ ਗਏ। ਉਪ੍ਰੋਕਤ ਸੱਜਣ ਨਾਲ ਗੱਲ ਬਾਤ ਕਰਦਿਆਂ ਸਤਿਗੁਰੂ ਜੀ ਪਾਸ ਚੋਣਵੇਂ ਗੇਣਵੇਂ ਵਿਅਕਤੀ ਹੀ ਸਨ।

## ਸੰਗੀਤ ਚਰਚਾ

ਇਹਨਾਂ ਦੇ ਅੰਦਰੋਂ ਨਿਕਲਦਿਆਂ ਹੀ ਸ੍ਰੀ ਗੁਰਦੇਵ ਸਿੰਘ ਸਰੋਦ ਨਾਲ ਸ.

ਪਿਆਰਾ ਸਿੰਘ ਤਾਰ ਸ਼ਹਿਨਾਈ ਵਾਲੇ ਤੇ ਉਨ੍ਹਾਂ ਦਾ ਲੜਕਾ ਦਰਸ਼ਨ ਸਿੰਘ ਦਰਸ਼ਨ ਕਰਨ ਆ ਗਏ। ਅਤੇ ਫਿਰ ਰਾਗ ਤਾਲ ਦੀ ਚਰਚਾ ਸ਼ੁਰੂ ਹੋ ਗਈ। ਮੈਂ ਸਤਿਗੁਰਾਂ ਨੂੰ ਉਹਨਾਂ ਦੀ ਕੰਪਿਊਟਰਾਈਜ਼ਡ ਸਮਰੱਥਾ ਬਾਰੇ ਕਿਹਾ : ਪਤਾ ਨਹੀਂ ਆਪ ਅਜਿਹੇ ਚੱਕਰ ਕਿਵੇਂ ਗਿਣ-ਮਿਥ ਕੇ ਲਿਆਉਂਦੇ ਹੋ ਕਿ ਹਰ ਚੱਕਰ ਵਿਚ ਮਾਤਰਾ ਘਟਾਈ ਵਧਾਈ ਜਾ ਸਕਦੀ ਹੈ ਇਕੋ ਜਿੰਨੇ ਵਕਫ਼ੇ ਬਾਅਦ। ਸਤਿਗੁਰੂ ਜੀ ਨੇ ਉਦਾਹਰਣ ਦਿੱਤੀ : ਪਾਇਲਟ ਹਵਾਈ ਜਹਾਜ਼ ਦੇ ਟਾਇਰ ਨਹੀਂ ਵੇਖ ਰਿਹਾ ਹੁੰਦਾ, ਪਰ ਉਸ ਨੂੰ ਪਤਾ ਹੁੰਦਾ ਹੈ ਕਿ ਹੁਣ ਜਹਾਜ਼ ਦੇ ਟਾਇਰ ਧਰਤੀ ਨੂੰ ਛੂਹਣ ਵਾਲੇ ਹਨ। ਇੰਜ ਹੀ ਅੰਦਾਜ਼ੇ ਦੀ ਸ਼ੁੱਧਤਾ ਦੀ ਕਰਾਮਾਤ ਹੈ ਇਹ।

ਫਿਰ ਸੁਰਿੰਦਰ ਸਿੰਘ ਮਨਚੰਦਾ ਨੇ ਅਰਜ਼ ਕੀਤੀ : ਸੱਚੇ ਪਾਤਸ਼ਾਹ ਜੀ, ਗੁਰਦੁਆਰਾ ਪ੍ਰਬੰਧਕ ਕਮੇਟੀ ਵਾਲੇ ਕੋਠੀ ਵਿਚ ਆਪ ਦਾ ਇੰਤਜ਼ਾਰ ਕਰ ਰਹੇ ਹਨ। ਤੇ ਸਤਿਗੁਰੂ ਜੀ 11.30 ਮਨਚੰਦਾ ਦੀ ਕਾਰ ਤੇ ਮਾਤਾ ਜੀ ਤੇ ਉਸਤਾਦ ਪਿਆਰਾ ਸਿੰਘ ਜੀ ਨਾਲ ਕੋਠੀ ਪੁਸ਼ਾ ਰੋਡ ਪਧਾਰੇ। ਪਿਆਰਾ ਸਿੰਘ ਹੋਰੀਂ ਕੋਈ ਖ਼ਾਸ ਗੱਲ ਕਰਨਾ ਚਾਹੁੰਦੇ ਸਨ, ਉਨ੍ਹਾਂ ਨੂੰ ਸੁਭਾਵਕ ਅਵਸਰ ਮਿਲ ਗਿਆ।

## ਹੰਸਪਾਲਾਂ ਨੂੰ ਵਡਿਆਈ

ਮਨਚੰਦਾ ਦੇ ਦਫਤਰ ਬੈਠਿਆਂ ਮੈਂ ਹੰਸਪਾਲਾਂ ਦੇ ਪਰਵਾਰ ਦੇ ਇਕ ਮੈਂਬਰ ਦੇ ਖੁਰ ਜਾਣ ਦੀ ਗੱਲ ਕੀਤੀ ਤਾਂ ਸਤਿਗੁਰੂ ਜੀ ਨੇ ਸ. ਹਰਵਿੰਦਰ ਸਿੰਘ ਹੰਸਪਾਲ ਦੀ ਸਲਾਹੁਤਾ ਕੀਤੀ ਕਿ ਘਰ ਬਾਰ ਦੇ ਸਾਰੇ ਐਸੇ ਝਮੇਲੇ ਵਿਚ ਵੀ ਉਹ ਡਾ: ਸੁਚਾਟ ਤੇ ਪ੍ਰੈਜ਼ੀਡੈਂਟ ਮੋਦੀ ਬਾਰੇ ਪਤਾ ਸੁਤਾ ਕਰਦਾ ਰਿਹਾ ਹੈ। ਜੋ ਜਗਮੋਹਣ ਸਿੰਘ ਯੂ. ਕੇ. 'ਚੋਂ ਆਇਆ ਹੈ ਤਾਂ ਉਹ ਵੀ ਪਤਨੀ ਦੇ ਗੁਜ਼ਰ ਜਾਣ ਨੂੰ ਸਤਿਗੁਰੂ ਦਾ ਭਾਣਾ ਮੰਨ ਕੇ ਰੋਣ ਕਲਪਣ ਦੇ ਰਾਹ ਨਹੀਂ ਪਿਆ।

ਸਤਿਗੁਰਾਂ ਮਨਚੰਦਾ ਨੂੰ ਆਗਿਆ ਕੀਤੀ ਕਿ ਉਹ ਸ੍ਰੀ ਐਚ. ਐਸ. ਰੰਧਾਵਾ ਨੂੰ ਪੱਤਰ ਲਿਖੇ ਕਿ ਉਸ ਨੇ ਜੋ ਸ. ਜਗਮੋਹਣ ਸਿੰਘ ਪਰਵਾਰ ਨੂੰ ਭਾਰਤ ਛੇਤੀ ਭਿਜਵਾਣ ਦੀ ਤਤਪਰਤਾ ਦਿਖਾਈ ਹੈ, ਉਸ ਦੀ ਸ਼ਲਾਘਾ ਕਰੇ।

## ਡਾ: ਸੁਚਾਟ ਵਲੋਂ ਸੁਆਗਤ ਸਤਿਕਾਰ

ਮੈਨੂੰ ਦੱਸਿਆ ਗਿਆ ਕਿ ਕੱਲ ਰਾਤ ਡਾ: ਸੁਚਾਟ ਥਾਈਲੈਂਡ ਨੂੰ ਜਦੋਂ ਸਤਿਗੁਰਾਂ ਦੇ ਦਿੱਲੀ ਆਉਣ ਦਾ ਪਤਾ ਲਗਾ ਤਾਂ ਕੋਠੀ ਆ ਕੇ ਆਪ ਜੀ ਨੂੰ ਪਰਮ ਸ਼ਰਧਾ ਤੇ ਸਤਿਕਾਰ ਪੂਰਵਕ ਮਿਲਿਆ। ਡਾ: ਸੁਚਾਟ ਦਿੱਲੀ ਵਿਚ ਹੋ ਰਹੀ ਵਰਲਡ ਕਾਂਸਟੀਚਿਊਸ਼ਨ ਪਾਰਲੀਮੈਂਟਰੀ ਐਸੋਸੀਏਸ਼ਨ ਦੀ ਇਕੱਤਰਤਾ ਵਿਚ ਆਇਆ ਹੋਇਆ ਹੈ। ਡਾ: ਸੁਚਾਟ ਨੇ ਪ੍ਰੇਮ ਅਤੇ ਨਮਰਤਾ ਪੂਰਵਕ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਉਹ ਇਸ ਐਸੋਸੀਏਸ਼ਨ ਵਿਚ ਦਰਸ਼ਨ ਦੇਣ ਦੀ ਕਿਰਪਾ ਕਰਨ।

ਪਹਿਲਾਂ ਜਾ ਕੇ ਉਸ ਨੇ ਸੰਸਥਾ ਮੈਂਬਰਾਂ ਨਾਲ ਵੀ ਸਤਿਗੁਰੂ ਜੀ ਬਾਰੇ ਜਾਣਕਾਰੀ ਦੇ ਕੇ ਹਜ਼ੂਰ ਦੇ ਸਟੇਟਸ (ਪਦਵੀ) ਅਨੁਸਾਰ ਸਭਾ ਸਥਾਨ ਚੈਮਸ ਫੋਰਡ ਕਲੱਬ ਵਿਚ

ਤਿਆਰੀ ਕਰਵਾਈ । ਉੱਚਾ ਤੇ ਡੀਲਕਸ ਕਾਊਚ ਲੇ ਕੇ ਪ੍ਰੀਜ਼ੀਡੀਅਮ (ਪ੍ਰਧਾਨਗੀ) ਵਾਲੇ ਸਥਾਨ ਤੇ ਰਖਣਾ, ਉਪਰ ਵਿਸ਼ੇਸ਼ ਬਸਤਰਾ ਦਾ ਆਸਣ ਵਿਛਵਾਇਆ ਤਾਂਕਿ ਸਤਿਗੁਰੂ ਜੀ ਨੂੰ ਪ੍ਰੀਜ਼ੀਡੀਅਮ (ਪ੍ਰਧਾਨਾਂ) ਦੇ ਵਿਚਾਲੇ ਬਿਠਾਇਆ ਜਾ ਸਕੇ। ਸਤਿਗੁਰੂ ਜੀ ਦੇ ਜਾਣ ਤੇ ਆਪ ਜੀ ਨੂੰ ਵਿਚਕਾਰੇ ਬਿਠਾਇਆ । ਸੱਜੇ ਸਭਾ ਦਾ ਪ੍ਰੈਜ਼ੀਡੈਂਟ ਸ੍ਰੀ ਰੇਨ ਹਾਰਟ ਰੂਗੇ (ਮੈਕਸੀਕੋ) ਤੇ ਖੱਬੇ ਡਾ: ਸੁਚਾਟ ਆਪ ਬੈਠਿਆ। ਵਰਲਡ ਕਾਂਸਟੀਚਿਊਸ਼ਨ ਪਾਰਲੀਮੈਂਟਰੀ ਐਸੋਸੀਏਸ਼ਨ ਦੇ ਉਪਸਥਿਤ ਮੈਂਬਰਾਂ ਨੂੰ ਡਾ: ਸੁਚਾਟ ਨੇ ਦੱਸਿਆ ਕਿ ਸਤਿਗੁਰੂ ਜੀ ਭਾਰਤ ਦੀ ਮਹਾਨ ਹਸਤੀ ਹਨ। ਇਹਨਾਂ ਦੀ ਕ੍ਰਿਪਾ ਨਾਲ ਲੱਖਾਂ ਦੀ ਤਾਦਾਦ ਵਿਚ ਨਾਮਧਾਰੀ ਵੈਜੀਟੇਰੀਅਨ (ਸ਼ਾਕਾਹਾਰੀ) ਹਨ। ਸਤਿਗੁਰੂ ਜੀ ਖ਼ੁਦ ਸ਼ਾਂਤੀ ਦੇ ਖੇਤਰ ਵਿਚ ਵਧ ਚੜ੍ਹ ਕੇ ਕੰਮ ਕਰਦੇ ਤੇ ਸੰਸਾਰ ਸ਼ਾਕਾਹਾਰੀ ਸੰਸਥਾ ਵਿਚ ਆਪ ਉੱਘਾ ਰੋਲ ਅਦਾ ਕਰਦੇ ਹਨ।

ਮਾਤਾ ਜੀ ਨੂੰ ਸੇਠ ਤਰਲੋਕ ਸਿੰਘ ਦੀ ਕਾਰ ਵਿਚ ਬੈਠ, ਸਿੱਧਿਆਂ ਹੀ ਭੈਣੀ ਸਾਹਿਬ ਜਾਣ ਦੀ ਆਗਿਆ ਹੋਈ।

## "ਖ਼ੁਸ਼ੀਆਂ" ਹੀ ਲੈਣ ਆਏ

ਪ੍ਰਸ਼ਾਦ ਪਾਣੀ ਅਤੇ ਆਰਾਮ ਕਰਨ ਉਪਰੰਤ ਫਿਰ ਮੈਨੂੰ 3.00 ਵਜੇ ਦੇ ਕਰੀਬ ਦੁਪਹਿਰੀਂ ਦਰਸ਼ਨ ਹੋਏ। ਬੈਠਕ ਕਮਰੇ ਵਿਚ ਬੈਠੇ ਸ. ਹੰਸਪਾਲ ਐਮ. ਪੀ. ਨਾਲ ਆਏ ਸ. ਸੁਲੱਖਣ ਸਿੰਘ ਸੂਰ, ਸ. ਸੋਹਣ ਸਿੰਘ ਸੰਧੂ, ਸ. ਸੋਹਣ ਸਿੰਘ ਆਸੀ ਤੇ ਸ. ਜੁਗਿੰਦਰ ਸਿੰਘ ਬਾਜਵਾ ਨੂੰ ਆ ਦਰਸ਼ਨ ਦਿਤੇ। ਸਵੇਰੇ ਨਾ ਮਿਲ ਸਕਣ ਦੀ ਬੇਬਸੀ ਦਸਦਿਆਂ ਸਤਿਗੁਰਾਂ ਡਾ: ਸੁਚਾਟ ਦੇ ਪ੍ਰੇਮ, ਉਤਸ਼ਾਹ ਅਤੇ ਲਗਨ ਦਾ ਜ਼ਿਕਰ ਕੀਤਾ। 10 ਕੁ ਮਿੰਟ ਨਿੱਠ ਕੇ ਦਰਸ਼ਨ ਦੇ ਸਤਿਗੁਰਾਂ ਪੁੱਛਿਆਂ : ਦੱਸੋ ਕੋਈ ਕੰਮ ਏ ਮੇਰੇ ਗੋਚਰਾ ? ਸੰਧੂ ਸਾਹਿਬ ਬੋਲੇ : ਨਹੀਂ ਸੱਚੇ ਪਾਤਸ਼ਾਹ, ਖ਼ੁਸ਼ੀਆਂ ਲੈਣ ਹੀ ਆਏ ਹਾਂ।

ਸਤਿਗੁਰੂ ਜੀ ਨੂੰ ਸੰਤ ਕੁੰਦਨ ਸਿੰਘ ਭਗਉਤਾ (ਹਿੰਮਤ ਪੁਰੀਏ) ਯਾਦ ਆਏ : ਉਹ ਕਹਿੰਦੇ ਹੁੰਦੇ ਸਨ, ,ਸਾਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਿੱਧੀਆਂ ਖੁਸ਼ੀਆਂ ਹੀ ਬਖ਼ਸ਼ੀਆਂ ਹੋਈਆਂ ਨੇ। ਕੋਈ ਬਹੁਤ ਪੈਸੇ ਕਮਾ ਕੇ, ਲੋਕਾਂ ਨੂੰ ਸੱਦ ਕੇ, ਕੋਈ ਕਿਸੇ ਹੋਰ ਤਰੀਕੇ ਨਾਲ ਖੁਸ਼ੀਆਂ ਦਾ ਤਲਬਗਾਰ ਹੈ ਪਰ ਸਾਨੂੰ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਂ ਹੀ ਖੁਸ਼ੀਆਂ ਬਖਸ਼ ਛੱਡੀਆਂ ਹੋਈਆਂ ਹਨ। ਸਤਿਗੁਰਾਂ ਆਏ ਸਿੱਖਾਂ ਨਾਲ ਬਚਨ ਕੀਤਾ : ਇਹ ਸੁਹਣੀ ਗੱਲ ਹੈ ਕਿ ਤੁਹਾਨੂੰ ਕੇਵਲ ਖੁਸ਼ੀਆਂ ਦੀ ਹੀ ਲੋੜ ਹੈ।

ਸਤਿਗੁਰੂ ਜੀ ਅੰਡੀ ਦੀ ਚੱਦਰ ਦਾ ਅੱਧਵੰਜਾ ਹੀ ਕਰ ਕੇ ਆਏ ਸਨ ਤੇ ਇੰਜ ਹੀ ਬਚਨ ਕਰ ਮੁਸਕਰਾਂਦੇ ਆਪਣੇ ਆਰਾਮ ਕਮਰੇ ਨੂੰ ਹੋ ਪਏ।

## ਸੰਗੀਤ ਸਭਾ ਵਿਚ ਵਿਕਟ ਮਾਤਰਾਂ

4.45 ਤੇ ਸਤਿਗੁਰੂ ਜੀ ਨੇ ਸੰਤ ਕੁਲਦੀਪ ਸਿੰਘ ਜੰਮੂ ਨੂੰ ਦਰਸ਼ਨ ਦਿੱਤੇ।

ਇਹ ਸੱਜਣ ਦੋ ਘੰਟੇ ਤੋਂ ਦਰਸ਼ਨਾਂ ਦੇ ਚਾਹਵਾਨ ਸਨ । ਦਰਸ਼ਨ ਦੇ, ਸ਼੍ਰੀ ਜੀ ਦੇ ਬਚਨ ਕਰ ਸਤਿਗੁਰੂ ਜੀ ਬੈਠਣ ਕਮਰੇ ਨੂੰ ਆਏ । ਏਥੇ ਬਲਜੀਤ ਸਿੰਘ, ਮੋਹਣ ਸਿੰਘ ਤੇ ਸੁਖਦੇਵ ਸਿੰਘ ਸਾਜ਼ ਲਈ ਬੈਠੇ ਸਨ । ਪੰਦਰਾਂ ਕੁ ਮਿੰਟ ਤੋਂ ਏਥੇ ਹੀ ਭਾਰਤ ਸ਼ਿਖਰ ਪੰ: ਗੋਪਾਲ ਕ੍ਰਿਸ਼ਨ ਵਿਚਿੱਤਰ ਵੀਣਾ ਵਾਦਕ ਸਤਿਗੁਰੂ ਜੀ ਦਾ ਇੰਤਜ਼ਾਰ ਕਰ ਰਹੇ ਸਨ ।

ਸਵੇਰੇ ਗੁਰਦੇਵ ਸਿੰਘ ਸਰੋਦ ਦੁਆਰਾ ਪਤਾ ਲੱਗਾ ਕਿ ਬੰਬਈ ਵਿਚ ਪੰ: ਸ਼ਿਵ ਕੁਮਾਰ, ਸ੍ਰੀ ਹਰੀ ਪ੍ਰਸ਼ਾਦ ਚੋਰਸੀਆ ਨੇ 10.75 ਤੇ 14.75 ਮਾਤਰਾਂ ਆਦਿ ਦੇ ਸ਼ਬਦ ਕੈਸਟ ਤੋਂ ਸੁਣ ਕੇ ਆਖਿਆ ਸੀ : ਅਗਰ ਯਿਹ ਤਾਲ ਹੈਂ ਤੋ ਉਨ ਕੀ ਤਾਲੀ ਭੀ ਚਾਹੀਏ, ਤਾਲੀ ਕਹਾਂ ਕਹਾਂ ਹੈ ? ਸੁ ਅੱਜ ਸਤਿਗੁਰੂ ਜੀ ਨੇ ਪੰ: ਗੋਪਾਲ ਕ੍ਰਿਸ਼ਨ ਦੇ ਹੁੰਦੇ ਬੱਚਿਆਂ ਨਾਲ ਬੈਠ ਕੇ ਪਹਿਲਾਂ ਤਬਲੇ ਦੇ ਬੋਲ ਬਣਾਏ, ਫਿਰ ਤਾਲੀਆਂ ਨਿਸ਼ਚਿਤ ਕੀਤੀਆਂ । ਵਿਚਿੱਤਰ ਵੀਣਾ ਵਾਦਕ ਨੇ ਆਪ ਵੇਖਿਆ ਕਿ ਸਤਿਗੁਰੂ ਜੀ ਨੇ ਕਿਵੇਂ ਰਚਨਾ ਕੀਤੀ । ਮੈਨੂੰ ਸੱਦਿਆ ਗਿਆ । ਅਤੇ ਸਤਿਗੁਰੂ ਜੀ ਨੇ ਮੈਨੂੰ ਉਹ ਤਬਲੇ ਦੇ ਬੋਲ ਮਾਤਰਾ ਦੇ ਨਾਲ ਲਿਖਾਏ । ਇਸ ਵਿਚ ਤਾਲੀ ਭੀ ਨਿਸ਼ਚਿਤ ਕੀਤੀ ਗਈ ।

| | | | | | | | | | | |
|---|---|---|---|---|---|---|---|---|---|---|
| ਮਾਤਰਾ : | 1 | 2 | 3 | 4 | 5 | 6 7 | 8 | 9 | 10 | 123 |
| ਬੋਲ : | ਧਿੰਨ | ਤਿਟਨਿਟ | ਧਿੰਨ | ਧਿੰਨ | ਧਾਗੇ | ਤਿਟਾ | ਧਿੰਨ | ਧਿੰਨ | ਧਾਗੇਤਿਟ | ਧਾ ਤਿਟ |
| ਤਾਲੀ : | 1 | | | 2 | | | 0 3 | | 4 | 5 |

ਬੱਚਿਆਂ ਨੇ 10.75 (ਪੌਣੇ ਗਿਆਰਾਂ) ਮਾਤਰਾਂ ਅਤੇ ਰਾਗ ਪੂਰਬਾ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਦੋਹਿਰਾ ਗੰਵਿਆਂ, ਜਿਸ ਦੀ ਸੁਰ ਰਚਨਾ ਖੁਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੀਤੀ ਹੈ :

ਮਥੁਰਾ ਮੰਡਲ ਕੇ ਬਿਖੈ ਜਨਮ ਧਰਿਓ ਹਰਿ ਰਾਇ ।
ਅਕਾਲ ਪੁਰਖ ਕੇ ਬਚਨ ਤੇ ਸੰਤਨ ਹੇਤਿ ਸਹਾਇ ।

5.45 ਹੋ ਗਏ ਸਨ । ਸੰਗੀਤ ਸੁਰਾਂ ਨਾਲ ਕਮਰਾ ਭਰ ਗਿਆ । ਸਤਿਗੁਰੂ ਜੀ ਨੇ ਪੌਣੀਆਂ ਗਿਆਰਾਂ ਮਾਤਰਾਂ ਵਿਚ ਹੀ, ਮੌਕੇ ਤੇ ਤਿਹਾਈਆਂ ਬਣਾ ਕੇ ਸਰੋਤੇ ਗੁਣੀ ਕਲਾਕਾਰ ਨੂੰ ਮੁਗਧ ਕਰ ਦਿੱਤਾ । ਸੇਵਕ ਪਾਸ ਬੈਠੇ ਆਨੰਦ ਲੁਟ ਰਹੇ ਸਨ ।

ਸਤਿਗੁਰੂ ਜੀ ਨੇ ਸੰਤ ਸੁਖਦਰਸ਼ਨ ਸਿੰਘ ਆਰਕੀਟੈਕਟ ਨੂੰ ਬੁਲਾ ਕੇ ਆਗਿਆ ਕੀਤੀ ਕਿ ਉਸਤਾਦ ਅਮਜਦ ਅਲੀ ਦਿੱਲੀ ਅਤੇ ਪੰ: ਸ਼ਿਵ ਕੁਮਾਰ ਸੰਤੂਰਵਾਦਕ ਬੰਬਈ ਨੂੰ ਫੋਨ ਮਿਲਾਣਾ ਤੇ ਅੱਜ ਹੀ ਧੁਰੰਧਰ ਲੈਅਕਾਰਾਂ ਨੂੰ ਦੱਸ ਦਿਤਾ ਗਿਆ ਕਿ ਤੁਹਾਡੀ ਸ਼ੰਕਾ ਸਮਾਧਾਨ ਕਰ ਦਿੱਤੀ ਹੈ ।

ਸਤਿਗੁਰੂ ਜੀ ਦਾ ਜੀ ਕਰਦਾ ਸੀ ਕਿ ਇਸ ਕਲਿਸ਼ਟ ਲੈ ਤਾਲ ਵਿਚ ਪੰ: ਗੋਪਾਲ ਕ੍ਰਿਸ਼ਨ ਜੀ ਵੀਣਾ ਵਜਾਇਆ ਕਰਨ । ਪੰ: ਜੀ ਨੇ ਕਿਹਾ : ਆਪ ਤੋਂ ਸਿਖ ਸਮਝ ਕੇ ਹੀ ਭਾਵੇਂ ਐਸਾ ਕਰ ਸਕੀਏ । ਅਲਗ ਤੌਂ ਮਿਹਨਤ ਕਰਨੀ ਪਏਗੀ । ਅਤੇ ਪੰ: ਜੀ ਨੇ ਪੌਣੀਆਂ ਗਿਆਰਾਂ ਮਾਤਰਾਂ ਦੇ ਬੋਲ, ਮਾਤਰਾਂ ਤੇ ਤਾਲੀ ਆਦਿ ਨੋਟ ਕਰ ਲਏ ।

6.20 ਹੋਏ ਤਾਂ ਸੰਤ ਸੁਖਦਰਸ਼ਨ ਸਿੰਘ ਆ ਰਿਪੋਰਟ ਕੀਤੀ : ਹਰੀ ਪ੍ਰਸ਼ਾਦ ਚੌਰਸੀਆ ਬੰਬਈ ਵਿਚ ਕਿਤੇ ਰਿਕਾਰਡਿੰਗ ਤੇ ਗਏ ਹੋਏ ਹਨ। ਉਸਤਾਦ ਅਮਜਦ ਅਲੀ ਰਾਤੀਂ 7.30 ਵਜੇ ਘਰ ਆਉਣਗੇ। ਸ਼ਿਵ ਕੁਮਾਰ ਜੀ ਸੰਪਰਕ ਵਿਚ ਨਹੀਂ ਆਏ।

ਏਧਰ ਫਿਰ ਵਾਰੀ ਆ ਗਈ ਹੋਲੀਆਂ ਦੀ। ਸਤਿਗੁਰੂ ਜੀ 6.50 ਤਕ ਵਿਵਿਧ ਪਰਕਾਰ ਦੀਆਂ ਹੋਲੀਆਂ ਪੰ: ਗੋਪਾਲ ਕ੍ਰਿਸ਼ਨ ਨੂੰ ਸੁਣਾ ਕੇ ਨਿਹਾਲ ਕੀਤਾ।

7.40 ਤੇ ਰਾਤੀਂ ਸੰਗੀਤ ਅਜੇ ਜਾਰੀ ਹੀ ਸੀ ਕਿ ਸ. ਹੰਸਪਾਲ ਨੇ ਸਤਿਗੁਰੂ ਜੀ ਦੇ ਸੱਜੇ ਕੰਨ ਵਿਚ ਕੁਝ ਆਣ ਆਖਿਆ ਅਤੇ ਆਪ ਜੀ ਤੁਰਤ ਉਠ ਕੇ ਹੇਠਾਂ ਉਤਰ ਗਏ। ਦੇਖੋ ਗੁਰਮੁਖ ਸਿੰਘ ਡਰਾਈਵਰ ਗੱਡੀ ਤਿਆਰ ਕੀਤੀ ਖਲੋਤਾ ਸੀ। ਸਤਿਗੁਰੂ ਜੀ ਦੇ ਗੱਡੀ ਵਿਚ ਬੈਠਣ ਨਾਲ ਹੀ ਗੱਡੀ ਕੋਠੀਓਂ ਬਾਹਰ ਨਿਕਲ ਗਈ।

ਭਾਵੇਂ ਦੱਸਿਆ ਕੁਛ ਨਹੀਂ ਗਿਆ, ਪਰ ਜਾਪਦਾ ਹੈ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਾਈਮ ਮਨਿਸਟਰ ਇੰਦਰਾ ਗਾਂਧੀ ਦੇ ਦਫਤਰ ਨੂੰ ਗਏ ਹਨ।

## 28 ਫਰਵਰੀ 1981, ਸ਼ਨੀਵਾਰ
## ਨਵੀਂ ਦਿੱਲੀ

ਪੇਕੇ ਆਈ ਮੇਰੀ ਦੂਜੀ ਲੜਕੀ ਅਵਿਨਾਸ਼ ਬੱਚਿਆਂ ਸਮੇਤ, 5.30 ਵਜੇ ਸਵੇਰੇ ਲੋਕਲ ਬੱਸ ਅੱਡੇ ਲਈ ਤੇ ਓਥੋਂ ਘਰ ਸੁਰ ਸਿੰਘ ਵਾਲੇ (ਜਿ: ਫਿਰੋਜ਼ਪੁਰ) ਨੂੰ ਜਾਣ ਲਈ ਤਿਆਰ ਸੀ ਕਿ ਏਕਾ ਏਕ ਮੈਨੂੰ ਠੰਢੀਆਂ ਤ੍ਰੇਲੀਆਂ ਆਉਣ ਲਗ ਪਈਆਂ। ਦਿਲ ਘਟਣ ਲਗ ਪਿਆ। ਜਿੰਦ ਜਿਵੇਂ ਜਾਣ ਹੀ ਲੱਗੀ ਸੀ। ਮੈਂ ਬਾਕੀ ਬਚੀ ਸਮਰਥਾ ਨੂੰ ਇਕੱਠੀ ਕਰ ਕੇ ਘਰ ਵਾਲਿਆਂ ਨੂੰ ਮੈਨੂੰ ਘੁੱਟਣ ਨੱਪਣ ਲਈ ਆਖਿਆ ਤੇ ਥੋੜ੍ਹਾ ਕੁ ਪਾਣੀ ਮੰਗ ਕੇ ਪੀਤਾ। ਕੋਈ 2 ਕੁ ਮਿੰਟ ਬਾਅਦ ਖ਼ੂਬ ਉਲਟੀ ਆਈ ਤੇ ਮੇਰੀ ਜਾਨ ਸੌਖੀ ਹੋ ਗਈ। ਲੜਕੀ ਨੂੰ ਤਾਂ ਸੁਰ ਸਿੰਘ ਵਾਲੇ ਲਈ ਵਿਦਾ ਕਰ ਦਿੱਤਾ ਪਰ ਮੈਨੂੰ ਲਗਾ ਜਿਵੇਂ ਕਿਸੇ ਵੇਲਣੇ ਵਿਚੋਂ ਕੱਢ ਕੇ ਮੇਰਾ ਸਭ ਖਿਚ ਲਿਆ ਤੇ ਨਿਰਾ ਫੋਗ ਰਹਿ ਗਿਆ ਹੋਵਾਂ।

ਮੈਂ ਇਸ ਨੂੰ ਆਪਣੀ 11ਵੀਂ ਮੌਤ ਤੇ ਵਿਜੈ ਸਮਝਦਾ ਹਾਂ।

ਬਾਅਦ ਦੁਪਹਿਰ ਅੱਜ, ਜ਼ਰਾ ਹਿੰਮਤ ਕਰ ਕੇ ਮੈਂ ਸ. ਹੰਸਪਾਲ ਕੇ ਘਰ ਗਿਆ ਤਾਂ ਸ. ਜਗਮੋਹਣ ਸਿੰਘ ਵਲੈਤੋਂ ਆਇਆ ਮਿਲਿਆ। ਇਹੋ ਹੀ ਪਿਛਲੇ ਦਿਨੀਂ ਪਤਨੀ ਵਿਹੀਨ ਹੋ ਗਿਆ ਸੀ। ਸ. ਜਗਮੋਹਣ ਸਿੰਘ ਨੇ ਗੱਲਬਾਤ ਦੌਰਾਨ ਦੱਸਿਆ ਕਿ ਉਹਦੀ ਸਵਰਗਵਾਸੀ ਪਤਨੀ ਮਨਜੀਤ ਕੌਰ ਉਸ ਨਾਲ ਭਾਈ ਇਕਸੁਰ ਸੀ। ਮਰ ਗਈ ਦਾ ਭਾਵੇਂ ਰੌਲਾ ਰੱਪਾ ਪਾ ਕੇ ਜਾਂ ਰੋ ਕੇ ਅਜ਼ਹਾਰ ਨਹੀਂ ਕਰੀਦਾ ਪਰ ਤਨ ਨੂੰ ਅੱਧ ਤਾਂ ਬਿਨਸ ਗਿਆ ਹੀ ਲਗਦਾ ਹੈ। ਅੱਜ ਕਲ ਇਹਨਾਂ ਦੇ ਘਰ K-17 ਰਾਜੌਰੀ ਗਾਰਡਨ ਵਿਖੇ ਰਾਤ ਨੂੰ ਰੋਜ਼ ਨਾਮ ਸਿਮਰਨ ਹੁੰਦਾ ਅਤੇ ਦੀਵਾਨ ਲਗਦਾ ਹੈ, ਕਥਾ ਕੀਰਤਨ ਦਾ ਪਰਵਾਹ ਜਾਰੀ ਹੈ।

ਰਾਤੀਂ ਪਤਨੀ ਨਾਲ K-17 ਗਿਆ ਤਾਂ ਕੋਠੀ ਦੇ ਬੇ ਛੱਤੇ ਫ਼ਰਸ਼ ਉਤੇ

ਗਲੀਚੇ ਵਿਛੇ ਹੋਏ, ਚਾਂਦਨੀਆਂ ਦੀ ਛੱਤ ਹੇਠ 30 ਕੁ ਸਰੀਰ ਨਾਮ ਸਿਮਰਨ ਕਰ ਰਹੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਦਾ ਟੇਪ ਕੀਤਾ ਉਪਦੇਸ਼ ਸੁਣਿਆ ਜਾ ਰਿਹਾ ਸੀ। ਸੇਠ ਤਰਲੋਕ ਸਿੰਘ, ਉਹਨਾਂ ਦੀ ਪਤਨੀ, ਦੋ ਨੂੰਹਾਂ, ਜਥੇਦਾਰ ਸੇਵਾ ਸਿੰਘ, ਜਥੇਦਾਰ ਗੁਰਦੀਪ ਸਿੰਘ, ਸੰਤ ਮਹਿੰਦਰ ਸਿੰਘ ਰਘੁਬੀਰ ਨਗਰ ਤੇ ਹੋਰ ਅਨੇਕਾਂ ਸਰੀਰ ਇਸ ਵੇਲੇ ਮੌਜੂਦ ਸਨ।

ਨਾਮ ਸਿਮਰਨ ਉਪਰੰਤ ਪੌਣਾ ਘੰਟਾ ਜਥੇਦਾਰ ਸੇਵਾ ਸਿੰਘ ਹੁਰਾਂ ਕੀਰਤਨ ਸਮੇਂ ਬਾਬਾ ਜਮੀਅਤ ਸਿੰਘ ਗਿੱਲਾਂ ਵਾਲਿਆਂ ਦੀ ਕਥਾ ਸੁਹਣੇ ਅੰਦਾਜ਼ ਵਿਚ ਸੁਣਾਈ। ਪ੍ਰਾਣੀ ਦੇ ਵਿਛੜ ਜਾਣ ਉਤੇ ਉਹਦੇ ਤੇ ਆਪਣੇ ਲਈ ਅਜਿਹਾ ਸਾਤਵਿਕ ਵਾਤਾਵਰਣ ਬਹੁਤ ਅਨੁਕੂਲ ਤੇ ਗੁਰੂ ਆਗਿਆ ਵਿਚ ਸੀ।

## 2 ਮਾਰਚ 1981, ਸੋਮਵਾਰ
## ਨਵੀਂ ਦਿੱਲੀ

ਅੱਜ ਦੀ ਡਾਕ ਵਿਚ ਫਗਵਾੜੇ ਦਾ ਇਕ ਸਪਤਾਹਿਕ 'ਕੌਮੀ ਸੰਦੇਸ਼' ਨਾਮੀ ਪੱਤਰ ਆਇਆ ਤੇ ਇਕ ਚਿੱਠੀ ਸ. ਖੜਕ ਸਿੰਘ ਭਮਰਾ ਦੀ ਯੂ. ਕੇ. ਵਿਚੋਂ। 'ਕੌਮੀ ਸੰਦੇਸ਼' ਜਿਸ ਦੀ ਆਪਣੀ ਤਾਰੀਖ 28.2.81 ਸੀ, ਉਸ ਦੇ ਸੰਪਾਦਕੀ ਵਿਚ ਗਿਆਨੀ ਹਰੀ ਸਿੰਘ 'ਸਾਰੰਗ' ਨੇ ਨਾਮਧਾਰੀ ਵਿਆਹਾਂ ਦੀ ਸਾਦਗੀ ਦਾ ਚਰਚਾ ਕਰਦਿਆਂ ਰਾਮਗੜ੍ਹੀਆ ਬਰਾਦਰੀ ਕੋਲੋਂ ਐਸੇ ਸਮਾਜ ਸੁਧਾਰਕ ਕੰਮਾਂ ਦੀ ਮੰਗ ਕੀਤੀ।

ਖੜਕ ਸਿੰਘ ਭਮਰਾ ਨੇ ਚਿੱਠੀ ਵਿਚ ਕੀ ਲਿਖਿਆ ਨਾ ਛੂੰਹਦਿਆਂ ਉਹਦੇ ਬਸੰਤ ਪੰਚਮੀ ਉਤੇ ਵੰਡੇ ਕਾਰਡ ਦਾ ਜ਼ਿਕਰ ਕਰਨਾ ਬਣਦਾ ਹੈ। ਛੋਟੇ ਸਾਈਜ਼ ਵਿਚ ਖੰਡੇ ਤੇ ਮਾਲਾ ਦਾ ਚਿੱਤਰ ਦੇ ਕੇ ਉਪਰ ਲਿਖਿਆ ਹੈ, ਸਤਿਗੁਰੂ ਰਾਮ ਸਿੰਘ ਜੀ ਦੇ 166ਵੇਂ ਆਗਮਨ ਦਿਵਸ ਦੀ ਹਾਰਦਿਕ ਵਧਾਈ। ਪਹਿਲਾਂ, ੧ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ਲਿਖ ਕੇ ਬਸੰਤ ਪੰਚਮੀ ਪ੍ਰੀਟਿੰਗਜ਼ ਅੰਗਰੇਜ਼ੀ ਵਿਚ, ਦੂਜੇ ਪੇਜ ਤੇ ਸਤਿਗੁਰੂ ਜੀ ਦੀ ਇਕ ਤਸਵੀਰ, ਤੀਜੇ ਤੇ 1981 ਦਾ ਕੈਲੰਡਰ, ਚੌਥੇ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਬਦ ਤੇ ਹੋਰ ਜਾਣਕਾਰੀ ਅੰਗਰੇਜ਼ੀ ਵਿਚ ਦਿੱਤੇ ਹੋਏ ਹਨ। ਸ਼ਲਾਘਾਯੋਗ ਉਦਮ ਹੈ।

## 3 ਮਾਰਚ 1981, ਮੰਗਲਵਾਰ
## ਨਵੀਂ ਦਿੱਲੀ

ਪੂਸਾ ਰੋਡ ਸਥਿਤ ਸੇਠ ਤਰਲੋਕ ਸਿੰਘ ਹੁਰਾਂ ਦੀ ਕੋਠੀ ਦੇ ਸ. ਧਰਮ ਸਿੰਘ ਚਾਵਲਾ ਦੇ ਦਫਤਰ ਵਿਚ ਬੈਠਾ ਹੋਇਆ ਸਾਂ ਕਿ ਅਚਾਨਕ ਕਮਰੇ ਵਿਚ ਨੈਰੋਬੀ ਦੀ ਨਾਮਧਾਰੀ ਸੰਗਤ ਦੇ ਪ੍ਰਧਾਨ ਸਰਵਣ ਸਿੰਘ ਸੋਖੀ ਤੇ ਉਨ੍ਹਾਂ ਦੀ ਪਤਨੀ ਹੱਸਦੇ ਹੱਸਦੇ ਅੰਦਰ ਆ ਵੜੇ। ਉਹਨਾਂ ਕਿਤੇ ਫੋਨ ਕਰਨਾ ਸੀ।

ਗੱਲਬਾਤ ਤੋਂ ਪਤਾ ਲਗਾ ਕਿ ਸ. ਸਰਵਣ ਸਿੰਘ ਸੋਖੀ ਪਿਛਲੇ ਡੇਢ ਮਹੀਨੇ ਤੋਂ

ਭਾਰਤ ਵਿਚ ਹੀ ਸਨ ਅਤੇ ਰਾਤ ਦੇ ਦਿੱਲੀ ਆਏ ਹੋਏ ਹਨ । ਇਹਨਾਂ ਦੀ ਕੋਠੀ ਜਲੰਧਰ ਹੈ । ਅੱਜ ਸ਼ਾਮੀਂ ਨੈਰੋਬੀ ਨੂੰ ਉਡਾਰੀ ਮਾਰਨੀ ਹੈ ।

ਲੁਹਾਰ ਪ੍ਰਤਾਪ ਪੁਰੇ ਵਿਚ ਸੰਖੀ ਦੀ ਸੱਸ ਦਿੱਲੀ ਮੱਠੀ ਸੀ । ਉਹਦੀ ਇਕ ਅੱਖ ਦਾ ਓਪਰੇਸ਼ਨ ਵੀ ਕਰਵਾਉਣਾ ਸੀ । ਇਸ ਵਾਸਤੇ ਦੋਹਾਂ ਜੀਆਂ ਨੇ ਭਾਰਤ ਦੀ ਯਾਤਰਾ ਕੀਤੀ । ਹੁਣ ਦੋਵੇਂ ਕਾਰਜ ਉਨ੍ਹਾਂ ਆਪਣੇ ਧਿਆਨ ਵਿਚ ਕਰਵਾਏ ਹਨ ਅਤੇ ਪੂਰੀ ਤਸੱਲੀ ਨਾਲ ਭਾਰਤੋਂ ਜਾ ਰਹੇ ਹਨ ।

## 6 ਮਾਰਚ 1981, ਸ਼ੁਕਰਵਾਰ
## ਨਵੀਂ ਦਿੱਲੀ

ਬੀਤੀ ਰਾਤ ਹੰਸਪਾਲਾਂ ਘਰ ਨਾਮ ਸਿਮਰਨ ਉਪਰੰਤ ਜਥੇਦਾਰ ਨਿਰੰਜਨ ਸਿੰਘ ਕੱਕੜ ਨੇ ਭਾਵਪੂਰਤ ਸ਼ਬਦਾਂ ਨਾਲ ਸਤਿਗੁਰੂ ਮਹਿਮਾ ਦਾ ਬਖਾਨ ਕੀਤਾ ।

ਗੁਰਦੇਵ ਸਿੰਘ-ਹਰਭਜਨ ਸਿੰਘ ਨਾਲ, ਅੱਜ ਝੰਡੇ ਵਾਲਾਨ ਹੰਸਪਾਲ ਦੇ ਦਫਤਰ ਗਿਆ ਤਾਂ ਓਥੇ ਹੰਸਪਾਲ ਦੀ ਥਾਮਸਨ ਪ੍ਰੈਸ ਦੇ ਇਕ ਡੀਜ਼ਾਈਨਰ ਨਾਲ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪੰ: ਜਵਾਹਰ ਲਾਲ ਨਹਿਰੂ ਨਾਲ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਹਿਰੂ-ਇੰਦ੍ਰਾ ਅਤੇ ਸੰਜੀ ਨਾਲ ਸੰਬੰਧਾਂ ਤੇ ਇਕ ਸੋਵੀਨਰ ਛਾਪਣ ਬਾਰੇ ਗਲਬਾਤ ਹੋਈ । ਸ. ਭੁਪਿੰਦਰ ਸਿੰਘ ਚਾਵਲਾ ਤੇ ਸ੍ਰੀ ਗੁਰਭਜਨ ਸਿੰਘ ਕੁਇਕ ਟ੍ਰੈਵਲਜ਼ ਵੀ ਮੌਕੇ ਤੇ ਸਨ ।

ਸ. ਹੰਸਪਾਲ ਚਾਂਹਦਾ ਹੈ ਕਿ ਉਤਮ ਕਿਸਮ ਦੀ ਇਕ ਚਿੱਤਰ ਪੁਸਤਕਾ ਤਿਆਰ ਹੋਵੇ ਜੋ ਕਿ 27.3.81 ਨੂੰ ਇੰਦ੍ਰਾ ਸੁਆਗਤ ਸਮੇਂ ਰੀਲੀਜ਼ ਕੀਤੀ ਜਾਵੇ ।

ਸ਼ਾਮੀਂ ਪੂਸਾ ਰੋਡ ਕੋਠੀ ਗਿਆਂ ਬਹੁਤ ਸਾਰੇ ਸਰੀਰ ਸਤਿਗੁਰੂ ਜੀ ਦਾ ਇੰਤਜ਼ਾਰ ਕਰ ਰਹੇ ਸਨ । ਸੰਤ ਕਿਰਪਾਲ ਸਿੰਘ ਅਤੇ ਬਲਦੇਵ ਸਿੰਘ ਸੰਤ ਨਗਰ (ਸਰਸਾ) ਤੋਂ ਪਤਾ ਲਗਾ ਕਿ ਸਤਿਗੁਰੂ ਜੀ ਜੀਵਨ ਨਗਰੋਂ ਭੈਣੀ ਸਾਹਿਬ ਨੂੰ ਗਏ ਹੋਏ ਹਨ ਤੇ ਅੱਜ ਰਾਤ ਕਿਸੇ ਵੀ ਸਮੇਂ ਦਿੱਲੀ ਪਹੁੰਚ ਸਕਦੇ ਹਨ ।

## 7 ਮਾਰਚ 1981, ਸ਼ਨੀਵਾਰ
## ਨਵੀਂ ਦਿੱਲੀ

ਦਿਨ ਬੜਾ ਧੁੰਧੀਲਾ । ਅੱਜ ਕੱਲ ਨਵੀਂ ਦਿੱਲੀ ਵਿਚ ਫੁੱਲਾਂ ਦਾ ਜੋਬਨ...

7.30 ਵਜੇ ਸਵੇਰੇ ਸ੍ਰੀ ਹਰੀ ਪ੍ਰਤਾਪ ਨਿਵਾਸ ਪਹੁੰਚਾ ਤਾਂ ਸੰਤ ਤਰਸੇਮ ਸਿੰਘ ਸਕੱਤਰ ਪਾਸ ਸੰਤ ਸ਼ੇਰ ਸਿੰਘ ਜਾਖੀ (ਸੰਤ ਨਗਰ) ਤੇ ਸ: ਸ਼ਾਮ ਸਿੰਘ ਮਾਨ ਮੇਰਠ ਵਾਲੇ ਦਾ ਲੜਕਾ ਸ. ਪ੍ਰਿਤਪਾਲ ਸਿੰਘ ਮਿਲੇ । ਸੰਤ ਲਛਮਣ ਸਿੰਘ ਫਗਵਾੜਾ ਤੇ ਹੋਰ ਵੀ ਕਈ ਸਤਿਗੁਰਾਂ ਦੇ ਦਰਸ਼ਨਾਂ ਦੀ ਉਡੀਕ ਵਿਚ ਖਲੋਤੇ ਸਨ । ਸੰਤ ਗੁਰਮੁਖ ਸਿੰਘ ਡਰਾਈਵਰ ਨੇ ਦੱਸਿਆ ਕਿ ਰਾਤੀਂ ਸਤਿਗੁਰੂ ਜੀ ਪੂਰਬਾ ਆਦਿ ਸੇਵਕਾਂ ਨਾਲ 9.40 ਵਜੇ ਇਥੇ ਪਹੁੰਚੇ ਸਨ । ਕੱਲ ਹੋ ਰਿਹਾ ਅੰਬਾਲੇ ਵਿਚ ਹਾਕੀ ਦਾ ਮੈਚ ਵੇਖ ਕੇ ਆਏ ਹਨ ਤਾਂ ਹੀ ਦੇਰ ਹੋ ਗਈ ।

ਅੱਜ ਸਤਿਗੁਰੂ ਜੀ ਨੇ ਆਸਾ ਦੀ ਵਾਰ ਦਾ ਕੀਰਤਨ ਰਮੇਸ਼ ਨਗਰ ਵਿਚ ਸੁਣਿਆ।

**ਸ਼ੇਰ ਸਿੰਘ ਜਾਕੀ**

ਸੰਤ ਸ਼ੇਰ ਸਿੰਘ ਜਾਕੀ ਨੇ ਗੱਲਬਾਤ ਦੌਰਾਨ ਦੱਸਿਆ : ਕਿਸੇ ਹੋਰ ਵਸੀਲੇ ਸ. ਸ਼ਾਮ ਸਿੰਘ ਮੇਰਠ ਦੁਆਰਾ, ਸ. ਜਗਜੀਤ ਸਿੰਘ, ਮਾਨਾਵਾਲਾ ਹਾਊਸ, 129, ਸੈਕਟਰ 9 ਚੰਡੀਗੜ੍ਹ ਵਾਲੇ ਨੂੰ ਪਤਾ ਲਗਾ ਕਿ ਸਤਿਗੁਰੂ ਜਗਜੀਤ ਸਿੰਘ ਜੀ ਪਾਸ ਸ਼ੇਰ ਸਿੰਘ ਨਾਮ ਦਾ ਇਕ ਸੱਜਣ ਹੈ ਜੁ ਜਾਕੀ ਵੀ ਹੈ ਤੇ ਘੋੜੀਆਂ ਘੋੜੇ ਮਿਲਾਣ ਦੀ ਸਮਝ ਵੀ ਰਖਦਾ ਹੈ। ਸ. ਜਗਜੀਤ ਸਿੰਘ ਨੇ, ਟੁਹਾਣੇ ਦੇ ਕਿਸੇ ਨਸਲਦਾਰ ਸਟੈਲੀਅਨ ਤੋਂ 25000/- ਕਵਰਿੰਗ ਫੀਸ (ਮਿਲਾਣ ਦਾ ਮੁਆਵਜ਼ਾ) ਫੀ ਘੋੜੀ ਦੇ ਕੇ ਕੁਛ ਘੋੜੀਆਂ ਮਿਲਾਣੀਆਂ ਸਨ। ਉਸ ਨੂੰ ਕਿਸੇ ਘੋੜੀਆਂ ਦੇ ਸਿਆਣੇ ਦੀ ਲੋੜ ਜਾਪੀ ਤਾਂ ਉਸ ਨੇ ਇਹਨਾਂ ਸ. ਪ੍ਰਿਤਪਾਲ ਸਿੰਘ ਹੁਰਾਂ ਨੂੰ ਜੀਵਨ ਨਗਰ ਭੇਜਿਆ। ਉਹ ਮੈਨੂੰ ਮਿਲਿਆ। ਮੈਂ ਉਨ੍ਹਾਂ ਨੂੰ ਦੱਸਿਆ ਕਿ ਮੈਂ ਤਾਂ ਸਤਿਗੁਰੂ ਜੀ ਦਾ ਆਦਮੀ ਹਾਂ, ਬਿਨਾ ਆਗਿਆ ਕਿਧਰੇ ਨਹੀਂ ਜਾਂਦਾ। ਸ. ਪ੍ਰਿਤਪਾਲ ਸਿੰਘ ਨੇ ਸਤਿਗੁਰਾਂ ਨੂੰ ਜਾ ਅਰਜ਼ ਕੀਤੀ। ਸਬਬ ਨਾਲ ਉਹ ਅੱਜ ਮਸਤਾਨਗੜ੍ਹ ਹੀ ਸਨ। ਇਹ ਪਿਛਲੇ 10 ਕੁ ਦਿਨਾਂ ਦੀ ਗੱਲ ਹੈ। ਸਤਿਗੁਰੂ ਜੀ ਨੇ ਸੋਚ ਕੇ ਅਗਲੇ ਦਿਨ ਦੱਸਣ ਲਈ ਕਿਹਾ।

ਪਰ ਮੈਨੂੰ ਬੁਲਾ ਕੇ ਹੁਕਮ ਕੀਤਾ : ਤੂੰ ਸ. ਜਗਜੀਤ ਸਿੰਘ ਦੇ ਸ਼ਰੀਫਾ ਫਾਰਮ ਤੇ ਕਰਨਾਲ ਜਾਣਾ ਹੈ। ਮੇਰਾ ਸਮਝ ਕੇ ਉਸ ਦਾ ਕੰਮ ਕਰਨਾ ਹੈ। ਕੰਮ ਜਿੰਨੇ ਚਿਰ ਦਾ ਵੀ ਹੋਵੇ ਉਸ ਤੋਂ ਨਾ ਤਨਖਾਹ ਲੈਣੀ ਹੈ ਨਾ ਕੋਈ ਹੋਰ ਖਰਚ। ਆਵਾਜਾਈ ਲਈ ਪੈਸੇ ਅਤੇ ਰੋਟੀ ਵੀ ਉਨ੍ਹਾਂ ਤੋਂ ਨਹੀਂ ਖਾਣੀ, ਪਰ ਕੰਮ ਲਗਨ ਨਾਲ ਕਰਨਾ ਹੈ।

ਮੈਂ ਸ. ਪ੍ਰਿਤਪਾਲ ਸਿੰਘ ਨਾਲ ਚੰਡੀਗੜ੍ਹ ਜਾ ਕੇ ਸ. ਜਗਜੀਤ ਸਿੰਘ ਨੂੰ ਮਿਲਿਆ। ਉਸ ਨੇ ਮੈਨੂੰ ਤਲਬ ਤਨਖਾਹ ਅਤੇ ਹੋਰ ਖਰਚਿਆਂ ਬਾਰੇ ਪੁੱਛਿਆ। ਮੈਂ ਇਨਕਾਰ ਕੀਤਾ ਤੇ ਦੱਸਿਆ ਕਿ ਤੁਹਾਡਾ ਭਜਨ ਨਾ ਪੁੱਛਿਆ ਹੋਣ ਕਰ ਕੇ ਮੈਂ ਕੁਛ ਵੀ ਨਹੀਂ ਲਵਾਂਗਾ ਤੇ ਯਕੀਨ ਰਖੋ ਕੰਮ ਪੂਰੀ ਲਗਨ ਤੇ ਮਿਹਨਤ ਨਾਲ ਆਪਣਾ ਸਮਝ ਕੇ ਕਰਾਂਗਾ। ਸਰਦਾਰ ਨੇ ਕਿਹਾ : ਮੈਂ ਮਹਾਰਾਜ ਜੀ ਨੂੰ ਮਿਲ ਲਵਾਂ। ਮੈਂ ਕਿਹਾ, ਕਿਸੇ ਹੋਰ ਗੱਲਬਾਤ ਲਈ ਬੇਸ਼ਕ ਮਿਲ ਲਓ ਪਰ ਮੇਰੇ ਪੈਸਿਆਂ ਜਾਂ ਖਰਚਿਆਂ ਦਾ ਜ਼ਿਕਰ ਬਿਲਕੁਲ ਨਾ ਕਰਨਾ। ਸਰਦਾਰ ਨੇ ਕਿਹਾ : ਸਤਿਗੁਰਾਂ ਮੇਰੇ ਤੇ ਅਪਾਰ ਕ੍ਰਿਪਾ ਕੀਤੀ ਹੈ ਅੱਗੇ ਸਤਿਗੁਰੂ ਪ੍ਰਤਾਪ ਸਿੰਘ ਜੀ ਮੇਰੇ ਪਿਤਾ ਸ. ਕਿਰਪਾਲ ਸਿੰਘ ਨੂੰ ਮਿਲਿਆ ਗਿਲਿਆ ਕਰਦੇ ਸਨ ਤੇ ਸਾਡੇ ਪਰਸਪਰ ਚੰਗੇ ਸੰਬੰਧ ਸਨ ਫਿਰ ਅਸੀਂ ਰਹਿੰਦੇ ਰਹਿੰਦੇ ਰਹਿ ਗਏ। ਹੁਣ ਫਿਰ ਬਖਸ਼ਸ਼ ਹੋਈ ਹੈ।

ਸਰਦਾਰ ਦੀਆਂ ਦੋ ਘੋੜੀਆਂ ਸ਼ਰੀਫਾ ਫਾਰਮ, ਕੈਥਲ ਰੋਡ, ਕਰਨਾਲ ਵਿਚ ਹਨ, ਦੋ ਏਥੋਂ, ਦਿੱਲੀਓਂ ਲੈਣ ਆਏ ਹਾਂ। 9 ਮਾਰਚ ਸਤਿਗੁਰੂ ਜੀ ਮੇਰਠ ਸ. ਸ਼ਾਮ ਸਿੰਘ ਨੂੰ ਦਰਸ਼ਨ ਦੇਣ ਜਾਣਗੇ, ਅਸੀਂ ਵੀ ਜਾਵਾਂਗੇ।

## ਪਿਆਰ ਮੈਨੂੰ ਵੀ

ਛੱਤੇ ਹੋਏ ਲਾਂਘੇ ਵਿਚ ਸ੍ਰੀ ਸਤਿਗੁਰੂ ਜੀ ਦੀ ਆਵਾਜ਼ 8.30 ਵਜੇ ਸੁਣੀ : ਕਵੀ ਹੁਰੀਂ ਕਿਥੇ ਨੇ ? ਅੱਜ ਸਵੇਰੇ ਆਸਾ ਦੀ ਵਾਰ ਵਿਚ ਨਜ਼ਰ ਨਹੀਂ ਪਏ। ਮੈਂ ਬੈਠਕ ਕਮਰੇ ਵਿਚੋਂ ਉਠ ਕੇ ਜਾ ਮੱਥਾ ਟੇਕਿਆ। ਆਪ ਨੇ ਪਿਆਰ ਨਾਲ, ਆਪਣੇ ਨਾਲ ਲਾ ਕੇ ਘੁਟਿਆ। ਮੈਂ ਜੱਫੀ ਪਾ ਲਈ। ਸਤਿਗੁਰੂ ਜੀ ਬੋਲੇ : ਸਵੇਰੇ ਪੰਡਿਤ ਗੋਪਾਲ ਸਿੰਘ ਜੀ ਦਾ ਜਗਮੋਹਣ ਨਾਮਧਾਰੀ ਬਸਤਰਾਂ ਨਾਲ ਵਾਰ ਵਿਚ ਆਇਆ ਤਾਂ ਫੌਰਨ ਮੇਰੀ ਯਾਦ ਵਿਚ ਤੁਹਾਡਾ ਮਨਧੀਰ ਉਭਰਿਆ। ਤੀਜੀ ਥਾਵੇਂ ਤੁਸੀਂ ਚੇਤੇ ਆਏ। ਸਤਿਗੁਰੂ ਜੀ ਦਾ ਇਹ ਮੈਨੂੰ ਪਿਆਰ ਕਰਨ ਦਾ ਹੀ ਢੰਗ ਸੀ।

## ਇਕ ਬੇਪਛਾਣ ਫੋਟੋ

ਤੇ ਫੇਰ ਟੈਲੀਫੋਨਾਂ ਦੀ ਵਾਰੀ ਆ ਗਈ।

ਜਦੋਂ ਸ੍ਰੀ ਸਤਿਗੁਰੂ ਦੂਜੀ ਵਾਰ ਆਏ ਤਾਂ ਆਪਣੇ ਕਮਰੇ ਦੇ ਨਾਲ ਵਾਲੇ ਵਾਧੇ ਤੇ ਆਸਣ ਵਿਛਵਾ ਕੇ ਬੈਠ ਗਏ। ਇਕ ਫੋਟੋ ਦੀ ਪੜਤਾਲ ਹੋਣ ਲਗੀ। ਸਤਿਗੁਰੂ ਜੀ ਨੇ ਮੈਨੂੰ ਇਕ ਫੋਟੋ ਸੰਨ 1930-32 ਦੀ ਦਿਖਾਈ, ਜਿਸ ਵਿਚ ਸਾਨੂੰ ਤਾਂ ਬਿਨਾ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਕਿਸੇ ਹੋਰ ਦੀ ਪਛਾਣ ਨਹੀਂ ਸੀ ਪਰ ਸਤਿਗੁਰੂ ਜਗਜੀਤ ਸਿੰਘ ਜੀ 12-14 ਜਣੇ ਤੁਰਤ ਪਛਾਣ ਲਏ। ਫਿਰ ਮੈਨੂੰ ਵੀ ਪਛਾਨਣ ਦੀ ਆਗਿਆ ਹੋਈ। ਚੰਗਾ ਹੋਇਆ ਕਿ ਮੈਂ ਵੀ, ਸੂਬਾ ਲੱਧਾ ਸਿੰਘ ਜੀ ਮਿੰਟਗੁਮਰੀ ਵਾਲੇ ਪਛਾਣ ਲਏ, ਇਹ ਸਤਿਗੁਰੂ ਜੀ ਦੇ ਪਾਸ ਬੈਠੇ ਹੋਏ ਸਨ।

## ਸੋਵੀਨਰ ਦੀ ਪਰਵਾਨਗੀ

ਸ੍ਰੀ ਸਤਿਗੁਰੂ ਜੀ, ਸੇਠ ਜੀ, ਪੂਰਬਾ, ਭੁਪਿੰਦਰ ਸਿੰਘ ਚਾਵਲਾ, ਸੰਤ ਸੁਖਦਰਸ਼ਨ ਸਿੰਘ ਆਰਕੀਟੈਕਟ ਤੇ ਹੰਸਪਾਲ ਸਿੰਘ ਸਪੁੱਤਰ ਭਿੰਮਣ ਸਿੰਘ ਸੰਤ ਨਗਰ ਬੈਠੇ ਹੋਏ ਸਨ ਕਿ ਸ. ਹੰਸਪਾਲ ਨੇ ਸਤਿਗੁਰੂ ਜੀ ਦੀ ਅੰਤਮ ਪਰਵਾਨਗੀ ਲਈ, ਸੋਵੀਨਰ ਵਿਚ ਛਪਣ ਵਾਲੀਆਂ ਫੋਟੋ ਵਖਾਈਆਂ ਅਤੇ ਸਾਰੀ ਛਾਪਣ ਦੀ ਤਜਵੀਜ਼ ਦੱਸੀ। ਸਤਿਗੁਰੂ ਜੀ ਫ਼ਰਮਾਇਆ : ਸਾਡੀਆਂ ਐਂਵਟਜ਼ (ਕੋਸ਼ਸ਼ਾਂ) ਓਨੀਆਂ ਨਹੀਂ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦੋਂ ਪੰ: ਨਹਿਰੂ ਨੂੰ ਪਹਿਲੀ ਵਾਰ ਤਸਵੀਰਾਂ ਵਖਾਈਆਂ ਅਤੇ ਦੱਸਿਆ ਤਾਂ ਪੰ: ਨਹਿਰੂ ਦੀਆਂ ਅੱਖੀਆਂ ਵੀ ਗਿੱਲੀਆਂ ਹੋ ਗਈਆਂ। ਸਤਿਗੁਰੂ ਜੀ ਨੇ ਬਚਨ ਬਿਲਾਸ ਚਲਦਿਆਂ ਗਹੁ ਨਾਲ ਫੋਟੋਜ਼ ਵੇਖ ਕੇ ਪਰਵਾਨਗੀ ਦਿੱਤੀ।

## ਬਚਨ ਟੈਲੀਫੋਨ ਤੇ

9.45 ਹੋਏ ਤਾਂ ਸੰਤ ਤਰਸੇਮ ਸਿੰਘ ਟੈਲੀਫੋਨ ਚੁੱਕ ਲਿਆਇਆ। ਫੋਨ ਮਹਾਰਾਜ ਬੀਰ ਸਿੰਘ ਜੀ ਦਾ, ਬੈਂਗਲੌਰ ਤੋਂ ਸੀ।

"ਫਾਰਮ ਵਾਲਾ ਫੈਸਲਾ ਹੋ ਗਿਐ ?"

... ... ... ...

"ਤਾਂ ਫਿਰ ਦਿੱਲੀ ਅੱਜ ਚਿੱਠੀ ਮਿਲ ਜਾਵੇਗੀ।"

... ... ... ...

"ਹਾਂ ਜੀ, ਅੱਛਾ ਜੀ, ਠੀਕ ਹੈ।"

... ... ... ...

"ਗੱਲ ਇਹ ਐ ਕਿ ਨਰਿੰਦਰ ਬੈਠਾ ਹੈ ਬੰਬਈ। ਮੇਰੀ ਗੱਲ ਧਿਆਨ ਨਾਲ ਸੁਣੋ। ਨਰਿੰਦਰ ਦਾ ਬੰਬਈਓਂ ਫੋਨ ਆਇਆ ਸੀ ਕਿ 12-13 ਮਾਰਚ ਨੂੰ ਬਚਿੱਤਰ ਨੇ ਬੰਬਈ ਆਉਣਾ ਹੈ, ਦਸਤਖ਼ਤ ਕਰਵਾ ਦੇਵੇਗਾ ਤੇ ਪੋਸਟ ਕਰਵਾ ਦੇਵੇਗਾ ਜਸਵੰਤ ਨੂੰ।".

... ... ... ...

"ਗੱਲ ਸੁਣੋਂ, ਨਰਿੰਦਰ ਦਾ ਫੋਨ ਨੰ: 293817 ਹੈ।"

... ... ... ...

"ਹਾਂ ਜੀ, ਹਾਂ ਜੀ, ਠੀਕ ਹੈ।"

... ... ... ...

"ਗੈਲਣਾਂ ਵਿਚ ਪਾਣੀ ਕਿੰਨਾ ਕੁ ਮਿਲੇਗਾ ?"

... ... ... ...

"ਸੇਠ ਜੀ ਦੇ ਸੋਹਣ ਨੂੰ ਨੇਚਰੋਪੈਥੀ ਹਸਪਤਾਲ ਵਿਚ ਦਾਖਲ ਕਰਵਾ ਦੇਣਾ। ਹੋਲੇ ਵਿਚ ਨਾ ਆਵੇ।"

... ... ... ...

"ਬਿੱਲੂ ਦਾ ਕੀ ਹਾਲ ਹੈ ?"

(ਏਨੇ ਚਿਰ ਨੂੰ ਜਿਵੇਂ ਚੋਂਗਾ ਬੇਬੇ ਦਲੀਪ ਕੌਰ ਜੀ ਨੇ ਉਠਾ ਲਿਆ ਹੋਵੇ)

"ਸਤਿ ਸ੍ਰੀ ਅਕਾਲ !"......

"ਬਾਹਰੋਂ ਪੱਠੇ ਮੁੱਲ ਲੈ ਕੇ ਪਾਓ !"......

"ਮਿਲਦੇ ਕਿਉਂ ਨਹੀਂ !"......

"ਕੀ ਨਹੀਂ ਲੱਭਾ ?"......

"ਕਮਾਲ !"......

"ਸ਼ਹਿਰ ਦੇ ਨੇੜੇ ਜੁ ਘਾਹ ਹੁੰਦਾ ਹੈ, ਮੰਗਵਾ ਲਿਓ !"

(ਹੁਣ ਚੋਂਗਾ ਮੈਨੇਜਰ ਹਰਪਾਲ ਸਿੰਘ ਦੇ ਹੱਥ ਸੀ।)

"ਹਰਪਾਲ ! ਸਤਿ ਸ੍ਰੀ ਅਕਾਲ।"......

"ਘਬਰਾਅ ਤਾਂ ਨਹੀਂ ਗਿਆ ?"......

"ਵਧਾਈਆਂ ਤੂੰ ਆਪਣੀ ਛੁੱਟੀ ਦੀਆਂ ਦਿਨੈ ਕਿ ਫਾਰਮ ਵਿਕਣ ਦੀਆਂ ?"......

"ਪੇਪਰਾਂ ਬਾਰੇ ਤੂੰ ਨਾਲ ਜਾਣਾ ਏਂ।"......

"ਮੇਰੇ ਵਲੋਂ ਹੋਲੇ ਤੇ ਆ ਜਾ, ਮਹਾਰਾਜ ਜੀ ਨੂੰ ਪੁਛ ਕੇ ਪਰ ਆਈਂ !"......

"ਹੁਕਮ ਹੈ ਭਜਨ, ਬਾਣੀ, ਸੇਧ !"......

(ਹੁਣ ਫੋਨ ਦਾ ਰੀਸੀਵਰ ਸੋਹਣ ਸਿੰਘ ਚਾਵਲਾ ਨੇ ਉਠਾ ਲਿਆ)

"ਦਿਲ ਧਰ ਤੇ ਇਲਾਜ ਕਰਵਾ ਚੰਗੀ ਤਰ੍ਹਾਂ......ਮੇਰੇ ਦਰਸ਼ਨ ਬਿਨਾ ਘੇ'ਕੋਂਕ ਜੀ ਲਗ ਜਾਂਦਾ ਸੀ, ਏਥੇ ਨਹੀਂ ਲਗਦਾ ? ਜਦ ਤਕ ਮੈਂ ਨ ਆਖਾਂ, ਤੈਂ ਨਹੀਂ ਆਉਣਾ।"

(ਫੋਨ ਵਿਚ ਮਹਾਰਾਜ ਜੀ ਪਾਸ) ਮਹਾਰਾਜ ਜੀ ਜਿਹੜੀ ਤਸਵੀਰ ਜਵਾਹਰ ਲਾਲ ਦੀ ਸਤਿਗੁਰਾਂ ਨਾਲ ਹੈ, ਜਿਸ ਵਿਚ ਲਾਲ ਸਿੰਘ ਡਰਾਈਵਰ ਨਾਲ ਹੈ, ਕਿਥੇ ਹੈ ? ਉਹਦਾ ਅਸਲ ?"

**ਹੁਣ ਸੰਗੀਤ ਸਭਾ**

10 ਵਜੇ ਤਾਂ ਹੇਠਲੇ ਹਾਲ ਵਿਚ ਸੰਤ ਹਰਬੰਸ ਸਿੰਘ ਘੁੱਲਾ, ਸੰਤ ਖ਼ਜ਼ਾਨ ਸਿੰਘ, ਸ੍ਰੀ ਬਲਜੀਤ ਸਿੰਘ ਹੁਰੀਂ ਬੈਠੇ ਤਾਂ ਸਤਿਗੁਰੂ ਜੀ ਵੀ ਦਿਲਰੁਬਾ ਲੈ ਲਿਆ। ਸ੍ਰੀ ਕਿਰਨਪਾਲ ਸਿੰਘ, ਸ੍ਰੀ ਸੁਰਜੀਤ ਸਿੰਘ ਸਾਰੰਗੀ ਵਾਦਕ ਨੂੰ ਯਾਦ ਕੀਤਾ, ਪਰ ਉਹ ਕੋਠੀ ਦੇ ਖੇਤਰ ਵਿਚ ਹੀ ਨਹੀਂ ਸਨ। ਸਤਿਗੁਰੂ ਜੀ ਇਹਨਾਂ ਬੱਚਿਆਂ ਦੀ ਮੈਨੂੰ ਲਾਪਰਵਾਹੀ ਦੱਸੀ : ਪਿਛਲੀ ਵਾਰ ਜਦ ਮੈਂ ਦਿੱਲੀ ਸਾਂ ਤਾਂ ਇਹ ਬਿਨਾਂ ਪੁੱਛਣ ਦੱਸਣ ਤੋਂ ਸੰਤ ਨਗਰ (ਸਰਸਾ) ਚਲੇ ਗਏ। ਜਦੋਂ ਮੈਂ ਸੰਤ ਨਗਰ ਜਾ ਕੇ ਪਤਾ ਕੀਤਾ ਤਾਂ ਇਹ ਇਕ ਦਿਨ ਪਹਿਲਾਂ ਹੀ ਦਿੱਲੀ ਚਲੇ ਆਏ। ਹੁਣ ਏਥੇ ਆਉਣ ਲਈ ਕਿਹਾ ਸੀ, ਫੇਰਾ ਮਾਰ ਕੇ ਤੁਰ ਗਏ ਹਨ।

ਅੱਜ ਕੱਲ ਖ਼ਜ਼ਾਨ ਸਿੰਘ, ਹਰਬੰਸ ਸਿੰਘ ਘੁੱਲਾ ਆਸਾ ਦੀ ਵਾਰ ਰੀਕਾਰਡਿੰਗ ਕਰਵਾਉਣ ਦੀਆਂ ਤਿਆਰੀਆਂ ਵਾਸਤੇ ਏਥੇ ਆਏ ਹਨ। ਰਾਤੀਂ ਖ਼ਜ਼ਾਨ ਸਿੰਘ ਦਸਦਾ ਸੀ, ਭਾਵੇਂ ਕਿੰਨੇ ਦਿਨ ਲਗ ਜਾਣ ਦਿੱਲੀ ਵਿਚ ਬੈਠ ਕੇ ਰਿਕਾਰਡਿੰਗ ਲਈ ਤਿਆਰੀ ਕਰਨ ਦਾ ਹੁਕਮ ਹੈ।

ਸਤਿਗੁਰੂ ਜੀ ਦੇ ਦਿਲਰੁਬਾ ਨਾਲ ਠੇਕਾ ਬਲਜੀਤ ਠੇ ਲਾ ਲਿਆ। ਬਲਜੀਤ ਪੌਣੇ ਗਿਆਰਾਂ ਮਾਤਰਾਂ ਦਾ ਠੇਕਾ ਵਜਾ ਰਿਹਾ ਸੀ। ਸਤਿਗੁਰੂ ਜੀ ਉਸ ਦੇ ਇਕ ਚੱਕਰ ਵਿੱਚ ਪੂਰੀਆਂ 11 ਮਾਤਰਾਂ ਵਖਾ ਰਹੇ ਸਨ। ਅਰਥਾਤ ਤਰਬਕਾਰੀ ਦਾ ਚੱਕਰ ਪੌਣੇ 11 ਮਾਤਰਾਂ ਵਿਚ ਪੂਰੀਆਂ 11 ਦਾ ਲਿਆ ਰਹੇ ਸਨ। ਇਹ ਲੈਅ ਤੇ ਕੰਟਰੋਲ ਦੀ ਪ੍ਰਤੱਖ ਕਰਾਮਾਤ ਸੀ।

ਗਿਆਨੀ ਜਸਵੰਤ ਸਿੰਘ ਹੁਰੀਂ ਵੀ ਕੋਲ ਸਨ। ਇਹ ਇਕ ਘੰਟਾ ਪਹਿਲਾਂ ਆਪਣੇ ਪਿਤਾ ਸੂਬਾ ਗੰਡਾ ਸਿੰਘ ਜੀ ਨਾਲ ਆਏ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਵਾਲੇ ਤਾਂਬੇ ਦੇ ਦਿਲਰੁਬਾ ਬਾਰੇ ਪੁੱਛਣ ਆਏ ਸਨ। ਦਿਲਰੁਬਾ ਇਹਨਾਂ ਦੇ ਪਾਸ ਸੀ।

ਗਿਆਨੀ ਜੀ ਨੇ ਆਪਣਾ ਤਰਕ ਦਿੱਤਾ : ਚਾਰ ਚੱਕਰ ਤਬਲੇ ਵਾਲੇ ਦੇ ਆਉਣ ਤਾਂ ਤਰਬਾਂ ਤੇ ਬਲਜੀਤ ਦਾ ਨਾਲ ਇਕੱਠਾ ਪੈ ਸਕਦਾ ਹੈ। ਸਤਿਗੁਰੂ ਜੀ ਮੁਸਕਰਾਏ : ਗੱਲ ਭਾਵੇਂ ਤੁਹਾਡੇ ਵਾਲੀ ਵੀ ਕਰਨੀ ਔਖੀ ਹੈ ਪਰ ਏਥੇ ਤਾਂ ਹਰ ਪੌਣੀਆਂ 11 ਦੇ ਚੱਕਰ ਵਿਚ ਪੂਰੀਆਂ ਗਿਆਰਾਂ ਮਾਤਰਾਂ ਨੂੰ ਇਕਸਾਰ ਵੰਡ ਕੇ ਵਖਾਣਾ ਹੈ।

ਗਿਆਨੀ ਜੀ ਹਿਸਾਬੀ ਕਿਤਾਬੀ ਆਦਮੀ ਹਨ, ਹੈਰਾਨ ਰਹਿ ਗਏ।

ਸਤਿਗੁਰੂ ਜੀ ਦੀ ਮਾਤਰਾ ਗਿਣਨ ਤੇ ਅਜਿਹੀ ਸਾਧਨਾ ਹੈ ਕਿ ਮਾਤਰਾਂ ਬਾਰੇ ਕਿਸੇ ਤਰ੍ਹਾਂ ਦੀ ਅਗੇਤ ਪਿਛੇਤ ਕਰਨੀ ਇਹਨਾਂ ਲਈ ਸਿਰਫ਼ ਇਰਾਦੇ ਦੀ ਗੱਲ ਹੈ।

ਖਜ਼ਾਨ ਸਿੰਘ-ਹਰਬੰਸ ਸਿੰਘ ਪੁੱਛ ਰਹੇ ਸਨ ਕਿ ਕਿਹੜੇ ਛੱਕੇ ਨਾਲ ਕਿਹੜਾ ਸ਼ਬਦ ਲਗੇਗਾ। 10.45 ਨੂੰ ਸ. ਹੰਸਪਾਲ ਵੀ ਆ ਗਿਆ। ਮੱਥਾ ਟੇਕਿਆ ਤਾਂ ਸਤਿਗੁਰਾਂ ਬਚਨ ਕੀਤਾ, ਹੁਣ ਤਾਂ ਪ੍ਰਸ਼ਾਦ ਛੱਕਣ ਦਾ ਟਾਈਮ ਹੋ ਗਿਆ ਹੈ। ਤਾਂ ਸਰਦਾਰ ਜੀ ਮੱਥਾ ਟੇਕ ਕੇ ਵਿਦਾ ਹੋ ਗਏ।

### ਦੋ ਅਰਜ਼ਾਂ ਮੇਰੀਆਂ

ਸਤਿਗੁਰੂ ਜੀ ਇਸ਼ਨਾਨ ਕਰਨ ਨੂੰ ਤਿਆਰ ਸਨ ਕਿ ਮੈਂ ਦੋ ਅਰਜ਼ਾਂ ਕੀਤੀਆਂ :

1. ਪ੍ਰੀਤਮ ਸਿੰਘ ਕੰਬੋਜ ਯੂ. ਕੇ. ਨੇ ਚਿੱਠੀ ਲਿਖ ਕੇ ਨਾਮਧਾਰੀ ਕਵੀਆਂ ਦੀਆਂ ਦੇਸ਼ ਭਗਤੀ ਨਾਲ ਸੰਬੰਧਤ ਕਵਿਤਾਵਾਂ ਮੰਗੀਆਂ ਹਨ। ਹੁਕਮ ਹੋਇਆ : ਸਨਖਤਰੇ ਨੂੰ ਜੀਵਨ ਨਗਰ ਲਿਖੋ। ਉਹ ਸਾਰੇ ਪਿਛਲੇ ਸਤਿਜੁਗ ਦੇ ਅੰਕ ਵੇਖ ਕੇ ਤੇ ਸਪਤਾਹਕ ਪਰਚਿਆਂ ਨੂੰ ਵੇਖ ਕੇ ਕੰਬੋਜ ਨੂੰ ਕਵਿਤਾਵਾਂ ਲਿਖ ਭੇਜੇ।

2. ਖੜਕ ਸਿੰਘ ਭਮਰਾ (ਯੂ. ਕੇ.) ਨੇ ਪੱਤਰ ਲਿਖਿਆ ਹੈ ਕਿ ਆਪ ਜੀ ਤੋਂ ਸਮਾਂ ਦਰਿਆਫ਼ਤ ਕਰ ਕੇ ਚਿੱਠੀ ਲਿਖਾਂ ਕਿ ਕਦੋਂ ਅਮਰਜੀਤ ਸਿੰਘ-ਜਸਵਿੰਦਰ ਸਿੰਘ ਛੁੱਟੀ ਲੈ ਕੇ ਆਉਣ। ਸਤਿਗੁਰੂ ਜੀ ਨੇ ਪਹਿਲਾਂ ਭਮਰੇ ਦੇ 'ਲੋਤੋਲਾਲ' ਦਾ ਜ਼ਿਕਰ ਕਰਦਿਆਂ ਆਗਿਆ ਕੀਤੀ : ਉਹ ਛੁੱਟੀ ਲੈ ਕੇ ਪਰਵਾਰ ਸਮੇਤ ਦੇਸ਼ (ਭਾਰਤ) ਆ ਜਾਵੇ ਫੇਰ ਹੀ ਗੱਲ ਬਣੇਗੀ। ਸਵਰਨ ਸਿੰਘ ਕਵਿੰਟਰੀ ਏਥੇ ਆਇਆ ਸੀ, ਵਿਆਹ ਕਰਵਾ ਕੇ ਹੀ ਮੁੜਿਆ ਗਿਆ ਹੈ।

### ਬੀਬਾ ਜੀ ਦੇ ਸਹੁਰਿਆਂ ਦੇ ਪਿੰਡ ਦਾ ਝਗੜਾ

ਮੈਂ 12 ਵਜੇ ਉਪਰਲੇ ਹਾਲ ਵਿਚ ਸ. ਕੁਲਦੀਪ ਸਿੰਘ ਨਕੋੜਾ ਤੇ ਉਹਦੇ ਸਾਥੀਆਂ ਪਾਸ ਅਟਕਿਆ ਸਾਂ ਕਿ ਸ੍ਰੀ ਸਤਿਗੁਰੂ ਜੀ ਪ੍ਰਸ਼ਾਦ ਛਕ ਕੇ ਸੁੱਚੇ ਕੁਰਤੇ-ਕਛਹਿਰੇ ਤੇ ਦਸਤਾਰ ਨਾਲ ਸਾਡੇ ਪਾਸ ਅੰਦਰ ਆ ਗਏ। ਨਾਲ ਸੰਤ ਜਗਤਾਰ ਸਿੰਘ ਸਨ। ਸਤਿਗੁਰੂ ਜੀ ਨੇ ਕਿਰਪਾ ਕੀਤੀ ਆਪਣੇ ਕੁੜਮਾਂ ਦੇ ਬੰਦਿਆਂ ਦੀ ਜਾਣ ਪਛਾਣ ਕਰਵਾਈ : ਕਸ਼ਮੀਰ ਸਿੰਘ ਤੇ ਗੁਰਪਾਲ ਸਿੰਘ, ਇਹ ਦੋਨੋਂ ਭਾਈ ਕੁਲਦੀਪ ਸਿੰਘ ਨਕੋੜਾ ਦੀ ਪਤਨੀ ਦੇ ਭਾਈ ਹਨ। ਤੇ ਜੁਗਿੰਦਰ ਸਿੰਘ ਦੇ ਲੜਕੇ ਹਨ। ਸਵੇਰੇ ਜੋ ਇਕ ਭਾਰਾ ਜਿਹਾ ਸਰੀਰ (ਲਖਬੀਰ ਸਿੰਘ) ਤੁਸਾਂ ਵੇਖਿਆ ਹੋਵੇਗਾ। ਇਹਨਾਂ ਦੋਹਾਂ ਧਿਰਾਂ ਦੀ ਪਿਛਲੇ ਕੁਝ ਸਮੇਂ ਤੋਂ ਨਾਰਾਜ਼ਗੀ ਤੁਰੀ ਆਉਂਦੀ ਹੈ। ਪਿੰਡ 17 ਚੱਕ ਤੋਂ ਹੀ ਲੈ ਕੇ। ਹੁਣ ਇਹ ਖਟਪਟੀ ਕਾਫ਼ੀ ਵਧ ਗਈ ਹੈ। ਕੁਲਦੀਪ ਸਿੰਘ (ਨਕੋੜਾ) ਵੀ ਸਾਡਾ ਬੰਦਾ ਹੈ ਤੇ ਅਮਰ ਸਿੰਘ (ਨੰਬਰਦਾਰ ਜੀਵਨ ਨਗਰ) ਤੇ ਸਵਰਨ ਸਿੰਘ (ਢੋਟੀਆਂ, ਸੰਤ ਨਗਰ) ਸਾਡੇ ਬੰਦੇ ਵੀ ਇਹਨਾਂ ਦੇ ਤਨਾਜ਼ੇ ਵਿਚ ਆ ਕੇ ਪਾਟ ਗਏ ਹਨ। ਮੈਂ ਇਹਨਾਂ ਦੇ ਕਿਸੇ ਗੇੜ ਮੇੜ ਵਿਚ ਨਹੀਂ ਸੀ ਦਖ਼ਲ ਦਿੱਤਾ। ਹੁਣ 4–5 ਦਿਨ ਹੋਏ ਮੈਨੂੰ ਪਤਾ ਲਗਾ ਕਿ ਗੱਲ ਬਹੁਤ ਵਧ ਗਈ ਹੈ ਤਾਂ ਦਖ਼ਲ ਦੇਣ ਦੀ ਸੋਚ

ਲਈ। ਇਹਨਾਂ ਸਭਨਾਂ ਨੂੰ ਅੱਜ ਬੁਲਾਇਆ ਸੀ ਪਰ ਸਬੱਬ ਅਜਿਹਾ ਬਣਿਆ ਕਿ ਅਮਰ ਸਿੰਘ-ਸਵਰਨ ਸਿੰਘ ਦੀਆਂ ਕਚਹਿਰੀ ਤਾਰੀਖ਼ਾਂ ਨਿਕਲ ਆਈਆਂ। ਇਹਨਾਂ ਨੂੰ ਤਾਂ ਖੇਚਲ ਦੀ ਹੋਂਦੀ ਹੈ, ਅਫਸੋਸ ਹੈ। ਪਰ ਫਿਰ ਛੇਤੀ ਹੀ ਦਰੁਸਤ ਦਿਨਾਂ ਦਾ ਪਤਾ ਕਰ ਕੇ, ਮਿਲਾਂਗੇ।

ਸਿੰਘ ਉਠ ਕੇ ਸਤਿਗੁਰੂ ਜੀ ਦੇ ਗਿਰਦ ਖਲੋਤੇ ਹੋਏ ਸੁਣਦੇ ਰਹੇ। ਕਿਸੇ ਪੁਆਇੰਟ ਤੇ ਆ ਕੇ ਕੁਲਦੀਪ ਸਿੰਘ ਬੋਲਿਆ। ਉਹਦੀ ਆਵਾਜ਼ ਉੱਚੀ ਤੇ ਜਜ਼ਬਾਤੀ ਰੌਹ ਦਸਦੀ ਸੀ। ਫਿਰ ਉਸ ਨੇ ਕਿਹਾ : ਜਿਵੇਂ ਰਜ਼ਾ ਹੈ ਜੀ, ਜਦੋਂ ਹੁਕਮ ਕਰੋਗੇ, ਜਿਥੇ ਕਹੋਗੇ ਆ ਜਾਵਾਂਗਾ।

ਇਹਨਾਂ ਸਭ ਗੱਲਾਂ ਦਾ ਵਿਸਥਾਰ ਦਸ ਕੇ ਸਤਿਗੁਰੂ ਜੀ ਮੈਨੂੰ ਆਖਿਆ : ਕਵੀ ਜੀ, ਤੁਸੀਂ ਹੁਣ ਜਾਓ, ਮੈਂ ਕੁਝ ਚਿਰ ਸੌਣਾ ਹੈ। ਅਜਿਹਾ ਕਹਿਣਾ ਉਨ੍ਹਾਂ ਲਈ ਸੀ ਜੁ ਸਤਿਗੁਰੂ ਜੀ ਨੂੰ ਮਸ਼ੀਨੀ ਗਤੀ ਅਨੁਸਾਰ ਸੁਆਣਾ, ਜਗਾਣਾ ਤੇ ਨਾਲ ਲਿਜਾਣਾ ਚਾਂਹਦੇ ਸਨ।

ਸਤਿਗੁਰੂ ਜੀ ਦੇ ਜਾਣ ਪਿਛੋਂ ਸ. ਕੁਲਦੀਪ ਸਿੰਘ ਨੇ ਮੈਨੂੰ ਕੋਲ ਬਿਠਾ ਲਿਆ ਤੇ ਉਹ ਸਾਰੀ ਲੰਮੀ ਚੌੜੀ ਵਾਰਤਾ ਦੱਸੀ।

### ਦਰਸ਼ਨ ਕਰਨ ਵਾਲੇ

1.45 ਵਜੇ ਦੁਪਹਿਰ ਦੇ ਸਤਿਗੁਰੂ ਜੀ ਸੇਵਕਾਂ ਦੇ ਕਮਰੇ ਵਿਚ ਸੰਤ ਤਰਸੇਮ ਸਿੰਘ, ਸ. ਲਖਬੀਰ ਸਿੰਘ ਪਨਿਹਾਰੀ ਅਤੇ ਸੰਤ ਹਰਭਜਨ ਨਾਲ ਖਲੋਤੇ ਬਚਨ ਕਰ ਰਹੇ ਸਨ। ਏਨੇ ਵਿਚ ਬਲਦੇਵ ਸਿੰਘ ਚਾਨਾ ਨੇ ਆ ਮੱਥਾ ਟੇਕਿਆ ਤੇ ਬੇਨਤੀ ਕੀਤੀ ਕਿ ਉਸਦਾ ਭਰਾ ਕੁਲਦੀਪ ਸਿੰਘ ਤੇ ਇਕ ਮਿੱਤਰ ਤੇਜਿੰਦਰ ਸਿੰਘ ਦਰਸ਼ਨ ਕਰਨ ਆਏ ਹਨ ਤਾਂ ਸਤਿਗੁਰਾਂ ਸ. ਤੇਜਿੰਦਰ ਸਿੰਘ ਨੂੰ ਬਚਨ ਕੀਤਾ : ਮਾਸ ਸ਼ਰਾਬ ਨ ਖਾਓ ਪੀਓ। ਸਿੰਘ ਨੇ ਕਿਹਾ : ਸ਼ਰਾਬ ਛੱਡ ਦਿੱਤੀ ਹੈ ਜੀ ਅੱਜ ਤੋਂ ਮਾਸ ਵੀ ਨਹੀਂ ਖਾਵਾਂਗਾ। ਉਸਦੀ ਕਾਲੀ ਫਿਫਟੀ ਤੇ ਕਾਲੀ ਪੱਗ ਵੇਖ ਕੇ ਫ਼ਰਮਾਇਆ : ਕਾਲੀ-ਨੀਲੀ ਵੀ ਨਹੀਂ ਬੰਨ੍ਹਣੀ। 'ਸਤਿ ਬਚਨ ਜੀ !' ਸਿੰਘ ਨੇ ਕਿਹਾ ਤਾਂ ਪੂਰਬਾ ਨੂੰ ਆਗਿਆ ਹੋਈ ਕਿ ਉਹ ਭਜਨ ਦੇ ਦੇਵੇ। ਸਤਿਗੁਰੂ ਜੀ ਨੇ ਬਲਦੇਵ ਸਿੰਘ, ਜੁ ਹੁਣ ਕੋਲ ਖਲੋਤਾ ਸੀ, ਨੂੰ ਵਿਨੋਦ ਨਾਲ ਕਿਹਾ : ਤੂੰ ਇਹਨੂੰ ਆਖਿਆ ਈ ਨਹੀਂ, ਨਹੀਂ ਤਾਂ ਇਸਨੇ ਤੇਰੇ ਆਖੇ ਵੀ ਸਭ ਕੁਝ ਮੰਨ ਲੈਣਾ ਸੀ।

ਮਾਈਆਂ ਨੇ ਆ ਕੇ ਮੱਥਾ ਟੇਕਿਆ ਤਾਂ ਸ਼ਾਮ ਨਗਰ ਦੀ ਇਕ ਮਾਈ ਨੇ ਹੱਥ ਜੋੜ ਕੇ ਅਰਜ਼ ਕੀਤੀ : ਜੀ ਦਸ ਮਹੀਨੇ ਤੋਂ ਦਮੇ ਨਾਲ ਬਹੁਤ ਤੰਗ ਹਾਂ, ਕੋਈ ਦਵਾਈ ਨਹੀਂ ਲਗਦੀ, ਆਪ ਜੀ ਕਿਰਪਾ ਕਰੋ। ਸਤਿਗੁਰੂ ਜੀ ਨੇ ਮੈਨੂੰ ਹੁਕਮ ਕੀਤਾ ਕਿ ਥਾਈਲੈਂਡ ਵਾਲੀ ਦਵਾਈ ਇਸ ਮਾਈ ਨੂੰ ਦਿਆਂ।

### ਨਾਮ ਸਿਮਰਨ ਸ. ਸੁਲਤਾਨ ਸਿੰਘ ਦੇ ਘਰ

ਇਸ਼ਨਾਨ ਪਾਣੀ ਕਰ ਕੇ ਸਤਿਗੁਰੂ ਜੀ ਤਿਆਰ ਖਲੋਤੀ ਕਾਰ ਵਿਚ ਬੈਠੇ ਤਾਂ

ਨਾਲ ਲੈ ਜਾਣ ਦਾ ਮਾਣ ਹੇਠ ਲਿਖਿਆਂ ਵਿਅਕਤੀਆਂ ਨੂੰ ਮਿਲਿਆ : ਸੇਠ ਤਰਲੋਕ ਸਿੰਘ, ਸ. ਹਰਵਿੰਦਰ ਸਿੰਘ ਹੰਸਪਾਲ, ਸ. ਸੁਰਿੰਦਰ ਸਿੰਘ ਮਨਰੰਦਾ ਤੇ ਪ੍ਰੀਤਮ ਸਿੰਘ ਕਵੀ । ਤੇ ਗੱਡੀ ਰੁਮਕ ਪਈ । ਸਾਡੀ ਗੱਡੀ ਦੇ ਅੱਗੇ ਇਕ ਹੋਰ ਕਾਰ ਵੀ ਸਿੰਘਾਂ ਦੀ ਭਰੀ ਹੋਈ ਲਗ ਪਈ, ਦੂਜੀ ਪਿੱਛੇ ਪਿੱਛੇ ਚਲ ਪਈ । ਪੂਰੇ ਤਿੰਨ ਵਜੇ ਤਿੰਨੇ ਗਡੀਆਂ ਮਾਲਵੀਆ ਨਗਰ ਸੰਤ ਸੁਲਤਾਨ ਸਿੰਘ ਦੇ ਘਰ ਪਾਸ ਜਾ ਖਲੋਤੀਆਂ । ਘਰ ਦੇ ਸਾਹਵੇਂ ਬਣੇ ਪੰਡਾਲ ਵਿਚ ਸਤਿਗੁਰੂ ਜੀ ਆਪਣੇ ਆਸਣ ਤੇ ਸੁਸ਼ੋਭਤ ਹੋ ਗਏ ਸਾਧ ਸੰਗਤ ਨੂੰ ਦਰਸ਼ਨ ਦੇਣ ਲਗੇ । ਸਤਿਗੁਰੂ ਜੀ ਨੇ ਆਪਣੇ ਨਿਤਨੇਮ ਦੀ ਅਰਦਾਸ ਆਉਣ ਤੋਂ ਪਹਿਲੋਂ ਹੀ ਕਰ ਲਈ ਹੋਈ ਸੀ, ਇਸ ਦੀ ਸਮਾਪਤੀ ਦੀਵਾਨ ਵਿਚ ਹੋਈ ।

ਸ. ਸੁਲਤਾਨ ਸਿੰਘ ਦਾ ਵੱਡਾ ਲੜਕਾ ਸ. ਅਰਜਨ ਸਿੰਘ 36 ਸਾਲ ਦੀ ਉਮਰ ਵਿਚ, ਪਿੱਛੇ ਦੋ ਲੜਕੀਆਂ, ਲੜਕਾ ਤੇ ਪਤਨੀ ਛੱਡ ਕੇ ਅਕਾਲ ਚਲਾਣਾ ਕਰ ਗਿਆ ਸੀ । ਸ. ਹੰਸਪਾਲ ਨੇ ਦੱਸਿਆ ਕਿ ਪਹਿਲਾਂ ਆਪਣੀ ਮਿਥੀ ਭੋਗ ਦੀ ਤਾਰੀਖ ਛੱਡ ਕੇ, ਸਤਿਗੁਰੂ ਜੀ ਦੀ ਇੱਛਾ ਨਾਲ ਅੱਜ ਦਾ ਦਿਨ ਪਰਵਾਨਿਆ ਹੈ ।

ਵਧੀਆ ਪੰਡਾਲ । ਭਰਪੂਰ ਸੰਗਤ । ਸੰਤ ਨਿਰੰਜਨ ਸਿੰਘ ਕੱਕੜ ਦਾ ਮਨੋਹਰ ਦੀਵਾਨ । ਅਤੇ ਹੁਣ ਦਰਸ਼ਨ ਕਰਨ ਹਿਤ ਲੰਮੀਆਂ ਕਤਾਰਾਂ ।

3.35 ਤੇ ਨਾਵੇਂ ਮਹਲ ਦੇ ਸਲੋਕਾਂ ਦੇ ਭੋਗ ਪੈਣ ਨਾਲ ਹੀ ਨਾਮ ਸਿਮਰਨ ਦੀ ਅਰਦਾਸ ਹੋ ਗਈ । ਫਿਰ ਸਤਿਗੁਰੂ ਜੀ ਨੇ ਕਿਰਪਾ ਪੂਰਵਕ ਉਸਦੇ ਬੱਚੇ ਨੂੰ ਜ਼ਿੰਮੇਵਾਰੀ ਦੀ ਦਸਤਾਰ ਸਜਾਈ ।

## ਠਾਕੁਰ ਜੀ ਦੇ ਘਰ ਦਰਸ਼ਨ

ਦੀਵਾਨ ਤੋਂ ਉਠ ਸ. ਸੁਲਤਾਨ ਸਿੰਘ ਦੇ ਮਕਾਨ ਦੀ ਉਪਰਲੀ ਛੱਤੇ ਸਤਿਗੁਰੂ ਜੀ ਦੁਖੀ ਪਰਵਾਰ ਨੂੰ ਦਰਸ਼ਨ ਦੇਣ ਗਏ । ਠਾਕੁਰ ਸ਼ਮਸ਼ੇਰ ਸਿੰਘ ਜੀ ਵਲੋਂ ਗ੍ਰੇਟਰ ਕੈਲਾਸ਼ ਚਰਨ ਪਾਉਣ ਦੀ ਅਰਜ਼ ਹੋਈ । ਸਤਿਗੁਰੂ ਜੀ ਨੇ ਇਕ ਸ਼ਰਤ ਰਖ ਦਿੱਤੀ : ਜੇ ਕੱਲ ਸਾਡੇ ਨਾਲ ਚੱਲੋ ਤਾਂ ! ਸ. ਵਿਸ਼ੇਸ਼ਰ ਸਿੰਘ ਵੀ ਨਾਲ ਸਨ, ਸ਼ਰਤ ਪਰਵਾਨ ਹੋਈ ਤਾਂ ਠਾਕੁਰ ਜੀ ਸਤਿਗੁਰੂ ਜੀ ਵਾਲੀ ਕਾਰ ਵਿਚ ਆ ਗਏ । ਸਕੂਟਰ ਤੇ ਬਲੌਂ ਜੀ ਪਹਿਲਾਂ ਵਾਂਗ ਹੀ ਗਏ ।

ਜਾਂਦਿਆਂ ਜਾਂਦਿਆਂ ਸਤਿਗੁਰੂ ਜੀ ਨੂੰ 'ਮਾਮੀ' ਸ਼ਕੁੰਤਲਾ ਦੇ ਸੰਤਰੇ ਅਤੇ ਸੇਵਾ ਯਾਦ ਆਈ । ਠਾਕੁਰ ਜੀ ਆਖਿਆ, ਅਚਾਨਕ ਇਹ ਯਾਦ ਕਿਵੇਂ ? "ਇਸ ਲਈ ਕਿ ਸੰਤਰੇ ਯਾਦ ਆਏ ਸਨ ਤੁਹਾਡੇ ਘਰ ਜਾ ਕੇ ਖਾਣ ਵਾਸਤੇ । ਜਦੋਂ ਲਾਹੌਰ ਹੁੰਦੇ ਸਾਂ ਤਾਂ ਮਾਮੀ ਸ਼ਕੁੰਤਲਾ ਗੜਵਾ ਸੁਕਮਾਂਜ ਕਰ, ਸੁੱਕੀ ਲੱਜ ਨਾਲ ਬੰਨ੍ਹ ਰਖਦੀ, ਸੰਤਰੇ ਲਿਆ ਰਖਦੀ ਤੇ ਜ਼ੋਰ ਦਿੰਦੀ ਕਿ ਜਦੋਂ ਵੀ ਆਓ ਮਿਲ ਕੇ ਜਾਓ । ਓਦੋਂ ਅਸੀਂ ਆਪਣੇ ਕੰਮ ਆਪਣੇ ਹੱਥੀਂ ਕਰਿਆ ਕਰਦੇ ਹੁੰਦੇ ਸਾਂ ।" ਸਤਿਗੁਰੂ ਜੀ ਨੇ ਇਹ ਸਭ ਕੁਝ ਇਕੋ ਵਾਰ ਕਹਿ ਦਿੱਤਾ ।

ਇਹ 'ਮਾਮੀ ਜੀ' ਠਾਕੁਰ ਜੀ ਵਾਲੇ ਪਾਸਿਓਂ ਸੰਬੰਧੀ ਸਨ ।

ਹੁਣ ਤਾਂ ਜਿਵੇਂ ਯਾਦਾਂ ਦੀ ਪਟਾਰੀ ਹੀ ਖੁਲ੍ਹ ਗਈ। ਸਤਿਗੁਰਾਂ ਦੱਸਿਆ ਕਿ 1939 ਈ: ਵਿਚ ਮਾਤਾ ਨਿਕਲੀ (ਇਸ ਲੇਖਕ ਨੂੰ ਵੀ ਵੱਡੇ ਛੋਟੇ ਬਾਬਾ ਜੀ ਦੇ ਮਾਤਾ ਨਿਕਲਣ ਦੇ ਪਿਛੋਂ ਮਾਤਾ ਨਾਲ ਵਾਹ ਪਿਆ) ਠਾਕਰ ਜੀ ਨਾਲ ਜੁਆਨੀ ਵੇਲੇ ਤੇ ਬਚਪਨ ਸਮੇਂ ਦੀਆਂ ਕਈ ਯਾਦਾਂ ਸਾਂਝੀਆਂ ਕੀਤੀਆਂ।

ਗ੍ਰੇਟਰ ਕੈਲਾਸ਼ ਪੁੱਜੇ ਤਾਂ ਕਾਰੋਂ ਉਤਰ ਠਾਕਰ ਜੀ ਦੇ ਘਰ ਦੀ ਉਪਰਲੀ ਛੱਤੇ ਹਾਲ ਕਮਰੇ ਵਿਚ, ਇਕ ਨੁਕਰੇ ਵਿਛਾਏ ਹੋਏ ਸੋਫੇ ਉਪਰ ਬੈਠ ਗਏ। ਸਤਿਗੁਰੂ ਜੀ ਨੇ ਠਾਕੁਰ ਜੀ ਦੁਆਰਾ ਵਖਾਈ ਗਈ ਇਕ ਐਲਬਮ ਵੇਖਦਿਆਂ ਬਚਪਨ ਦੀਆਂ ਹੋਰ ਕਈ ਯਾਦਾਂ ਬਖਾਨੀਆਂ। 'ਉਹ ਵੀ ਕਿਆ ਦਿਨ ਸਨ !' ਆਰੰਭ ਸੀ ਗੱਲਬਾਤ ਦਾ।

ਏਥੇ ਦੋ ਕੁ ਤਸਵੀਰਾਂ ਵਡੇਰੀ ਇਤਿਹਾਸਕ ਮਹੱਤਤਾ ਵਾਲੀਆਂ ਸਨ ਜਿਵੇਂ ਮਹਾਰਾਜ ਨਿਹਾਲ ਸਿੰਘ ਜੀ ਦਾ ਸਰਸੇ ਵਿਖੇ ਪੰ: ਜਵਾਹਰ ਲਾਲ ਨਾਲ ਫਲੋਹਾਰ ਸਾਂਝਾ ਕਰਨਾ।

ਠਾਕੁਰ ਜੀ ਘਰ ਸੰਤਰਿਆਂ ਦਾ ਸੰਗਤ ਨਾਲ ਛਕਣ ਛਕਾਣ ਕਰ ਕੇ, ਪਰਵਾਰ ਦੇ ਸਾਰੇ ਜੀਆਂ ਨੂੰ ਵਖ ਵਖ ਪਿਆਰ ਬਖ਼ਸ਼ ਕੇ 4.45 ਤੇ ਵਾਪਸੀ ਲਈ ਚਲੇ ਤਾਂ ਸਤਿਗੁਰੂ ਜੀ ਨੇ ਆਪਣੀ ਗੱਡੀ ਦੀਆਂ ਸਵਾਰੀਆਂ ਬਦਲ ਦਿੱਤੀਆਂ। ਹੁਣ ਝਗੜੇ ਵਾਲੇ ਸਿੰਘਾਂ ਨੂੰ ਮਾਣ ਬਖਸ਼ਣਾ ਸੀ। ਸਤਿਗੁਰਾਂ ਦੀ ਪਿਛਲੀ ਸੀਟ ਤੇ ਸ. ਕੁਲਦੀਪ ਸਿੰਘ ਨਕੋੜਾ, ਸ. ਕਸ਼ਮੀਰ ਸਿੰਘ, ਸ. ਗੁਰਪਾਲ ਸਿੰਘ ਪਨਿਹਾਰੀ, ਸ. ਜੁਗਿੰਦਰ ਸਿੰਘ ਦੇ ਲੜਕੇ ਬੈਠਾਏ। ਸਭ ਤੋਂ ਪਿਛਲੀ ਸੀਟ ਤੇ ਸੰਤ ਜਗਤਾਰ ਸਿੰਘ ਪਨਿਹਾਰੀ, ਸ. ਹਰਵਿੰਦਰ ਸਿੰਘ ਹੰਸਪਾਲ ਤੇ ਪ੍ਰੀਤਮ ਸਿੰਘ ਕਵੀ ਬੈਠ ਗਏ।

## ਨੇਬੇ ਦਿਆਂ ਨਾਲ ਝਗੜੇ ਤੋਂ

ਤੁਰਦਿਆਂ ਹੀ ਸੱਚੇ ਪਾਤਸ਼ਾਹ ਜੀ ਨੇ ਪਿੱਛੇ ਨੂੰ ਮੁਖ ਭਵਾ ਕੇ ਸ. ਕਸ਼ਮੀਰ ਸਿੰਘ-ਗੁਰਪਾਲ ਸਿੰਘ ਹੁਰਾਂ ਨੂੰ ਝਗੜੇ ਵਾਲੀ ਗੱਲ ਜਾਰੀ ਕਰਨ ਦਾ ਆਦੇਸ਼ ਦਿੱਤਾ ਤਾਕਿ ਸਮੇਂ ਦੀ ਠੀਕ ਤਰ੍ਹਾਂ ਵਰਤੋਂ ਹੋ ਸਕੇ। ਕੁਲਦੀਪ ਸਿੰਘ ਨੇ ਕਲ ਅਰਜ਼ ਕੀਤੀ ਸੀ ਕਿ ਉਹਨਾਂ ਆਇਆਂ ਨੂੰ ਜ਼ਰੂਰ ਸੁਣਿਆ ਜਾਵੇ।

ਸ. ਗੁਰਪਾਲ ਸਿੰਘ ਨੇ ਦੂਜੀ ਧਿਰ ਲਖਮੀਰ ਸਿੰਘ ਹੁਰਾਂ ਦੀ ਜ਼ਿਆਦਤੀ ਦਾ ਜ਼ਿਕਰ ਕੀਤਾ। ਸ. ਕਸ਼ਮੀਰ ਸਿੰਘ ਨੇ ਕਿਹਾ : ਸਾਡੇ ਪਿਤਾ ਜੀ ਨੇ ਗ਼ਲਤ ਕਿਹਾ ਸੀ ਕਿ ਖਿਮਾ ਕਰ ਦਿਓ। ਸਤਿਗੁਰੂ ਜੀ ਨੇ ਦੋਹਾਂ ਨੂੰ ਸਮਝਾਇਆ : ਗੱਲ ਮੇਰੀ ਨਹੀਂ। ਮੈਂ ਤਾਂ ਓਥੇ ਹੀ ਛੱਡ ਦਿੱਤੀ ਸੀ। ਤੁਸੀਂ ਵੀ ਘੜੀ ਮੁੜੀ ਪਿੱਛਾ ਫਰੋਲਣਾ ਜਾਰੀ ਨ ਰਖੋ। ਜਦੋਂ ਗੱਲ ਮੁਕਾਣੀ ਹੋਵੇ ਓਦੋਂ ਬਹੁਤ ਕੁਝ ਛੱਡਣਾ ਤੇ ਬਹੁਤ ਕੁਝ ਸੁਣਨਾ ਪੈਂਦਾ ਹੈ। ਸਿਆਣੇ ਓਹੀ ਹੁੰਦੇ ਹਨ ਜੁ ਵਕਤੀ ਤੌਰ ਤੇ ਹੋਈਆਂ ਗੱਲਾਂ ਨੂੰ ਬਹੁਤਾ ਦਿਲ ਨਹੀਂ ਲਾਂਦੇ।

ਅਤੇ ਸਤਿਗੁਰੂ ਜੀ ਨੇ ਆਪਣੇ ਪਰਵਾਰ ਦੀ ਮਿਸਾਲ ਦਿੱਤੀ : ਕਿਵੇਂ ਮਹਾਰਾਜ ਨਿਹਾਲ ਸਿੰਘ ਜੀ ਦੇ ਸਮੇਂ, ਗੁਰੂ ਘਰ ਨਾਲ ਉਨ੍ਹਾਂ ਦਾ ਸੰਘਰਸ਼ ਚਲਦਾ ਰਿਹਾ, ਪਰ ਜਿਉਂ ਹੀ ਮਹਾਰਾਜ ਜੀ ਦਾ ਸਰੀਰ ਸ਼ਾਂਤ ਹੋਇਆ ਤਾਂ ਇਕ ਦਿਨ ਠਾਕੁਰ

(ਸ਼ਮਸ਼ੇਰ ਸਿੰਘ) ਜੀ ਮੇਰੇ ਪਾਸ ਪਾਵੇ ਕੋਲ ਆ ਕੇ ਬੈਠ ਗਏ ਤੇ ਕਹਿਓ ਨੇ : ਜੇ ਆਪ ਕਿਰਪਾ ਕਰੋ ਤਾਂ ਅੱਗੋਂ ਗੱਲ ਵਿਗੜਨੋਂ ਹਟ ਸਕਦੀ ਹੈ। ਮਹਾਰਾਜ ਜੀ ਦੇ ਭੋਗ ਸਮੇਂ ਆਪ ਜ਼ਰੂਰ ਦਰਸ਼ਨ ਦਿਓ। ਮੈਂ ਮੰਨ ਲਿਆ ਅਤੇ ਮਹਾਰਾਜ ਬੀਰ ਸਿੰਘ ਜੀ ਨੂੰ ਮਨਾਇਆ ਕਿ ਭਾਵੇਂ ਬਲ੍ਹੋ ਜੀ (ਵਿਸ਼ੇਸ਼ਰ ਸਿੰਘ) ਕੁਝ ਵੀ ਕਹਿਣ, ਸਭ ਜਰ ਕੇ ਇਸ ਸਮੇਂ ਨੂੰ ਨਜਿੱਠਣਾ ਹੈ। ਅਤੇ ਹੁਣ ਤੁਸੀਂ ਵੇਖਦੇ ਓ ਜੁ ਕਦੇ ਸਾਨੂੰ ਤਕਣਾ ਪਸੰਦ ਨਹੀਂ ਸਨ ਕਰਦੇ, ਹੁਣ ਮੱਥਾ ਟੇਕ ਕੇ ਖ਼ੁਸ਼ੀ ਅਨੁਭਵ ਕਰਦੇ ਹਨ।

ਹੋਰ ਵੀ ਬਹੁਤ ਸਾਰੀਆਂ ਮਿਸਾਲਾਂ ਦੇ ਕੇ ਸਤਿਗੁਰਾਂ ਨੇ ਨੌਜੁਆਨਾਂ ਨੂੰ ਸਮਝਾਇਆ : ਗੱਲ ਮੁਕਾਓ। ਦਿਲੋਂ ਛੱਡ ਦਿਓ। ਚੰਗਾ ਮੰਦਾ ਭੁੱਲ ਜਾਓ। ਤੇ ਕੁਲਦੀਪ ਸਿੰਘ ਨਕੋੜਾ ਨੂੰ ਹੁਕਮ ਕੀਤਾ : ਚੰਗਾ ਇਹੋ ਰਹੇਗਾ ਕਿ ਤੂੰ ਆਪ ਜਾ ਕੇ ਉਹਨਾਂ (ਅਮਰ ਸਿੰਘ-ਸਵਰਨ ਸਿੰਘ) ਨੂੰ ਮਿਲ ਕੇ ਕਹੁ, 'ਹੁਕਮ ਅਨੁਸਾਰ ਆ ਗਿਆ ਹਾਂ, ਜਿਵੇਂ ਕਹੋਗੇ, ਕਰਾਂਗੇ।'

ਇਸ ਮੌਕੇ ਕੁਲਦੀਪ ਸਿੰਘ ਨੇ ਉਹਨਾਂ ਗੱਲਾਂ ਦਾ ਸਪਸ਼ਟੀਕਰਨ ਦਿੱਤਾ ਜਿਹੜੀਆਂ ਉਹਦੇ ਜ਼ਿੰਮੇ ਲਾਈਆਂ ਗਈਆਂ ਸਨ, ਚੌਧਰੀ ਦਲਬੀਰ ਸਿੰਘ ਜਾਂ ਜਗਦੀਸ਼ ਨਹਿਰਾ ਨੂੰ ਮਿਲਣਾ। ਸਤਿਗੁਰੂ ਜੀ ਸੁਣ ਕੇ ਆਖਿਆ : ਤੇਰੇ ਨਾਲ ਤਾਂ ਫੇਰ 'ਲੜਾਂਗਾ', ਅਜੇ ਇਨ੍ਹਾਂ ਦੀ ਗੱਲ ਮੁਕਾ ਲਈਏ। ਮੈਂ ਅਮਰ ਸਿੰਘ ਹੁਰਾਂ ਨੂੰ ਬੁਲਾ ਕੇ ਉਹਨਾਂ ਨਾਲ ਵੀ ਗੱਲ ਕਰਾਂਗਾ। ਲੜਾਈ ਤੇ ਵਖਾਂਧ ਅਗੇ ਵਧਣ ਨਹੀਂ ਦੇਣੀ।

ਕਸ਼ਮੀਰ ਸਿੰਘ ਨੇ ਪੁੱਛਿਆ : ਜੇ ਉਹ (ਅਮਰ ਸਿੰਘ-ਸਵਰਨ ਸਿੰਘ) ਵਾਧਾ ਘਾਟਾ ਕਰਨ, ਕਾਗ਼ਜ਼ੀ ਕਾਰਵਾਈ ਆਦਿ ਤਾਂ ਸਾਨੂੰ ਕੀ ਹੁਕਮ ਹੈ ? "ਕਾਗ਼ਜ਼ੀ ਕਾਰਵਾਈ ਤੁਸੀਂ ਵੀ ਪੂਰੀ ਰਖੋ। ਮੈਂ ਨਹੀਂ ਚਾਹੁੰਦਾ ਤੁਹਾਡਾ ਥੋੜ੍ਹਾ ਵੀ ਨੁਕਸਾਨ ਹੋਵੇ। ਮੈਂ ਜਦ ਤਕ ਅਮਰ ਸਿੰਘ ਹੁਰਾਂ ਨੂੰ ਮਿਲ ਨਹੀਂ ਲੈਂਦਾ, ਅਗਲੀ ਗੱਲ ਕਰਨੀ ਔਖੀ ਹੈ।" ਸਤਿਗੁਰਾਂ ਗੱਲ ਮੁਕਾਈ।

ਤੇ 5.15 ਤਕ ਅਸੀਂ ਕੋਠੀ ਪੂਸਾ ਰੋਡ ਪਹੁੰਚ ਗਏ।

## ਸੰਗੀਤ ਸਭਾ ਜਾਰੀ ਹੋ ਗਈ

ਏਥੇ ਆਉਂਦਿਆਂ ਨੂੰ ਕਾਫ਼ੀ ਸੰਗਤ ਦਰਸ਼ਨਾਂ ਵਾਸਤੇ ਉਡੀਕਦੀ ਸੀ। ਚਰਨੀਂ ਹੱਥ ਲੁਆ, ਹਰ ਕਿਸੇ ਨੂੰ ਕਝ ਨ ਕੁਝ ਖ਼ੁਸ਼ੀਆਂ ਬਖਸ਼ਦੇ ਸ਼ਬਦ ਆਖ, ਆਰਾਮ ਕਮਰੇ ਵਿਚ ਜਾ, ਗਾਇਕ ਬੱਚਿਆਂ ਦੀ ਇੰਤਜ਼ਾਰ ਸਮੇਂ, ਰਹਿੰਦੀਆਂ ਬਾਣੀਆਂ ਦਾ ਪਾਠ ਕਰਨ ਲਗੇ।

ਆਲ ਇੰਡੀਆ ਰੇਡੀਓ ਦਿੱਲੀ ਦੇ ਸਾਬਕਾ ਡਾਇਰੈਕਟਰ ਸੁਨੀਲ ਬੋਸ ਨੂੰ ਲਿਆਉਣ ਵਾਸਤੇ ਡਰਾਈਵਰ ਗੁਰਚਰਨ ਸਿੰਘ ਨੂੰ ਗੱਡੀ ਦੇ ਕੇ ਭੇਜਿਆ। ਉਹ ਮਿਲਣਾ ਚਾਹੁੰਦਾ ਸੀ, ਪਰ ਉਹਦਾ ਸਰੀਰ ਆਗਿਆ ਨਹੀਂ ਸੀ ਦਿੰਦਾ। ਇਹ ਵੀ ਆਇਆ ਅਤੇ ਗਾਇਕ ਨੌਜਵਾਨ ਮਸ਼ਕੂਰ ਅਲੀ, ਉਹਦੇ ਸਾਥੀ ਤੇ ਤਬਲਾ ਵਾਦਕ ਅਦਰੀਸ਼ ਖ਼ਾਂ ਵੀ ਪਹੁੰਚ ਗਿਆ।

ਇਨ੍ਹਾਂ ਦਾ ਸਾਰਾ ਪ੍ਰਬੰਧ ਗੁਰਦੇਵ ਸਿੰਘ ਸਰੋਦ ਨੇ ਸ੍ਰੀ ਸਤਿਗੁਰੂ ਜੀ ਦੀ ਇੱਛਾ

ਅਨੁਸਾਰ ਕੀਤਾ ਸੀ। ਜਲਪਾਨ ਕਰ 6.30 ਵਜੇ ਸ੍ਰੀ ਮਸ਼ਕੂਰ ਅਲੀ ਨੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪੂਰੀਆ ਕਲਿਆਣ ਦਾ ਆਲਾਪ ਸ਼ੁਰੂ ਕੀਤਾ। ਮਿੱਠੀਆਂ ਸੁਰਾਂ, ਤੇਜ਼ ਸਰਗਮਾਂ, ਪ੍ਰਭਾਵਸ਼ਾਲੀ ਬੰਦਸ਼ਾਂ ਦਾ ਗਾਇਨ। ਸਤਿਗੁਰੂ ਜੀ ਸੰਤੁਸ਼ਟ ਸਨ।

ਇਹ ਆਯੋਜਨ ਹੇਠਲੇ ਹਾਲ ਵਿਚ ਸੀ। ਨਾਮਧਾਰੀ ਕਲਾਕਾਰਾਂ, ਸੰਗੀਤ ਸ਼ੌਕੀਨਾਂ ਤੇ ਦਰਸ਼ਨ ਚਾਹਵਾਨਾਂ ਦਾ ਭਰਵਾਂ ਇਕੱਠ ਸੀ। ਸੁਨੀਲ ਬੋਸ ਤਾਂ ਆਏ ਹੀ, ਉਸਤਾਦ ਮੁਨੱਵਰ ਅਲੀ ਖ਼ਾਂ, ਪੰ: ਦੁਰਗਾ ਲਾਲ ਕੱਥਕ ਤੇ ਹੋਰ ਅਨੇਕਾਂ ਸਿਆਣੇ ਕਲਾਕਾਰ ਆਣ ਬੈਠੇ ਸਨ।

ਮਸ਼ਕੂਰ ਅਲੀ ਨੇ 7.45 ਰਾਤ ਤਕ ਪੂਰੀਆ ਵਿਚ ਤੇਜ਼ ਤਰਾਰ ਗਉਂ ਕੇ ਸਰੋਤੇ ਆਨੰਦਿਤ ਕਰ ਦਿੱਤੇ। ਫਿਰ ਉਸਨੇ ਦੇਸ਼ ਵਿਚ ਇਕ ਬੰਦਸ਼ ਗਾਉਣ ਲਈ ਪੰਜ ਮਿੰਟ ਮੰਗੇ। ਮਸ਼ਕੂਰ ਅਲੀ ਤੇਜ਼ ਲੈਅ ਵਿਚ ਬਹੁਤੀ ਵਾਰ ਬੇਬਵਾ ਸਿਰ ਮਾਰਦਾ ਹੈ। ਖੱਬੇ ਹੱਥ ਦੀਆਂ ਉਂਗਲਾਂ ਕਦੇ ਹਰਮੋਨੀਅਮ ਤੇ ਕਦੇ ਕਿੰਗ ਵਜਾਣ ਵਾਂਗ ਹੇਠਾਂ ਉਤੇ ਮਾਰਦਾ ਹੈ। 8 ਵਜੇ ਪੂਰੀਆ ਮੁਕਿਆ ਤਾਂ ਸਤਿਗੁਰੂ ਜੀ ਟਿਪਣੀ ਕੀਤੀ : ਪਹਿਲੇ ਸੇ ਬਹੁਤ ਇੰਮਪਰੂਵਮੈਂਟ (ਬਿਹਤਰੀ) ਹੈ।

ਫਿਰ ਬਲਜੀਤ ਸਿੰਘ ਹਰਮੋਨੀਅਮ ਤੇ ਸੁਖਦੇਵ ਸਿੰਘ ਤਬਲਾ ਲੈ ਕੇ "ਮਥੁਰਾ ਮੰਡਲ ਕੇ ਬਿਖੇ" ਗਾਉਣ ਲਗੇ। ਬਲਜੀਤ ਨੇ ਪ੍ਰਭਾਵਸ਼ਾਲੀ ਗੰਵਿਆਂ। ਪਹਿਲੀਆਂ ਤਿੰਨ ਵਾਰ ਦੀਆਂ ਤਿਹਾਈਆਂ ਠੀਕ ਰਹੀਆਂ। ਪਰ ਫਿਰ ਦੋ ਵਾਰ 'ਸਮ' ਤੇ ਠੀਕ ਨ ਆ ਸਕਿਆ। ਸਮੁੱਚੇ ਤੌਰ ਤੇ ਵਿਕਟ ਮਾਤਰਾ ਵਿਚ ਗਾਉਣਾ ਸੁਣ ਕੇ ਉਸਤਾਦ ਲੋਕ ਧੰਨ ਧੰਨ ਕਰ ਉਠੇ। ਫਿਰ ਜਦੋਂ ਬਲਜੀਤ ਨੇ ਨ ਠੀਕ ਤਿਹਾਈਆਂ ਨੂੰ ਸਮ ਤੇ ਲਿਆ ਕੇ ਮੁਕਾਇਆ ਤਾਂ ਹੋਰ ਵੀ ਪ੍ਰਸੰਨ ਹੋਏ।

ਸ੍ਰੀ ਸੁਨੀਲ ਬੋਸ ਨੇ ਸਤਿਗੁਰੂ ਜੀ ਪਾਸੋਂ ਪੌਣੀਆਂ ਗਿਆਰਾਂ ਮਾਤਰਾਂ ਦੇ ਬੋਲ ਪੁਛੇ ਤਾਂ ਆਪ ਨੇ ਤਾਲੀ ਦੇ ਕੇ ਬੋਲ ਸੁਣਾਏ। ਉਸਤਾਦ ਮੁਨੱਵਰ ਅਲੀ ਦੇ ਕਹਿਣ ਤੇ ਦੁਬਾਰਾ ਚੱਕਰ ਲਿਆ ਕੇ ਵਖਾਇਆ। ਫਿਰ ਸਾਬਕਾ ਰੇਡੀਓ ਡਾਇਰੈਕਟਰ ਨੇ ਦਿਲਰੁਬਾ ਤੇ ਹਜ਼ੂਰ ਪਾਸੋਂ ਤਰਬਕਾਰੀ ਸੁਣਨ ਦੀ ਫ਼ਰਮਾਇਸ਼ ਕੀਤੀ।

ਸਤਿਗੁਰੂ ਜੀ ਨੇ ਅੱਜ ਤੋਂ ਸੱਠ ਸਾਲ ਪਹਿਲੇ ਸੰਤ ਗੰਡਾ ਸਿੰਘ (ਉਸ ਵੇਲੇ ਦੇ ਮਿਸਤਰੀ ਅੱਜਕੱਲ ਦੇ ਸੂਬਾ ਜੀ) ਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਾਸਤੇ ਬਣਾਏ ਹੋਏ ਦਿਲਰੁਬਾ ਦੀਆਂ ਤਰਬਾਂ ਨਿਸ਼ਾ ਨਾਲ ਸੁਰ ਕਰ ਕੇ ਵਜਾਣੀਆਂ ਸ਼ੁਰੂ ਕੀਤੀਆਂ।

9 ਵਜੇ ਰਾਤ ਤਕ ਸਤਿਗੁਰੂ ਜੀ ਨੇ ਦਿਲਰੁਬਾ ਦੀਆਂ ਤਰਬਾਂ ਛੇੜ ਛੇੜ ਕੇ ਵੱਖ-ਵੱਖ ਲੈਆਂ ਵਜਾ, ਸ੍ਰੀ ਵਿਸ਼ਵਨਾਥ ਮਿਸ਼ਰਾ ਦੀ ਸੰਗਤ ਨਾਲ ਉਸਤਾਦ ਕਲਾਕਾਰਾਂ ਨੂੰ ਮੋਹ ਲਿਆ। ਸਭ ਲੋਕ ਕਹਿ ਰਹੇ ਸਨ : ਨ ਕਦੇ ਐਸਾ ਸਾਜ਼ ਡਿਠਾ, ਨ ਆਵਾਜ਼ ਤੇ ਨ ਹੀ ਲੈਅ ਤੇ ਐਸਾ ਕੰਟਰੋਲ! ਸੁਨੀਲ ਬੋਸ ਕਹਿ ਰਹੇ ਸਨ : ਮੈਨੇ ਟਾਈਮਜ਼ ਆਫ਼ ਇੰਡੀਆ ਮੇਂ ਲਿਖਨਾ ਹੈ ਪ੍ਰੰਤੂ ਕਿਆ ਲਿਖੂੰਗਾ। ਆਪ ਕੋ ਲਿਖਨਾ ਹਮਾਰੇ ਬਸ ਕੀ ਬਾਤ ਨਹੀਂ। ਉਸਤਾਦ ਮੁਨੱਵਰ ਨੇ ਪੰਜਾਬੀ ਵਿਚ ਆਖਿਆ : ਨਿਹਾਲ ਕਰ ਦਿੱਤਾ ਜੇ। ਐਸਾ ਕਦੇ ਦੇਖਣ-ਸੁਣਨ ਨੂੰ ਨਹੀਂ ਮਿਲਿਆ। ਪੰ: ਦੁਰਗਾ ਲਾਲ ਸਦਕੇ ਜਾ ਰਹੇ ਸਨ। ਮਸ਼ਕੂਲ ਅਲੀ ਤਾਂ ਭਲਾ ਮੁਰਧ ਹੀ ਸੀ। ਨਿੱਕੇ ਨਿੱਕੇ ਕਲਾਤਮਿਕ ਬਚਨ

ਕਰਦਿਆਂ ਸਤਿਗੁਰੂ ਸੰਬੰਧਤ ਵਿਅਕਤੀਆਂ ਨੂੰ ਕੋਲ ਹੀ ਤਾਂ ਲੈਂਦੇ ਹਨ।

ਏਥੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੀ ਕੁਝ ਫਕਣ ਫਕਾਣ ਹੋ ਗਿਆ।

ਉਪ੍ਰੰਤ ਸਤਿਗਰੂ ਜੀ ਦੇ ਇਸ਼ਾਰੇ ਨਾਲ ਸੰਤ ਹਰਬੰਸ ਸਿੰਘ-ਖ਼ਜ਼ਾਨ ਸਿੰਘ ਨੇ 'ਆਸ, ਆਸ, ਪਿਰ ਦੇਖਣ ਕੀ ਆਸ' ਗਉਂ ਕੇ ਸੁਣਾਇਆ। ਸੰਤ ਖ਼ਜ਼ਾਨ ਸਿੰਘ ਦੇ ਜ਼ੋਰਦਾਰ ਤਬਲੇ ਤੋਂ ਕਲਾਕਾਰ ਅਸ਼ ਅਸ਼ ਕਰ ਉਠੇ। ਉਸਦੀ ਲੈਅਕਾਰੀ ਦੇ ਨਾਲ ਹੀ ਗਵਾਇਸ਼ ਨੇ ਅਤੇ ਚਿੱਟੇ ਵਾਲਾਂ ਨੂੰ ਹਰ ਕਿਸੇ ਸਲਾਹਿਆ।

ਫਿਰ ਜਦੋਂ ਕਲਾਕਾਰ ਜਾ ਰਹੇ ਸਨ, ਦੋ ਡੱਬੇ ਮਿਠਾਈ ਦੇ ਸਤਿਗੁਰੂ ਜੀ ਨੂੰ ਭੇਟਾ ਕਰਦਿਆਂ ਅਲਾਉਦੀਨ ਅਸਰਾਜੀਏ ਨੇ ਆਪ ਜੀ ਨੂੰ ਅਰਜ਼ ਕੀਤੀ : ਆਪ ਕੀ ਦੁਆ ਸੇ, ਜੋ ਕੁਛ ਮੈਨੇ ਚਾਹਿਆ ਥਾ ਮੁਝੇ ਮਿਲ ਗਇਆ ਹੈ। ਯੇਹ ਆਪ ਕੀ ਨਜ਼ਰ ਕਰਨੇ ਕੇ ਲੀਏ ਲਾਇਆ ਥਾ। ਫਿਰ ਸਤਿਗੁਰੂ ਜੀ ਨੂੰ ਉਸ ਨੇ ਹੋਰ ਦੁਖ ਸੁਖ ਸੁਣਾਇਆ।

ਹੌਲੀ ਹੌਲੀ ਰਾਤ ਦੇ 9.45 ਹੋ ਗਏ। ਸਤਿਗੁਰੂ ਜੀ ਉਪਰਲੀ ਛਤੇ ਕੁਛ ਫਕਣ ਫਕਾਣ ਤੇ ਬਿਰਾਜਨ ਲਈ ਪੌੜੀਆਂ ਚੜ੍ਹੇ!

ਸਾਡੇ ਕੋਠੀਓਂ ਬਾਹਰ ਨਿਕਲਦਿਆਂ ਨੂੰ ਸ੍ਰੀ ਮਾਤਾ ਚੰਦ ਕੌਰ ਜੀ, ਸ: ਸੁਰਜੀਤ ਸਿੰਘ ਯੂ. ਕੇ. ਵਾਲੇ ਤੇ ਇਨ੍ਹਾਂ ਦਾ ਛੋਟਾ ਭਰਾ ਸ. ਅਵਤਾਰ ਸਿੰਘ (ਤਬਲਾ) ਅਤੇ ਸ. ਜਸਵੰਤ ਸਿੰਘ ਨੈਰੋਬੀ ਵਾਲੇ ਇਨ੍ਹਾਂ ਦੇ ਭਣੇਈ ਭੈਣੀ ਸਾਹਿਬ ਵਲੋਂ ਆ ਗਏ।

ਗੁਰਦੇਵ ਸਿੰਘ-ਹਰਭਜਨ ਸਿੰਘ ਤੇ ਮੇਰਾ ਸਰੀਰ ਰਾਤੀਂ 10.15 ਤੇ ਮੇਰੇ ਮਿੱਤਰ ਅਮਰ ਸਿੰਘ ਡਫਰਕਾ (ਪੰਜਾਬੀ ਬਾਗ) ਦੀ ਕਾਰ ਤੇ ਘਰੋਂ ਘਰੀ ਪਹੁੰਚੇ।

## 8 ਮਾਰਚ 1981, ਮੰਗਲਵਾਰ
## ਨਵੀਂ ਦਿੱਲੀ

### ਮੇਲਾ ਬੀਬੀ ਮਨਜੀਤ ਕੌਰ ਦਾ

ਅੱਜ ਬੀਬੀ ਮਨਜੀਤ ਕੌਰ ਸੁਪਤਨੀ ਸ. ਜਗਮੋਹਣ ਸਿੰਘ ਹੰਸਪਾਲ ਸਪੁੱਤਰੀ ਸ. ਰਾਜਾ ਸਿੰਘ, ਖਾਲਸਾ ਟੈਂਟ ਹਾਊਸ, ਕਨਾਟ ਪਲੇਸ ਵਾਲਿਆਂ ਦਾ ਭੋਗ ਪੈਣਾ ਸੀ। ਏਸੇ ਸੰਬੰਧ ਵਿਚ ਸਵੇਰੇ ਆਸਾ ਦੀ ਵਾਰ ਦਾ ਕੀਰਤਨ K-17 ਰਾਜੌਰੀ ਗਾਰਡਨ ਨਾਲ ਲਗਦੇ ਚੌਂਕ ਵਿਚ ਬਣਾਏ ਗਏ ਸੁੰਦਰ, ਵਿਸ਼ਾਲ ਅਤੇ ਸਫੇਦ ਪੰਡਾਲ ਵਿਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਸੰਤ ਹਰਬੰਸ ਸਿੰਘ-ਸੰਤ ਖ਼ਜ਼ਾਨ ਸਿੰਘ ਨੇ ਕੀਤਾ। ਸੰਤ ਗਿਆਨ ਸਿੰਘ-ਸ. ਹਰਵਿੰਦਰ ਸਿੰਘ ਹੰਸਪਾਲ, ਸੇਠ ਤਰਲੋਕ ਸਿੰਘ, ਸੇਠ ਸਪੁੱਤਰਾਂ, ਸੂਬਾ ਗੰਡਾ ਸਿੰਘ ਜੀ, ਇਹਨਾਂ ਦੇ ਲੜਕੇ ਗਿ: ਜਸਵੰਤ ਸਿੰਘ, ਸ. ਜਸਵੰਤ ਸਿੰਘ ਕੱਲ੍ਹਾ, ਸ. ਸੁਰਿੰਦਰ ਸਿੰਘ ਮਨਚੰਦਾ, ਸੰਤ ਤਰਸੇਮ ਸਿੰਘ ਸਕੱਤਰ. ਸੰਤ ਮਹਿੰਦਰ ਸਿੰਘ ਪੂਰਬਾ ਤੇ ਸੰਤ ਜਗਤਾਰ ਸਿੰਘ ਜੀ ਆਦਿ ਸਤਿਕਾਰੇ ਸੱਜਣਾਂ ਦਾ ਸ੍ਰੀ ਸਤਿਗੁਰੂ ਜੀ ਦਾ ਮੰਡਲ ਸੀ। ਸਾਧ ਸੰਗਤ ਭਰਪੂਰ ਗਿਣਤੀ ਵਿਚ, ਦਿੱਲੀ ਦੇ ਹਰ ਇਲਾਕੇ ਦੀ ਪ੍ਰਤੀਨਿਧਤਾ ਸੀ। ਵਾਰ ਦੀ ਸਮਾਪਤੀ 6.45 ਵਜੇ ਹੋ ਗਈ।

ਇਸੇ ਦੌਰਾਨ ਸੰਤ ਇਕਬਾਲ ਸਿੰਘ ਦੇ ਲੜਕੇ ਸਰਿੰਦਰ ਸਿੰਘ ਨੂੰ ਗੁਰੂ ਕੇ ਹੁਕਮ ਅਨੁਸਾਰ ਸੂਬਾ ਗੰਡਾ ਸਿੰਘ ਹੁਰਾਂ ਪਹਿਲੀ ਦਸਤਾਰ ਸਜਾਈ।

ਡਾ: ਬਲਵੰਤ ਸਿੰਘ ਨੇ ਵਾਰ ਦੀ ਅਰਦਾਸ ਉਪਰੰਤ ਹੱਥ ਜੋੜ ਕੇ ਬੇਨਤੀ ਕੀਤੀ ਸਤਿਗੁਰਾਂ ਮੂਹਰੇ ਕਿ ਉਹਦੇ ਲੜਕੇ ਨੇ ਉਨ੍ਹਾਂ ਤੋਂ ਬਾਹਰਿਆਂ ਹੋ ਕੇ ਘਰ ਵਿਆਹ ਕੀਤਾ ਸੀ। ਜੰਝ ਵਿਚ ਜਾਣ ਦੀ ਉਹਦੀ ਵੀ ਮਜਬੂਰੀ ਸੀ ਪਰ ਉਹ ਗੁਰੂ ਹੁਕਮ ਨ ਮੰਨੇ ਜਾਣ ਤੇ ਅਵਾਚਾਰ ਹੈ। ਸ੍ਰੀ ਸਤਿਗੁਰੂ ਜੀ ਨੇ ਡਾ: ਸਾਹਿਬ ਨੂੰ 100/- ਡੰਨ ਤੇ ਹੋਲੇ ਪਿਛੋਂ ਇਕ ਮਹੀਨਾ ਗੋਹੇ ਕੂੜੇ ਦੀ ਸੇਵਾ ਲਾਈ ਤੇ ਅਵੱਗਿਆ ਖਿਮਾ ਕੀਤੀ।

ਆਈ ਸੰਗਤ ਨੂੰ ਕੇਲਿਆਂ ਦੇ ਪ੍ਰਸ਼ਾਦ ਨਾਲ ਵਿਦਾ ਕੀਤਾ ਗਿਆ।

## ਕੋਠੀ ਪੂਸਾ ਰੋਡ ਵਿਖੇ ਦਰਸ਼ਨ

ਸ੍ਰੀ ਸੰਤੋਖ ਸਿੰਘ ਸਾਜਨ, ਹਰਭਜਨ ਸਿੰਘ ਸਿਤਾਰ, ਮੇਰੇ ਘਰੋਂ ਗੁਰਬਚਨ ਕੌਰ ਤੇ ਮੈਂ 9 ਵਜੇ ਕੋਠੀ ਪੂਸਾ ਰੋਡ ਪੁੱਜੇ ਤਾਂ ਬੈਠਣ ਕਮਰੇ ਵਿਚ ਸ੍ਰੀ ਸਤਿਗੁਰੂ ਜੀ ਦੇ ਤੇ ਕੁਝ ਹੋਰ ਸੱਜਣਾਂ ਦੇ ਦਰਸ਼ਨ ਹੋਏ। ਕੋਲ ਸਨ ਪੰ: ਦੁਰਗਾ ਲਾਲ ਕੱਥਕ, ਸ੍ਰੀ ਗੁਰਦੇਵ ਸਿੰਘ ਸਰੋਦ, ਸ. ਚਰਨ ਸਿੰਘ ਚੰਨੀ ਜੰਮੂ, ਸ. ਅਵਤਾਰ ਸਿੰਘ ਅੰਮ੍ਰਿਤਸਰੀ, ਸ. ਸੁਰਜੀਤ ਸਿੰਘ ਯੂ. ਕੇ., ਬੀਬੀ ਨਰਿੰਦਰ ਕੌਰ (ਦਾ ਪਤੀ), ਸ. ਜਸਵੰਤ ਸਿੰਘ ਕੱਲ੍ਹਾ, ਸ੍ਰੀ ਕਿਰਨਪਾਲ ਸਿੰਘ ਸ੍ਰੀ ਸੁਰਜੀਤ ਸਿੰਘ ਸਾਰੰਗੀ, ਕਾਕਾ ਬਲਜੀਤ ਸਿੰਘ-ਸੁਖਦੇਵ ਸਿੰਘ, ਸੰਤ ਮਹਿੰਦਰ ਸਿੰਘ ਬਾਲੀ ਨਗਰ ਤੇ ਉਹਦੇ ਬੱਚੇ।

ਸ੍ਰੀ ਸਤਿਗੁਰੂ ਜੀ ਦੀ ਅਗਵਾਈ ਵਿਚ ਬੱਚੇ ਸ੍ਰੀ ਦੁਰਗਾ ਲਾਲ ਨੂੰ ਧਮਾਰ ਵਿਚ ਹੋਲੀਆਂ ਸੁਣਾ ਰਹੇ ਸਨ। ਸਤਿਗੁਰਾਂ ਨੇ ਵੱਖ ਵੱਖ ਰਾਗਾਂ ਵਿਚ ਹੋਲੀਆਂ ਦੇ ਅਨੇਕਾਂ ਰੰਗ ਵਖਾਏ। ਫਿਰ ਸੰਗੀਤ ਸਿਖਦੇ ਬੱਚਿਆਂ ਤੋਂ ਹੋਲੀਆਂ ਦੀ ਕੈਸੇਟ ਕਰਵਾਈ। ਤਬਲੇ ਵਲੋਂ ਸ. ਅਵਤਾਰ ਸਿੰਘ ਨੇ ਰੰਗ ਬੰਨ੍ਹੀ ਰਖਿਆ।

ਉਪਰੰਤ ਗੁਰਦੇਵ ਸਿੰਘ-ਹਰਭਜਨ ਸਿੰਘ ਦੀ ਸਿਫ਼ਾਰਸ਼ ਤੇ ਪੰ: ਦੁਰਗਾ ਲਾਲ ਨੇ ਸਤਿਗੁਰੂ ਜੀ ਨੂੰ ਰਾਜਸਥਾਨੀ ਮਾਂਡ ਸੁਣਾ ਕੇ ਆਨੰਦਿਤ ਕੀਤਾ। ਸਭਾ ਦੇ ਅਖੀਰ ਉਤੇ ਸੂਬਾ ਗੰਡਾ ਸਿੰਘ ਜੀ, ਉਨ੍ਹਾਂ ਦਾ ਲੜਕਾ ਸ. ਬੇਅੰਤ ਸਿੰਘ ਤੇ ਸ. ਪ੍ਰੀਤਮ ਸਿੰਘ ਬਾਲੀ ਨਗਰ ਵੀ ਆ ਗਏ। ਪ੍ਰਤੀਤ ਹੁੰਦਾ ਹੈ ਪ੍ਰੀਤਮ ਸਿੰਘ ਬੇਅੰਤ ਸਿੰਘ ਪਰਸਪਰ ਕੁੜਮ ਬਣਨ ਲੱਗੇ ਹਨ।

ਸਤਿਗੁਰੂ ਜੀ ਨੇ ਸੰਤ ਮਹਿੰਦਰ ਸਿੰਘ ਬਾਲੀ ਨਗਰ ਦੇ ਛੋਟੇ ਲੜਕੇ ਦਾ ਥੋੜ੍ਹਾ ਜਿਹਾ ਨਾਚ ਵੇਖ ਕੇ ਪੰ: ਦੁਰਗਾ ਲਾਲ ਦਾ ਸ਼ਾਗਿਰਦ ਬਣਨ ਲਈ ਆਗਿਆ ਕੀਤੀ; ਸਤਿਗੁਰਾਂ ਸੰਤ ਮਹਿੰਦਰ ਸਿੰਘ ਨੂੰ ਬਹੁਤ ਖੁਸ਼ੀਆਂ ਬਖ਼ਸ਼ੀਆਂ।

## ਮਨਜੀਤ ਕੌਰ ਨਮਿਤ ਭੋਗ

11 ਵਜੇ ਸ੍ਰੀ ਸਤਿਗੁਰੂ ਜੀ ਇਸ਼ਨਾਨ ਪਾਣੀ ਕਰ, ਪ੍ਰਸ਼ਾਦ ਪਾਣੀ ਛਕ, ਆਰਾਮ ਕਰਨ ਲਈ ਇਕਾਂਤ ਚਾਹੁਣਗੇ। ਮੈਂ ਰਾਜੌਰੀ ਗਾਰਡਨ ਆ ਗਿਆ। ਘਰ ਆਉਂਦਿਆਂ ਸ. ਜਗਦੀਸ਼ ਸਿੰਘ ਸੰਪਾਦਕ 'ਵਰਿਆਮ' ਅਤੇ ਬਾਲ ਸਖਾਈ ਪ੍ਰੀਤਮ ਸਿੰਘ ਪੰਛੀ

ਮਿਲ ਪਏ।

ਬੀਬੀ ਮਨਜੀਤ ਕੌਰ ਦਾ ਭੋਗ ਪੈਣ ਕਾਰਨ ਅੱਜ 12 ਵਜੇ ਤੋਂ ਹੀ ਚੌਕ ਵਾਲੇ ਪੰਡਾਲ ਵਿਚ ਸੰਤ ਸੇਵਾ ਸਿੰਘ ਜਥੇਦਾਰ ਦਿੱਲੀ ਤੇ ਸੰਤ ਨਿਰੰਜਨ ਸਿੰਘ ਕੱਕੜ ਨੇ ਹਰਿ ਜਸ ਕਰਦਿਆਂ 3 ਵਜੇ ਤਕ ਸਮੇਂ ਨੂੰ ਸੁਹਾਵਣਾ ਕੀਤਾ। ਸਤਿਗੁਰੂ ਜੀ ਨੇ ਏਸੇ ਸਮੇਂ ਦੀਵਾਨ ਵਿਚ ਦਰਸ਼ਨ ਦਿੱਤੇ। ਹੰਸਪਾਲਾਂ ਦੇ ਦੂਰ ਨੇੜੇ ਦੇ ਰਿਸ਼ਤੇਦਾਰ ਵੀ ਇਸ ਸਮੇਂ ਪੁੱਜੇ ਹੋਏ ਸਨ। ਸੁੰਦਰ, ਵਿਸ਼ਾਲ ਪੰਡਾਲ ਸੰਗਤ ਨਾਲ ਭਰਪੂਰ ਸੀ। ਨਮਸਕਾਰਾਂ ਕਰਨ ਵਾਲਿਆਂ ਦੀਆਂ ਕਤਾਰਾਂ ਸਤਿਗੁਰੂ ਜੀ ਵਲ ਤੁਰ ਪਈਆਂ। ਪੰਦਰਾਂ ਮਿੰਟਾਂ ਲਈ ਜਥੇਦਾਰ ਕੱਕੜ ਦਾ ਦੀਵਾਨ ਸੁਣਨ ਉਪ੍ਰੰਤ ਹਜ਼ੂਰੀ ਰਾਗੀਆਂ ਨੇ "ਜੋ ਦਿਨ ਆਵਹਿ ਸੋ ਦਿਨ ਜਾਹੀ। ਕਰਨਾ ਕੂਚ ਰਹਣ ਥਿਰੁ ਨਾਹੀ।" ਦੀ ਟੇਕ ਨਾਲ ਕੀਰਤਨ ਸ਼ੁਰੂ ਕੀਤਾ, ਆਗਿਆ ਅਨੁਸਾਰ।

4.10 ਤੇ ਗ੍ਰਹਿ ਮੰਤਰੀ ਭਾਰਤ ਸਰਕਾਰ ਗਿਆਨੀ ਜ਼ੈਲ ਸਿੰਘ, ਸ: ਸੁਲੱਖਣ ਸਿੰਘ ਆਦਿ ਕੁਝ ਸੱਜਣਾਂ ਨਾਲ ਦੀਵਾਨ ਵਿਚ ਉਪਸਥਿਤ ਹੋਏ। ਸਤਿਗੁਰੂ ਜੀ ਨੇ ਆਦਰ ਦੇ ਕੇ ਪਾਸ ਬੇਠਾਇਆ। 4.15 ਤੇ ਭੋਗ ਦੇ ਸ਼ਲੋਕ ਪੜ੍ਹੇ ਜਾਣ ਲੱਗੇ। ਏਸੇ ਦਰਮਿਆਨ ਸੰਤ ਗਿਆਨ ਸਿੰਘ-ਹਰਵਿੰਦਰ ਸਿੰਘ ਹੰਸਪਾਲ ਦੇ ਪਰਵਾਰ ਮੈਂਬਰ, ਬਸਤਰ, ਬਰਤਨ, ਥਿਸਤਰਾ ਤੇ ਮਾਇਆ ਆਦਿ ਲੈ ਕੇ ਗੁਰੂ ਚਰਨਾਂ ਵਿਚ ਹਾਜ਼ਰ ਹੋਏ। ਫਿਰ ਯਥਾਸਥਾਨ ਜਾ ਬੈਠੇ।

ਪੰਜ ਭੋਗ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੇ ਪਾਏ ਗਏ। ਭੋਗ ਪਾਠੀਆਂ ਵਿਚ ਸਾਬਕਾ ਸੇਵਕ ਸੰਤ ਬਲਕਾਰ ਸਿੰਘ ਵੀ ਸੀ। 4.40 ਤਕ ਸੰਤ ਮਹਿੰਦਰ ਸਿੰਘ ਪੂਰਬਾ ਨੇ ਬੀਬੀ ਨਮਿਤ ਪਾਏ ਭੋਗਾਂ ਦੀ ਅਰਦਾਸ ਕਰ ਦਿੱਤੀ।

ਸਭ ਤੋਂ ਪਿਛੋਂ ਆਪਣੇ ਵਿਸ਼ੇਸ਼ ਸੇਵਕਾਂ ਤੇ ਕ੍ਰਿਪਾ ਕਰਨ ਵਾਸਤੇ ਸ੍ਰੀ ਸਤਿਗੁਰੂ ਜੀ ਨੇ ਪਰਵਚਨ ਦਿੱਤਾ। ਤੱਤ-ਨਿਚੋੜ ਇਹ ਹੈ:

"ਜਥੇਦਾਰ ਨਿਰੰਜਨ ਸਿੰਘ ਤੋਂ ਤੁਸਾਂ ਸੁਣਿਆਂ ਸੀ ਕਿ ਕਿਵੇਂ ਨਾਮਧਾਰੀਆਂ ਨੇ ਦਰਗਾਹ ਵਿਚੋਂ ਵਾਪਸ ਆ ਕੇ ਘਰ ਦੇ ਜੀਆਂ ਨੂੰ ਉਪਰਲੀ ਦੁਨੀਆਂ ਦੀਆਂ ਗੱਲਾਂ ਦੱਸੀਆਂ।

"ਇਸ ਪਰਵਾਰ ਤੇ ਸਤਿਗੁਰੂ ਦੀ ਬਹੁਤ ਬਖਸ਼ਿਸ਼ ਹੈ। ਇਹਨਾਂ ਨੇ ਬੀਬੀ ਦੇ ਗੁਜ਼ਰਨ ਦੇ ਭਾਣੇ ਨੂੰ ਮਿੱਠਾ ਕਰ ਕੇ ਮੰਨਿਆਂ। ਜਗਮੋਹਨ ਸਿੰਘ ਨੂੰ ਜਦੋਂ ਵਲਾਇਤ ਵਿਚ ਬੀਬੀ ਗੁਜ਼ਰਨ ਦਾ ਫੋਨ ਗਿਆ, ਉਸ ਨੇ ਡੋਲ੍ਹ ਕੇ ਨਹੀਂ, ਰਕੜਾ ਮਨ ਕਰ ਕੇ ਸਦਮੇ ਨੂੰ ਜਰਿਆ।

"ਕੁਝ ਪਰਵਾਰ ਅਜਿਹੇ ਨਿਕਲੇ ਜੋ 'ਜਨਮਹਿ ਤੇ ਵਾਜੇ ਵਜਾਏ। ਸੋਹਿਲੜੇ ਅਗਿਆਨੀ ਗਾਏ।' ਦੀ ਹਾਲਤ ਤੋਂ ਉੱਚਾ ਉਠ ਕੇ ਸਮ ਰਹਿਣ ਵਾਲੀ ਸਥਿਤੀ ਦੇ ਅਸਲੀ ਪ੍ਰਚਾਰਕ ਬਣੇ।

"ਹਾਕੀ ਦੀ ਟੀਮ ਵਿਚ ਨੀਲੀਆਂ ਵਰਦੀਆਂ ਤੋਂ ਬਚਣ ਲਈ ਨਾਮਧਾਰੀ ਦਰਬਾਰ ਗਿਆਨੀ ਜੀ ਨੂੰ ਲਿਖੇ। ਗਿਆਨੀ ਜੀ ਨੇ ਹੀ ਸਾਰੇ ਪੰਜਾਬ ਦੇ ਸਕੂਲਾਂ ਵਿਚ ਸਾਡੀ ਸਫੈਦ ਵਰਦੀ ਨੂੰ ਪਰਵਾਨ ਕਰਵਾਇਆ ਸੀ। ਇਹ ਬੜੀ ਜੁਰਅੱਤ

ਦੀ ਗੱਲ ਸੀ।

"ਐਤਕਾਂ ਹੋਲੇ ਦੇ ਮੇਲੇ ਵਿਚ ਹਰੇਕ ਉਮਰ ਦੇ ਗਰੁੱਪਾਂ ਵਿਚ ਸੰਗੀਤ ਦੇ ਮੁਕਾਬਲੇ ਹੋਣਗੇ। ਦਾਖਲੇ 8 ਚੇਤਰ ਤਕ ਜ਼ਰੂਰ ਹੋ ਜਾਣੇ ਚਾਹੀਦੇ ਹਨ। ਸਤਿਗੁਰੂ ਰਾਮਦਾਸ ਜੀ ਦੀ ਰਾਗ ਪਰੰਪਰਾ ਭੈਣੀ ਸਾਹਿਬ ਵਿਚ ਸੁਰੱਖਿਅਤ ਹੈ।

"ਜੋ ਪ੍ਰਾਣੀ ਗੋਬਿੰਦ ਧਿਆਵੈ। ਪੜਿਆ ਅਨਪੜਿਆ ਪਰਮਗਤਿ ਪਾਵੈ।" ਮੈਂ ਸੁਣਿਐਂ ਕੁਝ ਲੋਕ ਗਿਆਨੀ ਜੀ ਦੀ ਪੜ੍ਹਨ ਯੋਗਤਾ ਨੂੰ ਕਦਰ ਯੋਗ ਸਮਝਦੇ ਹਨ ਪਰ ਮੈਂ ਸਮਝਦਾ ਸਾਂ ਕਿ ਗਿਆਨੀ ਜੀ ਦੀ ਕੰਮ ਯੋਗਤਾ ਹੀ ਐਸੀ ਸੀ ਕਿ ਉਸ ਨੂੰ ਮੁਨਾਸਬ ਥਾਂ ਦੇ ਕੇ ਸਤਿਕਾਰਿਆ ਗਿਆ।

"ਆਪਾਂ ਉਨ੍ਹਾਂ ਲੀਹਾਂ 'ਤੇ ਚੱਲੀਏ ਜੋ ਸਤਿਗੁਰੂਆਂ ਨੇ ਪਾਈਆਂ ਸਨ ਤੇ ਓਸੇ ਰਾਹ ਤੇ ਚਲਦਿਆਂ 'ਲੋਕ ਸੁਖੀ ਪਰਲੋਕ ਸੁਹੇਲੇ' ਹੋਈਏ।"

ਦੀਵਾਨ ਦੀ ਸਮਾਪਤੀ ਕਰ ਕੇ ਸਤਿਗੁਰੂ ਜੀ ਗਿਆਨੀ ਜ਼ੈਲ ਸਿੰਘ, ਸ. ਹੰਸਪਾਲ ਐਮ. ਪੀ. ਦੇ ਘਰ ਗਏ, ਜਿਥੇ ਕੁਝ ਲੋੜੀਂਦੇ ਬਚਨ ਬਿਲਾਸ ਹੋਏ। ਇਸ ਮੌਕੇ ਸੇਠ ਤਰਲੋਕ ਸਿੰਘ ਹੁਰੀਂ ਵੀ ਨਾਲ ਸਨ।

ਸ੍ਰੀ ਸਤਿਗੁਰੂ ਜੀ ਨੇ 5.15 ਤਕ ਗਿਆਨੀ ਜੀ ਨੂੰ ਸਮਾਂ ਦੇ ਕੇ, ਵਿਦਾ ਕਰ, ਹੋਰ ਸਿੰਘਾਂ ਨੂੰ ਵਕਤ ਦਿੱਤਾ। ਫਿਰ ਅੱਧਾ ਘੰਟਾ ਕੁਝ ਸਿੰਘਾਂ ਦੇ ਘਰੀਂ ਚਰਨ ਪਾਏ। ਮੈਨੂੰ ਕੋਠੀ ਆਇਆਂ 7 ਵਜੇ ਹੀ ਦਰਸ਼ਨ ਹਏ। ਏਥੇ ਵੱਡੇ ਹਾਲ ਵਿਚ, ਸ. ਸੂਰਤ ਸਿੰਘ ਅੰਮ੍ਰਿਤਸਰੀ ਦਾ ਪਰਵਾਰ ਦਰਸ਼ਨ ਕਰਨ ਲਈ ਬੈਠਾ ਹੋਇਆ ਸੀ, ਇਨ੍ਹਾਂ ਨੂੰ 5–6 ਮਿੰਟ, ਖੜੇ ਖੜੋਤੇ ਹੀ ਦਰਸ਼ਨ ਦੇ ਕੇ ਜਲ ਪਾਨ ਲਈ ਕਾਹਲੀ ਕਾਹਲੀ ਤੁਰ ਪਏ।

## ਸੇਠ ਜੀ ਦੇ ਨਿਜੀ ਕਮਰੇ ਵਿਚ

ਅੱਧੇ ਘੰਟੇ ਪਿਛੋਂ ਆਏ ਤਾਂ ਪੌੜੀਆਂ ਉਤਰ ਕੇ ਸੇਠ ਤਰਲੋਕ ਸਿੰਘ ਦੇ ਨਿਜੀ ਕਮਰੇ ਵਿਚ ਪਧਾਰੇ।

ਕੋਈ 20-25 ਮਿੰਟ ਬਾਅਦ ਮੈਨੂੰ ਬੁਲਾਇਆ ਗਿਆ। ਮੈਂ ਅੰਦਰ ਜਾ ਕੇ ਵੇਖਿਆ, ਸਤਿਗੁਰੂ ਜੀ ਸਵੱਛ ਵਿਛੇ ਹੋਏ ਬੈੱਡ ਤੇ ਪੇਟ ਪਰਨੇ ਲੰਮੇ ਪਏ ਡੇਸੂ ਦੀ ਸਿੱਖ ਇੰਪਲਾਈਜ਼ ਯੂਨੀਅਨ ਦਾ ਸੰਵੀਨਰ ਪੜ੍ਹ ਰਹੇ ਸਨ, ਜਿਸ ਨੂੰ ਸ: ਜਸਵੰਤ ਸਿੰਘ ਜਸ ਨੇ ਹਜ਼ੂਰ ਦੇ ਭੇਟ ਕੀਤਾ ਸੀ। ਸੇਠ ਜੀ ਫਰਸ਼ ਦੇ ਗਲੀਚੇ ਤੇ ਹਜ਼ੂਰੀ ਵਿਚ ਸਨ। ਫਿਰ ਸੰਤ ਤਰਸੇਮ ਸਿੰਘ ਵੀ ਪੁੱਜ ਗਏ। ਹੁਕਮ ਹੋਇਆ : ਗਿਆਨਣ ਨੂੰ ਲਿਆਓ। ਏਨੇ ਚਿਰ ਨੂੰ ਸੇਠ ਸਪੁੱਤਰ ਸ਼ੇਰ ਸਿੰਘ ਵੀ ਪਾਸ ਆ ਬੈਠਾ।

ਬੀਬੀ ਮਹਿੰਦਰ ਕੌਰ ਗਿਆਨਣ ਬੈਂਕੌਕ ਤੋਂ ਆਈ ਹੋਈ ਸੀ, ਜਿਸ ਨੇ ਏਥੇ ਬੈਠ ਕੇ ਅਰਜ਼ ਕਰਨੀ ਸੀ। ਗੱਲ ਬਾਤ ਚਲਦਿਆਂ ਸਾਬਕਾ ਸਕੱਤਰ ਗੁਰਭਜਨ ਸਿੰਘ ਨੇ ਵੀ ਆ ਮੱਥਾ ਟੇਕਿਆ। ਤਲਾਸ਼ ਕਰਦਿਆਂ ਸਤਿਗੁਰੂ ਜੀ ਦੀ, ਸੰਤ ਪੂਰਬਾ ਵੀ ਆ ਗਿਆ।

ਗੱਲ ਬਾਤ ਕਰਦਿਆਂ 9 ਵਜ ਗਏ ਤਾਂ ਸਤਿਗੁਰੂ ਜੀ ਹੋਰ ਆਇਆਂ ਦਰਸ਼ਨ-

ਅਭਿਲਾਖੀਆਂ ਲਈ ਵਿਹਲੇ ਹੋਏ। 9.30 ਰਾਤੀਂ ਸੰਤ ਹਰਭਜਨ ਸਿੰਘ ਸਿਤਾਰ, ਜਗਦੀਸ਼ ਸਿੰਘ ਸੰਪਾਦਕ 'ਵਰਿਆਮ' ਜਾਣ ਲਈ ਤਿਆਰ ਹੋਏ ਤਾਂ ਸ: ਹਰਵਿੰਦਰ ਸਿੰਘ ਹੰਸਪਾਲ, ਸਤਿਗੁਰੂ ਜੀ ਨਾਲ ਗੱਲ ਬਾਤ ਕਰਨ ਲਈ ਆ ਪਹੁੰਚਾ।

## ਪ੍ਰੀਤਮ ਸਿੰਘ ਬਾਲੀ ਨਗਰ ਨੂੰ

ਸ. ਪ੍ਰੀਤਮ ਸਿੰਘ ਬਾਲੀ ਨਗਰ ਦੀ ਸੂਬਾ ਗੰਡਾ ਸਿੰਘ ਜੀ ਦੀ ਪੋਤਰੀ ਨਾਲ ਇਹਨਾਂ ਦੇ ਲੜਕੇ ਮਨਜੋਤ ਸਿੰਘ ਬਾਰੇ ਗੱਲ ਬਾਤ ਤੈਅ ਹੋ ਚੁੱਕੀ ਹੈ। ਹੁਣ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਵਿਆਹ ਲਈ ਦੀਨ ਦਿਆਲ ਦਿੱਲੀ ਦੀ ਹੀ ਤਾਰੀਖ ਬਖਸ਼ਣ ਤੇ ਦਰਸ਼ਨ ਦੇਣ। ਸਤਿਗੁਰੂ ਜੀ ਬਚਨ ਕੀਤਾ : ਹੁਣ ਹੋਲੇ 'ਤੇ ਹੀ ਸਾਰੇ ਵਿਆਹ ਹੋਣੇ ਨੇ। ਤੁਸੀਂ ਵੀ ਏਥੇ ਦੇ ਵਿਆਹਾਂ ਵਿਚ ਬੱਚਿਆਂ ਦੇ ਅਨੰਦ-ਕਾਰਜ ਕਰੋ।

## ਸੂਬਾ ਦੀਵਾਨ ਸਿੰਘ ਜੀ ਦਾ ਕਤਲ

ਮਹਿੰਦਰ ਸਿੰਘ ਪੁਰਬਾ ਨੇ ਅੱਜ ਦੱਸਿਆ ਕਿ ਪਿਛਲੇ ਦਿਨੀਂ ਸੂਬਾ ਦੀਵਾਨ ਸਿੰਘ ਜੀ ਡਾਲਟਨ ਗੰਜ ਵਾਲਿਆਂ ਨੂੰ, ਇਲਾਕੇ ਦੇ ਪਿੰਡ ਵਿਚ ਰਹਿੰਦਿਆਂ, ਕਿਸੇ ਦੇਣਦਾਰ ਨੇ ਕਤਲ ਕਰ ਦਿੱਤਾ ਹੈ। ਉਹਨਾ ਦਾ ਲੜਕਾ ਸ. ਗੁਰਬਚਨ ਸਿੰਘ ਇਸ ਦੁਰਘਟਨਾ ਦੀ ਇਤਲਾਹ ਦੇਣ ਸ੍ਰੀ ਜੀਵਨ ਨਗਰ ਗਿਆ ਸੀ। ਕਤਲ ਦਿਹਾੜੇ ਦੀ ਠੀਕ ਤਾਰੀਖ਼ ਮਾਲੂਮ ਨਹੀਂ ਹੋ ਸਕੀ।

ਸੂਬਾ ਦੀਵਾਨ ਸਿੰਘ ਜੀ ਸਤਿਗੁਰੂ ਜੀ ਦੇ ਪ੍ਰੇਮੀ, ਸੇਵਕ ਅਤੇ ਪਰਮ-ਵਿਸ਼ਵਾਸੀ ਸਿੱਖ ਸਨ। ਮੇਲਿਆਂ ਵਿਚ ਅਮਾਨਤਾਂ (ਸੰਗਤ ਵਲੋਂ ਆਈਆਂ) ਸੰਭਾਲਦੇ, ਸਤਿਗੁਰੂ ਜੀ ਦੇ ਮੇਲਿਆਂ ਵਿਚ ਚੜ੍ਹਾਵੇ ਨੂੰ ਸੰਭਾਲਣਾ ਅਤੇ ਹੋਰ ਹਿਸਾਬ ਕਿਤਾਬ ਦਾ ਕੰਮ ਕੀਤਾ ਕਰਦੇ ਸਨ।

## ਸੇਠ ਤਰਲੋਕ ਸਿੰਘ ਦੀ ਨਿਸ਼ਠਾ

ਰਾਤੀ ਕਾਫ਼ੀ ਕੁਵੇਲੇ ਅਸੀਂ, ਸ. ਸੁਰਜੀਤ ਸਿੰਘ ਯੂ. ਕੇ. ਸ. ਅਵਤਾਰ ਸਿੰਘ ਅੰਮ੍ਰਿਤਸਰੀ (ਦੋਨੋਂ ਭਾਈ), ਹਰਭਜਨ ਸਿੰਘ ਸਿਤਾਰ ਤੇ ਸ. ਭੂਪਿੰਦਰ ਸਿੰਘ ਭੂਰਜੀ, ਗੁਰਦੇਵ ਸਿੰਘ ਮਰੋਕ ਦੇ ਘਰ ਮਿਲੇ ਤਾਂ ਭੁਰਜੀ ਨੇ ਦੱਸਿਆ : ਬਲਿੱਸ (ਆਨੰਦ) ਗੈਸਟ ਹਾਊਸ, ਜੋ ਕਿ ਸੇਠ ਤਰਲੋਕ ਸਿੰਘ ਹੋਰਾਂ ਦੀ ਮਾਲਕੀ ਵਿਚ ਹੈ, ਬਾਰੇ ਫ਼ੈਸਲਾ ਕੀਤਾ ਹੋਇਆ ਹੈ ਕਿ ਗੈਸਟ ਹਾਊਸ ਦੇ ਕਮਰੇ 'ਨਾ ਦੋ ਘੰਟਿਆਂ ਲਈ ਕਰਾਏ ਚੜ੍ਹਦੇ ਹਨ।' ਨਾ ਉਹਨਾਂ ਵਿਚ ਮਾਸ ਸ਼ਰਾਬ ਖਾਧਾ ਪੀਤਾ ਜਾ ਸਕਦਾ ਹੈ। ਇਸ ਦਾ ਵਾਤਾਵਰਣ ਪੂਰਣ ਸਾਤਵਿਕ ਰਖਿਆ ਗਿਆ ਹੈ। ਪਿਛਲੇ ਦਿਨੀਂ ਇਕ ਪਾਰਟੀ ਨੇ ਕਰਾਏ ਤੇ ਲੈ ਕੇ ਜੰਞ ਨੂੰ ਮਾਸ ਸ਼ਰਾਬ ਦੀ ਰੋਟੀ ਦੇਣੀ ਸੀ। ਪ੍ਰਬੰਧਕਾਂ ਨੂੰ ਜਿਉਂ ਹੀ ਪਤਾ ਲੱਗਾ ਉਨ੍ਹਾਂ ਰੋਕ ਦਿੱਤਾ। ਪਾਰਟੀ ਕਹੇ, ਸਾਡੇ ਕਾਰਡ ਛਪਵਾਏ ਹੋਏ ਹਨ। ਬਲਿੱਸ ਵਾਲਿਆ ਖਰਚਾ ਭਰਨਾ ਪਰਵਾਨ ਕਰ ਲਿਆ।

ਪਾਰਟੀ ਨੇ ਕਿਹਾ, ਤੁਹਾਡੇ ਐਥੇ ਵੈਸ਼ਨਵਾਂ ਦੇ ਗ੍ਰਾਹਕ ਕੌਣ ਆਵੇਗਾ ? ਜਵਾਬ ਮਿਲਿਆ : ਗ੍ਰਾਹਕ ਆਵੇ ਜਾਂ ਨਾ ਆਵੇ। ਕੀ ਸਾਰੀ ਦੁਨੀਆਂ ਮਾਸ ਸ਼ਰਾਬ ਖਾਂਦੀ ਪੀਂਦੀ ਹੈ ? ਜੇ ਇਸ ਗੱਲੋਂ ਸਾਡਾ ਗੈਸਟ ਹਾਊਸ ਬੰਦ ਹੁੰਦਾ ਹੈ ਤਾਂ ਪਿਆ ਹੋਵੇ।

## 14 ਮਾਰਚ 1981, ਸ਼ਨੀਵਾਰ
## ਜੰਮੂ

8.3.81 ਨੂੰ ਸਤਿਗੁਰੂ ਜੀ ਦੇ ਸਕੱਤਰ ਸੰਤ ਤਰਸੇਮ ਸਿੰਘ ਨੇ ਮੈਨੂੰ ਅਤੇ ਸ. ਜਗਦੀਸ਼ ਸਿੰਘ 'ਵਰਿਆਮ' ਨੂੰ 13-14-15 ਮਾਰਚ ਦੇ ਵਿਸ਼ਵ ਹਿੰਦੂ ਪਰਿਸ਼ਦ ਦੇ ਜੰਮੂ ਸਮਾਗਮ ਵਿਚ ਨਾਮਧਾਰੀਆਂ ਦੀ ਪ੍ਰਤੀਨਿਧਤਾ ਕਰਨ ਲਈ ਆਖਿਆ। ਅਸਾਂ 13 ਮਾਰਚ ਨੂੰ ਸਮਾਗਮ ਵਿਚ ਭਾਗ ਲੈਣ ਲਈ ਮਨ ਬਣਾਇਆ। ਮੈਂ ਕੱਲ੍ਹ ਰਾਤੀਂ ਜਲੰਧਰ ਪਹੁੰਚ ਗਿਆ। ਅਤੇ ਅੱਜ ਜਗਦੀਸ਼ ਸਿੰਘ ਅਤੇ ਮੈਂ ਬਸ ਦੁਆਰਾ 8.30 ਵਜੇ ਰਾਤੀਂ ਜੰਮੂ ਪਹੁੰਚ ਗਏ।

ਸੰਤ ਤਾਰਾ ਸਿੰਘ ਦੇ ਘਰ ਡੇਰੇ ਲਾਏ। ਸਾਨੂੰ ਸਾਰੀ ਖ਼ਬਰ ਅਤੇ ਸਥਾਨ ਦਾ ਪਤਾ ਕਰ ਕੇ ਦੇਣ ਵਾਲਾ ਸ. ਚਰਨ ਸਿੰਘ ਚੰਨੀ ਅਜੇ ਦਿੱਲੀ ਹੀ ਸੀ, ਅਸਾਂ ਉਸੇ ਦੇ ਕਮਰੇ ਵਿਚ ਨਿਵਾਸ ਲਿਆ।

ਪਤਾ ਲੱਗਾ ਕਿ ਵਿਸ਼ਵ ਹਿੰਦੂ ਪਰਿਸ਼ਦ ਵਾਲਿਆਂ ਦਾ ਕੱਲ੍ਹ ਇਕ ਤਗੜਾ ਪ੍ਰਭਾਵਸ਼ਾਲੀ ਜਲੂਸ ਨਿਕਲਿਆ ਸੀ। ਅੱਜ ਬੀਬੀਆਂ ਦਾ ਸਮਾਗਮ ਹੋਵੇਗਾ। ਖੁੱਲ੍ਹਾ ਇਜਲਾਸ ਕੱਲ੍ਹ ਹੀ ਹੋਣਾ ਹੈ ਜਿਸ ਵਿਚ ਸਾਡੀ ਪ੍ਰਤੀਨਿਧਤਾ ਲੋੜੀਂਦੀ ਸੀ।

ਸ. ਗੁਰਦੇਵ ਸਿੰਘ ਨੂੰ ਨਾਲ ਲੈ ਕੇ ਰਾਤੀਂ ਸੰਤ ਕਰਤਾਰ ਸਿੰਘ ਅਤੇ ਸ. ਹਰਵਿੰਦਰ ਸਿੰਘ ਨੂੰ ਵੀ ਮਿਲੇ। ਜਲ ਪਾਣੀ, ਪ੍ਰਸ਼ਾਦ, ਰਿਹਾਇਸ਼ ਦੇ ਪ੍ਰਬੰਧਕ ਨੌਜਵਾਨ ਓਅੰਕਾਰ ਸਿੰਘ ਤੇ ਉਹਦੀਆਂ ਭੈਣਾਂ ਸਨ।

ਸਾਡੇ ਸਵਰਗਵਾਸੀ ਮਿੱਤਰ ਪ੍ਰੀਤਮ ਸਿੰਘ ਦੇ ਵੱਡੇ ਭਾਈ ਸੰਤ ਕੁੰਦਨ ਸਿੰਘ ਵੀ ਮਿਲੇ। ਪਰ ਅੱਜ ਦੋਵੇਂ ਜੀਅ ਹੀ ਗਾਂ ਸੁਆਣ ਦੇ ਜਤਨਾਂ ਵਿਚ ਮਸਰੂਫ਼ ਸਨ।

## 15 ਮਾਰਚ 1981, ਐਤਵਾਰ
## ਜੰਮੂ

### ਹਿੰਦੂ ਵਿਸ਼ਵ ਪਰਿਸ਼ਦ ਦੇ ਸੈਸ਼ਨ ਵਿਚ

ਸੰਤ ਜਗਤ ਸਿੰਘ, ਸੰਤ ਤਾਰਾ ਸਿੰਘ, ਸੰਤ ਬੇਤਾ ਸਿੰਘ ਜੰਮੂ ਦੀ ਸੰਗਤ ਵਲੋਂ ਸ. ਜਗਦੀਸ਼ ਸਿੰਘ ਅਤੇ ਮੈਨੂੰ, ਸਤਿਗੁਰਾਂ ਵਾਲੇ ਪਾਸਿਓਂ ਤੇ ਸੰਤ ਜਗਦੀਸ਼ ਸਿੰਘ ਅੰਮ੍ਰਿਤਸਰੀ (ਆਪਣੇ ਤੌਰ ਤੇ ਅੰਮ੍ਰਿਤਸਰ ਸੰਗਤ ਦਾ ਡੈਲੀਗੇਟ ਬਣ ਕੇ ਆਇਆ) ਨੂੰ ਅੱਜ ਹਿੰਦੂ ਪਰਿਸ਼ਦ ਦੇ ਉਸ ਵਿਚਾਰ ਮੰਚ ਤੇ ਵਿਦਮਾਨ ਸਾਂ ਜਿਥੇ ਭਾਰਤ ਦੇ ਹਿੰਦੂਆਂ ਦੇ ਜਗਦ ਗੁਰੂ ਤੇ ਹਿੰਦੂ ਧਰਮ ਦੇ ਅੰਗ ਵਜੋਂ ਬੋਧੀ, ਜੈਨ ਤੇ ਸਿੱਖ ਆਦਿ ਲੋਗ ਡਟੇ ਹੋਏ ਸਨ।

ਸਮਾਗਮ ਦੇ ਵਿਸ਼ਾਲ ਪੰਡਾਲ ਦੇ ਗੇਟ ਅੱਗੇ ਇਸ਼ਤਿਹਾਰ ਲੱਗੇ ਹੋਏ ਸਨ ਉਨ੍ਹਾਂ ਵਿਚ ਹੋਰ ਹਿੰਦੂ ਗੁਰੂ ਪੀਰਾਂ ਨਾਲ ਸਤਿਗੁਰੂ ਰਾਮ ਸਿੰਘ ਜੀ ਦਾ ਵੀ ਛਪਿਆ ਹੋਇਆ ਚਿੱਤਰ ਸੀ। ਹਜ਼ਾਰਾਂ ਨਰ ਨਾਰਾਂ ਇਸ ਭਰਪੂਰ ਇਕੱਠ ਨੂੰ ਮਾਣਿਆਂ ਅਤੇ ਤੱਕਿਆ।

ਸਾਡੇ ਜਾਂਦਿਆਂ ਨੂੰ ਸ੍ਰੀ ਵਿਆਸ ਮੁਨੀ ਬੜੀ ਕੜਕਵੀਂ ਆਵਾਜ਼ ਨਾਲ ਸਾਰੇ ਜਗਦਗੁਰੂਆਂ ਅਤੇ ਮਹਾਂਮੰਡਲੇਸ਼ਵਰਾਂ ਨੂੰ ਵੰਗਾਰਿਆ ਕਿ ਤੁਸੀਂ ਸਭ ਮਾਇਆ ਦੇ ਪੁੰਗਰੇ ਬਣੇ, ਆਪਣੇ ਸੁਖ ਸੁਆਦ ਅਤੇ ਸਮਰਿਧੀ ਦੇ ਚੱਕਰ ਵਿਚ ਹੋ, ਭਾਰਤ ਅੱਜ ਵੀ 'ਸੋਨੇ ਦੀ ਚਿੜੀਆ' ਹੈ ਅਤੇ ਲੋਕ ਆਪਣੀ ਗਰੀਬੀ ਵਿਚੋਂ ਵੀ ਏਨਾ ਧਨ ਮੰਦਰਾਂ ਗੁਰਦੁਆਰਿਆਂ ਨੂੰ ਭੇਟਾ ਕਰਦੇ ਹਨ ਕਿ ਅੰਤ ਨਹੀਂ। ਪਰ ਇਹ ਸਾਰਾ ਧਨ ਹਿੰਦੂ ਧਰਮ ਦੇ ਖ਼ਿਲਾਫ਼ ਹੀ ਵਰਤਿਆ ਜਾਂਦਾ ਹੈ। ਖਰੀਆਂ ਖਰੀਆਂ ਸੁਣਾਂਦਿਆਂ ਵਿਮਲ ਮੁਨੀ ਨੇ ਕਿਹਾ : ਹਿੰਦੂ ਧਰਮ ਨੂੰ ਕਿਸੇ ਵੀ ਧਿਰ ਤੋਂ ਖ਼ਤਰਾ ਨਹੀਂ, ਉਸ ਨੂੰ ਆਪਣੇ ਹਿਤੈਸ਼ੀਆਂ ਤੋਂ ਹੀ ਖ਼ਤਰਾ ਹੈ।

ਕੁਝ ਵਕਤਿਆਂ ਦੇ ਕਥਨ ਅਤੇ ਮਤਿਆਂ ਦੇ ਪਾਸ ਹੋਣ ਪਿਛੋਂ 'ਪੰਜਾਬ ਕੇਸਰੀ' ਦੇ ਲਾਲਾ ਜਗਤ ਨਾਰਾਇਣ ਨੇ 'ਨਮਰ ਨਿਵੇਦਨ' ਨਹੀਂ, ਜ਼ੋਰ ਦਿੱਤਾ : ਅੱਜ ਸਵਾਲਾਂ ਦਾ ਸਵਾਲ ਇਹ ਹੈ ਕਿ ਸਾਰੇ ਜਗਤ ਵਿਚ ਨਾਸਤਕਵਾਦ ਛਾ ਰਿਹਾ ਹੈ ਅਸੀਂ ਭਾਰਤੀਆਂ ਨੂੰ ਆਸਤਕ ਕਿਵੇਂ ਰੱਖ ਸਕਦੇ ਹਾਂ।

ਅੱਜ ਦੀ ਹਿੰਦੂ ਰੱਖਿਆ ਵਿਚਾਰ-ਗੋਸ਼ਟੀ ਦੇ ਲਾਲਾ ਜਗਤ ਨਾਰਾਇਣ ਹੀ ਪ੍ਰਧਾਨ ਸਨ। ਇਹਨਾਂ ਤਕਰੀਰ ਸ਼ੁਰੂ ਕੀਤੀ ਤਾਂ ਸੁਭਾਵਕ ਹੀ ਦੋਵੇਂ ਜਗਦ ਗੁਰੂ ਉਠ ਕੇ ਤੁਰ ਪਏ। ਇਕ ਇਹਨਾਂ 'ਚੋਂ ਅਯੋਧਿਆ ਪੀਠ ਦੇ ਜਗਦ ਗੁਰੂ ਸਨ, ਦੂਜੇ ਪੀਠ ਦਾ ਨੇੜੇ ਵਾਲਿਆਂ ਤੋਂ ਵੀ ਪਤਾ ਨਹੀਂ ਲੱਗ ਸਕਿਆ। ਇਹਨਾਂ ਦੇ ਤੁਰਿਆਂ ਪਬਲਿਕ ਵਿਚੋਂ ਇਹਨਾਂ ਦਾ ਸ਼ਰਧਾਲੂ ਇਕੱਠ ਵੀ ਉਠ ਕੇ ਤੁਰ ਪਿਆ।

ਸਾਨੂੰ ਕਿਸੇ ਨੇ ਵੀ ਤਕਰੀਰ ਕਰਨ ਲਈ ਨਹੀਂ ਕਿਹਾ। ਅਸੀਂ ਵੀ ਆਪਣੇ ਆਉਣ ਦੀ ਮੁਨਾਸਬ ਥਾਂ ਸੂਚਨਾ ਦੇ ਕੇ ਚੁੱਪ ਕਰ ਕੇ ਮੌਜ ਮੇਲਾ ਹੀ ਵੇਖਿਆ। ਪ੍ਰਬੰਧਕ ਲੋੜ ਸਮਝਣ ਤਾਂ ਸਾਨੂੰ ਬੁਲਾ ਲੈਣ।

12.45 ਦੁਪਹਿਰੇ ਸਮਾਗਮ ਸਮਾਪਤ ਹੋ ਗਿਆ। ਅਸਾਂ ਸਾਰਾ ਸਮਾਂ ਮੰਚ ਉਤੇ ਦਰਸ਼ਨੀ ਪ੍ਰਤੀਨਿਧਤਾ ਹੀ ਕੀਤੀ।

ਏਥੋਂ ਉਠ ਕੇ ਅਸੀਂ-ਮੈਂ ਅਤੇ ਵਰਿਆਮ-ਸ੍ਰੀ ਖ਼ਾਲਿਦ ਹੁਸੈਨ ਸਕੱਤਰ ਪੰਜਾਬੀ ਕੇਂਦਰੀ ਲੇਖਕ ਸਭਾ, ਸ. ਹਰਭਜਨ ਸਿੰਘ ਸਾਗਰ, ਬੀਬੀ ਸੁਖਬੀਰ ਕੌਰ, ਇੰਦਰਾਜ ਤੇ ਪ੍ਰੀਤਇੰਦਰ ਸਿੰਘ ਸੈਮੀ ਨੂੰ ਕਾਮਰੇਡ ਅਮਰਜੀਤ ਸਿੰਘ ਦੇ ਘਰ ਮਿਲਣ ਚਲੇ ਗਏ।

## 16 ਮਾਰਚ 1981, ਸੋਮਵਾਰ
### ਬਟਾਲਾ

ਜੰਮੂ ਤੋਂ 7,30 ਸਵੇਰੇ ਹੀ ਜਗਦੀਸ਼ ਸਿੰਘ ਤਾਂ ਜਲੰਧਰ ਨੂੰ ਅਤੇ ਮੈਂ ਬਟਾਲੇ

ਤਕ ਦੀ ਬਸ ਲੈ ਲਈ। ਬਟਾਲੇ ਵਿਚ ਪੰਜਾਬ ਦੇ ਪ੍ਰਸਿਧ ਫੋਟੋਗ੍ਰਾਫਰ ਹਰਭਜਨ ਸਿੰਘ ਬਾਜਵਾ ਨੂੰ ਮਿਲਣਾ ਸੀ।

12 ਵਜੇ ਤਕ ਬਾਜਵਾ ਫੋਟੋਜ਼, ਸਿਨੇਮਾ ਰੋਡ, ਬਟਾਲਾ ਪਹੁੰਚ ਗਿਆ। ਸਬੱਬ ਚੰਗਾ ਲੱਗਾ ਕਿ ਬਾਜਵਾ ਮੈਨੂੰ ਆਪਣੇ ਸਟੂਡੀਓ ਵਿਚ ਹੀ ਮਿਲ ਗਿਆ। ਅੱਜਕੱਲ੍ਹ ਉਸ ਦੇ ਸਟੂਡੀਓ ਦੀ ਸ਼ੋਭਾ ਉਸੇ ਦੁਆਰਾ ਖਿੱਚੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਮੁਸਕਾਨਾ ਭਰੀ ਫੋਟੋ ਵੀ ਹੈ।

ਏਥੇ ਬੈਠਿਆਂ ਬਿਜਲੀਵਾਲ ਦੇ ਸ. ਸ਼ਿਵ ਸਿੰਘ ਵੀ ਮੈਨੂੰ ਮਿਲ ਪਏ। ਬਾਜਵੇ ਨੇ ਸ਼ਿਵ ਸਿੰਘ ਹੁਰਾਂ ਬਾਰੇ ਦੱਸਿਆ ਕਿ ਇਹ ਨਾਮਧਾਰੀ ਹਨ। ਗੱਲ ਬਾਤ ਦੌਰਾਨ ਸਰਦਾਰ ਜੀ ਨੇ ਦੱਸਿਆ ਕਿ ਉਨ੍ਹਾਂ ਦੇ ਪਿਤਾ ਸੰਤ ਦਿਆਲ ਸਿੰਘ ਤੇ ਤਾਇਆ ਲਾਲ ਸਿੰਘ ਜੀ ਨੇ 1923 ਵਿਚ ਨਾਮਧਾਰੀ ਹੋਲਾ ਬਿਜਲੀਵਾਲ ਵਿਖੇ ਕਰਵਾਇਆ ਸੀ।

ਭਾਵੇਂ ਸ਼ਿਵ ਸਿੰਘ ਕਪੜਿਆਂ ਵਲੋਂ ਨਾਮਧਾਰੀ ਨਹੀਂ ਸੀ ਲੱਗਦਾ ਪਰ ਨਿਸਚੇ ਵਲੋਂ ਉਹਦੀ ਆਸਥਾ ਜ਼ਬਰਦਸਤ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਾਮ ਲੈਂਦਿਆਂ ਹੀ ਉਹਦੇ ਅੰਦਰ ਜਿਵੇਂ ਸ਼ਰਧਾ ਦੇ ਸੋਤ ਵਗ ਪੈਂਦੇ।

ਏਥੇ ਹੀ ਇਕ ਹੋਰ ਨਾਮਧਾਰੀ ਨੌਜੁਆਨ ਦੇ ਦਰਸ਼ਨ ਹੋਏ ਜਿਸ ਦੀ ਦਸਤਾਰ ਗੁਰੂ ਰਾਮ ਸਿੰਘ ਜੀ ਦਾ ਚੇਤਾ ਕਰਵਾ ਰਹੀ ਸੀ। ਇਹ ਸ. ਗੁਰਬਚਨ ਸਿੰਘ ਨਾਗੀ ਦਾ ਸਾਹਿਬਜ਼ਾਦਾ ਆਪਣੀ ਭੈਣ ਨਾਲ ਬਾਜਵਾ ਤੋਂ ਕੋਈ ਫੋਟੋ ਲੈਣ ਆਇਆ ਸੀ। ਸ. ਗੁਰਬਚਨ ਸਿੰਘ ਨਾਗੀ ਬਟਾਲਾ ਸ਼ੂਗਰ ਮਿੱਲ ਦੇ ਚੀਫ਼ ਇੰਜੀਨੀਅਰ ਹਨ।

ਸ਼ਾਮੀਂ 6 ਵਜੇ ਮੈਂ ਜਲੰਧਰ ਪਹੁੰਚ ਗਿਆ। ਜਗਦੀਸ਼ ਸਿੰਘ ਹੁਰੀਂ ਏਥੇ ਪਹੁੰਚੇ ਹੋਏ ਸਨ। ਘਰ ਵਿਚ ਇਹਨਾਂ ਦੀਆਂ ਦੋ ਗੁੱਡੀਆਂ-ਸੱਤੀ ਅਤੇ ਰਾਜੀ-ਬੁਖ਼ਾਰ ਨਾਲ ਨਿਢਾਲ ਪਈਆਂ ਸਨ।

ਰਾਤੀਂ ਬਾਬਾ ਗੁਰਬਖਸ਼ ਸਿੰਘ ਬੰਨੋਆਣਾ ਦੇ ਘਰ, ਮੋਤਾ ਸਿੰਘ ਨਗਰ ਗਏ। ਉਹ ਇਕ ਮਾਸਿਕ ਪੱਤਰ ਕੱਢਣ ਦੀ ਸੋਚ ਰਹੇ ਸਨ।

ਅੱਜ ਦੇ 'ਪੰਜਾਬੀ ਟ੍ਰਿਬਿਊਨ' (ਚੰਡੀਗੜ੍ਹ) ਵਿਚ ਸ੍ਰੀ ਸਵਰਨ ਸਿੰਘ ਸਨੇਹੀ ਦੇ ਕੂਕਿਆਂ ਬਾਰੇ ਲਿਖੇ ਪੇਪਰ ਤੇ ਚਰਚਾ ਸੀ।

## 17 ਮਾਰਚ 1981, ਮੰਗਲਵਾਰ
### ਜਲੰਧਰ

ਅੱਜ ਪਿੰਡ ਰੇਰੂ ਦੇ ਮਿਤਰ ਚਾਰੇ ਸ. ਨਿਰੰਜਨ ਸਿੰਘ-ਬੀਬੀ ਚੰਨਣ ਕੌਰ ਨੂੰ ਮਿਲ ਕੇ 'ਵਰਿਆਮ' ਦੇ ਦਫ਼ਤਰ ਪਰਤਿਆ ਤਾਂ ਕਪੂਰਥਲੇ ਦੇ ਇਕ ਨੌਜਵਾਨ ਨਾਮਧਾਰੀ ਨਾਲ ਮੁਲਾਕਾਤ ਹੋ ਗਈ। ਮਠਾੜੂ ਇੰਜੀਨੀਅਰਿੰਗ ਵਰਕਸ (ਵਜ਼ੀਰ ਸ. ਆਤਮਾ ਸਿੰਘ ਦੀ ਕੋਠੀ ਦੇ ਨੇੜੇ) ਦਾ ਇਹ ਸਵਾਮੀ ਹੈ, ਨਾਮ ਹੈ ਸ. ਸਵਰਨ ਸਿੰਘ। ਮੋਟਰ-ਸਾਈਕਲ ਤੇ ਇਹ ਸਵਾਰ ਸਨ।

ਸਤਿਗੁਰੂ ਜੀ ਨਾਲ ਕੋਈ ਵਿਸ਼ੇਸ਼ ਗੱਲ ਬਾਤ ਕਰਨੀ ਚਾਹੁੰਦਾ ਸੀ। ਉਸ ਨੂੰ ਦੱਸਿਆ ਕਿ ਸਤਿਗੁਰੂ ਕੱਲ੍ਹ ਹੀ ਕਿਸੇ ਵੇਲੇ ਸ੍ਰੀ ਭੈਣੀ ਸਾਹਿਬ ਪਹੁੰਚਣ ਵਾਲੇ ਹਨ।

ਅੱਜ ਸਤਿਗੁਰਾਂ ਪੰ: ਦੁਰਗਾ ਲਾਲ ਕੱਥਕ ਦੇ ਕਮਾਨੀ ਹਾਲ, ਨਵੀਂ ਦਿੱਲੀ ਵਿਚ ਸੰਗੀਤ ਸਮਾਗਮ ਦਾ ਉਦਘਾਟਨ ਕਰਨਾ ਹੈ।

ਮੈਂ ਰਾਤ ਤਕ ਆਪਣੀ ਵੱਡੀ ਪੁੱਤਰੀ ਸੁਰਿੰਦਰ ਕੌਰ ਦਿਂਦੂ-ਸ. ਸੁੱਚਾ ਸਿੰਘ ਚੀਮਾ ਪਰਿਵਾਰ ਨੂੰ ਮਿਲਣ ਕੋਟ ਬਾਦਲ ਖਾਂ ਚਲੇ ਜਾਣਾ ਹੈ।

## 19 ਮਾਰਚ 1981, ਵੀਰਵਾਰ
## ਸ੍ਰੀ ਭੈਣੀ ਸਾਹਿਬ

ਕੱਲ੍ਹ ਮੈਂ ਆਪਣੇ ਸਹੁਰੇ ਪਿੰਡ ਬੰਗ ਅਰਾਈਆਂ ਸਾਂ। ਮੇਰੇ ਛੋਟੇ ਸਾਲੇ ਸ. ਚੰਨਣ ਸਿੰਘ ਨੇ ਭੈਣੀ ਸਾਹਿਬ ਦਾ ਹੋਲਾ ਮੇਲਾ ਵੇਖਣ ਆਪਣੇ ਲੜਕੇ ਭੁਪਿੰਦਰ ਸਿੰਘ ਨੂੰ ਮੇਰੇ ਨਾਲ ਭੇਜ ਦਿੱਤਾ। ਅਸੀਂ ਅੱਜ 3.30 ਤਕ ਸ੍ਰੀ ਭੈਣੀ ਸਾਹਿਬ ਪਹੁੰਚ ਗਏ।

ਜਾਂਦਿਆਂ ਨੂੰ ਲਉਢੇ ਪਹਿਰ ਦੇ ਦੀਵਾਨ ਦੀ ਸਮਾਪਤੀ ਹੋ ਚੁੱਕੀ ਸੀ। ਅਸਾਂ ਜਲ ਪਾਣੀ ਛਕ ਸਤਿਗੁਰਾਂ ਦੇ ਦਰਸ਼ਨਾਂ ਲਈ ਪੰ: ਗੋਪਾਲ ਸਿੰਘ ਦੁਆਰਾ ਆਗਿਆ ਮੰਗੀ। ਪਰਵਾਨਗੀ ਉਪਰੰਤ ਅੰਦਰ ਕੋਠੀ ਦੇ ਵਿਹੜੇ ਵਿਚ ਗਏ ਤਾਂ ਵੇਖਿਆ, ਹਰੇ ਘਾਹ ਕਿੱਤਿਆਂ ਵਿਚ 5-4 ਗਰੁੱਪ ਵੱਖ ਵੱਖ ਥਾਈਂ ਬੈਠੇ ਹੋਏ ਸਨ। ਤਲਾਅ ਦੀ ਤਰਫ ਸੰਗੀਤਕਾਰਾਂ ਦਾ ਗਰੁੱਪ ਵੀ ਬੈਠਾ ਸੀ। ਸੰਤ ਸੁਜਾਨ ਸਿੰਘ ਹਰਮੋਨੀਅਮ ਦੀ ਸੰਗਤ ਨਾਲ ਕੋਈ ਗੀਤ ਗਾ ਰਿਹਾ ਸੀ।

### ਦਰਸ਼ਨ ਯਾਚਕ

ਸਤਿਗੁਰੂ ਜੀ ਵਾਸਤੇ ਸਫ਼ ਉਤੇ ਇਕ ਆਸਣ ਵਿਛਿਆ ਹੋਇਆ ਸੀ। ਸਾਹਮਣੇ ਵਾਲੀ ਸਫ਼ ਤੇ ਸ੍ਰੀ ਤਾਰਾ ਸਿੰਘ ਪੁਜਾਰੀ (66) ਜੁ ਅੱਜ ਕੱਲ੍ਹ ਹਰਿਮੰਦਰ, ਅੰਮ੍ਰਿਤਸਰ ਸਾਹਿਬ ਦਿਲਰੁਬਾ ਵਜਾਂਦਾ ਹੈ। ਇਹ ਸੱਜਣ ਸਤਿਗੁਰੂ ਜੀ ਅਤੇ ਸਾਡੇ ਨਾਲ ਸ੍ਰੀ ਭੈਣੀ ਸਾਹਿਬ ਆਸ਼ਰਮ ਵਿਚ ਪੜ੍ਹਦਾ ਤੇ ਸੰਗੀਤ ਸਿੱਖਦਾ ਰਿਹਾ ਹੈ, ਇਹ ਖਾਰੇ ਵਾਲੇ ਸੰਤ ਗੁਰਮੁਖ ਸਿੰਘ ਨਾਲ ਬੈਠਾ ਉਡੀਕ ਰਿਹਾ ਸੀ।

ਸੰਤ ਤਰਸੇਮ ਸਿੰਘ ਸਕੱਤਰ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਬਲਦੇਵ ਸਿੰਘ ਲਾਂਗਰੀ, ਸੰਤ ਜਸਵੰਤ ਸਿੰਘ ਕਲ੍ਹਾ (ਨੈਰੋਬੀ), ਇਹ ਨਿਕਟੀ ਸੇਵਕ ਕੌਲੇ-ਕੌਲੇ ਜਾਂ ਕਿਸੇ ਗਰੁੱਪ ਕੋਲ ਖਲੋਤੇ ਸਨ। ਇਹਦਾ ਮਤਲਬ ਹੈ ਕਿ ਸਤਿਗੁਰੂ ਜੀ ਨਿਤਾਂਤ ਇਕਾਂਤ ਵਿਚ ਹਨ।

ਅਜਕਲ ਦੁਆਬੇ ਦਾ ਸੰਤ ਦਿਆਲ ਸਿੰਘ (ਸਪੁੱਤਰ ਸੰਤ ਪ੍ਰੀਤਮ ਸਿੰਘ) ਫਗਵਾੜਾ, ਸੰਤ ਸੇਵਾ ਸਿੰਘ ਨਵਾਂ ਸ਼ਹਿਰ ਇਹ ਸ੍ਰੀ ਰੇਸ਼ਮ ਸਿੰਘ (ਪੱਦੀ) ਸਵੀਡਨ ਨੂੰ ਸਤਿਗੁਰੂ ਜੀ ਦੇ ਪੇਸ਼ ਕਰਨਾ ਚਾਹ ਰਹੇ ਹਨ।

ਬੀਬੀਆਂ ਦਾ ਗਰੁਪ ਵੀ ਇਹਨਾਂ ਦੀ ਆਸ ਤੇ ਇਕਲਵਾਂਝੇ ਬੈਠਾ ਹੋਇਆ ਸੀ।

ਸਤਿਗੁਰੂ ਜੀ 4.15 ਤੇ ਕੋਠੀ ਵਿਚਲੇ ਕਮਰਿਓਂ ਨਿਕਲ, ਬਾਹਰ ਆਏ — ਇਕਦਮ ਤਿਆਰ ਬਰ ਤਿਆਰ। ਖੱਦਰ ਦੇ ਬਸਤਰ, ਚਰਨੀਂ ਬਾਟੇ ਦੇ ਤਸਮਿਆਂ ਕਟੇ ਖਾਕੀ ਬੂਟ। ਪਹਿਲਾਂ ਪੰਡਿਤ ਜੀ ਨਾਲ ਕੋਈ ਵੱਖਰਿਆਂ ਗੱਲ ਕੀਤੀ, ਫਿਰ ਦੂਜੇ ਟੋਲਿਆਂ ਨੂੰ ਦਰਸ਼ਨ ਦਿੱਤੇ ਅੰਤ ਸ੍ਰੀ ਤਾਰਾ ਸਿੰਘ ਪੁਜਾਰੀ ਪਾਸ ਆਏ।

ਮੈਨੂੰ ਵੇਖ ਕੇ ਅਤੇ ਤਾਰਾ ਸਿੰਘ ਨੂੰ ਸੁਣਾ ਕੇ ਕਹਿੰਦੇ ਨੇ : ਅਜੇ ਤਾਰਾ ਸਿੰਘ ਨੇ ਹੋਰ ਕਿੰਨਾ ਚਿਰ ਨਰਕ ਭੋਗਣਾ ਹੈ ? ਆ ਜਾ ਸਭ ਕੁਛ ਛੱਡ ਕੇ, ਫਿਰ ਹੁਣ ਦੀ ਸ਼ਕਲ ਨਾਲ ਟਾਕਰਾ ਕਰੀਂ। ਮੈਨੂੰ ਦੱਸਿਆ : ਇਹ ਇਸ ਉਮਰੇ ਵੀ ਆਪਣੇ ਬੱਚਿਆਂ ਲਈ ਕਮਾਈ ਕਰ ਰਿਹਾ ਹੈ। ਭਾਵੇਂ ਨਰਕੀ ਜੀਵਨ ਹੀ ਜੀ ਰਿਹਾ ਹੈ। ਤਾਰਾ ਸਿੰਘ 'ਸੱਤ ਸੱਤ' ਕਰ ਰਿਹਾ ਸੀ।

## ਕਿਰਨ ਪਾਲ ਹੁਰਾਂ ਬਾਰੇ

ਮੇਰੀ ਤੇ ਭੁਪਿੰਦਰ ਦੀ ਨਮਸਕਾਰ ਪਰਵਾਨ ਕਰਦਿਆਂ ਮੈਨੂੰ ਬਚਨ ਕੀਤੇ ਨੇ : 'ਸੂਚਨਾਰਥ' ਗੱਲ ਕਰ ਰਿਹਾ ਹਾਂ (ਮੇਰੀ ਲਿਖੀ ਚਿੱਠੀ ਦਾ ਪਹਿਲਾ ਸ਼ਬਦ, ਯਾਦ ਨਾਲ, ਇਸ ਢੰਗ ਨਾਲ ਦੱਸ ਕੇ) ਕਿਰਨਪਾਲ ਸਿੰਘ ਤੇ ਸੁਰਜੀਤ ਸਿੰਘ (ਸਾਰੰਗੀ) ਆਏ ਹੋਏ ਹਨ। ਮੇਰੇ ਪਾਸ ਕਿਰਨ ਪਾਲ ਨੇ ਸ਼ਿਕਾਇਤੀ ਕੀਤੀ ਸੀ ਕਿ ਪ੍ਰਬੰਧਕ ਉਹਨਾਂ ਨੂੰ ਕਮਰੇ ਵਿਚ ਡੇਰਾ ਨਹੀਂ ਦਿੰਦੇ। ਮੈਂ ਕਿਹਾ : ਚਲੋ, ਤੰਬੂਆਂ ਵਿਚ ਚਲੇ ਜਾਓ।

"ਉਥੇ ਕਿਵੇਂ ਰਹਾਂਗੇ ਜੀ ?"

"ਜਿਵੇਂ ਲੋਕ ਰਹਿੰਦੇ ਹਨ।" ਫਿਰ ਮੈਂ ਕਿਹਾ, ਤੁਸੀਂ ਮੈਨੂੰ ਬਿਨਾਂ ਦੱਸਿਆ ਹੀ ਦਿੱਲੀਓਂ ਸੰਤ ਨਗਰ (ਸਰਸਾ) ਚਲੇ ਗਏ। "ਸਾਨੂੰ ਤਾਂ ਪਤਾ ਈ ਨਹੀਂ।" ਕਹਿ ਤਾਂ ਦਿੱਤਾ ਕਿਰਨ ਪਾਲ ਨੇ ਪਰ ਸੁਧਾ ਝੂਠ ਬੋਲ ਰਿਹਾ ਸੀ। ਮੇਰੇ ਕੋਲ ਪੰਡਿਤ ਜੀ ਖਲੋਤੇ ਸਨ। ਮੈਂ ਕੋਲ ਬੁਲਾ ਕੇ ਉਨ੍ਹਾਂ ਦੀ ਸਾਰੀ ਪਹੁੰਚ ਦੱਸੀ। ਕਿ ਪੰਡਿਤ ਜੀ ਦੀਵਾਨ 'ਚੋਂ ਉਠ ਕੇ ਫਰਲਾ (ਪਿਸ਼ਾਬ) ਛੱਡਣ ਜਾਣ, ਤਾਂ ਵੀ ਦੱਸ ਪੁੱਛ ਕੇ ਜਾਂਦੇ ਨੇ ਤੇ ਪੰਡਿਤ ਜੀ ! ਇਹ ਵੇਖ ਲਉ ਦਿੱਲੀਓਂ ਸੰਤ ਨਗਰ, ਸੰਤ ਨਗਰੋਂ ਦਿੱਲੀ ਆਉਣ ਲਗੇ ਗੱਲ ਤਕ ਨਹੀਂ ਕਰਦੇ।

ਸਤਿਗੁਰੂ ਜੀ ਨੇ ਦੱਸਿਆ ਕਿ ਪੰਡਿਤ ਜੀ ਦੀ ਕਿਰਨ ਪਾਲ ਦੇ ਪਿਤਾ ਸਤਬਚਨ ਸਿੰਘ (ਯੂ. ਕੇ.) ਨਾਲ ਮਾਨਸਿਕ ਨੇੜਤਾ ਹੈ। ਮੈਂ ਉਨ੍ਹਾਂ ਨੂੰ ਕੋਲ ਬੁਲਾ ਕੇ ਮੁੰਡਿਆਂ ਨੂੰ ਸਮਝਾਉਣ ਲਈ ਆਖਿਆ। ਬੰਦਾ ਆਪਣੇ ਮਾਨਸਿਕ ਗਰੁੱਪ ਵਾਲੇ ਦੀ ਗੱਲ ਧਿਆਨ ਨਾਲ ਸੁਣਦਾ, ਸਮਝਦਾ ਅਤੇ ਮੰਨਦਾ ਹੈ।

## ਸੁਖਠਾ ਅਰਥ

ਸਤਿਗੁਰੂ ਜੀ ਤੋਂ ਪਤਾ ਲਗਾ ਕਿ ਆਪ ਜੀ 16.3.81 ਦੀ ਬਜਾਇ 15 ਮਾਰਚ ਨੂੰ ਰਾਤੀਂ ਉਸਤਾਦ ਅਮਜਦ ਅਲੀ ਦਾ ਕਮਾਨੀ ਆਡੀਟੋਰੀਅਮ ਵਿਚ ਸਰੋਦ ਵਾਦਨ ਸੁਣਿਆ ਸੀ। ਮੈਨੂੰ ਦਿੱਲੀ ਵਿਚ ਨਾ ਵੇਖ ਕੇ ਸਤਿਗੁਰੂ ਜੀ ਨੇ ਹੰਸਪਾਲ ਨੂੰ

ਪੁੱਛਿਆ : ਕਵੀ ਹੁਰੀਂ ਨਹੀਂ ਆਏ ? "ਉਹਨਾਂ ਨੂੰ ਆਪ ਜੀ ਦੇ ਆਉਣ ਦਾ ਪਤਾ ਨਹੀਂ ਲਗਾ। ਅਗਲੇ ਦਿਨ ਸਤਿਗੁਰਾਂ ਨੂੰ ਮੇਰੀ ਚਿੱਠੀ ਮਿਲ ਗਈ, ਜਿਸ ਦਾ ਪਹਿਲਾ ਹਰਫ਼ 'ਸੂਚਨਾਰਥ' ਹੁਣੇ ਮੈਨੂੰ ਸੁਣਾਇਆ ਗਿਆ ਸੀ। 17.3.81 ਨੂੰ ਪੰ: ਦੁਰਗਾ ਲਾਲ ਕੱਥਕ ਦੇ ਪਿਤਾ ਦੀ ਯਾਦ ਵਿਚ, ਨ੍ਰਿਤ, ਗਾਇਨ, ਵਾਦਨ ਦਾ ਇਕ ਦਿਨਾ ਪ੍ਰੋਗਰਾਮ ਸੀ। ਸਤਿਗੁਰੂ ਜੀ ਨੇ ਇਸ ਦਾ ਸਰਸਵਤੀ ਦੀਪ ਜਗਾ ਕੇ ਉਦਘਾਟਨ ਕੀਤਾ। ਇਸ ਦਿਨ ਗੁਰਦੇਵ ਸਿੰਘ ਦਾ ਸਰੋਦ ਵਾਦਨ, ਰਾਜਨ ਸਾਜਨ ਦਾ ਗਾਇਨ ਅਤੇ ਦੁਰਗਾ ਲਾਲ ਦਾ ਨ੍ਰਿਤ ਸੀ।

20 ਕੁ ਮਿੰਟਾਂ ਵਿਚ ਸਾਰੇ ਕੰਮ ਵਾਲਿਆਂ ਟੋਲਿਆਂ ਨੂੰ ਭੁਗਤਾ ਕੇ ਅੰਤ ਉਤੇ ਸੰਗੀਤ ਗਰੁੱਪ ਵਲ ਆਏ ਅਤੇ ਕੋਮਲ ਗੰਧਾਰ ਵਾਲੀ ਬਸੰਤ ਵਿਚ ਹੋਲੀ ਸਿਖਾਣ ਲਈ ਬਲਜੀਤ, ਸੁਖਦੇਵ, ਮੋਹਣ ਆਦਿ ਬੱਚਿਆਂ ਕੋਲ ਬੈਠ ਗਏ।

ਅਸੀਂ ਕੋਠੀਓਂ ਬਾਹਰ ਨਿਕਲ ਆਏ।

## ਉਸਾਰੀ ਕਿੰਨੀ ਕੁ ਤੇ ਕੈਸੀ ?

ਕਾਕਾ ਭੁਪਿੰਦਰ ਸਿੰਘ ਨੂੰ ਭੈਣੀ ਸਾਹਿਬ ਦੀਆਂ ਦਰਸ਼ਨੀਅ ਥਾਵਾਂ ਵਖਾਂਦਾ ਸਿਮ੍ਰਤੀ ਮੰਦਰ ਵੱਲ ਲੈ ਤੁਰਿਆ। ਮੰਦਰ ਦੀਆਂ ਪੌੜੀਆਂ ਦੀਆਂ ਉਪਰਲੀਆਂ ਛੱਤਾਂ ਤੇ ਚੋਹੀਂ ਪਾਸੀਂ ਗੁੰਬਦ ਉਸਰੇ ਖੜੇ ਸਨ, ਭਾਵੇਂ ਅਜੇ ਤਿਆਰੀ ਪੂਰੀ ਨਹੀਂ ਸੀ ਹੋਈ। ਪੰਡਿਤ ਜੀ ਦੇ ਚੁਬਾਰੇ ਵਾਲੇ ਪਾਸੇ, ਧੁਰ ਉਪਰਲੀ ਛਤੇ 1½, 1½ ਫੁੱਟ ਉੱਚਾ ਦੋਹਾਂ ਗੁੰਬਦਾਂ ਦੇ ਦਰਮਿਆਨ ਪਲੇਟ ਫ਼ਾਰਮ ਵੀ ਜਚ ਗਿਆ ਹੈ। ਹੇਠਲੇ ਕਮਰਿਆਂ ਦੀ ਤਿਆਰੀ ਜਾਰੀ ਹੈ।

ਆਗਤ ਭਾਗਤ ਵਾਲੀ ਲਾਟੀਨ ਦੇ ਪਿਛਵਾੜੇ ਦੀ ਕਮਰੇ ਉਸਰ ਰਹੇ ਹਨ ਦੋਹਾਂ ਦੇ ਵਿਚਕਾਰ ਟੱਟੀਆਂ ਗੁਸਲਖਾਨੇ।

5 ਵਜਦਿਆਂ ਨੂੰ ਮਾਸਟਰ ਪਾਲ ਸਿੰਘ ਜੇਠੂ ਨੰਗਲ ਵੀ ਮਿਲ ਪਏ। ਚਾਅ ਚੜ੍ਹ ਗਿਆ। ਇਹ ਅਜਕਲ ਸੰਪਾਦਕ ਹਨ 'ਪੰਜਾਬੀ ਕਮਿਊਨਿਸਟ ਪਾਰਟੀ' ਦੇ।

ਅੱਜ ਸ਼ਾਮੀਂ ਹਰਭਜਨ ਸਿੰਘ ਸਿਤਾਰ ਵੀ ਆ ਗਿਆ। ਉਸ ਦੱਸਿਆ : ਪੰ: ਦੁਰਗਾ ਲਾਲ ਦੇ ਸੰਗੀਤ ਸਮਾਗਮ ਦੇ ਪਰਾਰੰਭ ਸਮੇਂ ਸਤਿਗੁਰੂ ਜੀ ਨੇ ਥੋੜੇ ਸ਼ਬਦਾਂ ਵਿਚ ਪੰ: ਦੁਰਗਾ ਲਾਲ ਦੇ ਇਸ ਉਦਮ ਦੀ ਸ਼ਲਾਘਾ ਕੀਤੀ। ਉਸ ਦੀ ਸਹਾਇਤਾ ਵਜੋਂ ਦੀਨ ਦਿਆਲ ਜੀ ਨੇ 1500/- ਗੁਰਦੇਵ ਸਿੰਘ ਸਰੋਦ ਰਾਹੀਂ ਭੇਜਿਆ। ਗੁਰਦੇਵ ਸਿੰਘ ਨੂੰ ਵੀ ਆਖਿਆ ਕਿ ਤੂੰ ਦੁਰਗਾ ਲਾਲ ਤੋਂ ਕੱਖ ਨਹੀਂ ਲੈਣਾ।

ਹੋਲੇ ਵਾਸਤੇ ਆਉਣ ਵਾਲਿਆਂ ਵਿਚੋਂ ਮੇਰਾ ਮਿੱਤਰ ਸ. ਅਵਤਾਰ ਸਿੰਘ ਨਾਮਧਾਰੀ ਪ੍ਰਿੰਟਿੰਗ ਵਰਕਸ ਵਾਲਾ ਵੀ ਆ ਗਿਆ।

### 20 ਮਾਰਚ 1981, ਸ਼ੁਕਰਵਾਰ
### ਸ੍ਰੀ ਭੈਣੀ ਸਾਹਿਬ, ਹੋਲਾ

ਅਜ ਹੋਲੇ ਮਹੱਲੇ ਦਾ ਦਿਨ ਹੈ। ਅਨੰਦਪੁਰ ਵਿਖੇ ਅੱਜ ਦਾ ਦਿਨ ਹੀ ਹੋਲੇ

ਮਹੌਲ ਦੇ ਤੌਰ ਤੇ ਮਨਾਇਆ ਜਾਵੇਗਾ। ਨਾਮਧਾਰੀ ਹੋਲਾ ਅੱਜ ਤੋਂ ਸ਼ੁਰੂ ਹੋਇਆ ਹੈ, ਭੋਗ 23.3.81 ਨੂੰ ਪਏਗਾ।

ਇਹ ਹੋਲਾ, ਪਿਛਲੇ ਸਾਲ ਰਾਣੀਆਂ ਦੇ ਹੋਲੇ ਸਮੇਂ, ਸਤਿਗੁਰੂ ਜੀ ਪਾਸੋਂ, ਸੰਤ ਨਗਰ (ਸਰਸਾ) ਦੇ ਸੰਤ ਸੁਰੈਣ ਸਿੰਘ ਵਰਨ ਦੇ ਸਪੁੱਤਰਾਂ ਸੰਤ ਬਲਕਾਰ ਸਿੰਘ ਸੰਤ ਮਹਿੰਦਰ ਸਿੰਘ ਅਤੇ ਪੋਤਰੇ ਸੰਤ ਗੁਰਮੁਖ ਸਿੰਘ ਨੇ ਮੰਗਿਆ ਸੀ ਤੇ ਨਾਲ ਹੀ ਇਹ ਕਿਹਾ ਸੀ : ਖ਼ਰਚ ਸਾਡਾ ਤੇ ਹੁਕਮ ਤੁਹਾਡਾ ਹੋਵੇਗਾ, ਜਿਥੇ ਜੀ ਕਰਦਾ ਜੇ ਹੋਲਾ ਕਰੋ। ਹੋਲਾ ਕਰਵਾਣ ਦੀਆਂ ਅਰਜ਼ਾਂ ਹੋਰ ਵੀ ਹੈ ਸਨ ਪਰ ਸਤਿਗੁਰੂ ਜੀ ਸੰਤ ਨਗਰ ਦੇ ਸਿੰਘਾਂ, ਸੰਤ ਸੁਰੈਣ ਸਿੰਘ ਦੀ ਹੀ ਅਰਜ਼ ਪਰਵਾਨ ਕੀਤੀ। ਹੋਲਾ ਮਹੱਲਾ ਭੈਣੀ ਸਾਹਿਬ ਹੀ ਕਰਨ ਦਾ ਹੁਕਮ ਹੋਇਆ।

ਆਸਾ ਦੀ ਵਾਰ ਹਰੀ ਮੰਦਰ ਵਿਚ ਸਵੇਰੇ 3.30 ਤੋਂ 6.30 ਤਕ। ਸੰਗਤ ਨਾਲ ਹਾਲ ਭਰਪੂਰ ਪਰ ਬਾਹਰ ਵੀ ਬਹੁਤ। ਸੰਤ ਆਤਮਾ ਸਿੰਘ ਸਨਖਤਰਾ ਸਟੇਜ ਸਕੱਤਰ। ਸਾਧ ਸੰਗਤ ਨੂੰ ਉਹਦੀਆਂ ਬੇਨਤੀਆਂ :

1. ਸਾਰਾ ਦਿਨ ਹੋਲੇ ਦੇ ਦੀਵਾਨ ਸਜਣਗੇ।
2. ਸਾਧ ਸੰਗਤ ਸਫ਼ੇਦ ਬਸਤਰ ਪਹਿਨ ਕੇ ਹੀ ਦੀਵਾਨ ਵਿਚ ਆਵੇ।
3. ਨਾਮਧਾਰੀਆਂ ਦੇ ਰੰਗਦਾਰ ਕੱਪੜੇ ਲੁਹਾ ਲਏ ਜਾਣਗੇ।
4. ਅੱਜ ਦੇ ਦੀਵਾਨ ਜਥੇਦਾਰ ਸੰਤ ਸਿੰਘ ਮੋਰੋਂ, 10 ਤੋਂ 11 ਵਜੇ ਤਕ
   ਜਥੇਦਾਰ ਗੁਰਬਚਨ ਸਿੰਘ 11 ਵਜੇ ਤੋਂ 12 ਵਜੇ ਤਕ,
   ਸੰਤ ਜੋਧਾ ਸਿੰਘ 12 ਤੋਂ 1 ਵਜੇ ਤਕ, 1 ਤੋਂ 2 ਤਕ ਹਜ਼ੂਰੀ ਵਿਚ ਨਾਮ ਸਿਮਰਨ ਤੇ ਕੀਰਤਨ। ਇਹਨਾਂ ਸੂਚਨਾਵਾਂ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਕਿਰਪਾ ਕੀਤੀ। ਤੱਤ :

## ਗੁਰ ਉਪਦੇਸ਼

ਸਾਰੇ ਨਾਮਧਾਰੀ ਇਸਤਰੀ ਪੁਰਸ਼ ਸਫ਼ੇਦ ਬਸਤਰ ਪਹਿਨ ਕੇ ਹੀ ਹੋਲੇ ਦੀ ਰੌਣਕ ਵਧਾਣ—ਜੇ ਕਿਸੇ ਦੇ ਰੰਗਦਾਰ ਕੱਪੜੇ ਉਤਾਰੇ ਗਏ ਤਾਂ ਕੋਈ ਨਾਰਾਜ਼ਗੀ ਨਾ ਆਵੇ। ਇਹ ਨਾਰਾਜ਼ਗੀ ਜੇ ਹੋਣੀ ਹੈ ਤਾਂ ਮੇਰੇ ਨਾਲ ਹੀ ਹੋਣੀ ਹੈ...ਪੁਤੀ ਗੰਢ ਪਵੈ ਸੰਸਾਰ। ਸਾਧ ਸੰਗਤ ਵਿਚੋਂ ਮੰਗਿਆਂ ਪੁੱਤਰ ਤਾਂ ਮਿਲ ਸਕਦੇ ਹਨ, ਪਰ ਇਨ੍ਹਾਂ ਨਾਲ ਗੰਢ ਸੰਸਾਰ ਨਾਲ ਹੀ ਪੱਕੀ ਹੁੰਦੀ ਹੈ, ਸਤਿਗੁਰੂ ਨਾਲ ਨਹੀਂ। ਸਤਿਗੁਰੂ ਨਾਲ ਗੰਢ ਲਈ ਤੁਹਾਡੇ ਸੁਕ੍ਰਿਤ ਕਰਮ ਹੀ ਸਹਾਈ ਹੋਣਗੇ। — ਭਾਰਤ ਦੀ ਸਭਿਅਤਾ ਬਾਹਰ ਜਾ ਰਹੀ ਹੈ। ਬਾਹਰ ਦਾ ਅਨਾਚਾਰ ਭਾਰਤ ਆ ਰਿਹਾ ਹੈ। ਚਾਰਾ ਕਰੋ ਅਸੀਂ ਆਪਣਾ ਸਦਾਚਾਰ ਬਣਾਈ ਰਖੀਏ। ਇਹਨੀਂ ਦਿਨੀਂ ਹੱਸਣਾ-ਖੇਡਣਾ ਜ਼ਰਾ ਘੱਟ ਕਰ ਕੇ ਭਜਨ ਬਾਣੀ ਵਲ ਧਿਆਨ ਦਿਓ।

## ਸਤਿਗੁਰੂ ਜੀ ਦੇ ਦਰਸ਼ਨ

ਮੈਨੂੰ ਸਵੇਰੇ 9.30 ਵਜੇ ਸਮਾਂ ਮਿਲਿਆ ਕਿ ਸ, ਪਾਲ ਸਿੰਘ ਜੇਠੂ ਨੰਗਲੀਏ

(ਜ਼ਿ: ਅੰਮ੍ਰਿਤਸਰ) ਨੂੰ ਸਤਿਗੁਰੂ ਜੀ ਦੇ ਦਰਸ਼ਨ ਕਰਵਾਵਾਂ। ਨਾਲ ਸਨ ਸ. ਨਰਿੰਦਰ ਸਿੰਘ ਬਾਜਵਾ (ਪਾਲ ਸਿੰਘ ਹੁਰਾਂ ਦਾ ਭਣੇਵਾਂ), ਸ: ਕੇਹਰ ਸਿੰਘ ਹਮਰਾਹੀ (ਮੇਰਾ ਜੁਆਤਰਾ) ਇਹ ਸਾਰਾ ਪਰਵਾਰ ਥੱਸੋਂ ਲਥੇ ਸਨ। ਭੂੰਤਰ ਤੋਂ ਸ. ਜਗਦੀਸ਼ ਸਿੰਘ, ਮਨਜੀਤ ਕੌਰ ਹੁਰੀਂ ਵੀ ਆਏ ਸਨ। ਸ੍ਰੀ ਸਤਿਗੁਰੂ ਜੀ ਘਾਹ ਕਿਤੇ ਤੇ ਵਿਛੀ ਸਫ ਉਪਰ ਆਸਣ ਤੇ ਬੈਠੇ ਸਨ। ਨਾਲ ਦੀ ਸਫ ਤੇ ਸ. ਸ਼ਾਮ ਸਿੰਘ ਮਾਨਾਂਵਾਲੀਆ, ਹੁਣੇ ਮੇਰਠ ਤੋਂ ਆਏ ਆਪ ਜੀ ਨਾਲ ਬਚਨ ਕਰ ਰਹੇ ਸਨ। ਸਤਿਗੁਰੂ 'ਜੀ ਸਰਦਾਰ ਸਾਹਿਬ ਨੂੰ ਇਕ ਘੋੜੇ ਦੀ ਪੇਡਿਗਰੀ ਵਖਾ ਰਹੇ ਸਨ। ਸਣੇ ਉਸ ਘੋੜੇ ਦੇ ਜਿਸ ਵਿਚ ਸੇਠ ਤਰਲੋਕ ਸਿੰਘ ਤੇ ਉਸ ਦਾ ਮਾਲਿਕ ਖਲੋਤੇ ਸਨ।

## ਬਲਦੇਵ ਸਿੰਘ ਵਲੋਂ ਘੋੜਿਆਂ ਦੀ ਜਾਣਕਾਰੀ

ਸਤਿਗੁਰੂ ਜੀ ਨੇ ਦੱਸਿਆ : ਇਹ ਘੋੜਾ ਅਮਰੀਕਾ ਦੇ 2000 ਏਕੜ ਦੇ ਘੋੜਿਆਂ ਦੇ ਫ਼ਾਰਮ ਦਾ ਪਹਿਲਾ ਘੋੜਾ ਹੈ ਜਿਸ ਨੇ ਉਸ ਫ਼ਾਰਮ ਨੂੰ ਫਰੋਗ਼ ਦਿੱਤਾ ਅਤੇ ਹੁਣ ਇਹ ਅਸਾਂ ਖ਼ਰੀਦ ਲਿਆ ਹੈ। ਅਰਥਾਤ ਸੇਠ ਜੀ ਦੇ ਲੜਕੇ ਬਲਦੇਵ ਸਿੰਘ ਨੇ ਆਪਣੇ ਫ਼ਾਰਮ ਵਾਸਤੇ ਖ਼ਰੀਦ ਲਿਆ ਹੈ।

ਸਤਿਗੁਰਾਂ ਫਰਮਾਇਆ : ਬਲਦੇਵ ਨੇ ਹੁਕਮ ਮੰਨ ਕੇ ਬੜੇ ਥੋੜੇ ਹੀ ਸਮੇਂ ਵਿਚ ਘੋੜਿਆਂ ਦੀ ਫਾਰਮਿੰਗ ਲਈ ਬਹੁਤ ਕੁਝ ਸਿਖ ਸਮਝ ਲਿਆ ਹੈ। ਜਦੋਂ ਇਕ ਅਮਰੀਕੀ ਸੌਦਾਗਰ (ਨਾਂ ਮੈਨੂੰ ਭੁਲ ਗਿਆ ਹੈ—ਲੇਖਕ) ਨੇ ਸਟੇਲੀਅਨ (ਨਰ ਘੋੜਾ) ਵੇਚਦਿਆਂ ਬਲਦੇਵ ਦੀ ਘੋੜਿਆਂ ਬਾਰੇ ਜਾਣਕਾਰੀ ਦਾ ਪਤਾ ਕੀਤਾ ਤਾਂ ਹੈਰਾਨ ਰਹਿ ਗਿਆ ਬਲਦੇਵ ਦੇ ਘੋੜਿਆਂ ਬਾਰੇ ਨਾਲਿਜ (ਗਿਆਨ) ਤੋਂ ਕਿਉਂਕਿ ਅਮਰੀਕੀ ਦੇ ਸਾਰੇ ਸਵਾਲਾਂ ਦਾ ਜਵਾਬ ਉਹ ਸਹੀ-ਸਹੀ ਦੇ ਰਿਹਾ ਸੀ।

## ਸ. ਸ਼ਾਮ ਸਿੰਘ ਬਾਰੇ

ਸ. ਸ਼ਾਮ ਸਿੰਘ ਬਾਰੇ ਸ. ਪਾਲ ਸਿੰਘ ਹੁਰਾਂ ਨੂੰ ਸਤਿਗੁਰਾਂ ਦੱਸਿਆ : ਪਿਛਲੇ ਹਫਤੇ ਦੀ ਏਨੀ ਉਮਰ (82) ਵਿਚ ਇਹਨਾਂ ਘੋੜਿਆਂ ਦੀ ਰੇਸ ਜਿਤੀ ਹੈ। ਸ. ਸ਼ਾਮ ਸਿੰਘ ਛੋਟੀ ਜਿਹੀ ਦਾੜ੍ਹੀ ਰਾਜਸਥਾਨੀ ਤਰੀਕੇ ਵਾਂਗ ਤੇ ਟੇਢੀ, ਉੱਚੀ, ਰੇਸ਼ਮੀ ਪਗ ਬੰਨੀ, ਤਣ ਕੇ ਬੈਠਾ ਹੋਇਆ ਸੀ।

## ਸ. ਪਾਲ ਸਿੰਘ ਕਿਰਤੱਗ

ਸ. ਪਾਲ ਸਿੰਘ ਨੇ ਸਤਿਗੁਰੂ ਜੀ ਪ੍ਰਤੀ ਕਿਰਤੱਗਤਾ ਪਰਗਟ ਕਰਦਿਆਂ ਕਿਹਾ : ਸੱਚੇ ਪਾਤਸ਼ਾਹ, ਆਪ ਜੀ ਨੇ ਬਹੁਤ ਕਿਰਪਾ ਕੀਤੀ ਹੈ, ਮੈਨੂੰ ਸਮਾ ਦੇ ਕੇ। ਦਰਸ਼ਨ ਤਾਂ ਸਵੇਰੇ ਆਸਾ ਦੀ ਵਾਰ ਸਮੇਂ ਕਰ ਲਏ ਸਨ, ਰੱਜ ਗਿਆ ਸਾਂ ਪਰ ਹੁਣ ਤੇ ਆਪ ਨੇ ਮੈਨੂੰ ਵੱਡਿਆਂ ਕਰ ਦਿਤਾ ਹੈ। ਸ. ਪਾਲ ਸਿੰਘ ਨੇ ਵੱਡੇ ਕਮਿਊਨਿਸਟ ਆਗੂ ਕਾਮਰੇਡ ਸੋਹਣ ਸਿੰਘ ਜੋਸ਼ ਦਾ ਸੁਨੇਹਾ ਵੀ ਦਿੱਤਾ ਕਿ ਉਹ 22 ਮਾਰਚ ਆਪਣੇ ਪਿੰਡ ਚੇਤਨ ਪੁਰਾ (ਅੰਮ੍ਰਿਤਸਰ) ਵਿਚ ਲਾਇਬਰੇਰੀ ਬਣਾ ਕੇ ਲੋਕਾਂ ਨੂੰ ਦੇ ਰਹੇ ਹਨ।

ਆਰੰਭ ਕਰਨ ਦੇ ਮੌਕੇ ਆਪ ਜੀ ਦੇ ਦਰਸ਼ਨ ਕਰਨਾ ਚਾਹੁੰਦੇ ਸਨ ।

ਸਤਿਗੁਰਾਂ ਬਚਨ ਕੀਤਾ : ਜੋਸ਼ ਹੋਰੀਂ ਬੜੇ ਪਿਆਰੇ ਸੱਜਣ ਹਨ । ਮੈਂ ਹੌਲੇ ਕਾਰਨ ਓਥੇ ਨਹੀਂ ਜਾ ਸਕਣਾ । ਜਤਨ ਕਰਾਂਗਾ ਸਿੰਘ ਓਥੇ ਨੁਮਾਇੰਦਗੀ ਲਈ ਭੇਜ ਦਿਆਂ । ਹੋਰ ਵੀ ਜੋ ਸਰੇ ਬਣੇ ਨਕਦ ਨਾਵਾਂ ਭੇਜ ਦੇਵਾਂਗੇ ।

ਮੈਨੂੰ ਆਗਿਆ ਕੀਤੀ, ਯਾਦ ਕਰ ਕੇ ਸਲਾਹ ਕਰਵਾ ਲਵਾਂ ਕਿਨ੍ਹੇ ਤੇ ਕਦੋਂ ਭੇਜਣਾ ਹੈ ।

ਹੁਣ ਚਕ੍ਰਰੀ ਵਿਹਾਰਾਂ ਵਾਲੇ ਸਿੰਘ ਨੇੜੇ ਆਏ ਤੇ ਅਸੀਂ ਆਗਿਆ ਲੈ ਕੇ ਬਾਹਰ ਨਿਕਲ ਆਏ ।

ਸਵੇਰ ਦੇ ਮਹਾਰਾਜ ਬੀਰ ਸਿੰਘ ਜੀ ਵੀ ਸ. ਸੁਖਦੇਵ ਸਿੰਘ ਬਾਲੀ ਨਗਰ ਵਾਲੇ ਦੀ ਕਾਰ ਤੇ ਆ ਗਏ ਹਨ । ਉਹ ਮੋਰਠ ਤੋਂ ਵੀ ਹੋ ਮੁੜੇ ਹਨ । ਸ਼ਾਇਦ ਸ. ਸ਼ਾਮ ਸਿੰਘ ਉਹਨਾਂ ਨਾਲ ਹੀ ਆਏ ਹਨ ।

## ਸੌਦਾ ਸ੍ਰੀ ਦਸਮ ਗ੍ਰੰਥ ਦਾ

ਮੈਨੂੰ ਬਾਹਰ ਆਇਆਂ ਅਜੇ ਅੱਧਾ ਘੰਟਾ ਹੀ ਹੋਇਆ ਸੀ ਕਿ ਸਕੱਤਰ ਤਰਸੇਮ ਸਿੰਘ ਦੇ ਦਫਤਰ ਵਿਚ ਮੇਰੀ ਮੁਲਾਕਾਤ ਸਵਾਮੀ ਹਰਨਾਮਦਾਸ ਉਦਾਸੀ ਨਾਲ ਹੋ ਗਈ । ਛੇਤੀ ਹੀ ਪਤਾ ਲਗ ਗਿਆ ਕਿ ਦੀਨ ਦਿਆਲ ਜੀ ਸਵਾਮੀ ਹਰਨਾਮਦਾਸ ਦਾ ਟੀਕਾ ਦਸਮ ਗ੍ਰੰਥ ਖਰੀਦਣ ਦਾ ਇਰਾਦਾ ਰਖਦੇ ਹਨ । ਇਸ ਨੂੰ ਮੁੜ ਵੇਖਣ ਲਈ (ਜੋ ਬਕਾਇਆ ਹਿਸਾ ਗ਼ਲਤੀ ਨਾਲ ਏਥੇ ਹੀ ਰਹਿ ਗਿਆ ਸੀ) ਮੈਨੂੰ ਅਤੇ ਪੰ: ਗੋਪਾਲ ਸਿੰਘ ਨੂੰ ਆਗਿਆ ਹੋਈ ਹੈ ।

1.30 ਵਜੇ ਦੁਪਹਿਰੇ, ਸਤਿਗੁਰੂ ਜੀ ਦੇ ਇਸ਼ਨਾਨ ਕਰਨ ਤੋਂ ਪਹਿਲੋਂ, ਕੋਠੀ ਦੇ ਲਹਿੰਦੇ ਪਾਸੇ ਦੇ ਖੇਤਾਂ ਵਿਚ ਅੰਬ ਦੇ ਬੂਟੇ ਹੇਠ ਅਸੀਂ ਜੁੜ ਬੈਠੇ । ਖੇਤਾ ਵਿਚਲੇ ਇਸ਼ਨਾਨ ਸਥਾਨ ਦੇ ਲਾਗੇ ਹੀ ਰੁੱਖਾਂ ਹੇਠ ਸਫਾਂ ਵਿਛ ਗਈਆਂ । ਸਾਬਕਾ ਸੇਵਕ ਬਲਕਾਰ ਸਿੰਘ ਨੇ ਆਸਣ ਵਿਛਾ ਦਿੱਤਾ । ਸਤਿਗੁਰੂ ਜੀ ਦਾ ਆਇਆਂ ਤੋਂ ਸੁਆਗਤ ਕਰ ਕੇ ਅਸੀਂ ਸਾਰੇ ਜਣੇ ਬੈਠ ਗਏ, ਪੰਡਿਤ ਜੀ, ਸਕੱਤਰ, ਸਾਬਕਾ ਸੇਵਕ ਅਤੇ ਮੈਂ ।

ਪੰਡਿਤ ਜੀ ਨੇ ਟੀਕਾ ਦਸਮ ਗ੍ਰਥ ਬਾਰੇ ਆਪਣੀ ਰਾਇ ਦਿੱਤੀ, ਵਿਚੋਂ ਉਹ ਇਹ ਟੀਕਾ ਖਰੀਦਣ ਦੇ ਹੱਕ ਵਿਚ ਨਹੀਂ ਸਨ । ਸਤਿਗੁਰੂ ਜੀ ਨੇ ਦਲੀਲਾਂ ਤੇ ਉਦਾਹਰਣਾਂ ਦੇ ਕੇ ਸਮਝਾਇਆ ਕਿ ਸਾਨੂੰ ਸਵਾਮੀ ਹਰਨਾਮਦਾਸ ਦੇ ਕੰਮ ਅਤੇ ਖੇਚਲ ਦੀ ਕਦਰ ਕਰਨੀ ਚਾਹੀਦੀ ਹੈ । ਸੁਆਲ ਉਸਦੇ 60000/- ਮੰਗੇ ਮੁੱਲ ਦਾ ਨਹੀਂ, ਸੁਆਲ ਹੈ ਕਿ ਅਸੀਂ ਆਦਿ ਤੇ ਦਸਮ ਦੀ ਇਕੋ ਜਿਹੀ ਮਾਨਤਾ ਰਖਦੇ ਹਾਂ ਅਤੇ ਅਸੀਂ ਹੀ ਦੋਹਾਂ ਗ੍ਰੰਥ ਸਾਹਿਬਾਂ ਦੇ ਸਹੀ ਪਾਠਕ, ਪਰਚਾਰਕ ਅਤੇ ਵਾਰਸ ਹਾਂ ।

ਇਸ ਮੌਕੇ ਤੇ ਮਹਾਰਾਜ ਬੀਰ ਸਿੰਘ ਜੀ ਵੀ ਦਲੀਪ ਸਿੰਘ 'ਨਿਰੀਖਿਅਕ' ਨੂੰ ਨਾਲ ਲੈ ਕੇ ਏਥੇ ਆ ਢੁੱਕੇ ਸਨ । ਮਹਾਰਾਜ ਜੀ ਨੇ ਬਿਨਾਂ ਹੀਲ ਹੁੱਜਤ ਤੋਂ ਛੇਤੀ ਹੀ ਖਰੜੇ ਦਾ ਖਰੀਦਣਾ ਪਰਵਾਨ ਕਰ ਲਿਆ । ਅਗਲੀ ਸਾਰੀ ਵਿਉਂਤਬੰਦੀ ਸਕੱਤਰ ਤਰਸੇਮ ਸਿੰਘ ਨੇ ਕਰਨੀ ਸੀ ।

'ਨਿਰੀਖਿਅਕ' ਦੀਆਂ 7-8 ਕਾਪੀਆਂ ਇਸ ਵੇਲੇ ਸ੍ਰੀ ਦਲੀਪ ਸਿੰਘ ਨੇ ਸਤਿਗੁਰੂ ਜੀ ਨੂੰ ਭੇਟ ਕੀਤੀਆਂ ਤੇ ਜਦੋਂ 2.00 ਵਜ ਗਏ ਤਾਂ ਇਸ਼ਨਾਨ ਕਰਨ ਲਈ ਉਠਦਿਆਂ 'ਨਿਰੀਖਿਅਕ' ਦੇ ਟਾਈਟਲ ਤੇ ਛਪੀ ਤਸਵੀਰ ਦੀ ਪ੍ਰਿੰਟਿੰਗ ਦੀ ਤਾਰੀਫ਼ ਕੀਤੀ। ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਫੋਟੋ ਸੀ।

## ਸ. ਹਰਨਾਮ ਸਿੰਘ ਬਗੁਲੀ ਵਾਲਾ

ਪੂਰਬੇ ਨੇ ਤਦੋਂ ਆਕੇ ਬੇਨਤੀ ਕੀਤੀ : ਸ. ਹਰਨਾਮ ਸਿੰਘ ਬਗੁਲੀ ਵਾਲਾ ਕੇਵਲ ਦਰਸ਼ਨ ਕਰਨੇ ਚਾਹੁੰਦਾ ਹੈ। ਹੁਕਮ ਹੋਇਆ : ਹੁਣ ਵਕਤ ਨਹੀਂ, ਦੀਵਾਨ ਵਿਚ ਦਰਸ਼ਨ ਦੇਣ ਤੇ ਲੈਣ।

ਪਰ ਜਦੋਂ ਇਸ਼ਨਾਨ ਕਰਕੇ ਸਤਿਗੁਰੂ ਜੀ ਡਿਊੜੀ ਵਿਚ ਕਾਰ ਕੋਲ ਪਹੁੰਚੇ ਤਾਂ ਓਥੇ ਵੀ ਕੁਝ ਚਰ੍ਹਾਗੀ ਸਿੰਘ ਦਰਸ਼ਨਾਂ ਦੀ ਤਲਬ ਵਾਲੇ ਸਨ। ਸਤਿਗੁਰੂ ਜੀ ਵੱਡੀ ਉਮਰ ਵਾਲੇ ਕਵੀ ਸ. ਹਰਨਾਮ ਸਿੰਘ ਬਗੁਲੀ ਵਾਲੇ (90) ਕੋਲ ਜਾ ਕੇ ਰੁਕੇ। ਸਾਰੇ ਪਰਵਾਰ ਨੇ 20/- 20/- ਦੇ ਨੋਟ ਚਰਨਾਂ ਤੇ ਰਖ ਕੇ ਮੱਥਾ ਟੇਕੇ। ਗਦ ਗਦ ਹੋਇਆ ਬਜ਼ੁਰਗ ਬੋਲਿਆ : ਸੱਚੇ ਪਾਤਸ਼ਾਹ, ਅੱਜ ਸਾਰਾ ਪਰਵਾਰ ਹੀ ਦਰਸ਼ਨ ਕਰਨ ਆਇਆ ਹੈ। ਇਹ ਮੇਰੀ ਨੂੰਹ ਹੈ, ਇਹ ਵੱਡਾ ਪੁੱਤਰ ਹੈ, ਇਹ ਛੋਟੇ ਪੁੱਤਰ ਹਨ। ਸਤਿਗੁਰੂ ਜੀ ਨੇ ਵਡੇ ਪੁੱਤਰ ਨੂੰ ਪੁਛਿਆ ਕਿ ਉਹ ਮਾਸ ਸ਼ਰਾਬ ਦੀ ਵਰਤੋਂ ਕਰਦਾ ਹੈ ਕਿ ਨਹੀਂ। ਉੱਤਰ ਮੇਰੇ ਕੰਨ ਤਕ ਨਹੀਂ ਪਹੁੰਚਾ।

## ਸ਼ਾਮ ਦਾ ਦੀਵਾਨ

ਏਥੋਂ ਕਾਰ ਵਿਚ ਬੈਠੇ ਤਾਂ ਦੀਵਾਨ ਸਥਾਨ ਵਲ ਤੁਰਦੀ ਜਾਂਦੀ ਕਾਰ 'ਚੋਂ ਤਾਕੀ ਦਾ ਸ਼ੀਸ਼ਾ ਹੇਠਾਂ ਕਰ, ਮੇਰੇ ਵਲ ਵੇਖ, ਫ਼ਰਮਾਇਆ : 'ਸੰਤ ਕਰਮ ਸਿੰਘ ਜੀ ਵਾਲੀਆਂ ਖੁਸ਼ੀਆਂ !' ਜਿੰਨ੍ਹੇਂ ਖੁਸ਼ੀਆਂ ਮੰਗ ਲਈਆਂ ਉਹਦੇ ਸਾਰੇ ਮਸਲੇ ਹਲ। ਖੁਸ਼ੀਆਂ ਹਰ ਪਤਕਾਰ ਦੀਆਂ ਤਾਂ ਹੀ ਹੋ ਸਕਦੀਆਂ ਹਨ ਜੇ ਸਭ ਅੱਡਾ ਤੇ ਠੀਕ ਠਾਕ ਹੀ ਹੋਵੇ।

ਮੈਨੂੰ ਇਉਂ ਲੱਗਾ ਜਿਵੇਂ ਖੁਸ਼ੀਆਂ ਦੀ ਸਿੱਧੀ ਬਖਸ਼ਸ਼ ਮੇਰੇ ਲਈ ਹੀ ਸੀ।

ਪਹਿਲੋਂ ਕਥਾ ਫਿਰ ਦੋ ਤੋਂ ਤਿੰਨ ਵਜੇ ਤਕ ਨਿਤਨੇਮ ਸਮੂਹ ਸੰਗਤ ਨਾਲ ਸਿਮ੍ਰਤੀ ਮੰਦਰ ਵਿਚ ਹੀ ਹੋਏ। ਮੈਂ 2.30 ਵਜੇ ਪੁੱਜਾ। ਸਿਮ੍ਰਤੀ ਮੰਦਰ ਚਾਨਣੀਆਂ ਕੱਜਿਆ, ਹੇਠ ਸੰਗਤ, ਪ੍ਰਬੰਧਕਾਂ ਦੀ ਵੰਡ ਅਨੁਸਾਰ ਬੈਠੀ ਹੋਈ ਨਾਮ ਸਿਮਰਨ ਕਰ ਰਹੀ ਸੀ। ਸ੍ਰੀ ਸਤਿਗੁਰੂ ਜੀ ਮੰਚ ਤੇ ਸੁਸ਼ੋਭਤ ਸਨ। ਰਾਗੀ ਸਿੰਘ ਮੰਚ ਉਤੇ ਸਤਿਗਰੂ ਜੀ ਦੇ ਸਨਮੁਖ ਸਨ। ਦੀਵਾਨ ਵਿਚ ਬੀਬੀਆਂ ਵਾਲੇ ਪਾਸੇ ਮਾਤਾ ਜੀ ਅਤੇ ਬੇਬੇ ਜੀ ਬੈਠੇ ਹੋਏ ਸਨ। ਥੋੜੇ ਚਿਰ ਪਿਛੋਂ ਬੇਬੇ ਜੀ ਉਠ ਬੈਠੇ ਤਾਂ ਉਨ੍ਹਾਂ ਦੀ ਥਾਂ ਬੀਬਾ ਜੀ ਆ ਬੈਠੇ। ਸੰਤ ਜਗਤਾਰ ਸਿੰਘ ਹੋਰਾਂ ਸਤਿਗੁਰੂ ਜੀ ਪਾਸ ਜਗਹ ਜਾ ਮੱਲੀ। ਬੀਬਾ ਜੀ ਦੇ ਅੱਗੇ ਕਾਕਾ ਸੀ ਜਿਵੇਂ ਗੁਲਾਬ ਚੋਂ ਗੁਲਾਬ ਫਟਿਆ ਹੋਵੇ !

ਮੈਂ ਕੋਲ ਸੰਤ ਮਹਿੰਦਰ ਸਿੰਘ ਜੀ (ਬੀਬਾ ਜੀ ਦੇ ਸਹੁਰਾ ਸਾਹਿਬ) ਨੂੰ ਵਧਾਈਆਂ ਦਿੰਦਿਆਂ ਆਖਿਆ : ਬਹੁਤ ਖੁਸ਼ੀ ਹੋਈ। ਪਰ ਤੁਹਾਡੇ ਨਾਲ ਖੁਸ਼ੀ ਸਾਂਝੀ ਕਰਦਿਆਂ

ਦੇਰ ਹੋ ਗਈ। ਸੰਤ ਬੋਲੇ : ਖੁਸ਼ੀ ਤਾਂ ਸਤਿਗੁਰਾਂ ਦੀ ਰਜ਼ਾ ਵਿਚ ਹੀ ਹੈ। ਬੱਚਿਆਂ ਦੀ ਖੁਸ਼ੀ ਮਨਾਈ ਦੂਜੀ ਤਰ੍ਹਾਂ ਦੇ ਵਰਕੇ ਉਲਟਣ ਨਾਲ ਦੁਖੀ ਵੀ ਓਨਾ ਹੋਵਾਂਗੇ। ਫੇਰ ਕਹਿਣ ਲਗੇ : ਤੁਹਾਨੂੰ ਕੌਣ ਦੱਸੇ ? ਜਿਨ੍ਹਾਂ ਨੂੰ ਸਤਿਗੁਰੂ ਨੇ ਪਹਿਲਾਂ ਹੀ ਦੱਸ ਛੱਡਿਆ ਹੈ।

ਦੀਵਾਨ ਦਾ ਸਾਰਾ ਸਮਾਂ ਹੀ ਮੱਥਾ ਟੇਕਣ ਵਾਲੇ ਨਰ ਨਾਰ ਆਉਂਦੇ ਰਹੇ ਤੇ ਮੁਨਾਸਬ ਥਾਈਂ ਬੈਠ ਜਾਂਦੇ ਰਹੇ।

ਨਾਮ ਸਿਮਰਨ ਦੀ ਅਰਦਾਸ ਉਪਰੰਤ ਜੀਵਨ ਨਗਰ ਦੇ ਨਿਕੇ-ਨਿਕੇ ਬੱਚਿਆਂ, ਜਿਨ੍ਹਾਂ ਦਾ ਉਸਤਾਦ ਸੰਤ ਹਜ਼ੂਰ ਸਿੰਘ ਚੰਦ੍ਰਹਾਂਸ ਸੀ, ਸਾਰੰਗ ਵਿਚ ਮੰਗਲਾ ਚਰਣ ਕਰ ਕੇ ਸਾਰੰਗ ਦਾ ਹੀ ਇਕ ਸ਼ਬਦ ਗੰਵਿਆਂ : ਅਪਨੈ ਠਾਕੁਰ ਕੀ ਹਉ ਚੇਰੀ।

ਸ਼ਬਦ ਸਮਾਪਤੀ ਤੇ ਸਤਿਗੁਰੂ ਜੀ ਨੇ ਮਾਈਕ ਨੇੜੇ ਕੀਤਾ ਅਤੇ ਫ਼ਰਮਾਇਆ : ਸਾਧ ਸੰਗਤ ਨੇ ਸਵੇਰ ਦੀ ਬੇਨਤੀ ਮੰਨ ਕੇ ਸਫੈਦ ਕਪੜਿਆਂ ਵਿਚ ਹੀ ਦਰਸਨ ਦਿੱਤੇ ਹਨ, ਧੰਨਵਾਦ ! ਉਹਨਾਂ ਦੇ ਵੀ ਸ਼ਾਬਾਸ਼ ! ਜਿਨ੍ਹਾਂ ਪਹਿਰੇਦਾਰਾਂ ਦੇ ਆਖੇ ਲਗ ਗਲਤ ਕਪੜੇ ਉਤਾਰ ਦੂਜੇ ਬਸਤਰ ਪਹਿਨ ਦੀਵਾਨ ਵਿਚ ਦਰਸ਼ਨ ਦਿੱਤੇ। ਆਪਣੀ ਮਰਿਆਦਾ ਤੁਸਾਂ ਆਪ ਹੀ ਸੰਭਾਲਣੀ ਹੈ। ਆਪਾਂ ਏਥੇ ਆਪਣੀ ਮਰਿਆਦਾ ਵਿਚ ਹੀ ਸੁਹਣੇ ਲਗਦੇ ਹਾਂ।

ਇਸ ਤੋਂ ਪਿਛੋਂ ਹਜ਼ੂਰ ਨੇ ਦਿਲਰੁਬਾ ਮੋਢੇ ਨਾਲ ਲਾਇਆ, ਮਹਾਰਾਜ ਜੀ ਨੇ ਤਬਲਾ ਫੜ ਲਿਆ, ਸੰਤ ਖਜ਼ਾਨ ਸਿੰਘ, ਹਰਬੰਸ ਸਿੰਘ ਘੁਲਾ, ਹਰਭਜਨ ਸਿੰਘ ਸਿਤਾਰ ਅਤੇ ਸ਼ੇਰ ਸਿੰਘ ਹੁਰਾਂ ਅਪਣੇ ਅਪਣੇ ਸਾਜ਼ ਉਠਾ ਲਏ ਤੇ ਸਤਿਗੁਰੂ ਜੀ ਨੇ ਰਾਗ ਬਸੰਤ ਵਿਚ ਟੇਕ ਲਈ :

ਇਸੁ ਮਨ ਕਉ ਬਸੰਤ ਕੀ ਲਗੈ ਨ ਸੋਇ।
ਇਹੁ ਮਨ ਜਲਿਆ ਦੂਜੈ ਦੋਇ।

ਸੰਤ ਚੰਦਰਹਾਂਸ, ਸੰਤ ਤਾਰਾ ਸਿੰਘ, ਮੋਹਣ ਸਿੰਘ, ਸੁਖਦੇਵ ਸਿੰਘ ਰਾਗੀਆਂ ਨੇ ਮੰਚ ਤੋਂ ਵੱਧਰ ਕਿਰਨਪਾਲ ਸਿੰਘ, ਸੁਰਜੀਤ ਸਿੰਘ ਸਾਰੰਗੀ, ਬਲਜੀਤ ਸਿੰਘ ਆਦਿ ਦੀਆਂ ਆਵਾਜ਼ਾਂ ਦੀ ਗੁਲਾਲ ਦੀ ਮੁਕਾਬਲੇਬਾਜ਼ੀ ਜਾਰੀ ਹੋ ਗਈ।

## ਸ. ਜਿਤਿੰਦਰ ਸਿੰਘ ਕੱਲ੍ਹਾ

ਇਕ ਸੱਜਣ ਦੀਵਾਨ ਵਿਚੋਂ, ਆਗਿਆ ਲੈ ਕੇ, ਜਾਣ ਲਗਾ। ਨਾਲ ਸੰਤ ਬਲਕਾਰ ਸਿੰਘ ਭੰਗੂੜ ਸੀ। ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਤੁਸੀਂ ਸ. ਖੜਗ ਸਿੰਘ ਅੰਮ੍ਰਿਤਸਰੀਏ ਨੂੰ ਜਾਣਦੇ ਹੀ ਹੋਵੋਗੇ। ਤੁਹਾਡੇ ਏਸੇ ਸਤਿਜੁਗ ਵਿਚ ਲੇਖ ਭੇਜਦਾ ਹੁੰਦਾ ਸੀ। ਇਹ ਉਹਦਾ ਲੜਕਾ ਹੈ ਜਿਤਿੰਦਰ ਸਿੰਘ ਕੱਲ੍ਹਾ। ਅਜ ਕਲ ਸਰਹਿੰਦ ਵਿਚ ਮੈਜਿਸਟ੍ਰੇਟ ਲਗਾ ਹੋਇਆ ਹੈ। ਪਰਵਾਰ ਸਣੇ ਭੈਣੀ ਸਾਹਿਬ ਆਇਆ ਹੈ।

ਪੂਰਬੇ ਦੀ ਅਰਦਾਸ ਨਾਲ ਦੀਵਾਨ ਦੀ ਸਮਾਪਤੀ ਹੋ ਗਈ।

ਮੈਨੂੰ ਕੋਠੀ ਦੇ ਬਾਹ ਕਿੱਤੇ ਵਿਚ ਪਹੁੰਚਣ ਲਈ ਕਿਹਾ ਗਿਆ ਸੀ। ਏਥੇ ਦੋ ਸਫਾਂ ਵਿਛ ਗਈਆਂ। ਸੁਆਮੀ ਹਰਨਾਮਦਾਸ ਉਦਾਸੀ, ਸੂਬਾ ਮੇਲਾ ਸਿੰਘ ਜਥੇਦਾਰ,

ਪੰ: ਗੋਪਾਲ ਸਿੰਘ, ਸਕੱਤਰ ਤਰਸੇਮ ਸਿੰਘ, ਪੂਰਬਾ ਅਤੇ ਠਾਕੁਰਜੀ ਵਡੇ ਵੀ ਆ ਗਏ। 4.40 ਤਕ ਸਤਿਗੁਰੂ ਜੀ ਨੇ ਵੀ ਆ ਦਰਸ਼ਨ ਦਿਤੇ। ਮਹਾਰਾਜ ਜੀ, ਸ. ਜਸਵੰਤ ਸਿੰਘ ਕੱਲ੍ਹਾ, ਸੰਤ ਗੁਰਮੁਖ ਸਿੰਘ ਡਰਾਈਵਰ, ਨਾਮਧਾਰੀ ਦਰਬਾਰ ਦੇ ਪ੍ਰਧਾਨ ਮਾ: ਨਿਹਾਲ ਸਿੰਘ ਜੀ ਅਤੇ ਸੰਤ ਗਿਆਨੀ ਮੇਹਰ ਸਿੰਘ ਜੀ ਕਾਨਪੁਰੀਏ ਵੀ ਏਥੇ ਆ ਗਏ।

ਪਤਾ ਨਹੀਂ ਸੀ ਕੀ ਗੱਲ ਹੋਣੀ ਹੱਵੇ ! ਪਰ ਸੁਆਮੀ ਹਰਨਾਮਦਾਸ ਬੋਲੇ : ਸਤਿਗੁਰੂ ਜੀ ਮੈਂ ਤਾਂ ਦਸਮ ਗ੍ਰੰਥ ਆਪ ਜੀ ਵਾਸਤੇ ਰਖ ਛਡਿਆ ਹੈ। ਆਰੰਭ ਤਾਂ ਮੈਂ ਆਪ ਹੀ ਕੀਤਾ ਪਰ ਜਦੋਂ ਸਨੇਹੀ (ਸ. ਸਵਰਨ ਸਿੰਘ ਸ਼ਾਹਪੁਰੀ) ਜੀ ਦੁਆਰਾ ਆਪ ਜੀ ਦੀ ਰੁਚੀ ਦਾ ਪਤਾ ਲਗਾ ਤਾਂ ਮੈਂ ਆਪ ਜੀ ਵਾਸਤੇ ਹੀ ਪੱਕਾ ਹੋ ਗਿਆ। ਮੇਰੇ ਵਲੋਂ ਇਸ ਦੇ ਮਾਲਿਕ ਆਪ ਹੋ, ਜਿਥੇ ਮੈਂ ਗ਼ਲਤ ਜਾਪਾਂ ਠੀਕ ਕਰੋ। ਮੇਰੇ ਵਲੋਂ ਇਸ ਦਸਮ ਗ੍ਰੰਥ ਜੀ ਦੇ ਕੁਲ ਅਧਿਕਾਰ ਆਪ ਨੂੰ ਸਮਰਪਿਤ ਹਨ। ਅਗੇ ਵੀ ਅਧਿਕਾਰ ਪੱਤਰ ਲਿਖ ਕੇ ਦਿੱਤਾ ਹੋਇਆ ਹੈ, ਹੋਰ ਵੀ ਜੋ ਚਾਹੋ ਲਿਖਵਾ ਲਓ।

ਸੱਚੇ ਪਾਤਸ਼ਾਹ ਜੀ ਬੋਲੇ : ਫੇਰ ਗੱਲ ਮੁਕੀ। ਅੱਧ ਇਸ ਟੀਕੇ ਦਾ ਸਾਡੇ ਪਾਸ ਹੈ, ਅੱਧ ਭੇਜ ਦਿਓ। ਅੱਗੇ ਵੀ ਗੱਲ ਤੁਸੀਂ ਸਪਸ਼ਟ ਕਰਦੇ ਹੋ ਅੱਜ ਵੀ ਤੁਸਾਂ ਸਾਫ਼-ਸਾਫ਼ ਕੀਤੀ ਹੈ।

ਫਿਰ ਹੋਰ ਵੀ ਕਈ ਕਿਸਮ ਦਾ ਵਿਚਾਰ ਵਟਾਂਦਰਾ ਹੋਇਆ ਪਰ ਮੁਖ ਗੱਲ ਇਹੋ ਕਰਨੀ ਜਾਪਦੀ ਸੀ। ਇਹ ਮੀਟਿੰਗ 5 ਵਜੇ ਸ਼ਾਮ ਤਕ ਚਲੀ। ਸੁਆਮੀ ਹਰਨਾਮ ਦਾਸ ਦੀ ਰਿਹਾਇਸ਼ ਦਾ ਸੁਖਾਵਾਂ ਪ੍ਰਬੰਧ ਕੀਤਾ ਗਿਆ ਤੇ ਉਹ ਰਾਤ ਭਰ ਰਹਿਣ ਲਈ ਰਜ਼ਾਮੰਦ ਹੋ ਗਏ।

ਅੱਜ ਬੱਦਲਵਾਈ ਕਾਫ਼ੀ ਹੈ। ਰਾਤ ਤਕ ਤਕੜਾ ਮੀਂਹ ਬਰਸ ਗਿਆ।...ਸੰਗਤ ਪਲੋਪਲ ਵਧਦੀ ਜਾ ਰਹੀ ਹੈ। ਭੈਣੀ ਸਾਹਿਬ ਹੰਭਾ ਹੋਣ ਕਰ ਬਹੁਤਿਆਂ ਨੂੰ ਰਿਹਾਇਸ਼ ਅਤੇ ਹੋਰ ਹਰ ਪਰਕਾਰ ਦੀ ਸੁਖ ਸੁਵਿਧਾ ਹੈ।

## ਹੋਲਾ ਕਰਵਾਣ ਵਾਲੇ ਸੱਜਣ

ਅੱਜ ਦਾ ਇਹ ਹੋਲਾ ਕਰਵਾਣ ਵਾਲੇ ਗੁਰਮੁਖ ਗੁਰਸਿੱਖਾਂ ਦਾ ਕੁਝ ਜ਼ਿਕਰ ਜ਼ਰੂਰੀ ਹੈ। ਇਨ੍ਹਾਂ ਦੇ ਬਾਰੇ ਮੈਂ ਸੰਤ ਨਗਰ ਦੇ ਪ੍ਰਸਿਧ ਸੰਤ ਗੁਰਬਖਸ਼ ਸਿੰਘ 'ਹਰਬੈ' ਨੂੰ ਪੁਛਿਆ। ਉਸ ਦਸਿਆ : ਹੋਲਾ ਕਰਵਾਣ ਵਾਲੇ ਸੰਤ ਸੁਰਾਇਣ ਸਿੰਘ ਪਿਛੋਂ ਵਰਨਾਂ (ਸ਼ੇਖੂਪੁਰ) ਦੇ ਅਜ ਕਲ ਸੰਤ ਨਗਰ (ਜ਼ਿਲਾ ਸਰਸਾ) ਦੇ ਸਪੁੱਤਰ ਸੰਤ ਬਲਕਾਰ ਸਿੰਘ ਅਤੇ ਸੰਤ ਮਹਿੰਦਰ ਸਿੰਘ ਹਨ। ਤੀਜਾ ਹੈ ਇਨ੍ਹਾਂ ਦੇ ਵੱਡੇ ਭਰਾ ਕਰਤਾਰ ਸਿੰਘ ਦਾ ਲੜਕਾ ਗੁਰਮੁਖ ਸਿੰਘ। ਸੰਤ ਸੁਰਾਇਣ ਸਿੰਘ ਨੂੰ ਪੂਰੇ ਹੋਇਆਂ 8-10 ਵਰ੍ਹੇ ਹੋ ਗਏ ਹਨ।

'ਸਾਡੇ ਵਿੰਹਦਿਆਂ ਇਹਨਾਂ ਦਾ ਪਿਤਾ ਖੋਤੇ ਵਾਹੁੰਦਾ ਸੀ। ਜੱਟਾਂ ਨੇ ਕਈ ਵਾਰ ਮਾੜਾ ਜਾਣਕੇ ਛੱਟਾਂ ਲਾਹ ਲਿਜਾਣੀਆਂ, ਖੋਤੇ ਖੋਹ ਖੜਨੇ। ਇਕ ਭਲੇ ਮਾਣਸ ਤੇ ਗ਼ਰੀਬ ਕਾਮੇ ਵਾਂਗ ਇਸ ਚੁੱਪ ਕਰ ਰਹਿਣਾ। ਫਿਰ ਮਿੰਨਤ ਸਮਾਜਤ ਕਰ ਕੇ ਜੋਤ ਜਮਾ ਕਰ ਲੈਣਾ।

ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜੀਵਨ ਨਗਰ ਜ਼ਮੀਨ ਖਰੀਦਣ ਦਾ ਪ੍ਰੋਗਰਾਮ ਬਣਾਇਆ ਤਾਂ ਬਾਬੇ ਸੁਰਾਇਣ ਸਿੰਘ ਨੇ ਵੀ 18-20 ਪੈਲੀਆਂ ਦੀ ਰਕਮ ਸਤਿਗੁਰੂ ਜੀ ਪਾਸ ਜਮਾ ਕਰਵਾ ਦਿਤੀ।

ਅੱਜ ਸਤਿਗੁਰਾਂ ਦੀ ਬਖਸ਼ਸ਼ ਹੈ। ਮਿਹਨਤ ਨੂੰ ਭਾਗ ਲਗੇ ਹਨ। 3 ਮੁਰੱਬੇ ਜ਼ਮੀਨ ਬਣ ਗਈ ਹੈ। ਮਿਲ ਕੇ ਕੰਮ ਕਰਦੇ ਹਨ। ਸਾਰੇ ਭਰਾ ਹੀ ਸਮਝਦਾਰ ਤੇ ਸਾਊ ਤੇ ਭਜਨੀਕ ਹਨ ਅਤੇ ਸਤਿਗੁਰੂ ਜੀ ਦਾ ਹੁਕਮ ਮੰਨਣ ਵਾਲੇ ਹਨ। ਘਰ ਵੀ ਸੰਤ ਨਗਰ ਵਿਚ ਪੱਕੇ ਬਣੇ ਹੋਏ ਹਨ।

ਸੰਤ ਸੁਰਾਇਣ ਸਿੰਘ ਕਿਹਾ ਕਰਦਾ ਸੀ : ਸਾਨੂੰ ਸਤਿਗੁਰਾਂ ਨੇ ਜੱਟਾਂ ਦੀ ਸਰਦਾਰੀਓਂ ਨਜਾਤ ਦਿਵਾਈ ਹੈ। ਹੁਣ ਅਸੀਂ ਖ਼ੁਦ ਸਰਦਾਰ ਬਣ ਗਏ ਹਾਂ। ਇਸ ਹੋਲੇ ਵਾਸਤੇ ਉਹਨਾਂ 4,00,000/- ਖਰਚ ਕਰਨ ਵਾਸਤੇ ਰਖਿਆ ਹੋਇਆ ਹੈ।

ਅੱਜ ਸ਼ਾਮ ਦੇ ਦੀਵਾਨ ਵਿਚ ਠਾਕੁਰ ਦਲੀਪ ਸਿੰਘ ਜੀ ਨੂੰ ਸਤਿਗੁਰੂ ਜੀ ਵਲੋਂ ਦੋ ਹੁਕਮ ਹੋਏ। ਇਕ ਇਹ ਕਿ ਪਿੰਡ ਦਾ ਰਾਹ ਸਿਮ੍ਰਤੀ ਮੰਦਰ ਦੇ ਸਾਹਮਣੇ ਪੈਂਦਾ ਹੈ, ਇਹਦੇ ਨਾਲ ਨਾਲ ਸਫੈਦੇ ਲਗਾ ਦਿਤੇ ਜਾਣ, ਤਾਕਿ ਨੰਗੀ ਅੱਖ ਨੂੰ ਸਾਹਮਣਿਓਂ ਚਮਕ ਨ ਪਵੇ। ਦੂਜਾ ਹੁਕਮ ਸੀ ਕਿ ਦੀਵਾਨ ਦੇ ਅੰਦਰ ਭਾਵੇਂ ਟਿਊਬਾਂ ਜਗਦੀਆਂ ਰਹਿਣ, ਪਰ ਆਸਾ ਦੀ ਵਾਰ ਸਮੇਂ ਉਨ੍ਹਾਂ ਬੱਲਬਾਂ ਨਾਲ ਰੋਸ਼ਨੀ ਹੋਵੇ ਜੁ ਹੇਠੋਂ ਕਾਲੇ ਹੋਣ।

ਠਾਕੁਰ ਜੀ ਨੇ 'ਸਤਿਬਚਨ' ਕਹਿ ਕੇ ਹੁਕਮ ਅਨੁਸਾਰ ਕਾਰਵਾਈ ਕਰਨੀ ਸ਼ੁਰੂ ਕਰ ਦਿੱਤੀ ਏ।

ਠਾਕੁਰ ਜੀ ਨੇ ਮੈਨੂੰ ਦੱਸਿਆ ਕਿ ਪਿਛੇ ਜਿਹੇ ਮੰਦਰ ਦੀ ਪੂਰਬੀ ਬਾਹੀ ਵਾਲੇ ਪਾਸੇ ਜ਼ਮੀਨ ਦੇ ਮਾਲਿਕ ਅਰਜਨ ਸਿੰਘ ਜੱਟ ਤੋਂ ਤਿੰਨ ਖੇਤ ਖਰੀਦ ਲਏ ਗਏ ਹਨ। ਉਹੋ ਰਾਹ ਤੇ ਪੈਂਦੇ ਸਨ, ਸਤਿਗੁਰਾਂ ਏਥੇ ਹੀ ਸਫ਼ੈਦੇ ਲਾਣ ਦਾ ਹੁਕਮ ਕੀਤਾ ਹੈ।

ਅੱਜ ਠਾਕੁਰ ਉਦੈ ਸਿੰਘ ਜੀ ਵੀ 5 ਵਜੇ ਸ਼ਾਮੀ ਯੂ. ਪੀ. ਫਾਰਮ ਤੋਂ ਉਚੇਚਾ ਹੋਲੇ ਵਾਸਤੇ ਆਏ ਹਨ।

ਸਤਿਗੁਰੂ ਜੀ ਵਲੋਂ ਰਾਤੀਂ ਕਾਫੀ ਦੇਰ ਤਕ ਸ. ਜਸਵੰਤ ਸਿੰਘ ਕੱਲ੍ਹੇ ਦੇ ਘਰ ਸੰਗੀਤ ਸਭਾ ਚਲਦੀ ਰਹੀ ਪਰ ਮੈਂ ਅੱਜ ਸ਼ਾਮਲ ਨਹੀਂ ਹੋ ਸਕਿਆ।

ਅੱਜ ਦਿਨੇ ਦੋ ਜਥੇ ਕੀਰਤਨ ਕਰਦਿਆਂ ਹੋਲੇ ਵਿਚ ਸ਼ਾਮਲ ਹੋਏ : (1) ਭਗਵਾਨ ਜੀ ਭਤੋਲਿਆਂ ਵਾਲੀ ਵਾਲੇ ਤੇ ਸ਼ੇਰ ਸਿੰਘ ਜੀ ਦਾ ਜੱਥਾ, (2) ਜਥੇਦਾਰ ਇੰਦਰ ਸਿੰਘ ਗਿੱਲ ਤੇ ਜਥੇਦਾਰ ਗੁਰਦਿਆਲ ਸਿੰਘ ਦਾ ਜਥਾ।

ਅੱਜ ਰਾਤੀਂ ਜਥੇਦਾਰ ਮੇਵਾ ਸਿੰਘ ਸੰਤ ਨਗਰ ਤੇ ਜਥੇਦਾਰ ਅਮਰ ਸਿੰਘ ਨਕੋੜਾ ਦਾ ਕੀਰਤਨ ਹੋਵੇਗਾ।

## 21 ਮਾਰਚ 1981, ਸ਼ਨੀਵਾਰ
## ਸ੍ਰੀ ਭੈਣੀ ਸਾਹਿਬ, ਹੌਲਾ

### ਸਵੇਰ ਵੇਲੇ ਦਾ ਕੀਰਤਨ

ਸਵੇਰੇ 4 ਵਜੇ ਤੋਂ ਸਿਮ੍ਰਤੀ ਮੰਦਰ ਅੰਦਰ ਹਜ਼ੂਰੀ ਰਾਗੀਆਂ ਵਲੋਂ ਆਸਾ ਦੀ ਵਾਰ ਦਾ ਕੀਰਤਨ ਜਾਰੀ ਹੈ। ਗਿੱਲੀਆਂ ਸੜਕਾਂ, ਤਿਲਕਣੇ ਵਿਹੜੇ, ਰਾਤ ਹੋਈ ਤਕੜੀ ਬਰਸਾਤ ਦੀ ਸੂਚਨਾ ਦੇ ਰਹੇ ਹਨ। ਮੈਂ 6 ਵਜੇ ਹੀ ਸਿਮ੍ਰਤੀ ਮੰਦਰ ਵਿਚ ਪਹੁੰਚਾ। ਇਕ ਦੈਵੀ ਦ੍ਰਿਸ਼, ਚਿੱਟੇ ਚਿੱਟੇ ਬਸਤਰਾਂ ਵਿਚ, ਸਮਾਧੀ ਸਥਿਤ ਹੋਈਆਂ ਹਜ਼ਾਰਾਂ ਸੰਗਤਾਂ। ਸਭਨਾਂ ਦੇ ਸਾਹਵੇਂ ਹਿਰਦਿਆਂ ਦੇ ਸਵਾਮੀ ਸ੍ਰੀ ਸਤਿਗੁਰੂ ਜੀ। ਮੇਰੇ ਜਾਂਦਿਆਂ ਅਗਲੇ ਸਲੋਕ ਦੀ ਸ਼ੁਰੂਆਤ ਵਿਚ ਸ੍ਰੀ ਸੁਰਜੀਤ ਸਿੰਘ ਦਾ ਸਾਰੰਗੀ ਵਾਦਨ ਸੀ। ਸਾਰੰਗੀ ਦੀਆਂ ਸਰਗਮਾਂ ਵਾਤਾਵਰਣ ਵਿਚ ਗੁੰਜਰਿਤ ਹਨ।

ਸਵਾਮੀ ਹਰਨਾਮਦਾਸ ਉਦਾਸੀ ਪਹਿਲਾਂ ਤੋਂ ਹੀ ਮੌਜੂਦ ਹਨ। ਸਤਿਗੁਰੂ ਜੀ ਦੇ ਮੰਡਲ ਵਿਚ ਅੱਜ ਹਨ : ਸੰਤ ਮਹਿੰਦਰ ਸਿੰਘ ਪੂਰਬਾ, ਸੂਬਾ ਧਰਮ ਸਿੰਘ ਜੀ ਮੁਕਤਾ, ਸੰਤ ਤਰਸੇਮ ਸਿੰਘ ਸਕੱਤਰ, ਪੰ: ਗੋਪਾਲ ਸਿੰਘ, ਠਾਕੁਰ ਦਲੀਪ ਸਿੰਘ ਜੀ, ਠਾਕੁਰ ਉਦੇ ਸਿੰਘ ਜੀ, ਸੰਤ ਜਗਤਾਰ ਸਿੰਘ ਜੀ, ਸੇਠ ਵਿਜਿੰਦਰ ਸਿੰਘ ਸਿਆਮ। ਸ. ਗਿਆਨ ਸਿੰਘ ਮੰਡੀ ਸੇਵਾ ਵਿਚ ਖਲੋਤੇ ਹੋਏ ਹਨ। ਪਿਛਲੀਆਂ ਪਾਲਾਂ ਵਿਚ ਹੋਰ ਵੀ ਅਨੇਕਾਂ।

ਗੱਲ ਛੱਪਰ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਆਖਰੀ ਸਵਾਸਾਂ ਦੀ ਯਾਦਗਾਰ ਵਿਚ ਪਰਸੋਂ ਦੇ ਅਖੰਡ ਪਾਠ ਜਾਰੀ ਹਨ। ਪਾਠੀ ਸਿੰਘ ਵੱਡੀ ਗਿਣਤੀ ਵਿਚ ਸੇਵਾ ਵਿਚ ਹਨ। ਪਾਠ ਹੋ ਰਹੇ ਹਨ ਤੇ ਨਾਲੋ ਨਾਲ ਭੋਗ ਪਈ ਜਾਂਦੇ ਹਨ। ਪਾਠ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ, ਗੁਰੂ ਹਰੀ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਮ੍ਰਤੀ ਅਤੇ ਸੁਖਣਾਂ ਆਦਿ ਦੇ ਹਨ।

ਸਵੇਰ ਦੇ ਦੀਵਾਨ ਦੀ ਅਰਦਾਸ 6.40 ਤੇ।

### ਤਿਰਭੋਤ ਦਾ ਪ੍ਰਸ਼ਾਦ ਹਰੇਕ ਲਈ

ਅਜ ਕੜਾਹ ਪ੍ਰਸ਼ਾਦ ਦਾ ਲੰਗਰ ਹੈ। ਪ੍ਰਬੰਧਕਾਂ ਵਲੋਂ ਅਰਜ਼ ਤੇ ਸਿੰਮ੍ਰਤੀ ਮੰਦਰ ਵਿਚ ਪੰਗਤਾਂ। ਇਕ ਪਾਸੇ ਬੀਬੀਆਂ, ਦੂਜੇ ਪਾਸੇ ਸਿੰਘ। ਹਰ ਪ੍ਰਕਾਰ ਦੇ ਸੁਪ੍ਰਬੰਧ ਲਈ ਵੱਡੇ ਠਾਕਰ ਜੀ ਦੀ ਭੱਜ ਨੱਠ। ਸਤਿਗੁਰੂ ਜੀ ਵੀ ਲੋੜੀਂਦਾ ਹੁਕਮ ਠਾਕੁਰ ਜੀ ਨੂੰ ਹੀ ਕਰਦੇ ਹਨ।

ਪੰਗਤਾਂ ਲਗਣ ਉਪ੍ਰੰਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਸਫੇਦ ਸਵੇਟਰ ਪਹਿਨੀਂ ਪ੍ਰਸ਼ਾਦ ਛਕਣ ਦੀ ਇੰਤਜ਼ਾਰ ਵਿਚ ਬੈਠੀ ਸੰਗਤ ਨੂੰ ਦਰਸ਼ਨ ਦੇ ਰਹੇ ਹਨ। ਸਤਿਗੁਰੂ ਜੀ ਨਾਲ ਕੜਾਹ ਪ੍ਰਸ਼ਾਦ ਵਰਤਾਣ ਲਈ ਸਾਰਾ ਪਰਵਾਰ ਹੀ ਸਹਾਇਕ ਹੈ। ਮੰਦਰ ਅੰਦਰ ਸਭਨਾਂ ਦੀਆਂ ਅੱਖਾਂ ਸਤਿਗੁਰੂ ਸੂਰਜ ਦੇ ਮੁਖ ਤੇ ਜੁੜੀਆਂ ਸੁਖ-ਸੁਖ ਅਨੁਭਵ ਕਰ ਰਹੀਆਂ ਹਨ।

ਸਾਰੀ ਸੰਗਤ ਦੇ ਹੱਥਾਂ ਉਤੇ ਪ੍ਰਸ਼ਾਦੇ ਉਪਰ ਰੱਜਵਾਂ ਕੜਾਹ ਪ੍ਰਸ਼ਾਦ ਰਿਹਾਵਲ

ਦਾ, ਦੇਸੀ ਘਿਉ ਦਾ, ਸਭਨਾਂ ਨੂੰ ਵਰਤ ਜਾਣ ਤੇ ਛਕਣ ਦੇ ਇਸ਼ਾਰੇ ਵਜੋਂ ਬੋਲੇ ਸੋ ਨਿਹਾਲ......

ਅਜ ਬਾਹਰ ਦਿਨ ਠੰਢਾ ਹੈ। ਹਵਾਵਾਂ ਤੇਜ਼। ਅਤੇ ਬੱਦਲਵਾਈ।......

ਮੇਰੀ ਲੜਕੀ, ਜੋ ਕੁਲੂ ਦੇ ਹਵਾਈ ਅੱਡੇ ਦੇ ਸ਼ਹਿਰ ਭੂੰਤਰ ਰਹਿੰਦੀ ਹੈ, ਕੁਲਵੰਤ ਕੌਰ ਸੁਪਤਨੀ ਸ. ਕੇਹਰ ਸਿੰਘ ਹਮਰਾਹੀ, ਸ੍ਰੀ ਸਤਿਗੁਰੂ ਜੀ ਵਾਸਤੇ ਪ੍ਰੇਮ ਪੂਰਵਕ ਇਕ ਸਫ਼ੈਦ ਸਵੈਟਰ ਬੁਣ ਕੇ ਲਿਆਈ ਹੈ, ਪੂਰਬੇ ਦੁਆਰਾ ਅਰਜ਼ ਕਰ ਕੇ ਸਤਿਗੁਰੂ ਜੀ ਨੂੰ ਪਹਿਨਾਇਆ ਹੈ। ਖੁਸ਼ੀਆਂ ਮਿਲੀਆਂ ਹਨ। ਇਹ ਸਾਨੂੰ ਵੰਡਦੀ ਫਿਰਦੀ ਹੈ। ਚਾਅ ਦਾ ਕੋਈ ਅੰਤ ਨਹੀਂ।

## ਕਾਮਰੇਡ ਸੋਹਣ ਸਿੰਘ ਜੋਸ਼ ਨਾਲ ਸੰਪਰਕ

ਸਤਿਗੁਰੂ ਜੀ ਨੂੰ ਕਾਮਰੇਡ ਸੋਹਣ ਸਿੰਘ ਜੋਸ਼ ਦੇ ਪਿੰਡ ਚੇਤਨ ਪੁਰੇ ਦੀ ਲਾਇਬਰੇਰੀ ਦੇ ਉਦਘਾਟਨ ਸਮੇਂ ਕਿਸ ਨੂੰ ਭੇਜਣਾ ਹੈ, ਇਸ ਲਈ ਆਪ ਨੂੰ ਮਿਲਣਾ ਮੇਰਾ ਜ਼ਰੂਰੀ ਹੈ। ਮੈਨੂੰ ਸਮਾਂ ਓਦੋਂ ਹੀ ਮਿਲਿਆ ਜਦੋਂ ਆਪ ਪੁਰਾਣੀ ਕੋਠੀਓਂ ਪ੍ਰਸ਼ਾਦ ਛਕ ਕੇ ਨਵੀਂ ਵੱਲ ਨੂੰ ਆਰਾਮ ਕਰਨ ਹਿਤ ਜਾ ਰਹੇ ਹਨ।

ਮੇਰੇ ਕੋਲੋਂ ਲੰਘਦੇ ਜਾਂਦਿਆਂ ਕਹਿਣ ਲਗੇ, ਮੁਸਕਰਾ ਕੇ : ਕੱਲ੍ਹ ਮਹਾਰਾਜ ਜੀ ਨੇ ਦਸਮ ਗ੍ਰੰਥ ਖਰੀਦਣ ਦੀ ਗੱਲ ਮੰਨ ਲਈ ਹੈ।

ਤੇ ਫਿਰ ਮੇਰੇ ਯਾਦ ਕਰਵਾਣ ਤੇ ਕਾ: ਜੋਸ਼ ਦੀ ਲਾਇਬਰੇਰੀ ਹਿਤ ਜਾਣ ਲਈ ਜਗਦੀਸ਼ ਸਿੰਘ 'ਵਰਿਆਮ' ਨੂੰ ਭੇਜਣ ਦਾ ਹੁਕਮ ਕੀਤਾ। ਮੈਂ ਯਾਦ ਕਰਵਾਇਆ ਕਿ 5000/- ਤਕ ਨਾਲ ਭੇਜਣਾ ਹਜ਼ੂਰ ਦੀ ਇੱਛਾ ਸੀ, ਤਾਂ ਸਤਿਗੁਰੂ ਜੀ ਨੇ ਸਕੱਤਰ ਤਰਸੇਮ ਸਿੰਘ ਨਾਲ ਗੱਲ ਕਰ ਕੇ, ਅਰਾਮ ਤੋਂ ਬਾਅਦ ਦੱਸਣ ਲਈ ਕਿਹਾ ਤੇ ਸਤਿਗੁਰੂ ਜੀ ਤਰਸੇਮ ਸਿੰਘ ਨਾਲ ਨਵੀਂ ਕੋਠੀ ਦੀਆਂ ਪੌੜੀਆਂ ਚੜ੍ਹ ਗਏ।

## ਖਰੀਦ ਸ੍ਰੀ ਦਸਮ ਗ੍ਰੰਥ ਦੀ

ਅੱਜ ਸੁਆਮੀ ਹਰਨਾਮਦਾਸ ਉਦਾਸੀ ਦੇ ਦਸਮ ਗ੍ਰੰਥ ਟੀਕੇ ਦੇ ਸਨਮਾਨ ਵਜੋਂ ਕੁਝ ਰਕਮ ਤੈ ਕਰਨ ਤੇ ਦੇਣ ਦਾ ਸਵਾਲ ਹੈ। ਸੰਤ ਤਰਸੇਮ ਸਿੰਘ ਗੁਰੂ ਕੇ ਸਕੱਤਰ ਨੇ ਇਸ ਕੇਸ ਵਿਚ ਅਹਿਮ ਰੋਲ ਅਦਾ ਕੀਤਾ। 40-50 ਹਜ਼ਾਰ ਰੁਪੈਆ ਤਾਂ ਸੰਤ ਉਦਾਸੀ ਲਈ ਜੁਟਾਣਾ ਹੀ ਪਵੇਗਾ।

## ਸੰਗਤਾਂ ਆਈਆਂ

ਪ੍ਰੀਤਮ ਸਿੰਘ ਪੰਛੀ, ਗੁਰਦੇਵ ਸਿੰਘ ਸਰੋਦ, ਗੁਰਦੇਵ ਸਿੰਘ ਵੈਦ ਆਦਿ ਮੇਰੇ ਮਿੱਤਰ ਅੱਜ ਆਏ। ਅਤੇ ਸੰਤ ਇੰਦਰ ਸਿੰਘ ਜੀ ਚਕ੍ਰਵਰਤੀ ਦੇ ਪਰਵਾਰ ਨੂੰ ਵੀ ਮਿਲਕੇ ਬਹੁਤ ਖੁਸ਼ੀ ਹੋਈ। ਸੰਤ ਪਰਵਾਰ ਦੇ ਇਹ ਮੈਂਬਰ ਅਜ ਪਹੁੰਚੇ : ਬੀਬੀ ਪ੍ਰਤਾਪ ਸੰਤ ਇੰਦਰ ਸਿੰਘ ਚਕ੍ਰਵਰਤੀ ਜੀ ਦੀ ਪਤਨੀ, ਲੜਕੀ ਗੁੱਡੀ, ਜੁਆਤਰਾ ਸ਼ਮਸ਼ੇਰ ਸਿੰਘ, ਰਵਿੰਦਰ ਸਿੰਘ ਰਵੀ (ਪੁੱਤਰ) ਦੇ ਬੱਚੇ। ਭੂਪਿੰਦਰ ਸਿੰਘ ਤੇ ਪਰਵਾਰ ਦਾ ਇਕ

ਚਿਰੰਕਣਾ ਹਿਤੂ ਸ. ਗੁਰਦੇਵ ਸਿੰਘ।

ਇਸ ਹੋਲੇ ਤੇ ਪਟਨੇ ਦੀ ਸੰਗਤ ਵੀ ਵੱਡੀ ਗਿਣਤੀ ਵਿਚ ਪਹੁੰਚੀ। ਮੈਂ ਤਾਂ ਇਸ ਮੌਕੇ ਸੰਤ ਬਲਵੰਤ ਸਿੰਘ, ਸ. ਸਤਪਾਲ ਸਿੰਘ, ਸ. ਸਵਰਨ ਸਿੰਘ ਆਦਿ ਦਾ ਹੀ ਜਾਣੂੰ ਹਾਂ। ਦਿੱਲੀ ਦੀ ਸੰਗਤ 5 ਬਸਾਂ ਲੈ ਕੇ ਆਈ ਹੈ, ਕਾਰਾਂ ਵਾਲੇ ਵਖਰੇ ਹਨ। ਜਥੇਦਾਰ ਸੇਵਾ ਸਿੰਘ ਤੇ ਗੁਰਦੀਪ ਸਿੰਘ ਤਾਂ ਦਿੱਲੀ ਦੀ ਸੰਗਤ ਨਾਲ ਸ਼ਬਦ ਪੜ੍ਹਦੇ ਅਰਥਾਤ 'ਵੱਜ ਕੇ' ਗੁਰੂ ਦਰਸ਼ਨਾਂ ਨੂੰ ਆਏ।

ਬੰਬਈ ਦੀ ਸੰਗਤ ਦੇ ਮੁਖੀ ਵੀ ਮੈਨੂੰ ਸਨੇਹ ਪੂਰਣ ਮਿਲੇ। ਠੇਕੇਦਾਰ ਬਚਨ ਸਿੰਘ, ਪ੍ਰਧਾਨ ਕਰਤਾਰ ਸਿੰਘ ਤੇ ਸੰਤ ਹਜ਼ੂਰ ਸਿੰਘ ਗੁਲਾਟੀ, ਸੰਗਤ ਹੋਰ ਵੀ ਆਈ ਹੈ।

## ਸੰਤ ਰਘੁਬੀਰ ਸਿੰਘ ਡਰਾਈਵਰ

ਪ੍ਰੀਤਮ ਸਿੰਘ ਪੰਛੀ ਨਾਲ ਸਤਿਗੁਰੂ ਜੀ ਦੇ ਇਕ ਡਰਾਈਵਰ ਸੰਤ ਰਘੁਬੀਰ ਸਿੰਘ ਦੇ ਘਰ ਪੁੱਜਿਆ। ਵੇਖ ਕੇ ਬੜੀ ਪ੍ਰਸੰਨਤ ਹੋਈ ਕਿ ਸਿੰਘ ਠਾਠਦਾਰ ਤਰੀਕੇ ਨਾਲ ਰਹਿੰਦਾ ਹੈ। ਦੋ ਕਮਰੇ, ਸੁੰਦਰ ਫਰਨੀਚਰ, ਡਾਈਨਿੰਗ ਟੇਬਲ ਆਦਿ। ਰਘੁਬੀਰ ਸਿੰਘ ਦੇ ਪਿਤਾ ਸੰਤ ਪ੍ਰੀਤਮ ਸਿੰਘ ਪਿੰਡ ਗੜ੍ਹੀ ਮਹਾਂ ਸਿੰਘ ਨੇ ਦੱਸਿਆ :

ਰਘੁਬੀਰ ਸਿੰਘ ਮੁੱਢ ਤੋਂ ਹੀ ਸਾਧੂ ਸੁਭਾਵੀ ਸੀ। ਵਿਆਹ ਤੋਂ ਪਿਛੋਂ ਵੀ ਉਹ ਰੱਬ ਵਾਲੇ ਪਾਸੇ ਦਾ ਹੀ ਮੁਸ਼ਤਾਕ ਸੀ। ਉਸਦਾ ਸਮਾਧੀ ਸਥਿਤ ਹੋ ਭਜਨ ਕਰਨਾ ਘੰਟਿਆਂ ਬੱਧੀ ਚਲਦਾ ਰਿਹਾ ਹੈ। ਮੈਂ ਜਦੋਂ 1963-64 ਵਿਚ ਇੰਗਲੈਂਡ ਗਿਆ ਤਾਂ ਰਘੁਬੀਰ ਸਿੰਘ ਵੀ ਕਮਾਈ ਕਰਨ ਦੇ ਖਿਆਲ ਨਾਲ ਵਲਾਇਤ ਆ ਗਿਆ, ਸਾਡੇ ਪ੍ਰੇਰਿਆਂ।

"ਬੀ. ਏ. ਪੜ੍ਹੇ ਰਘੁਬੀਰ ਨੂੰ ਵਲਾਇਤ ਤੇ ਇਹ ਦਾ ਵੈਭਵ ਮੋਹ ਨ ਸਕੇ। ਸਾਲ ਬਾਅਦ ਜਦੋਂ ਮੈਂ ਆਪਣੀ ਸਿਹਤ ਨੂੰ ਮੁਖ ਰਖਕੇ ਭਾਰਤ ਆਉਣ ਲਈ ਚਲਿਆ ਤਾਂ ਇਹ ਮੈਨੂੰ ਜਹਾਜ਼ ਚੜ੍ਹਾਣ ਆਇਆ, ਆਪਣੀ ਟਿਕਟ ਬਣਾ ਕੇ ਵੀ ਭਾਰਤ ਆ ਗਿਆ।

"ਇਸ ਨੇ ਚਾਹਿਆ ਕਿ ਸਤਿਗੁਰੂ ਜੀ ਦੀ ਸੇਵਾ ਵਿਚ ਰਹਿ ਕੇ ਆਗਿਆ ਅਨੁਸਾਰ ਕੋਈ ਸੇਵਾ ਕੀਤੀ ਜਾਵੇ। ਸਤਿਗੁਰੂ ਜੀ ਨੇ ਮੇਰੇ ਪਾਸੋਂ ਪੁਣ ਛਾਣ ਕਰ ਕੇ ਇਸ ਨੂੰ ਆਪਣੇ ਕੋਲ ਬੁਲਾ ਲਿਆ ਤੇ ਨਾਲ ਹੀ ਕੰਮ ਕਰਨ ਵਾਸਤੇ ਡਰਾਈਵਿੰਗ ਦੀ ਸੇਵਾ ਬਖ਼ਸ਼ ਦਿਤੀ।

## ਸਿਮ੍ਰਤੀ ਮੰਦਰ ਵਿਚ

ਸਿਮ੍ਰਤੀ ਮੰਦਰ ਵਿਚ ਅੱਜ ਤਿੰਨੇ ਜਥੇਦਾਰ ਸ਼ੇਰ ਸਿੰਘ ਤੇ ਭਗਵਾਨ ਜੀ ਭੜੌਲਿਆਂ ਵਾਲੀ, ਜਥੇਦਾਰ ਗੁਰਬਚਨ ਸਿੰਘ ਪਿੰਗਲ, ਜਥੇਦਾਰ ਸੁਚੇਤ ਸਿੰਘ ਹੁਸ਼ਿਆਰਪੁਰ, ਤੇ ਸੂਬਾ ਸੇਵਾ ਸਿੰਘ ਜੀ ਜਗਾਧਰੀ ਵਾਲਿਆਂ ਨੇ ਹੋਲੇ ਦੇ ਦੀਵਾਨ ਲਾਕੇ ਸੰਗਤਾਂ ਨੂੰ ਨਿਹਾਲ ਕੀਤਾ।

'ਨਾਮ ਸਿਮਰਨ' ਦਾ ਅੱਧਾ ਸਮਾਂ ਬੀਤ ਗਿਆ ਤਾਂ ਮੈਂ ਸਿਮ੍ਰਤੀ ਮੰਦਰ ਵਿਚ

ਪਹੁੰਚਾ । ਅਪਾਰ ਜਨਸਮੂਹ ਜਿਵੇਂ ਗੁਰੂ ਦਰਸ਼ਨਾਂ ਲਈ ਉਮਡ ਆਇਆ ਸੀ । ਹਾਜ਼ਰੀ ਪਹਿਲਾਂ ਤੋਂ ਦੁਗੁਣੀ ਸੀ । ਨਿਤਨੇਮ ਉਪਰੰਤ ਕੀਰਤਨ ਵੀ ਸ੍ਰੀ ਸਤਿਗੁਰੂ ਜੀ ਵਾਲੇ ਮੰਚ ਤੋਂ ਸ੍ਰੀ ਹਜ਼ੂਰ ਦੀ ਅਗਵਾਈ ਵਿਚ ਹੋਇਆ । ਸ੍ਰੀ ਗੁਰਦੇਵ ਸਿੰਘ ਦੀਆਂ ਦੋ ਪ੍ਰਭਾਵਸ਼ਾਲੀ ਸਰੋਦ ਧੁਨਾਂ ਤੋਂ ਪਿਛੋਂ ਸਤਿਗੁਰੂ ਜੀ ਨੇ ਸ਼ਬਦ ਦੇ ਬੋਲ ਚੁਕੇ :

ਨਾਥ ਕਛੂਅ ਨ ਜਾਨਉ ।
ਮਨ ਆਇਆ ਕੇ ਹਾਥ ਬਿਕਾਨਉ ।

ਸ਼ਬਦ ਤੇ ਫਿਰ ਇਸ ਪਿਛੇ ਭਰਵੀਂ ਆਵਾਜ਼ ਨੇ ਰੰਗ ਬੰਨ੍ਹ ਦਿਤਾ । ਪਿਛੋਂ ਦੂਜਾ ਸ਼ਬਦ ਸੀ : ਪਿਰ ਦੇਖਨ ਕੀ ਆਸ ਨੈਣਾਂ ਮਤ ਛੁਹੀਓ ।

ਸ਼ਬਦ ਦਾ ਅਨੰਦ ਤਾਂ ਬੜਾ ਬਣਿਆ ਪਰ ਸਿਮ੍ਰਤੀ ਮੰਦਰ ਤੋਂ ਬਾਹਰ ਗੂਹੜੇ ਹੁੰਦੇ ਬਦਲ, ਠੰਢੀ ਯਖ਼ ਵਰਗੀ ਹਵਾ ਦੇ ਤੇਜ਼ ਬੁੱਲੇ ਤੇ ਫਿਰ ਛੇਤੀ ਸ਼ੁਰੂ ਹੋ ਗਈ ਰਿਮਝਿਮ ਨੇ ਮੰਦਰ ਦੇ ਬਿਜਲੀ ਪ੍ਰਬੰਧ ਨੂੰ ਉੱਕਾ ਹੀ ਖ਼ਤਮ ਕਰ ਦਿੱਤਾ। ਉਪਸਥਿਤ ਸੰਗਤ ਨੂੰ ਭਾਵੇਂ ਹਾਲ ਵਿਚ ਨਿੱਘ ਤੇ ਆਰਾਮ ਸੀ ਪਰ ਅਨ੍ਹੇਰੇ ਨੇ ਥੋੜਾ ਚਿਰ ਪਰੇਸ਼ਾਨ ਕੀਤਾ । ਦੂਜੇ ਬੰਨੇ ਸਤਿਗੁਰਾਂ ਦੀ ਇਸ ਕ੍ਰਿਪਾ ਦੀਆਂ ਕੀ ਰੀਸਾਂ ਕਿ ਸਿਮ੍ਰਤੀ ਮੰਦਰ ਜਿਵੇਂ੍ਹ ਯਾਦ ਵਿਚ ਸੀ, ਜਿਵੇਂ ਅਸੀਂ ਸਾਰੇ ਉਹਦੀ ਬੁਕਲ ਵਿਚ ਸਾਂ । 4.20 ਤਕ ਸ਼ਬਦ ਕੀਰਤਨ ਦੀ ਅਰਦਾਸ ਹੋ ਗਈ ।

ਠਾਕੁਰ ਜੀ ਦੇ ਆਦੇਸ਼ ਅਨੁਸਾਰ ਸੰਗਤ ਦੇ ਲੰਗਰ ਦਾ ਅਗਲਾ ਪ੍ਰਬੰਧ ਵੀ ਸਿਮ੍ਰਤੀ ਮੰਦਰ ਵਿਚ ਹੀ ਸੀ । ਤੰਬੂਆਂ ਵਾਲੇ ਸਰੀਰ ਵੀ ਰਾਤੀਂ ਹਾਲ ਵਿਚ ਆ ਸੁਤੇ । ਜਥੇਦਾਰ ਇੰਦਰ ਸਿੰਘ ਗਿੱਲ ਤੇ ਗਿਆਨੀ ਗਿਆਨ ਸਿੰਘ ਘਨ੍ਹਪੁਰੀਏ ਦਾ ਦੀਵਾਨ ਵੀ ਏਥੇ ਹੀ ਹੋਇਆ ।

ਸਕੱਤਰ ਨੇ ਰਾਤੀਂ ਦੱਸਿਆ ਕਿ ਕਾਮਰੇਡ ਜੋਸ਼ ਹੁਰਾਂ ਨੂੰ ਕੇਵਲ 2500/- ਹੀ ਭੇਜਿਆ ਜਾ ਸਕਿਆ । ਪ੍ਰਬੰਧ ਏਨਾ ਹੀ ਹੋ ਸਕਿਆ ।

## 22 ਮਾਰਚ, ਐਤਵਾਰ 1981
## ਸ਼੍ਰੀ ਭੈਣੀ ਸਾਹਿਬ, ਹੋਲਾ

### ਚੌਲਾ ਗਿੱਲਾ ਹੋ ਗਿਆ

ਸਾਰੀ ਰਾਤ ਝੱਖੜ-ਝਾਂਝਾ ਝੁਲਦਾ ਰਿਹਾ । ਹੋਲਾ ਠੰਢਾ ਹੀ ਰਿਹਾ । ਪਰ ਸਤਿਗੁਰਾਂ ਦੀ ਕਿਰਪਾ ਨਾਲ ਛੱਤੇ ਗਏ ਮਕਾਨਾਂ ਨੇ ਮੇਲਾ ਵੇਖਣ ਵਾਲਿਆਂ ਨੂੰ ਪਰੇਸ਼ਾਨ ਨਹੀਂ ਹੋਣ ਦਿੱਤਾ । ਰਾਤੀਂ ਥੋੜਾ ਚਿਰ ਨਿਮਲ ਹੋ ਕੇ ਪੂਰਣਮਾ ਤੋਂ ਅਗਲੀ ਰਾਤ ਦਾ ਚੰਨ ਚਮਕਿਆ ਵੀ ਪਰ ਬਦਲਵਾਈ ਨੇ ਫਿਰ ਚੰਨ ਢਕ ਲਿਆ । ਆਸਾ ਦੀ ਵਾਰ ਦੇ ਆਰੰਭ ਨਾਲ ਹੀ ਕਣੀਆਂ ਵੀ ਸ਼ੁਰੂ ਹੋ ਗਈਆਂ ।

ਤਾਂ ਵੀ ਜਦੋਂ ਮੈਂ ਇਕ ਘੰਟੇ ਪਿਛੋਂ ਸਿਮ੍ਰਤੀ ਮੰਦਰ ਵਿਚ ਗਿਆ, ਇਹ ਸਾਧ ਸੰਗਤ ਨਾਲ ਭਰਪੂਰ ਸੀ । ਅਜੇ ਵੀ ਗੁਰੂ ਦਰਸ਼ਨ ਪ੍ਰੇਮੀ ਚਲੇ ਆ ਰਹੇ ਸਨ । ਬਾਹਰ ਅੰਦਰ, ਲਾਂਘੇ ਦੇ ਸ਼ੁਰੂ ਵਿਚ ਹੀ ਉਹਨਾਂ ਸਜਣਾਂ ਦੇ ਜੋ ਨਾਮਧਾਰੀ ਹਨ, ਗੂੜ੍ਹੇ ਰੰਗਾਂ ਵਾਲੇ ਕਪੜੇ ਬੂਹਾ ਲਏ ਜਾਂਦੇ ਹਨ । ਜੋ ਆਗਿਆ ਮਿਲਣ ਤੇ ਵਾਪਸ ਵੀ ਕੀਤੇ

ਜਾਂਦੇ ਹਨ। ਇਸਤਰੀਆਂ ਪੁਰਸ਼ ਏਨੀ ਵੱਡੀ ਗਿਣਤੀ ਵਿਚ ਅੰਦਰ ਹਨ ਕਿ ਤਿਲ ਧਰਨ ਨੂੰ ਥਾਂ ਨਹੀਂ।

ਸਤਿਗੁਰੂ ਜੀ ਵਾਲੇ ਮੰਚ ਤੇ, ਆਪ ਜੀ ਤਾਂ ਸਫੈਦ, ਸੁੰਦਰ ਚੰਦੋਏ ਹੇਠ ਸੁਸ਼ੋਭਤ ਹਨ ਪਰ ਸਤਿਗੁਰੂ ਜੀ ਦੀ ਨਿਕਟਤਾ ਇਹਨਾਂ ਵਿਅਕਤੀਆਂ ਨੂੰ ਹਾਸਲ ਸੀ : ਸ੍ਰੀ ਮਹਾਰਾਜ ਬੀਰ ਸਿੰਘ ਜੀ, ਦੋਵੇਂ ਠਾਕੁਰ ਜੀ, ਸੰਤ ਜਗਤਾਰ ਸਿੰਘ ਜੀ, ਰਾਤ ਦੇ ਨੈਰੋਬੀਓਂ ਆਏ ਸੂਬਾ ਦਰਸ਼ਨ ਸਿੰਘ ਜੀ, ਸ. ਗੁਰਚੈਨ ਸਿੰਘ, ਚੌਰ ਕਰਦਿਆਂ ਸੂਬਾ ਧਰਮ ਸਿੰਘ ਜੀ ਮੁਕਤਾ, ਸੰਤ ਗੁਰਬਖ਼ਸ਼ ਸਿੰਘ ਹਰਸ਼ੇ, ਸੰਤ ਦਿਆਲ ਸਿੰਘ ਫਗਵਾੜਾ, ਸੰਤ ਚਤਰ ਸਿੰਘ ਚੁੱਪ, ਸੰਤ ਹਰਬੰਸ ਸਿੰਘ ਸੰਤ ਨਗਰ, ਸੰਤ ਤਰਸੇਮ ਸਿੰਘ ਸਕੱਤਰ, ਸੰਤ ਮਹਿੰਦਰ ਸਿੰਘ ਪੂਰਬਾ, ਸ. ਅਪਾਰ ਸਿੰਘ ਬੀੜ, ਸੰਤ ਬਲਕਾਰ ਸਿੰਘ ਸਾਬਕਾ ਸੇਵਕ, ਵਿਜਿੰਦਰ ਸਿੰਘ ਬੈਂਕਾਕ, ਠੇਕੇਦਾਰ ਹਰਭਜਨ ਸਿੰਘ ਲਖਨਊ, ਸ. ਸੁਲੱਖਣ ਸਿੰਘ ਦਿੱਲੀ, ਹੋਰ ਪ੍ਰਮੁੱਖ ਵਿਅਕਤੀ ਅਤੇ ਸੰਗੀਤ ਸਿਖਦੇ ਬੱਚੇ। ਸਤਿਗੁਰੂ ਜੀ ਦਿਲਰੁਬਾ, ਗੁਰਦੇਵ ਸਿੰਘ ਸਰੋਦ, ਬਲਜੀਤ ਸਿੰਘ ਤਾਰ ਸ਼ਹਿਨਾਈ, ਸ. ਅਵਤਾਰ ਸਿੰਘ ਤਬਲੇ ਨਾਲ ਅਨੰਦ ਸਿਰਜ ਰਹੇ ਸਨ। ਆਸਾ ਦੀ ਵਾਰ ਦੇ ਸੁਹਜ ਭਰੇ ਕੀਰਤਨ ਦਾ 7 ਵਜੇ ਭੋਗ ਪੈ ਗਿਆ।

ਸਤਿਗੁਰੂ ਜੀ ਨੇ ਸੰਤ ਜਿਊਣ ਸਿੰਘ ਕਵੀਸ਼ਰ ਨੂੰ 15-20 ਮਿੰਟ ਲਈ ਤਕਰੀਰ ਕਰਨ ਦਾ ਮਾਣ ਦਿੱਤਾ। ਆਪ ਨੇ ਦੱਸਿਆ : ਭੈਣੀ ਸਾਹਿਬ ਦੀ ਧਰਤੀ ਹੋਰ ਸਭ ਥਾਵਾਂ ਤੋਂ ਪਵਿੱਤਰ ਏਸ ਲਈ ਹੈ ਕਿ ਇਸ ਵਿਚ ਸਤਿਗੁਰੂ ਰਾਮ ਸਿੰਘ, ਸਤਿਗੁਰੂ ਹਰੀ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਵਰਤਮਾਨ ਸਤਿਗੁਰੂ ਜੀ ਦਾ ਪ੍ਰਾਦੁਰ ਭਾਵ ਹੋਇਆ ਹੈ। ਏਥੇ, ਸਿੱਖ ਰਾਜ ਦੇ ਖ਼ਾਤਮੇ ਪਿੱਛੋਂ ਸੁਤੰਤਰਤਾ ਲਈ ਬਿਗੁਲ ਵੱਜਿਆ। ਏਥੋਂ ਤਰੇਤੇ ਜੁਗ ਦੀਆਂ ਨਿਸ਼ਾਨੀਆਂ ਮਿਲੀਆਂ। ਅਸੀਂ ਤਾਂ ਹੀ ਇਸ ਧਰਤੀ ਦੀ ਯਾਤਰਾ ਲਈ ਆਉਂਦੇ ਹਾਂ। ਏਥੇ ਅਸੀਂ ਗੁਰਸਿੱਖੀ ਦਾ ਸਬਕ ਲੈਣ ਆਉਂਦੇ ਹਾਂ।

ਫਿਰ ਸੰਤ ਆਤਮਾ ਸਿੰਘ ਸਨਤਰਾ ਨੇ ਦੱਸਿਆ :

—8 ਵਜੇ ਤੋਂ ਪਿੱਛੋਂ ਹਰੀ ਮੰਦਰ ਵਿਚ ਬੱਚਿਆਂ ਦੇ ਸੰਗੀਤ ਮੁਕਾਬਲੇ ਹੋਣਗੇ।

—8 ਵਜੇ ਹੀ ਬੀਬੀਆਂ ਵਾਲੇ ਮੰਦਰ ਵਿਚ ਬੀਬੀਆਂ ਦਾ ਪਾਠ ਮੁਕਾਬਲਾ ਹੋਵੇਗਾ।

—10 ਵਜੇ ਰਾਮ ਮੰਦਰ ਵਿਚ ਅੱਜ ਦੇ ਜਥੇਦਾਰ ਇੰਦਰ ਸਿੰਘ ਗਿੱਲ ਗਿਆਨੀ ਗਿਆਨ ਸਿੰਘ ਘਨੂਪੁਰ ਵਾਲੇ।

—ਨਾਮਧਾਰੀ ਦਰਬਾਰ ਦੀ ਮੀਟਿੰਗ ਵੀ ਹੋਵੇਗੀ।

—ਸੰਤ ਨਿਰੰਜਨ ਸਿੰਘ ਕੱਕੜ ਸੰਤ ਨਗਰ ਅਤੇ ਪੰ: ਗੋਪਾਲ ਸਿੰਘ ਦੇ ਦੀਵਾਨ ਸਜਣਗੇ ਸਿਮ੍ਰਤੀ ਮੰਦਰ ਵਿਚ, ਰਾਤੀਂ 8 ਤੋਂ 10 ਵਜੇ ਤਕ ਕਵੀ ਦਰਬਾਰ ਹੋਵੇਗਾ।

—ਰਾਤੀਂ 10 ਵਜੇ ਤੋਂ ਸੂਬਾ ਜਥੇਦਾਰ ਮੇਲਾ ਸਿੰਘ ਰਫੀਨ, ਉਪ੍ਰੰਤ ਸੰਤ ਗੁਰਦੀਪ ਸਿੰਘ ਦਿੱਲੀ ਤੇ ਜਥੇਦਾਰ ਨਿਰੰਜਨ ਸਿੰਘ ਜੀ ਕੰਗ ਟਮਕੌਡੀ ਵਾਲੇ ਕੀਰਤਨ ਕਰਨਗੇ।

## ਸੰਗੀਤ ਮੁਕਾਬਲਾ

ਝੜੀ ਜਿਹੀ ਦਾ ਮੌਸਮ ਹੋਣ ਕਰ ਕੇ ਸੰਗੀਤ ਮੁਕਾਬਲੇ ਦੇ ਜੱਜ ਪ੍ਰੋ. ਨਰਿੰਦਰ ਨਰੂਲਾ ਮਸਾਂ 9.30 ਵਜੇ ਪਹੁੰਚ ਸਕੇ। ਦੇਸ਼ ਦੇ ਵੱਖ-ਵੱਖ ਭਾਗਾਂ ਤੋਂ ਛੋਟੇ ਬੱਚੇ, ਸਮੇਤ ਆਪਣੇ ਮਾਂ ਬਾਪ ਦੇ 8 ਵਜੇ ਤੋਂ ਹੀ ਹਰਿਮੰਦਰ ਵਿਚ ਇੰਤਜ਼ਾਰ ਕਰ ਰਹੇ ਸਨ। ਮੁਕਾਬਲੇ 2 ਘੰਟੇ ਲੇਟ ਸ਼ੁਰੂ ਹੋਏ। 10 ਵਜੇ ਜਦੋਂ ਸਿਮ੍ਰਤੀ ਮੰਦਰ ਵਿਚ ਹਰ ਤਰ੍ਹਾਂ ਦੀ ਤਿਆਰੀ ਹੋ ਗਈ ਤਾਂ ਸਤਿਗੁਰੂ ਜੀ ਨੇ ਮੁਕਾਬਲੇ ਸ਼ੁਰੂ ਕਰਵਾਨ ਹਿੱਤ 10 ਕੁ ਮਿੰਟ ਦਰਸ਼ਨ ਦਿੱਤੇ ਅਤੇ ਪੂਰਥਾ ਦੁਆਰਾ ਅਰਦਾਸ ਕਰਵਾ ਕੇ ਸੰਗੀਤ ਮੁਕਾਬਲੇ ਸ਼ੁਰੂ ਕਰਵਾਏ। ਪ੍ਰੀਤਮ ਸਿੰਘ ਕਵੀ ਨੇ ਸਟੇਜ ਸਕੱਤਰੀ ਅਤੇ ਜੱਜੀ ਦੀ ਥਾਂ ਪ੍ਰੋ: ਨਰੂਲਾ ਅਤੇ ਸ. ਅਵਤਾਰ ਸਿੰਘ ਅੰਮ੍ਰਿਤਸਰੀ ਨੇ ਪੂਰੀ ਕੀਤੀ।

ਮਾਤਾ ਜੀ, ਬੀਬੀ ਨਰਿੰਦਰ ਤੇ ਦਿਪੀ ਨਾਲ ਲੰਮਾ ਸਮਾਂ ਬੀਬੀਆਂ ਵਿਚ ਬੈਠੇ ਰਹੇ। ਠਾਕੁਰ ਦਲੀਪ ਸਿੰਘ ਜੀ ਲੰਗਰ ਆਦਿ ਦੀਆਂ ਜ਼ਿੰਮੇਵਾਰੀਆਂ ਵੀ ਏਥੇ ਬੈਠੇ ਨਿਬਾਹੁੰਦੇ ਰਹੇ।

(1) ਆਯੂ ਗਰੁੱਪ ਵਿਚੋਂ 8 ਤੋਂ 11 ਸਾਲ ਦੇ 9 ਗਾਇਕ। ਸੰਤ ਨਗਰ, ਜੀਵਨ ਨਗਰ, ਮਿਰਜ਼ਾਪੁਰ, ਗੜ੍ਹੀ ਮਹਾਂ ਸਿੰਘ, ਗੋਬਿੰਦਪੁਰ, ਦਿਆਲ ਤਰੰਗ, ਸਰਸਾ ਤੇ ਅੰਮ੍ਰਿਤਸਰ ਦੇ ਬੱਚੇ। ਤਬਲਾ : 3 ਜਣੇ। ਦਿਆਲ ਤਰੰਗ, ਖਾਪੜ ਖੇੜੀ ਅਤੇ ਦਿੱਲੀ ਤੋਂ। ਨ੍ਰਿਤ : ਇਕ ਅਕੇਲਾ ਬਾਲੀ ਨਗਰ ਦਿੱਲੀ ਤੋਂ।

(2) ਆਯੂ ਗਰੁੱਪ 11 ਤੋਂ 15 ਸਾਲ। 15 ਜਣੇ। ਜੀਵਨ ਨਗਰ, ਮੁਰੱਬਾ ਅੰਮ੍ਰਿਤਸਰ, ਸਰਸਾ, ਮਸਤਾਨਗੜ੍ਹ, ਮੰਡੀ, ਭੈਣੀ ਸਾਹਿਬ ਤੋਂ। ਤਬਲਾ : 4 ਜਣੇ। ਦਿੱਲੀ, ਮੰਡੀ, ਸੰਤ ਨਗਰ ਤੇ ਪ੍ਰੇਮ ਨਗਰ ਤੋਂ। ਨ੍ਰਿਤ : ਇਕੋ ਬੱਚਾ ਜਗਜੀਤ ਨਗਰੋਂ।

(3) ਆਯੂ ਗਰੁੱਪ 15 ਤੋਂ 18 ਸਾਲ। ਗਾਇਨ 5, ਸੰਤ ਨਗਰ, ਭੈਣੀ ਸਾਹਿਬ, ਜਲੰਧਰ, ਲੁਧਿਆਣਾ ਅਤੇ ਖੇਪੜ ਖੇੜੀ ਤੋਂ। ਤਬਲਾ : 5 ਜਣੇ, ਹੁਸ਼ਿਆਰਪੁਰ, ਜਲੰਧਰ, ਜਗਜੀਤ ਨਗਰ, ਜੀਵਨ ਨਗਰ, ਲੁਧਿਆਣਾ ਤੋਂ। ਵਾਦਕ : 3 ਜਣੇ, ਦਿੱਲੀ, ਖਾਪੜ ਖੇੜੀ ਤੇ ਲੰਡਨ ਯੂ. ਕੇ. ਤੋਂ।

ਸਭ ਗਾਇਕਾਂ ਨੇ ਆਮ ਕਰ ਕੇ ਪ੍ਰਚੱਲਤ ਰਾਗ ਹੀ ਗੌਂਵੇਂ। ਜੱਜ ਸਾਹਿਬ ਦਾ ਫੈਸਲਾ ਤਾਂ ਉਹ ਜਾਣਨ, ਮੈਨੂੰ ਏਸ ਗਰੁੱਪ 'ਚੋਂ ਸੁਰਿੰਦਰ ਸਿੰਘ ਸਪੁੱਤਰ ਸੰਤ ਸੰਤੋਖ ਸਿੰਘ ਭੈਣੀ ਸਾਹਿਬ ਹੀ ਜਚਿਆ। ਨਗਮਾ ਵਿਹਦੇ ਵੱਡੇ ਭਰਾ ਸੁਖਦੇਵ ਸਿੰਘ ਨੇ ਹੀ ਲਾਇਆ, ਪ੍ਰੋਗਰਾਮ 1.00 ਵਜੇ ਤਕ ਜਾਰੀ ਰਿਹਾ।

ਪ੍ਰੋ: ਕਿਰਪਾਲ ਸਿੰਘ ਕਸੇਲ, ਮਹਿੰਦਰਾ ਕਾਲਿਜ ਪਟਿਆਲਾ, ਇਨ੍ਹਾਂ ਦਾ ਸਹਾਇਕ ਸ੍ਰੀ ਅਵਤਾਰ ਸਿੰਘ ਸਪੁੱਤਰ ਸ. ਮਹਿੰਦਰ ਸਿੰਘ ਅਤੇ ਸ. ਬੂਟਾ ਸਿੰਘ ਕਹਾਣੀਕਾਰ ਦਿੱਲੀ ਵਾਲੇ ਸਾਹਿਤਕਾਰਾਂ 'ਚੋਂ ਆਏ।

## ਲਉਢੇ ਪਹਿਰ ਦਾ ਦੀਵਾਨ

ਇਸ ਵਿਚ ਮੈਂ ਕੀਰਤਨ ਸਮੇਂ ਹੀ ਜਾ ਸਕਿਆ। ਸਤਿਗੁਰੂ ਨੇ ਆਰੰਭ ਵਿਚ

ਬਲਜੀਤ ਸਿੰਘ ਤੋਂ ਕੰਮਲ ਗੰਧਾਰ ਵਾਲੀ ਬਸੰਤ ਵਿਚ ਹੋਲੀ ਸੁਣਵਾਈ। ਇਹ ਸਤਿਗੁਰੂ ਜੀ ਦੀ ਸਵੈ-ਰਚਨਾ ਹੈ। ਦੂਜਾ ਸ਼ਬਦ ਸਭਨਾਂ ਮਿਲ ਕੇ ਗੰਵਿਆਂ : ਸਾਜਨਾ ਸੰਤ ਆਉ ਮੇਰੇ।

ਸਤਿਗੁਰੂ ਜੀ ਦੇ ਮੰਡਲ ਵਿਚ ਹੇਠ ਲਿਖੇ ਸਰੀਰ ਹਨ : ਚੌਰ ਕਰਦਿਆਂ ਸੇਠ ਤਰਲੋਕ ਸਿੰਘ, ਸ. ਸੁਰਿੰਦਰ ਸਿੰਘ ਮਨਚੰਦਾ, ਬੈਂਕੋਕ ਤੋਂ ਸੇਠ ਅਵਤਾਰ ਸਿੰਘ, ਸੇਠ ਜਸਪਾਲ ਸਿੰਘ, ਸੇਠ ਵਿਜਿੰਦਰ ਸਿੰਘ, ਸੇਠ ਕਰਤਾਰ ਸਿੰਘ, ਯੂ. ਕੇ. ਵਿਚੋਂ ਸ. ਖੜਕ ਸਿੰਘ ਭਮਰਾ, ਸ. ਪ੍ਰੀਤਮ ਸਿੰਘ ਰੀਹਲ ਪ੍ਰਧਾਨ ਨਾਮਧਾਰੀ ਸੰਗਤ ਯੂ. ਕੇ, ਆਦਿ। ਨੈਰੋਬੀ, ਅਫਰੀਕਾ ਦੇ ਸੂਬਾ ਦਰਸ਼ਨ ਸਿੰਘ ਜੀ, ਸ. ਸੰਤ ਗੁਰਚੈਨ ਸਿੰਘ ਸ. ਹਰਭਜਨ ਸਿੰਘ ਚਾਨਾ ਆਦਿ, ਹੈਦਰਾਬਾਦ ਤੋਂ ਸੇਠ ਕਿਰਪਾਲ ਸਿੰਘ, ਸ: ਬਲਜਿੰਦਰ ਪਾਲ ਸਿੰਘ। ਮੰਚ ਉੱਤੇ ਅੱਜ ਗਹਿਮਾ ਗਹਿਮ ਹੈ।

ਤੀਜਾ ਸ਼ਬਦ ਵੀ ਹੋਲੀ ਦਾ ਸੀ — ਆਇ ਗਈ ਸਭ ਖੇਲਤ ਹੋਰੀ।

ਸਤਿਗੁਰੂ ਜੀ ਨਾਲ ਮੇਰਾ ਤਾਲ ਮੇਲ 'ਹੈ ਨਹੀਂ' ਵਰਗਾ ਹੈ। ਪਤਾ ਨਹੀਂ ਕਿੰਨੇ ਕੁ ਪ੍ਰੇਮੀਆਂ, ਲੰਗਰਵੰਦਾਂ, ਅਰਜ਼ਾਂ ਕਰਨ ਵਾਲਿਆਂ ਤੇ ਖਾਸ ਪਿਆਰਿਆਂ ਨਾਲ ਬਚਨ ਬਿਲਾਸ ਕਰਨੇ ਹੁੰਦੇ ਹਨ ਅਤੇ ਪ੍ਰਬੰਧ ਲਈ ਕਿਹੜੀਆਂ ਹਦਾਇਤਾਂ ਜਾਰੀ ਕਰਨੀਆਂ ਹੁੰਦੀਆਂ ਹਨ। ਮੈਂ ਤਾਂ ਮੇਲਾ ਵੇਖਣ ਆਏ ਸੱਜਣਾਂ ਨਾਲ ਹੀ ਮਿਲਣੀਆਂ ਕਰਦਿਆਂ ਸਮਾਂ ਬਤੀਤ ਕਰਦਾ ਹਾਂ।

ਇਕ ਚੌਥੇ ਸ਼ਬਦ ਨੂੰ ਵੀ ਸਮਾਂ ਮਿਲ ਗਿਆ : ਈਹਾ ਖਾਟਿ ਚਲਹੁ ਹਰਿ ਲਾਹਾ। ਸਤਿਗੁਰੂ ਜੀ ਨੇ ਹੀ ਇਹਦੀ ਮੁੱਢਲੀ ਸੁਰ ਚੁੱਕੀ।

ਸ੍ਰੀ ਗਰੰਥ ਸਾਹਿਬ ਜੀ ਦੀ ਪਾਲਿਕੀ ਆ ਢੁੱਕੀ ਹੈ। ਜਾਪਦਾ ਹੈ ਕਿਸੇ ਦਾ ਭੋਗ ਪੈਣਾ ਹੈ। ਕਿਸੇ ਪਿਆਰੇ ਨੂੰ ਮਾਣ ਦੇਣਾ ਹੈ। ਇਹ ਸ਼ਬਦ ਵੀ ਏਸੇ ਨਮਿਤ ਸੀ। ਸਤਿਗੁਰੂ ਜੀ ਦੀ ਆਵਾਜ਼ ਮਧੁਰ, ਪੂਰੀ, ਲੈਅ ਪਕੜ, ਨਵੇਕਲਾ ਸੁਰ ਅੰਦਾਜ਼ — ਸਭਨਾਂ ਨੇ ਹੀ 3-4 ਸਿੰਘ ਮਸਤਾਨੇ ਕਰ ਦਿੱਤੇ। ਮੋਰਾਂ ਦੀ ਕਿਆਊਂ ਕਿਆਊਂ ਵਾਂਗ ਰਸ ਭਿੰਨੀ 'ਵਾਹਵਾ' ਸੁਣ ਸਰੋਤਿਆਂ ਦੀ ਹਿਰਦੇ ਤੰਤਰੀ ਥਰਕ ਉਠਦੀ ਹੈ।

ਮੈਂ ਤਾਂ ਉਠ ਕੇ ਆ ਗਿਆ, ਪਤਾ ਨਹੀਂ ਦੀਵਾਨ ਕਿੰਨਾ ਕੁ ਚਿਰ ਤਕ ਜਾਰੀ ਰਿਹਾ।

## ਪ੍ਰੇਮੀਆਂ ਦੀ ਮਿਲਣੀ

ਸੂ. ਜਸਵੰਤ ਸਿੰਘ ਕੱਥੂ-ਨਰਿੰਦਰ ਕੌਰ ਦੇ ਘਰ ਗਿਆ ਕੋਈ 6 ਵਜੇ ਹੀ। ਇਹਨਾਂ ਦੇ ਘਰ ਇਹਨਾਂ ਦੇ ਚਾਚੇ ਦਾ ਪੁੱਤ ਭਰਾ ਡਾ: ਗੁਰਬਖ਼ਸ਼ ਸਿੰਘ ਮਿਲਿਆ। ਗੁਰਬਖ਼ਸ਼ ਸਿੰਘ ਨੇ ਜਾਣਕਾਰੀ ਦਿੱਤੀ : 15 ਸਾਲ ਸਾਨੂੰ ਮਿਲਿਆਂ ਨੂੰ ਹੋ ਗਏ ਹਨ। ਪਿਛਲੇ ਦਿਨੀਂ ਮੈਨੂੰ ਸੁਪਨੇ ਆ ਰਹੇ ਸਨ ਜਸਵੰਤ ਸਿੰਘ ਦੀ ਮਿਲਣੀ ਦੇ। ਮੈਂ ਹੈਰਾਨ ਸਾਂ ਕਿ ਅਚਾਨਕ ਇਨ੍ਹਾਂ ਦੇ ਸੁਪਨੇ ਕਿਉਂ ਆ ਰਹੇ ਹਨ ਉੱਤੋੜਿੱਤੀ। ਸੋਚ ਆਈ ਕਿ ਉਹ ਜ਼ਰੂਰ ਆਇਆ ਹੋਵੇਗਾ। ਅੰਮ੍ਰਿਤਸਰ ਸੰਤ ਸੂਰਤ ਸਿੰਘ ਨੂੰ ਚਿੱਠੀ ਲਿਖੀ। ਦੂੰਹ ਹੋਰ ਥਾਈਂ ਵੀ ਲਿਖਿਆ। ਉੱਤਰ ਕਿਸੇ ਪਾਸਿਓਂ ਨਹੀਂ। ਫਿਰ

ਸਤਿਗੁਰਾਂ ਨੂੰ ਚਿੱਠੀ ਲਿਖੀ ਭੈਣੀ ਸਾਹਿਬ, ਜਵਾਬੀ, ਜਵਾਬ ਏਧਰੋਂ ਵੀ ਕੋਈ ਨਾ। ਪਰ ਮੇਰੇ ਅੰਦਰ ਇਕ ਕਸ਼ਸ਼ ਕੰਮ ਕਰਦੀ ਪਈ ਸੀ। ਮੈਂ ਰਾਮ ਪੁਰ (ਯੂ. ਪੀ.) ਮੇਨ ਰੋਡ ਤੇ ਆਪਣੀ ਦੁਕਾਨ ਤੇ ਤਿੰਨ-ਚਾਰ ਦਿਨ ਤੋਂ ਹਰ ਗੱਡੀ ਧਿਆਨ ਨਾਲ ਵੇਖ ਰਿਹਾ ਸਾਂ। ਮੈਨੂੰ ਲਗਦਾ ਪਿਆ ਸੀ ਕਿ ਜਸਵੰਤ ਸਿੰਘ ਏਥੇ ਵੀ ਆ ਮਿਲੇਗਾ।

ਤਿੰਨ ਦਿਨ ਦੀ ਉਤਸੁਕਤਾ ਭਰੀ ਉਡੀਕ ਬਾਅਦ ਅੰਤ ਆਪਣੇ ਤਾਏ ਦੇ ਪੁੱਤ ਭਰਾ ਜਸਵੰਤ ਸਿੰਘ ਨੂੰ ਓਸੇ ਸੜਕ ਤੋਂ ਪ੍ਰਾਪਤ ਕਰ ਲਿਆ। ਬੇਓੜਕੀ ਖ਼ੁਸ਼ੀ ਹੋਈ। ਸ੍ਰੀ ਸਤਿਗੁਰੂ ਜੀ ਦੇ ਨਾਲ ਹੀ ਜਸਵੰਤ ਸਿੰਘ ਦੇ ਹੋਣ ਕਰ ਕੇ ਮੈਂ ਘਰ ਚਰਨ ਪਾਉਣ ਦੀ ਅਰਜ਼ ਕੀਤੀ। ਪਰਵਾਨ ਤਾਂ ਹੋਈ ਪਰ ਆਪਣੀ ਫੂਕ ਕੰਨ ਵਿਚ ਮਾਰ ਕੇ ਅਰਥਾਤ ਭਜਨ ਦੱਸ ਕੇ। ਸਤਿਗੁਰੂ ਜੀ ਘਰ ਆਏ। ਮੇਰਾ ਤਨ ਮਨ ਬਾਗੋਂ ਬਾਗ ਹੋ ਗਿਆ। ਥੋੜ੍ਹਾ ਚਿਰ ਹੀ ਘਰ ਆਣ ਕੇ ਤੇ ਚਲੇ ਗਏ। ਮੇਰੇ ਮਨ ਵਿਚ ਬਾਰ ਬਾਰ ਆਏ ਕਿ ਪੂਰਬਲੇ ਕਰਮਾਂ ਬਿਨਾਂ ਇਹ ਸੰਜੋਗ ਕਿਵੇਂ ?

"ਸਾਰਾ ਦਿਨ ਏਸੇ ਵਿਚਾਰ ਵਿਚ ਰਿਹਾ ਕਿ ਰਾਤੀ ਮੈਂ ਵੇਖਿਆ ਜਿਵੇਂ ਹਜ਼ੂਰ ਦੇ ਅਸਲੋਂ ਲਾਗੇ ਮੈਂ ਨਾਮਧਾਰੀ ਬਸਤਰਾਂ ਵਿਚ ਸਮਾਧੀ ਲਾਈ ਬੈਠਾ ਹਾਂ। ਯਕੀਨ ਹੋ ਗਿਆ ਕਿ ਮੈਂ ਪਿਛਲੇ ਜਨਮ ਵਿਚ ਨਾਮਧਾਰੀ ਸਾਂ — ਨਹੀਂ ਤਾਂ ਏਨਾ ਆਕਰਸ਼ਣ ਤੇ ਏਦਾਂ ਮਿਲਣ ਦਾ ਢੰਗ ਨ ਹੁੰਦਾ !"

ਜਦੋਂ ਮੈਂ ਸ. ਕੱਲ੍ਹੇ ਦੇ ਘਰੋਂ ਬਾਹਰ ਨਿਕਲਣ ਲਗਾ ਤਾਂ ਗ੍ਰਹਿ ਸਵਾਮਿਨ ਨਰਿੰਦਰ ਨੇ ਦੱਸਿਆ : ਅਜ ਹੁਣੇ ਘਰੋਂ ਬਾਹਰਲੇ ਬੂਹੇ ਦੇ ਕੋਲੋਂ ਦੀ 30-40 ਨੀਲਧਾਰੀਏ ਸਰੀਰਾਂ ਦਾ ਜਥਾ ਲੰਘਿਆ ਹੈ, ਜੁ ਸਤਿਗੁਰਾਂ ਦੇ ਦਰਸ਼ਨ ਕਰੇਗਾ।

ਮੈਂ ਕੋਠੀ ਵਾਲੇ ਦੁਆਰਿਓਂ ਨਿਕਲਿਆ। ਹੁਣੇ ਹੁਣੇ (6.20 ਵਜੇ) ਸਤਿਗੁਰੂ ਜੀ ਦੀਵਾਨ ਵਿਚੋਂ ਆ ਰਹੇ ਸਨ। ਬਰਮਾਲੀ ਪੁਰੀਆ ਸ. ਨੰਦ ਸਿੰਘ ਕੁਝ ਗੱਲਾਂ ਦੱਸ ਰਿਹਾ ਸੀ ਆਪ ਜੀ ਨੂੰ।

## ਇਕ ਵਿਗੜਿਆ ਹੋਇਆ ਬੱਚਾ

ਖਲੇ ਖਲੋਤਿਆਂ ਸਤਿਗੁਰੂ ਜੀ ਨੇ ਸੰਤ ਬਲਕਾਰ ਸਿੰਘ ਵਰਨ ਦਾ ਲੜਕਾ ਬਲਦੇਵ ਸਿੰਘ ਬੁਲਵਾਇਆ। ਮੈਂ ਵੀ ਕੋਲ ਪਹੁੰਚ ਗਿਆ। ਲੜਕੇ ਬਾਰੇ ਸਤਿਗੁਰੂ ਜੀ ਨੇ ਦੱਸਿਆ : ਇਹ ਦਾਹੜੀ ਕੱਟਦਾ ਸੀ, ਹੁਣ ਕੁਝ ਠੀਕ ਜਾਪਦਾ ਹੈ। ਦਸਤਾਰ ਵੀ ਨਾਮਧਾਰੀਆਂ ਵਾਲੀ ਬੰਨ੍ਹਦਾ ਹੈ। ਘਰ ਵਾਲਿਆਂ ਆਪਣੀ ਤਾਲੀਮ ਨ ਦੇ ਕੇ ਬਾਹਰੋਂ ਦਿਵਾ ਕੇ ਅਜਿਹਾ ਬਣਾ ਦਿੱਤਾ ਕਿ ਉਹ ਹੁਣ ਮੇਰੀ ਮਦਦ ਭਾਲਦੇ ਫਿਰਦੇ ਹਨ। ਇਸ ਨੂੰ ਸਾਧ ਸੰਗਤ ਵਿਚ ਉਠਣ ਬੈਠਣ, ਬੋਲਣ ਚਾਲਣ ਦੀ ਜਾਚ ਹੀ ਨਹੀਂ ਰਹੀ।

ਲੜਕੇ ਗੁਰੂ ਚਰਨਾਂ ਵਿਚ ਅਰਜ਼ ਕੀਤੀ ਕਿ ਉਸਦੀ ਭੈਣ ਜੁ ਵਿਆਹੀ ਹੋਈ ਹੈ, ਉਸਨੂੰ ਉਹਨਾਂ ਤੋਂ ਤਲਾਕ ਦਿਵਾਣ ਵਿਚ ਉਸਦੀ (ਬਲਦੇਵ ਸਿੰਘ) ਮਦਦ ਕੀਤੀ ਜਾਵੇ।

## ਕਵੀ ਦਰਬਾਰ ਵਿਚ

ਸ਼ਾਮ ਦੇ ਸੰਗੀਤ ਮੁਕਾਬਲੇ ਵਿਚ ਬਤੌਰ ਸਕੱਤਰ ਮੈਂ ਅੱਧੇ ਘੰਟੇ ਲਈ ਭਾਗ

ਲਿਆ ਫੇਰ 8 ਵਜੇ ਕਵੀ ਦਰਬਾਰ ਲਈ ਸਿਮ੍ਰਤੀ ਮੰਦਰ ਚਲਾ ਗਿਆ। ਏਥੇ ਵੀ ਮੈਂ ਸਟੇਜ ਸਕੱਤਰ ਸਾਂ। ਦੋ ਘੰਟੇ ਦਾ ਇਹ ਕਵੀ ਦਰਬਾਰ ਸੰਤ ਬਿਸ਼ਨ ਸਿੰਘ ਨੰਗਲ ਦੀ ਪ੍ਰਧਾਨਗੀ ਹੇਠ ਹੋਇਆ। 20 ਕਵੀਆਂ ਨੇ ਇਸ ਵਿਚ ਭਾਗ ਲਿਆ। ਦੋ ਸਮੱਸਿਆਵਾਂ ਦੀ ਪੂਰਤੀ ਸੀ :

1. ਸਤਿਗੁਰੂ ਰਾਮ ਸਿੰਘ ਦਰਸ ਦਿਖਾਵੇ ਆਣ।
2. ਏਕਤਾ ਤੇ ਅਮਨ ਦਾ ਪੁਜਾਰੀ ਨਾਮਧਾਰੀ ਹੈ।

ਸ੍ਰੀ ਫ਼ਕੀਰ ਚੰਦ ਤੁਲੀ, ਕੋਹਿਨੂਰ ਜਲੰਧਰੀ ਬਹੁਤ ਵਧੀਆ ਰਹੇ। ਹੇਠ ਲਿਖੇ ਕਵੀਆਂ ਇਸ ਵਿਚ ਭਾਗ ਲਿਆ : ਸਰਬ ਸ੍ਰੀ ਸ. ਬਲਬੀਰ ਸਿੰਘ ਢਿਲੋਂ, ਪ੍ਰੀਤਮ ਸਿੰਘ ਪੰਛੀ, ਕੇਹਰ ਸਿੰਘ ਹਮਰਾਹੀ, ਮਾ: ਹਰਸਾ ਸਿੰਘ, ਗੁਰਬਖ਼ਸ਼ ਸਿੰਘ ਰਾਮਪੁਰੀ ਜੁਗਿੰਦਰ ਸਿੰਘ ਮੁਕਤਾ, ਹਰਭਜਨ ਸਿੰਘ ਰਾਜਾ, ਹਰਭਜਨ ਸਿੰਘ ਪਰਵਾਨਾ, ਸੁਰਿੰਦਰ ਸਿੰਘ ਸੁਮਨ ਗਉਂ ਕੇ ਪੜ੍ਹਿਆ ਬੰਦ ਵੀ ਅੱਛਾ।

ਠਾਕੁਰ ਉਦੈ ਸਿੰਘ ਜੀ ਨੇ ਬਹੁਤ ਸਮਾਂ ਬੈਠ ਕੇ ਸੁਣਿਆ। ਹਾਜ਼ਰੀ ਭਰਪੂਰ। ਇਨਾਮ ਕਰਾਮ ਵੀ ਖੁਲ੍ਹੇ ਦਿਲ ਮਿਲੇ।

10 ਵਜੇ ਤੋਂ ਪਿਛੋਂ ਏਸੇ ਥਾਂ ਹੋਲੇ ਦੇ ਦੀਵਾਨ ਸਜ ਗਏ।

## 23 ਮਾਰਚ 1981, ਸੋਮਵਾਰ
## ਸ੍ਰੀ ਭੈਣੀ ਸਾਹਿਬ, ਹੋਲਾ, ਅੰਤਮ ਦਿਨ

### ਆਸਾ ਦੀ ਵਾਰ ਦਾ ਸੁਕੀਰਤਨ

ਕੱਲ੍ਹ ਪੋਣਾ ਕੁ ਦਿਨ ਚੰਗਾ ਧੁਪੀਲਾ ਲਗ ਗਿਆ। ਬਹੁਤ ਸਾਰੇ ਸਕੂਟਰ, ਟ੍ਰਕ, ਟ੍ਰਾਲੀਆਂ, ਕਾਰਾਂ, ਬੱਸਾਂ, ਚਾਰਟਡ ਬਸਾਂ ਸੰਗਤ ਨੂੰ ਲੈ ਕੇ ਆਈਆਂ ਹੋਈਆਂ ਸਨ। ਹੋਲਾ ਮੇਲਾ ਭਰਪੂਰ ਹੈ। ਜਿਧਰ ਵੇਖੀਏ ਸਫ਼ੇਦਪੋਸ਼ ਨਾਮਧਾਰੀ ਹੀ ਨਾਮਧਾਰੀ ਨਜ਼ਰ ਪੈਂਦੇ ਹਨ। ਸਿਮ੍ਰਤੀ ਮੰਦਰ ਦੇ ਪੰਡਾਲ ਵਿਚ ਨਿੱਤ ਵਾਂਗ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਤੇ ਅਗਵਾਈ ਵਿਚ ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਹੈ। ਅੱਜ ਕੀਰਤਨਕਾਰ ਰਾਗੀ ਨਹੀਂ ਸਗੋਂ ਜਥੇਦਾਰ ਦਲੀਪ ਸਿੰਘ ਸੰਤ ਨਗਰ, ਜਥੇਦਾਰ ਗਿਆਨ ਸਿੰਘ ਵੀਰੋਕੇ ਤੇ ਜਥੇ ਦੇ ਸਿੰਘਾਂ ਦਾ ਮਿਲਵਾਂ ਹੈ। ਪਰ ਸਤਿਗੁਰੂ ਜੀ ਅਤੇ ਮਹਾਰਾਜ ਜੀ ਦਾ ਦਿਲਰੁਬਾ, ਉਸਤਾਦ ਪਿਆਰਾ ਸਿੰਘ ਦੀ ਤਾਰ ਸ਼ਹਿਨਾਈ, ਸ. ਅਵਤਾਰ ਸਿੰਘ ਦਾ ਤਬਲਾ ਵਜਦੇ ਵਜਾਂਦਿਆਂ ਸੰਗੀਤ ਸੋਧ ਕਾਇਮ ਰਖ ਰਹੇ ਹਨ।

ਸਤਿਗੁਰੂ ਜੀ ਦੇ ਸਨਮੁਖ, ਪਰ ਫਾਸਲੇ ਤੇ, ਹਵਨ ਹੋ ਚੁੱਕਾ ਹੈ। ਵੇਦੀ ਦੇ ਡੰਡੇ ਗਡ ਕੇ ਉਪਰੋਂ ਸਫੇਦ ਖਦਰ ਨਾਲ ਸਾਰਿਆਂ ਨੂੰ ਸੰਯੋਜਤ ਕੀਤਾ ਗਿਆ ਹੈ। ਪ੍ਰਬੰਧਕ ਅਨੰਦ ਕਾਰਜਾਂ ਲਈ ਜੋੜੇ ਬੈਠਾ ਰਹੇ ਹਨ। ਸੰਗਤ ਏਨੀ ਬਹੁਤੀ ਹੈ ਕਿ ਗੈਲਰੀਆਂ ਵਿਚ ਚਹੁੰਦੀਂ ਪਾਸੀਂ ਸੈਂਕੜਿਆਂ ਦੀ ਗਿਣਤੀ ਵਿਚ ਨਜ਼ਾਰਾ ਲੈ ਰਹੀ ਹੈ। ਪੰਡਾਲ ਵਿਚ ਤਾਂ ਰਤਾ ਭਰ ਵੀ ਗੁੰਜਾਇਸ਼ ਨਹੀਂ।

7 ਵਜੇ ਸਵੇਰੇ ਕੜਾਹ ਪ੍ਰਸ਼ਾਦ ਤੇ ਸ੍ਰੀ ਆਦਿ ਗ੍ਰੰਥ ਜੀ ਅਤੇ ਪਾਲਕੀ ਲੈਆਂਦੀ ਗਈ ਹੈ। 7.15 ਤੇ ਵਾਰ ਦਾ ਭੋਗ ਪੈ ਗਿਆ ਹੈ। ਮਾ: ਅਜੀਤ ਸਿੰਘ ਚੀਮਾ ਨੇ ਜ਼ਰਾ ਤਿਆਰੀ ਦਾ ਵਕਤ ਵੇਖ, 'ਨਿਰੀਖਿਅਕ', 'ਵਰਿਆਮ' ਤੇ 'ਸਤਿਜੁਗ' ਦੀ ਮਹਾਨਤਾ ਤੇ ਚਾਨਣਾ ਪਾਇਆ ਹੈ। ਚੰਦਿਆਂ ਦੀ ਅਪੀਲ ਕੀਤੀ ਹੈ।

### ਅਗਲੇ ਹੋਲੇ ਮੇਲੇ ਕਿਥੇ ?

8 ਵਜੇ ਤਕ ਸ੍ਰੀ ਸਤਿਗੁਰੂ ਜੀ ਦੁਆਰਾ ਇਨਾਮ ਜੇਤੂਆਂ ਨੂੰ ਇਨਾਮਾਂ ਦੀ ਕਿਰਪਾ ਕੀਤੀ ਗਈ। ਫਹਿਰਿਸਤ ਅਗੇ ਚੱਲ ਕੇ।

ਉਪ੍ਰੰਤ ਸ. ਹਰਭਜਨ ਸਿੰਘ ਲਖਨਊ, ਸ. ਸੁਖਚੈਨ ਸਿੰਘ ਯੂ. ਪੀ. ਫਾਰਮ, ਸੂਬਾ ਧਰਮ ਸਿੰਘ ਜੀ ਮੁਕਤਾ, ਸੰਤ ਹਰਬੰਸ ਸਿੰਘ ਗੋਲਾ ਸ਼ੈਲਰ, ਸ. ਨਰਿੰਦਰ ਸਿੰਘ ਆਦਿ ਦੋ ਦਰਜਨ ਸਿੰਘਾਂ ਨੇ ਹੱਥ ਜੋੜ ਕੇ, ਸਤਿਗੁਰਾਂ ਦੇ ਸਨਮੁਖ ਆ ਬਿਨੈ ਕੀਤੀ : ਅਗਲਾ ਹੋਲਾ ਯੂ. ਪੀ. ਵਿਚ ਕਰਨ ਦੀ ਪ੍ਰਾਥਨਾ। ਗ਼ਾਲਬਨ ਨਾਮਧਾਰੀ ਫਾਰਮ ਤੇ ਜਾਂ ਗੋਲੇ ਵਿਖੇ। ਬੇਨਤੀ ਪਰਵਾਨ ਹੋਣ ਤੇ ਜੈਕਾਰੇ ਗੂੰਜ ਉਠੇ।

ਫੇਰ ਸ੍ਰੀ ਮਾਤਾ ਚੰਦ ਕੌਰ ਜੀ ਦੀ ਅਗਵਾਈ ਵਿਚ ਦਿੱਲੀ, ਡਾਲਟਨ ਗੰਜ, ਹੈਦਰਾਬਾਦ ਆਦਿ ਸ਼ਹਿਰਾਂ ਦੀਆਂ ਡੇਢ ਦਰਜਨ ਬੀਬੀਆਂ ਨੇ ਹੱਥ ਜੋੜ ਕੇ ਅਰਜ਼ ਕੀਤੀ ਕਿ ਦੀਨ ਦਿਆਲ ਕਿਰਪਾ ਕਰਨ ਤੇ ਅੱਸੂ ਦੇ ਮੇਲੇ ਦੀ ਸੇਵਾ ਇਹਨਾਂ ਵਲੋਂ ਪਰਵਾਨ ਕੀਤੀ ਜਾਇ। ਪਰਵਾਨਗੀ ਮਿਲਦਿਆਂ ਹੀ ਬੋਲੇ ਸੋ ਨਿਹਾਲ ਦੀਆਂ ਗੂੰਜਾਂ।

### ਹੋਲੇ ਦੀ ਨਿਰਵਿਘਨਤਾ ਨਮਸਕਾਰ

8.10 ਵਜੇ ਅਨੰਦ ਕਾਰਜ ਦੇ ਜੋੜੇ ਹਵਨ ਦੁਆਲੇ ਉਠ ਖਲੋਤੇ ਤੇ ਲਾਵਾਂ ਦਾ ਉਚਾਰਨ ਜਾਰੀ ਹੋ ਗਿਆ। ਦੋ ਭਾਗਾਂ ਵਿਚ ਵਿਆਹ-ਜੋੜੇ ਲਾਵਾਂ ਲਈ ਉਠੇ। 8.30 ਤੇ ਭੋਗਾਂ ਦੇ ਸ਼ਲੋਕ ਪੜ੍ਹੇ ਜਾਣ ਲਗੇ।

ਏਸੇ ਦੌਰਾਨ ਸੰਤ ਗੁਰਮੁਖ ਸਿੰਘ, ਸੰਤ ਬਲਕਾਰ ਸਿੰਘ, ਸੰਤ ਮਹਿੰਦਰ ਸਿੰਘ ਸੰਤ ਨਗਰੀਏ, ਸਣੇ ਪਰਵਾਰਾਂ ਪਰਾਤਾਂ, ਥਾਲੀਆਂ ਵਿਚ ਭੇਟਾ ਧਰ ਸ੍ਰੀ ਮਾਤਾ ਚੰਦ ਕੌਰ ਜੀ ਦੀ ਅਗਵਾਈ ਵਿਚ ਸਤਿਗੁਰੂ ਜੀ ਦੇ ਸਨਮੁਖ ਆਏ। ਪ੍ਰਮੁੱਖ ਪਰਾਤ ਜੁ ਮਾਤਾ ਜੀ ਦੇ ਹੱਥ ਵਿਚ ਸੀ ਬਾਦਾਮਾਂ ਦੀ ਭਰੀ, ਉਪਰ ਇਕ ਕਪੜੇ ਦਾ ਥਾਨ ਤੇ 5000/- ਨਕਦ ਰਖ ਕੇ ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕਰ ਭੇਟ ਕੀਤੇ ਗਏ।

ਸ. ਸੇਵਾ ਸਿੰਘ ਨਾਮਧਾਰੀ ਏਜੈਂਸੀ ਵਾਲਿਆਂ ਪਹਿਲਾਂ ਤਾਂ ਕਿਸੇ ਬੱਚੇ ਨੂੰ ਸ੍ਰੀ ਸਤਿਗੁਰੂ ਜੀ ਦੁਆਰਾ ਦਸਤਾਰ ਬਨ੍ਹਵਾਈ, ਫਿਰ ਡਾ: ਕਿਰਪਾਲ ਸਿੰਘ ਨਾਰੰਗ ਸਾਬਕਾ ਵਾਈਸ ਚਾਂਸਲਰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੂੰ ਨਮਸਕਾਰ ਹਿਤ ਲਿਆਏ। ਡਾਕਟਰ ਜੀ ਚਰਨੀਂ ਹੱਥ ਲਾ ਕੇ ਨਮਸਕਾਰ ਕੀਤੀ।

ਏਸ ਸਾਰੇ ਸਮੇਂ ਵਿਚ ਹੀ ਸਾਧ ਸੰਗਤ ਆ ਆ ਗੁਰੂ ਚਰਨਾਂ ਤੇ ਨਮਸਕਾਰ ਕਰਦੀ ਰਹੀ। ਸਫੈਦ ਬਸਤਰਾਂ ਵਿਚ ਸ਼ੋਭਦੇ, ਗੋਡਿਆਂ ਤੇ ਹਰੀ ਕਿਨਾਰੀ ਵਾਲੀ ਗਰਮ ਚਾਦਰ ਵਲ੍ਹੇਟੀ, ਸਾਹਮਣੇ ਪਏ ਫੁੱਲਾਂ ਦੀ ਸ਼ੋਭਾ ਨੂੰ ਸ਼ਰਮਾਂਦੇ ਸਤਿਗੁਰੂ ਜੀ, ਸਭਨਾਂ ਦੇ ਹਿਰਦੇ

ਦੇ ਚਾਨਣ ਇਕ ਇਕ ਦੋ ਦੋ ਸ਼ਬਦ ਸਭ ਨਾਲ ਸਾਂਝੇ ਕਰਕੇ ਨਿਹਾਲ ਕਰਦੇ ਰਹੇ।

8.45 ਤਕ 82 ਆਦਿ ਗ੍ਰੰਥ ਸਾਹਿਬ ਜੀ ਦੇ ਭੋਗ ਅਤੇ ਇਕ ਦਸਮ ਦਾ ਭੋਗ ਪਾਇਆ ਗਿਆ। ਹਕਾਇਤਾਂ ਦਾ ਪਾਠ ਸੰਤ ਬਲਕਾਰ ਸਿੰਘ ਸਾਬਕਾ ਸੇਵਕ ਨੇ ਬੜਾ ਰੰਗ ਅਤੇ ਸੁਰ ਵਿਚ ਕੀਤਾ।

ਪੂਰੇ 9 ਵਜੇ, ਸੰਤ ਮਹਿੰਦਰ ਸਿੰਘ ਪੁਰਬਾ ਨੇ ਹੋਲੇ ਦੀ ਸਮਾਪਤੀ ਦੀ ਅਰਦਾਸ ਕੀਤੀ। ਅਰਦਾਸ ਵਿਚ ਵੇਰਵਾ ਇਸ ਪ੍ਰਕਾਰ ਦੱਸਿਆ ਗਿਆ :

27 ਸਾਧਾਰਨ ਪਾਠਾਂ ਦੇ ਭੋਗ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ

| | | | |
|---|---|---|---|
| 1 | ,, | ,, | ਸਤਿਗੁਰੂ ਬਾਲਕ ਸਿੰਘ ਜੀ ਨਮਿਤ |
| 9 | ,, | ,, | ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ |
| 5 | ,, | ,, | ਸਤਿਗੁਰੂ ਜਗਜੀਤ ਸਿੰਘ ਜੀ ਦੀ ਭੇਟ |
| 1 | ,, | ,, | ਭਾਈ ਵਜ਼ੀਰ ਸਿੰਘ ਨਮਿਤ |
| 1 | ,, | ,, | ਸੰਤ ਦਸੌਂਧਾ ਸਿੰਘ ਮਸਤਾਨੇ ਨਮਿਤ |
| 2 | ,, | ,, | ਦੇਹ ਅਰੋਗਤਾ ਨਮਿਤ |
| 75 | ,, | ,, | ਅਨੰਦ ਕਾਰਜ ਵਾਲਿਆਂ ਵਲੋਂ |

36 ਜੋੜੇ ਅਨੰਦ ਕਾਰਜ

## ਇਨਾਮਾਂ ਦਾ ਵੇਰਵਾ

ਸ੍ਰੀ ਸਤਿਗੁਰੂ ਜੀ ਦੁਆਰਾ ਹੇਠ ਲਿਖੇ ਬੱਚਿਆਂ ਨੂੰ ਇਨਾਮ ਤਕਸੀਮ ਕੀਤੇ ਗਏ।

**ਤਬਲਾ :** ਆਯੂ ਗਰੁੱਪ 15 ਤੋਂ 20 ਸਾਲ

ਨੰ: 1. ਸ੍ਰੀ ਸੁਖਵਿੰਦਰ ਸਿੰਘ ਪਿੰਕੀ, ਭੈਣੀ ਸਾਹਿਬ

ਨੰ: 2. ਸ੍ਰੀ ਸੁਖਦੇਵ ਸਿੰਘ ਸੁੱਖੀ, ਭੈਣੀ ਸਾਹਿਬ

ਨੰ: 3. ਸ੍ਰੀ ਸੁਖਵਿੰਦਰ ਸਿੰਘ, ਜਲੰਧਰ

## ਵਾਦਨ

ਨੰ: 1. ਸ੍ਰੀ ਬਲਜੀਤ ਸਿੰਘ ਖਾਪੜ ਖੇੜੀ, ਦਿਲਰੁਬਾ

ਨੰ: 2. ਸ੍ਰੀ ਕਿਰਨਪਾਲ ਸਿੰਘ ਯੂ. ਕੇ., ਸੰਤੂਰ

ਨੰ: 3. ਸ੍ਰੀ ਸੁਰਜੀਤ ਸਿੰਘ ਦਿੱਲੀ, ਸਾਰੰਗੀ

ਵਿਆਹ ਵਾਲੇ ਜੋੜਿਆਂ ਦੀ ਨਮਸਕਾਰ ਪਰਵਾਨ ਕਰਦਿਆਂ ਸਤਿਗੁਰੂ ਜੀ ਨੇ ਹਦਾਇਤ ਕੀਤੀ ਕਿ ਘਰ ਜਾ ਕੇ ਕਿਸੇ ਤਰ੍ਹਾਂ ਦਾ ਅਡੰਬਰ ਨ ਕੀਤਾ ਜਾਵੇ। ਲੈਣ ਦੇਣ ਦੀ ਤਾਂ ਗੱਲ ਹੀ ਕਿਉਂ ਕਰਨੀ ਹੋਈ।

## ਬਖਸ਼ਸ਼ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ

ਏਥੇ ਭਰੇ ਪੂਰੇ ਦੀਵਾਨ ਵਿਚ ਪੰਡਿਤ ਗੋਪਾਲ ਸਿੰਘ ਜੀ ਨੇ ਇਕ ਦਾਹੜੀ ਕੱਟੇ ਤੇ ਧੌਬਲੀ ਵਾਲੇ ਸ. ਜੋਗਿੰਦਰ ਸਿੰਘ ਸਪੁੱਤਰ ਸ. ਚੜ੍ਹ ਸਿੰਘ ਪਿੰਡ ਮਾਜਰੀ ਚੋਰਾਂ

ਵਾਲੀ ਨੂੰ ਸਟੇਜ ਤੇ ਪੇਸ਼ ਕਰਦਿਆਂ ਪਬਲਿਕ ਨੂੰ ਦੱਸਿਆ : ਇਹ ਉਹ ਆਦਮੀ ਹੈ ਜਿਸਦੀ ਕਰਨੀ ਕਰਤੂਤ ਸੰਗਤ ਵਿਚ ਦੱਸਦਿਆਂ ਸੰਗ ਆਉਂਦੀ ਹੈ। ਇਸ ਦੀਆਂ ਕਰਨੀਆਂ ਤੋਂ ਹੀ ਇਸਦੀ ਕੋਰਟ ਜ਼ਮਾਨਤ ਵੀ ਨਹੀਂ ਸੀ ਲੈਂਦਾ। ਇਕ ਲੱਖ ਰੁਪੈ ਦੀ ਜ਼ਮਾਨਤ ਵੀ ਪਰਵਾਨ ਨਹੀਂ ਕੀਤੀ ਗਈ। ਪਰ

ਓਥੈ ਹਥ ਨ ਅਪੜੈ ਕੂਕ ਨ ਸੁਣੀਐ ਪੁਕਾਰ।
ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਬਾਰ।

ਵਾਂਗ ਇਸ ਨੂੰ ਜੇਲ੍ਹ ਵਿਚ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦਰਸ਼ਨ ਦਿੱਤੇ ਤੇ ਬਚਨ ਕੀਤਾ : ਸਿੰਘਾ, ਚਿੰਤਾ ਨ ਕਰ, ਤੇਰਾ ਵਾਲ ਵਿੰਗਾ ਨਹੀਂ ਹੋਣ ਲਗਾ, ਸਤਿਗੁਰਾਂ ਦੀ ਮਿਹਰ ਹੋਵੇਗੀ। ਇਹ ਦਰਸ਼ਨ ਇਸਨੂੰ ਪ੍ਰਤੱਖ ਹੋਏ ਤੇ ਅਗਲੇ ਦਿਨ ਹੀ ਸਾਰੇ ਬੰਧਨ ਖੁਲ੍ਹ ਗਏ। ਇਹ ਰਿਹਾ ਹੋ ਕੇ ਸਿੱਧਾ ਭੈਣੀ ਸਾਹਿਬ ਹੀ ਆਇਆ ਹੈ।

ਪੰਡਿਤ ਜੀ ਨੇ ਇਸ ਨੂੰ ਭਜਨ ਦੱਸਿਆ ਤੇ ਅੱਗੋਂ ਤੋਂ ਰਹਿਤਵਾਨ ਨਾਮਧਾਰੀ ਸਿੰਘ ਬਣਨ ਦੀ ਪ੍ਰੇਰਨਾ ਦਿੱਤੀ।

ਸ੍ਰੀ ਸਤਿਗੁਰੂ ਜੀ ਦੇ ਦੀਵਾਨ ਸਥਾਨ ਵਿਚੋਂ ਜਾਣ ਨਾਲ ਹੀ ਏਥੋਂ ਦੇ ਉਤਸਾਹ ਉਮਾਹ ਭਰੇ ਵਾਤਾਵਰਣ ਵਿਚ ਸੁੰਨਤਾ ਵਰਤਣ ਲਗੀ। ਸਾਧ ਸੰਗਤ ਪ੍ਰਸ਼ਾਦ ਪਾਣੀ ਛਕ ਕੇ ਆਪੋ ਆਪਣੇ ਸਾਧਨਾਂ ਤੇ ਸਵਾਰ ਹੋ ਵਿਛੜਨ ਲਗੀ।

## ਸ. ਹਰਵਿੰਦਰ ਸਿੰਘ ਹੰਸਪਾਲ

ਫਿਰਦੇ ਫਿਰਾਂਦੇ, ਰਾਤ ਦੇ ਆਏ ਹੋਏ ਸ. ਹਰਵਿੰਦਰ ਸਿੰਘ ਹੰਸਪਾਲ ਹੁਰਾਂ ਨੂੰ ਮਿਲੇ। ਇਹ ਅਜਕਲ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਲਈ ਨਾਮਧਾਰੀਆਂ ਦੇ ਸੁਆਗਤ ਹਿਤ ਮਸਰੂਫ਼ ਹਨ। ਮੈਨੂੰ, ਸ. ਜਗਦੀਸ਼ ਸਿੰਘ 'ਵਰਿਆਮ' ਤੇ ਸ. ਸੁਰਿੰਦਰ ਸਿੰਘ ਲੁਧਿਆਣਾ ਨੂੰ ਆਪਣੇ ਡੇਰੇ ਲੈ ਗਏ। ਹੰਸਪਾਲ ਪਰਵਾਰ ਨੂੰ ਠਾਕੁਰ ਉਦੇ ਸਿੰਘ ਜੀ ਵਾਲਾ ਨਵੀਂ ਕੋਠੀ ਦਾ ਕਮਰਾ ਰਿਹਾਇਸ਼ ਲਈ ਦਿੱਤਾ ਗਿਆ। ਸ. ਹੰਸਪਾਲ ਨੇ ਉਹ ਕਾਰਡ ਵਖਾਇਆ ਜੁ 27.3.81 ਵਾਲੇ ਦਿਹਾੜੇ ਦਾ ਨਿਮੰਤ੍ਰਣ ਸੀ। ਮੈਨੂੰ ਵੀ ਇਕ ਮਿਲਿਆ। ਜਗਦੀਸ਼ ਸਿੰਘ ਹੁਰਾਂ ਜਲੰਧਰ ਦੇ ਸਾਰੇ ਅਖ਼ਬਾਰਾਂ ਤੇ ਸੁਰਿੰਦਰ ਸਿੰਘ ਹੁਰਾਂ ਪੰਜਾਬ ਦੇ ਮਨਿਸਟਰਾਂ ਵਾਸਤੇ ਕਾਰਡ ਲਏ।

ਹੰਸਪਾਲ ਹੁਰਾਂ ਦੱਸਿਆ ਕਿ ਥਾਮਸਨ ਪ੍ਰੈਸ ਵਾਲਾ ਇਹਨਾਂ ਦਾ ਸੋਵੀਨਰ ਛਾਪਣੋਂ ਭੱਜ ਗਿਆ ਹੈ, ਹੁਣ ਪੰਜਾਬੀ ਪ੍ਰੈਸ ਵਾਲਾ ਸਾਡੀ ਮਦਦ ਕਰੇਗਾ।

ਅਸਾਂ ਵੀ 2.00 ਵਜੇ ਵਾਲੀ ਬੱਸ ਦਿੱਲੀ ਵਾਸਤੇ ਫੜ ਲਈ। ਮੇਰੀ ਦੁਹਤੀ ਸ਼ਬਨਮ ਸਪੁੱਤਰੀ ਹਮਰਾਹੀ ਮੇਰੇ ਨਾਲ ਸੀ ਤੇ ਗੁਰਦੇਵ ਸਰੋਦ ਦੀ ਭੈਣ ਭਜਨੀ। ਤਦ ਤਕ ਭੈਣੀ ਸਾਹਿਬੋਂ ਬਹੁਤੀ ਦੁਨੀਆਂ ਜਾ ਚੁੱਕੀ ਸੀ।

## ਸੇਵਕ ਕਉ ਸੇਵਾ ਬਣਿ ਆਈ

ਚਾਹੁੰਦਾ ਤੇ ਮੈਂ ਏਹ ਸਾਂ ਕਿ ਇਸ ਹੋਲੇ ਦੇ ਸਮਾਗਮ ਵਿਚ ਸਾਰੇ ਹੀ ਸੇਵਾਦਾਰਾਂ ਦਾ ਵੇਰਵਾ ਦਿਆਂ ਪਰ ਬਹੁਤੇ ਨਾਮ ਮਿਲੇ ਨਹੀਂ ਜੁ ਥੋੜੇ ਜਿਹੇ ਪ੍ਰਾਪਤ ਹੋਏ ਹਨ, ਉਹ

ਉਹ ਇਸ ਪਰਕਾਰ ਹਨ।

ਆਮ ਪ੍ਰਬੰਧਕ : ਸੰਤ ਦਿਆਲ ਸਿੰਘ ਫਗਵਾੜਾ

ਆਓ ਭਗਤ : ਸੰਤ ਸ਼ਿੰਗਾਰਾ ਸਿੰਘ ਤੇ ਬੀਬੀ ਸਵਰਨ ਕੌਰ ਦੀ ਜੋੜੀ

ਸਭ ਪਾਸੇ ਖਾਸ : ਸੰਤ ਬੇਅੰਤ ਸਿੰਘ ਸੇਖਲ ਸੰਤ ਨਗਰ

ਡੇਰਾ ਇਨਚਾਰਜ : ਸੰਤ ਗੁਰਦਿਆਲ ਸਿੰਘ (ਰਾਇਸਰੀ) ਭੈਣੀ ਸਾਹਿਬ

ਹੱਟੀ : ਸੰਤ ਪਿਆਰਾ ਸਿੰਘ ਨਾਬ

ਦੁਆਬੇ ਅਤੇ ਜੀਵਨ ਨਗਰ ਇਲਾਕੇ ਦੇ ਨੌਜਵਾਨਾਂ ਭਰਪੂਰ ਮਦਦ ਕੀਤੀ।

ਤੰਬੂਆਂ ਦੇ ਜ਼ਿੰਮੇਵਾਰ : ਸੰਤ ਅਰਜਨ ਸਿੰਘ ਢੰਡਾ (ਹੁਸ਼ਿਆਰਪੁਰ)

ਪੰਡਾਲ ਪ੍ਰਬੰਧਕ : ਸੰਤ ਕਸ਼ਮੀਰ ਸਿੰਘ ਪਿੰਡ ਤੋਏ ਤੇ ਸੰਤ ਗੁਰਦੇਵ ਸਿੰਘ ਚੱਗਰ, ਗੋਰਾਇਆ

ਲੰਗਰ : ਸੰਤ ਪ੍ਰੀਤਮ ਸਿੰਘ – ਜੁਗਿੰਦਰ ਸਿੰਘ ਪਿੰਡ ਝਿੱਕਾ
ਸੰਤ ਊਧਮ ਸਿੰਘ ਗੜ੍ਹੀ – ਸੰਤ ਪ੍ਰੀਤਮ ਸਿੰਘ ਮੁਠੱਡੇ

ਸੰਤ ਦਿਆਲ ਸਿੰਘ ਫਗਵਾੜਾ ਨੇ ਦੱਸਿਆ ਹੈ ਕਿ ਅੱਸੂ ਦੇ ਮੇਲੇ ਤੇ ਇਕ ਮਹੀਨਾ ਭਰ ਸੇਵਾ ਕਰਨ ਲਈ 150 ਜੁਆਨ ਦੁਆਬੇ ਦੇ ਨਿੱਤਰੇ ਹਨ। ਇਹ ਭੈਣੀ ਸਾਹਿਬ ਵਿਖੇ ਇਕ ਮਹੀਨੇ ਲਈ ਹਰ ਦੱਸੀ ਹੋਈ ਸੇਵਾ ਕਰਨਗੇ।

## 25 ਮਾਰਚ 1981, ਬੁੱਧਵਾਰ
## ਨਵੀਂ ਦਿੱਲੀ

### ਢੂੰਡ ਸਤਿਗੁਰੂ ਜੀ ਦੀ

ਮੈਂ ਰਾਤੀਂ ਵੀ, ਤੇ ਸਵੇਰੇ ਵੀ ਹੰਸਪਾਲ ਦੇ ਘਰੋਂ ਛੋਟਾ ਲੜਕਾ ਸੁਖਬੀਰ ਸਿੰਘ ਭੇਜ ਕੇ ਸਤਿਗੁਰੂ ਜੀ ਦੀ ਆਮਦ ਬਾਰੇ ਪਤਾ ਮੰਗਵਾਇਆ, ਪਰ 10.00 ਵਜੇ ਤਕ ਇਹਨਾਂ ਨੂੰ ਕੋਈ ਇਲਮ ਨਹੀਂ ਸੀ। 10.30 ਵਜੇ ਧਰਮਸਾਲਾ ਰਮੇਸ਼ ਨਗਰ ਪਤਾ ਕਰਨ ਗਿਆ ਤਾਂ ਸਕੱਤਰ ਗੁਰਦੀਪ ਸਿੰਘ ਨੇ ਦੱਸਿਆ : ਅਜੇ ਤਕ ਨਹੀਂ ਆਏ। ਗੁਰਦੇਵ ਸਿੰਘ ਸਰੋਂਦ ਦੇ ਘਰ ਗਿਆ ਤਾਂ ਉਸ ਦਾ ਸਹੁਰਾ ਸੰਤ ਸਰਦੂਲ ਸਿੰਘ ਜੌਤਸ਼ੀ (ਸੰਤ ਨਗਰ) ਮਿਲਿਆ। ਉਸ ਨੇ ਏਨੀ ਕੁ ਗੱਲ ਕੀਤੀ : ਸਕੱਤਰ ਸੰਤ ਤਰਸੇਮ ਸਿੰਘ ਦੇ ਸਹੁਰੇ ਸੰਤ ਲਾਭ ਸਿੰਘ (ਹੈਦਰਾਬਾਦ) ਨੇ ਵਜ਼ੀਰ ਪੁਰ ਫੈਕਟਰੀ ਚਾਲੂ ਕਰਨੀ ਹੈ, ਓਥੇ ਦੋ ਅਖੰਡ ਪਾਠ ਜਾਰੀ ਹਨ, ਉਨ੍ਹਾਂ ਵਿਚ ਮੈਂ ਵੀ ਸ਼ਾਮਲ ਹਾਂ। ਪਾਠਾਂ ਦਾ ਭੋਗ ਕਲ ਸਵੇਰੇ ਪਵੇਗਾ, ਆਸਾ ਦੀ ਵਾਰ ਪਿਛੋਂ। ਅੱਜ ਰਾਤ ਤਕ ਸਤਿਗੁਰੂ ਜੀ ਜ਼ਰੂਰ ਪਹੁੰਚ ਜਾਣਗੇ।

3.30 ਹੋਏ ਤਾਂ ਸੁਖਬੀਰ ਸਿੰਘ ਬਾਹਰੋਂ ਭੱਜਾ-ਭੱਜਾ ਆਇਆ। ਉਸ ਕਿਹਾ : ਸਤਿਗੁਰੂ ਜੀ ਤਾਂ 11 ਵਜੇ ਦੇ ਕੋਠੀ ਆਏ ਹੋਏ ਹਨ ਤੇ ਹੁਣ 4.00 ਵਜੇ ਲਊਵੇ ਵੇਲੇ ਨਾਮਧਾਰੀ ਧਰਮਸਾਲਾ ਵਿਚ ਦੀਵਾਨ ਲਗੇਗਾ, ਪਹਿਲਾਂ ਨਿਤਨੇਮ ਫਿਰ ਸ਼ਬਦ ਕੀਰਤਨ। ਉਹਨੂੰ ਸੰਤ ਕਰਤਾਰ ਸਿੰਘ ਕੋਣੀ ਤੋਂ ਪਤਾ ਲਗਾ ਸੀ।

### ਦਰਸ਼ਨ ਗੁਰੂ ਜੀ ਦੇ

ਮੈਂ 4.30 ਤੇ ਨਾਮਧਾਰੀ ਕਾਲੋਨੀ ਧਰਮਸਾਲਾ ਵਿਚ ਪੁੱਜਾ ਤਾਂ ਸ੍ਰੀ ਸਤਿਗੁਰੂ ਜੀ ਤਿੰਨਾਂ ਠਾਕਰਾਂ (ਠਾਕੁਰ ਸ਼ਮਸ਼ੇਰ ਸਿੰਘ ਜੀ, ਠਾਕੁਰ ਦਲੀਪ ਸਿੰਘ ਜੀ ਤੇ ਠਾਕੁਰ ਉਦੇ ਸਿੰਘ ਜੀ) ਤੇ ਪੂਰਬਾ ਜੀ ਨਾਲ ਦੀਵਾਨ ਵਿਚ ਦਰਸ਼ਨ ਦੇ ਰਹੇ ਸਨ। ਸੂਬਾ ਗੰਡਾ ਸਿੰਘ ਜੀ ਚੋਰ ਕਰ ਰਹੇ ਸਨ। ਹੋਰ ਸੰਗਤ ਅਜੇ ਥੋੜੀ ਹੀ ਸੀ। ਪਰ ਜਿਉਂ ਜਿਉਂ ਸਤਿਗੁਰੂ ਜੀ ਦੇ ਆਉਣ ਦਾ ਪਤਾ ਲਗਿਆ ਸੰਗਤ ਧਰਮਸਾਲਾ ਨੂੰ ਤੁਰ ਪਈ। ਥੋੜੀ ਦੇਰ ਪਿਛੋਂ ਹੀ ਖਾਸੀ ਰੌਣਕ ਹੋ ਗਈ।

ਨਾਮ ਸਿਮਰਨ ਸਮਾਪਤੀ ਦੀ ਅਰਦਾਸ ਉਪਰੰਤ ਮੈਂ ਸਤਿਗੁਰੂ ਜੀ ਨੂੰ ਕਲ ਨਾ ਆ ਸਕਣ ਦਾ ਕਾਰਨ ਪੁੱਛਿਆ। ਹਜ਼ੂਰ ਨੇ ਫ਼ਰਮਾਇਆ : ਅਸਲ ਵਿਚ ਸੂਚਨਾ ਆਦਾਨ ਪ੍ਰਦਾਨ ਕੀਤੀ ਨਹੀਂ ਜਾ ਸਕੀ। ਪ੍ਰੋਗਰਾਮ ਤਬਦੀਲ ਕਰ ਕੇ ਏਧਰ ਸੂਚਿਤ ਨਹੀਂ ਕੀਤਾ। ਸੇਠ ਹੋਰੀਂ ਵੀ ਫ਼ਿਕਰ ਕਰ ਰਹੇ ਸਨ। ਸੁੱਖ ਹੋਵੇ ਸਹੀ। ਹਰਿਆਣਾ ਰੋਡ ਤੇ ਵਾਪਰਦੇ ਹਾਦਸਿਆਂ ਤੋਂ ਹਰ ਕੋਈ ਚਿੰਤਤ ਹੈ। ਸ਼ੰਕਾ ਦੀ ਸੰਭਾਵਨਾ ਤਾਂ ਬਣੀ ਹੀ ਰਹਿੰਦੀ ਹੈ। ਖ਼ਬਰ ਨਾ ਦਿੱਤੇ ਜਾਣ ਕਾਰਨ ਹੀ ਸਭ ਨੂੰ ਪਰੇਸ਼ਾਨੀ ਹੋਈ।

ਪੂਰਬੇ ਨੂੰ ਪੁੱਛਿਆ ਤਾਂ ਉਸ ਦੱਸਿਆ ਕਿ ਸਵੇਰੇ 5 ਵਜੇ ਦੇ ਚਲੇ ਹੋਏ 10 ਵਜੇ ਦਿੱਲੀ ਪੁੱਜ ਗਏ ਹਾਂ।

ਅੱਜ ਸੰਤ ਕਰਤਾਰ ਸਿੰਘ ਢੰਡਾ ਤੇ ਉਹਦੇ ਸਾਥੀਆਂ ਸ਼ਬਦ ਗਾਇਨ ਕੀਤਾ ਸਤਿਗੁਰੂ ਜੀ ਨੇ ਰੋਕ ਕੇ ਇਸ ਸ਼ਬਦ ਪੜ੍ਹਨ ਦਾ ਕਾਇਦਾ ਆਪ ਸਹਿਜੇ ਸਹਿਜੇ ਗਾ ਕੇ ਦੱਸਿਆ :

ਜੋਗੀ ਅੰਦਰ ਜੋਗੀਆ

ਮਨੋਰਥ ਸੀ, ਤੁਕਾਂ ਦੂਹਰੀਆਂ ਨ ਪੜ੍ਹੀਆਂ ਜਾਣ, ਸਗੋਂ ਬਾਕੀ ਦੀ ਅੱਧੀ ਤੁਕ ਦੂਹਰੀ ਪੜ੍ਹੀ ਜਾਵੇ।

### ਸਿੰਘਾਂ ਦਾ ਗੱਤਕਾ

5.20 ਸ਼ਾਮੀਂ ਸਮਾਪਤੀ ਸਮੇਂ ਸ. ਗੁਰਦਿਆਲ ਸਿੰਘ ਦੀ ਪ੍ਰਾਰਥਨਾ ਤੇ ਨਾਮਧਾਰੀ ਕਾਲੋਨੀ ਦੇ ਪਾਰਕ ਮੈਦਾਨ ਵਿਚ ਪਧਾਰੇ। ਏਥੇ ਸ਼੍ਰੋਮਣੀ ਸ਼ਸਤਰ ਦਲ ਦੇ ਮੈਂਬਰਾਂ ਨੇ ਗੱਤਕੇ ਦੇ ਕਰਤਵ ਦਿਖਾਣੇ ਸਨ। ਭਾਵੇਂ ਇਹਨਾਂ ਸ਼ਸਤਰਾਂ ਵਲੋਂ ਦੇਰ ਹੀ ਕਰ ਦਿੱਤੀ ਪ੍ਰੰਤੂ ਸਤਿਗੁਰੂ ਜੀ ਪਾਰਕ ਵਿਚ ਡੱਠੀ ਕੁਰਸੀ ਉਤੇ ਸੁਸ਼ੋਭਤ ਰਹੇ। ਦੁਨੀਆਂ ਆਲੇ-ਦੁਆਲੇ ਅਖਾੜੇ ਵਾਂਗ ਬੈਠ ਗਈ। ਹਜ਼ੂਰ ਦੇ ਕੋਲ ਕੱਪੜੇ ਵਿਛੇ ਹੋਏ ਸਨ ਜਿਨ੍ਹਾਂ ਉੱਤੇ ਠਾਕੁਰ ਜੀ ਅਤੇ ਹੋਰ ਸਿੰਘ ਬੈਠ ਗਏ। ਸ. ਗੁਰਦਿਆਲ ਸਿੰਘ ਤੇ ਉਹਦੇ ਸਾਥੀ ਫੁਲਾਂ ਦੇ ਹਾਰ ਲੈ ਕੇ ਆਏ। ਸ. ਹੰਸਪਾਲ ਗੁਰਦੁਆਰਾ ਸਿੰਘ ਸਭਾ ਵਲੋਂ ਆਪ, ਉਹਦੇ ਸਾਥੀ ਸਿੰਘਾਂ ਵੱਲ ਤੇ ਸ. ਗੁਰਦਿਆਲ ਸਿੰਘ ਦੇ ਕਹਿਣ ਉਤੇ ਠਾਕਰ ਜੀ ਤੇ ਸ. ਬਲਦੇਵ ਸਿੰਘ ਨੇ ਸਤਿਗੁਰੂ ਜੀ ਨੂੰ ਹਾਰ ਪਹਿਨਾਏ। ਗਤਕਈ ਸਿੰਘ ਪਲੱਥੇ ਬਾਜ਼ੀ ਦਾ ਨਜ਼ਾਰਾ ਪੇਸ਼ ਕਰਦੇ ਹਾਰ ਪਹਿਨਾਅ ਰਹੇ ਸਨ।

ਫਿਰ ਢੋਲ ਦੇ ਤਾਲ ਤੇ ਅਨੇਕਾਂ ਜੋੜਿਆਂ ਨੇ ਗੱਤਕੇ ਦੇ ਕਰਤਵ ਵਿਖਾਏ। ਨਰ-ਨਾਰ ਦੁਆਲੇ ਖਲੋਤੇ ਬੜੇ ਉਤਸ਼ਾਹ ਉਮਾਹ ਨਾਲ ਗੱਤਕੇ ਬਾਜ਼ੀ ਦਾ ਇਹ ਚਰਿਤਰ ਦੇਖ ਰਹੇ ਸਨ। ਸਤਿਗੁਰੂ ਜੀ ਨੇ ਜਿੰਨਾ ਕੁ ਸਮਾਂ ਦਿੱਤਾ ਸੀ, ਉਹਦੇ ਮੁੱਕਣ ਤੇ ਦੋ ਵਾਰ ਸ. ਗੁਰਦਿਆਲ ਸਿੰਘ ਹੰਸਪਾਲ ਨੇ ਮਿੰਨਤ ਕਰ ਕੇ ਸਮਾਂ ਵਧਾਇਆ। ਸੋਟੀਆਂ, ਮਲਟੀਆਂ ਅਤੇ ਤਲਵਾਰਾਂ ਦੇ ਕਰਤਵ ਬੜੀ ਪੇਗਤਾ ਨਾਲ ਦੋ-ਦੋ ਮਿੰਟ ਵਖਾਏ ਗਏ।

ਗ਼ੈਰ ਨਾਮਧਾਰੀ ਵੀ ਜੁ ਗੱਤਕਾਬਾਜ਼ ਸਨ ਆਦਰ ਨਾਲ ਸਤਿਗੁਰੂ ਜੀ ਨੂੰ ਨਮਸਕਾਰ ਕਰ ਕੇ ਅਪਣੇ ਕਰਤਵ ਵਖਾਏ ਰਹੇ। ਇਸ ਗੱਤਕਾਬਾਜ਼ੀ ਵਿਚ ਤਿੰਨ ਨਾਮ-ਧਾਰੀਆਂ ਵੀ ਭਾਗ ਲਿਆ। ਸ. ਭਗਵੰਤ ਸਿੰਘ ਪੰਜਾਬੀ ਬਾਗ ਵਾਲੇ ਨੂੰ ਤਾਂ ਮੈਂ ਵੀ ਜਾਣਦਾ ਹਾਂ।

ਅੰਤ ਵਿਚ, ਇਹਨਾਂ 'ਚੋਂ ਇਕ ਹੋਰ ਮੁਖੀ ਕਰਤਬਕਾਰ ਨੇ ਅੱਖਾਂ ਉਤੇ ਪੱਟੀ ਬੰਨ੍ਹ ਕੇ, ਲੰਮੇ ਪਏ ਇਕ ਜੁਆਨ ਦੇ ਢਿਡ ਤੇ ਰਖਿਆ ਕੇਲਾ, ਦੂਜੇ ਦੇ ਮੱਥੇ ਉਤੇ ਰਖਿਆ, ਤੀਜੇ ਦੇ ਬਾਹੂ ਤੇ ਰਖਿਆ, ਚੌਥੇ ਦੀ ਧੌਣ ਉਤੇ ਰਖਿਆ ਕੇਲਾ ਤਲਵਾਰ ਦੀ ਨੋਕ ਨਾਲ ਕੱਟਿਆ।

ਸਤਿਗੁਰੂ ਜੀ ਨੇ ਇਹ ਕਰਤਬ ਵੇਖ ਕੇ, ਸੋਟੀ ਮੂੰਹ ਵਿਚ ਪਾਈ ਸ. ਗੁਰਦਿਆਲ ਸਿੰਘ ਨੂੰ ਕੁਝ ਕੰਨ ਵਿਚ ਕਹਿਆ। ਸ਼ਾਇਦ ਕਿਸੇ ਟ੍ਰਿੱਕ (ਜੁਗਤ) ਬਾਰੇ ਕੁਝ ਕਿਹਾ ਹੋਵੇ। ਸ. ਗੁਰਦਿਆਲ ਸਿੰਘ ਹੰਸਪਾਲ ਹੱਸ ਕੇ ਕਹਿਣ ਲੱਗਾ : ਸੱਚੇ ਪਾਤਸ਼ਾਹ ! ਆਪ ਸਭ ਕੁਛ ਜਾਣਦੇ ਹੋ। ਆਪ ਨੂੰ ਕੌਣ ਦੱਸੇ ?

ਅੰਤ ਉਤੇ ਇਕ ਟੋਕਰਾ ਫਲ, ਇਕ ਦਸਤਾਰ ਅਤੇ ਇਕ ਤਲਵਾਰ ਸ਼੍ਰੋਮਣੀ ਸ਼ਸਤਰ ਦਲ ਵਲੋਂ ਸਤਿਗੁਰੂ ਜੀ ਦੇ ਭੇਟ ਕੀਤੇ ਗਏ।

ਸਤਿਗੁਰੂ ਜੀ ਨੇ ਕੋਠੀ ਕਿਸੇ ਨੂੰ ਪੂਰੇ 6.00 ਵਜੇ ਮਿਲਣਾ ਸੀ ਪਰ ਸ. ਗੁਰਦਿਆਲ ਸਿੰਘ ਹੰਸਪਾਲ ਨੇ ਏਥੇ 6.20 ਕਰ ਦਿੱਤੇ।

ਕੋਠੀ ਆਉਂਦਿਆਂ 6.40 ਹੋ ਗਏ। ਆਉਂਦਿਆਂ ਨੂੰ ਟ੍ਰੇਡਰਜ਼ ਬੈਂਕ ਦਾ ਮੈਨੇਜਿੰਗ ਡਾਇਰੈਕਟਰ ਸ੍ਰੀ ਗੁਪਤਾ ਪਰਵਾਰ ਸਮੇਤ, ਦਰਸ਼ਨਾਂ ਵਾਸਤੇ ਬੈਠਾ ਸੀ। ਸ੍ਰੀ ਗੁਪਤਾ ਦੇ ਹੱਥਾਂ ਵਿਚ ਫੁੱਲਹਾਰ ਸਨ। ਹੇਠਲੇ ਹਾਲ ਵਿਚ ਸ੍ਰੀ ਸਤਿਗੁਰੂ ਜੀ ਤੇ ਸੇਠ ਤਰਲੋਕ ਸਿੰਘ ਹੋਰੀਂ ਉਸ ਨਾਲ ਇਕਾਂਤ ਹੋ ਗਏ। 20 ਮਿੰਟ ਤਕ ਮੀਟਿੰਗ ਹੋਈ।

ਫਿਰ ਦੀਨ ਦਿਆਲ ਕੁਛ ਛਕਣ ਛਕਾਣ ਹਿਤ ਉਪਰ ਲੰਗਰ ਕਮਰੇ ਵਿਚ ਪਹੁੰਚ ਗਏ।

ਦੀਵਾਨ ਵਿਚ ਥਾਈਲੈਂਡ ਦਾ ਇਕ ਵਿਅਕਤੀ ਸੇਠ ਗੁਰਬਚਨ ਸਿੰਘ ਸੇਠੀ ਆਪਣੀ ਸੁਪਤਨੀ ਨਾਲ ਹਾਜ਼ਰ ਸੀ। ਸ. ਜਵੰਦ ਸਿੰਘ ਤੇ ਉਹਦਾ ਭਰਾ ਸੇਠ ਪਿਆਰਾ ਸਿੰਘ ਪ੍ਰਧਾਨ ਨਾਮਧਾਰੀ ਸੰਗਤ ਥਾਈਲੈਂਡ ਵੀ ਆਏ ਹੋਏ ਸਨ।

## ਮੌ: ਫ਼ਜ਼ਲ ਹੁਸੈਨ ਦੀ ਯਾਦ

7.30 ਮੈਂ ਸਤਿਗੁਰੂ ਜੀ ਦੇ ਬੈਠਣ ਕਮਰੇ ਦਾ ਬੂਹਾ ਖੋਲ੍ਹਿਆ ਤਾਂ ਉਸਤਾਦ ਪਿਆਰਾ ਸਿੰਘ, ਬਲਜੀਤ ਸਿੰਘ ਤਾਰ ਸ਼ਹਿਨਾਈ ਠਾਕੁਰ ਉਦੈ ਸਿੰਘ ਦਿਲਰੁਬਾ ਸੁਰਿੰਦਰ ਸਿੰਘ (ਪਿੰਕੀ ਦਾ ਭਾਈ) ਦਿਲਰੁਬਾ ਲੈ ਕੇ ਬੈਠੇ ਹੋਏ ਸਨ। ਸੰਤ ਬਲਵੰਤ ਸਿੰਘ ਰਾਣੀਆਂ, ਗਿਆਨੀ ਜਸਵੰਤ ਸਿੰਘ ਦੀ ਪੁੱਤਰੀ ਸਤਵੰਤ, ਵੀ ਆਏ ਹੋਏ ਸਨ। 10 ਕੁ ਮਿੰਟ ਪਿੱਛੋਂ ਸਤਿਗੁਰੂ ਜੀ ਨੇ ਦਰਸ਼ਨ ਕਿਰਪਾ ਕੀਤੀ ਤੇ ਆਸਣ ਤੇ ਬੈਠਦਿਆਂ ਹੀ ਛੋਟੇ ਸੁਰਿੰਦਰ ਸਿੰਘ (11) ਨੂੰ, ਉਸਤਾਦ ਪਿਆਰਾ ਸਿੰਘ ਦੇ ਵਿਸ਼ੇਸ਼ ਤੌਰ ਤੇ ਚਰਨੀਂ ਹੱਥ ਲੁਆ ਦਿਲਰੁਬਾ ਤੇ ਰੋਹੀ ਅਵਰੋਹੀ ਕਰਵਾ ਕੇ ਇਸ ਨੂੰ ਸ਼ਾਗਿਰਦ ਸਥਾਪਤ ਕੀਤਾ। ਸਤਿਗੁਰੂ ਜੀ ਬਚਨ ਕੀਤਾ : ਇਹ ਦਿਲਰੁਬਾ ਵੀ ਇਤਿਹਾਸਕ ਹੈ। ਮੌਲਵੀ ਫ਼ਜ਼ਲ ਹੁਸੈਨ ਪਟਿਆਲੇ ਵਾਲੇ ਨੇ ਪਾਕਿਸਤਾਨ ਜਾ ਕੇ, ਮੇਰੇ ਲਾਹੌਰ ਗਿਆਂ, ਜਦੋਂ ਰਿਆਸਤ ਬਹਾਵਲਪੁਰੋਂ ਆ ਕੇ ਮਿਲਣ ਆਇਆ ਸਾਂ, ਮੈਨੂੰ ਆਪਣੇ ਸਨੇਹ ਯਾਦ ਵਜੋਂ ਦਿੱਤਾ ਸੀ। ਓਦੋਂ ਫ਼ਜ਼ਲ ਹੁਸੈਨ ਜੀ ਦੀ ਨੇਤਰ ਜਿਓਤੀ ਜਾ ਚੁੱਕੀ ਸੀ, ਪ੍ਰੇਮ ਪਿਆਲਾ ਨੱਕੋ ਨੱਕ ਭਰਿਆ ਹੋਇਆ, ਮੇਰੇ ਪਿੰਡੇ ਦੇ ਵੱਖ ਵੱਖ ਅੰਗਾਂ ਨੂੰ ਅਗੰਮੀ ਰਸ ਨਾਲ ਲਬਰੇਜ਼ ਫ਼ੋਹਦਾ ਜਾਂਦਾ ਸੀ। ਤੇ ਕਹਿੰਦਾ ਜਾਂਦਾ ਸੀ : ਇਹ 'ਮੀਮ', ਔਹ 'ਹੇ', ਇਹ ਫਿਰ 'ਮੀਮ' ਅਤੇ ਆਹ 'ਦਾਲ', ਮੁਹੰਮਦ ਹੋਰ ਕਿਥੇ ਹੈ ? ਏਹੋ ਹੈ। ਉਸ ਦੇ ਇਸ਼ਕ ਅਤੇ ਮਾਰਫ਼ਤ ਦੇ ਸ਼ੇਅਰ ਵਾਤਾਵਰਣ ਵਿਚ ਆਇਆਂ ਪਤਾ ਹੀ ਨਾ ਲਗਾ ਕਿ ਕਿੰਨਾ ਸਮਾਂ ਲੰਘ ਗਿਆ ਹੈ।

ਇਹ ਫ਼ਜ਼ਲ ਹੁਸੈਨ ਸ਼ੁਰੂ ਸ਼ੁਰੂ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸਾਜ਼ ਬਣਾ ਕੇ ਦਿਆ ਕਰਦੇ ਸਨ। ਪਹਿਲੇ ਨਾਮਧਾਰੀ ਸੰਗੀਤ ਵਿਦਿਆਲਾ ਦੇ ਵਿਚ ਇਹਨਾਂ ਦੇ ਬਣੇ ਸਾਜ਼ ਹੀ ਵਰਤੋਂ ਵਿਚ ਆਉਂਦੇ ਰਹੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੌਲਵੀ ਫ਼ਜ਼ਲ ਹੁਸੈਨ ਦਾ ਇਕ ਸ਼ੇਅਰ ਸੁਣਾ ਕੇ ਇਸ ਬਾਰੇ ਆਪਣੀ ਗੱਲਬਾਤ ਦਾ ਅੰਤ ਕੀਤਾ :

ਪਰੇਸ਼ਾਨੀਆਂ ਮੇਰੀ ਉਨ ਸੇ ਨ ਕਹਿਨਾ, ਸੁਨੇਂਗੇ ਤੋ ਵੁਹ ਭੀ ਪਰੇਸ਼ਾਂ ਹੋਂਗੇ।

## ਸੰਗੀਤ ਸਭਾ ਵਿਚ ਸ੍ਰੀ ਪ੍ਰੇਮ ਵਲਭ

ਏਥੇ ਉਸਤਾਦ ਪ੍ਰੇਮ ਵਲਭ ਤੇ ਗੁਰਦੇਵ ਸਿੰਘ ਵੀ ਆ ਗਏ। ਪਰ ਇਹਨਾਂ ਦੀ ਆਮਦ ਤੋਂ ਪਹਿਲੋਂ ਸਤਿਗੁਰੂ ਜੀ ਨੇ ਗਿਆਨੀ ਜਸਵੰਤ ਸਿੰਘ ਰਾਹੀਂ ਅੰਦਰ ਹੀ ਅੰਦਰ ਸੁਣਨ ਵਾਲਾ ਇਕ ਸਪੀਕਰ ਆਪਣੀ ਛੋਟੀ ਟੇਪ ਰਿਕਾਰਡਰ ਤੇ ਫਿਟ ਕਰਕੇ, ਉਸਨੂੰ ਟੈਸਟ ਕਰਦਿਆਂ ਕਿਹਾ : ਬੜਾ ਵਧੀਆ ਬਣਿਆ ਹੈ। ਏਥੇ ਅਖੀਰ ਤੇ ਸਚਿੰਦਰ ਸਿੰਘ ਪੱਪੂ ਤੇ ਸ. ਸੁੱਚਾ ਸਿੰਘ ਸੇਖੀ ਵੀ ਸਰੋਤਾ ਰੂਪ ਵਿਚ ਆ ਬੈਠੇ।

ਫਿਰ ਉਸਤਾਦ ਪਿਆਰਾ ਸਿੰਘ ਜੀ ਸਾਹਵੇਂ ਠਾਕੁਰ ਉਦੈ ਸਿੰਘ ਜੀ ਤੋਂ 5-7 ਮਿੰਟ ਦਿਲਰੁਬਾ ਸੁਣਿਆ ਅਤੇ ਸ. ਪਿਆਰਾ ਸਿੰਘ ਹੁਰਾਂ ਨੂੰ ਆਖਿਆ ਕਿ : ਮੈਂ ਇਸ (ਠਾਕੁਰ ਜੀ) ਨੂੰ ਏਥੇ ਇਸ ਲਈ ਲਿਆਂਦਾ ਹੈ ਕਿ ਆਪਣੇ ਸਾਹਵੇਂ ਹੋਰ ਪ੍ਰੈਕਟਿਸ

ਕਰਵਾਵਾਂ । ਰੋਜ਼ ਅੰਮ੍ਰਿਤ ਵੇਲੇ ਉਠ ਕੇ ਰਿਆਜ਼ ਕਰਵਾਏਗਾ । ਸ. ਪਿਆਰਾ ਸਿੰਘ ਹੁਰਾਂ ਤਬਲੇ ਵਾਲੇ ਦੀ ਫ਼ਰਮਾਇਸ਼ ਕੀਤੀ ਕਿ ਜੇ ਉਹ ਇਹਨਾਂ ਨੂੰ ਮਿਲੇ ਤਾਂ ਇਹਨਾਂ ਦਾ 'ਮੂਡ' (ਰਉਂ) ਬਣਿਆ ਰਹੇ ।

8.10 ਵਜੇ ਰਾਤੀਂ ਉਸਤਾਦਾਂ ਦੇ ਸਾਹਮਣੇ ਸੁਰਿੰਦਰ ਤੋਂ ਨੰਦ ਨੰਦਨ, ਬਲਜੀਤ ਸਿੰਘ ਦੇ ਤਬਲਾ ਸਾਥ ਵਿਚ ਸੁਣਿਆ ਤਾਕਿ ਉਸਤਾਦ ਨੂੰ ਪਤਾ ਲਗ ਜਾਵੇ ਮੁੰਡਾ ਲੈਅ-ਤਾਲ ਵਿਚ ਕੈਸਾ ਹੈ । ਸੁਰਿੰਦਰ ਸਿੰਘ ਨੇ ਭਰਵੀਆਂ ਸੁਰੀਲੀਆਂ ਤਾਨਾਂ ਤੇ ਸਰਗਮਾਂ ਕਹਿ ਕੇ ਉਸਤਾਦ ਮੋਹ ਲਏ । ਸਬੱਬ ਵੇਖੋ, ਸਤਿਗੁਰੂ ਜੀ ਦੇ ਸਾਬਕਾ ਲਾਂਗਰੀ ਅਤੇ ਅਜਕਲ ਡੁਬਈ ਵਿਚ ਕਮਾਈ ਕਰਨ ਗਏ ਸੰਤ ਸੰਤੋਖ ਸਿੰਘ ਤੇ ਬੀਬੀ ਅਮਰਜੀਤ ਕੌਰ ਦੇ ਤਿੰਨੇ ਬੱਚੇ ਹੀ ਸੰਗੀਤ ਕਲਾਕਾਰ ਹਨ । ਵੱਡਾ ਸੁਖਦੇਵ ਸਿੰਘ ਸ੍ਰੀ ਰਾਜਨ ਸਾਜਨ ਮਿਸ਼ਰਾ ਬੰਧੂਆਂ ਦਾ ਸ਼ਾਗਿਰਦ ਹੈ ਤੇ ਸੋਹਣਾ ਗਾਉਂਦਾ ਹੈ । ਦੂਜਾ ਸੁਖਵਿੰਦਰ ਸਿੰਘ ਪਿੰਕੀ ਹੈ, ਜਿਸ ਨੇ ਬਚਪਨ ਵਿਚ ਹੀ ਤਬਲੇ ਤੇ ਕੰਟਰੋਲ ਹਾਸਲ ਕਰ ਕੇ ਉਸਤਾਦ ਲੋਕਾਂ ਤੇ ਜਾਦੂ ਕਰ ਦਿੱਤਾ ਸੀ । ਉਹ ਪਹਿਲਾਂ ਭਾਈ ਨਿਹਾਲ ਸਿੰਘ ਦਾ ਸ਼ਾਗਿਰਦ ਸੀ ਅਤੇ ਹੁਣ ਸਤਿਗੁਰਾਂ ਦੀ ਕਿਰਪਾ ਨਾਲ ਤਬਲਾ ਸ਼ਰੋਮਣੀ ਪੰ: ਕਿਸ਼ਨ ਮਹਾਰਾਜ ਬਨਾਰਸ ਦਾ ਸ਼ਾਗਿਰਦ ਹੈ । ਤੀਜਾ ਇਹ ਸੁਰਿੰਦਰ, ਜੋ ਇਸ ਵੇਲੇ ਮਸਾਂ 11 ਸਾਲ ਦਾ ਹੈ, ਇਸ ਵਾਰ ਬੱਚਿਆਂ ਦੇ ਸੰਗੀਤ ਮੁਕਾਬਲੇ ਵਿਚ ਪਹਿਲੇ ਨੰਬਰ ਤੇ ਆਇਆ ਹੈ । ਇਹ ਉਸਤਾਦ ਮਹਿੰਦਰ ਸਿੰਘ ਅੰਮ੍ਰਿਤਸਰੀ ਦਾ ਸ਼ਾਗਿਰਦ ਹੈ । ਇਹ ਵੀ ਸਰੋਤਿਆਂ ਲਈ ਮੁਗਧਕਾਰੀ ਹੈ । ਇਹਨਾਂ ਸਭ ਦੇ ਪਿੱਛੇ ਸਤਿਗੁਰੂ ਜੀ ਦੀ ਕਿਰਪਾ ਹੈ ।

ਹੁਣ ਸੁਰਿੰਦਰ ਸਿੰਘ ਨੇ ਹੇਠ ਲਿਖੇ ਬੋਲਾਂ ਦੀ ਬੰਦਸ਼ ਸੁਹਣੇ ਸੁਰ ਤਾਲ ਤੇ ਤਾਨਾਂ ਸਰਗਮਾਂ ਆਦਿ ਨਾਲ ਗਾਈ :

ਸਥਾਈ : ਕਾਨ੍ਹਾ ਰੇ ਨੰਦ ਨੰਦਨ
ਪਰਮ ਨਿਰੰਜਨ, ਹੇ ਦੁੱਖ ਭੰਜਨ ।
ਅੰਤਰਾ : ਕੰਠ ਬਨੀ ਮੋਤੀਅਨ ਕੀ ਮਾਲਾ
ਮੋਹਿਤ ਮੁਗਧ ਭਈ ਬ੍ਰਿਜ ਬਾਲਾ ।

## ਗੱਲਾਂ ਮਨਮੋਹਣੀ ਤਰਬਕਾਰੀ ਦੀਆਂ

8.20 ਹੋਏ ਤਾਂ ਸਤਿਗੁਰੂ ਜੀ ਨੇ ਆਪਣਾ ਤੇ ਬਲਜੀਤ ਦਾ ਦਿਲਰੁਬਾ ਬਲਜੀਤ ਨੂੰ ਮਾਲਕੌਂਸ ਵਿਚ ਸੁਰ ਕਰਨ ਲਈ ਆਦੇਸ਼ ਦਿੱਤਾ ਅਤੇ ਥੋੜੇ ਸਮੇਂ ਲਈ ਆਪ ਨੇ ਬਾਹਰ ਜਾ ਕੇ, ਫਿਰ ਆ ਕੇ, ਉਸਤਾਦ ਪ੍ਰੇਮ ਵਲਭ ਦੇ ਤਬਲੇ ਤੇ ਤਿੰਨ ਤਾਲ ਲਗਵਾ ਕੇ ਤਰਬ ਵਾਦਨ ਆਰੰਭ ਕਰ ਦਿੱਤਾ । ਸਤਿਗੁਰੂ ਜੀ ਵਲੋਂ ਵਿਖਾਏ ਗਏ ਚਮਤਕਾਰ ਨੇ ਗੁਣੀ ਜਨਾਂ ਨੂੰ ਅਸਚਰਜਤਾ ਦੇ ਸਾਗਰ ਵਿਚ ਡੁਬਕੀਆਂ ਲੁਆ ਦਿੱਤੀਆਂ ।

ਅੱਜ ਜੁ ਨਵੀਂ ਚੀਜ਼ ਵੇਖੀ ਉਹ ਤਰਬਾਂ ਦੇ ਨਾਲ ਨਾਲ ਹੀ ਚੁਟਕੀ ਵਜਾਣਾ ਸੀ, ਲੈਅ ਮਾਤਰਾ ਅਤੇ ਮਾਤਰਾ ਨਾਲ ਤਾਲ ਪ੍ਰਗਟਾਵੇ ਲਈ, ਪਰ ਇਸ ਵਾਰ

'ਨਾ ਧੀ ਧਿੰਨਾ' ਦੇ ਚਲਦਿਆਂ, ਇਕ ਚੱਕਰ ਵਿਚ ਇਕ ਚੁਟਕੀ, ਦੂਜੇ ਚੱਕਰ ਵਿਚ ਦੋ, ਫਿਰ ਤਿੰਨ, ਫਿਰ ਚਾਰ, ਪੰਜਵੇਂ ਚੱਕਰ ਵਿਚ ਪੰਜ, ਇਸ ਤਰ੍ਹਾਂ 8 ਚੱਕਰਾਂ ਤਕ ਚੁਟਕੀਆਂ ਗਈਆਂ। ਸੁਆਦਲੀ ਗੱਲ ਇਹ ਕਿ ਨਾਲ ਨਾਲ ਤਰਬਕਾਰੀ ਦਾ ਪ੍ਰਭਾਵ ਬਣਿਆ ਰਿਹਾ।

ਉਸਤਾਦ ਪਿਆਰਾ ਸਿੰਘ ਮੁਸਕਰਾਂਦੇ ਬੋਲੇ : ਪੰਜਾਬੀ ਮੁਹਾਵਰਾ ਸੁਣਦੇ ਹੁੰਦੇ ਸਾਂ 'ਫਲਾਣਾ ਕੰਮ ਤਾਂ ਮੈਂ ਚੁਟਕੀ ਮਾਰ ਕੇ ਕਰ ਸਕਦਾ ਹਾਂ।' ਪਰ ਆਪ ਜੀ ਨੇ ਤਾਂ ਬਹੁਤ ਮੁਸ਼ਕਲ ਕੰਮ ਚੁਟਕੀਆਂ ਵਜਾਂਦਿਆਂ ਕਰ ਦਿੱਤਾ ਹੈ।

ਸਤਿਗੁਰੂ ਜੀ ਨੇ ਜਦੋਂ ਜ਼ਬਾਨੀ ਪੰਜ ਦੀ ਗਿਣਤੀ ਨੂੰ, ਅਨੇਕ ਲੈਆਂ ਵਿਚ ਤਰਬਾਂ ਨਾਲ ਵੰਡ ਕੇ ਵਜਾਇਆ ਤਾਂ ਆਪ ਨੇ ਹੀ ਵਿਆਖਿਆ ਦੇ ਤੌਰ ਤੇ ਦੱਸਿਆ : ਪਹਿਲਾਂ ਮੈਂ ਜੱਜਮੈਂਟ ਨਾਲ ਹੀ ਤਰਬਾਂ ਵਿਚ ਮਾਤਰਾਂ ਨੂੰ ਘਟਾਂਦਾ ਵਧਾਂਦਾ ਸਾਂ, ਫਿਰ ਬੱਚਿਆਂ ਨੂੰ ਸਮਝਾਣ ਵਾਸਤੇ ਜ਼ਬਾਨੀ ਮਾਤਰਾ ਗਿਣ ਕੇ ਦੱਸੀਆਂ, ਤੇ ਇੰਜ ਪੰਜ ਮਾਤਰਾ ਨੂੰ ਬੇਸ ਬਣਾ ਕੇ 5-6, 5-7, 5-8, 5-9 ਤੇ 5-10 ਆਦਿ ਵਧਾਈਆਂ ਗਈਆਂ।

9.00 ਵੱਜੇ ਤਾਂ ਸ਼ੇਰ ਸਿੰਘ ਚਾਵਲਾ ਨੇ ਆਣ ਆਗਿਆ ਮੰਗੀ, ਜੋ ਕਲਕੱਤੇ ਤੋਂ ਆਇਆ ਰਣਜੀਤ ਸਿੰਘ ਦਰਸ਼ਨ ਕਰਨ ਆ ਸਕੇ। ਮੇਰਾ ਇਹ ਚਿਰ ਪੁਰਾਣਾ ਮਿੱਤਰ ਹੈ। ਇਹ ਤੇ ਇਹਦਾ ਸਹੁਰਾ ਸਾਹਿਬ ਸ੍ਰੀ ਤਿਲਕ ਰਾਜ ਕਪੂਰ ਆਏ। ਚਰਨੀਂ ਹੱਥ ਲਾ, ਨਮਸਕਾਰ ਕਰ, ਸੰਗੀਤ ਦੀ ਇਸੇ ਲਹਿਰ ਵਿਚ ਵਹਿ ਤੁਰੇ। ਹੁਣ ਤਬਲੇ ਤੇ ਸਾਥ ਬਲਜੀਤ ਸਿੰਘ ਦੇ ਰਿਹਾ ਸੀ ਪਰ ਛੇਤੀ ਹੀ ਤਬਲਾ ਸ੍ਰੀ ਪ੍ਰੇਮ ਵਲਭ ਨੇ ਪਕੜ ਲਿਆ। 9.30 ਤਕ ਤਰਬਕਾਰੀ ਵਿਚ ਕਈ ਕਈ ਪਰਕਾਰ ਦੀਆਂ ਚੀਜ਼ਾਂ ਵੱਜੀਆਂ। ਅੰਤ ਉਤੇ ਪ੍ਰੇਮ ਵਲਭ ਜੀ ਨੇ ਆਖਿਆ : ਆਪ ਨਾਲ ਤੋ ਤਬਲਾ ਬਜਾਨਾ ਬਹੁਤ ਮੁਸ਼ਕਲ ਹੈ। ਹਮ ਤੋਂ ਸੰਭਲ ਸੰਭਲ ਕਰ ਹੀ ਚਲਤੇ ਹੈਂ।

ਫਿਰ ਉਸਤਾਦ ਪਿਆਰਾ ਸਿੰਘ ਦੀ ਸ਼ਾਗਿਰਦੀ ਵਿਚ ਸ. ਸੁਰਿੰਦਰ ਸਿੰਘ ਦਿਲਰੁਬਾ ਤੇ ਸੁਰਾਂ ਭਰਨ ਲਗੇ, ਗਜ ਨਾਲ। ਇਸ ਵੇਲੇ ਸੰਤ ਬਲਵੰਤ ਸਿੰਘ ਬਾਲੀ ਨਗਰ ਆਪਣੇ ਛੋਟੇ ਲੜਕੇ ਸ. ਚਰਨਜੀਤ ਸਿੰਘ ਨਾਲ ਅਫੋਪਲੇ ਅੰਦਰ ਆ ਵੜੇ।

ਪੰਜ ਮਿੰਟ ਬਾਅਦ ਸਭਾ ਵਿਸਰਜਿਤ ਹੋ ਗਈ ਤਾਂ ਸਤਿਗੁਰੂ ਜੀ ਨੇ ਸ. ਰਣਜੀਤ ਸਿੰਘ ਡਾਇਰੈਕਟਰ ਪੁਲਮੈਨ ਐਂਡ ਕੰਪਨੀ ਕਲਕੱਤਾ ਨੂੰ ਸੁੱਖ ਅਨੰਦ ਪੁੱਛੀ। ਅਤੇ ਉਹਦੇ ਸਹੁਰਾ ਸਾਹਿਬ ਬਾਰੇ ਜਾਣਕਾਰੀ ਲਈ।

ਸੰਤ ਬਲਵੰਤ ਸਿੰਘ ਬਾਲੀ ਨਗਰ ਨਾਲ ਸੰਤ ਮਹਿੰਦਰ ਸਿੰਘ (ਬਾਲੀ ਨਗਰ) ਵੀ ਆਏ ਹੋਏ ਸਨ। ਸਤਿਗੁਰਾਂ ਨੇ ਸ. ਮਹਿੰਦਰ ਸਿੰਘ ਬਾਰੇ ਮਨਜ਼ੂਰਾਂ ਨੂੰ ਕਿਹਾ : ਇਸਦਾ ਕੋਈ ਕੇਸ ਹੈ। ਹਰਵਿੰਦਰ ਸਿੰਘ ਨੂੰ ਕਹਿਣਾ, ਉਹ ਇਸ ਨੂੰ ਸੁਣ ਲੈਣ ਬਾਕੀ ਗੱਲ ਮੈਂ ਦਸਾਂਗਾ, ਇਸ ਬਾਰੇ ਜਤਨ ਕਰਨਾ ਹੈ।

## ਕਪੂਰ ਜੀ ਦੀ ਮਨੋਕਾਮਨਾ

ਰਣਜੀਤ ਸਿੰਘ ਦੇ ਸਹੁਰਾ ਸਾਹਿਬ ਸ੍ਰੀ ਤਿਲਕ ਰਾਜ ਕਪੂਰ ਬਹੁਤ ਪ੍ਰਸੰਨ ਸਨ।

ਉਹਨਾਂ ਮੈਨੂੰ ਕਿਹਾ : ਸਤਿਗੁਰਾਂ ਬਹੁਤ ਕਿਰਪਾ ਕੀਤੀ ਹੈ। ਅਜ ਦਰਸ਼ਨ ਬਹੁਤ ਸੁਦਰ ਸਮੇਂ ਹੋਏ ਹਨ। ਮੈਂ ਰਣਜੀਤ ਨੂੰ ਪੰਜ ਦਿਨ ਪਹਿਲਾਂ ਕਿਹਾ ਸੀ ਕਿ ਹੁਣ ਸਮਾਂ ਆ ਗਿਆ ਹੈ, ਦਰਸ਼ਨ ਹੋਣਗੇ, ਪਿਆਰ ਮਿਲੇਗਾ। ਆਨੰਦ ਮੰਗਲ ਵਿਚ ਖੁਲ੍ਹੇ ਦਰਸ਼ਨ ਪ੍ਰਾਪਤ ਹੋਣਗੇ। ਸਤਿਗੁਰਾਂ ਮਨੋਕਾਮਨਾ ਪੂਰਣ ਕਰ ਦਿੱਤੀ ਹੈ।

ਸਤਿਗੁਰੂ ਜੀ ਆਰਾਮ ਕਮਰੇ ਨੂੰ ਜਾਂਦੇ ਜਾਂਦੇ ਪਰਤ ਆਏ। ਅਸੀਂ ਅਜੇ ਬੈਠਕ ਕਮਰੇ ਦੇ ਦਰਾਂ ਕੋਲ ਹੀ ਸੀ। ਰਣਜੀਤ ਅੰਦਰੋਂ ਨਿਕਲਿਆ ਤੇ ਤਾਂ ਉਸ ਦੇ ਦੋਹਾਂ ਕੰਨਾਂ ਨੂੰ ਪਿਆਰ ਨਾਲ ਮਸਲਿਆ। ਸਤਿਗੁਰੂ ਜੀ ਵਿਗਸੇ : ਬਹੁਤ ਚੰਗਾ ਕੀਤਾ ਤੂੰ ਆ ਕੇ। ਉਸਨੇ ਤੁਰਤ ਹੱਥ ਜੋੜ ਕੇ ਅਰਜ਼ ਕੀਤੀ : ਸੱਚੇ ਪਾਤਸ਼ਾਹ ! ਬੀਬੀ ਜਸਮੀਤ ਸੁਪਤਨੀ ਸ. ਮਨਜੀਤ ਸਿੰਘ ਦੀ ਤੇ ਮੇਰੀ ਵਲੋਂ ਅਰਜ਼ ਹੈ ਕਿ ਆਪ ਨੂੰ ਕਲਕਤੇ ਗਿਆਂ ਬਹੁਤ ਸਮਾਂ ਹੋ ਗਿਆ ਹੈ, ਹੁਣ ਦਰਸ਼ਨ ਦਿਓ।

ਸਤਿਗੁਰੂ ਜੀ ਨੇ ਮੈਨੂੰ, ਤਰਸੇਮ ਸਿੰਘ ਨਿਜੀ ਸਕੱਤਰ ਨੂੰ ਕਲਕਤੇ ਜਾਣ ਬਾਰੇ ਨੋਟ ਕਰਵਾਣ ਲਈ ਕਿਹਾ। ਫਿਰ ਮੇਰੇ ਨਾਲ ਉਪ੍ਰੋਕਤ ਕੀਤੀਆਂ ਗੱਲਾਂ ਸ੍ਰੀ ਸਤਿਗੁਰੂ ਜੀ ਨੇ ਦੁਹਰਾਅ ਦਿੱਤੀਆਂ। ਅਤੇ ਜੁ ਸੰਗੀਤ ਦਾ ਸੁਆਦ ਮਾਣਿਆ ਸੀ ਉਹ ਸ੍ਰੀ ਕਪੂਰ ਸਾਹਿਬ ਨਾਲ ਸਾਂਝਾ ਕੀਤਾ। ਪ੍ਰਸ਼ੰਸਾ ਕਰਦਿਆਂ ਸ੍ਰੀ ਕਪੂਰ ਨੇ ਬਿਨੈ ਕੀਤੀ : ਦੀਨ ਦਿਆਲ, ਜਦੋਂ ਹੁਣ ਬੰਬਈ ਦਰਸ਼ਨ ਦਿਓਗੇ, ਕਿਰਪਾ ਕਰ ਕੇ ਸਾਡੇ ਵਾਸਤੇ ਵੀ ਸਮਾਂ ਅਵੱਸ਼ ਨਿਕਾਲਣਾ। ਉਥੇ ਆਪ ਜੀ ਦੀ ਸੇਵਾ ਲਈ ਕੋਈ ਵੱਡਾ ਸੰਗੀਤਕਾਰ ਬੁਲਾਇਆ ਜਾਇਗਾ। ਸਾਡੇ ਪਾਸ ਹਾਲ ਵੀ ਆਪਣਾ ਹੀ ਹੈ ਜਿਸ ਵਿਚ ਪੰਜ-ਛੇ ਸੌ ਬੰਦਾ ਸਹਿਜ ਨਾਲ ਬੈਠ ਸਕੇ। ਆਪ ਜੀ ਦੇ ਬੰਬਈ ਵਿਚ ਦਰਸ਼ਨ ਕਰ ਕੇ ਸਾਡੇ ਭਾਗ ਵੀ ਖੁਲ੍ਹ ਜਾਣਗੇ।

ਸਤਿਗੁਰੂ ਜੀ ਨੇ ਮੈਨੂੰ ਇਹ ਗੱਲ ਵੀ ਤਰਸੇਮ ਸਿੰਘ ਨੂੰ ਨੋਟ ਕਰਵਾਣ ਲਈ ਕਿਹਾ। ਕਪੂਰ ਸਾਹਿਬ ਫਿਰ ਪ੍ਰੇਮ ਸਹਿਤ ਬੋਲੇ : ਇਸ ਘੜੀ ਮੈਂ 15 ਦਿਨਾਂ ਦੇ ਟੂਰ ਤੇ ਹਾਂ, ਬੰਬਈ ਪਰਤਦਿਆਂ ਹੀ ਸੂਚਿਤ ਕਰਾਂ ਗਾ। ਫਿਰ ਆਪ ਜੀ ਦੇ ਬੰਬਈ ਦਰਸ਼ਨ ਕਰ ਕੇ ਤਨ ਮਨ ਪ੍ਰਸੰਨ ਹੋਵੇਗਾ। ਜ਼ਰੂਰ ਕਿਰਪਾ ਕਰਨੀ।

ਸਤਿਗੁਰਾਂ ਫ਼ਰਮਾਇਆ : ਰਣਜੀਤ ਬਹੁਤ ਚਿਰ ਤੋਂ ਕਹਿ ਰਿਹਾ ਸੀ ਕਿ ਬੰਬਈ ਮੈਂ ਇਹਨਾਂ (ਕਪੂਰ ਸਾਹਿਬ) ਨੂੰ ਜਾ ਕੇ ਜ਼ਰੂਰ ਮਿਲਾਂ। ਕਿਤੇ ਦੋਅ ਹੀ ਨਹੀਂ ਢੁੱਕਿਆ। ਤੁਸੀਂ ਅੱਜ ਆਪ ਹੀ ਚਲੇ ਆਏ। ਹੁਣ 27 ਮਾਰਚ ਤਕ ਏਥੇ ਹੀ ਰਹੋ। ਉਸੇ ਦਿਨ ਰਾਤੀਂ ਬੰਬਈ ਨੂੰ ਉਡ ਜਾਣਾ। ਕਪੂਰ ਸਾਹਿਬ ਬੋਲੇ : ਜੀ ਮੇਰੀ ਇਟਲੀ ਦੇ ਸ਼ਹਿਰ ਮਿਲਾਨ ਵਿਚ ਕਿਸੇ ਨਾਲ ਅੰਗੇਜਮੈਂਟ (ਨੀਯਤ ਕੀਤਾ ਹੋਇਆ) ਹੈ। ਕਾਰੋਬਾਰ ਬਾਰੇ ਜ਼ਰੂਰੀ ਹੈ, ਮੈਨੂੰ ਆਗਿਆ ਦਿਓ।

ਸ੍ਰੀ ਰਣਜੀਤ ਨੇ ਆਪਣਾ ਪ੍ਰੋਗਰਾਮ ਕੈਂਸਲ ਕਰ ਕੇ, ਪਰਸੋਂ ਤਕ ਏਥੇ ਰਹਿਣਾ ਪਰਵਾਨ ਕਰ ਲਿਆ।

ਘੜੀ ਦੀਆਂ ਸੂਈਆਂ 10 ਤੇ ਜਾ ਕੇ ਜੁੜ ਗਈਆਂ ਤੇ ਸਤਿਗੁਰੂ ਜੀ ਨੋਟ ਕਰਦਿਆਂ ਹੀ ਸਿੱਧੇ ਆਪਣੇ ਕਮਰੇ ਵਿਚ ਚਲੇ ਗਏ।

ਏਧਰ ਸ੍ਰੀ ਰਣਜੀਤ ਸਿੰਘ ਤੇ ਸ੍ਰੀ ਤਿਲਕ ਰਾਜ ਕਪੂਰ, ਜੋ ਕਿ ਕਪੜਾ ਮਿਲਾਂ

ਦੀਆਂ ਧਾਗਾ ਬਣਾਨ ਵਾਲੀਆਂ ਮਸ਼ੀਨਾਂ ਦੀ ਫੈਕਟਰੀ ਦੇ ਮਾਲਿਕ ਹਨ ਤੇ ਇਟਲੀ ਦੀ ਕੂਲੇਬੋਰੇਸ਼ਨ (ਮਿਲ ਵਰਤੋਂ) ਨਾਲ ਜਿਨ੍ਹਾਂ ਨੇ ਇਸ ਖੇਤਰ ਵਿਚ ਚੋਖੀ ਸਿੱਧੀ ਖੱਟੀ ਹੋਈ ਹੈ, ਮੈਨੂੰ ਛਡਣ ਲਈ ਰਾਜੌਰੀ ਗਾਰਡਨ, ਨਵੀਂ ਦਿੱਲੀ, ਵਿਚ ਮੇਰੇ ਘਰ ਤਕ ਆ ਗਏ। ਕਾਰ ਵਿਚ ਸ੍ਰੀ ਕਪੂਰ ਕੁਝ ਗੁਣਗੁਣਾਂਦੇ ਆ ਰਹੇ ਸਨ ਕਿ ਸਾਡੇ ਘਰ ਆਉ ਦਿਆਂ ਹੀ ਮੇਰੇ ਬਿਸਤਰ ਤੇ ਸਮਾਧੀ ਸਥਿਤ ਹੋ ਗਏ, 10 ਮਿੰਟ ਲਈ ਰਾਗ ਮਾਲਕੌਂਸ ਦੀਆਂ ਸੁਰਾਂ ਵਿਚ 'ਸਭਨਾਂ ਜੀਆ ਦਾ ਇਕੋ ਦਾਤਾ ਸੋ ਮੈਂ ਵਿਸਰ ਨ ਜਾਈ' ਇਸ ਅੰਦਾਜ਼ ਵਿਚ ਗੈਵਿਆਂ ਜਿਵੇਂ ਕੋਈ ਧੁਰੰਧਰ ਕਲਾਕਾਰ ਹੋਵੇ। ਜਦੋਂ 11 ਵਜੇ ਤਾਂ ਕਹਿਣ ਲਗੇ : ਸਤਿਗੁਰਾਂ ਨੇ ਮੇਰੇ ਹਿਰਦੇ ਦੇ ਤਾਰ ਟੁਣਕਾ ਦਿੱਤੇ ਹਨ। ਮੈਂ, ਜਿਸ ਨੇ ਕੋਈ ਰਾਗ ਨਹੀਂ ਸਿਖਿਆ, ਕੋਈ ਤਾਰ ਨਹੀਂ ਜਾਣੀ। ਅੱਜ ਅੰਦਰੋਂ ਰਾਗ ਫੁੱਟ ਪਿਆ ਹੈ। ਸਤਿਗੁਰਾਂ ਮਿਹਰ ਕੀਤੀ ਹੈ।

ਕੋਈ 15-20 ਮਿੰਟ ਮੈਨੂੰ ਨਿਵਾਜ਼ ਕੇ ਸਹੁਰਾ ਜੁਆਈ ਕਨਾਟਪਲੇਸ, ਆਪਣੇ ਗੈਸਟ ਹਾਊਸ ਨੂੰ ਚਲੇ ਗਏ। ਕਪੂਰ ਸਾਹਿਬ ਸਵੇਰੇ 8.00 ਬੰਬਈ ਨੂੰ ਹਵਾਈ ਜਹਾਜ਼ ਲੈਣਗੇ।

## 26 ਮਾਰਚ 1981, ਵੀਰਵਾਰ
## ਨਵੀਂ ਦਿੱਲੀ

### ਸ. ਲਾਭ ਸਿੰਘ ਹੈਦਰਾਬਾਦੀ ਨੂੰ ਭਾਗ

ਅੱਜ ਆਸਾ ਦੀ ਵਾਰ ਦਾ ਕੀਰਤਨ ਸੰਤ ਲਾਭ ਸਿੰਘ ਹੈਦਰਾਬਾਦੀ ਦੀ ਨਵੀਂ ਚਾਲੂ ਹੋਣ ਵਾਲੀ ਫੈਕਟਰੀ, 'ਪ੍ਰਭਾਤ ਕਾਰਪੋਰੇਸ਼ਨ' B-23/4 ਵਜ਼ੀਰਪੁਰ, ਨਵੀਂ ਦਿੱਲੀ ਦੇ ਫੈਕਟਰੀ ਏਰੀਏ ਵਿਚ ਜਥੇਦਾਰ ਸੇਵਾ ਸਿੰਘ ਜੀ ਦੇ ਜਥੇ ਵਲੋਂ ਕੀਤਾ ਗਿਆ। ਜਿਸ ਵਿਚ ਸੰਤ ਤੇਜਾ ਸਿੰਘ, ਸਵਰਨ ਸਿੰਘ, ਗੁਰਮੁਖ ਸਿੰਘ, ਮਨਜੀਤ ਸਿੰਘ ਆਦਿ ਸੱਜਣ ਭਾਗ ਲੈ ਰਹੇ ਸਨ। ਫੈਕਟਰੀ ਦੇ ਵਿਸ਼ਾਲ ਗਰਾਊਂਡ ਫਲੋਰ ਵਿਚ, ਇਕ ਪਾਸੇ ਦੋ ਅਖੰਡ ਪਾਠ, ਨਾਮਧਾਰੀ ਮਰਿਆਦਾ ਅਨੁਸਾਰ, ਜਾਰੀ ਸਨ. ਜਿਨ੍ਹਾਂ ਦੇ ਹੁਣੇ ਭੋਗ ਪੈਣੇ ਸਨ। ਸੰਤ ਸਰਧਾ ਸਿੰਘ ਨਿਮਾਣਾ, ਕਰੀਵਾਲਾ (ਸਰਸਾ), ਸੰਤ ਬੇਅੰਤ ਸਿੰਘ ਸੋਖਲ (ਸੈਰ ਨਗਰ, ਸਰਸਾ) ਸੰਤ ਪ੍ਰੇਮ ਸਿੰਘ ਦਿੱਲੀ, ਸੰਤ ਲਾਲ ਸਿੰਘ-ਸੰਤ ਸਰਦੂਲ ਸਿੰਘ ਸੰਤ ਨਗਰ, ਸੰਤ ਜਗਤ ਸਿੰਘ ਘੋੜਿਆਂ ਵਾਲਾ ਆਦਿ ਪਾਠ ਕਰਨ ਵਾਲੇ ਸਰੀਰ ਸਨ। ਹਵਨ ਹੋ ਰਿਹਾ ਤੇ ਜੋਤਾਂ ਜਗ ਰਹੀਆਂ ਸਨ।

ਮੈਂ ਤੇ ਸੁਪਤਨੀ ਗੁਰਬਚਨ ਕੌਰ ਮਸਾਂ ਹੀ 5.45 ਵਜੇ ਸਵੇਰੇ ਪਹੁੰਚ ਸਕੇ। ਦੀਨ ਦਿਆਲ ਜੀ ਸਫੈਦ ਅੰਡੀ ਦੀ ਚੱਦਰ ਨਾਲ ਮੋਢੇ ਢੱਕੀ, ਖੱਦਰ ਬਸਤਰ ਪਹਿਨੀਂ, ਰਣਕੇ, ਸਮਾਧੀ ਲਾਈ ਬੈਠੇ ਸਨ। ਗਰਾਊਂਡ ਫਲੋਰ ਇਸਤਰੀ ਪੁਰਸ਼ਾਂ ਨਾਲ ਭਰਪੂਰ ਸੀ। ਕੀਰਤਨ ਹੱਲੇ ਦੇ ਢੰਗ ਦਾ ਹੋ ਰਿਹਾ ਸੀ। ਕਲਕੱਤਿਓਂ ਆਇਆ ਸ੍ਰੀ ਰਣਜੀਤ ਸਿੰਘ ਤੇ ਇਹਨਾਂ ਦੇ ਸਹੁਰਾ ਸਾਹਿਬ ਸ੍ਰੀ ਕਪੂਰ ਵੀ ਆਏ ਬੈਠੇ ਸਨ। ਕੀਰਤਨ ਲਾਭ ਲੈਣ ਅਤੇ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਅਨੰਦ ਲੁੱਟਣ।

ਫੈਕਟਰੀ ਮਾਲਿਕ ਸ. ਲਾਭ ਸਿੰਘ ਅਤੇ ਇਨ੍ਹਾਂ ਦਾ ਦਾਮਾਦ ਸਕੱਤਰ ਤਰਸੇਮ ਸਿੰਘ ਹਰ ਆਉਣ ਵਾਲੇ ਦਾ ਹਾਰਦਿਕ ਧੰਨਵਾਦ ਕਰਨ ਲਈ ਬਾਹਰਵਾਰ ਖਲੋਤੇ ਸਨ। ਸਾਧ ਸੰਗਤ ਦਾ ਜਿਵੇਂ ਵਜ਼ੀਰਪੁਰ ਨੂੰ ਹੜ੍ਹ ਆ ਰਿਹਾ ਹੋਵੇ! ਦੋ ਬਸਾਂ ਰਮੇਸ਼ ਨਗਰ ਤੇ ਗੁਰੂ ਨਾਨਕ ਨਗਰ ਤੋਂ ਸੰਗਤ ਨੂੰ ਲੈ ਕੇ ਆਈਆਂ ਹੋਈਆਂ ਸਨ।

6.20 ਤੇ ਸੰਤ ਪੂਰਬਾ ਨੇ ਆਸਾ ਦੀ ਵਾਰ ਦੇ ਭੋਗ ਦੀ ਅਰਦਾਸ ਕੀਤੀ ਤੇ ਨਾਲ ਹੀ ਅਖੰਡ ਪਾਠਾਂ ਦੇ ਭੋਗ ਪੈਣੇ ਸ਼ੁਰੂ ਹੋ ਗਏ। 6.50 ਤਕ ਅਖੰਡ ਪਾਠਾਂ ਦੀ ਸਮਾਪਤੀ ਦੀ ਅਰਦਾਸ ਵੀ ਹੋ ਗਈ।

ਉਪਰੰਤ ਸਤਿਗੁਰੂ ਜੀ ਨੇ ਵੱਖ ਵੱਖ ਕਾਲੋਨੀਆਂ ਦੇ ਮੁਖੀਆਂ ਨੂੰ ਬੁਲਾ ਕੇ ਪ੍ਰਧਾਨ ਮੰਤਰੀ ਦੇ ਸੁਆਗਤ ਹਿਤ ਸਵੇਰੇ 27.3.81 ਨੂੰ 5 ਵਜੇ ਸਾਧ ਸੰਗਤ ਵਿਗਿਆਨ ਭਵਨ ਵਿਚ ਲੈ ਆਉਣ ਦੀ ਪੱਕੀ ਕੀਤੀ।

ਏਥੇ, ਧਰਤੀ ਤਲ ਤੇ ਲੰਗਰ ਤਿਆਰ ਹੋ ਚੁੱਕਾ ਸੀ : ਕੜਾਹ ਪ੍ਰਸ਼ਾਦ ਦੇਸੀ ਘਿਓ ਦਾ, ਪ੍ਰਸ਼ਾਦਾ, ਦਾਲਾ, ਸਬਜ਼ੀਆਂ, ਚਾਹਵਾਂ। ਸ੍ਰੀ ਸਤਿਗੁਰੂ ਜੀ ਤੇ ਉਪਰਲੀ ਛੱਤੇ ਜਾ ਕੇ ਹਲਕਾ ਜਲਪਾਨ ਕੀਤਾ ਅਤੇ ਆਈ ਸੰਗਤ ਨੇ ਭੋਜਨ ਪਾਣ ਵਿਚ ਗ੍ਰਾਊਂਡ ਫਲੋਰ ਪੰਗਤਾਂ ਲਾ ਦਿਤੀਆਂ। ਸ. ਲਾਭ ਸਿੰਘ-ਅਵਤਾਰ ਸਿੰਘ (ਬੇਟਾ) ਅੱਜ ਬਹੁਤ ਪ੍ਰਸੰਨ ਸਨ।

## ਕੋਠੀ ਪੂਸਾ ਰੋਡ ਵਿਖੇ

ਜਦੋਂ ਮੈਂ ਦੋਬਾਰਾ 11.45 ਵਜੇ ਦਰਸ਼ਨਾਂ ਲਈ ਕੋਠੀ ਪੂਸਾ ਰੋਡ ਗਿਆ ਤਾਂ ਸ੍ਰੀ ਸਤਿਗੁਰੂ ਜੀ ਦੇ ਕਮਰਿਓਂ ਮਹਾਰਾਜ ਬੀਰ ਸਿੰਘ ਜੀ ਨਿਕਲ ਕੇ ਆ ਰਹੇ ਸਨ। ਕਈ ਸਲਾਹ ਮਸ਼ਵਰਾ ਜਾਂ ਹਾਲਾਤ ਦੀ ਰੀਪੋਰਟ ਕੀਤੀ ਹੋਵੇਗੀ। ਸਤਿਗੁਰੂ ਜੀ ਪਾਸ ਆਪ ਪੌਣਾ ਘੰਟਾ ਰਹੇ।

ਏਥੇ ਮੈਨੂੰ ਸੂਬਾ ਰਤਨ ਸਿੰਘ ਜੀ ਗਵਾਲੀਅਰ ਮਿਲੇ। ਉਹਨਾਂ ਤੋਂ ਇਕ ਦੁਖ ਭਰੀ ਖ਼ਬਰ ਸੁਣੀ ਕਿ ਉਨ੍ਹਾਂ ਦੇ ਛੋਟੇ ਭਾਈ ਸੰਤ ਤਰਲੋਕ ਸਿੰਘ (48), ਜਿਨ੍ਹਾਂ ਦਾ ਮਕਾਨ ਵੀ ਇਹਨਾਂ ਦੇ ਨਾਲ ਲਗਵਾਂ ਸੀ 20.3.1981 ਨੂੰ ਰਾਤੀਂ 10.15 ਦੇ ਕਰੀਬ ਦਿਲ ਦੀ ਤਕਲੀਫ਼ (ਹਾਰਟ ਫੇਲ) ਨਾਲ ਸਦੀਵੀ ਨੀਂਦ ਸੌਂ ਗਏ ਹਨ। ਪਰਵਾਰ ਦੇ ਚਾਰ ਲੜਕੇ, ਇਕ ਲੜਕੀ ਅਤੇ ਪਤਨੀ ਪਿੱਛੇ ਛੱਡ ਗਏ ਹਨ।

12.30 ਤਕ ਸੰਤ ਜਗਤਾਰ ਸਿੰਘ ਤੇ ਬੀਬਾ ਸਾਹਿਬ ਕੌਰ ਵੀ ਪਹੁੰਚ ਗਏ। ਇਹ ਆਮਦ ਕੱਲ੍ਹ ਦੇ ਸਮਾਗਮ ਲਈ ਹੈ। ਅੱਜ ਸੇਠ ਤਰਲੋਕ ਸਿੰਘ ਹੁਰਾਂ ਨਾਲ ਸੇਠ ਪਿਆਰਾ ਸਿੰਘ, ਸੇਠ ਨਰਾਇਣ ਸਿੰਘ ਨਰੂਲਾ ਤੇ ਸ. ਰਣਜੀਤ ਸਿੰਘ ਬੈਂਕੋਕ ਵਾਲੇ ਵੀ ਸਨ।

ਕੱਲ੍ਹ, ਸ. ਗੁਰਬਚਨ ਸਿੰਘ ਸੇਠੀ, ਆਸਾ ਦੀ ਵਾਰ ਦੇ ਕੀਰਤਨ ਪਿਛੋਂ ਸਤਿਗੁਰੂ ਜੀ ਨਾਲ ਗੱਲ ਬਾਤ ਕਰਦਿਆਂ ਭਰ ਛਲਕ ਪਿਆ। ਮੈਂ ਦੂਰੋਂ ਮੋਟੇ ਮੋਟੇ ਹੰਝੂ ਵਗਦੇ ਵੇਖੇ। ਅੱਜ ਮੈਂ ਕਾਰਨ ਪੁੱਛਿਆ। ਸ. ਸੇਠੀ ਨੇ ਕਿਹਾ : ਕੀ ਕਹਾਂ ਹੋਰ ਸਭ ਕੁਝ ਮੇਰੇ ਪਾਸ ਹੈ ਸਤਿਗੁਰੂ ਦਾ ਦਿਤਾ ਹੋਇਆ, ਇਕ ਪੁੱਤਰ ਦੀ ਘਾਟ ਹੈ। ਇਹ

ਖੜੀ ਰੜਕਦੀ ਰਹਿੰਦੀ ਹੈ। ਕੱਲ੍ਹ ਸ੍ਰੀ ਹਜ਼ੂਰ ਤੋਂ ਇਹੋ ਬਖਸ਼ਸ਼ ਮੰਗੀ ਸੀ। ਤੁਹਾਨੂੰ ਪਤਾ ਹੀ ਹੈ ਗੁਰੂ ਦੇ ਘਰ ਘਾਟਾ ਤਾਂ ਕਿਸੇ ਗੱਲ ਦਾ ਨਹੀਂ, ਮੈਨੂੰ ਪਤਾ ਹੈ, ਪਰ ਉਹ ਕਿਰਪਾ ਕਰਨ ਤਾਂ ਏ ਨ ?

## ਆਗਾਮੀ ਪ੍ਰੋਗਰਾਮ ਗੁਰੂ ਕਾ

ਸੰਤ ਤਰਸੇਮ ਸਿੰਘ ਸਕੱਤਰ ਨਾਲ ਗੱਲਬਾਤ ਤੋਂ ਹੇਠ ਲਿਖੇ ਅਨੁਸਾਰ ਆਉਣ ਵਾਲੇ ਸਮੇਂ ਦਾ ਪ੍ਰੋਗਰਾਮ ਪਤਾ ਲਗਾ :

28.3.1981 : ਲੰਗਰ ਬੇਹ (ਨਿਰਵਾਣਾਂ ਜ਼ਿ: ਸਰਸਾ ਤੋਂ ਅਗੇ) ਸ. ਜਸਵੰਤ ਸਿੰਘ ਭਿੰਡਰ ਦੇ ਘਰ। ਏਥੇ ਹੀ ਸ਼ਾਮ ਦਾ ਨਿਤਨੇਮ ਤੇ ਦੀਵਾਨ।

29.3.81 : ਆਸਾ ਦੀ ਵਾਰ ਵੀ ਪਿੰਡ ਬੇਹ ਵਿਖੇ, ਲੰਗਰ ਅਤੇ ਸ਼ਾਮ ਦਾ ਦੀਵਾਨ ਪਿੱਪਲ ਬੇਹ ਵਿਖੇ ਰਾਤ ਨੂੰ ਸ੍ਰੀ ਜੀਵਨ ਨਗਰ।

30.3.81 : ਆਸਾ ਦੀ ਵਾਰ, ਅਖੰਡ ਪਾਠ ਦਾ ਭੋਗ ਸੰਤ ਨਰਾਇਣ ਸਿੰਘ, ਮਹਾਰਾਜ ਬੀਰ ਸਿੰਘ ਜੀ ਦੇ ਸਹੁਰੇ ਘਰ, ਸ੍ਰੀ ਜਗਜੀਤ ਨਗਰ ਵਿਖੇ। ਅਖੰਡ ਪਾਠ ਦਾ ਭੋਗ ਸੰਤ ਕਪੂਰ ਸਿੰਘ ਬਿਲਾਸ ਪੁਰੀ। ਨਿਤਨੇਮ ਸੰਤ ਨਰਾਇਣ ਸਿੰਘ ਦੇ ਘਰ ਰਾਤ ਨੂੰ ਸ੍ਰੀ ਜੀਵਨ ਨਗਰ।

31.3.81 : ਵਾਰ, ਅਖੰਡ ਪਾਠ ਦਾ ਭੋਗ ਤੇ ਆਨੰਦ ਕਾਰਜ ਸ. ਗੁਰਦੇਵ ਸਿੰਘ ਮਦਾਰ ਤੇ ਨਾਮ ਸਿਮਰਨ ਦੀਵਾਨ ਸੰਤ ਪੂਰਨ ਸਿੰਘ ਦੇ ਸਪੁਤਰਾਂ ਵਲੋਂ ਅੰਮ੍ਰਿਤਸਰ ਕਲਾਂ ਵਿਖੇ। ਰਾਤੀਂ ਮਸਤਾਨ ਗੜ੍ਹ।

1.4.81 : ਵਾਰ ਅਤੇ ਅਖੰਡ ਪਾਠ ਦਾ ਭੋਗ ਸ. ਮੁਖਤਿਆਰ ਸਿੰਘ, ਖੂਹ ਅੰਮ੍ਰਿਤਸਰੀਆਂ ਵਿਖੇ।
ਲੰਗਰ ਅਤੇ ਸ਼ਾਮ ਦਾ ਦੀਵਾਨ ਸੰਤ ਬਲਤੇਜ ਸਿੰਘ, ਠਾਕੁਰ ਦਲੀਪ ਸਿੰਘ ਜੀ ਦੇ ਸਹੁਰੇ ਘਰ, ਭਾਈ ਕਾ ਕੋਠਾ (ਜ਼ਿ: ਫਰੀਦ ਕੋਟ) ਵਿਖੇ ਰਾਤ ਨੂੰ ਸ੍ਰੀ ਭੈਣੀ ਸਾਹਿਬ।

2.4.81 : ਵਾਰ ਅਤੇ ਲੰਗਰ ਸ੍ਰੀ ਭੈਣੀ ਸਾਹਿਬ।
ਸਿਆਹੜ ਵਿਚ ਗੁਰੂ ਰਾਮ ਸਿੰਘ ਮਾਰਗ ਦਾ ਨੀਂਹ ਪੱਥਰ ਰੱਖਣ ਜਾਣਾਂ, ਰਾਤ ਫਿਰ ਸ੍ਰੀ ਭੈਣੀ ਸਾਹਿਬ।

3.4.81 : ਸੰਤ ਮਲਕੀਅਤ ਸਿੰਘ ਨਵੀਂ ਸ਼ਿਮਲਾਪੁਰੀ ਦੇ ਘਰ ਵਾਰ ਅਤੇ ਲੰਗਰ, ਨਿਤਨੇਮ ਸ੍ਰੀ ਭੈਣੀ ਸਾਹਿਬ।

4.4.81 : ਵਾਰ ਤੇ ਅਖੰਡ ਪਾਠ ਦਾ ਭੋਗ ਪਿੰਡ ਧੌਲਰ (ਲੁਧਿਆਣਾ ਜ਼ਿਲਾ) ਸੰਤ ਬਲਵੰਤ ਸਿੰਘ ਕੇ ਘਰ।

5.4.81 : ਸ੍ਰੀ ਭੈਣੀ ਸਾਹਿਬ।

6.4.81 : ਲੰਗਰ ਪਠਾਨਕੋਟ ਸੰਤ ਤਰਲੋਕ ਸਿੰਘ ਮੰਡੀ ਦੀ ਭੈਣ ਦੇ ਘਰ, ਰਾਤ ਨੂੰ ਜੰਮੂ।

7.4.81 : ਜੰਮੂ

8.4.81 ਤੋਂ 11.4.81 ਤਕ : ਦੌਰਾ ਜ਼ਿਲਾ ਗੁਰਦਾਸਪੁਰ
12 ਤੋਂ 13.4.81 : ਦੌਰਾ ਜ਼ਿਲਾ ਅੰਮ੍ਰਿਤਸਰ
14 ਤੋਂ 15.3.81 : ਵੈਸਾਖੀ ਅੰਮ੍ਰਿਤਸਰ
16.4.81 :
17.4.81 : ਨਵੀਂ ਦਿੱਲੀ
18.4.81 : ਗਵਾਲੀਅਰ ਵਿਖੇ ਸੰਤ ਤਰਲੋਕ ਸਿੰਘ ਦਾ ਭੋਗ
19.4.81 : ਨਵੀਂ ਦਿੱਲੀ, ਫੇਰ 25.4.81 ਤਕ ਸ੍ਰੀ ਜੀਵਨ ਨਗਰ।

## ਨਾਮ ਸਿਮਰਨ ਦੀ ਬੇਲਾ

ਅੱਜ 2,30 ਤੋਂ 3,30 ਤਕ ਨਾਮ ਸਿਮਰਨ ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਵਿਖੇ ਹੋਇਆ, ਉਪ੍ਰੰਤ ਜਥੇਦਾਰ ਸੇਵਾ ਸਿੰਘ ਹੁਰਾਂ ਅਪਣੇ ਜਥੇ ਨਾਲ ਅੱਧਾ ਘੰਟਾ ਕੀਰਤਨ ਕੀਤਾ, ਜਥੇਦਾਰ ਜੀ ਸ਼ਬਦ ਪੜ੍ਹ ਰਹੇ ਸਨ : ਭਾਈ ਪਿਆਰਿਆ ਦਰਸ਼ਨ ਹਰਿ ਦੇਖਣ ਕੋ......ਇਸ ਦੇ ਅੰਤਰੇ ਦੀ ਠੀਕ ਆਰੰਭਕ ਸੁਰ ਸਤਿਗੁਰੂ ਜੀ ਨੇ ਆਪ ਗਉਂ ਕੇ ਸੁਣਾਈ।

ਮੈਂ ਫਿਰ ਸ਼ਾਮੀਂ 5.30 ਵਜੇ ਕੋਠੀ ਗਿਆ ਤਾਂ ਸਤਿਗੁਰੂ ਜੀ ਬੈਠਣ ਕਮਰੇ ਵਿਚ ਬਿਸਤਰ ਤੇ ਵੱਖ ਪਰਨੇ ਪਏ ਹੋਏ ਸੁਰਿੰਦਰ ਸਿੰਘ (11) ਤੋਂ ਦਿਲਰੁਬਾ ਸੁਣ ਰਹੇ ਸਨ। ਬਲਜੀਤ ਸਿੰਘ (17) ਵੀ ਦਿਲਰੁਬਾ ਲਈ ਬੈਠਾ ਸੀ। ਸ. ਜਾਗੀਰ ਸਿੰਘ 'ਮਲੋਟ' ਵੀ ਇਸ ਮੌਕੇ ਦਰਸ਼ਨ ਕਰਨ ਪੁੱਜਾ ਹੋਇਆ ਸੀ। ਪੱਪੂ ਸਚਿੰਦਰ ਨੂੰ ਬੁਲਾ ਕੇ ਪੌਣੇ ਗਿਆਰਾਂ ਮਾਤਰਾ ਦਾ ਠੇਕਾ ਸਮਝਾਇਆ-ਸਿਖਾਇਆ। ਜੰਮੂ ਤੋਂ ਸਤਿਪਾਲ ਸਿੰਘ ਬੰਸਰੀ ਲੈ ਕੇ ਆਇਆ ਹੋਇਆ ਸੀ, ਉਸਨੂੰ ਔਖੀਆਂ ਮਾਤਰਾਂ ਬਾਰੇ ਜੁ ਬੰਬਈ ਵਿਚ ਸਿਖਾਇਆ ਸੀ ਉਹ ਧੁਨਾਂ ਸੁਣੀਆ ਪਰ ਉਸਨੂੰ ਇਸ ਵੇਲੇ ਕੇਵਲ ਪੌਣੀਆਂ ਗਿਆਰਾਂ ਮਾਤਰਾਂ ਹੀ ਯਾਦ ਸਨ।

ਇਕ ਫੋਨ ਲੁਧਿਆਣੇ ਤੋਂ ਸ. ਸੁਰਿੰਦਰ ਸਿੰਘ ਦਾ ਗਿਆ ਕਿ ਉਹ ਕੱਲ੍ਹ ਸਵੇਰ ਵਾਸਤੇ 60 ਸਰੀਰ ਲਿਆ ਰਿਹਾ ਹੈ। ਸਤਿਗੁਰੂ ਜੀ ਨੇ ਉਸ ਤੋਂ ਬੀਬੀ ਮਹਿੰਦਰ ਦੀ ਸਿਹਤ ਬਲਦੇਵ ਸਿੰਘ ਦੀ ਸੱਸ ਤੇ ਬੀਬਾ ਜੀ ਦੀ ਸਿਹਤ ਬਾਰੇ ਦਰਿਆਫ਼ਤ ਕੀਤਾ।

ਏਨੇ ਨੂੰ ਗੁਰਦੇਵ-ਹਰਭਜਨ ਸਿੰਘ ਆ ਗਏ। ਗੁਰਦੇਵ ਸਿੰਘ ਨੇ ਠਾਕੁਰ ਉਦੇ ਸਿੰਘ ਤੇ ਬਲਜੀਤ ਸਿੰਘ ਲਈ ਆਲ ਇੰਡੀਆ ਰੇਡੀਓ ਦੇ ਵਿਗਿਆਨ ਭਵਨ ਵਿਚ ਚਲ ਰਹੇ ਸੰਗੀਤ ਪ੍ਰੋਗਰਾਮ ਦੇ ਪਾਸ ਪ੍ਰਾਪਤ ਕਰਨ ਦੀ ਆਗਿਆ ਮੰਗੀ।

ਸਤਿਗੁਰੂ ਜੀ, ਵਿਚੋਂ ਹੀ ਅਚੋਪਲੇ ਜਿਹੇ ਉਠ ਕੇ ਚਲੇ ਗਏ। ਪਤਾ ਲਗਾ ਕਿਸੇ ਦੇ ਘਰ ਚਰਨ ਪਾਉਣੇ ਸਨ।

ਜਦੋਂ ਅਸੀਂ ਪ੍ਰਸ਼ਾਦ ਪਾਣੀ ਛਕ ਕੇ ਸਤਿਗੁਰਾਂ ਦੇ ਬੈਠਣ ਕਮਰੇ ਨੂੰ ਆਏ ਤਾਂ ਵੇਖਿਆ ਕਿ ਕਾਰੀਡੋਰ ਦੇ ਦਰਾਂ ਵਿਚ ਖਲੋਤੇ ਤਿੰਨ ਚਾਰ ਸਿੰਘਾਂ ਤੇ ਬਹੁਤ ਸਾਰੀਆਂ ਖਲੋਤੀਆਂ ਬੀਬੀਆਂ ਨਾਲ ਬਚਨ ਕਰ ਰਹੇ ਸਨ। ਇਹ ਪਰਵਾਰ ਥਾਈਲੈਂਡ ਦੇ ਸਨ। ਸਤਿਗੁਰੂ ਜੀ ਨੇ ਸਭ ਦੀ ਸੁਖ ਸਾਂਦ ਜਾਣ ਕੇ ਬੀਬੀ ਮਹਿੰਦਰ ਕੌਰ ਗਿਆਨਣ

ਨੂੰ ਕਿਹਾ : ਹੁਣ ਤਾਂ ਤੁਹਾਡੇ ਦੋ ਘਰ ਹੋ ਗਏ ਨੇ ?

"ਕਿਵੇਂ ਜੀ ?"

"ਇਹ ਕਾਕਾ ਵਿਆਹਿਆ ਗਿਆ ਹੈ ਨ ?"

"ਹਾਂ ਜੀ, ਇਹ ਤਾਂ ਠੀਕ ਹੈ।"

9 ਵਜੇ ਰਾਤੀਂ ਸੰਗੀਤ ਸਭਾ ਨੂੰ ਛੁੱਟੀ ਹੋਈ। ਹੁਣ ਸਤਿਗੁਰੂ ਜੀ ਨੇ ਸ. ਮਨਚੰਦੇ ਵਲ ਜਾਣਾ ਹੈ।

## ਸੂਬਾ ਦਰਸ਼ਨ ਸਿੰਘ ਜੀ ਨੈਰੋਬੀ

ਪਰ ਜਦੋਂ ਮੈਂ ਬਾਹਰ ਨਿਕਲ ਕੇ ਵੇਖਿਆ ਤਾਂ ਵਰਾਂਡੇ ਵਿਚ ਨੈਰੋਬੀ ਦੇ ਸੂਬਾ ਦਰਸ਼ਨ ਸਿੰਘ ਜੀ ਅਤੇ ਇੰਗਲੈਂਡ ਦੇ ਸ. ਖੜਕ ਸਿੰਘ ਖਲੋਤੇ ਹੋਏ ਸਨ। ਇਹ ਹੁਣੇ ਹੁਣੇ ਪੰਜਾਬ 'ਚੋਂ ਆਏ ਸਨ। ਸਵੇਰ ਦੇ ਭੈਣੀ ਸਾਹਿਬ ਤੋਂ ਸ. ਗੁਰਚੈਨ ਸਿਘ ਫਲੌਰਾ ਤੇ ਉਨ੍ਹਾਂ ਦੀ ਪਤਨੀ ਅਤੇ ਪੁਤਰੀ ਵੀ ਆਏ ਹੋਏ ਸਨ।

ਮੇਰੇ ਪਾਸ ਖਲੋਤੇ ਭਮਰੇ ਨੂੰ ਵੇਖ ਸਤਿਗੁਰੂ ਜੀ ਨੇ ਸੂਬਾ ਜੀ ਨੂੰ ਆਵਾਜ਼ ਦਿਤੀ : ਏਧਰ ਆਓ। ਫਿਰ ਸੂਬਾ ਜੀ ਤੁਹਾਨੂੰ ਸੈਰ ਹੀ ਕਰਵਾ ਲਿਆਈਏ। ਸੂਬਾ ਜੀ ਸਤਿਗੁਰੂ ਜੀ ਪਾਸ ਆਏ ਤਾਂ ਦੋ ਕੁ ਮਿੰਟ ਲਈ ਹੀ ਸਨ। ਉਹਨਾਂ ਦੀ ਹਾਲਤ ਦਾ ਜਾਇਜ਼ਾ ਲੈ ਕੇ ਆਖਿਓ ਨੇ : ਆ ਜਾਓ, ਫਿਰ ਭਮਰਾ ਜੀ ਤੁਸੀਂ ਵੀ, ਨਾਲ ਲੈ ਚੱਲਾਂ।

ਮੈਂ ਹੱਸਿਆ : ਆਪ ਜੀ ਨੇ ਜਾਣ ਕੇ ਹੀ ਭਮਰੇ ਨੂੰ ਦੁੱਖ ਦਿਤਾ ਏ। ਭਮਰੇ ਹੋਰੀਂ ਭੱਜ ਕੇ ਸਤਿਗੁਰਾਂ ਪਾਸ ਆ ਗਏ ਤੇ ਫਿਰ ਇਹਨਾਂ ਦਾ ਪੌੜੀਆਂ ਤੋਂ ਉਤਾਰਾ ਸ਼ੁਰੂ ਹੋ ਗਿਆ।

ਅੱਜ ਜਦੋਂ ਸਤਿਗੁਰੂ ਜੀ ਸੰਗੀਤ ਵਿਚ ਬੈਠਿਆਂ ਅਚਾਨਕ ਕੁਝ ਸਮੇਂ ਲਈ ਅਲੋਪ ਹੋ ਗਏ ਸਨ, ਓਦੋਂ ਪੰ: ਰਾਮ ਕ੍ਰਿਸ਼ਨ ਸਾਬਕਾ ਮੁੱਖ ਮੰਤਰੀ ਪੰਜਾਬ ਵਲੋਂ ਬੁਲਾਈ ਗਈ ਪੁਲੀਟੀਕਲ ਸਫਰਰ (ਰਾਜਸੀ ਦੁਖੀਆਂ) ਦੀ ਸਾਲਾਨਾ ਕਾਨਫਰੰਸ ਤੇ ਗਏ ਸਨ ਜਿਥੇ ਦੇਸ਼ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨਾਲ ਵੀ ਗੱਲ ਬਾਤ ਕਰਨੀ ਸੀ।

ਮੈਂ 9.40 ਵਜੇ ਘਰੋ ਜਾਣ ਲਈ ਉਠ ਤੁਰਿਆ।

### 27 ਮਾਰਚ 1986 ਸ਼ੁਕਰਵਾਰ
### ਨਵੀਂ ਦਿੱਲੀ

## ਆਸਾ ਦੀ ਵਾਰ ਦੇ ਕੀਰਤਨ ਸਮੇਂ

ਰਮੇਸ਼ ਨਗਰ, ਨਾਮਧਾਰੀ ਧਰਮਸਾਲਾ। ਦਿੱਲੀ ਦੇ ਸਾਰੇ ਇਲਾਕੇ ਵਿਚੋਂ ਆਈਆਂ ਭਰਪੂਰ ਸੰਗਤਾਂ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਿਲਰੁਬਾ ਨਾਲ ਅਗਵਾਈ ਦਿੰਦੇ ਦਰਸ਼ਨ। ਆਸਾ ਦੀ ਵਾਰ ਦਾ ਹੀਏ ਹੁਲਸਾਊ ਕੀਰਤਨ। ਸ੍ਰੀ ਸਤਿਗੁਰੂ ਜੀ ਦੇ ਨਿਕਟ ਦਾ ਪੂਰਾ ਮੰਡਲ : ਚੌਰਬਰਦਾਰ ਸੂਬਾ ਧਰਮ ਸਿੰਘ ਜੀ ਮੁਕਤਾ, ਠਾਕੁਰ ਦਲੀਪ

ਸਿੰਘ ਜੀ, ਸੰਤ ਕਰਤਾਰ ਸਿੰਘ ਸੱਖੀ, ਸੰਤ ਤਰਸੇਮ ਸਿੰਘ ਸਕੱਤਰ, ਸ. ਗੁਰਚੈਨ ਸਿੰਘ ਨੈਰੋਬੀ, ਸ. ਦਲਬੀਰ ਸਿੰਘ ਬਾਲੀ ਨਗਰ, ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ., ਸ੍ਰੀ ਰਣਜੀਤ ਸਿੰਘ ਕਲਕੱਤਾ, ਸ. ਖੜਕ ਸਿੰਘ ਭਮਰਾ ਯੂ. ਕੇ., ਸੰਤ ਮਹਿੰਦਰ ਸਿੰਘ ਪੂਰਬਾ, ਸੂਬਾ ਦਰਸ਼ਨ ਸਿੰਘ ਜੀ ਨੈਰੋਬੀ, ਸੰਤ ਗੁਰਤੇਜ ਸਿੰਘ, ਸ. ਸੁਰਿੰਦਰ ਸਿੰਘ ਮਨਚੰਦਾ, ਸ੍ਰੀ ਮਹਾਰਾਜ ਬੀਰ ਸਿੰਘ ਜੀ, ਸੇਠ ਵਿਜਿੰਦਰ ਸਿੰਘ ਬੈਂਕੋਕ, ਸੰਤ ਹਰਭਜਨ ਸਿੰਘ ਚਾਨਾ ਨੈਰੋਬੀ, ਗਿਆਨੀ ਜਸਵੰਤ ਸਿੰਘ, ਠੇਕੇਦਾਰ ਬਲਬੀਰ ਸਿੰਘ ਦਿੱਲੀ, ਸੰਤ ਮਹਿੰਦਰ ਸਿੰਘ ਬਾਲੀ ਨਗਰ, ਸੰਤ ਆਤਮਾ ਸਿੰਘ ਪੰਨਵ, ਸ੍ਰੀ ਮਨਧੀਰ ਸਿੰਘ ਸੰਧੂ, ਪ੍ਰੀਤਮ ਸਿੰਘ ਕਵੀ, ਸ. ਜਗਦੀਸ਼ ਸਿੰਘ 'ਵਰਿਆਮ', ਸ੍ਰੀ ਗੁਰਦੇਵ ਸਿੰਘ ਸਰੋਦ, ਸ੍ਰੀ ਬਲਜੀਤ ਸਿੰਘ ਤਾਰ ਸ਼ਹਿਨਾਈ, ਸ. ਹਰਭਜਨ ਸਿੰਘ ਲਖਨਊ, ਸੂਬਾ ਰਤਨ ਸਿੰਘ ਜੀ ਗਵਾਲੀਅਰ, ਸ. ਸੇਵਾ ਸਿੰਘ ਨਾਮਧਾਰੀ ਏਜੰਸੀ, ਸੂਬਾ ਗੰਡਾ ਸਿੰਘ ਜੀ ਦਿੱਲੀ।

ਕੀਰਤਨਕਾਰ : ਸ੍ਰੀ ਹਰਭਜਨ ਸਿੰਘ ਸਿਤਾਰ, ਸ੍ਰੀ ਸੁਖਦੇਵ ਸਿੰਘ-ਸੁਰਿੰਦਰ ਸਿੰਘ (ਦੋਨੋਂ ਭਾਈ), ਸੰਤ ਸੇਵਾ ਸਿੰਘ ਜਥੇਦਾਰ, ਸ੍ਰੀ ਬਲਦੇਵ ਸਿੰਘ ਰਾਣੀਆਂ, ਸ੍ਰੀ ਸੁਖਵਿੰਦਰ ਸਿੰਘ ਪਿੰਕੀ।

ਸਭ ਪਾਸੇ ਸਫ਼ੈਦ ਬਸਤਰ ਪਹਿਨੀਂ ਦੇਵਤੇ।

ਗੁਰੂ ਮੁੱਖ ਤੋਂ ਗਾਈ ਜਾਂਦੀ ਗੁਰਬਾਣੀ ਦਾ ਸੰਗੀਤਮਈ ਅਨੰਦ।

ਪ੍ਰਬੰਧ : ਸ. ਗੁਰਦੀਪ ਸਿੰਘ ਢੱਡਾ।

ਐਲਾਨ : ਅੱਜ ਦੇ ਦਿਨ ਦਾ ਪ੍ਰੋਗਰਾਮ ਵਿਗਿਆਨ ਭਵਨ ਵਿਚ ਨਿਸ਼ਚਿਤ। ਬੱਸਾਂ ਚੱਲਣਗੀਆਂ। ਸੰਗਤ 4 ਵਜੇ ਲਉਦੇ ਵੇਲੇ ਤਿਆਰ ਰਹੇ। ਸਫ਼ੈਦ ਬਸਤਰ ਅਤੇ ਗਲੇ ਮਾਲਾ ਸਭਸ ਲਈ ਜ਼ਰੂਰੀ।

ਸਮੇਂ ਅਨੁਕੂਲ ਕੁਛ ਕਥਨ ਪ੍ਰੀਤਮ ਸਿੰਘ ਕਵੀ ਦਾ।

ਸ੍ਰੀ ਸਤਿਗੁਰੂ ਜੀ : ਇਕੋ ਗੱਲ। ਲੋਕ ਸਭਾ ਦੀਆਂ ਸੀਟਾਂ ਵਾਸਤੇ 10-12 ਲੱਖ ਰੁਪਏ ਪ੍ਰਤੀ ਸੀਟ ਘੱਟੋ ਘੱਟ। ਪਰ ਹਰਵਿੰਦਰ ਸਿੰਘ ਦੀ ਬਿਨਾਂ ਖਰਚੋਂ ਰਾਜ ਸਭਾ ਵਿਚ ਪਹੁੰਚ। ਬੱਚੇ ਖੇਡਦੇ ਹਨ, ਉਨ੍ਹਾਂ ਦਾ ਖਰਚਾ ਕਦੇ ਕਿਸੇ ਮੰਗਿਆ ਏ? ਇਨਕਮਟੈਕਸ ਤੇ ਜੇ ਲੋੜ ਪਏ ਤਾਂ ਕਿਵੇਂ ਖਰਚ ਕਰਦੇ ਹੋ? ਮੁਕੱਦਮਿਆਂ ਤੇ ਧਨ ਦਾ ਉਜਾੜਾ ਕਿਵੇਂ ਹੁੰਦਾ ਹੈ? ਸਾਧ ਸੰਗਤ ਵਾਲੇ ਪਾਸੇ ਧਨ ਦਿੱਤਿਆਂ, ਇਹ ਘਟਦਾ ਨਹੀਂ। ਇਹ ਕਈ ਪਾਸਿਓਂ ਵਿਗਾੜ ਨੂੰ ਰੋਕਦਾ ਹੈ...ਸਾਧ ਸੰਗਤ ਸਫ਼ੈਦ ਕਪੜਿਆਂ ਵਿਚ ਹੀ ਵਿਗਿਆਨ ਭਵਨ ਵਿਚ ਜਾਵੇ। ਵੱਧ ਤੋਂ ਵੱਧ ਗਿਣਤੀ ਵਿਚ। ਭਜਨ ਕਰਨਾ, ਸੌਣਾ ਨਹੀਂ।

ਉਗਰਾਹੀ : ਵਿਅਕਤੀ ਅੱਗੇ ਆਉਂਦੇ ਗਏ ਤੇ 1000/-, 1000/- ਦਿੰਦੇ ਗਏ। ਠੇਕੇਦਾਰ ਬਲਬੀਰ ਸਿੰਘ ਤੋਂ 2000/- ਦੀ ਮੰਗ, ਫ਼ੁਰਤ ਹਾਜ਼ਰ। ਸਤਿਗੁਰੂ ਜੀ ਨੇ ਜਾਂਦੇ ਹੋਏ ਨੂੰ ਬੁਲਾ ਕੇ 1000/- ਵਾਪਸ ਕੀਤਾ। ਮਨਧੀਰ ਸਿੰਘ ਸੰਧੂ (ਮੇਰੇ ਵੱਡੇ ਪੁੱਤਰ) ਨੇ ਉਤਸਾਹ ਵਿਚ ਆ ਕੇ 100/- ਮੱਥਾ ਟੇਕਿਆ "ਕਿੰਨੇ ਨੇ?" (ਇਸ਼ਾਰੇ ਨਾਲ) 100/- "50/- ਚੁੱਕ ਲੈ 50/- ਕਾਫੀ ਹਨ।" (ਗੁਰ ਥਾਪੀ ਦਿੱਤੀ ਕੰਡ ਜੋਉ।)

ਸ. ਦਲਬੀਰ ਸਿੰਘ ਬਾਲੀ ਨਗਰ ਤੇ ਬਲਦੇਵ ਸਿੰਘ ਨੰ: 1, ਰਕਮਾਂ ਫੜਨ ਤੇ ਨੋਟ ਕਰਨ ਵਾਲੇ। ਅਨਾਊਸਮੈਂਟ ਗੁਰਦੀਪ ਸਿੰਘ ਸਕੱਤਰ।

ਪੂਰਬਾ ਦੱਸਦਾ ਹੈ 50,000/- ਗੁਰੂ ਘਰ ਵਲੋਂ ਦਿੱਤਾ ਗਿਆ।

ਸਤਿਗੁਰੂ ਜੀ : ਗੁਰਬਚਨ ਸਿੰਘ ਜੀ ਭੰਗੀ
ਇਕ ਹਜ਼ਾਰ ਰੁਪੈਆ ਦੇ ਦਿਓ
ਇਹ ਗੱਲ ਹੈਗੀ ਜੇ ਚੰਗੀ।

## ਸ੍ਰੀ ਰਾਮ ਹਰੀ ਪ੍ਰਤਾਪ ਨਿਵਾਸ ਵਿਖੇ

7.30 ਤਕ ਸਭ ਕੰਮ ਭੁਗਤਾ ਕੇ ਸਤਿਗੁਰੂ ਜੀ ਸ੍ਰੀ ਰਾਮ ਹਰੀ ਪ੍ਰਤਾਪ ਨਿਵਾਸ।

ਮੈਂ 9.30 ਵਜੇ ਦਿਨੇ ਕੋਠੀ ਗਿਆ ਤਾਂ ਸਤਿਗੁਰੂ ਜੀ ਦੇ ਆਰਾਮ ਕਮਰੇ 'ਚੋਂ ਦਲਬੀਰ ਸਿੰਘ ਬਾਲੀ ਨਗਰ, ਹਰਦੀਪ ਸਿੰਘ ਢੰਡਾ ਤੇ ਸ. ਕਿਰਪਾਲ ਸਿੰਘ ਨਾਮਧਾਰੀ ਪ੍ਰਸੰਨ ਮੁਖ ਨਿਕਲੇ। ਜਾਪਦਾ ਹੈ ਜਿਵੇਂ ਸਵੇਰ ਦੀ ਰਕਮ ਬਾਰੇ ਗੱਲਬਾਤ ਕਰ ਕੇ ਆਏ ਹਨ। ਪੁੱਛਣ ਤੇ ਪਤਾ ਲਗਾ ਕਿ ਸਵੇਰੇ 50,000/- ਇਕੱਠਾ ਹੋ ਗਿਆ ਸੀ।

ਪਤਾ ਨਹੀਂ ਅਰਜ਼ ਕੀ ਕਰਨੀ ਹੋਵੇ ਸੰਤ ਰਤਨ ਸਿੰਘ ਚਾਨਾ, ਮਾਹੂੰਵਾਲੀਆ ਰਮੇਸ਼ ਨਗਰ ਵਾਲੇ ਸਾਰੇ ਪੁੱਤਰਾਂ ਨਾਲ ਏਥੇ ਆਏ ਹੋਏ ਹਨ। ਹੋਰ ਵੀ ਬਹੁਤ ਸਾਰੀ ਸੰਗਤ ਵਿਸ਼ੇਸ਼ ਦਰਸ਼ਨਾਂ ਦੀ ਮੁਤਲਾਸ਼ੀ ਸੀ। ਠੇਕੇਦਾਰ ਮੇਲਾ ਸਿੰਘ ਸਮੇਤ ਪਤਨੀ, ਬੀਬੀ ਸੁਰਜੀਤ ਕੌਰ ਜਬਲਪੁਰ ਵਾਲੇ ਵੀ ਦਰਸ਼ਨ ਯਾਚਕ ਸਨ। ਸੰਤ ਹਰਨਾਮ ਸਿੰਘ ਦਲੇਰ ਤੇ ਸੰਤ ਹਰਦਿਆਲ ਸਿੰਘ ਕਾਲਕਾ ਉਚੇਚੇ ਤੌਰ ਤੇ ਬੁਲਾਏ ਗਏ ਸਨ।

ਘੜੀ ਦੀਆਂ ਸੂਈਆਂ 10 ਵਜਣ ਦਾ ਇਸ਼ਾਰਾ ਕਰਨ ਲਗੀਆਂ ਤਾਂ ਸਤਿਗੁਰੂ ਜੀ ਆਰਾਮ ਕਮਰਿਓਂ ਬਾਹਰ ਆਏ। ਆਪ ਜੀ ਦੇ ਕਮਰੇ ਦੇ ਨਾਲ ਦੇ ਵਾਧਰੇ ਤੇ ਸਫ਼ਾਂ ਵਿਛ ਗਈਆਂ। ਸਤਿਗੁਰੂ ਜੀ ਇਕ ਬੜੀ ਪੁਰਾਣੀ ਫੋਟੋ ਜੁ 1930 ਦੇ ਲਾਗ ਚਾਗ ਦੀ ਹੈ, ਉਸ ਵਿਚਲੇ ਵਿਅਕਤੀਆਂ ਦੀ ਪਛਾਣ ਲਈ ਚਿਰਾਂ ਤੋਂ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਸੇ ਵਾਸਤੇ ਹੀ ਅੱਜ ਦੋਹਾਂ ਸੰਤਾਂ ਹਰਨਾਮ ਸਿੰਘ, ਹਰਦਿਆਲ ਸਿੰਘ ਨੂੰ ਨਾਲ ਲੈ ਕੇ ਮੈਗਨੀਫਾਈਇੰਗ ਗਲਾਸ (ਛੋਟਿਓਂ ਵੱਡਾ ਬਣਾਣ ਵਾਲਾ ਸ਼ੀਸ਼ਾ) ਨਾਲ ਚਿਹਰਿਆਂ ਦੀ ਪਛਾਣ ਹੋਣ ਲਗੀ। ਇਸ ਮੌਕੇ ਪਾਸ ਬੈਠਣ ਦਾ ਸੁਖ ਹੇਠ ਲਿਖੇ ਵਿਅਕਤੀ ਹਾਸਲ ਕਰ ਰਹੇ ਸਨ . ਸਹਿਯੋਗ ਦੇਣ ਵਾਲੇ ਮਹਾਰਾਜ ਬੀਰ ਸਿੰਘ ਜੀ, ਪੂਰਬਾ ਮਹਿੰਦਰ ਸਿੰਘ, ਸਕੱਤਰ ਤਰਸੇਮ ਸਿੰਘ, ਸੰਤ ਗੁਲਜ਼ਾਰ ਸਿੰਘ, ਸੰਤ ਮਹਿੰਦਰ ਸਿੰਘ ਮੰਡੀ ਸੇਠ ਪਿਆਰਾ ਸਿੰਘ ਬੈਂਕੋਕ, ਸੰਤ ਤਰਲੋਕ ਸਿੰਘ ਮੰਡੀ, ਸ. ਹੰਸਪਾਲ, ਸੰਤ ਰਤਨ ਸਿੰਘ ਤੇ ਉਹਦੇ ਸਪੁਤਰ, ਸ੍ਰੀ ਅਵਤਾਰ ਸਿੰਘ ਘੁੰਮਣ, ਸੰਤ ਸੁਰਿੰਦਰ ਸਿੰਘ ਮੱਲ੍ਹਵਾਲੀ, ਸੰਤ ਮੇਲਾ ਸਿੰਘ ਜੱਬਲਪੁਰ, ਸੰਤ ਲਾਭ ਸਿੰਘ ਹੈਦਰਾਬਾਦੀ, ਇਹਨਾਂ ਦਾ ਲੜਕਾ ਅਵਤਾਰ ਸਿੰਘ, ਸੰਤ ਲਾਲ ਸਿੰਘ ਸੰਤ ਨਗਰ।

## ਪਾਗਲ ਨੂੰ ਸਹੀ ਕੀਤਾ

ਏਥੇ ਬੈਠਿਆਂ ਹੀ ਦਿੱਲੀ ਦੇ ਇਕ ਸੱਜਣ ਪ੍ਰਤਾਪ ਬਾਗ ਦੇ ਸ. ਜਗਦੀਸ਼ ਸਿੰਘ

ਸਪੁੱਤਰ ਸੰਤ ਘਸੀਟਾ ਸਿੰਘ ਅਤੇ ਪੁਤਰ ਰਣਜੀਤ ਸਿੰਘ ਨੂੰ ਨਾਲ ਲੈ ਕੇ ਆਏ ਤੇ ਸਭਨਾਂ ਵਿਚ ਖਲੋਤਿਆਂ ਸਤਿਗੁਰੂ ਜੀ ਨੂੰ ਪ੍ਰਾਰਥਨਾ ਕੀਤੀ : ਮੇਰੇ ਲੜਕੇ ਦੀ ਦਿਮਾਗੀ ਦਸ਼ਾ ਸਤਵੀਂ ਜਮਾਤ ਦੇ ਸਟੂਡੈਂਟ ਹੁੰਦਿਆਂ ਹੀ ਇਕ ਦਮ ਖਰਾਬ ਹੋ ਗਈ। ਪਾਗਲ ਹੀ ਹੋ ਗਿਆ ਸੀ। ਆਪ ਜੀ ਨੂੰ ਆਰਾਧਿਆ। ਕਿਰਪਾ ਹੋ ਗਈ। ਆਪ ਜੀ ਦੀ ਮੇਹਰ ਨਾਲ ਅੱਜ ਇਹ ਐਮ. ਏ. ਆਖਰੀ ਸਾਲ ਵਿਚ ਹੈ।

ਸਤਿਗੁਰੂ ਜੀ ਨੇ ਗੱਲ ਤਾਂ ਸਿੱਖ ਦੀ ਸੁਣ ਲਈ ਪਰ ਬੋਲੇ ਕੁਝ ਨਾ। ਜਦੋਂ 10.35 ਹੋਏ, ਏਥੋਂ ਉਠੇ। ਟੇਢੀ ਪੱਗ, ਕੋਟ ਪੈਂਟ ਧਾਰੀ ਰਣਜੀਤ ਸਿੰਘ ਦੇ ਕੋਲ ਆ ਖਲੋਤੇ। ਸਵਾਲ ਕੀਤਾ : ਇਹ ਦਸਤਾਰ ਹੁਣੇ ਸਿੱਧੀ ਕਰੇਂਗਾ ਕਿ ਐਮ.ਏ. ਪੜ੍ਹ ਕੇ ?

"ਸੱਚੇ ਪਾਤਸ਼ਾਹ ! ਮੈਂ ਅਗੇ ਸਿੱਧੀ ਹੀ ਬੰਨ੍ਹਦਾ ਸੀ ਪਰ ਕਾਲਿਜ ਕਰ ਕੇ ਬਦਲ ਲਈ।"

"ਫਿਰ ਗਿਆਨੀ ਜ਼ੈਲ ਸਿੰਘ ਕਹਿ ਦੇਵੇ ਤਾਂ ਕਾਲਿਜ ਵਿਚ ਕਿਸੇ ਨੂੰ ਇਤਰਾਜ਼ ਤਾਂ ਨਹੀਂ ਹੋਵੇਗਾ ?"

ਰਣਜੀਤ ਸਿੰਘ ਨੇ ਕਿਹਾ : ਐਮ. ਏ. ਕਰ ਕੇ ਬਦਲ ਲਵਾਂਗਾ ਜੀ।

"ਸਾਰੇ ਕਪੜੇ ?"

"ਹਾਂ ਜੀ, ਜਿਵੇਂ ਆਪ ਦੀ ਆਗਿਆ ਹੋਵੇਗੀ।" ਪਿਤਾ ਨੇ ਆਖਿਆ ਅਤੇ ਸਤਿਗੁਰੂ ਅੰਦਰ ਚਲੇ ਗਏ।

10 ਮਿੰਟ ਪਿਛੋਂ ਮੈਂ ਕਾਰੀਡੋਰ ਵਿਚ ਮੁੜ ਝਾਕਿਆ ਤਾਂ ਸਤਿਗੁਰੂ ਜੀ ਕਿਸੇ ਕਾਗਜ਼ ਪੱਤਰ ਦੀ ਭਾਲ ਵਿਚ ਤੇਜ਼ੀ ਨਾਲ ਏਧਰ ਓਧਰ ਜਾਂਦੇ ਆਉਂਦੇ ਨਜ਼ਰ ਪਏ। ਅੰਤ, ਆਪਣੇ ਹਜ਼ੂਰੀ ਬ੍ਰੀਫਕੇਸ ਵਿਚੋਂ ਇਕ ਪੈਡ ਲੈ ਕੇ ਬੈਠਣ ਕਮਰੇ ਵਲ ਪਧਾਰੇ। ਮੈਂ ਵੀ ਪਿੱਛੇ ਹੀ ਲੰਘ ਜਾਣ ਦੀ ਢੀਠਤਾ ਕਰ ਲਈ। ਅੰਦਰ ਮਹਾਰਾਜ ਜੀ ਤਬਲਾ ਲਈ ਬੈਠੇ ਸਨ। ਬਲਜੀਤ ਸਿੰਘ ਕੁਝ ਲਿਖਣ ਦੇ ਆਹਰ ਵਿਚ ਸੀ। ਸਤਿਗੁਰੂ ਜੀ ਨੇ ਮੇਰੇ ਨਾਲ ਨੇਤਰ ਮਿਲਾਏ ਤੇ ਫ਼ਰਮਾਇਆ : ਇਹ ਦੋਵੇਂ (ਨਿੱਕੇ ਠਾਕੁਰ ਤੇ ਬਲਜੀਤ ਸਿੰਘ) ਮਹਾਰਾਜ ਜੀ ਦੇ ਸ਼ਾਗਿਰਦ ਬੈਠਾਏ ਹਨ। ਇਹਨਾਂ ਨੂੰ ਇਕ ਤਬਲੇ ਦਾ ਬੋਲ ਸਮਝਾਇਆ ਜਾ ਰਿਹਾ ਏ।

## ਸਤਿਗੁਰ ਸਤਿਕਾਰੇ ਗਏ

ਸਤਿਗੁਰੂ ਜੀ ਇਸ਼ਨਾਨ ਕਰਨ ਵਾਲੇ ਸਨ 11 ਵਜੇ ਕਿ ਬਰਾਂਡੇ ਵਿਚ ਖਲੋਤੇ ਹਜ਼ੂਰੀ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ ਨੇ ਮੈਨੂੰ ਦੱਸਿਆ : ਰਾਤੀਂ ਸੱਚੇ ਪਾਤਸ਼ਾਹ ਜੀ ਪ੍ਰਾਈਮ ਮਨਿਸਟਰ ਇੰਦਰਾ ਗਾਂਧੀ ਦੀ ਕੋਠੀ ਗਏ। ਜਿਥੇ ਵਿਸ਼ਾਲ ਵਿਹੜੇ ਵਿਚ ਬਣੇ ਸੁੰਦਰ ਪੰਡਾਲ ਅੰਦਰ ਪੰਜਾਬ ਦੇ ਸਾਬਕਾ ਮੁਖ ਮੰਤਰੀ ਕਾਮਰੇਡ ਰਾਮ ਕਿਸ਼ਨ ਨੇ ਬ੍ਰਿਧ ਦੇਸ਼ ਭਗਤਾਂ ਨੂੰ ਬੁਲਾਇਆ ਹੋਇਆ ਸੀ। ਸਾਡੇ ਗਿਆਂ ਅਜੇ ਇੰਦਰਾ ਜੀ ਆਏ ਨਹੀਂ ਸਨ। ਤਦ ਤਕ ਸਤਿਗੁਰੂ ਜੀ ਕੋਠੀ ਵਿਚ ਗਿਆਨੀ ਜ਼ੈਲ ਸਿੰਘ (ਗ੍ਰਹਿ ਮੰਤਰੀ ਭਾਰਤ ਸਰਕਾਰ) ਨਾਲ ਬੈਠੇ ਰਹੇ। ਜਦੋਂ ਬੀਬੀ ਆਈ ਤਾਂ ਸਤਿਗੁਰੂ ਜੀ ਨੇ ਵੀ ਉਹਦੇ ਨਾਲ

ਇਕਾਂਤ ਲੈ ਲਈ।

ਪੰ: ਰਾਮ ਕਿਸ਼ਨ ਨੇ ਨਾਮਧਾਰੀਆਂ ਅਤੇ ਸਤਿਗੁਰੂ ਜੀ ਬਾਰੇ ਸ਼੍ਰੀਮਤੀ ਇੰਦਰਾ ਗਾਂਧੀ ਨੂੰ ਬਹੁਤ ਕੁਝ ਦੱਸਿਆ। ਇਸ ਇਕੱਠ ਵਿਚ ਸ਼ਾਇਦ ਸਭਨਾਂ ਦੇਸ਼ ਭਗਤਾਂ ਨੂੰ ਸਨਮਾਨਿਤ ਕੀਤਾ ਜਾਣਾ ਸੀ। ਪ੍ਰਧਾਨ ਮੰਤਰੀ ਨੇ ਵਿਸ਼ੇਸ਼ ਸਤਿਕਾਰ ਰੂਪ ਵਿਚ ਇਕ ਰੇਸ਼ਮੀ ਦਸਤਾਰ, ਦੇਸ਼ ਦਾ ਝੰਡਾ, ਦੋ ਪ੍ਰਮਾਣ ਪੱਤਰ, ਇਕ ਹਾਰ ਤੇ ਕਿੰਨਾ ਕੁਝ ਹੋਰ ਵੀ ਸਤਿਗੁਰੂ ਜੀ ਦੀ ਭੇਟ ਕੀਤਾ।

ਸੇਠ ਤਰਲੋਕ ਸਿੰਘ ਪਰਵਾਰ ਤੇ ਸ. ਹੰਸਪਾਲ ਹੋਰੀਂ ਅੱਜ ਦੇ ਵਿਸ਼ੇਸ਼ ਸਮਾਗਮ ਦੀ ਤਿਆਰੀ ਵਿਚ ਵਿਅਸਤ ਰਹੇ। ਹੋਰ ਵੀ ਜੁ ਇਨ੍ਹਾਂ ਦਾ ਵਿਸ਼ਵਾਸ ਪਾਤਰ ਹੈ, ਉਹ ਇਮਦਾਦੀ ਹੈ।

## ਨਾਮਧਾਰੀ ਬੀਫੋਰ ਐਂਡ ਆਫਟਰ ਇੰਡੀਪੇਨਡੇਂਸ

ਸੇਠ ਜੀ ਦੇ ਦਫਤਰ ਵਿਚ ਮੈਂ ਬੈਠਾ ਹੋਇਆ ਸਾਂ ਕਿ 'ਨਾਮਧਾਰੀ, ਬੀਫੋਰ ਐਂਡ ਆਫਟਰ (ਨਾਮਧਾਰੀ, ਆਜ਼ਾਦੀ ਤੋਂ ਪਹਿਲਾਂ ਤੇ ਪਿਛੋਂ') ਨਾਂ ਦੀ ਤਸਵੀਰਾਂ ਵਾਲੀ ਪੁਸਤਿਕਾ ਦੋ ਵਜੇ ਤਕ ਤਿਆਰ ਹੋ ਕੇ ਆ ਗਈ। ਸੇਠ ਜੀ ਤੋਂ ਪਤਾ ਲਗਾ ਕਿ 5000 ਕਾਪੀ ਛਪਵਾਈ ਹੈ। ਅੱਜ ਸੈਸ਼ਨ ਵੇਲੇ ਤਕ 1000 ਕਾਪੀ ਮਿਲ ਜਾਵੇਗੀ। ਪੰਜ ਪੁਸਤਕਾਂ ਉਤਮ ਕਿਸਮ ਦੀਆਂ ਜਿਲਦ ਵਾਲੀਆਂ ਹਨ, ਇਹਨਾਂ ਵਿਚੋਂ।

ਅੱਜ 2 ਵਜੇ ਉਪਰਲੇ ਹਾਲ ਵਿਚ ਥੋੜੀ ਕੁ ਸੰਗਤ ਨਾਲ ਹੀ ਸਮੂਹਿਕ ਨਾਮ ਸਿਮਰਨ ਹੋ ਗਿਆ। ਨਿਤਨੇਮ ਵੇਲੇ ਮੈਨੂੰ ਆਪਣੇ ਬਾਜ਼ੂ ਘੁਟਦਿਆਂ ਵੇਖ ਪਤਾ ਨਹੀਂ ਕਿਹੜੇ ਵੇਲੇ ਸੇਵਕ ਬਲਦੇਵ ਸਿੰਘ ਨੂੰ ਆਗਿਆ ਹੋਈ ਕਿ ਉਹ ਵਿਟੇਮਿਨ 'ਸੀ' ਦੀ ਗੋਲੀ ਘੋਲ ਕੇ ਲਿਆਵੇ। ਸਕੱਤਰ ਸਾਹਿਬ ਤਰਸੇਮ ਸਿੰਘ ਨੇ ਮੇਰੇ ਬੈਠਣ ਤੋਂ ਪਹਿਲੋਂ ਹੀ ਕਹਿ ਦਿੱਤਾ ਕਿ ਮੈਂ ਬਾਹਰ ਜਾ ਕੇ ਵਿਟੇਮਿਨ ਸੀ ਪੀ ਆਵਾਂ।

## ਸੰਤ ਮੰਗਲ ਸਿੰਘ ਦੀ ਭੈਣ

ਸੰਤ ਮੰਗਲ ਸਿੰਘ ਚੰਡੀਗੜ੍ਹ ਦੀ ਛੋਟੀ ਭੈਣ ਦਰਸ਼ਨ ਕੌਰ, ਜਿਸ ਨੇ ਫਲਦਾਰ ਸਾਹਤੀ ਪਹਿਨੀ ਹੋਈ ਸੀ, ਹੱਥ ਜੋੜ ਸਤਿਗੁਰੂ ਜੀ ਨੂੰ ਬੇਨਤੀ ਕੀਤੀ : ਮੇਰੇ ਘਰ ਸਫਦਰਜੰਗ, ਚਰਨ ਪਾਉਣ ਦੀ ਅਰਜ਼ ਪਰਵਾਨ ਨਹੀਂ ਕੀਤੀ ਜਾ ਰਹੀ। ਪਤਾ ਨਹੀਂ ਕਿਉਂ ? ਮੈਂ ਭੈਣੀ ਸਾਹਿਬ ਵੀ ਗਈ ਸਾਂ, ਹੁਣ ਫੇਰ ਆਈ ਹਾਂ। ਸਤਿਗੁਰੂ ਜੀ ਨੇ ਸਕੱਤਰ ਤਰਸੇਮ ਸਿੰਘ ਨੂੰ ਸਭ ਕੁਝ ਜਾਣਨ, ਚਰਨ ਪਾਉਣ ਦਾ ਸਮਾਂ ਨਿਸ਼ਚਿਤ ਕਰਨ ਦੀ ਆਗਿਆ ਕੀਤੀ।

3 ਵੱਜਿਆਂ ਨੂੰ ਅਜੇ 5 ਮਿੰਟ ਹੀ ਹੋਏ ਸਨ ਕਿ ਲੁਧਿਆਣੇ ਤੋਂ ਸਿੰਘਾਂ ਦਾ ਇਕ ਤਕੜਾ ਜੱਥਾ ਸ. ਸੁਰਿੰਦਰ ਸਿੰਘ ਤੇ ਸ. ਗੁਰਦੇਵ ਸਿੰਘ ਮਦਾਰ ਦੀ ਸਰਦਾਰੀ ਹੇਠ ਆ ਗਿਆ। ਸੰਤ ਦਿਆਲ ਸਿੰਘ ਫਗਵਾੜਾ ਦੁਆਬੇ ਦੇ ਅਨੇਕਾਂ ਸਿੰਘ ਨਾਲ ਲੈ ਕੇ ਪਹੁੰਚਾ। ਅੰਦਰ ਬਾਹਰ ਸਿੰਘ ਹੀ ਸਿੰਘ ਹੋ ਗਏ। ਨਾਮਧਾਰੀ ਦਰਬਾਰ ਦੇ ਬਿਰਧ ਪ੍ਰਧਾਨ ਮਾ: ਨਿਹਾਲ ਸਿੰਘ ਜੀ ਤਸ਼ਰੀਫ ਲੈ ਆਏ।

ਸ੍ਰੀ ਹਰਭਜਨ ਸਿੰਘ ਅਤੇ ਉਸ ਦੇ ਸ਼ਾਗਿਰਦਾਂ ਨੇ ਨਾਮ ਸਿਮਰਨ ਉਪਰੰਤ ਕੀਰਤਨ ਕੀਤਾ : ਮਾਟੀ ਕਾ ਪੁਤਰਾ ਕੈਸੇ ਨਚਤ ਹੈ। ਜੰਮੂ ਦੇ ਸਤਪਾਲ ਸਿੰਘ ਦੀ ਬੰਸਰੀ ਵੀ ਨਾਲ ਹੀ ਸਾਹੋ ਸਾਹ ਹੋਈ-ਹੋਈ ਸੀ। ਦੂਜਾ ਸ਼ਬਦ : ਐਸੀ ਹੋਇ ਪਰੀ...ਤੇ ਤੀਜਾ ਸ਼ਬਦ : ਸਭ ਦੇਖੀਐ ਅਨਭੈ ਕਾ ਦਾਤਾ।

## ਵਿਗਿਆਨ ਭਵਨ ਵਿਚ

ਮੈਂ ਅਤੇ ਜਗਦੀਸ਼ ਸਿੰਘ 'ਵਰਿਆਮ', 'ਨਿਰੀਖਿਅਕ' ਹੁਰਾਂ ਦੀ ਲੁਧਿਆਣਿਓਂ ਲਿਆਂਦੀ ਬੱਸ ਤੇ ਬੈਠ ਕੇ ਵਿਗਿਆਨ ਭਵਨ ਪੁੱਜੇ। ਇਥੇ ਹਮੇਸ਼ਾਂ ਹੀ ਉੱਚ ਪੱਧਰੀ ਮੀਟਿੰਗਾਂ ਹੋਇਆ ਕਰਦੀਆਂ ਹਨ। ਸਫ਼ੇਦ ਰੰਗ ਦਾ ਵੱਡ-ਆਕਾਰਾ ਵਿਗਿਆਨ ਭਵਨ ਦਾ ਸੈਂਟਰਲ ਹਾਲ ਜਿਵੇਂ ਅੱਜ ਨਾਮਧਾਰੀਆਂ ਨੂੰ ਹੀ ਉਡੀਕ ਰਿਹਾ ਸੀ। ਉਸਦੇ ਕਲਾਤਮਿਕ ਕਾਲੇ ਪੱਥਰ ਨਾਲ ਚਮਕਦੇ ਵੱਡੇ ਮੁਖੜੇ ਵਿਚ ਪ੍ਰਵੇਸ਼ ਕਰ ਅਗੇ ਸੈਂਟਰਲ ਹਾਲ ਵਿਚ ਪਹੁੰਚੇ। ਇਹ ਹਾਲ ਅੱਜ ਨਾਮਧਾਰੀ ਸਿੰਘ-ਸਿੰਘਣੀਆਂ ਨਾਲ ਜਿਵੇਂ ਸਫੇਦ ਹੀ ਹੋਇਆ ਪਿਆ ਸੀ। ਲਕੜੀ ਅਤੇ ਮਟਮੈਲਿਆਂ ਗਲੀਚਿਆਂ ਨਾਲ ਸਜੀਆਂ ਦੀਵਾਰਾਂ ਵਿਚ ਨਾਮਧਾਰੀ ਜਿਵੇਂ ਕਲੀਆਂ ਵਾਂਗ ਚਟਕ ਰਹੇ ਸਨ। ਮੰਚ ਦੇ ਸਾਹਮਣੇ ਦੀਆਂ ਪਹਿਲੀਆਂ ਚਾਰ ਰਊਆਂ (ਕਤਾਰਾਂ) ਵਿਸ਼ੇਸ਼ ਪ੍ਰਾਹੁਣਿਆਂ ਲਈ ਛੱਡ ਕੇ, ਜਿਨ੍ਹਾਂ ਤੇ ਆਮ ਕਰ ਕੇ ਵਿਦੇਸ਼ੀ ਹਸਤੀਆਂ ਸਨ, ਬਾਕੀ ਸੀਟਾਂ ਤੇ ਨਾਮਧਾਰੀਆਂ ਦਾ ਹੀ ਕਬਜ਼ਾ ਸੀ। ਸਾਡੇ ਵਿਦੇਸ਼ਾਂ 'ਚੋਂ ਆਏ ਮੁਖੀ ਨਾਮਧਾਰੀਆਂ ਨੂੰ, ਜਿਵੇਂ ਯੂ. ਕੇ., ਥਾਈਲੈਂਡ, ਅਮਰੀਕਾ, ਜਰਮਨੀ, ਕੈਨੇਡਾ, ਕੀਨੀਆ ਅਫਰੀਕਾ, ਡੁਬਈ ਆਦਿ ਨਾਮ ਪੱਟੀਆਂ ਨਾਲ ਇਕ ਪਾਸੇ ਦੀਆਂ ਪਹਿਲੀਆਂ ਰਊਆਂ (ਕਤਾਰਾਂ) ਵਾਬਸਤਾ ਸਨ।

ਡਾਇਸ ਦੀਆਂ ਸੀਟਾਂ ਤੇ 6.15 ਤੇ ਪੰਜਾਬ ਦੇ ਮੁੱਖ ਮੰਤਰੀ ਆ ਕੇ ਬੈਠ ਗਏ। ਛੇਤੀ ਹੀ ਮਹਾਰਾਜ ਬੀਰ ਸਿੰਘ ਜੀ ਨਾਲ ਗਿ: ਚੈਲ ਸਿੰਘ ਆ ਗਏ।

ਇਹਨਾਂ ਦੇ ਆਉਣ ਤੋਂ ਪਹਿਲਾਂ, 20 ਮਿੰਟ ਲਈ ਬਲਜੀਤ ਸਿੰਘ ਨੇ ਪਿੰਕੀ ਦੀ ਤਬਲਾ ਸੰਗਤ ਨਾਲ ਵਧੀਆ ਦਿਲਰੁਬਾ ਵਾਦਨ ਕੀਤਾ।

## ਇੰਦਰਾ ਜੀ ਦਾ ਸੁਆਗਤ

6.25 ਦੇਸ਼ ਦੇ ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਸਤਿਗੁਰੂ ਜੀ, ਮਹਾਰਾਜ ਜੀ, ਸੇਠ ਜੀ, ਹੰਸਪਾਲ ਜੀ ਆਦਿ ਨਾਲ ਘਿਰੀ ਘਿਰੀ ਡਾਇਸ ਦੀ ਵਿਚਕਾਰਲੀ ਚੇਅਰ ਤੇ ਆ ਸਜੇ। ਸਫ਼ੇਦ ਸਾਹੜੀ, ਖਿੜਿਆ ਹੋਇਆ ਸਾਫ਼ ਚਿਹਰਾ, ਅੱਜ ਇੰਦਰਾ ਜੀ ਦਾ ਵਿਸ਼ੇਸ਼ ਆਕਰਸ਼ਣ ਸਨ। ਬਾਹਰੋਂ ਆਏ ਨਾਮਧਾਰੀ ਪ੍ਰਤੀਨਿਧ ਇਸ ਮੌਕੇ ਸੁਆਗਤ ਲਈ ਖਲੋਤੇ ਹੋਏ ਸਨ, ਇਕ ਪਾਸੇ ਕਰ ਕੇ, ਜਿਧਰੋਂ ਪ੍ਰਧਾਨ ਮੰਤਰੀ ਨੇ ਲੰਘਣਾ ਸੀ।

ਸਤਿਗੁਰੂ ਜੀ ਨੇ ਮੁਖੀ ਨਾਮਧਾਰੀਆਂ ਨਾਲ ਪ੍ਰਧਾਨ ਮੰਤਰੀ ਦੀ ਜਾਣ ਪਛਾਣ ਕਰਵਾਈ। ਡਾਇਸ ਤੇ ਇਸ ਪਰਕਾਰ ਸੀਟਾਂ ਭਰਪੂਰ ਸਨ, ਖੱਬਿਓਂ :

1. ਚੌਧਰੀ ਦਲਬੀਰ ਸਿੰਘ, ਕੇਂਦਰੀ ਮੰਤਰੀ ਰਸਾਇਨ ਤੇ ਪੈਟਰੋਲੀਅਮ

2. ਗਿਆਨੀ ਜ਼ੈਲ ਸਿੰਘ, ਕੇਂਦਰੀ ਗ੍ਰਹਿ ਮੰਤਰੀ
3. ਸ੍ਰੀ ਮਹਾਰਾਜ ਬੀਰ ਸਿੰਘ ਜੀ
4. ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
5. ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ
6. ਸੇਠ ਤਿਰਲੋਕ ਸਿੰਘ
7. ਸ. ਦਰਬਾਰਾ ਸਿੰਘ ਮੁੱਖ ਮੰਤਰੀ ਪੰਜਾਬ
8. ਮਾ: ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ
ਸਤਿਗੁਰੂ ਜੀ ਦੇ ਪਿਛੇ ਬੈਠੇ ਸੰਤ ਮਹਿੰਦਰ ਸਿੰਘ ਪੂਰਬਾ ਤੇ
ਸ. ਸੁਰਿੰਦਰ ਸਿੰਘ ਮਨਚੰਦਾ।

ਇੰਦਰਾ ਜੀ ਦਾ ਸੁਆਗਤ ਸ੍ਰੀ ਸਤਿਗੁਰੂ ਜੀ ਨੇ ਮਾਲਾ ਪਹਿਨਾਅ ਕੇ ਕੀਤਾ। ਉਪਰੰਤ ਯੂ. ਕੇ. ਵਲੋਂ ਨਾਮਧਾਰੀ ਸੰਗਤ ਦੇ ਪ੍ਰਧਾਨ ਸ. ਪ੍ਰੀਤਮ ਸਿੰਘ ਰੀਹਲ, ਥਾਈਲੈਂਡ ਵਲੋਂ ਥਾਈ ਸੰਗਤ ਦੇ ਪ੍ਰਧਾਨ ਸੇਠ ਪਿਆਰਾ ਸਿੰਘ, ਅਮਰੀਕਾ ਦੀ ਸੰਗਤ ਵਲੋਂ ਸ. ਸੋਹਣ ਸਿੰਘ ਚਾਵਲਾ, ਕੀਨੀਆ ਦੀ ਸੰਗਤ ਦੇ ਸੂਬਾ ਦਰਸ਼ਨ ਸਿੰਘ ਜੀ, ਕੈਨੇਡਾ ਦੀ ਸੰਗਤ ਦੇ ਪ੍ਰਤੀਨਿਧ ਮਸਤਾਨਾ ਰੇਸ਼ਮ ਸਿੰਘ, ਜਰਮਨੀ ਦੀ ਪ੍ਰਤੀਨਿਧਤਾ ਸ. ਖੜਕ ਸਿੰਘ ਭਮਰਾ ਤੇ ਡੁਬਈ ਦੇ ਨਾਮਧਾਰੀਆਂ ਦੇ ਪ੍ਰਤੀਨਿਧ ਸ. ਮਨਜਿੰਦਰ ਸਿੰਘ ਹੁਰਾਂ ਇੰਦਰਾ ਜੀ ਨੂੰ ਫੁਲਹਾਰ ਪਹਿਨਾਅ ਕੇ ਸੁਆਗਤ ਕੀਤਾ।

ਮੰਚ ਸਕੱਤਰ ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਨੇ ਸਭ ਕੁਝ ਹਿੰਦੀ ਵਿਚ ਬੋਲਦਿਆਂ ਸੁਆਗਤ ਸੰਚਾਲਨ ਕੀਤਾ। ਇਕ ਇਕ ਨੇ ਆ ਕੇ ਸਫ਼ੈਦ ਫੁੱਲਾਂ ਦੇ ਵੱਡੇ ਵੱਡੇ ਹਾਰ ਪ੍ਰਧਾਨ ਮੰਤਰੀ ਨੂੰ ਪਹਿਨਾਏ। ਸਤਿਗੁਰੂ ਜੀ ਦੇ ਵਿਸ਼ੇਸ਼ ਸਚਿਵ ਸ. ਸੁਰਿੰਦਰ ਸਿੰਘ ਮਨਚੰਦਾ ਨੇ ਵੀ ਹਾਰ ਪਹਿਨਾਅ ਕੇ ਸੁਆਗਤ ਕੀਤਾ। ਸਭ ਤੋਂ ਵਧੀਆ ਅਤੇ ਮਹਾਨਤਾ ਭਰੀ ਗੱਲ, ਬੀਬਾ ਜੀ ਸਾਹਿਬ ਕੌਰ ਨੇ ਵੀ ਇੰਦਰਾ ਜੀ ਨੂੰ ਹਾਰ ਪਹਿਨਾਇਆ। ਏਧਰ ਸਤਿਗੁਰੂ ਜੀ ਦੀ ਇਕੋ ਇਕ ਪੁੱਤਰੀ ਓਧਰ ਪੰ: ਨਹਿਰੂ ਦੀ ਇਕੋ ਇਕ ਪੁੱਤਰੀ। ਦੋਵੇਂ ਮਾਣਯੋਗ ਇਸਤਰੀਆਂ ਇਕ ਮਾਂ ਦੇ ਤੁੱਲ ਦੂਜੀ ਧੀ ਦੇ ਤੁੱਲ। ਇਕ ਸਰਬ ਸ੍ਰੇਸ਼ਟ, ਸਰਬ ਗੁਣ ਸੰਪੰਨ ਧਰਮ ਮੁੱਖੀ ਦੀ ਅੰਸ਼ ਦੂਜੀ ਭਾਰਤ ਦੇ ਮਾਣ ਪੰ: ਜਵਾਹਰ ਲਾਲ ਨਹਿਰੂ ਚੋਟੀ ਦੇ ਰਾਜ ਨੇਤਾ ਦੀ ਬੇਟੀ।

ਸਭ ਤੋਂ ਅੰਤ ਉਤੇ ਬੀਬੀ ਇੰਦਰਾ ਦੇਸ਼ ਦੇ ਪ੍ਰਧਾਨ ਮੰਤਰੀ ਨੇ ਸ੍ਰੀ ਸਤਿਗੁਰੂ ਜੀ ਨੂੰ ਪੁਸ਼ਪ ਹਾਰ ਪਹਿਨਾਇਆ। ਅਰਥਾਤ ਸਾਰੇ ਸੁਆਗਤਾਂ ਦਾ ਸੁਆਗਤ ਪਿਆਰੇ ਸਤਿਗੁਰੂ ਜੀ ਨੂੰ।

ਮੈਨੂੰ 1966 ਦਾ ਦਿੱਲੀ ਹੋਲਾ ਯਾਦ ਆ ਗਿਆ ਜਦੋਂ ਨਾਮਧਾਰੀਆਂ ਨੂੰ ਇੰਦਰਾ ਜੀ ਤਕ ਅਪਰੋਚ ਕਰਨ ਵਾਲਾ ਕੋਈ ਨਹੀਂ ਸੀ। ਤੇ ਮਿਲਟਰੀ ਸਵਾਮੀ ਅਰਵਿੰਦਾ ਨੰਦ ਨੇ ਪ੍ਰਧਾਨ ਮੰਤਰੀ ਇੰਦਰਾ ਨੂੰ ਨਾਮਧਾਰੀਆਂ ਦਾ ਸਮਾਜਿਕ ਮਹੱਤਵ ਅਤੇ ਦੇਸ਼ ਭਗਤੀ ਦੱਸ ਦਸਾ ਕੇ ਹੋਲੇ ਦੇ ਇਕ ਦਿਨ ਵਿਚ ਸ਼ਾਮਲ ਹੋਣ ਲਈ ਲਿਆਂਦਾ ਸੀ। ਸਤਿਗੁਰੂ ਜੀ ਦੇ ਤਦ ਤੋਂ ਹੀ ਮਨ ਵਿਚ ਸੀ ਰਾਜਸੀ ਸਿਖਰ ਨਾਲ ਵੀ ਸਿੱਧਾ ਰਾਬਤਾ ਕਾਇਮ ਕਰਨਾ ਹੈ ਅਤੇ ਅੱਜ ਉਹ ਮੇਰੇ ਸਾਹਵੇਂ ਮੂਰਤੀਮਾਨ ਸੀ। ਜਦੋਂ

ਸਤਿਗੁਰਾਂ ਤੇ ਇੰਦਰਾ ਦਰਮਿਆਨ ਕੋਈ ਤੀਜਾ ਧਿਆਕ ਨਹੀਂ ਸੀ। ਸੁਆਗਤ ਦੀਆਂ ਤਾਰੀਖਾਂ ਲੈਣੀਆਂ, ਇਹਦੇ ਲਈ ਜਾ ਕੇ ਲਿਆਉਣਾ ਨਾਮਧਾਰੀਆਂ ਦੀ ਆਪਣੀ ਪਹੁੰਚ ਵਿਚ ਸੀ।

ਮੰਚ ਸੰਚਾਲਕ ਹੋਣ ਦੇ ਨਾਤੇ ਸ. ਹੰਸਪਾਲ ਨੇ ਮੁਢਲੇ ਸ਼ਬਦ ਕਹੇ, ਨਾਮਧਾਰੀਆਂ ਦਾ ਆਰੰਭ, ਪਰੰਪਰਾ, ਕਾਂਗਰਸ ਤੇ ਫਿਰ ਨਹਿਰੂ ਤੇ ਉਸਦੇ ਖਾਨਦਾਨ ਨਾਲ ਸੰਬੰਧ, ਸੰਜੇ ਗਾਂਧੀ ਦੀ ਯਾਦ ਤੇ ਇੰਦਰਾ ਗਾਂਧੀ ਦੇ ਹੱਥ ਦੇਸ਼ ਦਾ ਭਵਿਖ ਸੁਰੱਖਿਅਤ। ਜੋ ਕੁਝ ਇਸ ਮੌਕੇ ਕਹਿਣਾ ਚਾਹੀਦਾ ਸੀ ਹੰਸਪਾਲ ਨੇ ਉਸਨੂੰ ਸੁਹਣੀ ਤਰ੍ਹਾਂ ਆਖਿਆ। ਉਸਨੇ ਦੇਸ਼ ਵਿਦੇਸ਼ ਦੇ 15 ਲੱਖ ਨਾਮਧਾਰੀ ਦੱਸ ਕੇ, ਨਿਮ੍ਰਤਾ ਨਾਲ ਕਿਹਾ ਕਿ ਇਹ ਸਾਰੇ ਹੀ ਸਿੰਘ ਦੇਸ਼ ਭਗਤ ਹਨ, ਭਾਵੇਂ ਇਹ ਕੋਈ ਵੀ ਧੰਧਾ ਕਰਦੇ ਹਨ।

ਫਿਰ ਚੌਧਰੀ ਦਲਬੀਰ ਸਿੰਘ ਰਸਾਇਣ ਤੇ ਪੇਟਰੋਲੀਅਮ ਮੰਤਰੀ ਨੇ ਕਿਹਾ, ਕਿ ਉਹ ਹਰਿਆਣੇ ਦਾ ਹੋਣ ਕਰ ਕੇ ਜਾਣਦਾ ਹੈ ਕਿ ਉਸਦੇ ਹਲਕੇ ਸਰਸਾ ਵਿਚ ਕਿੰਨੀ ਵੱਡੀ ਤਾਦਾਦ ਵਿਚ ਨਾਮਧਾਰੀ ਹਨ। ਸਤਿਗੁਰਾਂ ਦੀ ਉਸ ਤੇ ਮਹਾਨ ਕਿਰਪਾ ਹੈ। ਇੰਦਰਾ ਜੀ ਦੀ ਕਿਰਪਾ ਨਾਲ ਉਹ ਸਰਸੇ ਵਿਚ ਖਲੋ ਕੇ ਜਿਤਦਾ ਆਇਆ ਹੈ। ਜਨਤਾ ਪਾਰਟੀ ਦੇ ਰਾਜ ਵਿਚ, ਸੰਜੇ ਜੀ ਦੇ ਕਹਿਣ ਤੇ ਨਾਮਧਾਰੀਆਂ ਉਸਦਾ ਡਟ ਕੇ ਸਾਥ ਦਿਤਾ ਹੈ। ਇੰਦਰਾ ਜੀ ਦੇ ਸਰਸੇ ਗਿਆਂ, ਨਾਮਧਾਰੀਆਂ ਨੇ ਇਨ੍ਹਾਂ ਦਾ ਭਰਪੂਰ ਸੁਆਗਤ ਕੀਤਾ ਹੈ, ਜਦੋਂ ਵੀ ਗਏ। ਇਹਨਾਂ ਦੀ ਸਾਦਗੀ ਲਾ ਮਿਸਾਲ ਹੈ। ਸਤਿਗੁਰੂ ਜੀ ਦੇ ਆਪਣੇ ਫਾਰਮਾਂ ਵਿਚ ਅਜੇ ਵੀ ਦੇਸੀ ਰੂੜੀ ਦੀ ਖਾਦ ਪਾਈ ਜਾਂਦੀ ਹੈ ਤੇ ਵਧੇਰੇ ਉਪਜ ਲਈ ਜਾਂਦੀ ਹੈ। ਨਾਮਧਾਰੀ ਦੁਧ ਪੀਂਦੇ ਹਨ, ਨਸ਼ਾ ਨਹੀਂ। ਇਹ ਸਖਤ ਮਿਹਨਤੀ ਹਨ। ਸਰਸੇ ਦੀ ਗ਼ੈਰ ਕਾਸ਼ਤ ਯੋਗ ਜ਼ਮੀਨ ਖਰੀਦ ਕੇ ਇਹ ਅੱਜ 50-50 ਹਜ਼ਾਰ ਸਾਲਾਨਾ ਪੈਦਾ ਕਰਦੇ ਹਨ। ਇਹਨਾਂ ਸਤਿਗੁਰਾਂ ਦੀ ਕਿਰਪਾ ਨਾਲ ਆਪਣੀਆਂ ਸੜਕਾਂ ਵੀ ਆਪ ਬਣਾਈਆਂ ਹਨ। ਇੰਦਰਾ ਜੀ ਨੇ ਵੀ ਪੰਜਾਬ ਵਲੋਂ ਰਾਜ ਦੀ ਸੀਟ ਹੰਸਪਾਲ ਜੀ ਨੂੰ ਦੇ ਕੇ ਸਹਿਯੋਗ ਦਾ ਹੁੰਗਾਰਾ ਦਿਤਾ ਹੈ। ਇਹ ਇਸ ਤੋਂ ਅੱਗੇ ਦੀ ਵੀ ਯੋਗਤਾ ਰਖਦੇ ਹਨ।

ਹੁਣ ਤਕ 7.00 ਵਜ ਗਏ ਸਨ ਰਾਤ ਦੇ। ਸੇਠ ਤਰਲੋਕ ਸਿੰਘ ਨੇ ਉਹ ਚਿੱਤਰ ਪੁਸਤਕ 'ਨਾਮਧਾਰੀ ਬੀਫੋਰ ਐਂਡ ਆਫਟਰ' ਨਾਮ ਦੀ ਪ੍ਰਧਾਨ ਮੰਤਰੀ ਇੰਦਰਾ ਜੀ ਨੂੰ ਰੀਲੀਜ਼ ਕਰਨ ਲਈ ਭੇਟ ਕੀਤੀ।

ਅਤੇ ਫਿਰ ਪੰਜਾਬ ਦੇ ਮੁੱਖ ਮੰਤਰੀ ਸ. ਦਰਬਾਰਾ ਸਿੰਘ ਮਾਈਕ ਦੇ ਸਨਮੁਖ ਆਕੇ ਬੋਲੇ : ਮਹਾਰਾਜ ਜਗਜੀਤ ਸਿੰਘ ਜੀ, ਨਾਮਧਾਰੀ ਦਰਬਾਰ ਅਤੇ ਦੇਸ਼ ਦਾ ਮਾਣ ਇੰਦਰਾ ਗਾਂਧੀ ਜੀ, ਮੈਨੂੰ ਆਪ ਦਾ ਏਥੇ ਸੁਆਗਤ ਹੁੰਦਾ ਵੇਖ ਕੇ ਖੁਸ਼ੀ ਹੋਈ ਹੈ। ਨਾਮਧਾਰੀ ਜਫ਼ਾਕਸ਼ ਤੇ ਆਪਣੇ ਪੈਰਾਂ ਤੇ ਖਲੋਣ ਵਾਲੇ ਹਨ। ਜੋ ਰਾਜਸੀ ਤੌਰ ਤੇ ਇਹਨਾਂ ਕਾਂਗਰਸ ਦਾ ਸਾਥ ਦਿਤਾ ਤੇ ਜਿਵੇਂ ਇਹ ਨਹਿਰੂ ਪਰਵਾਰ ਦੇ ਹਿਤ ਚਿੰਤਕ ਹਨ, ਉਹ ਇਸ ਲਈ ਹੀ ਹੈ ਕਿ ਇਹੋ ਪਰਵਾਰ ਤੇ ਇਹੋ ਪਾਰਟੀ ਹੈ ਜੁ ਦੇਸ਼ ਨੂੰ ਪ੍ਰਗਤੀ ਦੇ ਮਾਰਗ ਤੇ ਤੋਰੀ ਰਖਦੇ ਹਨ। ਪ੍ਰਧਾਨ ਮੰਤਰੀ ਜੀ, ਨਾਮਧਾਰੀ ਅੱਜ ਸੁਖ ਵਿਚ ਹੀ ਨਹੀਂ ਦੁਖ ਵਿਚ ਵੀ ਸਾਥੀ ਰਹੇ ਹਨ। ਭੈਣੀ ਸਾਹਿਬ ਨਾਮਧਾਰੀਆਂ ਦਾ

ਕੇਂਦਰ ਹੈ, ਜਿਥੇ ਅਸੀਂ ਵੀ ਕਦੇ ਕਦੇ ਜਾਂਦੇ ਹਾਂ। ਅੱਜ ਵੀ ਮੈਨੂੰ ਪੰਡਿਤ ਨਹਿਰੂ ਜੀ ਦੇ ਓਥੇ ਜਾਣ ਦਾ ਸਮਾਂ ਯਾਦ ਆਉਂਦਾ ਹੈ। ਹੰਸਪਾਲ ਜੀ ਨੂੰ ਰਾਜ ਸਭਾ ਵਿਚ ਸੀਟ ਦੇ ਕੇ ਇਹਨਾਂ ਦਾ ਡਿਊ (ਬਕਾਇਆ) ਮਾਣ ਹੀ ਇਹਨਾਂ ਨੂੰ ਦਿਤਾ ਗਿਆ ਹੈ। ਉਹ ਡੀਜ਼ਰਵ (ਅਧਿਕਾਰੀ) ਕਰਦੇ ਹਨ। ਆਪ ਦਾ ਸੁਆਗਤ ਕਰਦਿਆ ਵਿਦਾ ਹੁੰਦਾ ਹਾਂ।

ਫਿਰ ਸੇਠ ਤਿਰਲੋਕ ਸਿੰਘ ਹੁਰਾਂ 10 ਮਿੰਟ ਦੀ ਲਿਖਤੀ ਤਕਰੀਰ ਕੀਤੀ। ਨੇਤਾ ਜੀ ਸੁਭਾਸ਼ ਚੰਦਰ ਬੋਸ ਤੇ ਸੰਜੇ ਗਾਂਧੀ ਦੀ ਸਮਾਨਤਾ ਦਾ ਜ਼ਿਕਰ ਅਤੇ ਇਹਨਾਂ ਵਨ ਸਤਿਗੁਰਾਂ ਦੀ ਪਹੁੰਚ।

ਹਾਲ ਵਿਚ ਕਦੇ ਕਦੇ ਤਾਲੀਆਂ ਤੋਂ ਬਿਨਾ ਇਕਦਮ ਸੰਨਾਟਾ। ਹਰ ਪਰਕਾਰ ਨਾਲ ਹਾਲ ਫੁੱਲ। ਮੰਚ ਉਤੇ ਗਾਜਰ ਰੰਗੇ ਪਰਦੇ ਸਾਹਮਣੇ ਸਫੇਦ ਬਸਤਰਾਂ ਵਿਚ 8 ਸੀਟਾਂ ਤੇ ਬੈਠੇ ਮਹਾਨ ਤੇ ਮਹਾਨਤਮ ਵਿਅਕਤੀ! ਸੱਜੇ ਪਾਸੇ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਪੰ: ਜਵਾਹਰ ਲਾਲ ਨਹਿਰੂ ਦੀ ਇਕ ਵੱਡੀ ਫੋਟੋ। ਖੱਬੇ ਪਾਸੇ ਸ਼ਹੀਦ ਹੁੰਦੇ ਕੂਕਿਆਂ ਦੀ ਮੁਸੱਵਰ ਵਰਿਆਮ ਸਿੰਘ ਦੁਆਰਾ ਬਣਾਈ ਰੰਗੀਨ ਤਸਵੀਰ। ਸਾਹਮਣੇ 1500 ਨਾਮਧਾਰੀ, ਗੈਲਰੀਆਂ ਤਕ ਭਰਪੂਰ।

ਗ੍ਰਹਿ ਮੰਤਰੀ ਗਿਆਨੀ ਜ਼ੈਲ ਸਿੰਘ 7.15 ਤੇ ਰਾਤੀਂ ਬੋਲੇ:

ਪਰਮ ਸਤਿਕਾਰ ਯੋਗ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਜੀ,

ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ!

ਪ੍ਰਧਾਨ ਮੰਤਰੀ ਨੂੰ ਧੰਨਵਾਦ ਦੇਣ ਤੇ ਜੀ ਭਰ ਕੇ ਸੁਆਗਤ ਕਰਨ ਦਾ ਸਮਾ ਹੈ ਅੱਜ। ਨਹਿਰੂ ਜੀ ਤੋਂ ਲਗ ਕੇ ਅੱਜ ਤਕ ਸਤਿਗੁਰੂ ਜੀ ਤੇ ਨਾਮਧਾਰੀ ਸੰਗਤਾਂ ਕਾਂਗਰਸ ਦਾ ਭਰਪੂਰ ਸਾਥ ਦਿੰਦੀਆਂ ਰਹੀਆਂ। ਇਹ ਕੋਈ ਵਿਅਕਤੀਗਤ ਇਕੱਠ ਨਹੀਂ। ਆਸ਼ਾ, ਇਸ਼ਟ, ਉਪਾਸਨਾ ਹੀ ਇਸ ਦਾ ਆਧਾਰ ਹੈ। ਕਾਂਗਰਸ ਦਾ ਜਨਮ ਹੋਣ ਤੋਂ ਪਹਿਲੋਂ ਹੀ ਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਨਾਮਧਾਰੀ ਦੇਸ਼ ਭਗਤੀ ਦੇ ਖੇਤਰ ਵਿਚ ਜੂਝਦੇ ਰਹੇ। ਆਨੰਦ ਮਰਿਯਾਦਾ ਦਾ ਸਮਾ ਤੇ ਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਹੋਣ ਤਕ ਦੀਆਂ ਮੁਖ ਮੁਖ ਘਟਨਾਵਾਂ ਤੇ ਤਾਰੀਖਾਂ ਦੱਸ ਕੇ ਗਿਆਨੀ ਜ਼ੈਲ ਸਿੰਘ ਨੇ ਸਾਰੀ ਹਿਸਟਰੀ ਦੁਹਰਾ ਦਿਤੀ। ਗਿਆਨੀ ਜੀ ਨੇ ਕਿਹਾ: ਸੁਦੇਸ਼ੀ ਵਰਤਣਾ ਤੇ ਅਸਹਿਯੋਗ ਅੰਦੋਲਨ ਦਾ ਮੁੱਢ ਨਾਮਧਾਰੀਆਂ ਹੀ ਬੰਨ੍ਹਿਆਂ ਸੀ। ਮੈਂ ਮਹਾਰਾਜ ਜਗਜੀਤ ਸਿੰਘ ਜੀ ਦੇ ਕਥਨ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ ਕਿ ਅਸੀਂ ਕਾਂਗਰਸ ਦੇ ਨਾਲ ਹਾਂ ਤੇ ਕਾਂਗਰਸ ਇੰਦਰਾ ਜੀ ਨਾਲ ਹੈ।

ਤਕਰੀਰ ਦੇ ਅੰਤ ਉਤੇ ਗਿਆਨੀ ਜੀ ਨੇ ਇਕ ਗਲਤ ਬਿਆਨੀ ਵੀ ਕੀਤੀ ਕਿ ਗੁਰੂ ਰਾਮ ਸਿੰਘ ਜੀ ਦਾ ਇਕ ਹਜ਼ੂਰੀਆ ਸੇਵਕ (ਅਰਥਾਤ ਗਤਵਈ) ਉਨ੍ਹਾਂ ਨੂੰ ਦੇਸ ਨਿਰਵਾਸਤ ਕਰਨ ਸਮੇਂ ਉਨ੍ਹਾਂ ਨੂੰ ਛੋਡ ਗਿਆ ਸੀ। ਛੋਡ ਨਹੀਂ ਸੀ ਗਿਆ ਸਗੋਂ ਸਤਿਗੁਰੂ ਜੀ ਦੇ ਗੁਪਤ ਹੋਣ ਤਕ ਨਾਲ ਰਿਹਾ। ਮੇਰਾ ਨਿਜੀ ਅਨੁਭਵ ਹੈ ਕਿ ਨਾਮਧਾਰੀ ਸਟੇਜਾਂ ਤੇ ਗਿਆਨੀ ਜੀ ਨੇ ਇਕ ਔਧੀ ਗੱਲ ਜ਼ਰੂਰ ਹੀ ਅਪਰਸੰਗਕ ਕੀਤੀ ਹੈ।

ਅੰਤ ਉਤੇ ਗਿਆਨੀ ਜੀ ਕਿਹਾ : ਇਹ ਸੁਆਗਤ ਹਾਰਦਿਕ ਮੰਨਣ ਯੋਗ ਹੈ। ਦੇਸ਼ ਨੂੰ ਉਸਾਰੀ ਵਲ ਖੜਨ ਦਾ ਇਹ ਸਮਾਗਮ ਇਕ ਪ੍ਰਤੀਕ ਹੈ। ਮਜ਼ਹਬੀ ਵਿਰੋਧਾਂ ਨੂੰ ਪਰ੍ਹਾਂ ਕਰ ਕੇ ਨਾਮਧਾਰੀ ਪਰਚਾਰਕ ਅੱਗੇ ਆਕੇ ਦੇਸ਼ ਦੀ ਏਕਤਾ ਲਈ ਪਰਚਾਰ ਕਰਨ। ਇਹ ਮੰਨਣਯੋਗ ਹੈ ਕਿ ਇਹਨਾਂ ਦੇ ਜੋ ਮਨ ਵਿਚ ਹੁੰਦਾ ਹੈ, ਉਹੋ ਕਹਿੰਦੇ ਹਨ। ਅੰਦਰੋਂ ਹੋਰ ਤੇ ਬਾਹਰੋਂ ਹੋਰ ਨਹੀਂ ਹੁੰਦਾ। ਅੰਤ ਉਤੇ ਸ. ਹਰਵਿੰਦਰ ਸਿੰਘ ਹੰਸਪਾਲ ਹੁਰਾਂ ਦਾ ਧੰਨਵਾਦ ਕੀਤਾ ਗਿਆ।

7.25 ਸ਼ਾਮ ਦੇ ਹੋਏ ਤਾਂ ਮਹਾਰਾਜ ਬੀਰ ਸਿੰਘ ਜੀ ਨੇ ਸ਼੍ਰੀਮਤੀ ਇੰਦਰਾ ਗਾਂਧੀ ਜੀ ਨੂੰ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਦੀ ਆਗਿਆ ਨਾਲ 41000/- ਦਾ ਚੈੱਕ ਭੇਟ ਕੀਤਾ। ਉਪ੍ਰੰਤ ਪ੍ਰਧਾਨ ਮੰਤਰੀ ਇੰਦਰਾ ਜੀ ਬੋਲੇ :

## ਮਾਣ ਜੋਗ ਪ੍ਰਧਾਨ ਮੰਤਰੀ ਜੀ

ਮੈਂ ਆਪ ਜੀ ਸਭਨਾਂ ਦੀ ਬਹੁਤ ਕ੍ਰਿਤਗ ਹਾਂ ਕਿ ਤੁਸਾਂ ਮੇਰੇ ਲਈ ਏਨਾ ਸ਼ਾਨਦਾਰ ਸੁਆਗਤ ਸਮਾਰੋਹ ਕੀਤਾ। ਆਪ ਸਭ ਲੋਕ ਨਾਮਧਾਰੀ ਇਤਿਹਾਸ ਦੇ ਜਾਣਕਾਰ ਹੋ, ਅਸੀਂ ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਮਿਸ਼ਨ ਤੇ ਹੀ ਚਲ ਰਹੇ ਹਾਂ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਡੇ ਸਮਿਆਂ ਵਿਚ ਕਾਂਗਰਸ ਦਾ ਜ਼ੋਰਦਾਰ ਸਮਰਥਨ ਦਿੱਤਾ। ਮੈਨੂੰ ਮੇਰੇ ਪਿਤਾ ਪੰ: ਜਵਾਹਰ ਲਾਲ ਨਹਿਰੂ ਨੇ ਇਹ ਸਭ ਕੁਝ ਦੱਸਿਆ। ਅਜ ਵੀ ਅਸੀਂ ਜਿਹੜਾ ਸੰਘਰਸ਼ ਲੜ ਰਹੇ ਹਾਂ, ਇਹ ਵੀ ਸਤਿਗੁਰੂ ਰਾਮ ਸਿੰਘ ਜੀ ਦਾ ਹੈ, ਸਤਿਗੁਰੂ ਰਾਮ ਸਿੰਘ ਜੀ ਨੇ ਸਾਰੀਆਂ ਹੀ ਵਿਦੇਸ਼ੀ ਵਸਤਾਂ, ਸਕੂਲਾਂ, ਕਚਹਿਰੀਆਂ ਆਦਿ ਦਾ ਬਾਈਕਾਟ ਕਰਕੇ ਸਾਨੂੰ ਆਦਰਸ਼ ਦਿੱਤਾ।

(ਅਤੇ ਅਫਸੋਸ ਹੈ ਕਿ ਅੱਗੇ ਮੇਰੀ ਕੈਸੇਟ ਚਲਣੀ ਬੰਦ ਹੋ ਗਈ) ਬੀਬੀ ਜੀ ਨੇ ਜੋ ਕੁਝ ਹੋਰ ਕਿਹਾ ਉਸ ਵਿਚ ਦੇਸ਼ ਦੇ ਸਾਰੇ ਹਾਲਾਤ ਤੇ ਚਾਨਣਾ ਪਾਕੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਸ਼ ਭਗਤੀ, ਨਾਮਧਾਰੀਆਂ ਨੂੰ ਉਸਾਰੂ ਪਾਸੇ ਲਗਾਉਣਾ ਆਦਿ ਦਾ ਜ਼ਿਕਰ ਕੀਤਾ।

ਪ੍ਰਧਾਨ ਮੰਤਰੀ ਆਪਣੀ ਕੁਰਸੀ ਨੂੰ ਸਤਿਗੁਰੂ ਜੀ ਵਲ ਜ਼ਰਾ ਮੋੜ ਕੇ ਬੈਠੇ ਹੋਏ ਸਨ, ਪਹਿਲਾਂ ਵੀ ਤੇ ਤਕਰੀਰ ਦੇ ਬਾਅਦ ਵੀ ਜਿਵੇਂ ਉਹ ਸਤਿਗੁਰੂ ਜੀ ਦੇ ਸਤਿਕਾਰ ਨੂੰ ਅਨੁਭਵ ਕਰ ਰਹੇ ਹੋਣ।

7.50 ਹੋਏ ਤਾਂ ਮਹਾਰਾਜ ਬੀਰ ਸਿੰਘ ਜੀ ਮਾਈਕ ਤੇ ਗਏ। ਉਹਨਾਂ ਸਭ ਆਏ ਦੇਸ਼ੀ ਵਿਦੇਸ਼ੀ ਪ੍ਰਾਹੁਣਿਆਂ ਦਾ ਨਾਂ ਲੈ ਕੇ ਧੰਨਵਾਦ ਕੀਤਾ।

ਅੰਤ ਉਤੇ ਸ਼੍ਰੀ ਸਤਿਗੁਰੂ ਜੀ ਨੇ ਨੈਰੋਬੀ ਦੇ ਇਕ ਪ੍ਰਤਿਸ਼ਟ ਵਿਅਕਤੀ ਅਤੇ ਆਪਣੇ ਪਿਆਰੇ ਸ. ਗੁਰਚੇਨ ਸਿੰਘ ਫਲੋਰਾ ਨੈਰੋਬੀ ਨੂੰ ਪ੍ਰਧਾਨ ਮੰਤਰੀ ਨਾਲ ਮਿਲਾਇਆਂ।

ਪੰਜ ਮਿੰਟ ਘੱਟ 8 ਵਜੇ ਸਭਾ ਵਿਸਰਜਤ ਹੋ ਗਈ।

ਇਸ ਗੱਲ ਨੂੰ ਸਾਰੇ ਵਕਤਿਆਂ ਤਸਲੀਮ ਕੀਤਾ ਕਿ ਨਾਮਧਾਰੀਆਂ ਦਾ ਇਹ ਇਕੱਠ ਸੁਨਿਯੋਜਿਤ, ਅਨੁਸ਼ਾਸਿਤ ਅਤੇ ਪ੍ਰਭਾਵਸ਼ਾਲੀ ਸੀ। ਇੰਦਰਾ ਜੀ ਜਿੰਨਾ ਬੋਲੇ

ਮੁਕਤ ਮਨ ਥੋਲੇ । ਸਤਿਗੁਰੂ ਜੀ ਦਾ ਸਥਾਨ ਘਰੋਗੇ ਵਾਤਾਵਰਣ ਵਰਗਾ ਸੀ, ਕੋਈ ਉਚੇਚ ਨਹੀਂ ਸੀ । ਮੇਰੇ ਖਿਆਲ ਵਿਚ ਵਧੀਆ ਬੋਲਿਆ ਚੌਧਰੀ ਦਲਬੀਰ ਸਿੰਘ, ਦਰਮਿਆਨਾ ਸ. ਦਰਬਾਰਾ ਸਿੰਘ, ਸਟੇਜ ਸਕੱਤਰ ਸ. ਹਰਵਿੰਦਰ ਸਿੰਘ ਨੇ ਆਪਣਾ ਕੰਮ ਸੁਚਾਰੂ ਰੂਪ ਵਿਚ ਕੀਤਾ ।

ਠਾਕੁਰ ਦਲੀਪ ਸਿੰਘ ਮੋਕੇ ਤੇ ਪ੍ਰਬੰਧ ਨਿਰੀਖਿਅਕ ਸਨ । 'ਨਾਮਧਾਰੀ' ਪਿਕਟੋਰੀਅਲ (ਤਸਵੀਰਾਂ ਵਾਲਾ) ਜਿਸਦੀ ਕੀਮਤ 10/- ਸੀ ਬਹੁਤ ਸਾਰੇ ਲੋਕਾਂ ਨੂੰ ਮੁਫਤ ਵੰਡਿਆ ਗਿਆ । ਇਹ ਪੁਸਤਿਕਾ ਭਾਵੇਂ ਅਸਲੋਂ ਥੋੜੇ ਸਮੇਂ ਵਿਚ ਤਿਆਰ ਕੀਤੀ ਗਈ ਸੀ, ਪਰ ਸ. ਹੰਸਪਾਲ ਦੀ ਮਿਹਨਤ ਤੇ ਧਿਆਨ ਦੇ ਕਾਰਨ, ਵੇਲੇ ਸਿਰ ਤੇ ਠੀਕ ਤਰ੍ਹਾਂ ਮਿਲ ਸਕੀ ।

ਦੱਸਿਆ ਗਿਆ ਕਿ ਵਿਗਿਆਨ ਭਵਨ ਦਾ ਇਕ ਦਿਨ ਦੀ ਵਰਤੋਂ ਦਾ ਕਰਾਇਆ 9300/- ਹੈ । ਅਜ ਸ. ਹੰਸਪਾਲ ਤੇ ਸੇਠ ਤਰਲੋਕ ਸਿੰਘ ਬਹੁਤ ਸੰਤੁਸ਼ਟ ਸਨ ।

## ਕੋਠੀ ਪੂਸਾ ਰੋਡ ਵਿਖੇ

ਜਦੋਂ ਮੈਂ ਰਾਤੀਂ 9 ਵਜੇ ਕੋਠੀ ਪੁਜਾ ਤਾਂ ਉਥੇ ਬਹੁਤ ਸਾਰੇ ਸਿਖਾਂ ਦੀ ਭੀੜ ਸੀ । ਸਤਿਗੁਰੂ ਜੀ ਦੀ ਇੰਤਜ਼ਾਰ ਕੀਤੀ ਜਾ ਰਹੀ ਸੀ । ਸਤਿਗੁਰੂ ਜੀ ਆਪਣੇ ਕਮਰਿਓਂ ਨਿਕਲੇ ਤਾਂ ਮੈਂ ਅਜ ਦੇ ਸਮਾਗਮ ਦੀ ਸਫਲਤਾ ਲਈ ਮੁਬਾਰਕ ਦਿੱਤੀ । "ਬਹੁਤ ਵਧੀਆ ਹੋ ਗਿਆ", ਮੈਂ ਕਿਹਾ । "ਥੋੜੀ ਜਿਹੀ ਕਸਰ ਰਹਿ ਗਈ ।" ਕਹਿਕੇ, ਸਤਿਗੁਰਾਂ ਮੈਨੂੰ ਤੁਰੇ ਤੁਰੇ ਜਾਂਦਿਆਂ ਹੌਲੀ ਜਿਹੀ ਦੱਸਿਆ : ਠਾਕੁਰ ਜੀ ਤੇ ਥੱਲ੍ਹੋ ਜੀ (ਠਾਕੁਰ ਸ਼ਮਸ਼ੇਰ ਸਿੰਘ ਤੇ ਵਲਭ ਵਿਸ਼ੰਭਰ ਸਿੰਘ) ਨਹੀਂ ਆਏ ।

ਇਹ ਸਤਿਗੁਰੂ ਜੀ ਹੀ ਸਨ, ਜਿਨ੍ਹਾਂ ਨੂੰ ਪਤਾ ਸੀ ਕਿ ਉਨ੍ਹਾਂ ਦੇ ਚਾਚੇ ਤੇ ਪੁਤ ਭਰਾ ਨਹੀਂ ਆਏ, ਹੋਰ ਤਾਂ ਸਭ ਦੁਨੀਆਂ ਤਸੱਲੀ ਵਿਚ ਸੀ । ਸਤਿਗੁਰੂ ਜੀ ਸਭ ਨੂੰ ਗਿਣਤੀ ਵਿਚ ਰਖਦੇ ਹਨ ।

ਸ. ਸੁਰਿੰਦਰ ਸਿੰਘ ਲੁਧਿਆਣਾ ਨੇ ਬੇਨਤੀ ਕੀਤੀ ਕਿ ਆਪ ਜੀ ਲੁਧਿਆਣੇ ਦੀ ਸੰਗਤ ਨੂੰ ਦਰਸ਼ਨ ਦੇਣ ਦੀ ਕਿਰਪਾ ਕਰਨ । ਸਤਿਗੁਰੂ ਜੀ ਨੇ ਇਕ ਤਿਪਾਈ 'ਤੇ ਖਲੋ ਕੇ, ਭੈਣੀ ਸਾਹਿਬੋਂ, ਲੁਧਿਆਣਿਓਂ ਤੇ ਫਗਵਾੜੇ ਤੋਂ ਆਏ ਹੋਏ ਸਭ ਸਿੰਘਾਂ ਨੂੰ ਜਾਣ ਲਈ ਖੁਸ਼ੀਆਂ ਬਖਸ਼ੀਆਂ ।

## 28 ਮਾਰਚ 1981, ਸ਼ਨੀਵਾਰ
## ਨਵੀਂ ਦਿੱਲੀ

ਸ੍ਰੀ ਸਤਿਗੁਰੂ ਜੀ ਆਪਣੇ ਨਿਸਚਿਤ ਪ੍ਰੋਗਰਾਮ ਅਨੁਸਾਰ ਅਜ 5 ਵਜੇ ਸਵੇਰੇ ਸ੍ਰੀ ਜੀਵਨ ਨਗਰ ਵਾਸਤੇ ਪ੍ਰਸਥਾਨ ਕਰ ਗਏ ।

ਮੈਂ ਅੱਜ ਮਨ ਕਰਕੇ ਅਸਲੋਂ ਵਿਹਲਾ ਸਾਂ । ਡਾ: ਅਮਰ ਭਾਰਤੀ ਨੂੰ ਮਿਲਿਆਂ ਚਿਰ ਹੋ ਗਿਆ ਸੀ, ਸਵੇਰੇ 9 ਵਜੇ ਉਹਨਾਂ ਦੀ ਦੁਕਾਨ ਤੇ ਗਿਆ । ਭਾਰਤੀ ਅਖ਼ਬਾਰ

ਪੜ੍ਹ ਰਿਹਾ ਸੀ। ਪਰਸਪਰ ਮਿਲਿਆਂ ਖੁਸ਼ੀ ਹੋਈ। ਭਾਰਤੀ ਵੀ ਕਲ ਵਿਗਿਆਨ ਭਵਨ ਵਿਚ ਗਿਆ ਸੀ। ਉਸਨੇ ਟਿੱਪਣੀ ਕੀਤੀ : ਕੱਲ੍ਹ ਬਹੁਤ ਵਧੀਆ ਪ੍ਰੋਗਰਾਮ ਰਿਹਾ। ਇੰਦਰਾ ਗਾਂਧੀ ਖੁਲ੍ਹ ਕੇ ਤੇ ਮਨ ਨਾਲ ਬੋਲੀ। ਗਿਆਨੀ ਜ਼ੈਲ ਸਿੰਘ ਵੀ ਚੰਗਾ ਰਿਹਾ। ਸੇਠ ਜੀ ਦਾ ਕਹਿਣ ਨਹੀਂ ਜਚਿਆ। ਉਨ੍ਹਾਂ ਸੰਜੇ ਦੀ ਤੁਲਨਾ ਨੇਤਾ ਜੀ ਨਾਲ ਕਰ ਕੇ ਬੀਬੀ ਇੰਦਰਾ ਦੇ ਜ਼ਖਮਾਂ ਤੇ ਨਮਕ ਹੀ ਛਿੜਕਿਆ। ਉਂ'ਜ ਸਾਰਾ ਪ੍ਰੋਗਰਾਮ ਇਕ ਜ਼ਾਬਤੇ ਵਿਚ, ਸੁਅੱਛ ਤੇ ਪ੍ਰਭਾਵਸ਼ਾਲੀ ਸੀ।

ਮੈਂ ਪੁਛਿਆ : ਤੁਹਾਡੀ ਪੁਸਤਕ "ਸਤਿਗੁਰ ਤਿਸਕਾ ਨਾਉ।" ਦੇ ਵਿਰੋਧ ਵਿਚ ਕਿੰਨਿਆਂ ਕੁ ਅਖ਼ਬਾਰਾਂ ਨੇ ਲਿਖਿਆ? ਡਾਕਟਰ ਹੁਰਾਂ ਦਿੱਲੀ ਦੇ ਇਕ ਵਿਅਕਤੀ ਦਾ ਜ਼ਿਕਰ ਕੀਤਾ ਜਿਸ ਦਾ ਪੇਸ਼ਾ ਹੀ ਏਧਰਲੀਆਂ ਉਧਰਲੀਆਂ ਗੱਲਾਂ ਨੂੰ ਉਛਾਲਣਾ ਹੁੰਦਾ ਹੈ ਅਤੇ ਕਿਹਾ : ਦੂਜੇ ਵਿਰੋਧੀ ਹਲਕੇ ਚੁਪ ਵਿਚ ਹੀ ਭਲਾ ਸਮਝਦੇ ਸਨ। ਕਾਹਨੂੰ ਪ੍ਰਚਾਰ ਕਰੀਏ ਕਿਸੇ ਪੁਸਤਕ ਦਾ।

ਮੇਰਾ ਦੂਜਾ ਸਵਾਲ ਸੀ : ਤੁਹਾਡੀ ਪੁਸਤਕ ਤੇ ਡਾ: ਹਰਿਭਜਨ ਸਿੰਘ ਦਿੱਲੀ ਯੂਨੀਵਰਸਿਟੀ ਵਾਲਾ ਸੈਮੀਨਾਰ ਕਰਵਾ ਰਿਹਾ ਸੀ, ਉਸਦਾ ਕੀ ਬਣਿਆ? ਭਾਰਤੀ ਨੇ ਕਿਹਾ : ਦੋ ਵਿਦਵਾਨਾਂ ਦੀ ਡਿਊਟੀ ਲਗੀ ਸੀ ਇਸ ਬਾਰੇ। ਇਕ ਇਸਤਰੀ ਡਾ: ਮਹਿੰਦਰ ਕੌਰ ਗਿੱਲ ਦਾ।

ਉਸ ਨੇ ਤਾਂ 'ਸਤਿਗੁਰੂ ਤਿਸਕਾ ਨਾਉ" ਤੇ ਥੀਸਿਸ ਵੀ ਲਿਖਾਇਆ। ਪਰ ਦੂਜਾ ਸੱਜਣ ਡਾ: ਗੁਰਚਰਨ ਸਿੰਘ ਸੀ ਜਿਸ ਨੇ ਸੰਯੋਜਕ ਨੂੰ ਡਰਾ ਦਿੱਤਾ : ਕਾਹਨੂੰ ਬਲਾ ਨੂੰ ਸਹੇੜਦੇ ਹੋ। ਕਾਲੀਆਂ ਨੀਲੀਆਂ ਵਾਲੇ ਗਲ ਪੈ ਜਾਣਗੇ। ਤੁਹਾਨੂੰ ਛਡਣਾ ਵੀ ਕਿਸੇ ਨਹੀਂ ਤੇ ਗੱਲ ਖ਼ਤਮ ਹੋ ਗਈ।

ਡੇਢ ਘੰਟਾ ਬੈਠ, ਗੱਲਬਾਤ ਕਰ ਘਰ ਆ ਗਿਆ।

ਅੱਜ ਦੇ 'ਹਿੰਦੁਸਤਾਨ' ਤੇ 'ਨੈਸ਼ਨਲ ਹਰਲਡ' ਵਿਚ ਕੱਲ੍ਹ ਦੇ ਇੰਦਰਾ ਸੁਆਗਤ ਦੀ ਚਰਚਾ ਹੈ। 'ਨਵਭਾਰਤ' ਵੀ ਖ਼ਬਰ ਦਿੱਤੀ ਹੈ। ਪੇਪਰਾਂ ਵਿਚ ਇਕ-ਇਕ ਤਸਵੀਰ ਵੀ ਸੀ।

***from : National Herald, Saturday, 28.3.81***

## PM's praise for Namdharis

**By Our Staff Reporter**

NEW DELHI, March 27—The Prime Minister Mrs. Indira Gandhi today called upon people to follow certain principles in life and work with a sense of discipline.

Speaking at a reception given in her honour by the Namdhari Darbar here today, Mrs. Gandhi compared human life with a river. A river exists only when there are two banks on each side of it, if the banks were not there to

hold the waters, the river would lose its existence, she said. Similarly human life has to be guided by disciplining it.

She appreciated the way of life led by the Namdharis. Their strife for self-sufficiency and the principles followed by them in all walks of life was a source of inspiration for all. The Namdharis had been for long opposed to dowry system and were frugal in their day-to-day life, she added.

Mrs. Gandhi recalled that her father Pandit Nehru had written to her in his famous letters about the Namdharis way of living. "My f-ther had mentioned in one of his letters how the Namdharis used to run their postal service during the British days", Mrs Gandhi said. She said her association with the Namdharis could be traced back to her childhood.

Mrs. Gandhi eulogised the ideals of the Namdhari Gurus and their crusade against the British. Their fight for independence was important in the history of the country.

During the three difficult years after 1977, she said, people came to her out of love when she was no longer "They did not come to take anything from me during those days, but they came to give me something—their best wishes". She added : "That was the greatest experience of my life" Mrs. Gandhi said.

Mrs. Gandhi said ordinary people are very great, they have love and affection in their hearts. She thanked Satguru Jagjit Singh for his support during those days. She had come to the reception to seek blessings of the Satguru for those ideals which will lead the nation on to the path of prosperity.

Earlier, Mrs. Gandhi released a photo album "Namdharis Before and After Independence". The Namdhari Darbar also presented a cheque of Rs, 41,000.00

to the Prime Minister for the Sanjay Memorial Fund.

Among other who spoke on the occasion were Union Home Minister, Giani Zail Singh, the Minister of State for Petroleum, Chaudhary Dalbir Singh, Chief Minister of Punjab, Mr. Darbara Singh. Mr. H. S. Hanspal, M. P., Satguru Jagjit Singh and Seth Tarlok Singh Chawla.

*from : Hindustan Times*

## PM stress on discipline

NEW DELHI, March 27 — Prime Minister Indira Gandhi today stressed the need for discipline and self-reliance which she said were essential for the upliftment of the people and the development of the country.

Speaking at a reception given in her honour by the Namdhari Darbar at Vigyan Bhawan, Mrs. Gandhi asked people to emulate the Namdharis in eliminating social evils dowry and emancipating women.

### 29 ਮਾਰਚ 1981, ਐਤਵਾਰ
### ਨਵੀਂ ਦਿੱਲੀ

9 ਕੁ ਵਜੇ ਮੈਂ ਹੰਸਪਾਲ ਦੇ ਘਰ ਗਿਆ। ਮੇਰਾ ਮਿੱਤਰ ਖੜਕ ਸਿੰਘ ਭਮਰਾ ਓਥੇ ਸੀ। ਉਸ ਨੂੰ ਮਿਲਣਾ ਤੇ ਆਪਣੇ ਘਰ ਲਿਆਣਾ ਸੀ। ਸ. ਗੁਰਚਰਨ ਸਿੰਘ ਫਲੌਰਾ ਪਰਵਾਰ ਵੀ ਏਥੇ ਹੀ ਸੀ। ਬੀਬੀ ਰਛਪਾਲ ਕੌਰ, ਸ. ਗੁਰਚੇਨ ਸਿੰਘ ਦੀ ਪਤਨੀ ਬੁਖ਼ਾਰ ਨਾਲ ਪਈ ਸੀ। ਸ. ਫਲੌਰਾ ਉਸ ਨੂੰ ਕੁਦਰਤੀ ਤਰੀਕੇ ਨਾਲ ਆਰਾਮ ਦੇਣਾ ਚਾਹੁੰਦਾ ਸੀ।

ਮੈਂ ਸ. ਗੁਰਚੈਨ ਸਿੰਘ ਨਾਲ ਆਪਣੇ ਵੱਡੇ ਲੜਕੇ ਮਨਧੀਰ ਸਿੰਘ ਦੀ ਅਫ਼ਰੀਕਾ ਭੇਜਣ ਦੀ ਗੱਲ ਚਲਾਈ ਅਤੇ ਸਤਿਗੁਰਾਂ ਦੀ ਇੱਛਾ ਦੱਸੀ। ਉਹਨਾਂ ਝਟਪਟ ਕਿਹਾ: ਮੈਂ ਇਸ ਵੇਲੇ 8–10 ਬੰਦਿਆਂ ਲਈ ਪਰਮਿਸ਼ਨ ਲਿਆਇਆ ਹਾਂ, ਵੱਖ-ਵੱਖ ਫਰਮਾਂ ਵਲੋਂ, ਤੇ ਜੀ ਕਰਦਾ ਹੈ ਨਾਮਧਾਰੀ ਨੌਜਵਾਨ ਜਾਣ, ਇਹਨਾਂ ਨੂੰ ਰੁਜ਼ਗਾਰ ਮਿਲੇ ਤੇ ਸਾਡੀ ਸੰਗਤ ਵਿਚ ਵਾਧਾ ਹੋਵੇ। ਛੇ ਕੁ ਵਧੀਆ ਫਰਨੀਚਰ ਮੇਕਰ, ਦੋ ਕੁ ਗ੍ਰਿਲ ਮੇਕਰ। ਆਪਣੇ ਲੜਕੇ ਬਾਰੇ ਮੈਨੂੰ ਸਭ ਕੁਝ ਲਿਖਵਾਓ, ਮੈਂ ਓਥੇ ਜਾ ਕੇ ਉਹਦਾ ਵੀ ਪ੍ਰਬੰਧ ਕਰ ਦਿਆਂਗਾ।

ਮੈਨੂੰ ਇਸ ਨਾਲ ਯਕੀਨ ਹੋ ਗਿਆ ਕਿ ਹੁਣ ਮਨਧੀਰ ਸਿੰਘ ਦੀ ਗੱਲ ਬਣ ਜਾਏਗੀ। ਸ. ਗੁਰਚੇਨ ਸਿੰਘ ਉੱਤਮ ਕਿਸਮ ਦਾ ਵਿਅਕਤੀ ਹੈ।

ਸ. ਖੜਕ ਸਿੰਘ ਭਮਰਾ ਮੇਰੇ ਘਰ ਆਇਆ ਤਾਂ ਉਹਦੀ ਗੱਲਬਾਤ ਤੋਂ ਪਤਾ

ਲੱਗਾ ਕਿ ਯੂ. ਕੇ. ਦੀ ਸੰਗਤ ਨੇ ਸਤਿਗੁਰੂ ਜੀ ਨੂੰ ਨਮਸਕਾਰ ਭੇਜੀ ਹੈ ਉਹਦੇ ਹੱਥੀਂ।

ਭਮਰੇ ਨੂੰ ਸਤਿਗੁਰੂ ਜੀ ਏਥੇ ਉਚੇਚਾ ਬੁਲਵਾਇਆ ਹੈ। ਉਹਦੇ ਜਰਮਨੀ ਵਿਚ ਰਹਿੰਦੇ ਲੜਕਿਆਂ ਅਮਰਜੀਤ ਸਿੰਘ-ਜਸਵਿੰਦਰ ਸਿੰਘ ਦੀਆਂ ਸ਼ਾਦੀਆਂ ਕਰਨ ਬਾਰੇ ਸੋਚਣਾ ਤੇ ਫ਼ੈਸਲਾ ਕਰਨਾ ਹੈ ਤੇ ਉਹਦੀ ਲੜਕੀ ਸੁਰਜੀਤ ਕੌਰ ਦੀ ਸ਼ਾਦੀ ਤੈਅ ਕੀਤੀ ਜਾ ਚੁੱਕੀ ਹੈ, ਸ਼ਾਦੀ ਕਿਸੇ ਸਮੇਂ ਵੀ ਕਰ ਦੇਣੀ ਹੈ।

ਸੂਬਾ ਦਰਸ਼ਨ ਸਿੰਘ ਜੀ ਨੈਰੋਬੀ ਅੱਜ ਪੰਜਾਬ ਨੂੰ ਚਲੇ ਗਏ। ਭਮਰੇ ਨੂੰ ਲਛਮਣ ਸਿੰਘ ਫਗਵਾੜਾ ਆਪਣੀ ਗੱਡੀ 'ਤੇ ਨਹੀਂ ਲਿਜਾ ਸਕੇ। ਗੁਰਚੈਨ ਸਿੰਘ ਪਰਵਾਰ ਕੱਲ੍ਹ ਬੇਂਗਲੋਰ ਦਾ ਨੈਚਰੋਪੈਥੀ ਹਸਪਤਾਲ ਵੇਖਣ ਜਾਣ ਦੀ ਸੋਚ ਰਹੇ ਹਨ। ਪਹਿਲੀ ਅਪਰੈਲ ਨੂੰ ਉਨ੍ਹਾਂ ਕੀਨੀਅਨ ਰਾਜਦੂਤ ਦੇ ਡਿਨਰ ਖਾਣਾ ਹੈ।

## 30 ਮਾਰਚ 1981, ਸੋਮਵਾਰ
## ਨਵੀਂ ਦਿੱਲੀ

ਭਮਰੇ ਮਿੱਤਰ ਨੂੰ ਮਿਲਣ ਜਾਂ ਸ. ਹੰਸਪਾਲ ਦੇ ਘਰ ਗਿਆ ਤਾਂ ਸਵੇਰੇ 8.45 'ਤੇ ਵਿਹੜੇ ਵਿਚ ਹੰਸਪਾਲ ਦੇ ਪਿਤਾ ਸ. ਗਿਆਨ ਸਿੰਘ ਹੰਸਪਾਲ, ਸ. ਗੁਰਚੈਨ ਸਿੰਘ ਫਲੌਰਾ, ਸ. ਕੇ. ਐਸ. ਭਮਰਾ ਤੇ ਕੁਝ ਹੋਰ ਸੱਜਣ ਕੁਰਸੀਆਂ 'ਤੇ ਬੈਠੇ ਗੱਲਬਾਤ ਕਰਦੇ ਨਜ਼ਰ ਪਏ। ਥੋੜ੍ਹੇ ਚਿਰ ਪਿੱਛੋਂ ਸ. ਹੰਸਪਾਲ ਐਮ. ਪੀ. ਮੇਰੇ ਪਾਸ ਆਇਆ, ਉਸ ਦੱਸਿਆ ਕਿ 27 ਮਾਰਚ ਵਾਲੇ ਕਾਮਯਾਬ ਫੰਕਸ਼ਨ ਬਾਰੇ ਅਜੇ ਤੀਕ ਵਧਾਈਆਂ ਮਿਲ ਰਹੀਆਂ ਹਨ।

ਦਿੱਲੀ ਦੇ ਬਹੁਤ ਸਾਰੇ ਨਾਮਧਾਰੀ ਮਰੀਜ਼ ਸ. ਗੁਰਚੈਨ ਸਿੰਘ ਨੂੰ ਬਤੌਰ ਡਾਕਟਰ ਜਾਣਦੇ ਹਨ, ਤੇ ਲੰਮੇ ਰੋਗਾਂ ਦੇ ਮਰੀਜ਼ ਤੇ ਹੱਡੀਆਂ ਦੇ ਰੋਗੀ, ਉਹਦਾ ਪਤਾ ਕੱਢ-ਕੱਢ ਉਹਦੇ ਪਾਸ ਆਉਂਦੇ ਹਨ।

ਜਾਂ ਭਮਰਾ, ਹੰਸਪਾਲ ਅਤੇ ਮੈਂ 1-6 ਬੀ. ਪੂਸਾ ਰੋਡ ਪੁੱਜੇ ਤਾਂ ਪਤਾ ਲੱਗਾ ਕਿ ਸੇਠ ਤਰਲੋਕ ਸਿੰਘ ਪੇਟ ਦੀ ਵਾਯੂ ਦੀ ਤਕਲੀਫ਼ ਨਾਲ ਸਾਰੀ ਰਾਤ ਪਰੇਸ਼ਾਨ ਰਹੇ ਹਨ। ਸੇਠ ਜੀ ਬਿਸਤਰ ਵਿਚ ਬੈਠੇ ਹੋਏ ਸਨ। ਸੰਤ ਜਗਤਾਰ ਸਿੰਘ ਪਨਿਹਾਰੀ, ਸੰਤ ਗੁਲਜ਼ਾਰ ਸਿੰਘ ਦਮਦਮਾ ਤੇ ਸ. ਫ਼ਕੀਰ ਸਿੰਘ 'ਰਾਜਾ ਸਾਹਿਬ' ਨਾਲ ਗੱਲਬਾਤ ਕਰ ਰਹੇ ਸਨ। ਹੋਰ ਵੀ ਕੁਝ ਲੋਕ ਕੋਲ ਸਨ। ਸੇਠ ਹੁਰੀਂ ਸ਼ਰੋਤਿਆਂ ਨੂੰ ਦੱਸ ਰਹੇ ਸਨ: ਅੱਜ ਸਵੇਰੇ 4 ਵਜੇ ਹੀ ਸਤਿਗੁਰੂ ਜੀ ਨੇ ਕਿਰਪਾ ਕੀਤੀ। ਉਹ ਮੇਰੇ ਬਾਰੇ ਕਿਸੇ ਤੋਂ ਫ਼ੋਨ ਕਰਵਾ ਕੇ ਜਾਣਨਾ ਚਾਹੁੰਦੇ ਸਨ। ਫ਼ੋਨ ਸੰਤ ਗੁਲਜ਼ਾਰ ਸਿੰਘ ਕੋਲ ਸੀ। ਉਸ ਦੱਸਿਆ ਕਿ ਸੇਠ ਜੀ ਰਾਤੀਂ ਬਹੁਤ ਮਾੜੀ ਹਾਲਤ ਵਿਚੋਂ ਗੁਜ਼ਰੇ ਹਨ। ਹੁਣ ਕੋਈ ਬੰਦਾ ਭੇਜਣਾ ਚਾਹੀਦਾ ਹੈ ਜੁ ਸੇਠ ਜੀ ਦੀ ਸਿਹਤ ਬਹਾਲੀ ਦੀ ਖ਼ਬਰ ਦੇਵੇ। ਸੇਠ ਜੀ ਨੂੰ ਸਤਿਗੁਰਾਂ ਬਾਰੇ ਫ਼ਿਕਰ ਸੀ। ਭਾਵੇਂ 3-4 ਵਾਰ ਦਿਨ ਦਾ ਫ਼ੋਨ ਆ ਹੀ ਜਾਵੇਗਾ।

ਸੰਤ ਜਗਤਾਰ ਸਿੰਘ ਜੀ ਅੱਜ ਸ਼ਾਮ ਤਕ ਜੀਵਨ ਨਗਰ ਪਹੁੰਚ ਜਾਣਗੇ, ਸੁ ਕਿਸੇ ਹੋਰ ਨੂੰ ਭੇਜਣ ਦੀ ਲੋੜ ਨਹੀਂ।

ਸੇਠ ਜੀ ਨੂੰ ਰਾਤੀਂ ਛਾਤੀ ਤੋਂ ਦਰਦਾਂ ਹੋਈਆਂ ਤੇ ਪੱਟਾਂ ਵਲ ਵੱਧ ਗਈਆਂ, ਨਾ ਬੈਠਾ ਜਾਂਦਾ ਨਾ ਲੰਮੇ ਪਿਆ ਜਾਂਦਾ ਸੀ। ਰਾਤ ਬਹੁਤ ਮੁਸ਼ਕਲ ਨਿਕਲੀ।

ਏਥੋਂ ਮੈਂ ਤੇ ਭਮਰਾ ਜਾਂ ਹਰੀ ਨਗਰ ਸ. ਮੁਨਸ਼ਾ ਸਿੰਘ ਦੁਖੀ ਦੇ ਲੜਕੇ ਮਨਰਾਜ ਸਿੰਘ ਦੇ ਘਰ ਪਹੁੰਚੇ ਤਾਂ ਉਹ ਘਰ ਨਾ ਮਿਲਿਆ, ਥੋੜ੍ਹਾ ਚਿਰ ਉਸ ਦੀ ਪਤਨੀ ਸੁਖਰਾਜ ਨੂੰ ਮਿਲ ਜਾਂ K-17 ਰਾਜੌਰੀ ਗਾਰਡਨ ਆਏ ਤਾਂ ਸ. ਗੁਰਚੈਨ ਸਿੰਘ ਬੁਖ਼ਾਰ ਨਾਲ ਪਏ ਸਨ। ਪਰਸੋਂ ਉਨ੍ਹਾਂ ਦੀ ਘਰ ਵਾਲੀ ਬੁਖ਼ਾਰੀ ਪਈ ਸੀ। ਸੋ ਅੱਜ ਬੈਂਗਲੌਰ ਜਾਣ ਦਾ ਪ੍ਰੋਗਰਾਮ ਖ਼ਤਮ ਹੋ ਗਿਆ।

ਝੱਖੜ ਤੇ ਬਰਸਾਤ ਨਾਲ ਦਿਨ ਬੇ-ਸੁਆਦਾ ਰਿਹਾ।

## 1 ਅਪਰੈਲ 1981, ਬੁਧਵਾਰ
## ਨਵੀਂ ਦਿੱਲੀ

### ਸਿਮਰਤੀ ਮੰਦਰ ਦੀਆਂ ਬੁਨਿਆਦਾਂ

ਸਵੇਰੇ 8.30 ਵਜੇ, ਮੈਂ K-17 ਰਾਜੌਰੀ ਗਾਰਡਨ ਵਿਚ ਸ. ਗੁਰਚੈਨ ਸਿੰਘ ਹੁਰਾਂ ਦੀ ਖ਼ਬਰ ਲੈਣ ਗਿਆ। ਉਨ੍ਹਾਂ ਦੱਸਿਆ ਕਿ ਸੁਦਰਸ਼ਨ ਘਨਵਟੀ ਨਾਲ ਕੱਲ੍ਹ ਰਾਤੀਂ ਬੁਖ਼ਾਰ ਲੱਥ ਗਿਆ ਸੀ, ਹੁਣ ਠੀਕ ਹਾਂ। ਏਥੇ ਗੁਰਮੁਖ ਸਿੰਘ ਲੁਹਾਰਾਂ ਬੈਠਾ ਸੀ।

ਸਰਦਾਰ ਵਲੌਰਾ ਨੇ ਸਿਮਰਤੀ ਮੰਦਰ ਦੀਆਂ ਬੁਨਿਆਦਾਂ ਦੀ ਵਾਰਤਾ ਦੱਸੀ : ਮੁੱਢ ਵਿਚ ਜੋ ਪਲੈਨਿੰਗ ਚਲ ਰਹੀ ਸੀ, ਉਸ ਅਨੁਸਾਰ ਮੰਦਰ ਦੇ ਹਾਲ ਅੰਦਰ ਦਰਮਿਆਨ ਵਿਚ ਖੰਭੇ ਉਸਾਰੇ ਜਾਣੇ ਸਨ ਤੇ ਛੱਤ ਲਈ ਜੁ ਥੰਮ੍ਹ ਬਣਾ ਕੇ ਪਾਏ, ਉਹ ਆਪਣੇ ਭਾਰ ਨਾਲ ਹੀ ਕਰੈਕ ਹੋ ਗਏ। ਓਦੋਂ ਸੇਠ ਕਿਰਪਾਲ ਸਿੰਘ ਡਾਲਟਨ ਗੰਜ ਵਾਲੇ ਸਿਮਰਤੀ ਮੰਦਰ ਦੀ ਸੇਵਾ ਕਰਵਾ ਰਹੇ ਸਨ।

"ਮੈਨੂੰ ਸਤਿਗੁਰੂ ਜੀ ਨੇ ਨੈਰੋਬੀਓਂ ਭੇਜਣੀ ਸਾਹਿਬ ਬੁਲਾਇਆ। ਮੈਂ ਸਾਰੇ ਹਾਲਾਤ ਨੂੰ ਵੇਖ ਕੇ ਦੱਸਿਆ ਕਿ ਇਹ ਕਰੈਕਨੈਸ (ਟੁੱਟ ਭੱਜ) ਕਮਜ਼ੋਰ ਫਾਊਂਡੇਸ਼ਨ (ਬੁਨਿਆਦ) ਦੀ ਨਿਸ਼ਾਨੀ ਹੈ। 27½ ਟਨ ਭਾਰ ਮਾੜੀਆਂ ਬੁਨਿਆਦਾਂ 'ਤੇ ਕਿਵੇਂ ਖਲੋਵੇ ? ਸੇਠ ਕਿਰਪਾਲ ਸਿੰਘ, ਗੁਰਬਚਨ ਸਿੰਘ (ਕਬੀਰ ਜੀ ਦਾ ਪੁੱਤਰ) ਤੇ ਮਾਤਾ ਜੀ ਤੇ ਹੋਰ ਆਖਣ ਕਿ ਹੇਠਾਂ 10-10 ਫੁਟ ਡੂੰਘੀ ਰੋੜੀ ਤੇ ਇੱਟਾਂ-ਸੀਮਿੰਟ ਮਿਲੀ ਜਾਲੀਦਾਰ ਬੁਨਿਆਦ ਹੈ। ਪਰ ਮੇਰਾ ਪ੍ਰੋਫੈਸ਼ਨ (ਸਿੱਖਿਆ ਕੰਮ) ਤੇ ਮੇਰੀ ਸਮਝ ਮੈਨੂੰ ਇਹ ਮੰਨਣ ਨਹੀਂ ਸੀ ਦਿੰਦੀ।

"ਜਦੋਂ ਮੈਂ ਨੀਹਾਂ ਪੁੱਟ ਕੇ ਵਖਾਣ ਲਈ ਕਿਹਾ ਤਾਂ ਸੰਬੰਧਤ ਧਿਰਾਂ ਨਾਰਾਜ਼ ਹੋ ਗਈਆਂ, ਪਰ ਮੇਰਾ ਇਲਮੀ ਗਿਆਨ ਮੈਨੂੰ ਧੁਰ ਤਕ ਉਤਰਨ 'ਤੇ ਮਜਬੂਰ ਕਰ ਰਿਹਾ ਸੀ। ਜਦੋਂ ਮੈਨੂੰ ਕਿਸੇ ਵੀ ਸਾਥ ਨਾ ਦਿੱਤਾ ਤਾਂ ਖ਼ੁਦ ਕਹੀ ਫੜ ਕੇ ਫਾਊਂਡੇਸ਼ਨ ਦਾ ਉਦਾਲਾ ਪੁੱਟਣ ਲੱਗਾ, ਪਰ ਥੱਲੇ ਤਾਂ ਕੁਝ ਵੀ ਨਹੀਂ ਸੀ, ਨਾ ਜਾਲ, ਨਾ ਕੰਕਰੀਟ! ਮੈਂ ਸਤਿਗੁਰੂ ਜੀ ਨੂੰ ਬੁਲਾ ਭੇਜਣ ਦੀ ਗੁਸਤਾਖ਼ੀ ਕੀਤੀ। ਦੀਨ ਦਿਆਲ

ਜੀ ਨੇ ਖ਼ੁਦ ਆ ਕੇ ਹਕੀਕਤ ਵੇਖੀ, ਮੈਂਬੰਧਤ ਪਿਰਾਂ ਨੂੰ ਪੁੱਛਿਆ। ਫਿਰ ਥੰਮ੍ਹਲਿਆਂ ਹੇਠੋਂ ਮਿੱਟੀ ਪੁਟਾ ਕੇ ਵੇਖੀ, ਓਥੇ ਵੀ ਕੁਝ ਨਹੀਂ ਸੀ। ਗੱਲ ਕੀ ਜੋ ਕੁਝ ਮੈਂ ਵੇਖਿਆ ਸਭ ਕੁਝ ਖ਼ਤਰਨਾਕ ਸੀ।

"ਮੈਂ ਡਰਿਆ-ਘਾਬਰਿਆ ਨਾ। ਸਤਿਗੁਰੂ ਜੀ ਮੇਰੇ ਵਲ ਸਨ। ਫਿਰ ਸਤਿਗੁਰਾਂ ਹੁਕਮ ਕੀਤਾ ਕਿ ਥੰਮ੍ਹਲੇ ਪਾਣੇ ਹੀ ਨਹੀਂ। ਤਜਵੀਜ਼ ਐਸੀ ਕੀਤੀ ਜਾਏ ਕਿ ਹਾਲ ਸਪਾਟ ਹੀ ਰਹੇ, ਉੱਪਰ ਛੱਤ 'ਤੇ ਵੀ ਖੁੱਲ੍ਹੀ ਸੰਗਤ ਬੈਠ ਸਕੇ, ਦੀਵਾਨ ਆਦਿ ਲੱਗ ਸਕਣ।

ਮੈਂ ਨੈਰੋਬੀ ਤੋਂ ਹੀ ਇਕ ਇੰਜਨੀਅਰ ਨਾਲ ਲਿਆਂਦਾ ਹੋਇਆ ਸੀ। ਕਾਰ ਤੇ ਵਗਵਾੜੇ ਵਲ ਜਾਂਦਿਆਂ ਮੈਂ ਉਸ ਨੂੰ ਵੀ ਤਜਵੀਜ਼ ਬਣਾਣ ਲਈ ਆਖਿਆ। ਉਹ ਵੀ ਕੁਛ ਸੋਚ ਨ ਸਕਿਆ। ਅੰਤ ਮੈਂ ਕਾਰ ਦਾ ਸਟੇਅਰਿੰਗ ਉਸ ਨੂੰ ਫੜਾਅ, ਆਪ ਸੋਚ ਵਿਚਾਰ ਕੇ, ਬਾਜ਼ੂ ਵਿਚ ਪਏ ਸਟੀਲ ਦੇ ਕੜੇ ਤੋਂ ਪ੍ਰੇਰਿਤ ਹੋ ਕੇ, ਸਤਿਗੁਰਾਂ ਦੀ ਕਿਰਪਾ ਨਾਲ, ਇਕ ਪਲੈਨਿੰਗ ਕਰ ਹੀ ਲਈ। ਇੰਜਨੀਅਰ ਵੀ ਮੇਰੀ ਤਜਵੀਜ਼ ਸੁਣ ਕੇ ਹੈਰਾਨ ਰਹਿ ਗਿਆ। ਉਸੇ ਆਧਾਰ ਤੇ ਮੈਂ ਫਿਰ ਥੰਮਲਿਆਂ ਨੂੰ ਸਹਾਰਾ ਦਿਤਾ, ਜਿਨ੍ਹਾਂ ਦੇ ਆਸਰੇ ਤੇ ਹੁਣ ਕੈਂਚੀਆਂ ਖਲੋਤੀਆਂ ਹਨ।

ਸ. ਗੁਰਚੈਨ ਸਿੰਘ ਦੱਸਿਆ : ਇਸ ਵਾਰ 10,000 ਦਾ ਰੱਦੀ ਸੀਮਿੰਟ ਲਿਆਂਦਾ ਗਿਆ। ਮੈਂ ਫਿਰ ਰੋਕ ਦਿੱਤਾ।

ਭਾਵੇਂ ਸ. ਗੁਰਚੈਨ ਸਿੰਘ ਰਾਤੀਂ ਹੀ ਬੁਖ਼ਾਰ ਰਹਿਤ ਹੋਏ ਸਨ, ਪਰ ਹੁਣ ਉਹ ਸਕੇਸ ਇਸ਼ਨਾਨ ਕੀਤੀ ਬੈਠੇ ਸਨ। ਪਰ ਮੇਰੇ ਨਾਲ ਥੋੜਾ ਸਮਾ ਆਨੰਦ ਪੂਰਵਕ ਹੀ ਗੱਲਬਾਤ ਕਰਦੇ ਰਹੇ, ਪਤਨੀ ਰਛਪਾਲ ਤੇ ਪੁਤਰੀ ਅੰਮ੍ਰਿਤ ਵੀ ਥੋੜਾ ਸਮਾ ਕੋਲ ਆਉਣੋਂ ਵਰਜ ਦਿੱਤੀਆਂ।

## ਸੋਬਨ ਦੀ ਸਲਾਹੁਤਾ

ਅਜ ਮੇਰੇ ਕਮਿਉਨਿਸਟ ਮਿੱਤਰ ਸ੍ਰੀ ਸੁਰਜੀਤ ਖੁਰਬੀਦੀ ਤੇ ਵਿਜੇ ਗਰਗ 10 ਵਜੇ ਦਿਨੇ ਘਰ ਆ ਗਏ। ਇਹ ਪੰਜਾਬ ਬੁਕ ਸੈਂਟਰ ਚੰਡੀਗੜ੍ਹ ਦੇ ਮੁੰਤਜ਼ਿਮ ਹਨ। ਮੈਂ ਇਹਨਾਂ ਨਾਲ ਨਵਯੁਗ ਪ੍ਰੈਸ ਦੇ ਮਾਲਿਕ ਭਾਪਾ ਪ੍ਰੀਤਮ ਸਿੰਘ ਹੁਰਾਂ ਨੂੰ ਜਾਕੇ ਮਿਲਿਆ ਤਾਂ ਉਨ੍ਹਾਂ 27.3.81 ਦੇ ਇੰਦਰਾ ਸੁਆਗਤ ਸਮਾਰੋਹ ਦਾ ਜ਼ਿਕਰ ਕੀਤਾ। ਉਨ੍ਹਾਂ ਕਿਹਾ, ਉਸ ਦਿਨ ਤੁਹਾਡਾ ਉਹ ਇਕੱਠ ਅਦਭੁਤ, ਲਾਸਾਨੀ ਅਤੇ ਅਤਿਅੰਤ ਪ੍ਰਭਾਵ-ਸ਼ਾਲੀ ਸੀ। ਨਾਮਧਾਰੀਆਂ ਦੇ ਮਜ਼ਬੂਤ ਜ਼ਾਬਤੇ ਦਾ ਪਤਾ ਇਸ ਤੋਂ ਲਗ ਰਿਹਾ ਸੀ। ਭਾਪਾ ਜੀ ਕਾਫ਼ੀ ਪ੍ਰਭਾਵਤ ਸਨ।

ਮੈਂ ਅਜ ਸ. ਗੁਰਬਖ਼ਸ਼ ਸਿੰਘ ਸ਼ੌਕ ਦੀ ਕਾਵਿ ਪੁਸਤਕ ਦੀ ਪ੍ਰਿੰਟਿੰਗ ਬਾਰੇ ਇਹਨਾਂ ਨਾਲ ਗੱਲ ਕੀਤੀ ਕਿ ਸਕੱਤਰ ਨਾਮਧਾਰੀ ਦਰਬਾਰ ਤੋਂ ਹਰੀ ਝੰਡੀ ਲੈਕੇ ਛਾਪੋ।

## ਕਾਮਰੇਡ ਜੋਸ਼ ਨਾਲ

ਖੁਰਬੀਦੀ ਹੁਰਾਂ ਨਾਲ ਹੀ ਸ਼ਾਮੀਂ 4 ਕੁ ਵਜੇ ਸੀ. ਪੀ. ਆਈ. ਦੇ ਦਫਤਰ ਅਜੋ

ਭਵਨ ਵਿਚ ਕਾਮਰੇਡ ਸੋਹਣ ਸਿੰਘ ਜੋਸ਼ (86) ਹੁਰਾਂ ਨੂੰ ਜਾਕੇ ਮਿਲਿਆ। ਉਹ ਬਹੁਤ ਖ਼ੁਸ਼ ਹੋਏ। ਮੈਂ ਉਹਨਾਂ ਦੇ ਫੰਕਸ਼ਨ ਦੀ ਉਨ੍ਹਾਂ ਨੂੰ ਵਧਾਈ ਦਿੱਤੀ। ਉਹ ਕਹਿਣ ਲਗੇ : ਮੈਨੂੰ ਤਾਂ ਤੁਹਾਡੇ ਆਉਣ ਦੀ ਉਮੀਦ ਹੀ ਸੀ। ਪਰ ਸਤਿਗੁਰਾਂ ਤਾਂ ਹੱਦ ਹੀ ਕਰ ਦਿੱਤੀ। ਮੇਰਾ ਸਾਰਾ ਐਸਟੀਮੇਟ (ਚੇਤਨ ਪੁਰੇ ਜ਼ਿ: ਅੰਮ੍ਰਿਤਸਰ ਵਿਚ) ਲਾਇਬਰੇਰੀ ਸਥਾਪਤ ਕਰਨ ਦਾ 20,000/- ਦਾ ਸੀ। ਪਰ ਵਧੀ ਹੋਈ ਮਹਿੰਗਾਈ ਨੇ ਮੈਨੂੰ ਸੋਚਣ ਤੇ ਮਜਬੂਰ ਕਰ ਦਿੱਤਾ। ਪਤਾ ਨਹੀਂ ਸਤਿਗੁਰਾਂ ਕਿਵੇਂ ਜਾਣ ਲਿਆ, ਮੇਰੀ ਢਾਈ ਹਜ਼ਾਰ ਰੁਪੱਈਆ ਹੀ ਲੋੜ ਸੀ, ਤੇ ਉਹਨਾਂ ਸ. ਜਗਦੀਸ਼ ਸਿੰਘ ਹੱਥ 2500/- ਹੀ ਭੇਜ ਦਿੱਤਾ।

ਬੇਗ਼ਰਜ਼ ਤੇ ਮਹਾਨ ਦੇਸ਼ ਭਗਤ ਸ. ਸੋਹਣ ਸਿੰਘ ਜੋਸ਼ ਹੋਰਾਂ ਨੂੰ "ਸੋਵੀਅਤ ਦੇਸ" ਵਲੋਂ 'ਨਹਿਰੂ ਇਨਾਮ' ਤੇ ਪੰਜਾਬ ਦੇ ਭਾਸ਼ਾ ਵਿਭਾਗ ਵਲੋਂ ਜੋ ਰਕਮ ਇਨਾਮ ਵਿਚ ਮਿਲੀ ਤੇ ਹੋਰ ਵੀ ਇਕੱਤਰ ਕਰ ਕੇ ਉਹਨਾਂ ਆਪਣੇ ਪਿੰਡ ਚੇਤਨ ਪੁਰੇ ਵਾਲਿਆਂ ਨੂੰ ਇਕ ਵਧੀਆ ਲਾਇਬਰੇਰੀ 'ਪੁਸਤਕ ਦੁਆਰਾ' ਬਣਾ ਕੇ ਦਿੱਤੀ ਹੈ।

### ਗੁਰੂ ਘਰ ਜਾਣ ਦਾ ਅਸਰ

ਸ਼ਾਮੀਂ ਗੁਰਦੇਵ ਸਿੰਘ ਸਹੋਂਦ ਨਾਲ 'ਗਿਆਨੀ ਸਨਜ਼' ਵਾਲਿਆਂ ਦੇ ਸੁੰਦਰ ਸਜੀਲੇ ਦਫ਼ਤਰ ਕਰੋਲ ਬਾਗ਼ ਵਿਚ ਗਿਆ। ਏਥੇ ਗੱਲਬਾਤ ਕਰਦਿਆਂ ਸ. ਬਲਬੀਰ ਸਿੰਘ ਠੇਕੇਦਾਰ ਨੇ ਗੁਰਬਚਨ ਸਿੰਘ ਭੰਗੀ ਵਾਲਿਆਂ ਦੇ 'ਇਕ ਹਿੰਦੂ ਜੈਂਟਲਮੈਨ ਦੀ ਗੱਲ ਸੁਣਾਈ :

ਇਹਨਾਂ ਦੇ ਲੜਕੇ ਦਾ ਵਿਆਹ ਭੈਣੀ ਸਾਹਿਬ ਹੋਣਾ ਸੀ, ਨਾਲ ਇਕ ਹੋਰ ਹਿੰਦੂ ਸੱਜਣ ਗਿਆ ਜੁ ਰੋਜ਼ ਤਿੰਨ ਸਿਗਰਟਾਂ ਫੂਕ ਕੇ ਟੱਟੀ ਜਾਂਦਾ ਸੀ। ਭੈਣੀ ਸਾਹਿਬ ਗਿਆ ਤਾਂ ਸਵੇਰੇ ਹੀ ਸਿਗਰਟ ਲਾਈ, ਵਿਆਹ ਵਾਲਿਆਂ ਕਿਹਾ : ਕੁਝ ਪਰਹੇਜ਼ ਕਰ ਤੂੰ ਪਵਿੱਤਰ ਸਥਾਨ ਤੇ ਆਇਆ ਹੈਂ। ਸੱਜਣ ਨੇ ਕਿਹਾ : ਮੇਰੇ ਮਨ ਵੀ ਆਉਂਦੀ ਤਾਂ ਸੀ ਕਿ ਪਵਿਤਰ ਸਥਾਨ ਤੇ ਕੀ ਕਰਨ ਲਗਾ ਹਾਂ, ਪਰ ਟੱਟੀ ਕਿਵੇਂ ਉਤਰਦੀ ? ਤਾਂ ਵੀ ਮੈਂ ਮਨ ਤੇ ਕਾਬੂ ਪਾ ਲਿਆ ਹੈ। ਬਾਅਦ ਵਿਚ ਉਸਨੇ ਕਿਹਾ ਕਿ ਉਸ ਨੂੰ ਟੱਟੀ ਖੁੱਲ੍ਹ ਕੇ ਆ ਗਈ, ਤੇ ਦਿੱਲੀ ਆਇਆਂ ਵੀ ਹਾਜਤ ਲਈ ਸਿਗਰਟਾਂ ਦੀ ਲੋੜ ਨਹੀਂ ਪਈ। ਸਿਗਰਟ ਦਾ ਖਰਚ ਅਜਲੋਂ ਹੀ ਖ਼ਤਮ ਹੋ ਗਿਆ। ਗੁਰੂ ਘਰ ਜਾਣ ਦਾ, ਮੇਰੀ ਸਿਹਤ ਤੇ ਵਧੀਆ ਅਸਰ ਪਿਆ।

### ਗੁਆਚੀ ਕਾਰ ਲੱਭੀ

ਇਸੇ ਹਿੰਦੂ ਸੱਜਣ ਦੀ ਪਿਛਲੇ ਦਿਨੀਂ ਕਿਸੇ ਨੇ ਕਾਰ ਚੋਰੀ ਕਰ ਲਈ। ਬਹੁਤ ਫ਼ਿਕਰ ਲਗਾ। ਕਿਸੇ ਮਿੱਤਰ ਨੇ ਕਿਹਾ : ਜਿਸ ਗੁਰੂ ਦੇ ਸਥਾਨ ਤੇ ਗਿਆਂ ਤੇਰੀ ਸਿਗਰਟ ਛੁਟ ਗਈ ਹੈ, ਉਸੇ ਅੱਗੇ ਅਰਦਾਸ ਕਰ। ਉਸਨੇ ਇਕ ਮਨ ਹੋ, ਸਤਿਗੁਰੂ ਜਗਜੀਤ ਸਿੰਘ ਜੀ ਦੀ ਸੂਰਤ ਨੂੰ ਸਾਹਮਣੇ ਲਿਆ, ਅਰਦਾਸ ਕੀਤੀ : ਤੇਰੇ ਹਾਂ ਸੱਚੇ ਪਾਤਸ਼ਾਹ ! ਤੂੰ ਹੀ ਰਖਿਅਕ ਹੈਂ। ਕ੍ਰਿਪਾ ਕਰ ਕਾਰ. ਲਭਾ ਦੇ। ਬਹੁਤ ਵੱਡਾ ਨੁਕਸਾਨ

ਹੋ ਗਿਆ ਏ । ਸਤਿਗੁਰਾਂ ਜਿਵੇਂ ਕੋਲ ਹੋਕੇ ਸੁਣ ਲਈ ।

ਤੀਜੇ ਦਿਨ ਕਾਰ ਮਿਲ ਗਈ । ਹੋਰ ਤੇ ਹੋਰ ਕਿਸੇ ਦਸੀ ਦੇ ਪੁਰਜ਼ੇ ਦਾ ਵੀ ਨੁਕਸਾਨ ਨਹੀਂ ਹੋਇਆ ।

ਅਜ "ਈਵਨਿੰਗ ਨਿਊਜ਼" ਅੰਗਰੇਜ਼ੀ ਦੇ ਪਰਚੇ ਨੇ 27.3.81 ਨਾਲ ਸੰਬੰਧਤ ਸਤਿਗੁਰੂ ਜੀ ਤੇ ਪ੍ਰਧਾਨ ਮੰਤਰੀ ਦੀ ਇਕ ਫੋਟੋ ਤੇ ਖ਼ਬਰ ਨਾਲ ਦਿੱਤੀ ।

**2 ਅਪਰੈਲ 1981, ਵੀਰਵਾਰ**
**ਨਵੀਂ ਦਿੱਲੀ**

ਸ. ਗੁਰਚੈਨ ਸਿੰਘ ਬੀਤੀ ਰਾਤ ਭਾਵੇਂ ਕੀਨੀਆ ਰਾਜਦੂਤ ਦੇ ਬੁਲਾਵੇ ਤੇ ਡਿਨਰ ਖਾਣ ਗਏ ਪਰ ਕੁਛ ਵੀ ਖਾ ਨ ਸਕੇ, ਤਬੀਅਤ ਨਾ-ਸਾਜ਼ ਸੀ । ਰਾਤੀਂ ਤੇ ਸਵੇਰੇ ਬੁਖ਼ਾਰ ਨੇ ਵੱਟ ਕੱਢੀ ਰਖੇ । ਪਰ ਅਜ ਜਦੋਂ ਅਸੀਂ ਸੁਖ ਸਾਂਦ ਦਾ ਪਤਾ ਕਰਨ ਗਏ ਤਾਂ ਸਰਦਾਰ ਜੀ ਦੇ ਹਾਲ ਦਾ ਪਤਾ ਲਗਿਆ ।

ਸ਼ਾਮ ਨੂੰ ਅਸਾਂ ਕਾਫ਼ੀ ਸਮਾ ਸਤਿਗੁਰੂ ਜੀ ਦੀ ਯਾਦ ਵਿਚ ਬਿਤਾਇਆ, ਗੁਰਚੈਨ ਸਿੰਘ ਹੁਰਾਂ ਦੱਸਿਆ : ਸਤਿਗੁਰੂ ਜੀ ਨੂੰ ਮਲੂਮ ਹੋ ਗਿਆ ਏ ਕਿ ਮੈਂ ਬੁਖ਼ਾਰਿਆ ਪਿਆ ਹਾਂ । ਉਹ ਹੁਣ ਫ਼ਿਕਰ ਕਰਨਗੇ । ਕੱਲ ਜ਼ਰੂਰ ਫ਼ੋਨ ਆਵੇਗਾ ।

*from : Evening News*

# Simple living, high thinking

**By Rakesh Bhandari**

NEW DELHI, April 1 — The marriages are simple. There is no dowry, no reception and no procession. The entire cost is Rs. 13 only,

This is how Namdharis perform their marriages. First to evolve non-co-operation and the use of Swadeshi as political weapons, Namdharis are a body of puritanical Sikhs adhering strictly to the teachings of Guru Nanak.

The Namdharis believe only in the existing gurus. unlike other Sikhs, who believe in Guru Granth Sahib.

These Sikhs lead austere lives and wear simplest of khaddar. They are strict vegetarians and abstain from drinking.

Namdharis came into existence way back in 1857 under the leadership of Satguru Ram Singh. They started a movement against the British from Sri Bhaini Sahib in Ludhiana, Punjab.

They boycotted British goods, government schools, law courts, and postal services. They clashed with the British authorities several times, Several Namdharis were then killed and their leader was exiled to Burma. They continued their struggle for liberation with greater zeal.

The Namdharis maintain two centres. A well-knit commuunity of farmers, artisans, contractor and cattle breeders and businessmen, Namdharis are now in many parts of the world.

The Namdharis recently hosted a reception in honour of Mrs. Indira Gandhi. A photo album of Namdharis before and after Independence was also released on the occsasion.

## 3 ਅਪਰੈਲ 1981, ਸ਼ੁਕਰਵਾਰ
## ਨਵੀਂ ਦਿੱਲੀ

### ਬ੍ਰਿਟਿਸ਼ ਗੁਲਾਮੀ ਦੇ ਖ਼ਿਲਾਫ਼

ਮਸਤਾਨਾ ਰੇਸ਼ਮ ਸਿੰਘ ਕੈਨੇਡਾ ਵਾਲੇ ਘਰ ਆਏ 11 ਵਜੇ। ਗੱਲਾਂ ਬਾਤਾਂ ਵਿਚ ਉਨ੍ਹਾਂ ਦੱਸਿਆ ਕਿ ਸਤਿਗੁਰੂ ਜੀ ਕੱਲ੍ਹ ਆ ਰਹੇ ਹਨ। ਉਹਨਾਂ K-17 ਚੋਂ ਸੁਣਿਆ ਹੈ।

ਮੇਰੇ ਨਾਲ ਗੱਲਬਾਤ ਦੌਰਾਨ ਉਹਨਾਂ ਦੱਸਿਆ : ਮੈਂ ਜਦੋਂ ਅਫਰੀਕਾ ਚੋਂ ਕੈਨੇਡਾ ਗਿਆ ਤਾਂ ਓਥੋਂ ਦੀ ਸਿਟੀਜ਼ਨ ਸ਼ਿਪ ਲੈਣ ਸਮੇਂ ਬ੍ਰਿਟਿਸ਼ ਮਲਕਾ ਦਾ ਵਫ਼ਾਦਾਰ ਰਹਿਣ ਲਈ ਸਹੁੰ ਚੁਕਣ ਲਈ ਕਿਹਾ ਗਿਆ। ਹਾਲ ਵਿਚ ਬੈਠੇ ਬਹੁਤ ਸਾਰੇ ਲੋਕਾਂ ਨੇ ਸਹੁੰ ਚੁਕਣੀ ਸੀ। ਮੈਂ ਜੱਜਾਂ ਦੇ ਪਿਛੇ ਸਹੁੰ ਦੇ ਬੋਲ ਨ ਦੁਹਰਾਏ, ਬੁੱਲ੍ਹ ਘੁੱਟੀ ਖਲੋਤਾ ਰਿਹਾ। ਇਸ ਰਸਮ ਲਈ ਦੋ ਜੱਜ ਹਾਜ਼ਰ ਸਨ। ਇਕ ਮਰਦ ਦੂਜਾ ਔਰਤ।

ਸਹੁੰ ਚੁੱਕੇ ਜਾਣ ਉਪਰੰਤ ਮੈਨੂੰ ਔਰਤ ਜੱਜ ਨੇ ਪੁਛਿਆ : ਤੂੰ ਸਹੁੰ ਦੇ ਬੋਲ ਪਿਛੇ ਨਹੀਂ ਸੈਂ ਬੋਲਦਾ, ਤੂੰ ਸਹੁੰ ਨਹੀਂ ਨ ਚੁਕੀ ? ਮੈਂ ਕਿਹਾ : ਨਾ, ਮੈਂ ਕਿਉਂ ਇਹ ਸੁਗੰਧ ਚੁਕਦਾ ! ਮੇਰੇ ਪਾਸ ਤਾਂ ਪਾਸ ਪੋਰਟ ਹੀ ਬ੍ਰਿਟਿਸ਼ ਹੈ। ਤੁਹਾਨੂੰ ਖੌਰੇ ਪਤਾ ਨਹੀਂ ਕਿ ਮੇਰੇ ਬਜ਼ੁਰਗ ਤੇ ਮੈਂ ਤਾਂ ਬ੍ਰਿਟਿਸ਼ ਮਲਕਾ ਦੀ ਗੁਲਾਮੀ ਦੇ ਖਿਲਾਫ਼ ਲੜਦੇ ਰਹੇ ਹਾਂ।

ਜੱਜ ਨੇ ਕਿਹਾ : ਫਿਰ ਤੂੰ ਕੈਨੇਡਾ ਵਿਚ ਰਹਿ ਨਹੀਂ ਸਕਦਾ।

"ਇਹ ਤੁਸੀਂ ਜਾਣੋਂ", ਮੇਰੇ ਧਰਮ ਵਿਚ ਤਾਂ ਬਰਤਾਨਵੀ ਰਾਜ ਦੇ ਖ਼ਿਲਾਫ਼ ਲੜਾਈ ਹੈ। ਪਰ ਜਦੋਂ ਮੇਰੇ ਪਾਸ ਬ੍ਰਿਟਿਸ਼ ਪਾਸਪੋਰਟ ਹੈ, ਤੁਸੀਂ ਇਸਦਾ ਸਤਿਕਾਰ

ਕਿਉਂ ਨ ਕਰੋ ! ਮੈਨੂੰ ਬ੍ਰਿਟਿਸ਼ ਗੌਰਮਿੰਟ ਤਾਂ ਪਾਸਪੋਰਟ ਜਾਰੀ ਕਰ ਦੇਵੇ ਤੇ ਤੁਸੀਂ ਜਿਹੜੇ ਆਪਣੇ ਆਪ ਨੂੰ ਸੁਤੰਤਰ ਦੇਸ਼ ਮਿਥਦੇ ਹੋ, ਮੈਨੂੰ ਬਰਤਾਨਵੀ ਰਿਆਇਆ ਬਣਨ ਲਈ ਮਜਬੂਰ ਕਰਦੇ ਹੋ।

ਲੇਡੀ ਜੱਜ ਨੇ ਕਿਹਾ : ਤੇਰੀ ਵਹੁਟੀ ਨੇ ਤਾਂ ਸਹੁੰ ਚੁੱਕ ਲਈ ਹੈ।

"ਉਹਦੀ ਮਰਜ਼ੀ। ਮੈਂ ਕਿਸੇ ਦੀ ਇਛਾ ਦਾ ਕੀ ਜਵਾਬ ਦੇ ਸਕਦਾ ਹਾਂ।"

ਜੱਜ : ਜੇ ਉਹ ਏਥੇ ਰਹਿ ਪਵੇ ਤੇ ਤੈਨੂੰ ਏਥੋਂ ਛੁੱਟੀ ਮਿਲ ਜਾਵੇ, ਫਿਰ ?

ਮਸਤਾਨਾ ਰੇਸ਼ਮ ਸਿੰਘ : ਤੁਸਾਂ ਜੋ ਕਰਨਾ ਹੈ ਕਰੋ, ਮੈਂ ਤਾਂ ਆਪਣੇ ਧਰਮ ਤੋਂ ਫਿਰਾਂਗਾ ਨਹੀਂ। ਖਿਮਾ ਕਰਨਾ, ਜੇ ਕੋਈ ਤੁਹਾਨੂੰ ਤੁਹਾਡੇ ਧਰਮ ਤੋਂ ਵਿਚਲਿਤ ਕਰੇ ਤਾਂ ਉਸਨੂੰ ਕੀ ਕਹੋਂ ਤੇ ਕੀ ਉਸ ਬਾਰੇ ਸੋਚੋਗੇ।

ਅਤੇ ਪਤਾ ਨਹੀਂ ਕੀ ਸੋਚ ਕੇ ਮੈਨੂੰ ਕੈਨੇਡਾ ਦੀ ਸਿਟੀਜ਼ਨਸ਼ਿਪ ਦੇ ਦਿੱਤੀ ਗਈ।

### ਧਰਮ ਤੇ ਦ੍ਰਿੜ੍ਹ ਬੰਦੇ ਨੂੰ ਕਾਹਦਾ ਖ਼ਤਰਾ

ਮਸਤਾਨਾ ਰੇਸ਼ਮ ਸਿੰਘ ਨੇ ਫੇਰ ਦੱਸਿਆ : ਇਕ ਮੌਕੇ ਮੇਰਾ ਫੇਰ ਇਮਤਹਾਨ ਹੋ ਗਿਆ। ਕੈਨੇਡਾ ਵਿਚ ਆਮ ਸਲ੍ਹਾਬਾ ਹੋਣ ਕਾਰਨ ਡੱਡੂ ਬੜੇ ਪੈਦਾ ਹੁੰਦੇ ਹਨ। ਕੈਨੇਡੀਅਨ ਸਰਕਾਰ ਡੱਡੂ ਮਾਰ ਦਵਾਈ ਲੋਕਾਂ ਨੂੰ ਦਿੰਦੀ ਰਹਿੰਦੀ ਹੈ। ਪੜਤਾਲ ਕਰਨ ਵਾਲੇ ਆਉਂਦੇ ਰਹਿੰਦੇ ਹਨ ਕਿ ਦਵਾਈ ਵਰਤੀ ਗਈ ਹੈ ਜਾਂ ਨਹੀਂ ? ਡੱਡੂ ਮਾਰੇ ਗਏ ਹਨ ਕਿ ਨਹੀਂ ?

"ਮੈਂ ਆਪਣੇ ਘਰ ਨ ਦਵਾਈ ਪਾਈ ਤੇ ਨਾ ਡੱਡੂ ਮਾਰੇ। ਮੈਨੂੰ ਮੁਜਰਮ ਦੱਸ ਕੇ ਬੁਲਾ ਲਿਆ ਗਿਆ। ਮੇਰੇ ਇਕ ਮਿੱਤਰ ਨੇ ਮੈਨੂੰ ਸਲਾਹ ਦਿੱਤੀ ਕਿ ਜੇ ਤੂੰ ਡੱਡੂ ਨਹੀਂ ਮਾਰੇ, ਤਾਂ ਝੂਠ ਜ਼ਰੂਰ ਮਾਰੀਂ। 'ਮੈਂ ਤਾਂ ਮਾਰੇ ਸਨ। ਇਹ ਫਿਰ ਆ ਗਏ !'

"ਪਰ ਮੈਂ ਇਨਕਾਰ ਕਰ ਦਿੱਤਾ : ਮੈਂ ਸੱਚ ਬੋਲਾਂਗਾ।

"ਮੈਂ ਕੋਰਟ ਵਿਚ ਸਾਫ਼ ਸਾਫ਼ ਕਹਿ ਦਿੱਤਾ, ਮੇਰੇ ਧਰਮ ਵਿਚ ਜੀਅ ਘਾਤ ਕਰਨਾ ਪਾਪ ਹੈ, ਮੈਂ ਇਸੇ ਲਈ ਡੱਡੂ ਨਹੀਂ ਮਾਰੇ। ਮੈਂ ਆਪਣੇ ਧਰਮ ਤੋਂ ਕਿਵੇਂ ਉਲਟ ਕਰ ਸਕਦਾ ਹਾਂ।

"ਅੰਤ ਨੂੰ ਮੇਰਾ ਇਸ ਤੋਂ ਵੀ ਛੁਟਕਾਰਾ ਹੋ ਗਿਆ !"

ਸੇਠ ਤਰਲੋਕ ਸਿੰਘ ਦੇ ਜਨਮ ਦਿਨ ਦਾ ਪਤਾ ਲਗਾ ਹੈ। ਇਹ ਮੁਬਾਰਕਾਂ ਤਾਂ ਮਿਲੀਆਂ ਹੀ ਹੋਣਗੀਆਂ, ਪਰ ਮੁਬਾਰਕਾਂ ਹੋਰ ਵੀ ਹਨ। 'ਨਵ ਭਾਰਤ' ਵਿਚ ਮੈਂ ਪੜ੍ਹਿਆ ਕਿ ਟ੍ਰੇਡਰਜ਼ ਬੈਂਕ ਦੀ 25 ਵੀਂ ਸ਼ਾਖਾ ਰੋਹਤਕ ਵਿਚ ਉਦਘਾਟਿਤ ਹੋਈ ਹੈ।

## 4 ਅਪਰੈਲ 1981, ਸ਼ਨੀਵਾਰ
## ਨਵੀਂ ਦਿੱਲੀ

### ਸ. ਫਲੋਰਾ ਨਾਲ

ਸ. ਗੁਰਚੰਨ ਸਿੰਘ ਫਲੋਰਾ ਦੀ ਸਿਹਤ ਬਾਰੇ ਪਤਾ ਕਰਨ ਮੈਂ ਸ. ਹੰਸਪਾਲ ਦੇ

ਘਰ K-17 ਗਿਆ। ਉਹ ਤਿਆਰ ਬਰਤਿਆਰ ਮਿਲੇ। ਉਹ ਪਤਨੀ ਰਛਪਾਲ ਨਾਲ ਮਹਾਰਾਜ ਬੀਰ ਸਿੰਘ ਜੀ ਨੂੰ ਮਿਲਣ ਜਾਣ ਹੀ ਵਾਲੇ ਸਨ ਕਿ ਮਹਾਰਾਜ ਜੀ ਖ਼ੁਦ ਆਪਣੇ ਸੇਵਕ ਰਣਧੀਰ ਸਿੰਘ ਨਾਲ ਹੰਸਪਾਲ ਦੀ ਕੋਠੀ ਆ ਗਏ।

ਮੈਂ ਜਾਂ ਹੰਸਪਾਲ ਦੇ ਹਾਲ ਕਮਰੇ ਵਿਚ ਗਿਆ ਤਾਂ ਮਹਾਰਾਜ ਜੀ ਨੇ ਮੇਰੀ ਨਮਸਕਾਰ ਪਰਵਾਨ ਕਰ ਝਬਦੇ ਹੀ ਜਾਣ ਦੀ ਗੱਲ ਕੀਤੀ। ਇਹ ਕਹਿਕੇ : ਸੱਚੇ ਪਾਤਸ਼ਾਹ ਜੀ ਨੇ ਏਥੇ ਆਕੇ ਪ੍ਰਸ਼ਾਦ ਛਕਣਾ ਹੈ। ਉਨ੍ਹਾਂ ਦੇ ਆਉਣ ਤੋਂ ਪਹਿਲੋਂ ਮੈਨੂੰ ਕੋਠੀ ਚਲੇ ਜਾਣਾ ਚਾਹੀਦਾ ਹੈ।

ਮਹਾਰਾਜ ਜੀ ਚਲੇ ਗਏ ਤਾਂ ਵਲੈਰਾ ਪਰਵਾਰ ਨਾਸ਼ਤਾ ਕਰਨ ਬੈਠਾ। ਗੁਰਚੇਨ ਸਿੰਘ ਹੁਰਾਂ ਤਾਂ ਇਕੋ ਸੰਤਰਾ ਖਾਣ ਦਾ ਮਨ ਦੱਸਿਆ। ਮੈਂ ਭਾਵੇਂ ਛੇਤੀ ਜਾਣ ਦੇ ਇਰਾਦੇ ਨਾਲ ਆਇਆ ਸਾਂ ਪਰ ਵਲੈਰਾ ਜੀ ਨੇ ਪਿਆਰ ਸਨੇਹ ਨਾਲ ਬਹਾ ਲਿਆ।

## ਗੱਲ ਬਹੁਤ ਗਹਿਰੀ ਲੱਥ ਗਈ

ਸੰਤਰੇ ਦੀਆਂ ਫਾੜੀਆਂ ਸਾਫ਼ ਕਰਦੇ ਹੋਏ ਉਹ ਗੱਲੀਂ ਬਾਤੀਂ ਬਹੁਤ ਡੂੰਘੇ ਲੱਥ ਗਏ। ਉਨ੍ਹਾਂ ਦੱਸਿਆ : ਮੇਰੇ ਨਾਨਾ ਜੀ, ਸੰਤ ਗਹਿਣਾ ਸਿੰਘ, ਪਿੰਡ ਕਰੀਮ ਪੁਰਾ (ਨਵਾਂ ਸ਼ਹਿਰ ਦੇ ਨੇੜੇ ਜ਼ਿ: ਜਲੰਧਰ) 106 ਸਾਲ ਦੇ ਹੋ ਕੇ ਅਜੇ ਪਿਛਲੇ ਸਾਲ ਹੀ ਗੁਜ਼ਰੇ ਨੇ। ਉਨ੍ਹਾਂ ਜੀਵਨ ਪਰਯੰਤ ਵੱਡੀ ਸੋਧ ਰੱਖੀ। ਆਪਣੇ ਹੱਥ ਦੀ ਪਕਾ ਕੇ ਖਾਧੀ। ਬਿਰਤੀ ਦੇ ਅਜਿਹੇ ਧਨੀ ਕਿ ਅਗਮ ਨਿਗਮ ਦੀਆਂ ਗੱਲਾਂ ਜਾਣਦੇ ਸਨ। ਚਾਰ-ਚਾਰ ਘੰਟੇ ਉਹਨਾਂ ਦੀ ਇਕਟਕ ਸਮਾਧੀ ਚਲਦੀ। ਅਫ਼ਰੀਕਾ ਵਿਚ ਤਾਂ ਅਸੀਂ ਆਪ ਉਨ੍ਹਾਂ ਦੀ ਉਚ ਬਿਰਤੀ ਦੇ ਕ੍ਰਿਸ਼ਮੇ ਵੇਖੇ। ਉਹ ਇਕੋ ਸਮੇਂ ਘਰ ਵਿਚ ਸਮਾਧੀ ਸਥਿਤ ਹੁੰਦੇ ਅਤੇ ਉਨ੍ਹਾਂ ਦਾ ਇਕ ਹੋਰ ਸਰੀਰ ਉਸ ਸਮੇਂ ਫੈਕਟਰੀ ਵਿਚ ਕੰਮ ਕਰ-ਕਰਵਾ ਰਿਹਾ ਹੁੰਦਾ। ਅਸਾਂ ਕਈ ਵਾਰ ਆਪ ਪਰਤਾਇਆ।

"ਸਤਿਗੁਰੂ ਪ੍ਰਤਾਪ ਸਿੰਘ ਓਦੋਂ ਸਰੀਰੋਂ ਬਚਪਨੇ ਵਿਚ ਹੀ ਸਨ ਕਿ ਨਾਨਾ ਜੀ ਨੇ ਇਕ ਵਾਰ ਉਨ੍ਹਾਂ ਨੂੰ ਕਿਹਾ : ਮੈਨੂੰ ਭਜਨ ਦੇ ਦਿਓ ?

"ਮੈਨੂੰ ਹੁਕਮ ਨਹੀਂ ਸਤਿਗੁਰਾਂ ਦਾ।"

"ਉਹ ਸਤਿਗੁਰੂ ਕਿਹੜਾ ਏ, ਬਿਨਾ ਤੇਰੇ ਤੋਂ ?"

"ਤੁਸੀਂ ਸੰਤ ਵਲਾਣਾ ਸਿੰਘ ਜੀ ਤੋਂ ਪੁੱਛ ਲਓ।"

"ਮੈਂ ਬਿਨਾ ਸਤਿਗੁਰਾਂ ਤੋਂ ਕਿਸੇ ਤੋਂ ਭਜਨ ਨਹੀਂ ਲੈਣਾ।"

"ਪਰ ਬਿਰਤੀ ਨਾਨਾ ਜੀ ਦੀ ਐਸੀ ਸੀ ਜਿਵੇਂ ਪੂਰਬਲੇ ਜਨਮਾਂ ਦੇ ਰਿਸ਼ੀ ਹੋਣ! ਫੇਰ ਵੀ ਜੀਵਨ ਵਿਚ 3-4 ਵੇਰ ਉਨ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਭਜਨ ਦੇਣ ਦੀ ਬੇਨਤੀ ਕੀਤੀ। ਸਤਿਗੁਰੂ ਜੀ ਨੇ ਹੋਰ ਨਾਮਧਾਰੀ ਪੰਥ ਦੇ ਉਸ ਵੇਲੇ ਦੇ ਪ੍ਰਸਿਧ ਸੰਤਾਂ ਦੇ ਨਾਮ ਲਏ। ਏਧਰ ਇਹ ਆਗਿਆ ਨਾ ਮਨਜ਼ੂਰ ਹੁੰਦੀ ਰਹੀ। ਨਾਨਾ ਜੀ ਨੇ ਇਕੋ ਗੱਲ ਕਹਿਣੀ : ਭਜਨ ਲੈਣਾ ਏ ਤਾਂ ਤੇਰੇ ਕੋਲੋਂ। ਕਿਸੇ ਵਿਚੋਲੇ ਦੇ ਕਾਬੂ ਨਹੀਂ ਆਉਣਾ।

"ਨਾਨਾ ਜੀ ਦਾ ਅੰਮ੍ਰਿਤ ਵੇਲੇ ਦਾ ਇਸ਼ਨਾਨ ਅਚੂਕ ਸੀ। ਜਿਸ ਮੰਜੇ ਤੇ

ਤੇ ਬਿਰਾਜਣਾ ਜਾਂ ਨਿਤਨੇਮ (ਭਜਨ) ਕਰਨਾ, ਉਸ ਨੂੰ ਭੱਠੇ ਨਹੀਂ ਰਹਿਣ ਦੇਣਾ। ਬਿਸਤਰ ਦੇ ਬਸਤਰ ਆਪ ਹੀ ਸੁਕਣੇ ਪਾ ਦੇਣੇ ਤੇ ਮੰਜਾ ਕਿਸੇ ਮੁਨਾਸਬ ਥਾਂ ਟੇਢਾ ਕਰ ਛਡਣਾ।

''ਮੁੰਬਾਸੇ (ਕੀਨੀਆ ਦੀ ਬੰਦਰਗਾਹ) ਰਹਿੰਦੇ ਸਨ। ਓਦੋਂ ਕੋਈ 96 ਕੁ ਸਾਲ ਦੀ ਉਮਰ ਹੋਵੇਗੀ। ਅਸਚਰਜ ਗੱਲ ਇਹ ਕਿ ਉਹ ਆਪਣੇ ਪੋਤਿਆਂ ਨਾਲੋਂ, ਦੁਹਤੇ ਨਾਲ (ਅਰਥਾਤ ਮੇਰੇ ਨਾਲ) ਭਾਰੀ ਮੁਹੱਬਤ ਰਖਦੇ।

''ਇਕ ਦਿਨ ਮੈਨੂੰ ਕਹਿਣ ਲਗੇ (ਮੇਰੀ ਪਤਨੀ ਵੀ ਨਾਲ ਸੀ), ਆ ਅਜ ਤੈਨੂੰ ਉਹ ਗੱਲ ਦੱਸਾਂ ਜਿਹੜੀ ਮੈਂ ਕਦੇ ਕਿਸੇ ਨੂੰ ਨਹੀਂ ਦੱਸੀ। ਏਥੇ ਹੀ ਇਕ ਦਿਨ ਮੈਂ ਸਮਾਧੀ ਲੀਨ ਸਾਂ ਕਿ ਮੈਂ ਪ੍ਰਤੀਤ ਕੀਤਾ ਜਿਵੇਂ ਸਮੁੰਦਰ ਦੇ ਕੰਢੇ ਬੈਠਾ ਹੋਵਾਂ। ਸਾਹਮਣਿਓਂ ਪ੍ਰਕਾਸ਼ ਰੂਪ ਸਤਿਗੁਰੂ ਰਾਮ ਸਿੰਘ ਜੀ ਆਉਂਦੇ ਡਿੱਠੇ। ਉਹ ਸਮੁੰਦਰ ਦੇ ਪਾਣੀ ਉਤੇ ਧਰਤੀ ਤੇ ਚੱਲਣ ਵਾਂਗ ਤੁਰੇ ਆਉਂਦੇ ਸਨ। ਉਹਨਾਂ ਦੀਆਂ ਨੂਰਾਨੀ ਕਿਰਨਾ ਸਮੁੰਦਰ ਜਲ ਉਤੇ ਫੈਲ ਰਹੀਆਂ ਸਨ। ਆਪ ਜੀ ਦੇ ਨਾਲ ਇਕ ਗੜਵਈ ਸਿੰਘ ਵੀ ਸੀ। ਉਹਨਾਂ ਨੂੰ ਦੂਰੋਂ ਸਮੁੰਦਰ ਉਤੇ ਤੁਰੇ ਆਉਂਦਿਆਂ ਵੇਖ ਮੈਂ ਸੋਚਿਆ ਅਗੇ ਵਧ ਕੇ ਸੁਆਗਤ ਕਰਨਾ ਚਾਹੀਦਾ ਹੈ। ਸਣੇ ਪਉੜਿਆਂ ਸਹਿਜਤਾ ਨਾਲ ਜਲ ਉਪਰ ਤੁਰ ਪਿਆ। ਮੈਨੂੰ ਡਿਗਣ ਡੁਬਣ ਦੀ ਕੋਈ ਸ਼ੰਕਾ ਨਹੀਂ ਸੀ।

''ਕੋਲ ਜਾ, ਮੈਂ ਚਰਨਾਂ ਤੇ ਸਿਰ ਧਰ ਨਮਸਕਾਰ ਕੀਤੀ। ਸਤਿਗੁਰੂ ਜੀ ਪ੍ਰਸੰਨ ਹੋਏ। ਕਹਿਣ ਲਗੇ : ਦੱਸ ਭਾਈ, ਕੀ ਗੱਲ ਹੈ, ਕਿਵੇਂ ਯਾਦ ਕੀਤਾ ਸੀ ?

''ਮੈਂ ਅਰਜ਼ ਕੀਤੀ : ਗ਼ਰੀਬ ਨਿਵਾਜ ਘਰ ਚਰਨ ਪਾਓ !

''ਠੀਕ ਹੈ, ਚਲੋ ਚਲਦੇ ਹਾਂ !'' ਕਹਿ ਕੇ ਸਤਿਗੁਰੂ ਜੀ ਮੇਰੇ ਨਾਲ ਹੋ ਤੁਰੇ। ਮੈਂ ਘਰ ਲੈ ਆਂਦੇ। ਉਹੋ ਮੰਜਾ ਲਿਆ ਡਾਹਿਆ, ਉਹੋ ਬਸਤਰ ਵਿਛਾਏ ਜਿਹੜੇ ਮੈਂ ਵਿਛਾਂਦਾ ਸਾਂ। ਗੜਵਈ ਨੇ ਇਕ ਹੋਰ ਚੱਦਰ ਉਪਰ ਵਿਛਾ ਦਿੱਤੀ।

''ਸਤਿਗੁਰੂ ਜੀ ਬੈਠ ਗਏ, ਇਕ ਗੋਡੇ ਤੇ ਦੂਜੀ ਅਰਕ ਧਰਕੇ। ਮੈਂ ਬਹੁਤ ਪ੍ਰੇਮ ਅਤੇ ਸਤਿਕਾਰ ਨਾਲ ਚਰਨ ਦਬਾਂਦਾ ਰਿਹਾ। ਜਦੋਂ ਮੈਂ ਧਿਆਨ ਉਤਾਂਹ ਕੀਤਾ ਫਿਰ ਨ ਹੇਠ ਚਰਨ ਦਿੱਸੇ, ਨਾ ਉਪਰ ਗੁਰ ਮੂਰਤ। ਪਤਾ ਨਹੀਂ ਕਦੋਂ ਦੇ ਅਲੋਪ ਹੋ ਚੁਕੇ ਸਨ।''

ਗੁਰਚੈਨ ਸਿੰਘ ਹੁਰਾਂ ਦੱਸਿਆ : ਇਹ ਗੱਲ 1958 ਦੀ ਹੈ। ਇਹਨੀਂ ਦਿਨੀਂ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਅਫ਼ਰੀਕਾ ਵਿਚ ਦਰਸ਼ਨ ਦੇ ਰਹੇ ਸਨ। ਇਹ ਆਪ ਜੀ ਦਾ ਦੂਜਾ ਦੌਰਾ ਸੀ। ਪਹਿਲੀ ਵਾਰ 1953 ਵਿਚ ਆਏ ਸਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੈਰੋਬੀਓਂ ਮੁਬਾਸੇ ਜਾ ਰਹੇ ਸਨ। ਏਧਰ ਨਾਨਾ ਜੀ ਫੈਕਟਰੀਓਂ ਵੇਹਲੇ ਹੋ ਓਸੇ ਸੜਕੇ ਘਰ ਨੂੰ ਮੁੜ ਰਹੇ ਸਨ। ਸਤਿਗੁਰੂ ਜੀ ਕਾਰ ਕੋਲ ਜਾ ਖਲ੍ਹਾਰੀ, ਪਰ ਨਾਨਾ ਜ਼ਹਿਣਾ ਸਿੰਘ ਜੀ ਤਾਂ ਮੂੰਹ ਧਿਆਨੇ ਜਾ ਰਹੇ ਸਨ। ਸਤਿਗੁਰੂ ਜੀ ਨੇ ਨਾਮ ਲੈ ਕੇ ਆਵਾਜ਼ ਮਾਰੀ ਤਾਂ ਫੌਰਨ ਖਲੋਕੇ ਨਮਸਕਾਰ ਕੀਤੀ। ਅਤੇ ਨਾਲ ਹੀ ਬੇਨਤੀ ਕਰ ਦਿਤੀ : ਦੀਨ ਦਿਆਲ, ਘਰ ਚਰਨ ਪਾਓ। ਸਤਿਗੁਰੂ ਜੀ ਨੇ ਕਿਹਾ : ਬੈਠੋ ਫਿਰ ਨਾਲ। ਸਿਧੇ ਚਲਦੇ ਹੀ ਤੁਹਾਡੇ ਘਰ ਹਾਂ।

ਘਰ ਪਹੁੰਚੇ ਤਾਂ ਨਾਨਾ ਜੀ ਨੇ ਓਸੇ ਤਰ੍ਹਾਂ ਮੰਜਾ ਡਾਹਿਆ। ਕੱਪੜੇ ਵਿਛਾਏ। ਸੰਤ ਰਤਨ ਸਿੰਘ ਹੁਰਾਂ ਕੋਲੋਂ ਚੱਦਰ ਕਢਕੇ ਉਪਰ ਵਿਛਾਦੀ, ਸਤਿਗੁਰੂ ਜੀ ਉਵੇਂ ਦੇ ਉਵੇਂ ਬੈਠੇ ਜਿਵੇਂ ਦੋ ਦਿਨ ਪਹਿਲਾਂ ਗੁਰੂ ਰਾਮ ਸਿੰਘ ਜੀ ਬੈਠੇ ਸਨ। ਨਾਨਾ ਜੀ ਨੇ ਉਸੇ ਤਰ੍ਹਾਂ ਚਰਨ ਦਬਾਏ।

ਸਤਿਗੁਰਾਂ ਬਚਨ ਕੀਤਾ : ਬਾਬਾ ਜੀ ਭਜਨ ਹੁਣ ਤਾਂ ਲੈ ਲਓ।

"ਤੂੰ ਦੇਣਾ ਹੈ ਤਾਂ ਲੈ ਲੈਂਦਾ ਹਾਂ।"

"ਨਹੀਂ, ਮੈਨੂੰ ਤਾਂ ਹੁਕਮ ਨਹੀਂ ਸਤਿਗੁਰਾਂ ਦਾ!"

"ਸਤਿਗੁਰਾਂ ਦਾ ਮੈਨੂੰ ਵੀ ਕਿਸੇ ਹੋਰ ਤੋਂ ਭਜਨ ਲੈਣ ਦਾ ਹੁਕਮ ਨਹੀਂ।"

ਗੁਰਚੈਨ ਸਿੰਘ ਹੁਰੀਂ ਫੇਰ ਬੋਲੇ : ਅਖੀਰਲੇ ਸਾਲੀਂ ਨਚਰ ਜਵਾਬ ਦੇ ਗਈ। ਇਹਨੀਂ ਦਿਨੀਂ ਪੰਥ ਪਤੀ ਸਤਿਗੁਰੂ ਜਗਜੀਤ ਸਿੰਘ ਜੀ ਸਨ। ਘਰ ਵਾਲਿਆਂ ਨੇ ਕਹਿ ਕਹਾ ਕੇ ਭੈਣੀ ਸਾਹਿਬ ਲੈ ਆਂਦਾ। ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਕੀਤੀ : ਹੁਣ ਇਹਨਾਂ ਨੂੰ ਦਿਸਦਾ ਕੁਛ ਨਹੀਂ। ਕਿਰਪਾ ਕਰਕੇ ਇਹਨਾਂ ਨੂੰ ਆਗਿਆ ਦਿਓ। ਇਹ ਹੁਣ ਸਾਡੀ ਸੇਵਾ ਪਰਵਾਨ ਕਰਨ। ਸਤਿਗੁਰਾਂ ਬਚਨ ਕੀਤਾ : ਇਹ ਜੋ ਕੁਝ ਕਰਦੇ ਹਨ, ਠੀਕ ਕਰਦੇ ਹਨ। ਤੁਹਾਡੀ ਸੇਵਾ ਦੀ ਇਹਨਾਂ ਨੂੰ ਲੋੜ ਨਹੀਂ, ਤੇ ਸਭਨਾਂ ਨੂੰ ਇੰਜ ਜਾਪਿਆ, ਜਿਵੇਂ ਇਹ ਗੁਰੂ ਚੇਲੇ ਜੁਗਾਂ ਤੋਂ ਇਕ ਸੁਰ ਹੋਏ ਤੁਰੇ ਆ ਰਹੇ ਹਨ।

ਅੱਗੇ ਗੱਲ ਤੋਰਦਿਆਂ ਗੁਰਚੈਨ ਸਿੰਘ ਹੁਰਾਂ ਕਿਹਾ : ਨਾਨਾ ਜੀ ਦੇ ਅੰਤਮ ਦਿਨੀਂ ਇਕ ਵਾਰ ਮੈਂ ਉਹਨਾਂ ਨੂੰ ਮਿਲਣ ਮੁਬਾਸੇ ਗਿਆ। ਉਹ ਆਪਣਾ ਬਟੂਆ ਟਟੋਲਦੇ ਫਿਰਨ। ਮੈਂ ਸਮਝਿਆ 5-10 ਸ਼ਲਿੰਗ ਮੈਨੂੰ ਪਿਆਰ ਦੇਣਾ ਚਾਹ ਰਹੇ ਹੋਣਗੇ। ਪਰ ਉਨ੍ਹਾਂ ਬਟੂਆ ਲੱਭ ਮੇਰੀ ਸਤਵੀਂ ਪੜ੍ਹਦੇ ਦੀ ਇਕ ਫੋਟੋ ਕਢ ਕੇ ਵਖਾਈ। ਕਹਿਣ ਲਗੇ : ਮੇਰੇ ਪਾਸ ਤਾਂ ਇਹੋ ਖਜ਼ਾਨਾ ਹੈ।

ਲੇਖਕ ਨੂੰ ਪ੍ਰਤੀਤ ਹੁੰਦਾ ਹੈ ਜਿਵੇਂ ਨਾਨੇ ਦਾ ਦੁਹਤੇ ਨਾਲ ਚੋਖਾ ਮਾਨਸਿਕ ਲਗਾਉ ਸੀ ਤੇ ਉਹ ਇਸਦੇ ਉਤੇ ਮਿਹਰਾਂ ਦੀ ਵਰਖਾ ਕਰਦੇ ਰਹਿੰਦੇ ਹੋਣ। ਗੁਰਚੈਨ ਸਿੰਘ ਜੀ ਬਹੁਤ ਗੁਣੀ ਵਿਅਕਤੀ ਹਨ ਜਿਨ੍ਹਾਂ ਨੂੰ ਹੱਡੀਆਂ ਜੋੜਨ ਦਾ ਗਿਆਨ, ਮਾਲਿਸ਼ ਕਰਨ ਦੀ ਵਿਗਿਆਨਕ ਜਾਚ, ਕੁਦਰਤੀ ਇਲਾਜ ਦੀ ਸਮਝ, ਬਾਗਬਾਨੀ ਦੀ ਸੰਪੂਰਨ ਕਲਾ, ਆਰਕੀਟੈਕਟ ਤਾਂ ਉਹ ਉੱਤਮ ਕਿਸਮ ਦੇ ਹਨ ਹੀ, ਅਜਿਹੇ ਹੋਰ ਗੁਣ ਜਾਣਦਿਆਂ ਹੋਇਆਂ ਉਹ ਅਧਿਆਤਮ ਅਤੇ ਯੋਗ ਬਾਰੇ ਵੀ ਸਿਖਰ ਦੀ ਜਾਣਕਾਰੀ ਰਖਦੇ ਹਨ। ਇਹੋ ਹੀ ਵਜਹ ਹੈ ਕਿ ਅਜ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਨਾਲ ਉਨ੍ਹਾਂ ਦੀ ਅਜਿਹੀ ਪ੍ਰੀਤ ਤੇ ਪ੍ਰਤੀਤ ਹੈ ਕਿ ਹਰ ਗੱਲ ਵਿਚ ਸਤਿਗੁਰੂ ਦੀ ਕ੍ਰਿਪਾ ਤੇ ਉਹਦੀ ਰਜ਼ਾ ਵਿਚ ਪ੍ਰਸੰਨ ਰਹਿੰਦੇ ਹਨ। ਹਰ ਤਰ੍ਹਾਂ ਦਾ ਸੰਸਾਰਕ ਸੁਖ, ਵੈਭਵ ਤੇ ਗਿਆਨ ਹੁੰਦਿਆਂ ਗੁਰੂ ਚਰਨਾਂ ਵਿਚ ਆ ਸ੍ਵੈ-ਤਿਆਗੀ ਹੋ ਜਾਂਦੇ ਹਨ।

ਹੱਸਪਾਲ ਕੇ ਖਾਣੇ ਦੇ ਟੇਬਲ ਪਾਸ ਬੈਠੇ ਹੋਏ, ਅਸੀਂ ਦੋਵੇਂ ਹੀ ਰਹਿ ਗਏ ਸਾਂ, ਪਤਾ ਨਹੀਂ ਫਕਣ ਫਕਾਣ ਵਾਲੇ ਕਦੋਂ ਚਲੇ ਗਏ। ਅੱਜ ਮੈਂ ਵੀ ਗੁਰਚੈਨ ਸਿੰਘ ਹੁਰਾਂ ਨਾਲ ਸੁਰ ਸਾਂ। ਮੇਰੇ ਅੰਦਰ ਕੋਈ ਕਾਹਲ ਬਾਕੀ ਨਹੀਂ ਸੀ। ਉਹਨਾਂ ਨਾਨਾ ਜੀ

ਉਹ ਪਿੰਡ ਦੀਆਂ ਇਕ ਦੋ ਹੋਰ ਵਿਸਮੈਕਾਰੀ ਕਥਾਵਾਂ ਸੁਣਾ ਦਿੱਤੀਆਂ, ਜਿਨ੍ਹਾਂ ਦੀ ਸੱਚਿਤਰੋ ਤੇ ਅਸੀਂ ਭਾਵੇਂ ਕਿੰਤੂ ਪ੍ਰੰਤੂ ਕਰੀਏ ਹੀ ਪਰ ਇਹ ਹੈਨ ਸੱਚੀਆਂ । ਇਨ੍ਹਾਂ ਦਾ ਤਾਤ ਪਰਜ ਇਹ ਸੀ ਕਿ ਮਰਨ ਵਾਲੇ, ਦੂਜੇ ਦੀ ਰੂਹ ਵਿਚ ਪਰਵੇਸ਼ ਪਾ ਜਾਂਦੇ ਹਨ, ਕਦੀ ਦੇਰ । ਤੇ ਇਹਨਾਂ ਨੇ ਆਪਣੇ ਨਾਨਾ ਜੀ ਦੀ ਇਕ ਅੱਖੀਂ ਡਿੱਠੀ ਘਟਨਾ 'ਚੋਂ ਮਿਸਾਲ ਦਿੱਤੀ :

"ਇਕ ਵਾਰ ਦੀ ਗੱਲ ਤਾਂ ਬਹੁਤ ਦਿਲਚਸਪ ਹੈ ਕਿ ਨਾਨਾ ਜੀ ਦੋ ਜਣੇ, ਸਫ਼ਰ ਕਰਦੇ ਹੋਏ, ਇਕ ਪਿੰਡ ਵਿਚ ਦੀ ਗੁਜ਼ਰ ਰਹੇ ਸਨ । ਇਕ ਖੁੱਲ੍ਹੇ ਵਿਹੜੇ ਵਿਚ ਦੀ ਛੋਟੀ ਦੀਵਾਰ ਉਤਦੀ ਸਹਿਜ ਭਾ ਝਾਕਿਆ ਜਾ ਸਕਦਾ ਸੀ, ਇਕ ਪ੍ਰੌਢ ਆਦਮੀ ਆਪਣੀਆਂ ਦੂਹਾਂ ਨਾਰਾਂ ਤੋਂ ਤੇਲ ਦੀ ਮਾਲਿਸ਼ ਕਰਵਾ ਰਿਹਾ ਸੀ ਕਿ ਇਕ ਗਰਭਧਾਰੀ ਇਸਤਰੀ ਛਾਹ ਵੇਲੇ ਦੀ ਰੋਟੀ ਦਾ ਟੋਕਰਾ ਚੁੱਕੀ ਜਾਂਦੀ, ਓਸੇ ਥਾਂ, ਨਾਨਾ ਜੀ ਦੇ ਕੋਲੋਂ ਲੰਘਦੀ, ਦੋ ਵਹੁਟੀਆਂ ਵਾਲੇ ਆਦਮੀ ਦੀ ਗਤੀ ਵੇਖ ਕੇ ਹੱਸ ਪਈ । ਇਸ ਨੂੰ ਮਾਲਿਸ਼ ਕਰਵਾ ਰਹੇ ਜੱਟ ਨੇ ਵੀ ਵੇਖ ਲਿਆ ।

"ਜੱਟ ਉੱਤੇ ਚੱਦਰ ਲੈ ਕੇ ਆ ਕੇ, ਬੀਬੀ ਨੂੰ ਗੁੱਸੇ ਰਾਜ਼ੀ ਹੋਣ ਲੱਗਾ : ਤੂੰ ਕਿਉਂ ਮੈਨੂੰ ਤੇ ਮੇਰੀਆਂ ਤੀਵੀਆਂ ਨੂੰ ਵੇਖ ਕੇ ਹੱਸੀ ? ਗੱਲ ਵਧਦੀ ਵੇਖ ਬੀਬੀ ਨੇ ਕਿਹਾ : ਵੀਰਾ, ਤੈਨੂੰ ਕੀ ਦਸਾਂ, ਗੱਲ ਹੈ ਹੀ ਹੱਸਣ ਵਾਲੀ ਸੀ, ਪਰ ਤੈਨੂੰ ਦਸਾਂ ਤਾਂ ਤੂੰ ਬੁਰਾ ਮੰਨੇਗਾ ? ਕੁਛ ਠੰਢਾ ਹੋ ਕੇ ਜੱਟ ਨੇ ਕਿਹਾ : ਨਹੀਂ ਬੁਰਾ ਮੰਨਦਾ, ਦਸ । ਬੀਬੀ ਹੱਸ ਕੇ ਕਹਿਣ ਲੱਗੀ : ਜਿਨ੍ਹਾਂ ਦੇ ਨਾਲ ਤੂੰ ਮਸਤ ਹੋਇਆ ਮੌਜਾਂ ਮਾਣ ਰਿਹਾ ਏਂ, ਇਕ ਤੇਰੀ ਮਾਂ ਲਗਦੀ ਏ, ਦੂਜੀ ਤੇਰੀ ਭੈਣ ਹੈ ।

"ਗੁੱਸਾ ਤਾਂ ਜੱਟ ਨੂੰ ਆ ਗਿਆ ਪਰ ਕਹਿਣਾ ਲਗਾ : ਕਿਵੇਂ ਜਾਣਾ ? ਮੇਰੇ ਨਾਨਾ ਜੀ ਵੀ ਉਤਸੁਕ । ਰੋਟੀਆਂ ਲਿਆਂਦੀ ਬੀਬੀ ਨੇ ਕਿਹਾ : ਨਾਲ ਤੁਰ ਪਓ । ਮਰਦ ਕੱਪੜੇ ਪਹਿਨ ਆਇਆ । ਸਾਰੇ ਤੁਰ ਪਏ । ਖੇਤਾਂ ਦੇ ਰਾਹ ਵਿਚ ਬੀਬੀ ਨੇ ਆਖਿਆ : ਲਓ ਚੇਤਾ ਰਖਿਓ । ਅੱਜ ਮੇਰਾ ਖ਼ਾਵੰਦ ਜਾਂਦਿਆਂ ਹੀ ਮੈਨੂੰ ਕਹੇਗਾ, ਐਹ ਬਲਦ ਫੜ, ਮੈਂ ਰੋਟੀ ਖਾ ਲਵਾਂ । ਮੈਂ ਜੋਗ ਦੀਆਂ ਨਕੇਲਾਂ ਫੜ ਲਵਾਂਗੀ । ਅਚਾਨਕ ਇਕ ਬੈਲ ਮੇਰੇ ਤੇ ਹਮਲਾ ਕਰੇਗਾ ਤੇ ਮੇਰੇ ਵਧੇ ਹੋਏ ਪੇਟ ਵਿਚ ਉਹਦਾ ਤਿੱਖਾ ਸਿੰਙ ਫਿਰ ਜਾਵੇਗਾ । ਪੇਟ ਪਾਟੇਗਾ । ਬੱਚਾ ਮੇਰਾ ਜੀਉਂਦਾ ਹੀ ਬਾਹਰ ਆ ਡਿੱਗੇਗਾ । ਫਿਰ ਮੇਰਾ ਪਤੀ ਉਹਨੂੰ ਸੰਭਾਲੇਗਾ । 16 ਸਾਲ ਦਾ ਹੋਵੇਗਾ ਤਾਂ ਮੇਰਾ ਬੱਚਾ ਮੈਨੂੰ ਹੀ ਵਿਆਹੁਣ ਆਵੇਗਾ । ਮੈਂ ਕੱਲ ਹੀ ਫਲਾਣੇ ਪਿੰਡ ਫਲਾਣੀ ਔਰਤ ਦੇ ਘਰ ਧੀ ਬਣ ਕੇ ਜੰਮਾਂਗੀ । ਮੇਰੇ ਮਾਪੇ ਆਪ ਮੇਰੀ ਮੰਗਣੀ ਮੇਰੇ ਪੁੱਤ ਨਾਲ ਹੀ ਕਰਨ ਆਉਣਗੇ ।

"ਅਤੇ ਨਾਨਾ ਜੀ ਨੇ ਦੱਸਿਆ ਕਿ ਆਪਣਾ ਪੰਧ ਖੋਟਾ ਕਰ ਕੇ ਇਹ ਸਾਰਾ ਵਾਕਿਆ ਸੱਚ ਹੁੰਦਾਂ ਡਿੱਠਾ । ਫਿਰ ਅਗਲੇ ਦਿਨ, ਓਸੇ, ਦੱਸੇ ਹੋਏ ਪਿੰਡ ਜਾ ਕੇ ਉਸ ਘਰ ਜੰਮੀ ਕੁੜੀ ਵਿਚ ਏਸੇ ਬੀਬੀ ਦਾ ਹੋਣਾ ਸਪੱਸ਼ਟ ਕੀਤਾ । ਸਿਰਫ਼ ਜਦੋਂ ਇਹ ਵਿਆਹੇ ਗਏ, ਇਸ ਜਨਮ ਦਾ ਕਿਸੇ ਨੂੰ ਵੀ ਕੁਝ ਪਤਾ ਨਹੀਂ ਸੀ ।"

ਮੈਂ ਅਤੇ ਸ. ਗੁਰਚੰਨ ਸਿੰਘ ਨੌਰੰਗੀ ਇਸ ਘੜੀ ਦੀਨ ਦੁਨੀਆਂ ਵਲੋਂ ਬੇਖ਼ਬਰ

ਹੈ, ਇਕ ਦੂਜੇ ਵਿਚ ਗੁਆਚੇ ਹੋਏ ਸਾਂ । ਗੁਰਚੇਨ ਸਿੰਘ ਹੁਰਾਂ ਦੱਸਿਆ ਕਿ ਉਹਨਾਂ ਵੀ ਧਿਆਨ ਯੋਗ ਤਪੱਸਿਆ ਸਾਧੀ ਹੋਈ ਹੈ । ਅਤੇ ਅੱਜ ਤੋਂ ਚਾਰ ਸਾਲ ਪਹਿਲਾਂ ਬਹੁਤੇਰੇ ਪ੍ਰਕਿਰਤੀ ਦੇ ਕੌਤਕ ਅੱਖੀਂ ਡਿੱਠੇ ਹੋਏ ਹਨ । ਅਤੇ ਉਹਨਾਂ ਇਕ ਸਵੈ-ਅਨੁਭਵ ਸੁਣਾਇਆ :

"ਚਾਰ ਸਾਲ ਪਹਿਲਾਂ ਦੀ ਗੱਲ ਹੈ । ਇਕ ਵਾਰ ਮੈਂ ਹਵਾਈ ਸਫ਼ਰ ਕਰਦਿਆਂ ਧਿਆਨ ਸਥਿਤ ਹੋ ਗਿਆ । ਮੈਨੂੰ ਜਾਪਿਆ, ਜਿਵੇਂ ਮੇਰਾ ਸਰੀਰ ਹਵਾਈ ਜਹਾਜ਼ ਦੇ ਨਾਲ-ਨਾਲ, ਪਰ ਬਾਹਰ, ਉਸ ਤੋਂ ਵੱਖਰਾ ਜਾ ਰਿਹਾ ਹੈ । ਇਹ ਵੀ ਪ੍ਰਤੀਤ ਹੋਵੇ ਕਿ ਇਕ ਸਰੀਰ ਜਿਉਂ ਦਾ ਤਿਉਂ, ਅੰਦਰ ਆਪਣੇ ਲਈ ਨਿਸ਼ਚਿਤ ਸੀਟ ਉੱਤੇ ਬੈਠਾ ਹੋਇਆ ਹੈ । ਦੂਸਰਾ ਸੂਖਮ ਸਰੀਰ, ਜਹਾਜ਼ ਦੇ ਨਾਲ-ਨਾਲ ਵਿਓਮ ਵਿਚ ਵਿਚਰ ਰਿਹਾ ਹੈ । ਬਾਹਰਵਾਰ, ਪਰ ਮੈਨੂੰ ਸਭ ਕੁਝ ਸਣੇ ਮੇਰੇ ਸਰੀਰ ਦੇ, ਜਹਾਜ਼ ਅੰਦਰਲੇ ਸਭ ਲੋਕ ਨਜ਼ਰ ਆ ਰਹੇ ਹਨ । ਜਿਵੇਂ ਮੇਰੀ ਨਜ਼ਰ ਪਾਰਦਰਸ਼ੀ ਹੋ ਗਈ ਹੋਵੇ । ਮੈਂ ਹਰੇਕ ਵਲ ਝਾਤੀ ਮਾਰ-ਮਾਰ, ਕੋਈ ਕੀ ਪੜ੍ਹਦਾ, ਜਾਂ ਕੀ ਕਰਦਾ-ਸੋਚਦਾ ਹੈ, ਪਤਾ ਕਰੀ ਜਾਂਦਾ ਸਾਂ । ਤੇ ਜਦ ਮੈਂ ਕੁਝ ਸਮੇਂ ਬਾਅਦ ਮੁੜ ਆਪਣੇ ਚੋਲੇ ਵਿਚ ਦਾਖ਼ਲ ਹੋਇਆ ਤਾਂ ਮੈਂ ਹਰੇਕ ਵਿਅਕਤੀ ਨੂੰ ਉਹਦੀ ਕਰਨੀ-ਸੋਚਣੀ ਦੱਸਣ ਦੇ ਸਮਰੱਥ ਸਾਂ । ਕਈਆਂ ਨੂੰ ਮੈਂ ਦੱਸਿਆ ਵੀ । ਉਹ ਹੈਰਾਨ ਸਨ ਕਿ ਤੂੰ ਸਾਡੇ ਪਾਸ ਆਇਆ ਵੀ ਨਹੀਂ ਤੇ ਸਾਡੇ ਅੰਦਰਲੇ ਨੂੰ ਜਾਣ ਵੀ ਲਿਆ ।

"ਅਜਿਹੀ ਚਮਤਕਾਰੀ ਅਵਸਥਾ ਮੈਨੂੰ ਬੜਾ ਲੰਮਾ ਸਮਾਂ ਪ੍ਰਾਪਤ ਹੋਈ ਰਹੀ । ਹੁਣ ਵੀ ਕੁਝ ਕਿਹਾ ਨਹੀਂ ਜਾ ਸਕਦਾ, ਬਿਰਤੀ ਦੇ ਸਥਿਰ ਹੋਣ ਦੀ ਗੱਲ ਹੈ । ਅਸਚਰਜ ਅਸੀਂ ਆਪ ਵੇਖ ਸਕਦੇ ਹਾਂ !"

ਏਨਾ ਕੁਝ ਸ. ਫਲੋਰਾ ਨੇ ਸੁਣਾਇਆ ਕਿ ਮੇਰਾ ਮੰਨਣ ਤੇ ਜੀ ਪਿਆ ਕਰੇ, ਭਾਵੇਂ ਮੈਂ ਆਪ ਇਸ ਮਾਰਗ ਦਾ ਪਾਂਧੀ ਨਹੀਂ ।

## ਸਤਿਗੁਰੂ ਜੀ ਆਏ

12.30 ਵਜੇ ਦੁਪਹਿਰੇ ਕੋਠੀ ਸ੍ਰੀ ਰਾਮ ਹਰੀ ਪ੍ਰਤਾਪ ਨਿਵਾਸ ਪੁੱਜਾ ਤਾਂ ਪਤਾ ਲੱਗਾ ਕਿ ਦੀਨ ਦਿਆਲ ਜੀ 12 ਵਜੇ ਦੇ ਦਿੱਲੀ ਆਏ ਹੋਏ ਹਨ । ਇਸ਼ਨਾਨ ਕਰ, ਪ੍ਰਸ਼ਾਦ ਛਕ, ਜਦੋਂ ਗਲਿਆਰਾ ਪਾਰ ਕਰ ਆਰਾਮ ਕਮਰੇ ਨੂੰ ਚੱਲੇ ਕਿ ਸੰਤ ਤਰਸੇਮ ਸਿੰਘ ਨੇ ਮੈਨੂੰ ਦਰਸ਼ਨਾਂ ਦਾ ਮੌਕਾ ਮੁਹੱਈਆ ਕਰ ਦਿੱਤਾ ।

ਸੁੱਚੀਆਂ, ਦਰਜ਼ੀ ਸੀਵੀਆਂ ਜਰਾਬਾਂ ਕੱਜੇ ਚਰਨਾਂ ਨਾਲ ਪਊਏ ਪਹਿਨੀਂ ਸਨ ਆਪ । ਮੋਟੇ ਰੇਸ਼ਮ ਦਾ ਬਾਦਾਮੀ ਕੁਰਤਾ ਅਤੇ ਤੇੜ ਕਛਹਿਰਾ । ਨਮਸਕਾਰ ਪਰਵਾਨ ਕੀਤੀ ਗਈ ਸਮਝ, ਮੈਂ ਦੋ ਗੱਲਾਂ ਸਤਿਗੁਰੂ ਜੀ ਨਾਲ ਕੀਤੀਆਂ । ਪਹਿਲੀ, ਕਾਮਰੇਡ ਸੋਹਣ ਸਿੰਘ ਜੋਸ਼ ਹੁਰਾਂ ਦੀ ਕ੍ਰਿਤਗਯਤਾ ਦੀ । ਸਤਿਗੁਰੂ ਜੀ ਨੇ ਬਚਨ ਕੀਤਾ : ਇੰਨ-ਬਿੰਨ ਤੇਰੇ ਵਾਲੇ ਸ਼ਬਦਾਂ ਦੀ ਹੀ ਮੈਨੂੰ ਚਿੱਠੀ ਆਈ ਹੈ । ਤਰਸੇਮ ਕਵੀ ਹੁਰਾਂ ਨੂੰ ਉਹ ਚਿੱਠੀ ਦੇਹ (ਉਹ ਚਿੱਠੀ ਮੈਨੂੰ ਮਿਲ ਗਈ ਤੇ ਮੈਂ ਤੁਹਾਡੇ ਲਈ ਸੰਭਾਲ ਲਈ ਹੈ — ਕਵੀ) ।

ਦੂਜੀ ਗੱਲ ਕਾਮਰੇਡ ਖੁਰਸ਼ੀਦੀ ਦੀ : ਆਪ ਜੀ ਦਾ ਇਕ ਵਿਗੜਿਆ ਹੋਇਆ ਸੇਵਕ, ਤੱਖਰਾਂ (ਭੈਣੀ ਸਾਹਿਬ ਦੇ ਲਾਗ ਦਾ ਪਿੰਡ) ਦਾ ਕਾਮਰੇਡ ਸੁਰਜੀਤ ਖੁਰਸ਼ੀਦੀ ਅਰਜ਼ ਕਰਦਾ ਸੀ ਕਿ ਆਪ ਜੀ ਸਿੱਧਿਆਂ ਸਿਆਸਤ ਵਿਚ ਭਾਗ ਨਾ ਲਓ, ਰਾਜਸੀ ਆਦਮੀ ਤਾਂ ਝੂਠੇ ਬੜੇ ਹੁੰਦੇ ਹਨ, ਤੁਸਾਂ ਕਦੇ ਉਸ ਤਰ੍ਹਾਂ ਕਰ ਨਹੀਂ ਸਕਣਾ, ਫਿਰ ਪਰੇਸ਼ਾਨੀ ਵਧੇਗੀ।...ਉਸ ਨੇ ਲੁਧਿਆਣੇ ਦੇ ਕਾਂਗਰਸੀਆਂ ਵਿਚ ਸੁਲਾਹ ਕਰਵਾਣ ਦੇ ਜਤਨ ਤੇ ਇੰਦਰਾ ਗਾਂਧੀ ਨੂੰ 41000/- ਦਾ ਚੈੱਕ ਦੇਣ ਦਾ ਜ਼ਿਕਰ ਕੀਤਾ। (ਅਖ਼ਬਾਰਾਂ ਨੇ ਇਹ ਗ਼ਲਤ ਲਿਖਿਆ ਕਿ ਸਤਿਗੁਰਾਂ ਨੇ ਚੈੱਕ ਭੇਟ ਕੀਤਾ, ਜਦੋਂ ਕਿ ਚੈੱਕ ਤਾਂ ਮਹਾਰਾਜ ਬੀਰ ਸਿੰਘ ਜੀ ਵਲੋਂ ਸੀ। — ਲੇਖਕ) ਸਤਿਗੁਰੂ ਜੀ ਨੇ ਆਗਿਆ ਕੀਤੀ : ਠੀਕ ਹੈ। ਖੁਰਸ਼ੀਦੀ ਨੂੰ ਧੰਨਵਾਦ ਦਾ ਖ਼ਤ ਲਿਖ ਦਿਓ।

ਅਤੇ ਸਤਿਗੁਰੂ ਜੀ ਆਰਾਮ ਕਰਨ ਹਿਤ ਚਲੇ ਗਏ।

## ਸਿਆਹੜ ਵਿਚ ਸਤਿਗੁਰੂ ਜੀ

ਮੈਨੂੰ ਸਕੱਤਰ ਤਰਸੇਮ ਸਿੰਘ ਨੇ ਦੱਸਿਆ ਕਿ 2.4.81 ਨੂੰ ਨਗਰ ਸਿਆਹੜ ਦੀ ਸੰਗਤ ਦੇ ਅਰਦਾਸ ਕਰਨ 'ਤੇ ਸਤਿਗੁਰੂ ਜਗਜੀਤ ਸਿੰਘ ਜੀ ਸਿਆਹੜ ਪਹੁੰਚੇ। ਏਥੇ ਇਕ ਸੜਕ ਦਾ ਨਾਮ 'ਸਤਿਗੁਰੂ ਰਾਮ ਸਿੰਘ ਰੋਡ' ਰੱਖਣਾ ਸੀ। ਮੌਕੇ ਉੱਤੇ ਪੰਜਾਬ ਸਰਕਾਰ ਦਾ ਇਕ ਵਜ਼ੀਰ ਸ. ਬੇਅੰਤ ਸਿੰਘ ਤੇ ਐਮ. ਐਲ. ਏ. ਸ. ਜਸਪਾਲ ਸਿੰਘ ਵੀ ਆਏ। ਸਾਧ ਸੰਗਤ ਨੇ ਉਸ ਸੜਕ ਦਾ ਪੱਕਿਆਂ ਹੋਣਾ ਜ਼ਰਾ ਮੁਸ਼ਕਲ ਦੱਸਿਆ। ਨਗਰ-ਫੰਡਾਂ ਕਾਰਨ ਤਾਂ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸ. ਬੇਅੰਤ ਸਿੰਘ ਨੇ ਜ਼ਿੰਮੇ ਲਿਆ ਕਿ ਇਕ ਮਹੀਨੇ ਤਕ ਉਹ ਸੜਕ ਸਰਕਾਰੀ ਤੌਰ 'ਤੇ ਪੱਕੀ ਬਣਵਾ ਦਿੱਤੀ ਜਾਏਗੀ।

ਇਸ ਮੌਕੇ 'ਤੇ ਏਥੋਂ ਦੇ ਇਕ ਪ੍ਰਸਿੱਧ ਸੰਤ ਮੀਹਾਂ ਸਿੰਘ ਵੀ ਸਤਿਗੁਰੂ ਜੀ ਦੇ ਆ ਚਰਨੀਂ ਲਗੇ ਤੇ ਉਨ੍ਹਾਂ ਹੇਠ ਲਿਖੀਆਂ ਚੀਜ਼ਾਂ ਸ੍ਰੀ ਹਜ਼ੂਰ ਦੇ ਚਰਨ ਭੇਟ ਕੀਤੀਆਂ :

1. ਸੰਗੀ 125 ਪੌਂਡ (ਵਜ਼ਨ)
2. ਇਕ ਸੂਤੀ ਕਪੜਾ
3. ਇਕ ਵਿਦੇਸ਼ੀ ਕਪੜੇ ਦਾ ਪੀਸ
4. ਮਿਸ਼ਰੀ 1 ਕੇ. ਜੀ.
5. ਛੋਟੀ ਇਲਾਇਚੀ 500 ਗ੍ਰਾਮ
6. ਦੋ ਪੀਸ ਟੈਰੀਕਾਟ ਵਿਦੇਸ਼ੀ
7. ਇਕ ਤੌਲੀਆ
8. ਇਕ ਦਸਤਾਰ
9. ਲੱਠੇ ਦਾ ਕਪੜਾ ਕਛਹਿਰਿਆਂ ਵਾਸਤੇ
10. ਇਕ ਖੱਦਰ ਦਾ ਪਰਨਾ
11. ਇਕ ਜੇਬੀ ਘੜੀ, ਨਾਮ Arnex

ਇਹਨਾਂ ਸੰਤਾਂ ਨੇ ਨਾਮਧਾਰੀਆਂ ਤੋਂ ਭਜਨ ਲਿਆ ਹੋਇਆ ਸੀ। ਭਾਵੇਂ ਹੁਣ

ਤਕ ਸੰਤਾਂ ਨੇ ਦੇਸ਼ ਵਿਦੇਸ਼ ਵਿਚ ਵਿਤਰਿਨ ਕੀਤਾ ।

### ਹੋਰ ਮੁਲਾਕਾਤਾਂ

ਜਦੋਂ ਮੈਂ ਦੋ ਵਜੇ ਉਤਲੇ ਅੰਦਰੋਂ ਬਾਹਰ ਆਇਆ ਤਾਂ ਸ੍ਰੀ ਸਤਿਗੁਰੂ ਜੀ ਆਰਾਮ ਕਮਰੇ ਦੇ ਨਾਲ ਦੇ ਵਾਧਰੇ ਦੀ ਰੇਲਿੰਗ ਪਾਸ ਖਲੋਤੇ ਗਿ: ਜਸਵੰਤ ਸਿੰਘ ਨਾਲ ਗੱਲ ਬਾਤ ਕਰ ਰਹੇ ਸਨ। ਵੱਡੇ ਹਾਲ ਦੀ ਇਕ ਨੁੱਕਰੇ ਸ: ਗੁਰਚੈਨ ਸਿੰਘ ਤੇ ਬੀਬੀ ਰਛਪਾਲ (ਪਤਨੀ) ਅਤੇ ਅੰਮ੍ਰਿਤ (ਪੁੱਤਰੀ) ਖਲੋਤੇ ਹੋਏ ਸਨ। ਮੈਨੂੰ ਵੇਖ, ਸ. ਫਲੌਰਾਂ ਨੇ ਦੱਸਿਆ : ਦਰਸ਼ਨ ਕਰ ਆਏ ਹਾਂ। ਸਤਿਗੁਰਾਂ ਹੁਕਮ ਕੀਤਾ ਹੈ : ਆਰਾਮ ਕਰੋ, ਹੁਣ ਆਰਾਮ ਕਰਨ ਚਲੇ ਹਾਂ। ਤਦ ਨੂੰ ਭੁਪਿੰਦਰ ਸਿੰਘ ਚਾਵਲਾ ਨੇ ਇਕ ਕਮਰੇ ਦੀ ਚਾਬੀ ਇਨ੍ਹਾਂ ਨੂੰ ਲਿਆ ਦਿੱਤੀ।

ਸਤਿਗੁਰੂ ਜੀ ਨੇ ਇਸ਼ਨਾਨ ਪਾਨ ਕਰ ਲਿਆ ਹੋਵੇਗਾ ਤਦੇ ਤਾਂ ਨਿਜੀ ਸੇਵਕ ਬਲਦੇਵ ਸਿੰਘ ਕਿਸੇ ਨੂੰ ਫੋਨ ਤੇ ਦੱਸ ਰਿਹਾ ਸੀ : ਸਤਿਗੁਰੂ ਜੀ ਸੰਤ ਜੀ ਪਾਸ ਗਏ ਹਨ, ਤੁਹਾਡੇ ਪਿਤਾ ਜੀ ਪਾਸ।

ਫਿਰ ਸੰਤ ਤਰਸੇਮ ਸਿੰਘ ਤੋਂ ਮਾਲੂਮ ਹੋਇਆ ਕਿ ਦੀਨ ਦਿਆਲ ਜੀ ਠਾਕੁਰ ਸ਼ਮਸ਼ੇਰ ਸਿੰਘ ਹੁਰਾਂ ਨੂੰ ਮਿਲਣ ਚਲੇ ਗਏ ਹਨ।

5.30 ਵਜੇ ਸ੍ਰੀ ਅਵਤਾਰ ਸਿੰਘ ਘੁੰਮਣ, ਸ੍ਰੀ ਨਿਰਵੈਰ ਸਿੰਘ ਯੂ. ਪੀ. ਨਾਮਧਾਰੀ ਰਾਈਸ ਮਿਲਜ਼, ਸ. ਦਇਆ ਸਿੰਘ ਜਗਜੀਤ ਨਗਰ, ਸ. ਸਾਧੂ ਸਿੰਘ ਝੱਬਰ, ਸ੍ਰੀ ਹਰਭਜਨ ਸਿੰਘ ਸਿਤਾਰ, ਬਲਜੀਤ ਸਿੰਘ ਤੇ ਸੁਖਜਿੰਦਰ ਸਿੰਘ ਪਿੰਕੀ, ਸੰਤ ਮਹਿੰਦਰ ਸਿੰਘ ਬਾਲੀ ਨਗਰ ਤੇ ਉਹਦੇ ਲੜਕੇ, ਸ. ਸੁਰਿੰਦਰ ਸਿੰਘ ਮੱਲ੍ਹਵਾਲ, ਸੰਤ ਅਵਤਾਰ ਸਿੰਘ ਰਮੇਸ਼ ਨਗਰ, ਉਸ ਦੇ ਦੋਵੇਂ ਲੜਕੇ, ਸੰਤ ਜੋਗਾ ਸਿੰਘ, ਸੰਤ ਮੇਲਾ ਸਿੰਘ, ਸੰਤ ਰਤਨ ਸਿੰਘ ਚਾਨਾ, ਸ. ਸੁਰਿੰਦਰ ਸਿੰਘ ਮਨਚੰਦਾ, ਸੰਤ ਨਿਰੰਜਨ ਸਿੰਘ ਸੀਰ੍ਹਾ, ਸੂਬਾ ਦਰਸ਼ਨ ਸਿੰਘ ਜੀ ਨੈਰੋਬੀ, ਬੀਬੀ ਸੁਰਜੀਤ ਕੌਰ ਨੈਰੋਬੀ (ਸੂਬਾ ਜੀ ਦੀ ਪਤਨੀ), ਸੰਤ ਗੁਰਬਚਨ ਸਿੰਘ ਫਾਂਗੀ, ਸੰਤ ਕਿਰਪਾਲ ਸਿੰਘ (ਕੰਡਣਪੁਰੀ), ਸੰਤ ਨਿਧਾਨ ਸਿੰਘ ਉੱਤਮ ਨਗਰ ਆਦਿ ਸਿੰਘਾਂ ਨੂੰ ਸ੍ਰੀ ਸਤਿਗੁਰੂ ਜੀ ਦਰਸ਼ਨ ਦੇ ਕੇ ਤੇ ਪੁੱਛਦੇ ਕਿਸੇ ਨੇ ਕੋਈ ਗੱਲ ਤਾਂ ਨਹੀਂ ਕਰਨੀ। ਸੂਬਾ ਦਰਸ਼ਨ ਸਿੰਘ ਜੀ ਤੇ ਸ. ਗੁਰਚੈਨ ਸਿੰਘ ਫਲੌਰਾ ਨੂੰ ਲੈ ਕੇ ਆਪਣੇ ਆਰਾਮ ਕਮਰੇ ਨੂੰ ਹੋ ਗਏ।

ਮੈਨੂੰ ਥੋੜ੍ਹੇ ਸਮੇਂ ਪਿੱਛੋਂ ਬੈਠਣ ਕਮਰੇ ਵਿਚ ਸਤਿਗੁਰੂ ਜੀ ਦੀ ਆਵਾਜ਼ ਸੁਣਾਈ ਦਿੱਤੀ ਕਿ ਜੋਗਾ ਸਿੰਘ ਤੇ ਮੰਡੀ ਵਾਲੀ ਲੜਕੀ ਨੂੰ ਪੂਰਬਾ ਅੰਦਰ ਭੇਜੋ।

### ਖੁਸ਼ੀਆਂ ਦੀਆਂ ਝੋਲੀਆਂ

ਅੱਜ ਸ੍ਰੀ ਬੇਅੰਤ ਸਿੰਘ ਸੇਖਲ ਵੀ ਏਥੇ ਸੀ। ਇਸ ਨੇ ਆਪਣੀ ਪਤਨੀ ਦੀ ਗੱਲ ਸੁਣਾਈ : ਮੇਰੀ ਪਤਨੀ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਬੜੀ ਵਿਆਕੁਲ ਸੀ। ਸਿਆਮਟਾਂ ਬੀਬੀਆਂ ਤੇ ਗਿਆਨਣ ਮਹਿੰਦਰ ਕੌਰ ਨਾਲ ਗੁਰੂ ਦਰਸ਼ਨਾਂ ਦੀ ਉਡੀਕ ਵਿਚ ਬੈਠੀ ਸੀ ਕਿ ਅਚਾਨਕ ਬੀਬੀ ਗਿਆਨਣ ਹੁਰਾਂ ਨੂੰ ਅੰਦਰੋਂ ਆਵਾਜ਼ ਪੈ ਗਈ।

ਉਹ ਅੰਦਰ ਗਈਆਂ ਅਤੇ ਦੁਆਰ ਬੰਦ ਹੋ ਗਿਆ। ਮੇਰੀ ਵਹੁਟੀ ਨੂੰ ਇਕ ਆਵੇ ਇਕ ਜਾਵੇ। ਸੋਚੇ :

"ਅਜੇ ਮਾਨਸਿਕ ਦੁੱਖ ਕਲੇਸ਼ ਨਾਲ ਏਧਰ ਓਧਰ ਭਟਕ ਹੀ ਰਹੀ ਸੀ ਕਿ ਅੰਤਰਜਾਮੀ ਸਤਿਗੁਰੂ ਜੀ ਆਪ ਬਾਹਰ ਆਏ ਤੇ ਹੱਥ ਨਾਲ ਇਸ਼ਾਰਾ ਕਰ ਕੇ ਸਾਨੂੰ ਅੰਦਰ ਆਉਣ ਦੀ ਆਗਿਆ ਕੀਤੀ। ਫਿਰ ਇਹ ਮੈਨੂੰ ਲੱਭਦੀ ਫਿਰੇ ਕਿ ਸਤਿਗੁਰੂ ਨੂੰ ਕੀ ਕਹਾਂ ? ਜੋ ਮੈਂ ਮਿਲਿਆ, ਤਾਂ ਗਏ ਦਰਸ਼ਨਾਂ ਨੂੰ। ਸਤਿਗੁਰੂ ਜੀ ਪੁੱਛਿਆ : ਦੱਸੋ ਕਿਵੇਂ ਆਏ ? ਮੈਂ ਦੱਸਿਆ : ਗ਼ਰੀਬ ਨਿਵਾਜ, ਥਾਈਲੈਂਡ ਜਾਣ ਦਾ ਪ੍ਰੋਗਰਾਮ ਸੀ, ਅਜੇ ਤਕ ਟਿਕਟ ਨਹੀਂ ਬਣ ਸਕੀ। ਮੇਰੀ ਪਤਨੀ ਨੇ ਅਰਜ਼ ਕੀਤੀ : ਦੀਨ ਦਿਆਲ ਮੈਨੂੰ ਵੀ ਨਾਲ ਭੇਜਣ ਦੀ ਕਿਰਪਾ ਕਰੋ। ਪੁੱਛਿਆ ਗਿਆ : ਕਿੰਨੇ ਬੱਚੇ ਨੇ ? "ਦੋ ਕੁੜੀਆਂ, ਦੋ ਮੁੰਡੇ।" ਮੈਂ ਉੱਤਰ ਦਿੱਤਾ। ਸਤਿਗੁਰਾਂ ਬਚਨ ਕੀਤਾ : ਕਰ ਦਿਆਂਗੇ ਇੰਤਜ਼ਾਮ, ਚਿੰਤਾ ਨ ਕਰੋ।

"ਅਤੇ ਅਸੀਂ ਥੋੜ੍ਹੇ ਮਿੰਟਾਂ ਵਿਚ ਹੀ ਖ਼ੁਸ਼ੀਆਂ ਦੀਆਂ ਝੋਲੀਆਂ ਭਰ ਕੇ ਬਾਹਰ ਆ ਗਏ।"

## ਮਾਤਰਾ ਤੇ ਚੁਟਕੀਆਂ (ਸੰਗੀਤ ਸਭਾ)

6.15 ਵਜੇ ਤਾਂ ਬੈਠਣ ਕਮਰੇ ਵਿਚ ਸੰਗੀਤ ਸਭਾ ਜੁੜ ਬੈਠੀ। ਆਪਣੇ ਰਾਗ ਸਿੱਖਦੇ ਬੱਚੇ, ਸ਼੍ਰੀ ਰਾਜਨ ਮਿਸ਼ਰਾ ਤੇ ਹੋਰ, 15 ਮਿੰਟਾਂ ਤਕ ਉਸਤਾਦ ਪਿਆਰਾ ਸਿੰਘ ਵੀ ਆ ਗਏ। ਰਾਜਨ ਹੁਰਾਂ ਤਾਂ ਜਾਣ ਦੀ ਆਗਿਆ ਮੰਗ ਲਈ। ਸਤਿਗੁਰੂ ਜੀ ਨੇ ਪੰਜ ਕੁ ਮਿੰਟ ਬੈਠਣ ਲਈ ਆਖਿਆ ਤਾ ਕਿ ਨਵੀਂ ਰਚਨਾ ਸੁਣਾਈ ਜਾ ਸਕੇ।

ਪਿੰਕੀ ਨੇ ਤਿੰਨ ਤਾਲ ਦਾ ਠੇਕਾ ਲਾ ਲਿਆ। ਬਲਜੀਤ ਨੇ ਤਾਰ ਸ਼ਹਿਨਾਈ ਮੋਢੇ ਲਾ ਲਈ। ਸਤਿਗੁਰੂ ਜੀ ਨੇ ਮਾਤਰਾ ਬੋਲ ਕੇ ਚੁਟਕੀਆਂ ਵਜਾਣੀਆਂ ਸ਼ੁਰੂ ਕਰ ਦਿੱਤੀਆਂ ਅਤੇ ਮਾਤਰਾਂ ਨੂੰ ਨਗ਼ਮੇ ਦੀ ਬੰਦਸ਼ ਅਨੁਸਾਰ ਗਾਉਣਾ ਆਰੰਭ ਦਿੱਤਾ। ਮਾਤਰਾ ਦਾ ਚਲਣ ਕੁਝ ਇਸ ਪ੍ਰਕਾਰ ਸੀ :

| | | | | | | | | | | | |
|---|---|---|---|---|---|---|---|---|---|---|---|
| ਸਥਾਈ : | | 1 | 2 | 3 | 4 | 5 | | | | | |
| | | 1 | 2 | 3 | 4 | 5 | | | | | |
| ਚੜ੍ਹਤ : | 1. | 1 | 2 | 3 | 4 | 5 | 6 | | | | |
| | | 1 | 2 | 3 | 4 | 5 | 6 | | | | |
| | 2. | 1 | 2 | 3 | 4 | 5 | 6 | 7 | | | |
| | | 1 | 2 | 3 | 4 | 5 | 6 | 7 | | | |
| | 3. | 1 | 2 | 3 | 4 | 5 | 6 | 7 | 8 | 9 | |
| | | 1 | 2 | 3 | 4 | 5 | 6 | 7 | 8 | 9 | |
| ਘਟਣ : | | 1 | 2 | 3 | 4 | 5 | 6 | | | | |
| | | 1 | 2 | 3 | 4 | 5 | 6 | | | | |

ਸਥਾਈ :    1  2  3  4  5
1  2  3  4  5

ਥੋੜ੍ਹੇ ਸਮੇਂ ਪਿੱਛੋਂ ਮਹਾਰਾਜ ਜੀ ਆ ਗਏ। ਉਹਨਾਂ ਨੂੰ ਵੀ ਏਸੇ ਕ੍ਰਮ ਨਾਲ ਮਾਤਰਾ ਗਾਉਣ ਸੁਣਾਇਆ ਗਿਆ।

ਫਿਰ ਸਤਿਗੁਰੂ ਜੀ ਨੇ ਆਪ ਦਿਲਰੁਬਾ ਉਠਾ ਲਿਆ ਅਤੇ ਤਰਬਕਾਰੀ ਨਾਲ ਰਸ-ਸਿਰਜਣਾ ਸ਼ੁਰੂ ਕਰ ਦਿੱਤੀ।

## ਠਾਕੁਰ ਸ਼ਮਸ਼ੇਰ ਸਿੰਘ ਜੀ ਦੇ ਘਰ

ਜਿੰਨਾ ਚਿਰ ਸਤਿਗੁਰੂ ਜੀ ਤਰਬਕਾਰੀ ਵਿਚ ਵਿਅਸਤ ਹਨ, ਆਓ ਆਪ ਜੀ ਨਾਲ ਇਕ ਹੋਰ ਗੱਲ ਸਾਂਝੀ ਕਰਾਂ। ਆਰਾਮ ਕਮਰੇ ਦੇ ਪਾਸ ਵਾਲੇ ਸਥਾਨ 'ਤੇ ਰੇਲਿੰਗ ਨਾਲ ਖਲੋਤਿਆਂ ਸਤਿਗੁਰੂ ਜੀ ਨੇ ਮੇਰੇ ਨਾਲ ਠਾਕੁਰ ਸ਼ਮਸ਼ੇਰ ਸਿੰਘ ਜੀ ਦੇ ਘਰ ਹੋਈ ਵਾਰਤਾ ਦੱਸੀ। ਸਤਿਗੁਰੂ ਜੀ ਨੇ ਕਿਹਾ : ਮੈਨੂੰ ਪਤਾ ਸੀ ਕਿ ਠਾਕੁਰ ਜੀ ਦੇ ਮਨ ਵਿਚ ਕੋਈ ਭਰਮ ਪੈਦਾ ਹੋ ਗਿਆ ਹੈ ਜਿਸ ਕਾਰਨ ਆਪ ਜੀ 27.3.81 ਨੂੰ ਪ੍ਰਧਾਨ ਮੰਤਰੀ (ਇੰਦਰਾ ਜੀ) ਦੇ ਸੁਆਗਤ ਵਿਚ ਸ਼ਾਮਲ ਨਹੀਂ ਹੋਏ। ਮੈਂ ਅਜ ਸ਼ਾਮੀਂ ਗ੍ਰੇਟਰ ਕੈਲਾਸ਼ ਗਿਆ, ਠਾਕੁਰ ਜੀ ਘਰ ਨਹੀਂ ਸਨ। ਬੀਬੀ ਜੀ ਨੇ ਵੀ ਦੋ ਚਿੰਨ ਵਾਹਵਾ ਗਰਮ ਗੱਲਾਂ ਕਰ ਦਿੱਤੀਆਂ। ਜਾਪਿਆ ਕਿ ਏਥੇ ਅੰਦਰ ਕਾਫ਼ੀ ਗ਼ਲਤਫ਼ਹਿਮੀ ਹੈ। ਮੈਂ ਚੁੱਪ ਰਹਿ ਕੇ ਪੂਰੇ ਧਿਆਨ ਨਾਲ ਗੱਲਾਂ ਸੁਣੀਆਂ ਅਤੇ ਸਮਝੀਆਂ। ਫਿਰ ਠਾਕੁਰ ਜੀ ਆਏ, ਸੁਣਨ ਤੋਂ ਪਤਾ ਲਗਾ ਕਿ ਉਹ ਵੀ ਕਾਫ਼ੀ ਕੁਝ ਮਨ ਵਿਚ ਲਈ ਫਿਰਦੇ ਹਨ। ਮੈਂ ਉਨ੍ਹਾਂ ਨੂੰ ਕਿਹਾ ਕਿ ਉਹਨਾਂ ਦੀ ਵੱਡੀ ਥਾਂ ਜਾਣ, ਮੈਂ ਉਨ੍ਹਾਂ ਨੂੰ ਵੱਡਿਆਂ ਮਿਥਦਾ ਹਾਂ। ਉਹ ਬੋਲੇ : ਵੱਡੇ ਤੁਸੀਂ ਹੋ। ਤੁਸੀਂ ਸਤਿਗੁਰੂ ਹੋ। ਤੁਹਾਡੇ ਨਾਲ ਕੋਈ ਗੁੱਸਾ ਗਿਲਾ ਨਹੀਂ ਪਰ ਆਪ ਜੀ ਦੇ ਨਾਲ ਦਿਆਂ ਦਾ ਵਰਤਾਉ ਚੰਗਾ ਨਹੀਂ। ਪਿਛੇ ਜਿਹੇ ਇਕ ਵਾਰ ਮੈਨੂੰ ਆਪ ਜੀ ਨੂੰ ਮਿਲਣ ਨਹੀਂ ਦਿੱਤਾ ਗਿਆ। ਆਪ ਜੀ ਆਪਣੇ ਕਮਰੇ ਵਲ ਗਏ ਤਾਂ ਮੈਂ ਆਪ ਜੀ ਦੇ ਪਿੱਛੇ-ਪਿੱਛੇ ਸਾਂ ਪਰ ਸੇਠਾਂ ਦੇ ਡਰਾਈਵਰ ਗੁਰਚਰਨ ਸਿੰਘ ਨੇ ਬੂਹਾ ਬੰਦ ਕਰ ਲਿਆ ਤੇ ਮੈਨੂੰ ਕਿਹਾ, ਸੇਠ ਜੀ ਦਾ ਹੁਕਮ ਹੈ ਕਿਸੇ ਨੂੰ ਅੰਦਰ ਨ ਜਾਣ ਦਿਆਂ, ਦੂਜੀ ਘਟਨਾ, ਆਪ ਜੀ ਦਾ ਸੁਆਗਤ ਕਰਨ ਹਵਾਈ ਅੱਡੇ ਤੇ ਜਾਣਾ ਸੀ। ਪਹਿਲਾਂ ਮੈਨੂੰ ਕਿਹਾ ਗਿਆ ਗੱਡੀ ਭੇਜਦੇ ਹਾਂ ਤੇ ਜਦੋਂ ਜਹਾਜ਼ ਦੇ ਆਉਣ ਦਾ ਵੇਲਾ ਹੋਇਆ ਤਾਂ ਫੋਨ ਕਰ ਦਿੱਤਾ ਗਿਆ : ਤੁਹਾਡੀ ਕੋਈ ਲੋੜ ਨਹੀਂ, ਅਸੀਂ ਲੈ ਆਵਾਂਗੇ।

ਸ੍ਰੀ ਸਤਿਗੁਰੂ ਜੀ ਨੇ ਕਿਹਾ : ਮੈਂ ਠਾਕੁਰ ਜੀ ਨੂੰ ਦੱਸਿਆ ਕਿ ਕਿਸੇ ਮੌਕੇ ਭਰਮ ਵੀ ਲਗ ਸਕਦਾ ਹੈ, ਗ਼ਲਤੀ ਵੀ ਹੋ ਸਕਦੀ ਹੈ, ਆਪ ਜੀ ਪਾਸੋਂ ਸਭ ਕਸੂਰ ਵਾਰ ਮਾਫ਼ੀ ਮੰਗਣਗੇ। ਤੇ ਗੁਰਚਰਨ ਸਿੰਘ ਤਾਂ ਅਜ ਹਰਨੀਆਂ ਦੇ ਉਪਰੇਸ਼ਨ ਲਈ ਹਸਪਤਾਲ ਵਿਚ ਪਿਆ ਹੈ। ਫੋਨ ਤੇ ਗੱਲਬਾਤ ਠਾਕਰ ਜੀ ਨਾਲ ਲਾਲ ਜੀ ਨੇ ਕੀਤੀ ਸੀ। ਉਸਨੂੰ ਭੇਜ ਕੇ ਸੇਠ ਜੀ ਵਲੋਂ ਅਤੇ ਗੁਰਚਰਨ ਸਿੰਘ ਵਲੋਂ ਮਾਫ਼ੀ ਮੰਗਵਾਈ ਹੈ। ਮਸਾਂ-ਮਸਾਂ ਹਾਲਾਤ ਠੀਕ ਕਰ ਕੇ ਆਇਆ ਹਾਂ। ਜਦੋਂ ਬੰਦਾ ਅੰਦਰੋਂ ਹੋਰ

ਮਹਿਸੂਸ ਕਰਦਾ ਹੋਵੇ ਤਾਂ ਪ੍ਰਗਟਾਵਾ ਕਈ ਪਰਕਾਰ ਨਾਲ ਹੋ ਜਾਂਦਾ ਹੈ। ਉਂਜ ਮੈਂ ਸੇਠ ਜੀ ਤੇ ਹੋਸਪਾਲ ਨੂੰ ਪੱਕੀ ਕੀਤੀ ਹੈ ਕਿ ਉਹ ਰਾਬਤਾ ਠੀਕ ਰਖਣ।

**ਬੇਦੀਆਂ ਨਾਲ ਸਤਿਗੁਰੂ ਜੀ**

ਸੰਗੀਤ ਸਭਾ ਦੇ ਖਾਤਮੇ ਪਿਛੋਂ, ਹੇਠਲੇ ਹਾਲ ਵਿਚ ਠਾਕੁਰ ਦਲੀਪ ਸਿੰਘ ਜੀ ਦੇ ਜਤਨ ਤੇ ਪ੍ਰੇਰਨਾ ਨਾਲ ਸੰਸਾਰ ਸ਼ੁਹਰਤ ਦਾ ਖੋਜੀ ਫੋਟੋਗ੍ਰਾਫ਼ਰ ਜੁ ਬੀ. ਬੀ. ਸੀ. ਲਈ ਫ਼ਿਲਮਾਂ ਤਿਆਰ ਕਰਦਾ ਹੈ, ਸਤਿਗੁਰੂ ਜੀ ਨੂੰ ਸਲਾਈਡਾਂ ਵਖਾਣ ਲਈ ਲੈਕੇ ਆਇਆ। ਠਾਕੁਰ ਜੀ ਨੇ ਦੱਸਿਆ : ਮੈਂ ਤਾਂ ਕਿਹਾ ਸੀ, ਜਦੋਂ ਤੁਹਾਨੂੰ ਅਜ ਫ਼ੁਰਸਤ ਹੋਏ, ਸਤਿਗੁਰੂ ਜੀ ਅਜ ਕਿਸੇ ਸਮੇਂ ਸਲਾਈਡਾਂ (ਜਿਸ ਵਿਚ ਕੈਮਰੇ ਦੀ ਫੋਟੋ ਹੁੰਦੀ ਹੈ) ਵੇਖਣ ਆਉਣਗੇ। ਪਰ ਸ੍ਰੀ ਰਾਜੇਸ਼ ਬੇਦੀ ਨੇ ਕਿਹਾ, ਸਤਿਗੁਰੂ ਜੀ ਵਾਸਤੇ ਸਮੇਂ ਦੀ ਕੋਈ ਸੀਮਾ ਨਹੀਂ, ਜਦੋਂ ਆਗਿਆ ਹੋਵੇ, ਜਿਥੇ ਜਾਣਾ ਹੋਵੇ, ਜਾਵਾਂਗਾ।

ਅਤੇ ਸ੍ਰੀ ਰਾਜੇਸ਼ ਕੋਠੀ ਹੀ ਪ੍ਰੋਜੈਕਟਰ (ਫ਼ਿਲਮ ਦਿਖਾਣ ਵਾਲਾ) ਲੈ ਕੇ ਆ ਗਿਆ। ਠਾਕਰ ਜੀ ਦੱਸਿਆ, ਬੇਦੀ ਸਾਹਿਬ ਨੇ ਚਰਨੀਂ ਹੱਥ ਲਾ ਸਤਿਕਾਰ ਪ੍ਰਦਰਸ਼ਤ ਕੀਤਾ ਅਤੇ ਫਿਰ ਜੰਗਲੀ ਜਾਨਵਰਾਂ ਦੀਆਂ ਵਿਵਿਧ ਪਰਕਾਰ ਦੀਆਂ ਸਲਾਈਡਾਂ ਵਿਖਾਈਆਂ : ਗਿੱਦੜ, ਹਰਨ, ਬਘਿਆੜ, ਬਾਰਾਂ ਸਿੰਙੇ, ਸ਼ੇਰ, ਬਬਰ ਸ਼ੇਰ, ਤੇਂਦੂਏ, ਮਗਰਮੱਛ, ਗੈਂਡੇ, ਸੱਪ ਅਤੇ ਨਾਗ ਪੰਚਮੀ ਦਾ ਮੇਲਾ ਆਦਿ, ਲੱਦਾਖ ਵਿਚ ਲੋਕਾਂ ਦੀ ਜ਼ਿੰਦਗੀ। ਲੋਕਾਂ ਦੀਆਂ ਪੁਸ਼ਾਕਾਂ ਜੁ ਦੋ-ਦੋ ਲੱਖ ਰੁਪਏ ਦੀਆਂ ਸਨ। ਭਾਂਤ-ਭਾਂਤ ਦੇ ਲੋਕਾਂ ਦਾ ਰਹਿਣ ਸਹਿਣ, ਇਲਾਜ ਦੇ ਤਰੀਕੇ ਆਦਿ।

ਅੰਤ ਉਤੇ 'ਬਨਾਰਸ' ਨਾਂ ਦੀ ਅੰਗਰੇਜ਼ੀ ਪੁਸਤਕ ਦਿਖਾਈ ਜੁ ਉਹਨਾਂ ਦੀਆਂ ਬਨਾਰਸੀ ਲੋਕਾਂ ਦੀਆਂ ਰੀਤੀ ਰਿਵਾਜਾਂ ਅਤੇ ਵੱਖ-ਵੱਖ ਕਲਾ ਫੋਟੋ ਨਾਲ ਸੰਬੰਧਤ ਸੀ।

ਸਤਿਗੁਰੂ ਜੀ ਨੇ ਕੋਲ ਬੈਠੇ ਸੂਬਾ ਦਰਸ਼ਨ ਸਿੰਘ ਜੀ ਅਤੇ ਸ. ਗੁਰਚੈਨ ਸਿੰਘ ਫਲੋਰਾ, ਨੈਰੋਬੀ ਵਾਲਿਆਂ ਤੋਂ ਰਾਜੇਸ਼ ਬੇਦੀ ਹੋਰਾਂ ਨੂੰ ਜਾਣੂੰ ਕਰਵਾਇਆ ਤੇ ਫ਼ਰਮਾਇਆ : ਤੁਸੀਂ ਵਾਈਲਡ ਲਾਈਫ਼ ਦੇ ਫੋਟੋਕਾਰ ਹੋ, ਕਿਤੇ ਅਫ਼ਰੀਕਾ ਵਿਚ ਵੀ ਜਾਓ। ਤੁਹਾਡੀਆਂ ਸੀਟਾਂ (ਹਵਾਈ ਜਹਾਜ਼ ਦੀਆਂ) ਤੇ ਰਿਹਾਇਸ਼ ਦੇ ਪ੍ਰਬੰਧ ਦਾ ਖ਼ਰਚਾ ਇਹ ਕਰਨਗੇ।

ਬੇਦੀ ਜੀ ਨੇ ਕ੍ਰਿਤਗਤਾ ਪ੍ਰਗਟ ਕਰਦਿਆਂ ਕਿਹਾ : ਮੈਂ ਕਦੇ ਬਾਹਰ (ਵਿਦੇਸ਼) ਨਹੀਂ ਗਿਆ। ਏਥੇ ਹੀ ਵੇਖਣ-ਸੰਭਾਲਣ ਨੂੰ ਏਨਾ ਕੁਝ ਹੈ ਕਿ ਅੰਤ ਨਹੀਂ। ਪਰ ਜਦੋਂ ਕਿਤੇ ਗਿਆ ਤਾਂ ਜ਼ਰੂਰ ਹੀ ਆਪ ਜੀ ਨੂੰ ਚੇਤੇ ਰਖਾਂਗਾ। ਅਤੇ ਬੜੇ ਅਦਬ ਨਾਲ, ਹੱਥ ਜੋੜ, ਚਰਨਾਂ ਵਲ ਝੁਕ ਉਸ ਆਪਣੀ ਗੀਤਾ ਸਮੇਟੀ।

**ਡਾ: ਐਚ. ਐਸ. ਲੂਥਰਾ**

ਏਨੇ ਚਿਰ ਨੂੰ ਭਾਰੀ ਭਰਕਮ ਸਰੀਰ ਵਾਲਾ ਡਾ: ਲੂਥਰਾ (ਐਚ. ਐਸ.) ਕਰੋਲ ਬਾਗ ਵਾਲਾ, ਸਾਹੋ-ਸਾਹ ਹੋਇਆ, ਬੜੇ ਨਖ਼ਰੇ ਨਾਲ ਸਤਿਗੁਰੂ ਜੀ ਦੇ ਚਰਨਾਂ ਨੂੰ ਘੁੱਟ-ਪਲੋਸ, ਨਮਸਕਾਰ ਕਰ ਕੋਲ ਬੈਠ ਗਿਆ। ਉਸ ਨੇ ਰੀਪੋਰਟ ਕੀਤਾ : ਸੇਠ

(ਤਰਲੋਕ ਸਿੰਘ) ਜੀ ਉਤੇ ਹਾਰਟ-ਅਟੈਕ ਦਾ ਬੜਾ ਜ਼ਬਰਦਸਤ ਹਮਲਾ ਹੋ ਗਿਆ ਸੀ। ਸਭ ਨੂੰ ਕਹਿਕੇ ਅਰਦਾਸ ਕਰਵਾਈ। ਤੁਸੀਂ ਹੀ ਅਜਿਹੇ ਸਮੇਂ ਰਖਿਅਕ ਹੁੰਦੇ ਜੇ। ਮੈਂ ਦਵਾਈਆਂ ਸਭ ਤਰ੍ਹਾਂ ਦੀਆਂ ਦੇ, ਤਿੰਨ ਟੀਕੇ ਵੀ ਲਗਾ ਦਿੱਤੇ। ਸਵੇਰੇ 3 ਵਜੇ, ਭਜਨ ਬੰਦਗੀ ਦਾ ਵੇਲਾ ਸੀ, ਸਾਡੀ ਪੁਕਾਰ ਸੁਣੀ ਗਈ, ਸੇਠ ਜੀ ਬਚ ਰਹੇ।

ਸਾਰੀ ਗੱਲਬਾਤ ਦੱਸ ਦਸਾ ਕੇ ਕਹਿਣ ਲਗਾ: ਮੇਰੀ ਗਵਰਨਮੇਂਟ (ਵਹੁਟੀ) ਨੇ ਮੈਨੂੰ ਘਰ ਨਹੀਂ ਵੜਨ ਦੇਣਾ, ਜੇ ਆਪ ਨੇ ਪਰਸ਼ਾਦ ਨ ਦਿੱਤਾ ਤਾਂ, ਮੈਂ ਤਾਂ ਜਾਣਾ ਹੀ ਪਰਸ਼ਾਦ ਲੈ ਕੇ ਹੈ। ਸਤਿਗੁਰੂ ਜੀ ਨੇ ਸੇਵਕ ਬਲਦੇਵ ਸਿੰਘ ਨੂੰ ਕਹਿਕੇ ਕਾਗਜ਼ੀ ਬਾਦਾਮਾਂ ਦਾ ਡੱਬਾ ਮੰਗਵਾਇਆ। ਸਤਿਗੁਰੂ ਜੀ ਨੇ ਇਕ ਬੁੱਕ ਭਰ ਕੇ ਦਿੱਤੇ। ਡਾ: ਲੂਥਰਾ ਹੱਸ-ਹੱਸ ਗੱਲਾਂ ਕਰਦਾ ਸੀ। ਉਸ ਨੇ ਫੇਰ ਹੱਸ ਕੇ ਅਰਜ਼ ਕੀਤੀ: ਗ਼ਰੀਬ ਨਿਵਾਜ਼! ਉਹ ਤਾਂ ਮੇਰੀ ਗਵਰਨਮੈਂਟ ਦੇ ਹਨ ਤੇ ਮੇਰੇ ਲਈ? ਸਤਿਗੁਰੂ ਜੀ ਨੇ ਇਕ ਬੁੱਕ ਹੋਰ ਦਿੱਤਾ।

ਏਥੇ ਬਲਜੀਤ ਸਿੰਘ ਹੁਰਾਂ ਨੂੰ ਦਿਲਰੁਬਾ ਸਿਖਾਂਦੇ ਸ. ਪਿਆਰਾ ਸਿੰਘ ਵੀ ਬੈਠੇ ਸਨ ਤੇ ਕੁਝ ਸਿੰਘ ਹੋਰ ਵੀ। ਸਤਿਗੁਰਾਂ ਮੁਸਕਰਾਂਦਿਆਂ ਫ਼ਰਮਾਇਆ: ਡਾ: ਲੂਥਰਾ ਕਹਿੰਦਾ ਹੁੰਦਾ ਹੈ, ਮੇਰੀ ਇਕਲੌਤੀ ਪਤਨੀ ਬੜੀ ਅੜਿੰਦੀ ਹੈ ਤੇ ਏਧਰ ਸ. ਪਿਆਰਾ ਸਿੰਘ ਦੀਆਂ ਦੋ ਪਤਨੀਆਂ ਹਨ।

ਗੁਰਦੇਵ-ਹਰਭਜਨ ਦਾ ਧਿਆਨ ਆਕਰਸ਼ਤ ਕਰ ਕੇ, ਅਜੇ ਦਿਮਾਗ਼ ਵਿਚ ਸੰਗੀਤ ਹੀ ਸੀ, ਸਤਿਗੁਰੂ ਜੀ ਕਹਿਣ ਲਗੇ: ਇੱਕ-ਇੱਕ, ਦੋ ਇੱਕ, ਤਿੰਨ ਇੱਕ,

ਘੜੀ ਤੇ ਰਾਤ ਦੇ 9.30 ਹੋ ਗਏ ਸਨ। ਸਤਿਗੁਰੂ ਜੀ ਅਜੇ ਬਿਰਾਜਣ ਦੇ ਮੂਡ ਵਿਚ ਨਹੀਂ ਸਨ। ਸਕੱਤਰ ਤਰਸੇਮ ਸਿੰਘ ਪੁਆਂਦੀ ਉਤੇ ਬਾਜੂ ਰਖ ਕੇ ਕੋਈ ਵੀ ਗੱਲ ਕਰਨ ਦੀ ਤਿਆਰੀ ਵਿਚ ਸੀ। ਪਿਛੋਂ ਬਲਦੇਵ ਸਿੰਘ ਖਲੋਤਾ ਵਕਤ ਯਾਦ ਕਰਵਾ ਰਿਹਾ ਸੀ। ਸਕੱਤਰ ਬੋਲਿਆ: ਸੱਚੇ ਪਾਤਸ਼ਾਹ! ਸਵੇਰੇ 5 ਵਜੇ ਫਿਰ ਸਫ਼ਰ ਵਿਚ ਪੈਣਾ ਹੈ। ਆਪ ਨੇ ਬਹੁਤ ਚਿਰ ਪਹਿਲਾਂ ਉਠਣਾ ਹੈ। ਸਤਿਗੁਰੂ ਜੀ ਨੇ ਹੱਸਦੇ-ਹੱਸਦੇ ਚੇਤਾਇਆ, ਜੇ ਸਾਡੇ ਪਾਸੋਂ ਦੇਰ ਹੋ ਜਾਏ ਤਾਂ ਕਿਹਾ ਜਾਂਦਾ ਹੈ 'ਨਾਈਟ ਕਲੱਬ' ਸ਼ੁਰੂ ਹੋ ਗਈ। ਹੁਣ (ਸਕੱਤਰ) ਆਪ ਕਿਸੇ ਨੂੰ ਬੁਲਾ ਰਿਹਾ ਹੈ ਕਿ ਉਸ (ਰਾਜਵੰਤ ਸਿੰਘ ਸਪੁਤ੍ਰ ਮਾ: ਚੰਦਾ ਸਿੰਘ) ਦੀ ਸਾਰੀ ਗੱਲਬਾਤ ਸੁਣੀ ਜਾਵੇ।

## ਪ੍ਰਤੀਨਿਧਤਾ ਕੌਣ ਕਰੇ

ਤਦ ਤਕ ਮਹਾਰਾਜ ਜੀ ਵੀ ਆ ਗਏ।

ਮਹਾਰਾਜ ਜੀ ਇਸ ਗੋਤੇ ਵਿਚ ਸਨ ਕਿ ਨੇਪਾਲ ਵਿਚ ਹੋ ਰਹੀ ਵਿਸ਼ਵ ਹਿੰਦੂ ਕਾਂਗਰਸ (12 ਤੋਂ 16 ਅਪਰੈਲ) ਵਿਚ ਕਿਸ ਨੂੰ ਪ੍ਰਤੀਨਿਧ ਬਣਾ ਕੇ ਭੇਜਿਆ ਜਾਇ। ਏਥੇ 'ਗੋ ਸੇਵਕ' ਸਮਾਜ ਦਾ ਵੀ ਇਕ ਸੰਮੇਲਨ ਹੋ ਰਿਹਾ ਹੈ। ਗੋ ਸੰਵਰਧਨ ਦੀ ਇਕਤਰਤਾ ਹੈ। ਰਾਮਨਾਥ ਕਾਲੀਆ ਵਲੋਂ ਫੋਨ ਆਇਆ ਹੈ। ਉਹ ਸਾਡੀ ਪ੍ਰਤੀਨਿਧਤਾ ਮੰਗਦੇ ਹਨ। ਸਤਿਗੁਰੂ ਜੀ ਨੇ ਝਟਪਟ ਜਗਦੀਸ਼ ਸਿੰਘ 'ਵਰਿਆਮ' ਦਾ ਨਾਮ ਲਿਆ। ਮਹਾਰਾਜ ਜੀ ਨੇ ਹੁੰਗਾਰਾ ਨਹੀਂ ਭਰਿਆ, ਉਹ ਆਪਣੀ ਗੱਲ

ਕਰਦੇ ਰਹੇ । ਤਿੰਨ ਕੁ ਵਾਰ ਸਤਿਗੁਰੂ ਜੀ ਨੇ 'ਵਰਿਆਮ' ਸੰਪਾਦਕ ਦਾ ਨਾਮ ਲਿਆ । ਅੰਤ ਨੂੰ ਸਾਰੇ ਬੈਠੇ ਹੋਇਆਂ ਸਮੇਤ ਸਤਿਗੁਰੂ ਜੀ ਨੇ ਹੇਠ ਲਿਖੇ ਨਾਮ ਚੁਣੇ : 1. ਸ੍ਰੀ ਨਰਿੰਦਰ ਸਿੰਘ ਮੰਡੀ, ਸ੍ਰੀ ਦਲੀਪ ਸਿੰਘ 'ਨਿਰੀਖਿਅਕ', ਸੰਤ ਮੋਹਰ ਸਿੰਘ ਕਾਨਪੁਰੀ, ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ. (ਕੇਵਲ ਇਕ ਦਿਨ ਲਈ)। ਮਹਾਰਾਜ ਜੀ ਨੇ ਪੰਡਿਤ ਗੋਪਾਲ ਸਿੰਘ ਜੀ ਦਾ ਨਾਮ ਲਿਆ। ਸਤਿਗੁਰੂ ਜੀ ਨੇ ਇਨਕਾਰ ਕੀਤਾ ਕਿ ਉਹ ਅਜਿਹੀਆਂ ਮੀਟਿੰਗਾਂ ਵਿਚ ਭਾਗ ਲੈਣ ਵਾਲੇ ਨਹੀਂ । ਪਤਾ ਨਹੀਂ ਅੰਤ ਨੂੰ ਸਕੱਤਰ ਸਾਹਿਬ ਕਿਸ ਨੂੰ ਯਾਦ ਕਰਨਗੇ ।

ਵਗਦੇ ਵਾਰਿਆਂ ਵਿਚ ਸਤਿਗੁਰਾਂ ਨੇ ਗੁਰਦੇਵ ਸਿੰਘ ਸਰੋਦ ਨੂੰ ਆਪ ਹੀ ਬਿਨਾ ਗਾਉਣ ਤੋਂ ਮਾਤਰਾਂ ਨਾਲ ਚੁਟਕੀਆਂ ਵਜਾ ਕੇ ਨਵੀਂ ਕਾਵ ਦਰਸਾਈ। ਸਾਰੇ ਕਲਾਕਾਰ ਇਸ ਗਤ ਦੀ ਭਰਪੂਰ ਪ੍ਰਸੰਸਾ ਕਰਦੇ ਰਹੇ ।

### ਸਿਠਾਣੀ ਮਹਿੰਦਰ ਕੌਰ

ਇਕ ਵਾਰ ਅੱਜ ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਮੇਰੇ ਆਇਆਂ, ਸੇਠ (ਤਰਲੋਕ ਸਿੰਘ) ਜੀ ਦੀ ਸਿਹਤ ਦਾ ਫ਼ਿਕਰ ਕਰਦਿਆਂ ਮਹਿੰਦਰ ਕੌਰ ਡੁਸਕਣ ਲਗ ਪਈ । ਮੈਂ ਜ਼ੋਰ ਦਿੱਤਾ ਕਿ ਇਹ ਠੀਕ ਨਹੀਂ । ਅਕਾਲ ਪੁਰਖ ਦੀ ਰਜ਼ਾ ਅਨੁਸਾਰ ਮਨ ਨੂੰ ਤਿਆਰ ਰਖਣਾ ਚਾਹੀਦਾ ਹੈ । ਭਜਨ ਬਾਣੀ ਇਹੋ ਗੱਲ ਮੰਨਣ ਵਾਸਤੇ ਕਰੀਦੀ ਹੈ ।

ਸ. ਗੁਰਚੈਨ ਸਿੰਘ ਫਲੌਰਾ ਨੇ ਸਤਿਗੁਰੂ ਜੀ ਨੂੰ ਸੂਚਿਤ ਕੀਤਾ ਕਿ ਉਨ੍ਹਾਂ ਦਾ ਜਹਾਜ਼ 8 ਅਪਰੈਲ ਨੂੰ ਜਾ ਰਿਹਾ ਹੈ । ਸੀਟ ਨਹੀਂ ਮਿਲ ਰਹੀ । ਟਿਕਟ ਦੀ ਸਹੀ ਵਰਤੋਂ ਕਰਨ ਲਈ ਜਾਂ ਕਹੋ ਸਮੇਂ ਨੂੰ ਠੀਕ ਢੰਗ ਨਾਲ ਵਰਤਣ ਹਿਤ ਅਸੀਂ (ਸੂਬਾ ਜੀ ਤੇ ਇਹਨਾਂ ਦਾ ਪਰਿਵਾਰ) ਪਹਿਲਾਂ ਬੰਬਈ ਜਾਵਾਂਗੇ, ਓਥੋਂ ਬੈਂਗਲੌਰ ਤੇ ਫਿਰ ਬੰਬਈ ਤੇ ਏਥੋਂ ਨੈਰੋਬੀ ।

### ਸੰਤ ਪ੍ਰੀਤਮ ਸਿੰਘ ਬਾਲੀ ਨਗਰ

ਇਹਨਾਂ ਸੱਜਣਾਂ ਅਜ ਸਾਨੂੰ ਘਰੋਂ ਘਰੀ ਛਡਦਿਆਂ ਦੱਸਿਆ : ਅਜ ਕਲ ਸਿਮ੍ਰਤੀ ਮੰਦਰ ਦੇ ਫ਼ਰਸ਼ ਲਈ ਰਾਜਸਥਾਨ ਵਿਚੋਂ ਸੰਗ ਮਰਮਰ ਆ ਰਿਹਾ ਹੈ ।

ਸਤਿਗੁਰੂ ਜੀ ਆਪਣੇ ਪਰਵਾਰ ਮੈਂਬਰਾਂ ਨਾਲ ਕੱਲ ਸਵੇਰੇ 5 ਵਜੇ ਸ੍ਰੀ ਭੈਣੀ ਸਾਹਿਬ ਨੂੰ ਚਲੇ ਜਾਣਾ ਹੈ ।

### ਕਾਮਰੇਡ ਜੋਸ਼ ਦੀ ਚਿੱਠੀ

ਅੱਜ ਮੈਨੂੰ ਦਿੱਲੀ ਵਿਚੋਂ 1.4.81 ਦੀ ਲਿਖੀ ਹੋਈ ਕਾਮਰੇਡ ਸੋਹਣ ਸਿੰਘ ਜੋਸ਼ ਵਲੋਂ ਸਤਿਗੁਰਾਂ ਦੇ ਨਾਮ ਲਿਖੀ ਚਿੱਠੀ ਮਿਲੀ । ਮੈਂ ਜਿਉਂ ਕੀ ਤਿਉਂ ਨਕਲ ਕਰਦਾ ਹਾਂ :

ਸੇਵਾ ਵਿਚ : ਨਵੀਂ ਦਿੱਲੀ 2,
ਮਹਾਰਾਜ ਜਗਜੀਤ ਸਿੰਘ ਜੀ 1.4.81
ਨਾਮਧਾਰੀ ਪੰਥ ਦੇ ਵਾਲੀ
ਭੈਣੀ ਸਾਹਿਬ, ਲੁਧਿਆਣਾ,

ਸਰਬ ਸਤਿਕਾਰੇ ਪਿਆਰੇ ਮਹਾਰਾਜ ਜੀ,

ਮੈਨੂੰ ਯੋਗ ਸ਼ਬਦ ਨਹੀਂ ਲਭਦੇ ਜਿਨ੍ਹਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਾਂ। ਤੁਸਾਂ 22 ਫਰਵਰੀ 1981 ਨੂੰ 'ਪੁਸਤਕ ਦੁਆਰਾ' ਚੇਤਨਪੁਰਾ ਦੇ ਉਦਘਾਟਨ ਸਮੇਂ ਆਪਣਾ ਉਚੇਚਾ ਪ੍ਰਤੀਨਿਧ ਸ: ਜਗਦੀਸ਼ ਸਿੰਘ 'ਵਰਿਆਮ' ਨੂੰ ਭੇਜ ਕੇ ਮੈਨੂੰ ਨਿਵਾਜਿਆ ਅਤੇ ਉਹਨਾਂ ਹੱਥੀਂ ਢਾਈ ਹਜ਼ਾਰ ਰੁਪਏ ਦੀ ਵੱਡੀ ਰਕਮ ਦਾਨ ਵਜੋਂ ਦੇ ਕੇ ਪੁਸਤਕ ਦੁਆਰਾ ਨੂੰ ਸਿਰੇ ਚਾੜ੍ਹਨ ਵਿਚ ਸਹਾਇਤਾ ਕੀਤੀ। ਸ਼ਾਇਦ ਤੁਸਾਂ ਪਹਿਲਾਂ ਹੀ ਅਨੁਭਵ ਕਰ ਲਿਆ ਕਿ ਇਸ ਮਹਿੰਗਾਈ ਤੇ ਭਰਿਸ਼ਟਾਚਾਰ ਦੇ ਦੌਰ ਵਿਚ ਵੀਹ ਹਜ਼ਾਰ ਨਾਲ ਨਿੱਕੀ ਤੋਂ ਨਿੱਕੀ ਲਾਇਬਰੇਰੀ ਵੀ ਨਹੀਂ ਬਣ ਸਕਦੀ। ਮੈਂ ਤੁਹਾਡੀ ਇਸ ਦੂਰ ਦਰਸ਼ਤਾ ਤੇ ਗ਼ਰੀਬ-ਨਿਵਾਜ਼ੀ ਲਈ ਹਾਰਦਿਕ ਧੰਨਵਾਦ ਕਰਦਾ ਹਾਂ। ਮੇਰਾ ਧੰਨਵਾਦ ਕਬੂਲ ਕਰੋ।

ਤੁਹਾਡਾ ਆਪਣਾ<br>
ਸੋਹਨ ਸਿੰਘ ਜੋਸ਼<br>
15 Kotla Marg<br>
New Delhi-2

## 5 ਅਪਰੈਲ 1981, ਐਤਵਾਰ
## ਨਵੀਂ ਦਿੱਲੀ

ਮੈਂ ਆਪਣੀ ਸੁਪਤਨੀ ਨਾਲ ਸੰਤ ਬਲਬੀਰ ਸਿੰਘ (71) ਕੇ ਡੇਰੇ 'ਗੁਰਦੁਆਰਾ ਸੰਤ ਨਗਰ' ਮਾਡਲ ਟਾਊਨ ਗਿਆ। ਏਥੇ ਉਨ੍ਹਾਂ ਦੇ ਸ੍ਰੀ ਮਹੰਤ ਸੰਤ ਸੁੱਚਾ ਸਿੰਘ ਹਰਿਦੁਆਰ ਤੋਂ ਪਿਛਲੇ ਪੰਜ ਦਿਨਾਂ ਦੇ ਆਏ ਹੋਏ ਹਨ। ਇਨ੍ਹਾਂ ਦਾ ਏਥੇ ਸਾਲਾਨਾ ਸਮਾਗਮ ਚਲ ਰਿਹਾ ਹੈ। ਸੰਤ ਬਲਬੀਰ ਸਿੰਘ ਜਵਾਨੀ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੰਪਰਕ ਵਿਚ ਆਏ ਸਨ। 5 ਵਜੇ ਸ਼ਾਮ ਤਕ ਉਨ੍ਹਾਂ ਨਾਲ ਸਮਾ ਸਾਂਝਾ ਕਰਕੇ ਰਾਤੀਂ 8.30 ਵਜੇ K-17 ਰਾਜੌਰੀ ਗਾਰਡਨ ਗਿਆ।

ਹਾਲ ਕਮਰੇ ਵਿਚ ਟੀ. ਵੀ. ਤੇ ਉਸਤਾਦ ਅਮਜਦ ਅਲੀ ਖਾਂ ਦੀ ਬਾਗੇਸ਼ਰੀ ਤੇ ਪੀਲੋ ਸੁਣਦਿਆਂ ਸ੍ਰੀ ਹੰਸਪਾਲ ਅਤੇ ਸ. ਗੁਰਚੈਨ ਸਿੰਘ ਨਾਲ ਗੱਲਬਾਤ ਹੋਈ। ਵਿਸ਼ਾ ਠਾਕੁਰ ਸਮਸ਼ੇਰ ਸਿੰਘ ਜੀ ਨਾਲ ਘਰ ਜਾਕੇ ਮਨਾਣ ਬਾਰੇ ਸਤਿਗੁਰੂ ਜੀ ਦਾ ਆਚਰਣ ਸੀ। ਮੇਰਾ ਕਹਿਣ ਸੀ ਕਿ ਸਤਿਗੁਰੂ ਜੀ ਦੀ ਇਸ ਨਾਲ ਮਹਾਨਤਾ ਵਧਦੀ ਹੈ। ਆਪ ਜੀ ਨੇ ਬੜੇ ਤਰੱਦਦ ਨਾਲ ਆਪਣੇ ਘਰ ਨੂੰ ਮੁੜ-ਇਕਤ੍ਰਿਤ ਕੀਤਾ ਹੈ। ਉਹ ਕਿਸੇ ਨਿੱਕੀ ਜਿੰਨੀ ਗੱਲੋਂ ਕਿਉਂ ਆਪਣੇ ਵੱਡੇ ਭਰਾ ਨੂੰ ਰੁੱਸਣ ਦਾ ਮੌਕਾ ਮੁਹਈਆ ਕਰਨ।

## 6 ਅਪਰੈਲ 1981, ਸੋਮਵਾਰ
## ਨਵੀਂ ਦਿੱਲੀ

3 ਕੁ ਵਜੇ ਰਮੇਸ਼ ਨਗਰ ਬੈਠਿਆਂ ਹੀ ਕਿਸੇ ਮਨਚਲੀ ਬੁੜ੍ਹੀ ਦੀ ਆਵਾਜ਼ ਕੰਨੀ

ਪਈ : ਆਓ, ਵੇਖੋ, ਅਹੁ ਬੁੱਢਾ ਚੱਲਿਆ ਜੇ। ਪਤਾ ਲਗਾ ਕਿ ਸੰਤ ਜੋਗਿੰਦਰ ਸਿੰਘ-ਬਖਸ਼ੀਸ਼ ਸਿੰਘ ਦਾ ਪਿਤਾ, ਬਾਬਾ ਸੁੱਧਾ ਸਿੰਘ ਰਮੇਸ਼ ਨਗਰ, ਬਹੁਤ ਸਾਰੀ ਸੰਗਤ ਦੇ ਵਿਚਾਲੇ ਸਰੀਰ ਤਿਆਗ ਕੇ ਹੁਣ ਸੰਗਤ ਦੇ ਮੋਢਿਆਂ ਤੇ ਸ਼ਮਸ਼ਾਨ ਭੂਮੀ ਵਲ ਜਾ ਰਿਹਾ ਸੀ। ਬਾਬਾ ਸੁੱਧਾ ਸਿੰਘ ਦੀ ਪਰਵਾਰਕ ਜਾਣਕਾਰੀ :

ਸੰਤ ਸੁੱਧਾ ਸਿੰਘ (85-90)-ਬੀਬੀ ਧਰਮ ਕੌਰ ਸਪੁੱਤਰੀ ਸੰਤ ਖੁਸ਼ਹਾਲ ਸਿੰਘ ਬਾਰਾਂ ਵਾਲਾ।

ਸਪੁੱਤਰ : 1. ਸੰਤ ਜੁਗਿੰਦਰ ਸਿੰਘ (56) ਸਰਾਜ ਵਾਲਾ-ਸੁਰਜੀਤ ਕੌਰ ਪੁੰਗਾਂ
ਉਪ੍ਰੋਕਤ ਦੇ ਬੱਚੇ : ਮਨੋਹਰ ਸਿੰਘ (32)-ਮਹਿੰਦਰ ਕੌਰ ਜਾਜਨਵਾਲ
ਪੁਰਸ਼ੋਤਮ ਸਿੰਘ (22) ਗੁਰਦੀਪ ਸਿੰਘ (18)
ਲੜਕੀਆਂ : ਦਰਸ਼ਨ ਕੌਰ (28)-ਹਜ਼ਾਰਾ ਸਿੰਘ ਦਾਤੇਵਾਲ
ਜਸਬੀਰ ਕੌਰ (25)-ਸੁਲੱਖਣ ਸਿੰਘ ਸੁਭਾਸ਼ ਨਗਰ। ਬੇਅੰਤ ਕੌਰ (20)

2. ਸੰਤ ਬਖ਼ਸ਼ੀਸ਼ ਸਿੰਘ (50) ਮਹਿੰਦਰ ਕੌਰ ਸਪੁੱਤਰੀ ਜਥੇ: ਇੰਦਰ ਸਿੰਘ ਸਰਸਾ
ਲੜਕੇ : ਹਰਨੇਲ ਸਿੰਘ (28)-ਭੁਪਿੰਦਰ ਕੌਰ ਪੰਨਵ
ਅਵਤਾਰ ਸਿੰਘ (24), ਬੀਰ ਸਿੰਘ (18)
ਗੁਰਮੀਤ ਸਿੰਘ (16)
ਲੜਕੀਆਂ : ਕੁਲਵੰਤ ਕੌਰ (26)-ਨਰਿੰਦਰ ਸਿੰਘ ਭਿੱਖੀ
ਹਰਦੀਸ਼ ਕੌਰ (22)-ਹਰਦੇਵ ਸਿੰਘ ਪੰਨਵ

ਸਪੁੱਤਰੀਆਂ : 3. ਬੀਬੀ ਜਸਵੰਤ ਕੌਰ ਸੁਪਤਨੀ ਸ. ਗੁਰਬਚਨ ਸਿੰਘ ਨਾਰੋਵਾਲ
4. ਬੀਬੀ ਪ੍ਰਕਾਸ਼ ਕੌਰ ਸੁਪਤਨੀ ਸ. ਜਗਵੰਤ ਸਿੰਘ ਠੇਕੇਦਾਰ

## 7 ਅਪਰੈਲ, 1981 ਮੰਗਲਵਾਰ
## ਨਵੀਂ ਦਿੱਲੀ

ਹੰਸਪਾਲ ਹੁਰਾਂ ਨੂੰ ਮਿਲਿਆ ਪਤਾ ਲਗਾ ਕਿ ਸੂਬਾ ਦਰਸ਼ਨ ਸਿੰਘ ਜੀ ਤੇ ਸ. ਗੁਰਚੇਨ ਸਿੰਘ ਫਲੌਰਾ, ਪਰਵਾਰਾਂ ਸਮੇਤ, ਸਵਖਤੇ ਹੀ ਬੰਬਈ ਲਈ ਹਵਾਈ ਉਡਾਰੀ ਮਾਰ ਜਾਣਗੇ, ਜਿਥੋਂ ਬੈਂਗਲੋਰ ਦੀ ਯਾਤਰਾ ਕਰ ਕੇ ਫੇਰ ਨੈਰੋਬੀ ਲਈ ਉਡਣਗੇ।

## 10 ਅਪਰੈਲ 1981, ਸ਼ੁਕਰਵਾਰ
## ਨਵੀਂ ਦਿੱਲੀ

ਸਵੇਰੇ ਸਵੇਰੇ ਹੀ ਘਰ ਦੀ ਟੱਲੀ ਖੜਕੀ। ਬੂਹਾ ਖੁਲ੍ਹਿਆ। ਸ. ਜਗਦੀਸ਼ ਸਿੰਘ ਦੇ ਦਰਸ਼ਨ ਹੋਏ। ਉਹ ਜਲੰਧਰੋਂ, ਰਾਤੀਂ ਦਿੱਲੀ ਆਇਆ ਸੀ, ਸਵੇਰੇ ਮੈਨੂੰ ਮਿਲਣ।

ਉਸ ਦੱਸਿਆ ਕਿ ਉਹ ਵੀ, ਜਦੋਂ ਸੱਚੇ ਪਾਤਸ਼ਾਹ ਜੰਮੂ ਸਨ, ਓਥੇ ਗਿਆ ਸੀ। ਤੇ 7.4.81 ਨੂੰ ਨਾਲ ਹੀ ਵਾਪਸ ਆਇਆ ਸੀ। ਸੱਚੇ ਪਾਤਸ਼ਾਹ ਜੀ ਨੇ ਆਪਣੀ

ਕਾਰ ਵਿਚ ਬੈਠਣ ਦਾ ਮਾਣ ਬਖਸ਼ਿਆ।

ਅਤੇ ਅੱਜ ਸ. ਜਗਦੀਸ਼ ਸਿੰਘ, ਪ੍ਰੋ: ਗੋਪਾਲ ਸਿੰਘ, ਸ੍ਰੀ ਨਰਿੰਦਰ ਸਿੰਘ ਮੰਡੀ, ਸੰਤ ਮੋਹਰ ਸਿੰਘ ਕਾਨਪੁਰੀ 9.10 ਸਵੇਰੇ ਨੇਪਾਲ ਵਾਸਤੇ ਗੱਡੀ ਚੜ੍ਹ ਗਏ। ਏਥੇ ਵਿਸ਼ਵ ਹਿੰਦੂ ਪਰਿਸ਼ਦ ਦਾ ਕੋਈ ਸਮਾਗਮ ਹੋਣ ਜਾ ਰਿਹਾ ਸੀ।

ਜਗਦੀਸ਼ ਸਿੰਘ ਨੇ ਦੱਸਿਆ ਸੀ ਕਿ ਸ੍ਰੀ ਸਤਿਗੁਰੂ ਜੀ ਦੇ ਦੰਦ ਵਿਚ ਭਿਆਨਕ ਦਰਦ ਉਠ ਪੈਣ ਕਾਰਨ ਜ਼ਿਲਾ ਗੁਰਦਾਸ ਪੁਰ ਦਾ ਦੌਰਾ ਵਿੱਚੇ ਰੋਕਣਾ ਪਿਆ। ਅਤੇ ਸ੍ਰੀ ਸਤਿਗੁਰੂ ਜੀ 7.4.81 ਤਕ ਸ਼ਾਮੀ ਸ੍ਰੀ ਭੈਣੀ ਸਾਹਿਬ ਪਹੁੰਚ ਗਏ।

## 11 ਅਪਰੈਲ 1981, ਸ਼ਨੀਵਾਰ
## ਨਵੀਂ ਦਿੱਲੀ

### ਦਰਸ਼ਨਾਂ ਦਾ ਵਿਆਹ

ਸ੍ਰੀ ਗੁਰਦੇਵ ਸਿੰਘ ਸਰੋਦ ਨੇ ਆਪਣੀ ਭੈਣ ਦਰਸ਼ਨਾਂ ਦੇ ਵਿਆਹ ਬਾਬਤ ਅੱਜ ਤਫ਼ਸੀਲ ਨਾਲ ਦੱਸਿਆ ਕਿ ਕਿਵੇਂ ਸਤਿਗੁਰੂ ਜੀ ਨੇ ਉਹਦੀ ਭੈਣ ਦੇ ਪਿਤਾ ਬਣ ਕੇ ਉਹਦੀ ਸ਼ਾਦੀ, ਪਹਿਲੀ ਮਿਥੀ ਥਾਂ ਉਤੇ ਹੀ ਕੀਤੀ।

ਸੰਤ ਇਕਬਾਲ ਸਿੰਘ ਸੰਤ ਨਗਰ ਤੇ ਗੁਰਦੇਵ ਸਿੰਘ ਦੀ ਮਾਤਾ ਅਮਰ ਕੌਰ ਨੇ ਕੋਈ ਚਾਰ ਸਾਲ ਪਹਿਲਾਂ ਪਰਸਪਰ ਰਜ਼ਾਮੰਦੀ ਨਾਲ ਮੰਗ ਮੰਗੇਵਾ ਕੀਤਾ। ਪਰ ਇਕਬਾਲ ਸਿੰਘ ਹੋਰੀਂ ਆਰਥਕ ਤੌਰ ਤੇ ਉਚੇਰੇ ਹੋ ਜਾਣ ਕਾਰਨ ਤੇ ਕੁਛ ਹੋਰ ਕਾਰਨਾਂ ਕਰ ਕੇ ਵਿਆਹ ਕਰਨ ਦਾ ਨਾਮ ਨਹੀਂ ਸਨ ਲੈਂਦੇ। ਗੁਰਦੇਵ ਸਿੰਘ ਨੇ ਇਕ ਦਿਨ ਦਿੱਲੀ ਵਿਚ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਆਪ ਵਿਆਹ ਕਰ ਦੇਣ ਭਾਵੇਂ ਪਹਿਲੀ ਥਾਵੇਂ, ਭਾਵੇਂ ਕਿਸੇ ਦੂਜੀ ਥਾਂ।

ਸਤਿਗੁਰੂ ਜੀ ਨੇ ਹੋਲੇ ਸਮੇਂ ਦੋਹਾਂ ਧਿਰਾਂ ਨੂੰ ਭੈਣੀ ਸਾਹਿਬ ਸੱਦ ਘੱਲਿਆ। ਸੰਤ ਇਕਬਾਲ ਸਿੰਘ ਦਾ ਵੱਡਾ ਲੜਕਾ ਆਇਆ। ਪੁੱਛਣ ਤੇ ਉਸ ਕਿਹਾ, ਵਿਆਹ ਕਰਨ ਲਈ ਇਤਰਾਜ਼ ਕੋਈ ਨਹੀਂ, ਪਰ ਹੋਲੇ ਤੇ ਨਾ ਕਰੀਏ, ਪਿਛੋਂ ਕਰੀਏ। ਸਤਿਗੁਰੂ ਜੀ ਨੇ ਪਰਵਾਨਗੀ ਦੇ ਦਿਤੀ।

ਫਿਰ ਜਦੋਂ ਪਿਛਲੇ ਦਿਨੀਂ (ਪਹਿਲੀ ਅਪਰੈਲ) ਜੀਵਨ ਨਗਰ ਇਲਾਕੇ ਵਿਚ, ਪਿੰਡ ਅੰਮ੍ਰਿਤਸਰ ਕਲਾਂ ਦੇ ਮੇਲੇ ਵਿਚ ਸਤਿਗੁਰੂ ਜੀ ਨੇ ਸ. ਰਤਨ ਸਿੰਘ ਨੂੰ ਆਪਣਾ ਭਾਈ ਲੈ ਕੇ ਆਉਣ ਨੂੰ ਕਿਹਾ ਤਾਂ ਉਸ ਇਨਕਾਰ ਕੀਤਾ ਕਿ ਉਹਦਾ ਭਾਈ ਨਹੀਂ ਮੰਨਦਾ।

ਅੰਤ ਨੂੰ ਸਤਿਗੁਰੂ ਜੀ ਨੂੰ ਕੁਛ ਦਬਾਅ ਦੇਣਾ ਪਿਆ। ਫਿਰ ਸਤਿਗੁਰੂ ਜੀ ਨੇ ਸੰਤ ਇਕਬਾਲ ਸਿੰਘ ਨੂੰ ਸੱਦਿਆ ਉਸਨੂੰ ਸਤਿਗੁਰੂ ਜੀ ਨੇ ਨਮਰ ਭਾਵ ਨਾਲ ਕਿਹਾ : ਲੜਕੀ ਦਾ ਪਿਤਾ ਮੈਂ ਹਾਂ। ਮੇਰੀ ਥਾਂ ਨੀਵੀਂ ਹੈ। ਜੋ ਕੁਝ ਵੀ ਤੁਹਾਡੇ ਦਿਲ ਵਿਚ ਹੈ, ਦੱਸੋ। ਉਸਦਾ ਪ੍ਰਬੰਧ ਮੈਂ ਕਰਾਂਗਾ, ਪਰ ਵਿਆਹ ਦਰਸ਼ਨਾਂ ਦਾ ਤੁਹਾਡੇ ਲੜਕੇ ਨਾਲ ਹੀ ਕਰਨਾ ਹੈ। ਇਕਬਾਲ ਸਿੰਘ ਨੇ ਪਰਵਾਨ ਕਰ ਲਿਆ।

## 12 ਅਪਰੈਲ 1981, ਐਤਵਾਰ
## ਅੰਮ੍ਰਿਤਸਰ

### ਸਫ਼ਰ ਕਰਦਿਆਂ

ਅੱਜ ਦਿਨੇ 11.45 ਵਜੇ ਦਿੱਲੀਓਂ ਡੀਲੱਕਸ ਰੇਲ ਫੜੀ। ਅੰਮ੍ਰਿਤਸਰ ਜਾਣਾ ਹੈ। ਬੜੀ ਭੀੜ। ਭਾਵੇਂ ਅੰਮ੍ਰਿਤਸਰ ਤਕ ਖਲੋਕੇ ਜਾਣਾ ਮੇਰੇ ਲਈ ਬੜਾ ਕਠਿਨ ਸੀ। ਪਰ ਚੰਗੇ ਭਾਗਾਂ ਨੂੰ ਰੇਲ ਚਲਦਿਆਂ ਹੀ ਸੀਟ ਦਾ ਪ੍ਰਬੰਧ ਹੋ ਗਿਆ।

ਲਗਭਗ ਇਕ ਮਹੀਨਾ ਪਹਿਲਾਂ ਦਿੱਲੀ-ਕਰਨਾਲ-ਅੰਬਾਲਾ-ਲੁਧਿਆਣਾ-ਜਲੰਧਰ-ਪਠਾਨਕੋਟ-ਜੰਮੂ-ਗੁਰਦਾਸਪੁਰ-ਬਟਾਲਾ-ਅੰਮ੍ਰਿਤਸਰ ਆਦਿ ਦਾ ਚੱਕਰ ਮਾਰਿਆਂ ਵੇਖਿਆ ਸੀ ਕਿ ਹਰਿਆਣਾ ਤੇ ਪੰਜਾਬ ਹਰ ਤਰ੍ਹਾਂ ਦੀਆਂ ਅਸਮਾਨੀ ਆਫ਼ਤਾਂ ਦਾ ਟਾਕਰਾ ਕਰਦਾ ਹਾੜੀ ਵਲੋਂ ਭਰਪੂਰ ਸੀ। ਰਾਹ ਵਿਚ ਜਿੰਨੇ ਵੀ ਅੰਨ ਭੰਡਾਰ ਮਿਲੇ ਸਭਨੀਂ ਥਾਈ ਹਜ਼ਾਰਾਂ ਮਣ ਅੰਨ ਦੇ ਨੁਕਸਾਨ ਦਾ ਵੀ ਪਤਾ ਲਗਿਆ। ਸਟੋਰਾਂ ਦੇ ਬਾਹਰ ਪਈਆਂ ਅਣ-ਕੱਜੀਆਂ ਬੋਰੀਆਂ ਬੁਰੀ ਤਰ੍ਹਾਂ ਤਬਾਹ ਹੋਈਆਂ ਦੇਖੀਆਂ, ਪ੍ਰਬੰਧਕਾਂ ਦੀ ਬੇਧਿਆਨੀ ਜਾਂ ਕੱਜਣ ਲਈ ਪਲਾਸਟਿਕ ਕੱਪੜਿਆਂ ਦੀ ਅਣਹੋਂਦ ਨੇ ਦੇਸ਼ ਦੀ ਸੰਪਤੀ ਦਾ ਕਾਫ਼ੀ ਨੁਕਸਾਨ ਕੀਤਾ ਹੈ।

ਪਿਛਲੇ ਮਹੀਨਿਆਂ ਵਿਚ ਟੁੱਟਵੀਂ ਬਰਸਾਤ, ਹਨੇਰੀਆਂ ਅਤੇ ਗੜੇ ਮਾਰ ਭਾਵੇਂ ਚੱਲਦੇ ਰਹੇ ਪਰ ਕਿਸਾਨਾਂ ਦੀ ਮਿਹਨਤ ਕਣਕਾਂ-ਕਮਾਦਾਂ ਦੇ ਖੇਤ ਹੌਸਲਾ ਵਧਾਊ ਦ੍ਰਿਸ਼ ਹੀ ਪੇਸ਼ ਕਰਦੇ ਸਨ।

ਇਸ ਵਾਰ ਅੰਮ੍ਰਿਤਸਰ ਤਕ ਜਾਣ ਦੇ ਸਮੇਂ ਵੇਖਿਆ ਕਿ ਦੂਰ ਦਿੱਸਹਦੇ ਤਕ ਨਜ਼ਰ ਦੇ ਘੇਰੇ ਵਿਚ ਸੁਨਹਿਰੀ ਭਾਅ ਮਾਰਦੇ, ਪੱਕਣ ਦੇ ਨਜ਼ੀਕ ਜਾਂ ਪੱਕੇ ਹੋਏ ਖੇਤ ਹੀ ਆਉਂਦੇ ਹਨ। ਕਿਤੇ-ਕਿਤੇ ਕਿਸਾਨ ਦਾਤੀਆਂ ਦੀ ਮਦਦ ਨਾਲ ਕਣਕ ਕਟ ਕੇ ਭਰੀਆਂ ਬੰਨ੍ਹ ਰਹੇ ਹਨ। ਪਰ ਅਜੇ ਭਰਪੂਰ ਵਾਢੀ ਲਈ ਖੇਤ ਤਿਆਰ ਨਹੀਂ। ਤਦ ਵੀ ਖੇਤੀ ਵੇਖਕੇ ਸਾਡੇ ਅੰਨ ਭੰਡਾਰਣ ਦੀ ਖਿਅਮਤਾ ਕੋਈ ਬਾਹਲੀ ਨਹੀਂ ਲਗਦੀ।

ਸਵੇਰੇ ਸੰਪੂਰਣ ਪ੍ਰਕਾਸ਼ ਵਿਚ ਸਫ਼ਰ ਕਰਦਿਆਂ, ਸਾਰੇ ਦਿਨ ਦੀ ਗਰਮੀ ਤੇ ਰੋਸ਼ਨੀ ਦੇ ਵਾਧੇ ਦੇ ਇਕ ਵਿਸ਼ਾਲ ਖੇਤਰ ਨੂੰ ਚੀਰਦੀ ਡੀਲੱਕਸ ਰੇਲ ਵਾਟਾਂ ਮਾਰਦੀ ਰਹੀ। ਅੰਤ ਸੂਰਜ ਵੀ ਹਾਰ ਕੇ ਤੁਰ ਗਿਆ ਤੇ ਗੱਡੀ ਅਨ੍ਹੇਰੇ ਦੇ ਵਿਸਤਾਰ ਤੋਂ ਪਹਿਲੋਂ ਹੀ ਅੰਮ੍ਰਿਤਸਰ ਪਹੁੰਚ ਗਈ।

### ਸ. ਸੂਰਤ ਸਿੰਘ ਕੇ ਘਰ

ਮੈਂ ਰਾਤੀਂ ਪੌਣੇ ਨੌਂ ਵਜੇ ਬਟਾਲਾ ਰੋਡ, ਹਿੰਦ ਥਰਮਾਮੀਟਰ ਦੇ ਸਾਹਮਣੇ 17 ਨੰ: ਕੋਠੀ, ਸ. ਸੂਰਤ ਸਿੰਘ ਦੇ ਘਰ ਪਹੁੰਚਿਆ। ਦੋਵੇਂ ਦੋ ਅਖੰਡ ਪਾਠ ਜਾਰੀ ਸਨ। ਸਤਿਗੁਰੂ ਜੀ ਆਪਣੇ ਕਮਰੇ ਵਿਚ, ਵਿਛੇ ਹੋਏ ਪਲੰਘ ਤੇ ਬੈਠੇ ਦਰਸ਼ਨ ਦੇ ਰਹੇ ਸਨ। ਗਲੀਚੇ ਉਤੇ, ਹੇਠਾਂ ਸ੍ਰੀ ਮਾਤਾ ਚੰਦ ਕੌਰ ਜੀ, ਇਹਨਾਂ ਦੀ ਨੂੰਹ ਬੀਬੀ ਗੁਰਮੀਤ ਕੌਰ ਤੇ ਇਹਨਾਂ ਦੇ ਭਰਤਾਰ ਠਾਕੁਰ ਦਲੀਪ ਸਿੰਘ ਜੀ ਬੈਠੇ ਸਨ। ਪਰ੍ਹਾਂ

ਇਕ ਪਾਸੇ ਸੇਵਕ ਬਲਕਾਰ ਸਿੰਘ, ਸਤਿਗੁਰੂ ਜੀ ਵਾਲੇ ਪਾਸੇ ਸਿਰ ਕਰੀ ਨੀਂਦ ਪੂਰੀ ਕਰ ਰਿਹਾ ਸੀ ।

ਦੁਆਰ ਖੋਲ੍ਹ ਕੇ ਅੰਦਰ ਝਾਤ ਮਾਰੀ ਤਾਂ ਮੈਨੂੰ ਲੰਘ ਆਉਣ ਦੀ ਆਗਿਆ ਮਿਲ ਗਈ । ਨਮਸਕਾਰ ਉਪਰੰਤ ਵੇਖਿਆ, ਠਾਕੁਰ ਜੀ ਵਡੇ ਕੈਮਰਿਆਂ ਦਾ ਸੂਟਕੇਸ ਖੋਲ੍ਹੀ ਜੁ ਉਹਨਾਂ ਆਪਣੀ ਲੋੜ ਅਨੁਸਾਰ ਫੋਮ ਵਟੋਰੀਆਂ ਵਿਚ ਵੰਡਿਆ ਹੋਇਆ ਹੈ, ਵਿਚੋਂ ਲੈਨਜ਼ ਕਢ ਕੇ, ਕੋਮਲ ਸਪਰਸ਼ ਅਤੇ ਨਰਮ ਬਰੁਸ਼ ਜਾਂ ਰੁਮਾਲ ਨਾਲ ਸਾਫ਼ ਕਰ ਰਹੇ ਸਨ ।

ਮੈਂ ਸਤਿਗੁਰੂ ਜੀ ਨੂੰ ਸ. ਦੇਵਿੰਦਰ ਸਿੰਘ ਹੰਸਪਾਲ ਜਰਮਨੀ ਵਾਲੇ ਦੀ ਨਮਸਕਾਰ ਕੀਤੀ । "ਆਇਆ ਹੋਇਆ ਏ ?" ਪੁੱਛਿਆ ਗਿਆ । "ਹਾਂ ਜੀ, ਉਹ ਘਰ ਵੀ ਚਰਨ ਪੁਆਣਾ ਚਾਹੁੰਦਾ ਏ !"

## ਗੱਲ ਬੈਂਕੋਕ ਦੀ

ਸੱਚੇ ਪਾਤਸ਼ਾਹ ਜੀ ਬਚਨ ਕੀਤਾ : ਬੈਂਕੋਕ ਵਿਚ ਨਾਮਧਾਰੀ ਸੰਗਤ ਦੀ ਪ੍ਰਧਾਨਗੀ ਲਈ ਸਰਕਾਰ ਨੂੰ ਦਿੱਤੀ ਅਰਜ਼ੀ ਤੋਂ ਅਧਿਕਾਰ ਨਿਕਲ ਆਇਆ ਹੈ । ਸੇਠ ਪਿਆਰਾ ਸਿੰਘ ਵਲੋਂ, ਜਸਪਾਲ ਸਿੰਘ ਵਲੋਂ ਅਤੇ ਗਿਆਨੀ ਪਾਰਟੀ ਵਲੋਂ ਦਰਖਾਸਤਾਂ ਦਿੱਤੀਆਂ ਹੋਈਆਂ ਸਨ । ਧਾਰਮਿਕ ਕੰਮਾਂ ਲਈ ਵਿਜਿੰਦਰ ਸਿੰਘ ਸੇਠੀ ਤੇ ਸਮਾਜਕ ਕੰਮਾਂ ਲਈ ਜਸਪਾਲ ਸਿੰਘ ਸਰਕਾਰੀ ਤੌਰ ਤੇ ਮੰਨੇ ਗਏ ਹਨ । ਜਸਪਾਲ ਸਿੰਘ ਨੇ ਆਪਣੇ ਤੇ ਸੇਠੀ ਤੋਂ ਬਿਨਾ ਸਭ ਨੂੰ ਗੁਰਦੁਆਰੇ ਵਿਚ ਬੋਲਣਾ ਬੰਦ ਕੀਤਾ ਹੋਇਆ ਹੈ ।

## ਦੋ ਗੱਲਾਂ ਠਾਕਰ ਜੀ ਦੀਆਂ

ਠਾਕੁਰ ਜੀ ਨੇ ਮੈਨੂੰ ਬਹਿੰਦਿਆਂ ਹੀ ਕਿਹਾ ਕਿ ਮੇਰੇ ਕੰਮ ਦੇ ਦੋ ਬਚਨ ਉਹਨਾਂ ਪਾਸ ਹਨ । ਉਨ੍ਹਾਂ ਦੱਸੇ : ਇਕ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦੋਂ ਛੋਟੇ ਹੁੰਦਿਆਂ ਸਤਿਗੁਰੂ (ਜਗਜੀਤ ਸਿੰਘ) ਜੀ ਤੇ ਮਹਾਰਾਜ ਜੀ ਨੂੰ ਭਾਈ ਕਾਨ੍ਹ ਸਿੰਘ ਨਾਭਾ ਪਾਸ ਭੇਜਿਆ (ਕਿਸੇ ਵਿਆਹ ਸ਼ਾਦੀ ਵਿਚ ਗਏ ਸਨ) ਤਾਂ ਉਸਨੂੰ ਵੱਡਿਆਂ ਤੇ ਵਿਦਵਾਨ ਜਾਣ ਉਸਦੇ ਚਰਨੀਂ ਹੱਥ ਲਾਣ ਦੀ ਆਗਿਆ ਕੀਤੀ ।

ਦੂਜੇ : ਮੈਂ ਅੱਜ ਮਹਾਰਾਜ ਚਰਨ ਸਿੰਘ ਜੀ ਨੂੰ ਮਿਲ ਕੇ ਆਇਆ ਹਾਂ ਤੇ ਆਖਿਆ ਹੈ ਕਿ ਆਪ ਭੈਣੀ ਸਾਹਿਬ ਦਰਸ਼ਨ ਦੇਣ । ਉਨ੍ਹਾਂ ਨੇ ਅੱਸੂ ਦੇ ਮੇਲੇ ਤੇ ਆਉਣਾ ਪਰਵਾਨ ਕੀਤਾ ਹੈ । ਤੇ ਨਾਲ ਹੀ ਕਿਹਾ, ਕਿ ਸਹਿਜੇ ਹੀ 50 ਹਜ਼ਾਰ ਦੀ ਗਿਣਤੀ ਵਧ ਜਾਵੇਗੀ, ਤੁਹਾਨੂੰ ਆਪਣੀ ਮਰਿਆਦਾ ਦੇ ਰੂਬਰੂ ਕੋਈ ਮੁਸ਼ਕਲ ਪੇਸ਼ ਨ ਆਵੇ । ਠਾਕੁਰ ਜੀ ਨੇ ਕਿਹਾ ਕਿ ਪ੍ਰਬੰਧ ਬਾਰੇ ਆਪ ਚਿੰਤਾ ਨ ਕਰੋ ।

ਸਤਿਗੁਰੂ ਜੀ ਨਾਲ ਮੈਂ ਇਕ ਗੱਲ ਸੰਤ ਬਲਬੀਰ ਸਿੰਘ ਵਿਯੋਗੀ ਨਿਰਮਲੇ ਬਾਰੇ ਛੋਹੀ ਤਾਂ ਸਤਿਗੁਰੂ ਜੀ ਨੇ ਠਾਕੁਰ ਜੀ ਵੱਡਿਆਂ ਨੂੰ ਕਿਹਾ : ਬਲਬੀਰ ਸਿੰਘ ਹੁਰਾਂ ਦੀ ਅਤੇ ਸੰਤ ਸੁੱਚਾ ਸਿੰਘ ਹੁਰਾਂ (ਸ੍ਰੀ ਮਹੰਤ ਨਿਰਮਲ ਪੰਚਾਇਤੀ ਅਖਾੜਾ) ਦੀ ਵੀਡੀਓ ਫੋਟੋਗ੍ਰਾਫ਼ੀ ਕਰੋ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਉਨ੍ਹਾਂ ਦੇ ਕੈਸੇ ਮਧੁਰ ਸੰਬੰਧ

ਸਨ ਅਤੇ ਹੋਰ ਜੋ ਉਹ ਕਹਿਣਾ ਚਾਹੁੰਦੇ ਹੋਣ।

ਚਲਦੀ ਗੱਲੇ ਸਤਿਗੁਰਾਂ ਨੇ ਛੋਟੇ ਠਾਕੁਰ (ਉਦੈ ਸਿੰਘ) ਜੀ ਬਾਰੇ ਜ਼ਿਕਰ ਕੀਤਾ : ਉਹ ਬੀ. ਏ. ਦਾ ਇਮਤਿਹਾਨ ਦੇਣ ਦੇ ਗੇੜ ਵਿਚ ਹਨ। ਪਰ ਨਾਲ ਹੀ ਮਾਤਾ ਜੀ ਵੱਲ ਇਸ਼ਾਰਾ ਕਰਦਿਆਂ ਕਿਹਾ : ਇਹਨਾਂ ਕਿਹਾ ਹੈ, ਉਸਨੂੰ ਬੀ. ਏ. ਕਰ ਲੈਣ ਦਿਓ, ਇਤਿਹਾਸ ਦੀਆਂ ਪੁਸਤਕਾਂ ਮੈਂ ਪੜ੍ਹਾਵਾਂਗੀ। ਚਲੋ, ਇਹ ਗੱਲ ਵੀ ਨੱਕੀ ਹੋਈ। ਸਤਿਗੁਰੂ ਜੀ ਨੇ ਜਿਵੇਂ ਇਸ ਗੱਲ ਤੇ ਤਸੱਲੀ ਅਨੁਭਵ ਕੀਤੀ।

ਔਰੰਗਾਬਾਦ ਨਾਲ ਸੰਬੰਧਤ 'ਵਰਿਆਮ' ਦੀ ਚਰਚਾ ਕਰਦਿਆਂ ਸਤਿਗੁਰੂ ਜੀ ਕਿਹਾ : ਗੁਰਦੇਵ ਸਿੰਘ ਦਾ ਜ਼ਿਕਰ ਦਖ਼ੱਲ ਕੇ ਕਰਨਾ ਚਾਹੀਦਾ ਸੀ ਕਿ ਉਹ ਉਹਦੇ ਭਾਰ ਥੱਲੇ ਦਬ ਜਾਂਦਾ ਹੈ, ਉਸਦਾ ਕੀਤਾ ਹੀ ਲਿਖਣਾ ਸੀ ਤੇ ਸੁਖਬੀਰ ਦਾ ਜ਼ਿਕਰ ਕਰਨਾ ਵੀ ਬਣਦਾ ਹੀ ਸੀ। ਪਤਾ ਨਹੀਂ ਭੁੱਲ ਕਿਉਂ ਗਿਆ।

15 ਮਿੰਟ ਦੇ ਨਿੱਠਵੇਂ ਦਰਸ਼ਨਾਂ ਉਪਰੰਤ ਮੈਂ ਤਾਂ ਉਠ ਕੇ ਆ ਗਿਆ। ਸੱਚੇ ਪਾਤਸ਼ਾਹ ਉਠ ਕੇ ਬਾਹਰ ਆਏ ਤਾਂ ਉਡੀਕਵਾਨ ਸਿੰਘਾਂ ਨੇ ਚਰਨੀਂ ਹੱਥ ਲਾ ਲਾ ਨਮਸਕਾਰਾਂ ਕੀਤੀਆਂ।

ਸ੍ਰੀ ਮੋਹਣ ਸਿੰਘ ਨੇ ਗਲੇ ਹਾਰ ਪਹਿਨਾਅ ਕੇ ਸਤਿਗੁਰੂ ਜੀ ਨੂੰ ਕੋਈ ਮਨੋਵੇਦਨਾ ਦੱਸੀ। ਫਿਰ ਸ. ਅਵਤਾਰ ਸਿੰਘ (ਤਬਲਾ) ਤੇ ਸ. ਗੁਰਦਿਆਲ ਸਿੰਘ (ਐਂਡ ਸਨਜ਼ ਜਲੰਧਰ) ਨੂੰ ਨਵੀਆਂ ਸੰਗੀਤ ਰਚਨਾਵਾਂ ਸੁਣਾਨ ਹਿਤ ਕਪੜੇ ਵਿਛ ਗਏ। ਸ. ਗੁਰਦਿਆਲ ਸਿੰਘ ਨੂੰ ਚਾਰ ਦਿਲਰੁਬਾ ਬਣਾਣ ਦੇ ਆਰਡਰ ਵੀ ਦਿੱਤੇ ਅਤੇ 10 ਤੋਂ 11 ਵਜੇ ਤਕ ਪਹਿਲਾਂ ਬਲਜੀਤ ਸਿੰਘ ਤੇ ਫਿਰ ਹਜ਼ੂਰ ਨੇ ਖ਼ੁਦ ਤਰਬਕਾਰੀ ਕੀਤੀ।

ਇਸੇ ਸਮੇਂ ਸ. ਖੜਕ ਸਿੰਘ ਭਮਰਾ, ਇਸ ਘਰ ਦਾ ਜੁਆਤਰਾ ਸ. ਚਰਨ ਸਿੰਘ ਜੰਮੂ, ਸ. ਤਰਲੋਚਨ ਸਿੰਘ ਮਠਾੜੂ ਪਟਿਆਲੇ ਤੋਂ ਅਤੇ ਇਸ ਘਰ ਦੀ ਬੇਟੀ ਦਾ ਪਤੀ ਸ. ਜਸਵੰਤ ਸਿੰਘ ਕੱਲ੍ਹਾ ਵੀ ਵਹਿੰਦੀ ਸੰਗੀਤ ਗੰਗਾ ਵਿਚ ਤਾਰੀਆਂ ਲਾਣ ਆ ਗਏ।

## 13 ਅਪਰੈਲ 1981, ਸੋਮਵਾਰ
## ਵੈਸਾਖੀ, ਅੰਮ੍ਰਿਤਸਰ

ਰਾਤੀਂ, ਮੈਂ ਅਤੇ ਸ. ਖੜਕ ਸਿੰਘ ਭਮਰਾ ਸ. ਹਰਦਿਆਲ ਸਿੰਘ ਸੀ. ਓ. ਦੇ ਫਲੈਟ ਵਿਚ ਆ ਟਿਕੇ। ਸੀ. ਓ. ਸਾਹਿਬ ਦੇ ਮੋਟਰ ਸਾਈਕਲ ਤੇ ਉਨ੍ਹਾਂ ਨਾਲ ਅਸਾਂ 5.45 ਵਜੇ ਨਾਮਧਾਰੀ ਧਰਮਸਾਲਾ ਅੰਦਰੂਨ ਸੁਲਤਾਨਵਿੰਡ ਗੇਟ, ਪਹੁੰਚ ਗਏ। ਸੰਤ ਕਲਿਆਣ ਸਿੰਘ ਦੇ ਘਰ ਸਾਹਵੇਂ ਸੰਗਤ ਦੇ ਭਰੇ ਹੋਏ ਦੋ ਟ੍ਰਕ ਖਲੋਤੇ ਸਨ। ਸ਼ਾਇਦ, ਇਹ ਦੋਵੇਂ ਜੰਮੂ ਤੋਂ ਸਨ।

ਧਰਮਸਾਲਾ ਵਿਖੇ ਦਾਖ਼ਲੇ ਸਮੇਂ ਅਜੇ 5-6 ਸ਼ਲੋਕ ਆਸਾ ਦੀ ਵਾਰ ਦੇ ਬਾਕੀ ਸਨ। ਬੀਬੀਆਂ ਵਾਲੇ ਪਾਸਾ ਮਾਤਾ ਚੰਦ ਕੌਰ ਜੀ ਨੂੰਹ ਗੁਰਮੀਤ ਕੌਰ ਜੀ ਨਾਲ ਸੁਸ਼ੋਭਤ ਸਨ। ਸਤਿਗੁਰੂ ਜੀ ਵਾਲੇ ਪਾਸੇ, ਹਜ਼ੂਰੀਏ ਸੇਵਕਾਂ ਤੋਂ ਇਲਾਵਾ, ਸ੍ਰੀ ਰਾਕੇਸ਼ ਬੇਦੀ, ਦਿੱਲੀ ਵਾਲੇ, ਪ੍ਰਸਿਧ ਕਲਾਸਿਕ ਫੋਟੋਕਾਰ ਤੋਂ ਇਲਾਵਾ ਸਵਾਮੀ

ਹਰਨਾਮਦਾਸ ਉਦਾਸੀ, ਸੰਤ ਰਾਜਿੰਦਰ ਸਿੰਘ ਨਿਰਾਲਾ ਆਦਿ ਅਨ-ਧਰਮੀ ਵੀ ਬੈਠੇ ਹੋਏ ਸਨ । ਸਤਿਗੁਰੂ ਜੀ ਨੂੰ ਨਮਸਕਾਰ ਹਿਤ ਚਲਦੀਆਂ ਦਰਸ਼ਨਾਰਥੀਆਂ ਦੀਆਂ ਕਤਾਰਾਂ ਜਾਰੀ ਸਨ ।

ਰਾਗੀ ਸਿੰਘ : ਸੰਤ ਖ਼ਜ਼ਾਨ ਸਿੰਘ (ਤਬਲਾ), ਸੰਤ ਹਰਬੰਸ ਸਿੰਘ ਘੁੱਲਾ (ਵਾਜੇ ਨਾਲ), ਸੁਖਵਿੰਦਰ ਸਿੰਘ ਪਿੰਕੀ (ਤਬਲਾ), ਸ. ਬੂਟਾ ਸਿੰਘ ਰਾਗੀ, ਸੰਤ ਬਲਦੇਵ ਸਿੰਘ ਰਾਣੀਆ ਤੇ ਸੰਤ ਸ਼ੇਰ ਸਿੰਘ (ਤਬਲਾ) ਸਨ । ਸੰਗਤ ਨਾਲ ਹਾਲ ਨਕੋ ਨਕ ਸੀ । ਸਾਰੇ ਇਲਾਕਿਆਂ ਦੇ ਸਿੰਘ ਨਜ਼ਰ ਪੈ ਰਹੇ ਸਨ । ਦੀਵਾਨ ਸੰਪੂਰਨ ਖਾਮੋਸ਼ੀ ਤੇ ਸੰਗੀਤ ਦੀਆਂ ਧੁਨਾਂ ਵਲ ਹੀ ਮੁਤਵੱਜੋ ਸੀ ।

ਸਮਾਪਤੀ 7.15 ਉਪਰੰਤ ਸਟੇਜ ਸਕੱਤਰ ਸੰਤ ਆਤਮਾ ਸਿੰਘ ਸਨਖਤਰਾ ਨੇ ਹੇਠ ਲਿਖੇ ਜਥੇਦਾਰਾਂ ਦੇ ਨਾਮ ਲਏ, ਇਹਨਾਂ 3 ਵਜੇ ਬਾਅਦ ਦੁਪਹਿਰ ਤਕ ਦੀਵਾਨ ਸਜਾਣੇ ਸਨ : ਜਥੇਦਾਰ ਬਲਵੰਤ ਸਿੰਘ, ਜਥੇਦਾਰ ਕਰਤਾਰ ਸਿੰਘ, ਸੂਬਾ ਸ਼ੇਵਾ ਸਿੰਘ ਜੀ ਯਮਨਾ ਨਗਰ, ਜਥੇਦਾਰ ਨਿਰੰਜਨ ਸਿੰਘ ਬੱਕਰ ।

ਸ੍ਰੀ ਸਤਿਗੁਰੂ ਜੀ ਨੇ ਆਪ ਮਾਈਕ ਨਜ਼ਦੀਕ ਕਰ ਕੇ ਸਾਰੀ ਸੰਗਤ ਨੂੰ ਸੁਚੇਤ ਕੀਤਾ ਕਿ ਵਿਆਹਾਂ ਦੇ ਜੋੜੇ ਬਣਾਣ ਲਗਿਆਂ ਨਾਮਧਾਰੀ ਲੜਕੇ ਲੜਕੀਆਂ ਨੂੰ ਹੀ ਤਰਜੀਹ ਦਿੱਤੀ ਜਾਇਆ ਕਰੇ । ਆਪਣੇ ਰਿਸ਼ਤਿਆਂ ਦੇ ਸੰਬੰਧਾਂ ਵਲ ਪੱਜ ਲਾ-ਲਾ ਨ ਜੋੜ ਤੋੜ ਕੀਤੇ ਜਾਣ । ਸਤਿਗੁਰੂ ਦੀ ਆਗਿਆ ਵਿਚ ਰਹਿਣਾ ਹੈ ਤੇ ਦੁਨੀਆਦਾਰੀ ਵਿਚ ਗੁਸੇ ਹੋਣਾ ਹੀ ਸਰਾਪ ਹੈ । ਸਾਰਿਆਂ ਦੀ ਕੋਸ਼ਸ਼ 'ਵਰ' (ਸਰਾਪ ਵਾਲੇ ਪਾਸੇ ਨਹੀਂ) ਵਾਲੇ ਪਾਸੇ ਆਉਣ ਦੀ ਹੋਣੀ ਚਾਹੀਦੀ ਹੈ ।

ਥੋੜਾ ਚਿਰ ਧਰਮਸਾਲਾ ਉਤਲੇ ਚੁਬਾਰੇ ਵਿਚ ਦਰਸ਼ਨ ਦੇ, ਕੁਛ ਸਿਖਾਂ ਨਾਲ ਗੱਲਬਾਤ ਕਰ, ਸਤਿਗੁਰੂ ਜੀ ਸ. ਸੂਰਤ ਸਿੰਘ ਘਰ ਆਏ, ਜਿਥੇ ਆਪੋ ਦੋ ਅਖੰਡ ਪਾਠਾਂ ਦੇ ਭੋਗ ਪਾਏ ।

## ਸ. ਹਰਦਿਆਲ ਸਿੰਘ ਸੀ. ਓ.

ਸ. ਹਰਦਿਆਲ ਸਿੰਘ ਘਰ ਅਸਾਂ ਛਾਹ ਵੇਲਾ ਕੀਤਾ, ਨਾਲ ਨਾਲ ਜਾਣਕਾਰੀ ਵੀ ਚਲਦੀ ਰਹੀ । ਸ. ਹਰਦਿਆਲ ਸਿੰਘ ਹੁਰਾਂ ਦੱਸਿਆ :

ਮੈਂ ਆਪਣੇ ਘਰ ਵਿਚੋਂ ਇਕੱਲਾ ਹੀ ਨਾਮਧਾਰੀ ਬਣਿਆ ਹਾਂ । ਮੇਰੇ ਪਿਤਾ ਜੀ ਦਾ ਨਾਮ ਸ. ਦਲੀਪ ਸਿੰਘ ਮਜੀਠੀਆ ਹੈ । ਸਾਡੇ ਘਰ ਹਰ ਆਏ ਗਏ ਵਾਸਤੇ ਮਾਸ ਸ਼ਰਾਬ ਦੀ ਵਰਤੋਂ ਆਮ ਸੀ । ਮੈਂ ਰੋਜ਼ਾਨਾ ਬੋਤਲ ਭਰ ਸ਼ਰਾਬ ਪੀਣ ਵਾਲਾ ਜੁਆਨ ਸਾਂ ਅਤੇ ਮਨ ਨਾਲ ਫੈਸਲਾ ਸੀ ਕਿ ਸਾਰੀ ਉਮਰ ਹੀ ਖਾਂਦੇ ਪੀਂਦੇ ਰਹਿਣਾ ਹੈ । ਕਾਲਿਜ ਦੀ ਜ਼ਿੰਦਗੀ ਵਿਚ ਵੀ ਜੋ ਕੁਝ ਪੜ੍ਹਿਆ ਲਿਖਿਆ, ਉਸ ਪੜ੍ਹਾਈ ਲਿਖਾਈ ਨੇ ਵੀ ਮੈਨੂੰ ਸ਼ਰਾਬ ਮਾਸ ਤੋਂ ਪਰਹੇਜ਼ ਕਰਨ ਦੀ ਸਿੱਖਿਆ ਨਹੀਂ ਸੀ ਦਿੱਤੀ ।

ਪਰ 1974 ਵਿਚ ਪੁਰਬਲੇ ਜਾਗੇ । ਦੀਵਾਲੀ ਦੇ ਸਮੇਂ ਮੈਨੂੰ ਨਾਮਧਾਰੀ ਦੀਵਾਨ ਅਤੇ ਸਤਿਗੁਰੂ ਜੀ ਦੇ ਦਰਸ਼ਨ ਨੇੜਿਓਂ ਨਸੀਬ ਹੋਏ । ਉਂਜ ਮੈਂ ਪਹਿਲਾਂ ਵੀ ਨਾਮਧਾਰੀ ਸ਼ਹੀਦਾਂ ਦੇ ਮੇਲਿਆਂ ਸਮੇਂ ਲੰਘਦਾ ਜਾਂਦਾ ਨਾਮਧਾਰੀਆਂ ਵਲ ਦਿਲਚਸਪੀ

ਨਾਲ ਵੇਖਦਾ-ਸੁਣਦਾ ਸਾਂ। ਪਰ 1974 ਦੀ ਦੀਵਾਲੀ ਨੇ ਤਾਂ ਮੇਰੀ ਕਾਇਆ ਹੀ ਪਲਟ ਦਿੱਤੀ।

ਪਹਿਲੀ ਵਾਰ, ਦੀਵਾਨ ਵਿਚ ਗਿਆਂ ਸਤਿਗੁਰੂ ਜੀ ਨੇ ਮੈਨੂੰ ਸਰਕਾਰੀ ਅਧਿਕਾਰੀ ਜਾਣ ਕੋਲ ਬੈਠਣ ਦਾ ਮਾਣ ਬਖਸ਼ਿਆ। ਮੈਂ ਓਦੋਂ ਪੀ. ਡਬਲਿਊ. ਡੀ. ਦੇ ਮਹਿਕਮੇ ਵਿਚ ਐਸ. ਡੀ. ਓ. ਦੀ ਪਦਵੀ ਤੇ ਸਾਂ। ਸਤਿਗੁਰੂ ਜੀ ਨੇ ਮੇਰੇ ਨਾਲ ਗੱਲਬਾਤ ਸ਼ੁਰੂ ਕੀਤੀ।

"ਸਰਕਾਰੀ ਅਫ਼ਸਰ ਲਗਦੇ ਓ, ਮਾਸ ਸ਼ਰਾਬ ਤਾਂ ਖੁਲ੍ਹੇ ਦਿਲ ਵਰਤਦੇ ਹੋਵੋਗੇ ?"

"ਹਾਂ ਜੀ, ਕੁੱਕੜ ਤੇ ਬੋਤਲ ਤਾਂ ਰੋਜ਼ ਹੀ ਚਲਦੀ ਹੈ।"

"ਅਜੇ ਕੋਟਾ ਪੂਰਾ ਨਹੀਂ ਹੋਇਆ ?"

"ਨਹੀਂ ਜੀ, ਸਾਰੀ ਉਮਰ ਦੇ ਫ਼ੈਸਲੇ ਹਨ।"

"ਕੋਈ ਫ਼ੈਸਲਾ ਸਾਰੀ ਉਮਰ ਲਈ ਨਹੀਂ ਹੁੰਦਾ, ਖ਼ਾਸ ਕਰ ਗਲਤ ਫ਼ੈਸਲੇ। ਬਚਪਨ ਦੇ ਫ਼ੈਸਲੇ ਅਸੀਂ ਕਦੋਂ ਜ਼ਿੰਦਗੀ ਭਰ ਚਲਾ ਸਕਦੇ ਹਾਂ। ਅਨਪੜ੍ਹਤਾ ਵਿਚ ਕੀਤੇ ਫ਼ੈਸਲੇ, ਜਵਾਨੀ ਦੀਆਂ ਗੱਲਾਂ ਕਦੋਂ ਨਿੱਤ ਕਾਇਮ ਰਹਿੰਦੀਆਂ ਹਨ ? ਤੁਹਾਡਾ ਇਹ ਫ਼ੈਸਲਾ ਠੀਕ ਨਹੀਂ। ਫ਼ੈਸਲਾ ਹੀ ਕਰਨਾ ਹੈ, ਹੁਣ ਕਰ ਲਓ ਕਿ ਅਸਾਂ ਅੱਗੇ ਤੋਂ ਮਾਸ ਸ਼ਰਾਬ ਨਹੀਂ ਖਾਣਾ ਪੀਣਾ।"

"ਇਹ ਤਾਂ ਹੀ ਹੋ ਸਕਦਾ ਹੈ, ਜੇ ਆਪ ਬਾਂਹ ਫੜ ਲਓ ਤਾਂ ਆਪ ਜੀ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਐਸੇ ਵਿਚਾਰ ਹੀ ਪੈਦਾ ਨ ਹੋਣ।"

"ਮੈਂ ਵੀ ਇਹ ਗੱਲ ਤੁਹਾਡੀ ਬਾਂਹ ਫੜਨ ਲਈ ਹੀ ਕੀਤੀ ਹੈ !"

"ਚੰਗਾ ਜੀ, ਫਿਰ ਆਪ ਦਾ ਹੁਕਮ ਪਰਵਾਨ ਹੈ।"

ਅਤੇ ਸਤਿਗੁਰੂ ਜੀ ਨੇ ਸੰਤ ਮਹਿੰਦਰ ਸਿੰਘ ਪੂਰਬਾ ਨੂੰ ਆਗਿਆ ਕਰਕੇ ਮੇਰੇ ਕੰਨ ਵਿਚ ਭਜਨ ਦਸਵਾ ਦਿੱਤਾ। ਹੋ ਗਈ ਕਿਰਪਾ। ਉਸੇ ਦਿਨ ਤੋਂ ਸਭ ਕੁਝ ਛੁਟ ਗਿਆ। ਏਥੋਂ ਤਕ ਕਿ ਚਾਹ ਵੀ ਚੰਗੀ ਨਹੀਂ ਲਗਦੀ। ਸਤਿਗੁਰਾਂ ਨੇ ਮਾਸ ਸ਼ਰਾਬ ਮੰਗਣ ਵਾਲੇ ਪੁਰਜ਼ੇ ਹੀ ਅੰਦਰੋਂ ਕੱਢ ਦਿਤੇ।

ਮੇਰਾ ਮੰਗੇਵਾ ਖੁਲ੍ਹਿਆਂ ਵਲ ਸੀ। ਸਾਲ ਪਿਛੋਂ ਵਿਆਹ ਦਾ ਮਸਲਾ ਪੈਦਾ ਹੋ ਗਿਆ ਤਾਂ ਮੈਂ ਅਰਜ਼ ਕੀਤੀ : ਆਪ ਜੀ ਦੀ ਆਗਿਆ ਨਾਮਧਾਰੀਆਂ ਦੇ ਨਾਮ-ਧਾਰੀਆਂ ਵੱਲ ਸੰਬੰਧਾਂ ਦੀ ਹੈ ਪਰ ਮੈਂ ਤਾਂ ਖੁਲ੍ਹਿਆਂ ਵਲ...

ਅਜੇ ਗੱਲ ਪੂਰੀ ਨਹੀਂ ਸੀ ਹੋਈ ਕਿ ਸਤਿਗੁਰਾਂ ਫ਼ਰਮਾਇਆ : ਤੁਸੀਂ ਕਰਵਾ ਲਓ। ਅਵੱਲ ਤਾਂ ਸਾਰੇ ਪਰਵਾਰ ਨੂੰ, ਨਹੀਂ ਤਾਂ ਬੀਬੀ ਨੂੰ ਤਾਂ ਏਸੇ ਮੋਰਚੇ ਤੇ ਲੈ ਆਵਾਂਗੇ।

ਮੇਰੇ ਘਰੋਂ, ਸਰਦਾਰਨੀ ਰਵਿੰਦਰ ਪਾਲ ਕੌਰ ਸਪੁੱਤਰੀ ਸ: ਸ਼ਿੰਗਾਰਾ ਸਿੰਘ ਮਾਡਲ ਟਾਊਨ ਜਲੰਧਰ ਦਾ ਨਾਨਾ ਸ. ਵੱਸਣ ਸਿੰਘ ਬੁਤਾਲਾ (ਅੰਮ੍ਰਿਤਸਰ) ਪੱਕੇ ਨਾਮਧਾਰੀ ਸਨ। ਮੇਲੇ ਮੁਸਾਹਬੇ ਕਰਵਾਂਦੇ ਰਹਿੰਦੇ। ਇਹ ਐਮ. ਏ. ਹੈ। ਹੁਣ ਪੀ. ਐਚ. ਡੀ. ਕਰਨਾ ਚਾਹ ਰਹੀ ਹੈ। ਅਸੀਂ ਤਾਂ ਚਾਹੁੰਦੇ ਹਾਂ, ਨੰਦੇੜ ਵਿਚ ਗੁਰੂ ਗੋਬਿੰਦ ਸਿੰਘ ਬਾਰੇ ਹੀ, ਵਿਸ਼ਾ ਚੁਣੀਏ, ਪਰ ਯੂਨੀਵਰਸਿਟੀ ਸ਼ਾਇਦ ਆਗਿਆ ਨ ਦੇਵੇ !

ਬੀਬੀ ਰਵਿੰਦਰਪਾਲ ਮੈਨੂੰ ਤੇ ਭਮਰਾ ਨੂੰ ਪ੍ਰਸ਼ਾਦ ਪਾਣੀ ਛਕਾ ਰਹੀ ਸੀ ਅਤੇ ਨਾਲ ਦੱਸ ਰਹੀ ਸੀ ਕਿ ਉਹਨਾਂ ਦੇ ਘਰ ਦੋ ਲੜਕੀਆਂ ਹੀ ਹਨ। ਰਮਨਬੀਰ ਕੌਰ 3½ ਸਾਲ ਦੀ ਤੇ ਸਮਨ ਪ੍ਰੀਤ ਕੌਰ 1½ ਸਾਲ ਦੀ। ਸਾਡੀ ਇੱਛਾ ਤਾਂ ਅਗੋਂ ਇਕ ਲੜਕੇ ਦੀ ਹੈ, ਅਗੇ ਗੁਰੂ ਦੀਆਂ ਗੁਰੂ ਜਾਣੇ।

ਦੋ ਘੜੀਆਂ ਅਸੀਂ ਵੀ ਇਨ੍ਹਾਂ ਦੇ ਰੰਗ ਵਿਚ ਰੰਗੇ ਗਏ।

## ਧਰਮਸਾਲਾ ਅੰਮ੍ਰਿਤਸਰ ਵਿਚ

ਨਾਮਧਾਰੀ ਧਰਮਸਾਲਾ ਵਿਚ ਜਥੇਦਾਰਾਂ ਦੇ ਹੱਲੇ ਦੇ ਦੀਵਾਨਾਂ ਉਪਰੰਤ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ 3 ਤੋਂ 4 ਵਜੇ ਤਕ ਸਾਧ ਸੰਗਤ ਨੇ ਨਾਮ ਸਿਮਰਨ ਕੀਤਾ। ਮੇਰੇ ਮਿੱਤਰ ਸ. ਪਾਲ ਸਿੰਘ ਤੇ ਸ. ਮਹਿੰਦਰ ਸਿੰਘ ਜੇਠੂ ਨੰਗਲ, ਸ. ਸੁਖਥਾਜ ਸਿੰਘ ਤੇ ਛੱਬ ਜਗਦੇਉ ਕਲਾਂ ਵਾਲੇ ਵੀ ਗੁਰੂ ਚਰਨਾਂ ਵਿਚ ਹਾਜ਼ਰ ਹੋਏ।

ਰਾਗੀਆਂ ਦੇ ਦੀਵਾਨ ਸਮੇਂ ਸ. ਹਰਦਿਆਲ ਸਿੰਘ ਨੇ ਮੈਨੂੰ ਦੱਸਿਆ : ਸ੍ਰੀ ਬ੍ਰਿਜ ਭੂਸ਼ਣ ਮਹਿਤਾ ਸਪੀਕਰ ਪੰਜਾਬ ਵਿਧਾਨ ਸਭਾ ਨੇ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਫੌਰੀ ਪ੍ਰੋਗਰਾਮ ਬਣਾ ਲਿਆ। ਨਿਤਨੇਮ ਦੀ ਅਰਦਾਸ ਬਾਅਦ 10 ਮਿੰਟ ਲਈ ਸੱਚੇ ਪਾਤਸ਼ਾਹ ਉਸਨੂੰ ਮਿਲਣ ਵਾਸਤੇ ਧਰਮਸਾਲਾ ਉਪਰਲੇ ਚੁਬਾਰੇ ਤੇ ਪਧਾਰੇ।

ਸਤਿਗੁਰੂ ਜੀ ਵਾਪਸ ਆਏ ਤਾਂ ਰਾਗੀਆਂ ਦਾ ਦੀਵਾਨ ਚੜ੍ਹਤ ਉਤੇ ਸੀ। 'ਦੇਈ ਸਿਸੂ ਉਤਾਰ !' ਇਸ ਸਮੇਂ ਸਤਿਗੁਰੂ ਜੀ ਪਾਸ ਸ. ਸੁਰਿੰਦਰ ਸਿੰਘ ਮਨਚੰਦਾ ਵੀ ਦਿੱਲੀਓਂ ਆਕੇ ਬੈਠਾ ਹੋਇਆ ਹੈ।

ਮੈਨੂੰ ਪਤਾ ਲਗਾ ਹੈ ਕਿ ਥਾਈਲੈਂਡ ਦੇ ਸਿਖਾਂ ਇਕ ਵਿਸ਼ੇਸ਼ ਮੀਟਿੰਗ ਕਰ ਕੇ ਸਤਿਗੁਰੂ ਜੀ ਦੇ ਬੈਂਕੋਕ ਦਰਸ਼ਨਾਂ ਲਈ ਬੇਨਤੀ ਕੀਤੀ ਹੈ। ਇਹ ਖ਼ਬਰ ਮਨਚੰਦਾ ਲਿਆਇਆ ਹੈ।

5.00 ਲਉਦੇ ਪਹਿਰ ਮੁਗਧਕਾਰੀ ਕੀਰਤਨ ਦੀ ਪੂਰਬੇ ਦੁਆਰਾ ਅਰਦਾਸ ਹੋਈ। ਸਤਿਗੁਰੂ ਜੀ ਆਪਣੇ ਸਕੱਤਰ ਤਰਸੇਮ ਸਿੰਘ ਅਤੇ ਠਾਕੁਰ ਦਲੀਪ ਸਿੰਘ ਜੀ ਨਾਲ ਚੁਬਾਰੇ ਉਤੇ ਪਹੁੰਚੇ। ਥੋੜੇ ਚਿਰ ਬਾਅਦ ਮੇਰੀ ਭਾਲ ਸ਼ੁਰੂ ਹੋ ਗਈ।

## ਸ੍ਰੀਮਤੀ ਫੂਲਾਂ ਰਾਣੀ

ਜਾਂ ਮੈਂ ਚੁਬਾਰੇ ਤੇ ਪਹੁੰਚਾ। ਬੰਦ ਬੂਹਿਆਂ ਦੇ ਬਾਹਰਵਾਰ ਬਹੁਤ ਸਾਰੇ ਨਰ-ਨਾਰ ਹੱਥ ਜੋੜੀ ਖਲੋਤੇ ਸਨ। ਭੀਤ ਅੰਦਰੋਂ ਮੈਨੂੰ ਵੇਖ ਪਹਿਰੂ ਨੇ ਅੰਦਰ ਕਰ ਲਿਆ। ਸਤਿਗੁਰੂ ਜੀ ਦੇ ਖੱਬੇ ਪਾਸੇ ਸਕੱਤਰ ਤਰਸੇਮ ਸਿੰਘ, ਸ. ਅਮਰ ਸਿੰਘ ਨੰਬਰਦਾਰ ਅਤੇ ਇਕ ਸੁੰਦਰ, ਭਰਵੀਂ ਤੇ ਸੁਨਹਿਰੀ ਫਰੇਮ ਵਾਲੀ ਐਨਕ ਲਗਾਈ ਮੁਸਕਾਣਾਂ ਦਾ ਪ੍ਰਭਾਵ ਪਾਂਦੀ ਇਸਤਰੀ ਬੈਠੀ ਸੀ। 'ਨਿਰੀਖਿਅਕ' ਸੰਪਾਦਕ ਸ. ਦਲੀਪ ਸਿੰਘ ਅਤੇ ਇਕ ਹਿੰਦੂ ਜੇਂਟਲਮੈਨ ਸਨਮੁਖ ਬੈਠੇ ਸਨ। ਅਤੇ ਐਨ ਸੱਜੇ ਪਾਸੇ ਸ੍ਰੀ ਰਾਜੇਸ਼ ਬੇਦੀ, ਠਾਕੁਰ ਜੀ ਤੇ ਤਿੰਨ ਹੋਰ ਵਿਅਕਤੀ ਬੈਠੇ ਸਨ।

ਸਤਿਗੁਰੂ ਜੀ ਨੇ ਮੈਨੂੰ ਜਾਣਕਾਰੀ ਕਰਵਾਈ : ਇਹ ਹਨ ਬੁਰਸ਼ ਨਾਲ ਚਿੱਤਰ

ਬਣਾਣ ਵਾਲੋ ਫੂਲਾਂ ਰਾਣੀ ਜੀ (ਅੰਮ੍ਰਿਤਸਰੀ), ਇਹ ਹਨ ਕਲਮ ਦੁਆਰਾ ਸ਼ਬਦ ਚਿੱਤਰ ਵਾਹੁਣ ਵਾਲੇ ਜੀਵਨ ਪ੍ਰਕਾਸ਼ ਜੀਵਨ ਤੇ ਏਧਰ ਹਨ ਫੋਟੋਕਾਰੀ ਰਾਹੀਂ ਜੀਵਨ ਚਿਤ੍ਰਤ ਕਰਨ ਵਾਲੇ ਰਾਜੇਸ਼ ਬੇਦੀ। ਅਤੇ ਫਿਰ ਉਨ੍ਹਾਂ ਸਭ ਦਾ ਧਿਆਨ ਆਪਣੇ ਤੇ ਮੇਰੇ ਵਲ ਕਰ ਫ਼ਰਮਾਇਆ : ਇਹ ਹੈ ਕਵਿਤਾ ਦੁਆਰਾ ਚਿੱਤਰ ਉਘਾੜਨ ਵਾਲਾ ਪ੍ਰੀਤਮ ਸਿੰਘ ਕਵੀ। ਅਤੇ ਸਾਰਿਆਂ ਦੇ ਚੇਹਰੇ ਖਿਲ ਉਠੇ ਸ੍ਰੀ ਸਤਿਗੁਰੂ ਜੀ ਦੀ ਪੇਸ਼ਕਾਰੀ ਤੋਂ।

ਸ੍ਰੀਮਤੀ ਫੂਲਾਂ ਰਾਣੀ ਨੇ ਸਤਿਗੁਰੂ ਜੀ ਦੀ ਸੇਵਾ ਵਿਚ ਅੰਗਰੇਜ਼ੀ ਦੀ ਇਕ ਫੋਟੋ ਪੁਸਤਕ ਭੇਟ ਕੀਤੀ। ਇਹ ਪੁਸਤਕ ਬੱਚਿਆਂ ਨੂੰ ਸਮਰਪਿਤ ਲਗਦੀ ਸੀ। ਇਸ ਸਮੇਂ ਦੀ ਠਾਕਰ ਜੀ ਨੇ ਇਕ ਫੋਟੋ ਲਈ। ਇਕ ਹੋਰ ਐਲਬਮ 'ਚੋਂ ਸਤਿਗੁਰੂ ਰਾਮ ਸਿੰਘ ਜੀ ਦੀ ਘੋੜੀ ਤੇ ਸਵਾਰ ਹੋਇਆਂ ਦਾ ਇਕ ਚਿੱਤਰ ਦਿਖਾਇਆ।

ਸਤਿਗੁਰੂ ਜੀ ਨੇ ਬੀਬੀ ਨੂੰ ਸਮਝਾਇਆ : ਅਸੀਂ ਚਾਹੁੰਦੇ ਹਾਂ ਕਿ ਲੇਖਕ, ਚਿੱਤਰਕਾਰ ਤੇ ਕਵੀ ਜੋ ਵੀ ਕੰਮ ਕਰਨ ਉਹ ਯਥਾਰਥ ਤੇ ਆਧਾਰਤ ਹੋਵੇ। ਜੇ ਕੋਈ ਸਾਡੀਆਂ ਮਾਨਤਾਵਾਂ ਤੋਂ ਉਲਟ ਆਪਣੇ ਹੀ ਤਰੀਕੇ ਨਾਲ ਸਾਨੂੰ ਪੇਸ਼ ਕਰੇ ਤਾਂ ਉਹ ਆਪਣੀ ਐਨਕ 'ਚੋਂ ਹੀ ਵੇਖਣ ਦਾ ਜਤਨ ਕਰ ਰਿਹਾ ਹੋਵੇਗਾ। ਤੁਹਾਡੀ ਬਣਾਈ ਹੋਈ ਇਹ ਘੋੜੀ ਨਾ ਦੇਸੀ ਹੈ ਤੇ ਨਾ ਹੀ ਵਲਾਇਤੀ। ਇਕ ਵਾਰ ਪ੍ਰਸਿੱਧ ਚਿੱਤ੍ਰਕਾਰ ਸ. ਸੋਭਾ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਇਕ ਤਸਵੀਰ ਬਣਾਈ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਉਨ੍ਹਾਂ ਹੇਠਲੀ ਘੋੜੀ ਠੀਕ ਕਰਨ ਹਿਤ ਕਈ ਵਾਰ ਆਪ ਸੋਭਾ ਸਿੰਘ ਜੀ ਹੋਰਾਂ ਨੂੰ ਮਿਲਣਾ ਪਿਆ ਤੇ ਕਈ ਵਾਰ ਸੋਭਾ ਸਿੰਘ ਆਏ ਤੇ ਮਿਲੇ। ਘੋੜੀ ਦੇ ਦੇਸੀ ਬਣਨ ਤਕ ਇਹ ਅਮਲ ਜਾਰੀ ਰਿਹਾ।

ਬੀਬੀ ਜੀ ਨੂੰ ਸੰਬੋਧਤ ਪਰ ਸਾਰਿਆਂ ਨਾਲ ਸਾਂਝੇ ਬਚਨ ਹੋਏ।

## ਸ੍ਰੀ ਜੀਵਨ ਪ੍ਰਕਾਸ਼ ਜੀਵਨ

ਫਿਰ ਇਕ ਸਰੀਰੋਂ ਮਾੜੇ, ਪਰ ਕਲਾ ਨਿਪੁੰਨ ਵਿਅਕਤੀ ਸ੍ਰੀ ਜੀਵਨ ਪ੍ਰਕਾਸ਼ ਨੇ ਆਪਣੀਆਂ ਰਚਿਤ ਪੁਸਤਕਾਂ ਦਾ ਇਕ ਸੈੱਟ ਸ਼੍ਰੀ ਹਜ਼ੂਰ ਦੇ ਭੇਟ ਕੀਤਾ। ਸ੍ਰੀ ਜੀਵਨ ਨੇ ਵੀ ਰੇਖਾ ਚਿੱਤਰਾਂ ਦਾ ਇਕ ਸੈੱਟ ਸ਼੍ਰੀ ਹਜ਼ੂਰ ਨੂੰ ਦਿਖਾਇਆ ਇਹ ਆਦਿ ਸਤਿਗੁਰੂ ਨਾਨਕ ਤੋਂ ਲੈ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਨਾਲ ਸੰਬੰਧਤ ਘਟਨਾਵਾਂ ਦੇ ਚਿੱਤਰ ਸਨ। ਸਤਿਗੁਰੂ ਜੀ ਮਿਹਨਤ ਤਕ ਕੇ ਪ੍ਰਸੰਨ ਹੋਏ : ਇਹ ਹੈ ਕੰਮ ਦ ਅਰਥ ਰਖਦਾ ਹੈ।

ਏਥੇ ਭੇਟ ਕੀਤੀਆਂ ਗਈਆਂ ਪੁਸਤਕਾਂ 'ਚੋਂ ਸਤਿਗੁਰੂ ਜੀ ਨੇ 'ਧੁਰ ਕੀ ਬਾਣੀ' ਦੇ ਪੰਨੇ ਉਲਟ ਪੁਲਟ ਕੇ ਲੇਖਕ ਦੀ ਕਵਿਤਾ ਦਾ ਜਾਇਜ਼ਾ ਲਿਆ। ਮੈਂ ਸੁਣਿਆਂ ਸਕੱਤਰ ਤਰਸੇਮ ਸਿੰਘ ਕਿਸੇ ਨੂੰ 400/- ਲਿਆ ਕੇ ਦੇਣ ਲਈ ਕਹਿ ਰਿਹਾ ਸੀ, ਕੁਝ ਸੈੱਟ ਪੁਸਤਕਾਂ ਖਰੀਦਣ ਲਈ।

ਸਤਿਗੁਰੂ ਜੀ ਨੇ ਚੁੱਪ ਬੈਠੇ ਰਾਜੇਸ਼ ਬੇਦੀ ਵਲ ਧਿਆਨ ਦਿੱਤਾ : ਤੁਹਾਨੂੰ ਜਦੋਂ ਜਿਸ ਸਹਾਇਤਾ ਦੀ ਲੋੜ ਹੋਵੇ ਨਿਹਸੰਕੋਚ ਕਹਿਣਾ।

ਏਥੇ ਪੌਣਾ ਘੰਟਾ ਇਹਨਾਂ ਕਲਾਕਾਰਾਂ ਨਾਲ ਬਿਤਾ ਕੇ ਸਤਿਗੁਰੂ ਜੀ ਨੇ ਮੁਸੱਵਰ ਵਰਿਆਮ ਸਿੰਘ ਜੀ ਦੀ ਇਕ ਤਸਵੀਰ ਮੰਗਵਾ ਕੇ ਬੀਬੀ ਫੂਲਾਂ ਰਾਣੀ ਨੂੰ ਵਖਾਈ ਅਤੇ ਅਸਲੀ ਨਕਲੀ ਘੋੜੀਆਂ ਦਾ ਫ਼ਰਕ ਸਮਝਾਇਆ।

ਮੈਂ ਤਾਂ ਸਤਿਗੁਰੂ ਜੀ ਪਾਸੋਂ ਉਠ ਕੇ ਆਪਣੀਆਂ ਹੀ ਮਿਲਣੀਆਂ ਗਿਲਣੀਆਂ ਵਿਚ ਲਗ ਗਿਆ ਪਰ ਸਤਿਗੁਰੂ ਜੀ ਨੇ ਏਥੇ ਬੈਠ ਕੇ ਅਨੇਕਾਂ ਗਰੁਪਾਂ ਤੇ ਨਾਮਧਾਰੀਆ ਦੀਆਂ, ਅੰਦਰ ਬੁਲਾ ਕੇ ਅਰਜ਼ਾਂ ਸੁਣੀਆਂ ਅਤੇ ਸਮਾਧਾਨ ਦਿੱਤੇ।

ਸਤਿਗੁਰੂ ਜੀ ਨੇ ਆਪਣੇ ਡੇਰੇ ਜਾਂਦਿਆਂ ਰਾਹ ਵਿਚ ਸ. ਹਰਦਿਆਲ ਸਿੰਘ ਸੀ. ਓ. ਦੇ ਘਰ ਥੋੜੇ ਸਮੇਂ ਲਈ ਦਰਸ਼ਨ ਦੇਣ ਦੀ ਕਿਰਪਾ ਕੀਤੀ।

### ਦੋ ਸਿੰਘ ਸੁਰਗਵਾਸ

ਸਕੱਤਰ ਸੰਤ ਤਰਸੇਮ ਸਿੰਘ ਨੇ ਦੱਸਿਆ ਕਿ ਬਾਈ ਤਾਰਾ ਸਿੰਘ ਪਿੰਡ ਲੱਲੂ-ਵਾਲੀਆ, ਜਿਸ ਨੇ ਲੰਮਾਂ ਸਮਾ ਗੁਰੂ ਕੇ ਘੋੜਿਆਂ ਦੀ ਸੇਵਾ ਕੀਤੀ, ਫਿਰ ਨਾਮਧਾਰੀ ਸਮਾਜ ਦੀ ਉਗਰਾਹੀ ਦੀ ਸੇਵਾ ਕੀਤੀ। ਸਤਿਗੁਰੂ ਜੀ ਦੀ ਆਗਿਆ ਅਨੁਸਾਰ ਸਾਰੀ ਉਮਰ ਵਿਚਰਦਾ ਰਿਹਾ, 3.4.81 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਪ੍ਰਭੂ ਨੂੰ ਪਿਆਰਾ ਹੋ ਗਿਆ ਹੈ।

ਇੰਜ ਹੀ ਸੰਤ ਸੰਤੋਖ ਸਿੰਘ ਸਮਸੇ ਵਾਲੇ ਜੁ ਵਡੇ ਲੰਗਰ ਦੀ ਸੇਵਾ ਪਿਛਲੀ ਉਮਰੇ ਕਰਦੇ ਰਹੇ। ਬੜੀ ਨਿਸ਼ਠਾ ਨਾਲ ਗੁਰੂ ਕੇ ਲੰਗਰ ਦੀ ਹਰ ਸੇਵਾ ਕੀਤੀ, ਉਹ ਉਹ ਵੀ, 4.4.81 ਨੂੰ ਇਹ ਸੰਸਾਰ ਛੱਡ ਗਏ। ਦੋਹਾਂ ਬਿਰਧ ਵਿਅਕਤੀਆਂ ਦੀ ਹਰ ਪਰਕਾਰ ਦੀ ਲੋੜ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਪੂਰਿਆਂ ਕਰਦੇ ਰਹੇ।

## 14 ਅਪਰੈਲ 1981, ਮੰਗਲਵਾਰ
## ਅੰਮ੍ਰਿਤਸਰ

### ਵੈਸਾਖੀ ਦਾ ਭੋਗ

ਅਸੀਂ-ਭਮਰਾ ਹਰਦਿਆਲ ਸਿੰਘ ਤੇ ਲੇਖਕ-ਅੱਜ ਆਸਾ ਦੀ ਵਾਰ ਵਿਚ ਪਹੁੰਚਣੋਂ ਹੋਰ ਵੀ ਲੇਟ ਹੋ ਗਏ। ਸਾਡੇ ਜਾਂਦਿਆਂ ਨੂੰ ਛਿਤਾ ਵਿਚ ਅੰਤਮ ਸ਼ਬਦ 'ਮੈ ਬਉਹੀ ਮੇਰਾ ਰਾਮ ਭਤਾਰ' ਘੁਲਿਆ ਹੋਇਆ ਸੀ। ਦੀਵਾਨ ਵਿਚ ਬੜਾ ਰੰਗ ਸੀ। ਗੁਰੂ ਕੇ ਹਜ਼ੂਰੀ ਰਾਗੀ ਤੇ ਸਤਿਗੁਰੂ ਜੀ ਦਾ ਜਥਾ ਪਰਮਾਣਾਂ ਦੁਆਰਾ ਰਾਗੀ ਸਿੰਘਾਂ ਨਾਲ ਆਦਾਨ ਪ੍ਰਦਾਨ ਕਰ ਰਿਹਾ ਸੀ। ਵਿਸ਼ਾਲ ਹਾਲ ਤਾਂ ਸੰਗਤ ਨਾਲ ਗਹਿਗਚ ਸੀ ਹੀ ਬਾਹਰ ਵੀ ਸੰਗਤ ਇਕ ਤਰਤੀਬ ਨਾਲ ਬੈਠੀ ਹੋਈ ਸੀ। ਵੱਸੋਂ ਵਾਲੇ ਕਮਰਿਆਂ ਨਾਲ ਹਵਨ ਵੀ ਹੋ ਹਟਿਆ ਸੀ। ਹਵਨ ਕੁੰਡ ਦੁਆਲੇ ਖੜੇ ਕੀਤੇ ਬਾਂਸਾਂ ਨੂੰ ਉਪਰੋਂ ਸਫ਼ੇਦ ਕਪੜੇ ਨਾਲ ਵਲ ਕੇ ਵੇਦੀ ਬਣਾ ਲਈ ਗਈ ਸੀ ਅਤੇ ਨਾਲ ਹੀ ਸਫ਼ਾ ਉਤਲੀ ਵਿਛਾਈ ਤੇ ਲੜਕੀਆਂ ਲੜਕੇ ਬੈਠੇ ਹੋਏ ਸਨ।

ਲਾਂਵਾਂ ਦੇ ਪਾਠ ਵਾਸਤੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਲਿਆਂਦੇ ਗਏ, ਸਤਿਗੁਰੂ

ਜੀ ਵੀ ਬਾਹਰਲੇ ਆਸਣ ਤੇ ਆ ਕੇ ਬਿਰਾਜਮਾਨ ਹੋ ਗਏ । ਸਾਰੀ ਸੰਗਤ ਨੇ ਆਪਣੇ ਮੁਖ ਗੁਰੂ ਮੁਖ ਵੱਨੀਂ ਭਵਾ ਲਏ । ਕਾਲੀਆਂ, ਨੀਲੀਆਂ, ਪੀਲੀਆਂ ਤੇ ਚਿੱਟੀਆਂ ਪੱਗਾਂ ਵਾਲੇ ਅਜ ਦੀਵਾਨ ਵਿਚ ਉਪਸਥਿਤ ਸਨ । ਕੋਈ ਸੰਦੇਹ ਨਹੀਂ ਕਿ ਸਫੇਦ ਦਸਤਾਰਾਂ ਵਾਲੇ ਨਾਮਧਾਰੀ ਬਹੁਤਾਤ ਵਿਚ ਸਨ । ਕੜਾਹ ਪ੍ਰਸ਼ਾਦ ਅਜ, ਆਦਿ ਸ੍ਰੀ ਗ੍ਰੰਥ ਸਾਹਿਬ ਤੋਂ ਵੱਖ ਅਤੇ ਦੇਰ ਨਾਲ ਆਇਆ । ਇਸ ਤੋਂ, ਪ੍ਰਬੰਧਕਾਂ ਨੂੰ ਤਾੜਨਾ ਮਿਲੀ ।

7 ਵਜੇ ਅਨੰਦ ਕਾਰਜਾਂ ਲਈ ਲਾਵਾਂ ਪੜ੍ਹੀਆਂ ਜਾਣ ਲਗੀਆਂ । ਪਰਵਾਨਤ ਜੋੜੇ ਅਗਨੀ ਪ੍ਰਕਰਮਾਂ ਕਰਨ ਲਗੇ । ਦੋ ਚਕਰਾਂ ਵਿਚ ਸ਼ਾਦੀਆਂ ਹੋ ਸਕੀਆਂ । ਦਰਸ਼ਕ ਇਸ ਸਮੇਂ ਛੱਤਾਂ ਬਨੇਰਿਆਂ ਤੇ ਵੀ ਮਿਉਂਦੇ ਨਹੀਂ ਸਨ । ਉਤਾਵਲਤਾ ਅਤੇ ਉਤਸੁਕਤਾ ਭਰਿਆ ਵਾਤਾਵਰਣ ਸੀ । ਸ੍ਰੀ ਰਾਜੇਸ਼ ਬੇਦੀ, ਠਾਕੁਰ ਦਲੀਪ ਸਿੰਘ ਜੀ ਅਤੇ ਹੋਰ ਕੈਮਰਿਆਂ ਵਾਲੇ ਜਿਵੇਂ ਪਲ-ਪਲ ਨੂੰ ਪਕੜ ਰਹੇ ਸਨ । ਸ੍ਰੀ ਬੇਦੀ ਨੂੰ ਨਾਲ-ਨਾਲ ਠਾਕੁਰ ਜੀ ਆਪਣੇ ਫੰਕਸ਼ਨ ਬਾਰੇ ਜਾਣਕਾਰੀ ਵੀ ਦਿੰਦੇ ਰਹੇ । 14 ਜੋੜੇ 5-7 ਮਿੰਟ ਵਿਚ ਹੀ, ਦੋ ਵੇਰ ਪੜੀਆਂ ਗਈਆਂ ਲਾਵਾਂ ਨਾਲ ਸਾਰੀ ਜ਼ਿੰਦਗੀ ਲਈ ਭਾਈਵਾਲ ਬਣ ਗਏ । ਤੇ ਫਿਰ ਆਦਿ ਗ੍ਰੰਥ ਜੀ ਦੇ ਭੋਗ ਪੈਣੇ ਸ਼ੁਰੂ ਹੋ ਗਏ ।

5 ਪਾਠ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ
1 ਪਾਠ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ
17 ਪਾਠ ਅਨੰਦ ਕਾਰਜਾਂ ਵਾਲਿਆਂ ਵਲੋਂ ।

ਜੰਮੂ ਦੀ ਸੰਗਤ ਕਿਉਂਕਿ ਇਸ ਮੇਲੇ ਦਾ ਕੁੱਲ ਖਰਚ ਤੇ ਖੇਚਲ ਕਰਨ ਵਾਲੀ ਸੀ । ਸੋ ਇਸ ਅਵਸਰ ਤੇ ਆਏ ਮੁਖੀ ਸੱਜਣਾਂ ਨੇ ਬਾਦਾਮਾਂ ਦਾ ਇਕ ਸਟੀਲ ਦਾ ਥਾਲ ਇਕ ਥਾਲ ਮਿਲ ਦਾ ਕੱਤਿਆ ਬਣਾਇਆ ਖੱਦਰ ਅਤੇ ਮਾਇਆ ਸ੍ਰੀ ਹਜੂਰ ਦੇ ਚਰਨਾਂ ਵਿਚ ਭੇਟਾ ਧਰ ਮੱਥਾ ਟੇਕਿਆ । ਤੇ ਜੇ ਕੋਈ ਸਤਿਕਾਰ ਵਿਚ ਕਸਰ ਰਹਿ ਗਈ ਹੋਵੇ, ਉਸ ਲਈ ਮਾਫ਼ੀ ਮੰਗੀ ।

ਸਤਿਗੁਰੂ ਜੀ ਨੇ ਖੁਸ਼ੀਆਂ ਬਖਸ਼ਦਿਆਂ ਪੁਛਿਆ : ਉਗਰਾਹੀ ਪੂਰੀ ਹੋ ਗਈ ਸੀ ਨ ?

"ਜੀ ਸੱਚੇ ਪਾਤਸ਼ਾਹ, ਹੋ ਗਈ ਸੀ ।" ਸੰਤ ਗੁਰਦੇਵ ਸਿੰਘ ਨੇ ਜੰਮੂ ਵਾਲਿਆਂ ਦੀ ਪ੍ਰਤੀਨਿਧਤਾ ਕੀਤੀ । ਜੰਮੂ ਵਾਲੇ ਸਿੰਘਾਂ ਵਿਚ ਹੇਠ ਲਿਖੇ ਨਾਮ ਜ਼ਿਕਰ ਯੋਗ ਹਨ । ਸੰਤ ਜਗਤ ਸਿੰਘ, ਸੰਤ ਤਾਰਾ ਸਿੰਘ, ਸੰਤ ਕਰਤਾਰ ਸਿੰਘ, ਸੰਤ ਅਜੀਤ ਸਿੰਘ, ਸੰਤ ਕਰਤਾਰ ਸਿੰਘ ਮੁਹਾਰਾਂ ਵਾਲੇ, ਸੰਤ ਬਖਸ਼ੀਸ਼ ਸਿੰਘ, ਸ. ਗੁਰਦੇਵ ਸਿੰਘ, ਸੰਤ ਮਹਿੰਦਰ ਸਿੰਘ, ਸੰਤ ਚਰਨ ਸਿੰਘ, ਸੰਤ ਵਰਿਆਮ ਸਿੰਘ, ਸੰਤ ਅਜੀਤ ਸਿੰਘ, ਸੰਤ ਕੁਲਦੀਪ ਸਿੰਘ ਤੇ ਸ. ਜਸਵੰਤ ਸਿੰਘ (ਇਹ ਚਾਰੇ ਮੁਹਾਰਾਂ ਵਾਲੇ) ਸ੍ਰੀ ਹਰਜਿੰਦਰ ਸਿੰਘ, ਸ੍ਰੀ ਗੁਰਬੀਰ ਸਿੰਘ, ਸ. ਅਮਰੀਕ ਸਿੰਘ । ਮੇਲੇ ਵਿਚ 10 ਬੀਬੀਆਂ ਤੇ ਬੱਚੇ ਵੀ ਸ਼ਾਮਲ ਹੋਏ ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਗਿਰਦ ਬੈਠੇ ਵਿਅਕਤੀ ਹੇਠ ਲਿਖੇ ਸਨ : ਸੰਤ ਤਰਸੇਮ ਸਿੰਘ ਨਿਜੀ ਸਕੱਤਰ, ਸੰਤ ਮਹਿੰਦਰ ਸਿੰਘ ਪੁਰਬਾ, ਸੰਤ ਦਿਆਲ ਸਿੰਘ ਫਗਵਾੜਾ, ਸੂਬਾ ਜਥੇਦਾਰ ਮੇਲਾ ਸਿੰਘ ਜੀ, ਸ. ਗੁਰਦੇਵ ਸਿੰਘ ਜੰਮੂ, ਸੰਤ ਅਮਰ

ਸਿੰਘ ਨੰਬਰਦਾਰ, ਸ. ਅਪਾਰ ਸਿੰਘ ਖੀੜ, ਸੰਤ ਕੇਹਰ ਸਿੰਘ ਰੋਪੜ, ਸ. ਹਰਮੀਤ ਸਿੰਘ ਸਰਪੰਚ ਜੀਵਨ ਨਗਰ, ਸ. ਗੁਰਦੇਵ ਸਿੰਘ ਮਦਾਰ, ਸ. ਕਰਮ ਸਿੰਘ ਜੰਮੂ, ਸੰਤ ਬਲਦੇਵ ਸਿੰਘ ਲਾਂਗਰੀ, ਸ. ਸੁਰਿੰਦਰ ਸਿੰਘ ਮਨਚੰਦਾ, ਸੂਬਾ ਧਰਮ ਸਿੰਘ ਜੀ ਮੁਕਤਾ, ਸ. ਹਰਦਿਆਲ ਸਿੰਘ ਸੀ. ਓ. ਅੰਮ੍ਰਿਤਸਰੀ।

7.20 ਵਜੇ ਇਸ ਸ਼ਾਂਤ, ਸੁਖਦ ਅਤੇ ਉੱਲਾਸ ਪੂਰਣ ਸਮਾਰੋਹ ਦੀ ਪੂਰਬਾ ਦੁਆਰਾ ਅਰਦਾਸ ਨਾਲ ਸਮਾਪਤੀ ਹੋ ਗਈ।

## ਸ੍ਰੀ ਸਤਿਗੁਰੂ ਜੀ ਦਾ ਕਥਨ

ਆਦਿ ਗ੍ਰੰਥ ਸਾਹਿਬ ਜੀ ਤੋਂ ਵਾਕ ਲੈਣ ਉਪਰੰਤ ਸਤਿਗੁਰੂ ਜੀ ਨੇ ਆਨੰਦ ਕਾਰਜ ਹੋ ਚੁਕੇ ਲੜਕੇ-ਲੜਕੀਆਂ ਦੇ ਮਾਪਿਆਂ ਨੂੰ, ਇਸ ਬਾਰੇ ਹੋਰ ਕੋਈ ਵੀ ਰਸਮ ਨ ਕਰਨ ਦੀ ਹਦਾਇਤ ਕੀਤੀ। ਸਿੱਖੀ ਵਿਚ ਪਰਪੱਕ ਰਹਿ ਕੇ ਗੁਰਬਾਣੀ ਅਨੁਸਾਰ ਜੀਵਨ ਢਾਲਣ ਦੀ ਪ੍ਰੇਰਨਾ ਦਿਤੀ।

ਉਹਨਾਂ ਲੋਕਾਂ ਨੂੰ ਲਤਾੜਿਆ ਜੁ ਗੁਰਬਾਣੀ ਦੇ ਅਦਬ ਸਤਿਕਾਰ ਦੀ ਤਾਂ ਗੱਲ ਕਰਦੇ ਹਨ ਪਰ ਅਸਲ ਵਿਚ ਉਹਦੀ ਵਿਰੋਧਤਾ ਕਰਦੇ ਹਨ। ਸਤਿਗੁਰਾਂ ਵਾਲੀ ਥਾਂ ਤੇ ਗੁਰਦੁਆਰਿਆਂ ਆਦਿ ਤੇ ਕਬਜ਼ਾ ਰਖਕੇ ਸਤਿਗੁਰਾਂ ਨੂੰ ਹੀ ਆਪਣੇ ਸਥਾਨ ਤੇ ਜਾਣ ਨ ਦੇਣਾ, ਅੱਜ ਦੇ ਸਿੱਖਾਂ ਦਾ ਇਹੋ ਲਛਣ ਹੈ।

ਸ੍ਰੀ ਹਜ਼ੂਰ ਨੇ ਨਾਮਧਾਰੀਆਂ ਨੂੰ ਸੁਚੇਤ ਕੀਤਾ ਕਿ ਅਜਿਹੇ ਗੁਆਂਢੀਆਂ ਦੀ ਸੰਗਤ ਨ ਕਰਨ ਜੁ ਗੁਰਮਤ ਤੋਂ ਉਲਟ ਲਜਾਂਦੇ ਹੋਣ। ਸਵੇਰੇ ਉਠ ਕੇ ਸ਼ੋਚ ਸ਼ਨਾਨ ਕਰਕੇ ਭਜਨ ਅਤੇ ਬਾਣੀ ਕਰਨਾ ਹੀ ਉਤਮ ਕਾਰਜ ਹੈ। ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ।

ਵਿਆਹੇ ਗਏ ਜੋੜਿਆਂ ਨੂੰ ਆਸ਼ੀਰਵਾਦ ਦੇ ਸਤਿਗੁਰੂ ਜੀ ਤਾਂ ਉਪਰ ਚੁਬਾਰੇ ਤੇ ਚਲੇ ਗਏ ਪਿਛੋਂ ਏਸੇ ਖੁਲ੍ਹੇ ਚੋਗਾਨ ਵਿਚ ਲੰਗਰ ਛਕਣ ਹਿਤ ਪੰਗਤਾਂ ਲਗ ਗਈਆਂ।

## ਅਵਤਾਰ ਸਿੰਘ ਸ਼ਾਹ ਪੁਰੀ ਦੀ ਦਾਸਤਾਨ

ਜਲੰਧਰ ਦੇ ਪਿੰਡ ਸ਼ਾਹਪੁਰ ਦਾ ਜੰਮਪਲ ਸ. ਅਵਤਾਰ ਸਿੰਘ ਜੁ ਅਜ ਕਲ ਸੂਰਤ (ਗੁਜਰਾਤ) ਵਿਚ ਰਹਿੰਦਾ ਹੈ, ਮੇਰੇ ਨਾਲ ਸਤਿਗੁਰੂ ਜੀ ਨੂੰ ਚੁਬਾਰੇ ਵਿਚ ਮੱਥਾ ਟੇਕਣ ਗਿਆ।

ਸ੍ਰੀ ਸਤਿਗੁਰੂ ਜੀ ਇਕ ਦੋ ਸੇਵਕਾਂ ਅਤੇ ਸਕੱਤਰ ਤਰਸੇਮ ਸਿੰਘ ਨਾਲ ਅੰਦਰ ਗਏ। ਮੰਜੇ ਉਤੇ ਬਿਰਾਜਮਾਨ ਹੋਏ। ਚੁਬਾਰਿਓਂ ਬਾਹਰ ਅਰਜ਼ਾਂ ਕਰਨ ਵਾਲਿਆਂ ਦੀ ਭੀੜ ਸੀ ਅਸੀਂ ਪਹਿਰੇਦਾਰਾਂ ਨੂੰ ਆਪਣੀ ਲੋੜ ਦੱਸ ਅੰਦਰ ਲੰਘ ਗਏ।

ਅਵਤਾਰ ਸਿੰਘ ਦਾ ਸਾਂਵਲਾ ਚੇਹਰਾ, ਖੁਲ੍ਹੀ, ਲੰਮੀ, ਪਤਲੀ ਦਾੜ੍ਹੀ ਤੇ ਪੱਗ ਟੇਢੀ ਸੀ। ਉਸ ਨੇ ਹੱਥ ਜੋੜ ਅਤੀ ਨਮਰ ਭਾਵ ਨਾਲ ਅਰਜ਼ ਕੀਤੀ : ਦੀਨ ਦਿਆਲ ਜੀ, ਆਪ ਹੁਣ ਸੂਰਤ ਦਰਸ਼ਨ ਦਿਓ। ਬਹੁਤ ਚਿਰ ਹੋ ਗਿਐ ਸੂਰਤ ਦੀ ਸੰਗਤ ਨੂੰ

ਦਰਸ਼ਨ ਕੀਤਿਆਂ । ਸ. ਚਰਨ ਸਿੰਘ ਵਲੋਂ ਵੀ ਹੱਥ ਜੋੜ ਕੇ ਅਰਜ਼ ਹੈ ਕਿ ਸਾਨੂੰ ਕਿਰਤਾਰਥ ਕਰੋ ।

ਸਿੰਘ ਦੀ ਅਰਜ਼ ਸੁਣ, ਪਰਵਾਨ ਕਰ, ਸਕੱਤਰ ਤਰਸੇਮ ਸਿੰਘ ਨੂੰ ਸੂਰਤ ਦਾ ਜਾਣਾ ਕਿਸੇ ਵੇਲੇ ਨਿਸਚਿਤ ਕਰਨਾ ਨੋਟ ਕਰਵਾਇਆ ।

ਸਤਿਗੁਰਾਂ ਪਿਆਰ ਭਰੇ ਸ਼ਬਦਾਂ ਨਾਲ ਫ਼ਰਮਾਇਆ : ਅਵਤਾਰ, ਹੁਣ ਕਰ ਸਿੱਧੀ ਦਸਤਾਰ । ਬਥੇਰਾ ਚਿਰ ਦੂਜੀ ਪੱਗ ਬੰਨ੍ਹ ਲਈ ਉ । ਸਿੰਘ ਸਤਿਗੁਰਾਂ ਪਾਸੋਂ ਆਪਣੇ ਮਨ ਦੀ ਗੱਲ ਸੁਣ ਰੰਗਿਆ ਗਿਆ । ਉਸਨੇ ਕਿਹਾ : ਸੱਚੇ ਪਾਤਸ਼ਾਹ ! ਬੱਸ, ਦਸਤਾਰ ਹੁਣ ਸਿੱਧੀ ਹੋ ਗਈ । ਮੈਨੂੰ ਸ. ਚਰਨ ਸਿੰਘ ਨੇ ਪੱਗ ਸਿੱਧੀ ਕਰਨ ਲਈ ਕਿਹਾ ਸੀ, ਪਰ ਮੈਂ ਸੋਚ ਲਿਆ ਜੇ ਸਤਿਗੁਰੂ ਆਪ ਮੈਨੂੰ ਹੁਕਮ ਕਰਨਗੇ ਤਾਂ ਹੀ ਸਿੱਧੀ ਕਰਾਂਗਾ । ਅਤੇ ਹੁਣ ਆਪ ਜੀ ਨੇ ਮੇਰੇ ਅੰਦਰਲੀ ਬੁੱਝ ਲਈ । ਹੁਕਮ ਕਰ ਦਿੱਤੇ ।

ਸਤਿਗੁਰਾਂ ਬਚਨ ਕੀਤਾ : ਗੱਲ ਹੁਕਮ ਕਰਨ ਦੀ ਨਹੀਂ । ਗੱਲ ਮਨ ਲੱਗੇ ਦੀ ਹੁੰਦੀ ਹੈ । ਹੁਣ ਜਿਹੜੀ ਬੰਨ੍ਹੀ ਹੋਈ ਉ (ਕਰ ਕਮਲਾਂ ਨਾਲ ਪੱਗ ਸਿੱਧੀ ਕਰਦਿਆਂ) ਇਸੇ ਨੂੰ ਸੱਜਿਓਂ ਖੱਬੇ ਮੋੜ ਲੈ, ਗੱਲ ਬਣ ਗਈ । ਤੇ ਸਿੰਘ ਫ਼ੁਰਤ ਸਿੱਧੀ ਦਸਤਾਰ ਵਾਲਾ ਬਣ ਕੇ ਬਾਗ਼-ਬਾਗ਼ ਹੋ ਗਿਆ । ਫਿਰ ਉਸ ਨੇ ਸੂਰਤ ਜਾਣ ਦੀ ਆਗਿਆ ਮੰਗੀ । ਬਾਹਰ ਆਇਆ ਤਾਂ ਵੀ ਮੇਰੇ ਨਾਲ ਸੀ । ਮੈਂ ਕੈਮਰਾ ਕੱਢ ਲਿਆ ।

ਫੋਟੋ ਲੈਣ ਲਈ ਉਸ ਨੂੰ ਖੜ੍ਹਾ ਕੀਤਾ ਤਾਂ ਅਵਤਾਰ ਸਿੰਘ ਕਹਿਣ ਲਗਾ : ਹੱਦ ਹੋ ਗਈ । ਸਤਿਗੁਰੂ ਜੀ ਨੂੰ ਇਹ ਕਿਵੇਂ ਪਤਾ ਲਗ ਜਾਂਦਾ ਹੈ ਕਿ ਮੇਰੀ ਕੀ ਲੋੜ ਹੈ ? ਮੈਂ ਸੋਚਿਆ ਸੀ, ਸਤਿਗੁਰੂ ਜੀ ਦੀ ਆਪ ਕੀਤੀ ਸਿੱਧੀ ਦਸਤਾਰ ਨਾਲ ਆਪਣੀ ਇਕ ਫੋਟੋ ਲੁਹਾਵਾਂ । ਤੇ ਤੁਸਾਂ ਦੋ ਮਿੰਟ ਦੇ ਵਕਫ਼ੇ ਬਾਅਦ ਹੀ ਕੈਮਰਾ ਕੱਢ ਲਿਆ ਹੈ । ਫੋਟੋ ਲਾਹ ਲਓ, ਪਰ ਭੇਜਣੀ ਜ਼ਰੂਰ । ਹੁਣ ਮੈਨੂੰ ਕਿਸੇ ਓਪਰੇ ਫੋਟੋ ਸਟੂਡੀਓ ਵਿਚ ਨਹੀਂ ਜਾਣਾ ਪਵੇਗਾ ।

ਮੈਂ ਅਵਤਾਰ ਸਿੰਘ ਨੂੰ ਆਖਿਆ : ਬੜੀ ਦੂਰੋਂ ਦਰਸ਼ਨ ਕਰਨ ਆਇਆ ਏਂ ਵੀਰ, ਧੰਨ ਏਂ ਤੂੰ । ਕਹਿਣ ਲਗਾ : ਅਸਲ ਵਿਚ ਤਾਂ ਮੈਂ ਸਤਿਗੁਰੂ ਜੀ ਪ੍ਰਤੀ ਕ੍ਰਿਤਗਤਾ ਪਰਗਟ ਕਰਨ ਆਇਆਂ । ਮੈਂ 1966 ਦਾ ਸੂਰਤ ਗਿਆ ਹੋਇਆ ਹਾਂ । ਮੇਰੀ ਓਥੇ ਛੋਟੀ ਜਿਹੀ ਵਰਕਸ਼ਾਪ ਹੈ । ਓਥੇ ਸਿਖਾਂ ਦਾ ਪੂਜਾ ਸਥਾਨ ਨ ਵੇਖ ਕੇ, ਓਥੇ ਪਹਿਲਾਂ ਵਸਦੇ ਨਾਮਧਾਰੀ ਸ. ਚਰਨ ਸਿੰਘ (ਸਪੁੱਤ੍ਰ ਸ. ਬਿਸ਼ਨ ਸਿੰਘ) ਜਿਸ ਦਾ ਜਨਮ ਭੈਣੀ ਸਾਹਿਬ ਦੇ ਲਾਗ ਪਾਸ ਦਾ ਹੀ ਹੈ, ਮੈਨੂੰ ਹੁਣ ਨਾਮ ਭੁਲ ਗਿਐ, ਉਦਮ ਕਰ ਕੇ, ਮੈਨੂੰ ਵੀ ਪ੍ਰੇਰ ਕੇ ਧਰਮਸਾਲਾ ਸਥਾਪਤ ਕਰਨ ਦੀ ਸੋਚ ਲਈ ।

"ਬਹੁਤੀ ਰਕਮ ਚਰਨ ਸਿੰਘ ਪਾਈ, ਮੈਥੋਂ ਵੀ ਜਿੰਨੀ ਸਰੀ ਦਿੱਤੀ, ਹੋਰ ਵੀ ਸਿਖਾਂ ਤੋਂ ਰਕਮਾਂ ਉਗਰਾਹ ਕੇ ਸੂਰਤ ਵਿਚ ਸਿੱਖਾਂ ਦਾ ਪਹਿਲਾ ਗੁਰਦੁਆਰਾ ਬਣ ਗਿਆ । ਇਸ ਤੋਂ ਪਹਿਲੋਂ ਗੁਰਪੁਰਬਾਂ ਵੇਲੇ ਥਾਂ ਕਰਾਏ ਤੇ ਲੈ ਕੇ ਸਾਰ ਲੈਂਦੇ । ਸਾਡੇ ਇਸ ਉੱਦਮ ਨਾਲ ਸਾਰੇ ਹੀ ਸਿਖਾਂ ਲਈ ਗੁਰਪੁਰਬ ਮਨਾਣ ਦਾ ਇਕ ਸਥਾਨ ਮੁਹਈਆ ਹੋ ਗਿਆ ।

"ਸਤਿਗੁਰੂ ਜਗਜੀਤ ਸਿੰਘ ਜੀ 1970 ਵਿਚ ਪਹਿਲੀ ਵਾਰ ਸੂਰਤ ਦਰਸ਼ਨ

ਦਿੱਤੇ । ਸ. ਚਰਨ ਸਿੰਘ ਘਰ ਚਰਨ ਪੁਆਏ । ਮੈਂ ਵੀ ਗਰੀਬ ਜਿਹੀ ਵਰਕਸ਼ਾਪ ਵਿਚ ਹਜ਼ੂਰ ਦੇ ਦਰਸ਼ਨ ਕੀਤੇ । ਤਦੋਂ ਤੋਂ ਹੀ ਮੈਂ ਚਰਨ ਸਿੰਘ ਹੁਰਾਂ ਨੂੰ ਜਾਣਦਾ ਹਾਂ, ਪਰ ਗੁਰਦੁਆਰੇ ਦੀ ਉਸਾਰੀ ਲਈ ਅਸਾਂ ਮੋਢੇ ਨਾਲ ਮੋਢਾ ਜੋੜ ਕੰਮ ਕੀਤਾ । ਇਕ ਮਹੀਨੇ ਵਿਚ ਗੁਰਦੁਆਰਾ ਖੜਾ ਹੋ ਗਿਆ ।

"ਜਦੋਂ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸਮੇਲਨ ਬੰਬਈ ਵਿਖੇ ਹੋਇਆ (1978) ਓਦੋਂ ਅਸਾਂ ਵੈਸਾਖੀ ਦਾ ਮੇਲਾ ਕਰਨ ਪਿਛੋਂ, ਬੰਬਈ ਵਿਚ ਸਤਿਗੁਰਾਂ ਨੂੰ ਅਰਜ਼ ਕੀਤੀ ਕਿ ਕੋਈ ਤਕੜਾ ਜਿਹਾ ਜਥੇਦਾਰ ਭੇਜਣ ਸੂਰਤ ਵਿਚ ਦੀਵਾਨਾਂ ਲਈ । ਸੱਚੇ ਪਾਤਸ਼ਾਹ ਜੀ ਨੇ ਜਥੇਦਾਰ ਸੇਵਾ ਸਿੰਘ ਜੀ ਜਗਾਧਰੀ ਵਾਲੇ ਨੂੰ ਭੇਜ ਦਿੱਤਾ ।

"ਵੈਸਾਖੀ ਤੋਂ ਦੂਜੇ ਐਤਵਾਰ ਜਥੇਦਾਰ ਜੀ ਨੇ ਗੁਰਦੁਆਰੇ ਦੀਵਾਨ ਲਾਇਆ । ਅਸਾਂ ਉਨ੍ਹਾਂ ਦੇ ਜਥੇ ਦੇ ਰੂਪ ਵਿਚ ਹੱਥ ਵਟਾਇਆ । ਬੜਾ ਪ੍ਰਭਾਵ ਪਿਆ । ਅੰਤ ਉਤੇ ਬਾਰਾਂ ਪਾਤਸ਼ਾਹੀਆਂ ਦੀ ਅਰਦਾਸ ਕੀਤੀ ।

"ਪ੍ਰਬੰਧਕਾਂ ਵਿਚੋਂ ਦੋ ਕੁ ਜਣੇ ਮੇਰੇ ਨਾਲ ਖਹਿਬੜ ਪਏ ਕਿ ਮੈਂ ਇਹ 'ਕੁਰੀਤ' ਕਿਉਂ ਕਰਵਾਈ । ਮੈਂ ਗੁਰਦੁਆਰੇ ਦਾ ਖਜ਼ਾਨਚੀ ਵੀ ਸਾਂ । ਮੈਂ ਕੱਲਾ ਉਹ ਪੰਦਰਾਂ ਜਣੇ । ਪਰ ਮੈਂ ਡਟਿਆ ਰਿਹਾ ਕਿ ਗੁਰਦੁਆਰਾ ਸਭ ਦਾ ਸਾਂਝਾ ਹੈ, ਕੋਈ ਪੰਜਾਂ ਦੀ ਕਰੇ, ਕੋਈ ਪੰਜਾਹਾਂ ਦੀ ਅਰਦਾਸ ਕਰੇ । ਪਰ ਅਸੀਂ ਤਾਂ ਆਪਣੇ ਚੌਦਾਂ ਪੰਦਰਾਂ ਤੇ ਹੋਰ ਵੀ ਜਿਨੇ ਗੁਰੂ ਹੋਣਗੇ, ਅਰਦਾਸ ਕਰਾਂਗੇ । ਥੋੜੀ ਗੱਲਬਾਤ ਬਾਅਦ ਦੂਜੇ ਸਿੱਖ ਵੀ ਮੰਨ ਗਏ, ਸਤਿਗੁਰੂ ਦੀ ਕਿਰਪਾ ਨਾਲ ।

"ਏਸੇ ਵੈਸਾਖੀ ਵਾਲੇ ਦਿਨ ਸ. ਚਰਨ ਸਿੰਘ ਨੇ 10,000/- ਦਾ ਚੈੱਕ ਦਿੱਤਾ ਸੀ, ਹੋਰ ਵੀ ਤੇ ਪਹਿਲਾਂ ਵੀ ਸ. ਚਰਨ ਸਿੰਘ ਨੇ ਕਾਫ਼ੀ ਸੇਵਾ ਕੀਤੀ ।

"ਮੈਂ ਘਰ ਆ ਕੇ ਚਰਨ ਸਿੰਘ ਹੋਰਾਂ ਨੂੰ ਫੋਨ ਕੀਤਾ । ਉਹਨਾਂ ਕਿਹਾ, ਜੇ ਇਹ ਬਹੁਤ ਹੀ ਔਖੇ ਹੁੰਦੇ ਹਨ ਤਾਂ ਸਾਡੀ ਬਣਦੀ ਰਕਮ ਦੇ ਦੇਣ, ਅਸੀਂ ਹੋਰ ਥਾਂ ਬਣਾ ਲਵਾਂਗੇ ਪਰ ਅਗਲੇ ਦਿਨੀਂ ਫਿਰ ਸ਼ਾਤੀ ਨਾਲ ਕੰਮ ਚਲਦਾ ਰਿਹਾ ।"

ਸੰਤ ਜਸਵੰਤ ਸਿੰਘ ਦੇ ਬੇਟੇ ਅਵਤਾਰ ਸਿੰਘ ਨੇ ਆਪਣੀ ਗੱਲ ਜਾਰੀ ਰਖਦਿਆਂ, ਦੱਸਿਆ : ਮੈਂ ਇਸ ਦਿਨ ਤੋਂ ਖ਼ਜ਼ਾਨਚੀਪੁਣਾ ਛੱਡ ਦਿੱਤਾ । ਦੂਜੇ ਸਿੰਘ ਮੇਰੇ ਤੇ ਅੰਦਰੋਂ ਅੰਦਰੀ ਕਾਫ਼ੀ ਔਖੇ ਸਨ । ਫਿਰ ਇਹਨਾਂ ਪਲੈਨ ਬਣਾਇਆ ਕਿ ਇਸਨੂੰ ਹੁਣੇ ਹਿਸਾਬ ਲੈ ਕੇ ਝੂਠਿਆਂ ਕਰੀਏ । ਰਕਮ ਮੇਰੇ ਪਾਸ ਆਉਂਦੀ ਜਾਂਦੀ ਸੀ ਪਰ ਹਿਸਾਬ ਕੋਈ ਦੂਜਾ ਜਣਾ ਲਿਖਦਾ ਤੇ ਰਖਦਾ ਸੀ । ਮੈਂ ਤਾਂ ਈਮਾਨਦਾਰੀ ਨਾਲ ਸੇਵਾ ਹੀ ਕਰਨ ਵਾਲਾ ਸਾਂ । ਮੋਦੀ ਖਾਨੇ ਦੀ ਸੇਵਾ ਹੀ ਸਮਝਦਾ ਸਾਂ । ਜਦੋਂ ਲਿਖਣ ਵਾਲੇ ਨੇ ਦੱਸਿਆ ਕਿ 327/- ਘਟਦੇ ਹਨ ਤਾਂ ਮੈਂ ਦੱਸਿਆ ਕਿ ਏਨੀ ਰਕਮ ਕਿਧਰੋਂ ਕਿ ਧਰੋਂ ਆਉਣ ਵਾਲੀ ਹੈ । ਰਸੀਦਾਂ ਪਹਿਲਾਂ ਕੱਟੀਆਂ ਹੋਈਆਂ ਹਨ ।

"ਪਰ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅਰਾਧਿਆ ਕਿ ਮੈਂ ਤਾਂ ਸੇਵਾ ਹੀ ਕੀਤੀ ਹੈ, ਤੂੰ ਹੀ ਲਾਜ ਰੱਖ । ਜਦੋਂ ਨਵੇਂ ਪ੍ਰਬੰਧਕ ਹਿਸਾਬ ਕਰਨ ਲਗੇ ਤਾਂ ਬਾਰ-ਬਾਰ ਦੇ ਹਿਸਾਬ ਚੈੱਕ ਉਪਰੰਤ ਉਹਨਾਂ ਦੱਸਿਆ ਕਿ 1488/- ਮੇਰੇ ਵਧਦੇ ਹਨ । 7 ਵਜੇ ਤੋਂ ਰਾਤ ਦੇ 11 ਵਜੇ ਤਕ ਫ਼ੈਸਲਾ ਹੋਇਆ । ਮੈਂ ਲਿਖ ਕੇ ਦੇ ਦਿੱਤਾ ਕਿ

ਇਹ ਰਚਨਮ ਸਾਰੀ ਗੁਰੂ ਕੀ ਹੈ। ਮੈਂ ਨ ਕੁਝ ਲੈਣਾ ਹੈ ਨ ਕੁਝ ਦੇਣਾ। ਨਵੇਂ ਪ੍ਰਬੰਧਕਾਂ ਨੇ ਕਿਹਾ : ਅਗੋਂ ਤੋਂ ਤੇਰਾ ਦਖ਼ਲ ਗੁਰਦੁਆਰੇ ਵਿਚ ਨਹੀਂ ਹੋਵੇਗਾ। ਅਸਾਂ ਤਾਂ ਦਖਲੋਂ ਬਚਣ ਲਈ ਪਹਿਲਾਂ ਹੀ ਅਧਿਕਾਰ ਦੇ ਦਿੱਤੇ ਸਨ। ਪਰ ਇਕ ਗੱਲ ਮੈਂ ਕਹਿ ਦਿੱਤੀ : ਜੇ ਗੁਰਦੁਆਰੇ ਦਾਲ ਬਣਾਓਗੇ, ਸਬਜ਼ੀ ਧਰੋਗੇ ਤਾਂ ਦਖ਼ਲ ਕੋਈ ਨਹੀਂ, ਪਰ ਜੇ ਹਨੇਰੀ ਝੁਲਾਓਗੇ ਤਾਂ ਦਖ਼ਲ ਦਿਆਂਗਾ।

"ਇਸ ਤੋਂ ਪਿਛੋਂ ਵੀ ਅਸੀਂ ਦਿਨ ਦਿਹਾਰ ਤੇ ਗੁਰਦੁਆਰੇ ਨੂੰ ਉਗਰਾਹੀਆਂ ਦਿੰਦੇ ਰਹੇ। ਪਰ 1981 ਵਿਚ ਜਦੋਂ ਗੁਰੂ ਤੇਗ ਬਹਾਦਰ ਜੀ ਦਾ ਜਨਮ ਦਿਨ ਮਨਾਇਆ ਗਿਆ ਤਦੋਂ ਪ੍ਰਬੰਧਕਾਂ ਇਕ ਭਾਟੜਾ ਪ੍ਰਚਾਰਕ (ਸਿਖ ਮਿਸ਼ਨਰੀ ਦਾ) ਬੁਲਾਇਆ ਹੋਇਆ ਸੀ ਉਸ ਸਮੇਂ ਦੋ ਢਾਈ ਹਜ਼ਾਰ ਦੀ ਹਾਜ਼ਰੀ ਸੀ ਗੁਰਦੁਆਰੇ ਵਿਚ। ਤਕਰੀਰ ਕਰਨ ਵਾਲੇ ਨੇ ਨਿੰਦਾ ਪੁਰਾਣ ਖੋਲ੍ਹ ਲਿਆ। ਭੇਖੀ ਤੇ ਪਖੰਡੀ ਗੁਰੂਆਂ ਦਾ ਜ਼ਿਕਰ ਕਰਦਿਆਂ ਨਿਰੰਕਾਰੀ, ਰਾਧਾ ਸਵਾਮੀ ਆਦਿ ਗਿਣਦਿਆਂ ਜਿਉਂ ਹੀ ਉਸ ਨੇ ਨਾਮਧਾਰੀਆਂ ਦਾ ਨਾਮ ਲਿਆ, ਕਿਸੇ ਅਗੰਮੀ ਸ਼ਕਤੀ ਨੇ ਜਿਵੇਂ ਬਦੋਬਦੀ 'ਮਾਈਕ' (ਲਾਊਡ ਸਪੀਕਰ ਵਿਚ ਬੋਲਣ ਵਾਲਾ ਥਾਂ) ਕੋਲ ਲੈ ਆਂਦਾ। ਮੈਂ ਮਾਈਕ ਲੈ ਕੇ ਉਸ ਵਕਤਾ ਦੇ ਬਖੀਏ ਉਧੇੜਨੇ ਸ਼ੁਰੂ ਕਰ ਦਿੱਤੇ। ਪਿਛੋਂ ਸ. ਚਰਨ ਸਿੰਘ ਹੋਰੀਂ ਵੀ ਉੱਠ ਪਏ। ਉਹਨਾਂ ਤਾਂ ਸਗੋਂ ਚੰਗਾ ਮੰਦਾ ਵੀ ਬੋਲਿਆ। ਗਿਣਤੀ-ਮਿਣਤੀ ਤੇ ਸ਼ਕਤੀ ਦੇ ਪਖੋਂ ਤਾਂ ਸਾਡੀ ਕੋਈ ਵਾਹ ਨਹੀਂ ਸੀ, ਸਤਿਗੁਰਾਂ ਨੇ ਇਹ ਕੰਮ ਕਰਨਾ ਕਰਵਾਣਾ ਸੀ। ਪ੍ਰਬੰਧਕਾਂ ਨੇ ਵਕਤਾ ਨੂੰ ਪਿਛੇ ਧੱਕ ਕੇ ਬਿਠਾਲ ਦਿੱਤਾ ਤੇ ਮਾਫ਼ੀਆਂ ਮੰਗਣ ਲਗ ਪਏ, ਅੱਗੇ ਤੋਂ ਇੰਜ ਨਹੀਂ ਹੋਵੇਗਾ, ਸਾਨੂੰ ਨਹੀਂ ਸੀ ਪਤਾ ਕਿ ਇਹ ਬੰਦਾ ਇੰਜ ਬੋਲੇਗਾ। ਅਸੀਂ ਦੀਵਾਨ ਵਿਚ ਤਸੱਲੀ ਨਾਲ ਬੈਠੇ ਰਹੇ।

"ਅਰਦਾਸ ਪਿਛੋਂ ਮੈਂ ਘਰ ਆਇਆ ਤਾਂ ਸ. ਚਰਨ ਸਿੰਘ ਹੁਰੀਂ ਵੀ ਸਾਡੇ ਘਰ ਆ ਗਏ। ਕਹਿਣ ਲਗੇ : ਅੱਜ ਤਾਂ ਸਤਿਗੁਰੂ ਵੀ ਸਾਡੇ ਤੇ ਪ੍ਰਸੰਨ ਹੋਣਗੇ ਕਿ ਸਾਡੇ ਸਿਖਾਂ ਕੈਸਾ ਮਰਦਾਂ ਵਾਲਾ ਕੰਮ ਕੀਤਾ ਹੈ। ਮੈਂ ਕਿਹਾ : ਕਰਨ ਵਾਲੇ ਹੀ ਉਹ ਸਨ, ਅਸੀਂ ਤਾਂ ਇਕ ਬਹਾਨੇ ਮਾਤਰ ਹੀ ਸਾਂ। ਮੇਰੀ ਪਤਨੀ ਨੇ ਦੱਸਿਆ : ਸਤਿਗੁਰੂ ਰਾਮ ਸਿੰਘ ਜੀ ਤਾਂ ਮੈਂ ਤੁਹਾਡੇ ਨਾਲ ਪ੍ਰਤੱਖ ਰੂਪ ਵਿਚ ਵੇਖੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਦਾ ਵੀ ਦਰਸ਼ਨ ਹੁੰਦਾ ਸੀ। ਮੈਂ ਤਾਂ ਸਾਹਵੇਂ ਫਿਲਮ ਵਾਂਗ ਸਭ ਕੁਝ ਵੇਖਿਆ ਹੈ। ਸਤਿਗੁਰੂ ਤਾਂ ਸਦਾ ਹੀ ਸਿਖਾਂ ਦੇ ਅੰਗ ਸੰਗ ਹੈ। ਹੋਰ ਬਹੁਤ ਕੁਝ ਨ ਕਹਿੰਦਾ ਹੋਇਆ ਇਹੋ ਦੱਸਦਾ ਹਾਂ ਕਿ ਸਤਿਗੁਰੂ ਜੀ ਪ੍ਰਤੀ ਕ੍ਰਿਤਗਤਾ ਪਰਗਟ ਕਰਨ ਹੀ ਆਇਆ ਹਾਂ। ਮੇਰੀ ਪੱਗ ਦੀ ਤਬਦੀਲੀ ਤੇ ਤੁਹਾਡੇ ਦੁਆਰਾ ਫੋਟੋ ਉਤਾਰੀ ਜਾਣੀ ਸਭ ਸਾਡੇ ਅੰਤਰਜਾਮੀ ਦੀਆਂ ਮੇਹਰਾਂ ਹਨ।"

## ਗਿ: ਪ੍ਰਤਾਪ ਸਿੰਘ ਨੂੰ ਖਿਓ

ਇਸ ਸਿੰਘ ਤੋਂ ਵਿਦਾ ਲੈ ਮੈਂ ਤੇ ਸ. ਖੜਕ ਸਿੰਘ ਭਮਰਾ ਸੰਤ ਸੁਲਖਣ ਸਿਘ ਤੰਗਵ ਨਾਲ ਸਤਿਗੁਰੂ ਜੀ ਵਲੋਂ ਪਹਿਲੋਂ ਦੇਸੀ ਘਿਉ ਦੀ ਪੀਪੀ ਸਾਬਕਾ ਜਥੇਦਾਰ ਅਕਾਲ ਤਖਤ ਗਿਆਨੀ ਪ੍ਰਤਾਪ ਸਿੰਘ ਸੰਪਾਦਕ 'ਗਿਆਨ ਅੰਮ੍ਰਿਤ' ਨੂੰ ਦੇਣ ਗਏ।

ਉਹ ਤਾਂ ਆਪਣੇ ਮਕਾਨ ਵਿਚ ਨਾ ਮਿਲੇ ਉਨ੍ਹਾਂ ਦੀ ਬ੍ਰਿਧ ਪਤਨੀ ਨੇ ਖਿਉ ਪ੍ਰਾਪਤ ਕਰਦਿਆਂ ਕਿਹਾ : ਬਾਬਾ ਜੀ ਸਾਡਾ ਧਿਆਨ ਰਖਦੇ ਹਨ, ਹੁਣ ਵੀ ਉਹਨਾਂ ਕਿਰਪਾ ਕੀਤੀ ਹੈ। ਮਾਈ ਨੇ ਸਾਨੂੰ ਦੱਸਿਆ ਕਿ ਗਿਆਨੀ ਜੀ ਪ੍ਰੈਸ ਨੂੰ ਗਏ ਹਨ।

## ਜਲਿਆਂਵਾਲਾ ਬਾਗ

ਮੈਂ ਅਤੇ ਭਮਰਾ ਸੰਤ ਸੁਲੱਖਣ ਸਿੰਘ ਦੇ ਮੋਟਰ ਸਾਈਕਲ ਤੇ ਜਲਿਆਂਵਾਲੇ ਬਾਗ ਨੂੰ ਵੇਖਣ ਚਲੇ ਗਏ। ਭਮਰੇ ਨੇ ਇਹ ਪਹਿਲਾਂ ਨਹੀਂ ਸੀ ਡਿੱਠਾ। ਜਦੋਂ ਘੁੰਮ ਫਿਰ ਕੇ ਜਲਿਆਂਵਾਲੇ ਗੋਲੀ ਕਾਂਡ ਦੇ ਇਕ ਕੰਧ-ਚਿੱਤਰ ਨੂੰ ਵੇਖਿਆ ਤਾਂ ਭਮਰਾ ਬੋਲ ਪਿਆ : ਏਥੇ ਤਾਂ ਕੋਈ ਵੀ ਗੋਲੀਆਂ ਦੇ ਮੂਹਰੇ ਛਾਤੀ ਡਾਹੁੰਦਾ ਨਹੀਂ ਵੇਖਿਆ, ਸਗੋਂ ਹਰਫਤੇ ਹੋਏ ਭੱਜਦੇ ਜਾਂਦਿਆਂ ਦੀ ਪਿੱਠ ਪਿਛੇ ਵਜਦੀਆਂ ਗੋਲੀਆਂ ਨਾਲ ਫੱਟੜ ਹੋਏ ਜਾਂ ਮਰੇ ਹੋਏ ਲੋਕ ਹਨ, ਸਾਡੇ ਸ਼ਹੀਦ ਤਾਂ ਉਹ ਹਨ ਜੁ ਹਸਦੇ-ਹਸਦੇ ਤੋਪਾਂ ਅਗੇ ਉਡੇ, ਜਿਨ੍ਹਾਂ ਫਾਂਸੀਆਂ ਦੇ ਰੱਸੇ ਆਪ ਗਲ ਪਾਏ, ਏਥੇ ਪਿੱਠ ਪਿੱਛੇ ਗੋਲੀਆਂ ਖਾਦੇ ਲੋਕ ਵੀ ਸ਼ਹੀਦ ਕਹੇ ਗਏ ਹਨ।

ਅਸਲ ਵਿਚ ਇਹ ਤਸਵੀਰ ਤਾਂ ਅੰਗਰੇਜ਼ੀ ਰਾਜ ਦੇ ਜ਼ੁਲਮ ਕਰਨ ਦੀ ਸਮਰੱਥਾ ਦਰਸਾਂਦੀ ਸੀ।...ਜਲਿਆਂਵਾਲੇ ਬਾਗ ਦੇ ਸਾਰੇ ਚਿੰਨ੍ਹ ਤੇ ਲਿਖਤਾਂ ਗੋਰੇ ਦੇ ਅਨਰਥ ਦੀ ਕਹਾਣੀ ਬਿਆਨ ਕਰਦੇ ਸਨ। ਸੱਚੇ ਦੇਸ਼ ਭਗਤਾਂ ਵਾਂਗ ਸ਼ਹਾਦਤ ਪ੍ਰਾਪਤ ਕਰਨ ਵਾਲਿਆਂ ਦੀ ਨਹੀਂ।

## ਸਿੱਖ ਅਜਾਇਬ ਘਰ

ਥੋੜਾ ਕੁ ਸਮਾਂ ਅਸੀਂ ਤਿੰਨੇ ਜਣੇ ਦਰਬਾਰ ਸਾਹਿਬ ਦੇ ਪਰਵੇਸ਼ ਦੁਆਰ ਤੇ ਬਣੇ (ਉਪਰਲੀ ਛੱਤੇ) ਸਿੱਖ ਅਜਾਇਬ ਘਰ ਨੂੰ ਵੇਖਣ ਗਏ। ਏਥੇ ਦੋ ਚੀਜ਼ਾਂ ਨੇ ਸਾਡਾ ਧਿਆਨ ਆਕਰਸ਼ਤ ਕੀਤਾ। ਇਕ ਤਾਂ ਇਸ ਨੇ ਕਿ ਮਿ: ਮੈਕਾਲਿਫ ਦੀ ਤਸਵੀਰ ਹੇਠ ਅੰਗਰੇਜ਼ੀ ਵਿਚ ਲਿਖਿਆ ਸੀ, "ਅਥਾਰਿਟੀ ਆਫ਼ ਸਿਖ ਹਿਸਟਰੀ", ਅਰਥਾਤ ਸਿੱਖਾਂ ਵਿਚੋਂ ਤਾਂ ਕੋਈ ਵੀ ਸਿੱਖਾਂ ਦੀ ਤਾਰੀਖ਼ ਬਾਰੇ ਅਧਿਕਾਰ ਨਹੀਂ ਰਖਦਾ ਪਰ ਉਹ ਮੈਕਾਲਿਫ ਜ਼ਰੂਰ ਅਧਿਕਾਰੀ ਹੈ, ਜਿਸਦਾ ਵਿਸ਼ਵਾਸ ਈਸਾਈਅਤ ਉਤੇ ਅਤੇ ਸਿੱਖਾਂ ਦੇ ਵਿਸ਼ਵਾਸਾਂ ਨੂੰ ਮਨਮਰਜ਼ੀ ਨਾਲ ਘੜਨਾ ਸੀ। ਜਿਸ ਅਤੇ ਜਿਸਦੇ ਸਾਥੀਆਂ ਨੇ ਸਿਖਾਂ ਨੂੰ ਕੁਰਾਹੇ ਪਾ ਦਿੱਤਾ। ਗ੍ਰੰਥ ਸਾਹਿਬ ਦੀ ਕੋਈ ਤੁਕ ਐਸੀ ਨਹੀਂ ਜ ਸੰਗਤ ਨੂੰ ਗੁਰੂ ਬਣਾਣ ਦਾ ਅਧਿਕਾਰ ਦਿੰਦੀ ਹੋਏ ਅਤੇ ਪੁਸਤਕ ਨੂੰ ਗੁਰੂ ਸਥਾਪਤ ਕਰਦੀ ਹੋਵੇ।

ਅੰਗਰੇਜ਼ਾਂ ਨੇ ਔਰੰਗਜ਼ੇਬ ਬਾਦਸ਼ਾਹ ਨੂੰ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਪਾਏ ਵਖਤ ਤੋਂ ਸਿੱਖਿਆ ਲੈ ਕੇ ਗੁਰੂ ਪ੍ਰੰਪਰਾ ਹੀ ਖ਼ਤਮ ਕਰਨ ਦੀ ਕੋਸ਼ਸ਼ ਕੀਤੀ। ਗੁਰੂ ਰਾਮ ਸਿੰਘ ਜੀ ਦਾ ਥੋੜੇ ਸਮੇਂ ਦਾ ਚਮਤਕਾਰ ਹੀ ਅਗਲੀ ਰਾਜਸੀ ਅਜ਼ਾਦੀ ਦਾ ਆਧਾਰ ਬਣਿਆ। ਅਤੇ ਅੰਗਰੇਜ਼ ਭਗਤ ਉਸ ਦੇ ਇਸ ਸਿਧਾਂਤ ਦੇ ਪਰਚਾਰਕ ਬਣ ਕੇ ਆਮਦਨ ਦੇ ਸਾਧਨ ਗੁਰਦੁਆਰਿਆਂ ਉਤੇ ਕਾਬਜ਼ ਹੋ ਬੈਠੇ। ਗੁਰੂ ਤੇਗ ਬਹਾਦੁਰ ਤਾਂ

ਅੰਮ੍ਰਿਤਸਰ ਹਰਿਮੰਦਰ ਵਿਚ ਦਾਖ਼ਲ ਹੋਣ ਨਹੀਂ ਦਿੱਤੇ ਗਏ, ਉਹ ਤਾਂ ਵੀ ਗੁਰੂ ਸਨ। ਉਹ ਗ੍ਰੰਥ ਸਾਹਿਬ ਜੀ ਨੂੰ ਸਤਿਲੁਜ ਦੇ ਗਹਿਰੇ ਪਾਣੀਆਂ ਦੇ ਹਵਾਲੇ ਕਰ ਕੇ ਵੀ ਗੁਰੂ ਹੀ ਸਨ।

ਦੂਜੀ ਗੱਲ, ਸਿਖ ਅਜਾਇਬਘਰ ਵਿਚ ਗੁਰੂ ਰਾਮ ਸਿੰਘ ਜੀ ਦੀ ਤਸਵੀਰ ਬਿਨਾ ਹੋਰ ਕਿਸੇ ਗੁਰੂ ਜਾਂ ਬਾਬੇ ਦੇ ਹੇਠਾਂ ਜਨਮ ਦੀ ਤਾਰੀਖ਼ ਨਹੀਂ ਏਥੇ ਵੀ ਗੁਰਦੁਆਰਿਆ ਤੇ ਕਾਬਜ਼ ਸਿੱਖਾਂ ਨੇ ਅੰਗਰੇਜ਼ਾਂ ਦੀ ਗੱਲ ਉਤੇ ਹੀ ਇਤਬਾਰ ਕੀਤਾ ਹੈ।

## ਗਿ: ਪ੍ਰਤਾਪ ਸਿੰਘ ਜੀ ਦੀਵਾਨ ਵਿਚ

ਜਦੋਂ ਅਸੀਂ ਇਹ ਚੱਕਰ ਕੱਢ ਕੇ ਨਾਮਧਾਰੀ ਧਰਮਸਾਲਾ ਪੁਜੇ ਤਾਂ ਗਿਆਨੀ ਪ੍ਰਤਾਪ ਸਿੰਘ ਏਥੇ ਵੇਖਕੇ ਹੈਰਾਨ ਹੋਏ। ਉਹ ਪ੍ਰੈਸ ਵਲ ਗਏ ਹੀ ਨਹੀਂ ਸਨ। ਸਤਿਗੁਰੂ ਜੀ ਦੇ ਧਿਆਨ ਦਾ ਸਤਿਕਾਰ ਕਰਦਿਆਂ ਉਨ੍ਹਾਂ ਦੱਸਿਆ ਕਿ ਵੈਸਾਖੀ ਦੇ ਦੋ ਚਾਰ ਦਿਨ ਪ੍ਰੋਗਰਾਮਾਂ ਉੱਤੇ ਦਿੱਤੀ ਜਾਣ ਨਾਲ 'ਮਹਾਰਾਜ ਜੀ ਦੇ ਦਰਸ਼ਨ' ਨਹੀਂ ਕਰ ਸਕੇ। ਫਿਰ ਵੀ ਉਹ ਦਿੱਤੇ ਹੋਏ ਬਚਨ ਸਦਕਾ ਧਰਮਸਾਲਾ ਪਹੁੰਚ ਗਏ ਹਨ।

ਅਤੇ ਗਿਆਨੀ ਜੀ ਨੇ ਸਕੱਤਰ ਤਰਸੇਮ ਸਿੰਘ ਤੇ ਕੁਝ ਹੋਰ ਸਿੰਘਾਂ ਨਾਲ ਝੂੱਟ ਲਾਇਆ ਕਿ ਅਜ ਦੇ 'ਚੀਫ਼ ਖਾਲਸੀਏ' ਤੇ 'ਸਿੰਘ ਸਭਈਏ' ਪਹਿਲਾਂ ਅੰਗਰੇਜ਼ ਭਗਤੀ ਕਰਦੇ ਸਨ ਅਤੇ ਹੁਣ ਅਮਰੀਕਾ ਤੋਂ ਗੱਫੇ ਲੈ ਰਹੇ ਹਨ 12000 ਡਾਲਰ ਮਹੀਨਾ ਅਮਰੀਕਾ ਨੇ ਖਾਲਿਸਤਾਨ ਦੇ ਪਰਚਾਰ ਲਈ ਨਿਸਚਿਤ ਕਰ ਛਡੇ ਹਨ। ਅਤੇ ਸੀ. ਆਈ. ਏ. ਦੇ ਮੁਖ ਏਜੰਟ ਕੁਛ ਅਮਰੀਕਨਾਂ ਨੇ ਸਿੱਖਾਂ ਵਿਚੋਂ ਕੁਝ ਅਜਿਹੇ ਬੰਦੇ ਲਭ ਲਏ ਹਨ। ਸਾਡੇ ਦੇਸ਼ ਦੇ ਹੋਰ ਟੋਟੇ ਕਰਨ ਹਿਤ ਸਾਮਰਾਜੀ ਵਿਉਂਤ ਨੂੰ ਅਜ ਦੇ ਗੁਰਦੁਆਰਿਆਂ ਤੇ ਕਾਬਜ਼ ਕੁਛ ਸਿਖ ਆਲਾਕਾਰ ਹਨ।

ਏਥੇ, ਧਰਮਸਾਲਾ, ਵਿਖੇ ਮੈਂ ਸੰਤ ਪਿਆਰਾ ਸਿੰਘ ਨਾਥ ਦੇ ਮੋਦੀਖਾਨੇ ਵਿਚ ਜੰਮੂ ਦੇ ਕੁਝ ਨੌਜੁਆਨ ਵੇਖੇ ਜੋ ਕਿ ਸੰਤ ਦਿਆਲ ਸਿੰਘ ਫਗਵਾੜਾ ਦੇ ਕਹੇ ਅਨੁਸਾਰ ਜਥੇਦਾਰਾਂ, ਰਾਗੀਆਂ, ਪਰਚਾਰਕਾਂ ਨੂੰ ਕਰਾਏ ਆਦਿ ਲਈ ਰਕਮਾਂ ਦੇ ਰਹੇ ਸਨ।

## ਅਚਮਾਇਸ਼ਾਂ ਹੋਰ ਨ ਲਵੇ

ਏਥੇ ਹੀ ਇਕ ਦੀਵਾਰ ਨਾਲ ਲਗਿਆ ਸੰਤ ਹਰਨਾਮ ਸਿੰਘ ਫਗਵਾੜਾ (ਟ੍ਰੱਕ ਓਨਰ) ਮਿਲਿਆ। ਮੈਨੂੰ ਵਿੰਹਦਿਆਂ ਹੀ ਵਿਸ ਪਿਆ। ਮੈਂ ਸਿੰਘ ਦੀ ਦਸ਼ਾ ਜਾਣਨ ਲਈ ਉਹਨੂੰ ਜੱਫੀ ਵਿਚ ਲੈ ਲਿਆ ਤਾਂ ਉਹ ਵੀ ਆਪਣੀਆਂ ਬਾਹਾਂ ਕਸਦਾ ਹੋਇਆ ਬੋਲਿਆ : ਆਖ ਆਪਣੇ ਪਿਆਰੇ (ਸਤਿਗੁਰੂ) ਨੂੰ। ਕਹੋ ਕਿ ਹੁਣ ਹੋਰ ਨ ਆਚਮਾਇਸ਼ਾਂ ਲਵੇ, ਮੈਂ ਪੰਜ ਮਹੀਨੇ ਤੋਂ ਡਾਢਾ ਔਖਾ ਹਾਂ। ਪਤਾ ਨਹੀਂ ਕਿਹੜੀ ਗੱਲੋਂ ਮੁੱਖ ਮੋੜੀ ਬੈਠਾ ਹੈ। ਮੈਂ ਦਿਲਾਸਾ ਦਿੱਤਾ : ਤੂੰ ਵੀ, ਮੇਰੇ ਪਿਆਰੇ! ਉਹਨੂੰ ਓਨਾ ਹੀ ਪਿਆਰਾ ਹੈਂ। ਅੰਦਰੋਂ ਪ੍ਰਾਰਥਨਾ ਕਰ, ਆਪਾ ਛਡ ਕੇ, ਜ਼ਰੂਰ ਸੁਣੇਗਾ।

ਜਦੋਂ ਮੈਂ ਅੰਮ੍ਰਿਤਸਰੋਂ ਤੁਰਨ ਲਗਿਆ ਸੰਤ ਹਰਨਾਮ ਸਿੰਘ ਨੂੰ ਫੇਰ ਵੇਖਿਆ ਤਾਂ ਉਹ ਫਗਵਾੜੇ ਦੇ ਸਿੰਘਾਂ ਚੋਂ ਨਿਕਲ ਮੈਨੂੰ ਹਸਦਾ-ਹਸਦਾ ਆਣ ਮਿਲਿਆ : ਗੱਲ

ਮੁੱਕ ਗਈ ਹੈ । ਮੈਂ ਦਿੱਸਿਆ ਹੀ ਤਾਂ ਜੇ ਉਹਦੀਆਂ ਖੁਸ਼ੀਆਂ ਲੈ ਲਈਆਂ ਤਾਂ । ਬਸ ਹੁਣ ਨਿਰਭਾਰ ਹੋ ਗਿਆਂ । ਹੌਲਾ ਫੁਲ ਜਿਹਾ ।

ਮੈਨੂੰ ਵੀ ਸਿੰਘ ਨੂੰ ਇੰਜ ਵੇਖ ਖੁਸ਼ੀ ਤੇ ਤਸੱਲੀ ਹੋਈ ।

## ਇਕ ਦੁਖਾਂਤ

ਇਕ ਦੁਖਾਂਤ ਵਾਪਰ ਗਿਆ । ਦਿੱਲੀਓਂ ਸ. ਹਰਦਿਆਲ ਸਿੰਘ ਸੀ. ਓ. ਨੂੰ ਖ਼ਬਰ ਮਿਲੀ ਕਿ ਕੱਲ੍ਹ ਉਨ੍ਹਾਂ ਦੇ ਭਣਵਈਏ ਦਾ ਐਕਸੀਡੈਂਟ ਹੋ ਗਿਆ ਏ । ਇਕ ਜਣਾ ਮਰ ਗਿਆ ਹੈ, ਦੂਜਾ ਮਰਣਾਊ ਪਿਆ ਹੈ, ਸੋ ਉਸਨੇ ਹੁਣੇ ਮਜੀਠੇ ਜਾ ਕੇ ਆਪਣੇ ਪਿਤਾ ਜੀ ਨੂੰ ਦਿੱਲੀ ਭੇਜਣਾ ਹੈ । ਇਸ ਖ਼ਬਰ ਨੇ ਸਾਨੂੰ ਵੀ ਵੈਸਾਖੀਆਂ ਪਕੜਾ ਦਿੱਤੀਆਂ : ਪਤਾ ਨਹੀਂ ਕੀ ਕੁਝ ਵਾਪਰ ਗਿਆ ਹੋਵੇ ।

ਭਮਰਾ, ਭੰਗਵ ਅਤੇ ਮੈਂ ਬਟਾਲਾ ਰੋਡ ਤੇ ਕੋਠੀ ਨੰ: 17 ਵਿਚ ਪਹੁੰਚੇ । ਤਾਂ ਸੰਤ ਸੂਰਤ ਸਿੰਘ ਹੁਰਾਂ ਦੱਸਿਆ : ਸਤਿਗੁਰੂ ਜੀ ਵਾਰ ਤੋਂ ਆਉਂਦੇ ਹੋਏ ਮਜੀਠੀਏ ਹਰਦਿਆਲ ਸਿੰਘ ਵਲੋਂ ਹੋ ਆਏ ਹਨ ਤੇ ਹੁਣ ਬਿਰਾਜੇ ਹੋਏ ਹਨ । ਸਮਾ 11.30 ਦਾ ਸੀ ।

ਪਰ ਜਦੋਂ ਅਸਾਂ ਸੰਤ ਸੂਰਤ ਸਿੰਘ ਦੀ ਨੂੰਹ ਬੀਬੀ ਹਰਦੀਪ ਕੌਰ ਤੇ ਪੋਤਰੀ ਡਿੰਪੀ ਹਥੋਂ ਪ੍ਰਸ਼ਾਦ ਛਕ ਲਿਆ ਤਾਂ ਸਤਿਗੁਰੂ ਜੀ ਕਮਰੇ ਵਿਚੋਂ ਆਏ । ਭਮਰੇ ਦਾ ਦਰਸ਼ਨ ਕਰਕੇ ਆਗਿਆ ਲੈਣ ਤੇ ਮਨ ਸੀ । ਇਸ ਮੌਕੇ ਸਤਿਗੁਰੂ ਜੀ ਨੇ ਛੇਹਰਟੇ ਵਾਲੇ ਸੰਤ ਵਰਿਆਮ ਸਿੰਘ ਨੂੰ ਆਪਣੇ ਪਾਸ ਬੁਲਾਇਆ । ਉਸ ਨੂੰ ਅੰਦਰੋਂ ਰੁਖ਼ਸਤ ਮਿਲੀ ਤਾਂ ਅਸੀਂ ਆਗਿਆ ਲੈਣ ਹਿਤ ਪਹੁੰਚ ਗਏ । ਆਗਿਆ ਮਿਲ ਗਈ ।

## ਸ੍ਰੀ ਬ੍ਰਿਜ ਭੂਸ਼ਣ ਮਹਿਰਾ ਨਾਲ ਗੱਲਬਾਤ

ਮੇਰੇ ਧਿਆਨ ਵਿਚ ਲਿਆਉਣ ਹਿਤ ਸ੍ਰੀ ਸਤਿਗੁਰੂ ਜੀ ਬਚਨ ਕੀਤਾ : ਕੱਲ. ਪੰਜਾਬ ਵਿਧਾਨ ਸਭਾ ਦਾ ਸਪੀਕਰ ਬ੍ਰਿਜ ਭੂਸ਼ਣ ਮਹਿਰਾ ਮਿਲਣ ਆਇਆ ਸੀ । ਮੈਂ ਉਹਦੇ ਅੱਗੇ ਅੰਮ੍ਰਿਤਸਰ ਵਾਲੇ ਸ਼ਹੀਦੀ ਸਥਾਨ ਦਾ ਨਕਸ਼ਾ ਵਿਛਾ ਕੇ ਉਹਨੂੰ ਸਹੀ ਥਾਂ ਨਾਮਧਾਰੀਆਂ ਨਾਲ ਸੰਬੰਧਤ ਦਿਵਾਣ ਲਈ ਮਦਦਗਾਰ ਹੋਣ ਵਾਸਤੇ ਆਖਿਆ ਸੀ । ਉਸ ਕਿਹਾ : ਜਗਹ ਬਹੁਤ ਕੀਮਤੀ ਹੋ ਗਈ ਹੈ । ਹੁਣ ਤਾਂ ਜਿੰਨੀ ਮਿਲ ਗਈ ਹੈ, ਉਸੇ ਤੇ ਗੁਜ਼ਾਰਾ ਕਰਨਾ ਚਾਹੀਦਾ ਹੈ । ਮੈਂ ਦੱਸਿਆ, ਜਗਹ ਏਸ ਵਾਸਤੇ ਕੀਮਤੀ ਨਹੀਂ ਕਿ ਕੋਲ ਹਸਪਤਾਲ ਬਣ ਗਿਆ ਹੈ, ਜਗਹ ਏਸ ਲਈ ਮਹਿੰਗ ਮੁੱਲੀ ਹੈ ਕਿ ਏਥੇ ਉਹਨਾਂ ਸ਼ਹੀਦਾਂ ਦਾ ਖ਼ੂਨ ਡੁਲ੍ਹਾ ਹੈ ਜਿਨ੍ਹਾਂ ਦੀਆਂ ਕੁਰਬਾਨੀਆਂ ਸਦਕਾ ਅਸੀਂ ਤੇ ਸਾਡਾ ਦੇਸ਼ ਸੁਤੰਤਰ ਹੋ ਸਕੇ ਹਾਂ । ਜੇ ਉਹ ਸ਼ਹੀਦੀਆਂ ਨ ਪਾਂਦੇ ਅੰਗਰੇਜ਼ ਨ ਨਿਕਲਦਾ, ਫਿਰ ਅਸੀਂ ਤੇ ਸਾਡਾ ਦੇਸ਼ ਕਿੰਨਾ ਸਸਤਾ ਹੋਣਾ ਸੀ, ਤੇ ਇਸ ਥਾਂ ਨੂੰ ਕਿਸ ਪੁੱਛਣਾ ਸੀ ।

ਸਤਿਗੁਰੂ ਜੀ ਨੇ ਸ੍ਰੀ ਬ੍ਰਿਜ ਭੂਸ਼ਣ ਨੂੰ ਇਹ ਵੀ ਕਿਹਾ : ਜਦੋਂ ਅਕਾਲੀਆਂ ਦੀ ਸਰਕਾਰ ਬਣੇ, ਜਿਸਨੂੰ ਅਸੀਂ ਵੋਟ ਨਹੀਂ ਪਾਂਦੇ, ਉਹ ਤਾਂ ਸਾਨੂੰ ਸਾਰੀ ਥਾਂ ਦੇ ਦੇਣ,

ਜਿੰਨੀ ਅਸੀਂ ਚਾਹੀਏ ਰੱਖੀਏ ਪਰ ਜਦੋਂ 'ਸਾਡੀ ਸਰਕਾਰ' ਬਣੇ, ਜਿਨ੍ਹੇ ਅਸੀਂ ਵੋਟ ਕਰਦੇ ਹਾਂ ਓਦੋਂ ਮਹਿੰਗ-ਸਸਤ ਦੱਸਿਆ ਜਾਵਿ ਤੇ ਥੋੜੀ ਥਾਂ ਤੇ ਗੁਜ਼ਾਰਾ ਕਰਨਾ ਸਮਝਾਇਆ ਜਾਏ। ਮੈਨੂੰ ਤਾਂ ਇਸ ਗੱਲੋਂ ਸੰਗ ਆਉਂਦੀ ਹੈ, ਤਾਂ ਪਤਾ ਨਹੀਂ ਦੂਜਿਆਂ ਨੂੰ ਕਿਉਂ ਨਹੀਂ ਆਉਂਦੀ। ਤੁਹਾਨੂੰ ਕਦੀ ਮਿਲਿਆ ਨਹੀਂ, ਮੇਰੀ ਗੱਲ ਦਾ ਗੁੱਸਾ ਵੀ ਲਗ ਸਕਦਾ ਹੈ, ਪਰ ਇਹ ਗੱਲ ਹੈ ਵਿਚਾਰਨ ਯੋਗ!

ਸਤਿਗੁਰਾਂ ਫ਼ਰਮਾਇਆ : ਇਸ ਪਿਛੋਂ ਬ੍ਰਿਜ ਭੂਸ਼ਣ ਜੀ ਢਿਲੇ ਹੋ ਗਏ। ਪਤਾ ਨਹੀਂ ਕੀ ਕਰਨ ਤੇ ਕੀ ਨਾ ਕਰਨ।

ਅਸੀਂ 12.30 ਵਜੇ ਦੁਪਹਿਰੇ ਅੰਮ੍ਰਿਤਸਰੋਂ ਵਾਪਸੀ ਲਈ ਚਲ ਪਏ। ਸਤਿਗੁਰੂ ਜੀ ਬਾਰੇ ਪਤਾ ਲਗਾ ਕਿ ਆਪ 2.30 ਵਜੇ ਤਕ ਹੁਸ਼ਿਆਰਪੁਰ ਵਾਸਤੇ ਚਲਣਗੇ। ਏਥੇ ਇਸਤਰੀ ਵਿਦਿਅਕ ਜਥੇ ਦੀ ਪ੍ਰਧਾਨ ਬੀਬੀ ਮਹਿੰਦਰ ਕੌਰ ਘਰ ਦਰਸ਼ਨ ਦੇਣਗੇ। ਹੁਸ਼ਿਆਰਪੁਰ ਵਿਚ ਕੋਈ ਸੰਗੀਤ ਪ੍ਰੋਗਰਾਮ ਵੀ ਹੈ। ਸਾਰੇ ਸੰਗੀਤ ਸਿਖਦੇ ਬੱਚੇ ਅਤੇ ਸ. ਅਵਤਾਰ ਸਿੰਘ ਤਬਲਾ ਨਿਵਾਜ਼ ਵੀ ਆਪ ਜੀ ਨਾਲ ਜਾ ਰਿਹਾ ਹੈ। ਪ੍ਰੋਗਰਾਮ ਅੱਜ ਰਾਤ ਨੂੰ ਹੀ ਹੈ।

## 15 ਅਪਰੈਲ 1981, ਬੁੱਧਵਾਰ
## ਕੰਗ ਅਰਾਈਆਂ (ਜਲੰਧਰ)

ਮੈਂ ਕੱਲ ਰਾਤ ਆਪਣੇ ਸਹੁਰੇ ਪਿੰਡ ਕੰਗ ਅਰਾਈਆਂ ਜ਼ਿਲਾ ਜਲੰਧਰ ਵਿਚ ਆ ਠਹਿਰਿਆ। ਅੱਜ ਲਉਂਦੇ ਵੇਲੇ ਮੈਨੂੰ ਸਵਰਗ ਵਾਸੀ ਸ. ਹਰਬੰਸ ਸਿੰਘ ਪਰਵਾਨਾ (ਮੇਰੀ ਪਤਨੀ ਦੇ ਵਡੇ ਭਾਈ) ਦੀ ਬੈਠਕ ਵਿਚ ਬੈਠਿਆਂ ਇਕ ਮਾਈ ਨੇ ਆ ਕਿਹਾ : ਕੋਈ ਨਾਮਧਾਰੀ ਮੇਰੇ ਲਈ ਸਤਿਗੁਰੂ ਜੀ ਦਾ ਸੰਦੇਸ਼ ਲੈਕੇ ਆਇਆ ਹੈ। ਮੈਂ ਸੰਦੇਸ਼ ਵਾਹਕ ਨੂੰ ਏਥੇ ਹੀ ਭੇਜਣ ਲਈ ਕਿਹਾ।

ਥੋੜੇ ਚਿਰ ਬਾਅਦ ਬਾਹਰ ਮੋਟਰ ਸਾਈਕਲ ਦੀ ਫ਼ਫ਼-ਫ਼ਫ਼ ਹੋਈ ਤੇ ਹਲਕੀ ਜਿਹੀ ਦਾੜ੍ਹੀ ਵਾਲਾ, ਛੀਟਕਾਂ ਜਿਹਾ ਇਕ ਨੌਜਵਾਨ ਮੁਸਕਰਾਂਦਾ ਹੋਇਆ ਮੇਰੇ ਸਾਹਵੇਂ ਆ ਖਲੋਤਾ। ਇਹ ਨਾਮਧਾਰੀ ਪਹਿਰਾਵੇ ਵਿਚ ਸੁਹਣਾ ਪਿਆ ਲਗਦਾ ਸੀ। ਸੰਤ ਪ੍ਰੀਤਮ ਸਿੰਘ ਫਗਵਾੜਾ ਦੇ ਪੋਤਰੇ, ਸੰਤ ਦਰਸ਼ਨ ਸਿੰਘ ਦੇ ਲੜਕੇ ਅਮਰੀਕ ਸਿੰਘ ਨੇ ਦੱਸਿਆ ਕਿ ਅਜ ਸਵੇਰੇ 7.30 ਵਜੇ ਸਤਿਗੁਰੂ ਜੀ ਹੁਸ਼ਿਆਰਪੁਰੋਂ ਫਗਵਾੜੇ ਆਏ ਆਪਣੇ ਹਜ਼ੂਰੀ ਜਥੇ ਸਮੇਤ। ਅਤੇ ਇਸਦੀ ਮਾਸੀ ਕਮਲ ਕੌਰ ਸਪੁਤਨੀ ਸ. ਹੇਮ ਸਿੰਘ ਯੂ. ਕੇ. ਵਾਲਿਆਂ ਦੇ ਘਰ ਲੰਗਰ ਛਕਿਆ। ਕੁਝ ਸਮਾ ਇਸ ਘਰ ਨੂੰ ਨਿਵਾਜ ਆਰਾਮ ਸੰਤ ਲਛਮਣ ਸਿੰਘ ਦੇ ਕਰ ਕੇ ਆਪ ਭੈਣੀ ਸਾਹਿਬ ਪਹੁੰਚ ਗਏ ਹਨ।

ਮੇਰੇ ਲਈ ਇਕ ਸੁਨੇਹਾ ਦੇ ਕੇ ਕਾਕਾ ਫਗਵਾੜੇ ਨੂੰ ਉਡ ਗਿਆ।

## 16 ਅਪਰੈਲ 1981, ਵੀਰਵਾਰ
## ਨਵੀਂ ਦਿੱਲੀ

### ਸ. ਗੁਰਬਚਨ ਸਿੰਘ ਰੀਹਲ

7 ਵਜੇ ਸਵੇਰੇ ਕੰਗ ਅਰਾਈਆਂ ਤੋਂ ਚਲਕੇ 3 ਵਜੇ ਤਕ ਰਾਜੌਰੀ ਗਾਰਡਨ ਆਪਣੇ ਘਰ ਪਹੁੰਚ ਗਿਆ। ਨਹਾ ਧੋ ਕੇ ਸ਼ਾਮੀਂ 6.30 ਵਜੇ ਸ. ਮੁਨਸ਼ਾ ਸਿੰਘ ਦੁਖੀ ਦੇ ਨੂੰਹ ਪੁੱਤਰ ਸ. ਮਨਰਾਜ ਸਿੰਘ-ਸੁਖਰਾਜ ਕੇ ਘਰ ਸੀ. ਬੀ. 85. C ਜਨਤਾ ਫਲੈਟਸ ਹਰੀ ਨਗਰ (ਘੰਟਾ ਘਰ) ਵਿਖੇ ਸ. ਖੜਕ ਸਿੰਘ ਭਮਰੇ ਦਾ ਸੁਨੇਹਾ ਦੇਣ ਗਿਆ।

ਇਨ੍ਹਾਂ ਦੇ ਘਰ ਮੈਨੂੰ ਸ. ਗੁਰਬਚਨ ਸਿੰਘ ਪਿੰਡ ਰੁੜਕੀ (43) ਸਪੁੱਤ੍ਰ ਸ. ਬਚਿੰਤ ਸਿੰਘ ਰੀਹਲ ਮਿਲਿਆ। ਇਸਨੇ ਦਸਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਜਦੋਂ 9.11 80 ਨੂੰ ਫਗਵਾੜੇ ਵਿਸ਼ਵਕਰਮਾ ਦਿਵਸ ਤੇ ਦਰਸ਼ਨ ਦੇ ਕੇ ਆਏ, ਓਦੋਂ ਦੋਸੀਆਂ ਕਾਹਨਾਂ ਨੂੰ ਜਾਂਦੇ ਇਹਨਾਂ ਦੇ ਘਰ ਵੀ ਚਰਨ ਪਾ ਕੇ ਗਏ। ਨਿਤਨੇਮ ਕਰਦੇ ਹੋਣ ਕਰਕੇ ਬਚਨ ਤਾਂ ਕੋਈ ਨ ਹੋਇਆ। ਇਸ ਨੇ ਇਕ ਦਸਤਾਰ ਉਤੇ 5/-ਰਖ ਕੇ ਮੱਥਾ ਟੇਕੇ। ਇਹਨਾਂ ਤੋਂ ਵੀ ਪਹਿਲਾਂ ਸਤਿਗੁਰਾਂ ਸੰਤ ਮੇਹਰ ਸਿੰਘ ਸਪੁੱਤਰ ਸੰਤ ਟੇਕ ਸਿੰਘ ਕੇ ਘਰ ਵੀ ਦਰਸ਼ਨ ਦਿਤੇ। ਏਥੇ ਇਕ ਬੀਬੀ ਇੰਗਲੈਂਡ ਤੋਂ ਆਈ ਹੋਈ ਸੀ ਜਿਸਦਾ ਸਾਰਾ ਪਰਵਾਰ ਯੂ. ਕੇ. ਵਿਚ ਸੀ। ਇਸ ਦੇ ਘਰ ਵੀ ਚਰਨ ਪਾਉਣ ਦੀ ਕ੍ਰਿਪਾ ਕੀਤੀ।

ਇਸ ਗੁਰਬਚਨ ਸਿੰਘ ਦੀ ਮਾਨਤਾ ਕਿਸੇ ਹੋਰ ਸੰਤ ਨਾਲ ਹੈ ਪਰ ਸਤਿਗੁਰੂ ਜੀ ਨੇ ਦਰਸ਼ਨ ਇਸਨੂੰ ਸਦਾ ਪ੍ਰੇਰਿਤ ਕਰਦੇ ਹਨ। ਸਤਿਗੁਰੂ ਇਸਦਾ ਪ੍ਰੇਮ ਪਰਵਾਨ ਕਰਦੇ ਹਨ।

—ਸ. ਗੁਰਬਚਨ ਸਿੰਘ ਨੇ ਇਕ ਯਾਦ ਹੋਰ ਸੁਣਾਈ: ਮੇਰੇ ਛੋਟੇ ਹੁੰਦਿਆਂ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਡੇ ਪਿੰਡ ਆਏ ਸਨ। ਉਸ ਤੋਂ ਪਿਛੋਂ ਮੈਂ ਆਪ ਜੀ ਦੇ ਦਰਸ਼ਨ ਕਦੀ ਕਿਤੇ ਕਦੀ ਕਿਤੇ ਕੀਤੇ। ਇਕ ਦਿਨ ਮੇਰੀ ਜਾਗੋ ਮੀਟੀ ਅਵਸਥਾ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੇਰੇ ਕਮਰੇ ਦੇ ਦਰਵਾਜੇ ਵਿਚ ਖਲੋ ਕੇ ਮੈਨੂੰ ਬਚਨ ਕੀਤਾ: ਰੇਬ ਕਛਹਿਰਾ ਪਾਇਆ ਕਰ। ਕਦੇ ਵੀ ਇਸਤੋਂ ਬਿਨਾ ਨ ਰਹੀਂ। 'ਸਤਿ ਬਚਨ ਜੀ' ਕਹਿ ਕੇ ਮੈਂ ਸਵੀਕਾਰ ਕੀਤਾ। ਏਸੇ ਦਿਨ ਤੋਂ ਦੋ ਰੇਬ ਕਛਹਿਰੇ ਸਿਵਾ ਲਏ। ਜਦੋਂ ਤਕ ਉਹ ਫਟ ਨ ਗਏ, ਮੈਂ ਨੇਮ ਨਾਲ ਪਹਿਨਦਾ ਰਿਹਾ। ਉਹਨੀਂ ਦਿਨੀਂ ਮੈਂ 22ਆਂ ਵਰ੍ਹਿਆਂ ਦਾ ਸਾਂ।

"ਇਸ ਤੋਂ ਪਹਿਲੋਂ, ਜਦੋਂ 18 ਕੁ ਸਾਲਾਂ ਦਾ ਸਾਂ, ਸਾਡੇ ਛੋਟੇ ਰੁੜਕੇ ਨਾਮਧਾਰੀ ਦੀਵਾਨ ਸੀ। ਮੈਂ ਲਾਊਡ ਸਪੀਕਰ ਲੈ ਕੇ ਗਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਭਰੇ ਹੋਏ ਦੀਵਾਨ ਵਿਚ ਮੇਰਾ ਨਾਂ ਲੈ ਕੇ ਅਵਾਜ਼ ਮਾਰੀ। ਮੈਂ ਹਾਜ਼ਰ ਹੋਇਆ। ਸੋਚਿਆ ਪੂਰਬਲੇ ਹੀ ਜਾਗੇ ਹਨ ਸਤਿਗੁਰਾਂ ਯਾਦ ਕੀਤਾ ਹੈ। ਮੈਂ ਲੰਮੇ ਸਮੇਂ ਤਕ ਇਸ ਆਵਾਜ਼ ਨਾਲ ਰੰਗਿਆ ਰਿਹਾ।

"ਫਿਰ ਜਦੋਂ ਕਛਹਿਰਿਆਂ ਦੇ ਹੁਕਮ ਨਾਲ ਮੈਂ ਬੇਪਰਵਾਹੀ ਵਰਤਣ ਲਗਾ ਤਾਂ

ਫਿਰ ਉਸੇ ਤਰ੍ਹਾਂ ਦਰਵਾਜ਼ੇ ਵਿਚ ਖਲੋਤਿਆਂ ਦੇ ਦਰਸ਼ਨ ਹੋਏ ਤੇ ਨਾਲ ਹੀ ਤਾਕੀਦ ਵੀ ਕਿ ਦੇਰ ਨ ਲਾਹੀਂ। ਮੈਂ ਖਿਮਾ ਮੰਗੀ ਤੇ ਅਗਲੇ ਦਿਨ ਹੀ ਕਛਹਿਰਾ ਸਿਵਾ ਕੇ ਪਾ ਲਦੇ। ਹੁਣ ਕਦੇ ਭੁਲ ਕੇ ਵੀ ਅਵੱਗਿਆ ਨਹੀਂ ਕੀਤੀ।

"ਤੀਜੀ ਵਾਰ ਫਿਰ ਮੈਨੂੰ ਏਸੇ ਤਰ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਹੋਏ। ਬਚਨ ਕੀਤਾ : ਤੇਰੇ ਤੇ ਕਿਸੇ ਨੇ ਮੁੱਠ ਚਲਾਈ ਹੈ। ਬੜੀ ਨਿਰਦਈ ਹੈ। ਪ੍ਰਾਣ ਘਾਤਕ ਹੈ। ਤੇਰੇ ਤੇ ਵਾਰ ਤਾਂ ਹੋ ਹੀ ਜਾਵੇਗਾ, ਪਰ ਤੂੰ ਬਚਿਆ ਰਹੇਂਗਾ, ਘਬਰਾਈਂ ਨਾ।

"ਥੋੜੇ ਚਿਰ ਪਿਛੋਂ ਮੈਂ ਵੇਖਿਆ, ਇਕ ਗੋਲਾਕਾਰ ਅਗਨੀ ਮੇਰੇ ਵਲ ਵਧਦੀ ਚਲੀ ਆ ਰਹੀ ਹੈ। ਮੈਂ ਉਸ ਚੋਂ ਬਾਹਰ ਨੂੰ ਉਲੰਬੇ ਨਿਕਲਦੇ ਵੇਖਦਾ ਰਿਹਾ ਅਤੇ ਉਹ ਪਟੱਕ ਕਰਦੀ ਮੇਰੇ ਮੱਥੇ ਵਿਚ ਆ ਵੱਜੀ। ਮੈਂ ਬੇਹੋਸ਼ ਹੋ ਗਿਆ। ਘਰ ਦੇ ਦਸਦੇ ਹਨ ਕਿ ਮੈਨੂੰ 15 ਮਿੰਟਾਂ ਪਿਛੋਂ ਹੋਸ਼ ਪਰਤੀ। ਫਿਰ ਸੁਚੇਤ ਹੋ ਗਿਆ। ਘਰ ਦੇ ਕਾਰਨ ਪੁਛਣ, ਪਰ ਮੈਂ ਬਹੁਤ ਨਿਰਬਲ ਸਾਂ। ਅਗਲੇ ਦਿਨ ਹੀ ਮੈਂ ਉਹਨਾਂ ਨੂੰ ਸਾਰਾ ਭੇਤ ਦੱਸਿਆ।"

ਸਤਿਗੁਰੂ ਜਗਜੀਤ ਸਿੰਘ ਜੀ ਦੀ ਵੀ ਉਸ ਨੂੰ ਇਕ ਘਟਨਾ ਚੇਤੇ ਸੀ। ਉਸ ਨੇ ਕਿਹਾ : ਸ਼ਾਹਪੁਰ ਵਾਲੇ ਸਵਰਨ ਸਿੰਘ ਸਨੇਹੀ ਦੇ ਘਰ ਇਕ ਇਕੱਠ ਸੀ। ਸਤਿਗੁਰਾਂ ਏਥੇ ਦਰਸ਼ਨ ਦੇਣੇ ਸਨ। ਮੈਂ ਆਪਣੇ ਭਰਾ ਟੇਕ ਸਿੰਘ ਨਾਮਧਾਰੀ ਨਾਲ ਰੁੜਕਿਓਂ ਤਾਂ ਦਰਸ਼ਨ ਕਰਨ ਲਈ ਤੁਰਿਆ, ਪਰ ਗੁਰਾਈਂ ਜਾਕੇ ਅਟਕ ਗਿਆ, ਕੋਈ ਕੰਮ ਚੇਤੇ ਆ ਗਿਆ। ਟੇਕ ਸਿੰਘ ਸ਼ਾਹਪੁਰ ਚਲਾ ਗਿਆ। ਪਰ ਮੇਰਾ ਕੰਮ ਰਾਤੀਂ ਅਨ੍ਹੇਰੇ ਹੋਏ ਹੀ ਹੋਇਆ। ਮੈਂ ਬੜਾ ਪਛਤਾਇਆ ਕਿ ਜੇ ਏਨਾ ਵਕਤ ਹੀ ਲਗਣਾ ਸੀ ਤਾਂ ਸਤਿਗੁਰਾਂ ਦੇ ਦਰਸ਼ਨ ਹੀ ਕਰ ਆਉਂਦਾ। ਮਹਾਂ ਪੁਰਸ਼ਾਂ ਦੇ ਦਰਸ਼ਨਾਂ ਤੋਂ ਵਾਂਝਾ ਰਹਿ ਗਿਆ।

"ਪਛਤਾਵਾ ਕਰਦਿਆਂ ਟ੍ਰੈਕਟਰ ਉਤੇ ਗੁਰਾਇਆਂ ਤੋਂ ਫਗਵਾੜੇ ਜਾ ਰਿਹਾ ਸਾਂ। ਸਬੱਬ ਕਹੋ ਜਾਂ ਮੇਰੀ ਭਾਵਨਾ ਨੂੰ ਫਲ ਲਗਾ ਸਤਿਗੁਰੂ ਜੀ ਫਗਵਾੜਿਓਂ ਗੁਰਾਇਆਂ ਦੀ ਤਰਫ਼ ਆ ਰਹੇ ਸਨ। ਚਚਰਾੜੀ ਉਨ੍ਹਾਂ ਦੀ ਕਾਰ ਖਲੋ ਗਈ ਤੇ ਸਾਡਾ ਟ੍ਰੈਕਟਰ ਵੀ। ਮੈਂ ਉਤਰ ਕੇ ਸ੍ਰੀ ਚਰਨਾਂ ਤੇ ਨਮਸਕਾਰ ਕਰਨੀ ਚਾਹੀ ਪਰ ਆਪ ਜੀ ਸੰਤ ਸੇਵਾ ਸਿੰਘ ਦੇ ਘਰ ਜਾ ਬੈਠੇ। ਮੈਂ ਜਾ ਕੇ ਨਮਸਕਾਰ ਕੀਤੀ। ਚਿੱਤ ਖਿੜ ਗਿਆ। ਏਸੇ ਦਿਨ ਸਤਿਗੁਰਾਂ ਨੇ ਸੇਵਾ ਸਿੰਘ ਦੇ ਲੜਕੇ ਦੀ ਦਸਤਾਰ ਸਿੱਧੀ ਕਰਵਾਈ ਸੀ। ਮੈਂ ਤਾਂ ਇਹੋ ਮੰਨਦਾ ਹਾਂ ਕਿ ਮੈਨੂੰ ਦਰਸ਼ਨ ਦੇਣ ਦਾ ਹੀ ਇਹ ਬਹਾਨਾ ਸੀ।"

## 17 ਅਪਰੈਲ 1981, ਸ਼ੁਕਰਵਾਰ
## ਨਵੀਂ ਦਿੱਲੀ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅੱਜ ਆਮਦ ਦਾ ਪਤਾ ਸੀ ਸੋ ਮੈਂ ਸ੍ਰੀ ਗੁਰਦੇਵ ਸਿੰਘ ਸਰੰਦ ਨਾਲ ਸ੍ਰੀ ਹਰੀ ਪ੍ਰਤਾਪ ਨਿਵਾਸ, ਪੂਸਾ ਰੋਡ 10 ਵਜੇ ਦਿਨੇ ਪਹੁੰਚ ਗਿਆ। ਪ੍ਰਤੀਤ ਹੁੰਦਾ ਸੀ ਜਿਵੇਂ ਸਤਿਗੁਰੂ ਜੀ ਹੁਣੇ-ਹੁਣੇ ਆਏ ਹਨ ਕਿਉਂਕਿ

CYR 174 V ਮਰਸੀਡੀਜ਼ ਕਾਰ ਵਿਚੋਂ ਬਲਦੇਵ ਸਿੰਘ ਸੇਵਕ ਸਾਮਾਨ ਉਤਾਰ ਰਿਹਾ ਸੀ। ਸਤਿਗੁਰੂ ਜੀ ਸੇਠ ਤਰਲੋਕ ਸਿੰਘ ਵਾਲੇ ਕਮਰੇ ਵਿਚ ਸਨ।

### ਫੌਜਾ ਸਿੰਘ ਬੀੜ ਵਾਲਾ

ਹੋਰ 10 ਮਿੰਟ ਪਿਛੋਂ ਜਾਂ ਮੈਨੂੰ ਉਪਰਲੀ ਛੱਤੇ ਗਲਿਆਰੇ ਵਿਚ ਦਰਸ਼ਨ ਹੋਏ ਤਾਂ ਆਪ ਜੀ ਪਾਸ ਸੇਠ ਧਰਮ ਸਿੰਘ-ਸ਼ੇਰ ਸਿੰਘ ਖਲੋਤੇ ਹੋਏ ਸਨ। ਮੇਰੀ ਨਮਸਕਾਰ ਪਰਵਾਨ ਕਰ ਹਜ਼ੂਰ ਨੇ ਫ਼ਰਮਾਇਆ : ਮੈਂ ਕੱਲ੍ਹ ਬੀੜ ਵਿਚ ਸਾਂ। ਫੌਜਾ ਸਿੰਘ, ਜਿਸ ਨਾਲ ਬੋਲਚਾਲ ਨਹੀਂ ਸੀ, ਉਸ ਦੀ ਮਾਤਾ ਨਮਿਤ ਭੋਗ ਪੈਣਾ ਸੀ। ਮੈਨੂੰ ਫੌਜਾ ਸਿੰਘ ਦੇ ਪਿਤਾ ਕਰਕੇ ਓਥੇ ਜਾਣਾ ਪਿਆ। ਮੈਂ ਫੌਜਾ ਸਿੰਘ ਨੂੰ ਕਿਹਾ ਸੀ ਕਿ ਮੈਂ ਓਥੇ ਤਾਂ ਜਾਣਾ ਹੈ ਜੇ ਗ਼ੈਰ ਨਾਮਧਾਰੀ ਮਤ ਦੇ ਲੋਕ ਨ ਬੁਲਾਏ ਜਾਣ। ਜਾਂ, ਉਨ੍ਹਾਂ ਨੂੰ ਤਿਆਰ ਕਰ ਲਿਆ ਜਾਵੇ ਕਿ ਉਨ੍ਹਾਂ ਨੂੰ ਸਾਡੀ ਮਰਿਆਦਾ ਤੋਂ ਤਕਲੀਫ਼ ਨ ਹੋਵੇ। ਗੈਰ ਨਾਮਧਾਰੀ ਲੀਡਰ ਘੰਟਾ ਪਹਿਲਾਂ ਹੀ ਆਏ ਤੇ ਸਣੇ ਜੁੱਤੀਆਂ ਲੰਗਰ ਛਕ ਕੇ ਚਲੇ ਗਏ।

"ਫੌਜਾ ਸਿੰਘ ਨੇ ਭੇਟਾ ਧਰੀ। ਮੈਂ ਪਰਵਾਨ ਨ ਕੀਤੀ। ਉਹ ਕਹੇ : ਇਹ ਤਾਂ ਮੇਰੇ ਪਿਤਾ (ਸੰਤ ਇੰਦਰ ਸਿੰਘ) ਜੀ ਵਲੋਂ ਹੈ, ਮੇਰੀ ਨਹੀਂ।

"ਤੇਰੇ ਪਿਤਾ ਜੀ ਬਿਮਾਰ ਹਨ। ਉਹ ਕਮਾਈ ਨਹੀਂ ਕਰਦੇ। ਮੈਂ ਸਿਰਫ਼ ਉਸਦੇ ਲਿਹਾਜ਼ ਨੂੰ ਆਉਣਾ ਸੀ। ਮੈਂ ਕਿਹਾ, ਤੇ ਭੇਟਾ ਨਹੀਂ ਪਰਵਾਨ ਕੀਤੀ।"

### ਨਾਮਧਾਰੀ ਕੀਰਤਨਕਾਰਾਂ ਦਾ ਰੀਕਾਰਡ

ਸ੍ਰੀ ਸਤਿਗੁਰੂ ਤਾਂ ਪ੍ਰਸ਼ਾਦ ਛਕਣ ਹਿਤ ਇਕਾਂਤ ਹੋ ਗਏ। ਮੈਂ ਠਾਕੁਰ ਦਲੀਪ ਸਿੰਘ ਜੀ ਦੇ ਸੱਦਣ ਤੇ ਉਨ੍ਹਾਂ ਵਲ ਗਿਆ। ਉਹ ਕਲ੍ਹ ਦੇ ਪਤਨੀ ਗੁਰਮੀਤ ਕੌਰ ਜੀ ਸਮੇਤ ਦਿੱਲੀ ਆਏ ਹੋਏ ਹਨ। ਠਾਕੁਰ ਜੀ ਨੇ ਮੈਨੂੰ ਹਰਬੰਸ ਸਿੰਘ-ਖ਼ਜ਼ਾਨ ਸਿੰਘ ਰਾਗੀਆਂ ਦੇ ਰੀਕਾਰਡ ਦਾ ਇਕ ਕਵਰ ਵਿਖਾਇਆ ਜੁ ਏਥੋਂ ਦੇ ਕਿਸੇ ਆਰਟਿਸਟ ਨੇ ਡੀਜ਼ਾਇਨ ਕੀਤਾ ਹੋਇਆ ਸੀ—ਵਾਜੇ ਤਬਲੇ ਨਾਲ ਸੰਤ ਹਰਬੰਸ ਸਿੰਘ-ਸੰਤ ਖਜ਼ਾਨ ਸਿੰਘ ਤੇ ਤਾਨ ਪੂਰੇ ਨਾਲ ਸੰਤ ਮੋਹਣ ਸਿੰਘ ਸਪੁੱਤਰ ਸੰਤ ਪੂਰਨ ਸਿੰਘ ਬੈਠੇ ਹੋਏ। ਰੰਗੀਨ ਚਿੱਤਰ ਜ਼ੋਰਦਾਰ ਸੀ।

ਮੈਨੂੰ ਇਹ ਕਵਰ-ਡੀਜ਼ਾਇਨ ਜਚ ਗਿਆ। ਠਾਕਰਾਂ ਦੱਸਿਆ : ਸਤਿਗੁਰੂ ਜੀ ਵਲੋਂ ਵੀ ਇਹ ਸਲਾਹਿਆ ਗਿਆ ਹੈ। ਸਿਰਫ਼ ਇਹਦੇ ਸੱਜੇ ਕੋਨੇ ਉਤੇ ਨਾਮਧਾਰੀ ਚਿੰਨ੍ਹਾਂ ਦੁਆਲੇ ਜੁ ਵੇਲ ਹੈ, ਇਸ ਦੀ ਥਾਂ ਕੀਰਤਨ ਦੇ ਸਾਜ਼ ਚਾਹੀਦੇ ਹਨ। ਹੁਣ ਆਰਟਿਸਟ ਨੂੰ ਕਹਾਂਗੇ। ਖੱਬੇ ਕੋਨੇ ਤੇ ਸਤਿਗੁਰੂ ਰਾਮਦਾਸ ਜੀ ਦੀ ਤਸਵੀਰ ਹੋਵੇ।

ਮੈਂ 12 ਵਜੇ ਕੋਠੀਓਂ ਘਰ ਆ ਗਿਆ।

### ਬਾਬਾ ਸੁੱਧਾ ਸਿੰਘ ਦਾ ਭੋਗ

ਅਜ ਸੰਤ ਜੁਗਿੰਦਰ ਸਿੰਘ ਸਰਾਜ-ਸੰਤ ਬਖਸ਼ੀਸ਼ ਸਿੰਘ ਰਮੇਸ਼ ਨਗਰ ਦੇ ਪਿਤਾ

ਬਾਬਾ ਸੁੱਧਾ ਸਿੰਘ ਨਮਿਤ ਭੋਗ ਪੈਣਾ ਹੈ। ਮੈਂ ਆਪਣੀਆਂ ਦੁਹਤੀਆਂ ਭੁਪਿੰਦਰ ਸਪੁੱਤ੍ਰੀ ਸ. ਬਲਬੀਰ ਸਿੰਘ ਵਿੱਲੋਂ, ਟਾਸ਼ਾ ਸਪੁੱਤ੍ਰੀ ਸ. ਕੇਹਰ ਸਿੰਘ ਹਮਰਾਹੀ ਨੂੰ ਨਾਲ ਲੈ ਕੇ 4 ਵਜੇ ਲਉਢੇ ਵੇਲੇ ਨਾਮਧਾਰੀ ਧਰਮਸਾਲਾ ਪੁੱਜਾ। ਕਾਰਾਂ, ਸਕੂਟਰਾਂ, ਟੈਕਸੀਆਂ ਦੀ ਭਰਮਾਰ ਸੀ। ਗੁਰਦੁਆਰੇ ਦੇ ਹਾਲ ਅਤੇ ਵਿਹੜੇ ਵਿਚ ਸੰਗਤ ਮਿਉਂ ਨਹੀਂ ਸੀ ਰਹੀ। ਸਤਿਗੁਰੂ ਚੰਦੋਏ ਵਾਲੇ ਆਸਣ ਤੇ ਸੁਸ਼ੋਭਤ ਤੇ ਦਰਸ਼ਨ ਕਰਨ ਵਾਲੇ ਲਾਈਨਾਂ ਵਿਚ ਹੋ ਉਮਡ ਰਹੇ ਸਨ। ਪੰ: ਗੋਪਾਲ ਸਿੰਘ ਹੁਰਾਂ ਦਾ ਪ੍ਰਭਾਵ ਪੂਰਣ ਦੀਵਾਨ ਸੀ। ਇਸਤਰੀਆਂ ਦੇ ਨਿਕੇ ਨਿਕੇ ਬੋਲ ਚਾਲ ਦੀ ਗੂੰਜ ਸਾਰੇ ਹਾਲ ਵਿਚ ਵਿਆਪਤ ਹੈ। ਇਕ ਹਿੱਸਾ ਪੁਰਸ਼ ਅਤੇ ਦੋ ਹਿਸੇ ਇਸਤਰੀਆਂ ਦਾ ਜੋੜ ਮੇਲ ਹੈ। ਸਤਿਗੁਰੂ ਜੀ 3.30 ਦੇ ਏਥੇ ਦਰਸ਼ਨ ਦੇ ਰਹੇ ਹਨ।

4.15 ਵਜੇ ਕੜਾਹ ਪ੍ਰਸ਼ਾਦ ਤੇ ਗ੍ਰੰਥ ਸਾਹਿਬ ਲਿਆਂਦੇ ਗਏ ਤੇ ਸ਼ਲੋਕ ਪੜ੍ਹੇ ਜਾਣ ਲਗੇ। ਇਸ ਮੌਕੇ ਸੰਤ ਜੁਗਿੰਦਰ ਸਿੰਘ-ਬਖਸ਼ੀਸ਼ ਸਿੰਘ ਹੁਰਾਂ ਮਾਇਆ, ਬਸਤਰ, ਬਰਤਨ, ਬਿਸਤਰ ਆਦਿ ਲਿਆ ਭੇਟਾ ਧਰੇ।

## ਛੋਟੀਆਂ ਛੋਟੀਆਂ ਖ਼ਬਰਾਂ

ਦੋ ਲੜਕੀਆਂ, ਬੱਬੂ ਸਪੁੱਤਰੀ ਸ. ਗੁਰਸ਼ਰਨ ਸਿੰਘ ਤੇ ਉਹਦੀ ਭਰਜਾਈ ਸਪੁੱਤਰੀ ਸ਼੍ਰੀ ਰਾਜਿੰਦਰ ਸਿੰਘ (ਸਪੁੱਤਰ ਸੰਤ ਅਵਤਾਰ ਸਿੰਘ) ਸਾਹਿਬਾਬਾਦ ਨੇ ਮੱਥਾ ਟੇਕ ਕੇ ਆਪਣੇ ਬੱਚਿਆਂ ਦੇ ਨਾਮ ਰਖਣ ਲਈ ਸਤਿਗੁਰੂ ਜੀ ਨੂੰ ਅਰਜ਼ ਕੀਤੀ। ਪੰਡਿਤ ਗੋਪਾਲ ਸਿੰਘ ਨੂੰ ਆਗਿਆ ਹੋਈ।

ਹੋਰ ਵੀ ਅਨੇਕਾਂ ਸਿੰਘ ਅਖੰਡ ਪਾਠ ਦੀ ਬੇਨਤੀ ਕਰਨ ਲਗੇ। ਜਥੇਦਾਰ ਸੇਵਾ ਸਿੰਘ ਵੀ ਦੋ ਸਿੰਘਾਂ ਦੀ ਸਿਫ਼ਾਰਸ਼ ਕਰਨ ਆਏ। ਸਕੱਤਰ ਤਰਸੇਮ ਸਿੰਘ ਤੇ ਸ. ਹਰਵਿੰਦਰ ਸਿੰਘ ਨੂੰ ਇਹਨਾਂ ਬਾਰੇ ਪ੍ਰੋਗਰਾਮ ਤੈ ਕਰਨ ਦੀ ਆਗਿਆ ਹੋਈ।

ਥੋੜੇ ਚਿਰ ਪਿਛੋਂ ਸੰਤ ਅਜੀਤ ਸਿੰਘ ਦੁਲਕਦੀਆ ਗੁਰੂ ਕੇ ਹਜ਼ੂਰ ਹੱਥ ਜੋੜ ਖਲੋਤਾ। ਇਹਦੀ ਸਿਫਾਰਸ਼ ਜਾਂ ਸਹਾਇਤਾ ਲਈ ਜਥੇਦਾਰ ਸੇਵਾ ਸਿੰਘ ਦਿੱਲੀ ਅਤੇ ਸੰਤ ਮੇਲਾ ਸਿੰਘ ਮਾਹੂੰਵਾਲ ਹੱਥ ਬੰਨ੍ਹੀ ਹਾਜ਼ਰ ਹੋ ਗਏ। ਖਿਮਾ ਮੰਗੀ ਗਈ ਘਰ ਵਿਆਹ ਕਰ ਲੈਣ ਬਾਰੇ। ਇਹ ਗ਼ਲਤੀ ਅਜੀਤ ਸਿੰਘ ਨੇ ਕੀਤੀ ਸੀ। ਸੱਚੇ ਪਾਤਸ਼ਾਹ ਜੀ ਨੇ ਕੇਵਲ 10/-ਡੰਨ ਲਾ ਕੇ ਬਖਸ਼ ਦਿੱਤਾ।

ਅੱਜ ਨੇਪਾਲ ਗਿਆ ਪ੍ਰਤੀਨਿਧ ਮੰਡਲ ਵੀ ਆ ਗਿਆ ਹੈ। ਤਾਂ ਹੀ ਪੰ: ਗੋਪਾਲ ਸਿੰਘ ਦੀਵਾਨ ਲਾ ਸਕੇ ਅਤੇ ਜਗਦੀਸ਼ ਸਿੰਘ 'ਵਰਿਆਮ' ਹਜ਼ੂਰੀ ਵਿਚ ਬੈਠਾ ਹੋਇਆ ਹੈ। ਭੀੜ ਬਹੁਤ ਹੈ। ਮੱਥਾ ਟੇਕਣ ਵਾਲਿਆਂ ਜਿਵੇਂ ਹੱਲਾ ਹੀ ਬੋਲ ਦਿੱਤਾ, ਮਸਾਂ ਹੀ ਪਹਿਰੂ ਕੰਟਰੋਲ ਕਰ ਸਕੇ।

ਸੰਤ ਸੁੰਦਰ ਸਿੰਘ ਗੁਜਰਾਂਵਾਲਾ ਦਾ ਲੜਕਾ ਸ. ਸੰਤੋਖ ਸਿੰਘ ਸੁਨਹਿਰੀ ਫ੍ਰੇਮ ਦੀ ਛੋਟੀ ਐਨਕ ਬਣਾ ਕੇ ਲਿਆਇਆ। ਉਸਦੀ ਜਮਨਾ ਪਾਰ ਫਰੇਮ ਬਣਾਨ ਦੀ ਫੈਕਟਰੀ ਹੈ। ਸਤਿਗੁਰੂ ਜੀ ਨੇ ਉਹੋ ਐਨਕ ਪਹਿਨ ਰਖੀ। ਬਹੁਤ ਪਿਆਰੀ ਲਗਦੀ ਹੈ।

ਪੂਰਬਾ ਦੁਆਰਾ 4.30 ਦੀਵਾਨ ਦੀ ਅਰਦਾਸ ਹੋ ਗਈ।

ਬੈਠਦਿਆਂ ਹੀ ਸ. ਨਿਰਮਲ ਸਿੰਘ ਸਪੁੱਤਰ ਸੰਤ ਪਿਆਰਾ ਸਿੰਘ ਚੰਦੂ ਬਾਜਵਾ ਨੇ ਆਕੇ ਸਤਿਗੁਰੂ ਜੀ ਪਾਸੋਂ ਖਿਮਾ ਮੰਗੀ ਕਿ ਉਹ ਨੀਲੀਆਂ-ਕਾਲੀਆਂ ਪੱਗਾਂ ਬੰਨ੍ਹਦਾ ਰਿਹਾ ਹੈ। ਖਾਣ ਪੀਣ ਦੀ ਉਸ ਗਲਤੀ ਨਹੀਂ ਕੀਤੀ। ਖਿਮਾ ਮਿਲ ਗਈ।

ਉਪਰੰਤ ਸੰਤ ਜੁਗਿੰਦਰ ਸਿੰਘ ਸਰਾਜ ਦੇ ਸਿਰੋਂ ਪਹਿਲੀ ਦਸਤਾਰ ਪੇਚ ਪੇਚ ਕਰ ਲਾਹ ਕੇ ਉਹਦੇ ਸਿਰ ਤੇ ਸਤਿਗੁਰੂ ਜੀ ਆਪ ਜ਼ਿਮੇਵਾਰੀਆਂ ਦੀ ਸਫੇਦ ਦਸਤਾਰ ਸਜਾਈ।

ਕੋਈ 15 ਮਿੰਟ ਵੈਸੇ ਹੀ ਬੈਠੇ ਰਹਿ ਕੇ ਨਮਸਕਾਰ ਕਰਨ ਆਈਆਂ ਸੰਗਤਾਂ ਨੂੰ ਦਰਸ਼ਨ ਦਿੱਤੇ। ਫਿਰ ਕਾਰ ਵਿਚ ਬੈਠ ਜੁਗਿੰਦਰ ਸਿੰਘ-ਬਖਸ਼ੀਸ਼ ਸਿੰਘ ਕੇ ਘਰੀਂ ਚਰਨ ਪਾਏ। ਤੇ ਮਿਲਕੇ ਚੱਲਣ ਦਾ ਉਪਦੇਸ਼ ਦਿੱਤਾ।

ਤੀਸਰੀ ਵਾਰ ਮੈਂ 6.30 ਵਜੇ ਕੋਠੀ ਦਰਸ਼ਨਾਂ ਨੂੰ ਗਿਆ। ਗੁਰਦੇਵ ਸਿੰਘ ਸਰੋਦ ਵੀ ਨਾਲ ਮਿਲ ਗਿਆ ਫਿਰ ਸ੍ਰੀ ਦੁਰਗਾ ਲਾਲ ਕੱਥਕ ਨੂੰ ਨਾਲ ਲੈ ਕੇ ਚਲਦਿਆਂ ਅਸੀਂ ਲੇਟ ਹੋ ਹੀ ਗਏ। ਸਤਿਗੁਰੂ ਜੀ ਕੋਠੀਓਂ ਬਾਹਰ ਆ ਲਾਂਜ ਹੇਠ ਖਲੋਤੇ ਹੋਏ ਸਨ। ਸਾਡੀ ਨਮਸਕਾਰ ਪਰਵਾਨ ਕਰ, ਸੰਬੋਧਿਤ ਹੋਏ: ਤੁਸੀਂ ਦੇਰ ਨਾਲ ਆਏ, ਹੁਣ ਮੈਂ ਕਿਤੇ ਜਾ ਰਿਹਾ ਹਾਂ। ਡੇਢ ਘੰਟੇ ਬਾਅਦ ਜ਼ਰੂਰ ਆ ਜਾਣਾ। ਨਾਲ ਹੀ ਸੇਵਕ ਬਲਦੇਵ ਸਿੰਘ ਨੂੰ ਬੁਲਾਕੇ ਇਕ ਕੈਸੇਟ ਮੰਗਵਾ ਲਈ। ਇਹ ਦੀਵਾਨ ਵਿਚ ਬੱਚਿਆਂ ਨਾਲ ਗਾਈਆਂ ਚੀਜ਼ਾਂ ਸਨ। ਹੁਕਮ ਹੋਇਆ: ਤਦ ਤਕ ਇਹ ਵੀ ਸੁਣ ਲੈਣਾਂ।

ਮੈਨੂੰ ਜ਼ਰਾ ਵਖਰਿਆਂ ਕਰਕੇ ਕਹਿਣ ਲਗੇ: ਠਾਕੁਰ (ਸ਼ਮਸ਼ੇਰ ਸਿੰਘ) ਜੀ ਇਨਾਂ ਦੋਹਾਂ ਘਰਾਂ (ਸੇਠ ਜੀ ਤੇ ਹੰਸਪਾਲ) ਨਾਲ ਨਾਰਾਜ਼ ਸਨ। ਸੇਠ ਹੁਰਾਂ ਵਲੋਂ ਤਾਂ ਉਹ ਸਾਫ਼ ਹੋ ਚੁੱਕੇ ਹਨ, ਹੁਣ ਹੰਸਪਾਲ ਜੀ ਨੂੰ ਨਾਲ ਲੈ ਚੱਲਿਆ ਹਾਂ ਗੱਲਬਾਤ ਮੁਕਾ ਕੇ ਹੀ ਆਵਾਂਗਾ। ਇਸ ਤਰ੍ਹਾਂ ਦੀ ਨਾਰਾਜ਼ਗੀ ਰਹਿਣ ਨਹੀਂ ਦੇਣੀ।

ਇੱਧਰ ਨੂੰ ਉਸਤਾਦ ਪਿਆਰਾ ਸਿੰਘ ਆ ਗਏ ਬਲਜੀਤ ਸਿੰਘ ਨੂੰ ਬੁਲਾ ਕੇ ਉਸਤਾਦ ਨਾਲ ਤੋਰਿਆ।

ਸੱਚੇ ਪਾਤਸ਼ਾਹ ਤਾਂ ਗ੍ਰੇਟਰ ਕੈਲਾਸ਼ ਠਾਕਰ ਜੀ ਨੂੰ ਮਿਲਣ ਚਲੇ। ਅਸੀਂ ਕੁਛ ਲੋਕ ਪੰ: ਦੁਰਗਾ ਲਾਲ ਦੇ ਘਰ ਜਾਕੇ ਹੋਲੀ ਦੀ ਕੈਸੇਟ ਸੁਣਕੇ ਅਨੰਦਿਤ ਹੋਏ।

## ਸੰਗੀਤ ਸਭਾ

ਸਾਡੀ ਵਾਪਸੀ ਸਮੇਂ 8.45 ਹੋ ਚੁਕੇ ਸਨ। ਸਤਿਗੁਰੂ ਜੀ ਪਿਆਰਾ ਸਿੰਘ ਨਾਲ ਬੈਠੇ ਬਲਜੀਤ ਸਿੰਘ ਤੋਂ ਤਾਰ ਸ਼ਹਿਨਾਈ ਸੁਣ ਰਹੇ ਸਨ। ਪੱਪੂ ਸਚਿੰਦਰ ਤਬਲਾ ਵਜਾ ਰਿਹਾ ਸੀ। ਪਿਆਰਾ ਸਿੰਘ ਜੀ ਤਾਂ ਕੰਮ ਮੁਕਾ ਕੇ ਚਲੇ ਗਏ। ਸਤਿਗੁਰੂ ਜੀ ਨੇ ਪੰਡਿਤ ਦੁਰਗਾ ਲਾਲ ਨਾਲ ਤਾਲ ਮਾਤਰਾ ਗਿਣੇ ਤੇ ਉਸ ਤੋਂ ਵੀ ਸੁਣ ਆਨੰਦ ਲਿਆ। ਪੰ: ਦੁਰਗਾ ਲਾਲ ਨੂੰ ਵੀ ਸਤਿਗੁਰੂ ਜੀ ਜੈਸਾ ਤਾਲ-ਮਾਤਰਾ ਗਿਆਤਾ ਹੋਰ ਕੌਣ ਮਿਲੇ। ਤਾਲੀਆਂ ਅਤੇ ਫਰਸ਼ ਤੇ ਹੱਥ ਮਾਰ-ਮਾਰ ਦੁਰਗਾ ਲਾਲ

ਨੇ ਨ੍ਰਿਤ ਦੇ ਪੈਰ ਗਿਣੇ ਤੇ ਖੂਬ ਸੁਆਦ ਲਿਆ ।

9.25 ਹੋਏ ਤਾਂ ਹੰਸਪਾਲ ਹੁਰਾਂ ਆ ਦੱਸਿਆ : ਮਹਾਰਾਜ ਜੀ ਦਾ ਬੇਂਗਲੋਰੋਂ ਫ਼ੋਨ ਆਇਆ ਹੈ, ਉਹ ਦੋਬਾਰਾ ਰਿੰਗ ਕਰਨਗੇ, ਅਤੇ ਸਾਨੂੰ ਸਭ ਨੂੰ 9.30 ਵਜੇ ਛੁੱਟੀਆਂ ਹੋ ਗਈਆਂ । ਏਸੇ ਸਮੇਂ ਸ. ਸੁਰਿੰਦਰ ਸਿੰਘ ਡਾਲਟਨ ਗੰਜ ਸਮੇਤ ਪਤਨੀ ਤੇ ਬੱਚਿਆਂ ਦਰਸ਼ਨ ਕਰਨ ਆਇਆ । ਸਭਨਾਂ ਨੇ ਭੇਟਾ ਧਰ-ਧਰ ਮੱਥਾ ਟੇਕਿਆ । ਸਤਿਗੁਰੂ ਜੀ ਛੇਤੀ ਹੀ ਹੇਠਲੇ ਦਫਤਰ ਫੋਨ ਸੁਣਨ ਤੁਰ ਗਏ ।

ਸਾਡੇ ਪੌੜੀਆਂ ਉਤਰਦਿਆਂ, ਕਿਸੇ ਸਿੰਘ ਦੀ ਫ਼ੋਨ ਤੇ ਡਿਊਟੀ ਲਗਾ ਆਪ ਜੀ ਮੈਨੂੰ ਅਤੇ ਹੰਸਪਾਲ ਜੀ ਨੂੰ ਵਖ ਲਜਾਕੇ ਠਾਕੁਰ ਜੀ ਨਾਲ ਹੋਈ ਗੱਲ ਬਾਤ ਦੇ ਵੇਰਵੇ ਦੱਸੇ । ਬੇਸੁਆਦੀ ਬੜੀ ਸੀ ਪਰ ਹੰਸਪਾਲ ਜੀ ਦੇ ਖਿਮਾ ਮੰਗ ਲੈਣ ਨਾਲ ਠਾਕਰ ਜੀ ਨੇ ਗੱਲ ਛੱਡ ਦਿੱਤੀ ।

ਸਤਿਗੁਰੂ ਜੀ ਸਵੇਰੇ ਹੀ ਕਾਰ ਦੁਆਰਾ ਗਵਾਲੀਅਰ ਜਾਣਗੇ ਜਿਥੇ ਸ. ਤਿਰਲੋਕ ਸਿੰਘ ਨਮਿਤ ਭੋਗ ਪੈਣਾ ਹੈ ।

## 19 ਅਪਰੈਲ 1981, ਐਤਵਾਰ
## ਨਵੀਂ ਦਿੱਲੀ

### ਸੇਠ ਤਰਲੋਕ ਸਿੰਘ ਦੀ ਸਿਹਤ

ਸਤਿਗੁਰੂ ਜੀ ਦੀ ਗਵਾਲੀਅਰੋਂ ਆਮਦ ਜਾਣਾ ਮੈਂ 10.15 ਵਜੇ 1-6/ਬੀ ਪੂਸਾ ਰੋਡ ਪਹੁੰਚ ਗਿਆ । ਸਤਿਗੁਰੂ ਜੀ ਅਜੇ ਆਏ ਨਹੀਂ ਸਨ ।

ਸੇਠ ਤਰਲੋਕ ਸਿੰਘ ਜੀ ਬਾਰੇ ਸੱਚੇ ਪਾਤਸ਼ਾਹ ਜੀ ਨੇ ਮੈਨੂੰ ਪਰਸੋਂ ਦੱਸਿਆ ਸੀ ਕਿ ਉਨ੍ਹਾਂ ਦੀ ਸਿਹਤ ਫਿਰ ਵਿਗੜ ਗਈ ਹੈ । ਆਪ ਨੇ ਕਿਹਾ : ਜਦੋਂ ਮੈਂ ਖ਼ਬਰ ਲੈਣ ਗਿਆ ਤਾਂ ਮਹਿੰਦਰ ਕੌਰ (ਸਿਠਾਣੀ) ਠੁਣਕ ਪਈ । ਡੁਸਕਣ ਲਗੀ । ਮੈਂ ਉਸ ਨੂੰ ਸਮਝਾਇਆ ਕਿ ਸਰੀਰ ਨਾਸਮਾਨ ਹੈ, ਇਸ ਨਾਲ ਬਹੁਤੇ ਮੋਹ ਦੀ ਲੋੜ ਨਹੀਂ । ਇਹ ਸਰੀਰ ਸਤਿਗੁਰੂ ਦੀ ਰਚਾ ਵਿਚ ਆਉਂਦਾ ਅਤੇ ਜਾਂਦਾ ਹੈ । ਸਾਨੂੰ ਮਨ ਕਰਕੇ, ਮੋਹ ਛਡ ਕੇ ਹਰ ਹਾਲਤ ਲਈ ਤਿਆਰ ਰਹਿਣਾ ਚਾਹੀਦਾ ਹੈ । ਉਂਜ, ਅਜੇ ਐਸੀ ਕੋਈ ਗੱਲ ਨਹੀਂ ਕਿ ਤੁਸੀਂ ਚਿੰਤਾ ਕਰੋ ।

ਸਤਿਗੁਰੂ ਜੀ ਦੇ ਸ੍ਰੀ ਮੁਖ ਤੋਂ ਇਹ ਸੁਣਕੇ ਮੈਨੂੰ ਸੇਠ ਜੀ ਬਾਰੇ ਸੁਭਾਵਕ ਫ਼ਿਕਰ ਹੋ ਗਿਆ । ਸਤਿਗੁਰੂ ਜੀ ਦੇ ਉਹ ਅਨਿੰਨ ਭਗਤ ਤਾਂ ਹੈਨ ਹੀ, ਸਮਾਜ ਸੇਵੀ ਤੇ ਉਦਾਰ ਵਿਅਕਤੀ ਹਨ । ਪਰ ਮੇਰੇ ਇਸ ਪਰਵਾਰ ਨਾਲ ਸੇਠ ਗੁਰਬਖਸ਼ ਸਿੰਘ 'ਪ੍ਰੀਤਮ' ਵੇਲੇ ਦੇ ਘਨਿਸ਼ਟ ਸੰਬੰਧ ਹਨ ।

ਮੈਨੂੰ ਖੁਸ਼ੀ ਅਤੇ ਤਸੱਲੀ ਹੋ ਗਈ ਜਦੋਂ ਸੜਕ ਵਾਲੇ ਪਾਸੇ ਦੇ ਘਾਹ ਕਿਤੇ ਦੀ ਪੂਰਬੀ ਨੁੱਕਰੇ ਸੇਠ ਤਰਲੋਕ ਸਿੰਘ ਜੀ ਨੂੰ ਸ੍ਰੀ ਮਾਤਾ ਚੰਦ ਕੌਰ ਜੀ ਨਾਲ ਵੇਖਿਆ । ਮਾਤਾ ਜੀ, ਸੇਠ ਜੀ ਤੇ ਬੀਬੀ ਜੀ ਕੁਰਸੀਆਂ ਤੇ ਬੈਠੇ ਸਨ । ਸੇਠ ਜੀ ਤਿਆਰ ਬਰ-ਤਿਆਰ ਸਨ । ਮੇਰੇ ਪੁੱਛਣ ਤੇ ਸੇਠ ਜੀ ਨੇ ਕਿਹਾ : ਵੇਖ ਲਉ, ਨੌਂ ਬਰ ਨੌਂ

ਹਾਂ। ਅੱਗੇ ਜਿਵੇਂ ਰਜ਼ਾ ਸਤਿਗੁਰੂ ਦੀ।

## ਸਤਿਗੁਰੂ ਜੀ ਆ ਗਏ

ਸਤਿਗੁਰੂ ਜੀ 11.15 ਵਜੇ ਆ ਦਰਸ਼ਨ ਦਿੱਤੇ। ਮੈਂ ਅਜੇ ਸ. ਮਨਚੰਦਾ ਨਾਲ ਪੌੜੀਆਂ ਉਤਰਨ ਹੀ ਲਗਾ ਸਾਂ ਕਿ ਗੁਰੂ ਜੀ ਉੱਪਰ ਆ ਗਏ। ਆਪ ਜੀ ਕਿਸੇ ਨੂੰ ਦੱਸਦੇ ਪਏ ਸਨ ਕਿ ਦੇਰ ਤਾਂ ਨਹੀਂ ਹੈ, ਜੁ ਪਹਿਲਾਂ ਥੋੜਾ ਸਮਾ ਆਗਰੋਂ ਅਟਕ ਗਏ ਅਤੇ ਫਿਰ ਹੰਸਪਾਲ ਭਰਤਪੁਰ ਫੈਕਟਰੀ ਵੇਖਣ ਲੈ ਗਿਆ।

ਅੱਜ ਜੀਵਨ ਨਗਰ ਦੀ ਜਿਨਿੰਗ ਮਿੱਲ ਦਾ ਪ੍ਰਬੰਧਕ ਸ. ਅਵਤਾਰ ਸਿੰਘ ਘੁੰਮਣ, ਸੰਤ ਨਿਰੰਜਨ ਸਿੰਘ ਸੋਢ੍ਹਾ, ਸ. ਨਿਰਮਲ ਸਿੰਘ ਇੰਜਨੀਅਰ ਸ੍ਰੀ ਭੈਣੀ ਸਾਹਿਬ ਤੋਂ ਆਏ। ਸ. ਮੰਗਲ ਸਿੰਘ ਚੰਡੀਗੜ੍ਹ, ਸੰਤ ਬਲਵੰਤ ਸਿੰਘ-ਸੰਤ ਪ੍ਰੀਤਮ ਸਿੰਘ ਬਾਲੀ ਨਗਰ ਵੀ ਏਥੇ ਪਹੁੰਚੇ ਹੋਏ ਸਨ।

## ਠਾਕੁਰ ਦਲੀਪ ਸਿੰਘ ਅਮਰੀਕਾ ਨੂੰ

ਠਾਕੁਰ ਦਲੀਪ ਸਿੰਘ ਜੁ ਸਮੇਤ ਪਤਨੀ ਏਥੇ ਹਨ, ਨੂੰ ਮਿਲਣ ਦਾ ਇਤਫ਼ਾਕ ਹੋਇਆ ਤਾਂ ਉਨ੍ਹਾਂ ਦੱਸਿਆ ਕਿ ਉਹ ਨੇੜ ਭਵਿਖ ਵਿਚ ਅਮਰੀਕਾ ਜਾ ਰਹੇ ਸਨ। ਅਤੇ, ਇਕ ਸੁਪ੍ਰਸਿਧ ਲੇਖਕ ਅਸ਼ੋਕ ਰੈਣਾ ਹੈ, ਉਸ ਵੀ ਜਾਣਾ ਹੈ। ਠਾਕੁਰ ਜੀ ਆਪਣੀਆਂ ਫੋਟੋ ਸਲਾਈਡਾਂ ਨਾਲ ਲੈ ਜਾਣਗੇ ਤਾਕਿ ਅਮਰੀਕਾ ਵਿਚ, ਨਾਮਧਾਰੀ ਢੰਗ ਦੀਆਂ ਸ਼ਾਦੀਆਂ ਦੀ, ਬਹਾਨੇ ਨਾਲ, ਚਰਚਾ ਹੋ ਜਾਵੇ।

ਕੋਲ ਖਲੋਤੇ ਸ. ਨਿਰਮਲ ਸਿੰਘ ਇੰਜੀਨੀਅਰ ਨੇ ਪੁਛਿਆ : ਉਹ ਇਨਲਾਰਜਰ ਕਦੋਂ ਆ ਰਿਹਾ ਏ। (ਇਕ ਦਿਨ ਠਾਕੁਰ ਜੀ ਦੇ ਸਟੂਡੀਓ ਇਨਚਾਰਜ ਸੁਖਦੇਵ ਸਿੰਘ ਸੁਖੀ ਨੇ ਮੈਨੂੰ ਦੱਸਿਆ ਸੀ ਕਿ ਇਕ ਤਾਂ 65000/- ਦਾ ਹੋਵੇਗਾ ਤੇ ਦੂਜਾ 15000/- ਦਾ), ਠਾਕੁਰ ਜੀ ਨੇ ਕੋਲ ਖਲੋਤੇ ਸ. ਮਨਜਿੰਦਰ ਸਿੰਘ ਸਪੁੱਤਰ ਸ. ਰਣਧੀਰ ਸਿੰਘ ਪਟਵਾਰੀ ਵਲ ਤਕਾਕੇ ਆਖਿਆ : ਇਸ ਨੂੰ ਜਰਮਨੀ ਅਤੇ ਡੁਬਈ ਭੇਜ ਰਿਹਾ ਹਾਂ ਉਮੀਦ ਹੈ, 10 ਦਿਨ ਦੇ ਅੰਦਰ-ਅੰਦਰ ਲੈ ਆਵੇਗਾ।

ਅਤੇ ਇਸ਼ਾਰਾ ਕਰ ਕੇ ਠਾਕਰ ਜੀ ਮੈਨੂੰ ਆਪਣੇ ਕਮਰੇ ਵਿਚ ਲੈ ਗਏ। ਆਪਣੀਆਂ ਤਿਆਰ ਕਰਵਾਈਆਂ ਸਲਾਈਡਾਂ ਉਨ੍ਹਾਂ ਮੈਨੂੰ ਗਹੁ ਨਾਲ ਤਕਾਈਆਂ। ਇਹਨਾਂ ਵਿਚ ਨਾਮਧਾਰੀ ਜੀਵਨ ਦੇ ਅਨੇਕਾਂ ਵਾਕਿਆਤ, ਆਦਿ ਦੀਆਂ ਫੋਟੋ ਵੀ ਸ਼ਾਮਲ ਸਨ। ਠਾਕੁਰ ਜੀ ਅਸਲੋਂ ਅਜੋਕੇ ਢੰਗ ਨਾਲ ਸਲਾਈਡਾਂ (ਫੋਟੋ ਦੇ ਨੈਗੇਟਿਵ ਜੁ ਫਰੇਮ ਕੀਤੇ ਹੁੰਦੇ ਹਨ) ਦੇ ਸੰਗ੍ਰਹਿ ਨੂੰ ਸੰਭਾਲਣਾ ਚਾਹ ਰਹੇ ਹਨ। ਇਹਨਾਂ ਦੀ ਕੋਸ਼ਿਸ਼ ਰਹਿੰਦੀ ਹੈ ਕਿ ਸਤਿਗੁਰੂ ਜੀ ਨਾਲ ਸੰਬੰਧਤ ਕੋਈ ਵੀ ਇਤਿਹਾਸਕ ਮਹੱਤਤਾ ਦੀ ਘਟਨਾ ਸੰਭਾਲਣੋਂ ਨ ਰਹਿ ਜਾਇ।

## ਸ਼ਰਧ ਕਿਹੜੇ ਪੱਥਰ ਦਾ ?

12.30 ਵਜੇ ਮੇਰੇ ਨਾਲ ਸੰਤ ਜਸਵੰਤ ਸਿੰਘ ਕੱਥਾ ਸਤਿਗੁਰੂ ਜੀ ਦੇ ਬੈਠਣ

ਕਮਰੇ ਵਿਚ ਵਿਚਾਰਾਂ ਕਰ ਰਹੇ ਸਨ ਕਿ ਪਹਿਲਾਂ ਸੰਤ ਪ੍ਰੀਤਮ ਸਿੰਘ ਬਾਲੀ ਨਗਰ ਆਪਣੇ ਦੂਜੇ ਪੋਤਰੇ ਨਾਲ, ਸੰਤ ਬਲਵੰਤ ਸਿੰਘ ਬਾਲੀ ਨਗਰ ਤੇ ਸੰਤ ਨਿਰੰਜਨ ਸਿੰਘ ਸੀਰ੍ਹਾ ਆ ਬੈਠੇ। ਮਨਚੰਦਾ ਮੋਨ-ਅਵਸਥਾ ਵਿਚ ਅਤੇ ਸ੍ਰੀ ਮਾਤਾ ਜੀ ਵੀ ਆ ਗਏ। ਸ. ਅਵਤਾਰ ਸਿੰਘ ਅੰਮ੍ਰਿਤਸਰੀ ਨਾਲ ਮੈਂ ਉਠ ਕੇ ਜਾਣ ਲੱਗਾ ਤਾਂ ਮਾਤਾ ਜੀ ਨੇ ਇੰਜ ਕਹਿੰਦਿਆਂ ਮਾਣ ਦਿੱਤਾ : ਸਲਾਹ ਕਰਨੀ ਹੈ, ਤੁਸੀਂ ਵੀ ਬੈਠੋ। ਤੁਹਾਥੋਂ ਕੁਝ ਚੋਰੀ ਨਹੀਂ।

ਅਤੇ ਮੇਰੇ ਬੈਠਿਆਂ ਮਸਲਾ ਸ਼ੁਰੂ ਹੋ ਗਿਆ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿੰਮ੍ਰਤੀ ਮੰਦਰ ਵਿਚ ਫ਼ਰਸ਼ ਕਿਹੜੇ ਪੱਥਰ ਦਾ ਲਾਇਆ ਜਾਇ। ਸੰਗਿ ਮਰਮਰ ਦਾ, ਜਾਂ ਹਰੇ, ਨੀਮ ਹਰੇ ਪੱਥਰ ਦਾ ? ਸ. ਨਿਰਮਲ ਸਿੰਘ ਦਾ ਵਿਚਾਰ ਸੀ ਕਿ ਜਿਹੋ ਜਿਹਾ ਮੰਦਰ ਬਣਿਆ ਹੈ ਉਸ ਵਿਚ ਸੰਗਿ ਮਰਮਰ ਦਾ ਹੋਣਾ ਹੀ ਯੁਕਤੀ ਸੰਗਤ ਹੈ। ਜਦੋਂ ਮੈਂ ਸੁਣਿਆਂ ਕਿ ਹਰਾ ਤੇ ਨੀਮ ਹਰਾ ਪੱਥਰ ਸਸਤਾ ਵੀ ਹੈ ਤੇ ਚਿਰ ਹੰਢਣਾ ਵੀ ਤਾਂ ਰਾਇ ਦੇਣ ਦੀ ਪਹਿਲ ਕਰ ਲਈ।

"ਸਾਰੀਆਂ ਪੂਜਿਅ ਪਵਿੱਤਰ ਥਾਵਾਂ ਤੇ ਮਹਿੰਗੇ ਤੋਂ ਮਹਿੰਗਾ ਸਮਾਨ ਲਾਕੇ ਉਸਦੀ ਕੀਮਤ ਵਧਾਈ ਜਾਂਦੀ ਹੈ। ਸਾਡਾ ਸਿੰਮ੍ਰਤੀ ਮੰਦਰ ਆਪਣੇ ਆਕਾਰ ਪ੍ਰਕਾਰ ਕਰਕੇ ਹੀ ਮਹਿੰਗਾ ਹੈ। ਅਸੀਂ ਗ਼ਰੀਬ ਨਿਵਾਜ਼ ਦੇ ਸੇਵਕ ਹਾਂ ਪੱਥਰਾਂ ਚੋਂ ਇਹ ਗਰੀਬ ਤੇ ਹੰਢਣਸਾਰ ਪੱਥਰ ਹੀ ਸਾਡੀ ਲੋੜ ਠੀਕ ਤਰ੍ਹਾਂ ਪੂਰੀ ਕਰੇਗਾ। ਉਂਜ ਵੀ, ਫੇਰ, ਸਾਡੇ ਵਲ ਵੇਖਕੇ, ਕਈ ਲੋਕ ਇਸ ਪਾਸੇ ਤੁਰ ਪੈਣਗੇ। ਸਾਡੀ ਸਾਦਗੀ ਵੀ ਇਸ ਰੰਗੋਂ ਝਲਕੇ ਗੀ।"

ਮਾਤਾ ਜੀ ਤਾਂ ਹਰ ਪਰਕਾਰ ਨਾਲ ਹੀ ਖਰਚੇ ਖੁਰਚੇ ਲਈ ਤਿਆਰ ਸਨ। ਪਰ ਮੇਰੀ ਰਾਇ ਸਾਰਿਆਂ ਨੇ ਪਰਵਾਨ ਕਰ ਲਈ, ਭਾਵੇਂ ਸ. ਨਿਰਮਲ ਸਿੰਘ ਹੁਰਾਂ ਨੂੰ ਬੁਲਾਇਆ ਗਿਆ ਤੇ ਮੇਰੀ ਰਾਇ ਦੱਸੀ ਗਈ, ਉਨ੍ਹਾਂ ਵਿਰੋਧ ਪਰਗਟ ਨਾ ਕੀਤਾ, ਸਰਬ ਸੰਮਤੀ ਅੱਗੇ ਸਿਰ ਝੁਕਾ ਦਿੱਤਾ।

ਸਬਬ ਨਾਲ ਜਿਸ ਕਮਰੇ ਵਿਚ ਅਸੀਂ ਬੈਠੇ ਸਾਂ ਇਸ ਦੀਆਂ ਟਾਇਲਾਂ ਵੀ ਹਰੀਆਂ ਤੇ ਨੀਮ ਹਰੀਆਂ ਸਨ।

ਮੈਨੂੰ ਭੁਖ ਚਮਕ ਆਈ ਅਤੇ ਮੈਂ ਆਗਿਆ ਲੈ ਕੇ ਉਠ ਆਇਆ।

ਸੰਤ ਪ੍ਰੀਤਮ ਸਿੰਘ ਬਾਲੀ ਨਗਰ ਨੇ ਦੱਸਿਆ ਕਿ ਹੁਣ ਤਕ ਦੋ ਟ੍ਰਕ ਭੈਣੀ ਸਾਹਿਬ ਪਹੁੰਚ ਗਏ ਹਨ, ਇਕ ਦਿੱਲੀਓਂ ਕੱਟਾ ਪੱਥਰ ਲੈ ਕੇ ਦੂਜਾ ਮਕਰਾਣਾ ਤੋਂ ਸੰਗ ਮਰਮਰ ਲੈ ਕੇ। ਹਰੇ ਤੇ ਚਿੱਟੇ ਪੱਥਰ ਦਾ ਫਰਕ 6/-ਅਤੇ 12/- ਦਾ ਹੈ।

## ਦਰਸ਼ਨ ਪ੍ਰੇਮੀ

ਮੇਰੇ ਵਰਾਂਡੇ ਵਿਚ ਪੈਰ ਧਰਦਿਆਂ ਹੀ ਥਾਈਲੈਂਡ ਦੇ ਦੋ ਸੱਜਣ, ਜੁ ਹੁਣੇ ਹੀ ਆਏ ਸਨ, ਮੈਨੂੰ ਮਿਲੇ। ਸੇਠ ਹਰਭਜਨ ਸਿੰਘ ਕੋਮਲ ਤੇ ਸ. ਇੰਦਰ ਸਿੰਘ ਇੰਤੋਥਾਈ ਵਾਲੇ। ਇਹ ਸਤਿਗੁਰਾਂ ਦੇ ਦਰਸ਼ਨ ਕਰਨਾ ਚਾਹੁੰਦੇ ਸਨ।

ਬੈਠਣ ਕਮਰੇ ਵਿਚ ਬਲਜੀਤ ਸਿੰਘ ਦਿਲਰੁਬਾ ਤੇ ਸੁਖਵਿੰਦਰ ਸਿੰਘ ਪਿੰਕੀ ਤਬਲਾ

ਲੈ ਕੇ ਬੈਠੇ ਮੈਨੂੰ ਮੁਬਾਰਕ ਸੁਖ ਦੇ ਰਹੇ ਸਨ ਕਿ 1.45 ਵਜੇ ਮਹਾ ਸੁਖ ਸਤਿਗੁਰੂ ਜੀ ਆ ਗਏ। ਲੇਟਣਾ ਅਤੇ 'ਨਵਨੀਤ' ਫੜ ਮੈਂ ਚਰਨੀਂ ਲਗਾ ਤੇ ਪਤਾ ਨਹੀਂ ਮੈਂ ਕਦੋਂ ਸਤਿਗੁਰੂ ਜੀ ਨੂੰ ਗਲਵਕੜੀ ਵਿਚ ਲੈ ਲਿਆ : ਇਸ ਵਿਕਟ ਤੇ ਸੰਘਰਸ਼ ਸ਼ੀਲ ਜਗਤ ਵਿਚ ਮੈਂ ਜੇ ਸਦਾ ਹੀ ਸੁਖੀ ਰਿਹਾ ਹਾਂ ਤੇ ਤੇਰੇ ਕਰ ਕੇ ਹੀ। ਤੇਰੀ ਕਿਰਪਾ ਨਾਲ ਸਾਰੇ ਤੇ ਸਦੀਵੀ ਸੁਖ ਮੇਰੀ ਸ਼ਰਣ ਹਨ।

ਆਪ ਜੀ ਸੁੱਚਾ ਕੁਰਤਾ, ਤੇ ਬਟਨ ਜਰਾਬਾਂ ਨਾਲ ਸਲੀਪਰ ਪਹਿਨੀਂ, ਸੀਸ ਤੇ ਪਰਨਾ ਸਜਾਈ, ਕੁਝ ਸਮਾਂ ਖਲੋ ਕੇ ਹੀ ਦਰਸ਼ਨ ਦਿੰਦੇ ਰਹੇ। ਮੈਨੂੰ ਬੈਠਣ ਦਾ ਇਸ਼ਾਰਾ ਹੋ ਗਿਆ। ਸਾਡੇ ਕਮਰੇ ਦਾ ਫਿਰ ਬੂਹਾ ਖੁੱਲ੍ਹਿਆ ਤਾਂ ਸ. ਸੁੱਚਾ ਸਿੰਘ ਸੱਖੀ ਦਾ ਦਲਜੀਤ ਸਿੰਘ ਸੁਪਤਨੀ ਬਾਵੇ ਨਾਲ ਆ ਚਰਨੀਂ ਲਗਾ। ਨਾਲ ਹੀ ਮੰਡੀ ਦੇ ਮਹਿੰਦਰ ਸਿੰਘ ਸੰਤ ਨਮਸਕਾਰ ਕਰਕੇ ਖਲੋ ਗਏ। 10 ਮਿੰਟ ਬਾਅਦ ਅਸੀਂ ਪਹਿਲੇ ਹੀ ਤਿੰਨੇ ਕਮਰੇ ਵਿਚ ਸਾਂ।

### ਬਾਬਾ ਕਿਸ਼ਨ ਸਿੰਘ ਸੁਰਗਵਾਸ

ਮੈਨੂੰ ਦੱਸਿਆ ਗਿਆ ਕਿ ਬਾਬਾ ਕਿਸ਼ਨ ਸਿੰਘ, ਜੋ ਕਿ ਲੰਮਾ ਸਮਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਗੁਰੂ ਘਰ ਦੀ, ਮੇਲਿਆਂ ਵਿਚ ਸੰਬੰਧਤ ਸੇਵਾ ਕਰਦੇ ਰਹੇ, 5.4.81 ਨੂੰ ਸ਼ਾਂਤ ਹੋ ਗਏ ਹਨ। ਇਹ ਸੰਤ ਬੂਰੇ ਗਿਲਾਂ ਵਾਲਿਆਂ ਦੇ ਲੜਕੇ ਰਾਗੀ ਪ੍ਰਤਾਪ ਸਿਘ ਦੇ ਸਹਿਯੋਗੀ ਰਹੇ। ਜਦੋਂ ਵੀ ਵਰਤਮਾਨ ਸਤਿਗੁਰੂ ਜੀ ਦਾ ਦਰਸ਼ਨ ਕਰਨ ਆਉਂਦੇ, ਕੋਈ ਨ ਕੋਈ ਸ਼ਬਦ ਪੜ੍ਹਕੇ ਖੁਸ਼ੀ ਅਨੁਭਵ ਕਰਦੇ। ਸਤਿਗੁਰੂ ਜੀ ਨੇ ਪਤਾ ਲਗਣ ਤੇ ਇਹਨਾਂ ਨਮਿਤ ਇਕ ਭੋਗ ਆਪ ਪਾਉਣ ਦਾ ਬਚਨ ਕੀਤਾ।

ਸਤਿਗੁਰੂ ਜੀ ਸੇਠ ਤਰਲੋਕ ਸਿੰਘ ਜੀ ਦੇ ਕਮਰੇ ਵਿਚ ਕਾਫ਼ੀ ਸਮਾ ਰਹੇ। ਮੈਂ 2.45 ਵਜੇ ਉਪਰੋਂ ਉਤਰਿਆ ਤਾਂ ਅਜੇ ਵੀ ਆਪ ਜੀ ਸੇਠ ਹੁਰਾਂ ਪਾਸ ਸਨ। ਪੰਜ ਮਿੰਟ ਬਾਅਦ ਸਤਿਗੁਰੂ ਜੀ ਪੋਰਚ ਵਿਚ ਖਲੋਤੀ ਆਪਣੀ ਕਾਰ ਕੋਲ ਤੇਜ਼-ਤੇਜ਼ ਤੁਰਦੇ ਆਏ। ਨਾਲ ਸਨ ਸ. ਮਨਚੰਦਾ, ਸੇਠ ਕੋਮਲ, ਸ. ਇੰਦਰ ਸਿੰਘ ਦਿੰਡਬਾਈ। ਏਥੇ ਕਈ ਹੋਰ ਸਿੰਘ ਵੀ ਦਰਸ਼ਨਾਂ ਹਿਤ ਖਲੋਤੇ ਸਨ। ਸੰਤ ਬਲਵੰਤ ਸਿੰਘ ਦੀ ਕਾਰ ਵੀ ਨਾਲ ਲੈ ਜਾਣ ਲਈ ਖਲੋਤੀ ਸੀ।

ਅਗਲੀ ਚਿੱਟੀ ਗੱਡੀ ਜਿਸ ਵਿਚ ਹਜ਼ੂਰੀ ਸਕੱਤਰ ਤਰਸੇਮ ਸਿੰਘ ਵੀ ਸੀ, ਸ਼ਾਦੀਪੁਰ ਨੂੰ ਹੋ ਤੁਰੀ। ਸਤਿਗੁਰੂ ਜੀ ਤੁਰੇ ਤਾਂ ਅੰਦਰ ਝਾਤੀ ਮਾਰ ਕੇ ਆਖਿਆ : ਪਤਾ ਨਹੀਂ ਕਿਉਂ ਤਰਸੇਮ ਸਿੰਘ ਵੱਖਰੀ ਗੱਡੀ ਵਿਚ ਬੈਠਦਾ ਹੈ।

ਸ਼ਾਦੀਪੁਰ ਸਵਰਗਵਾਸੀ ਬਾਬਾ ਜੀ ਦੇ ਘਰ ਚਰਨ ਪਾਏ। ਬਾਬਾ ਜੀ 5.4.81 ਨੂੰ 80 ਸਾਲ ਦੀ ਉਮਰੇ, ਸਤਿਗੁਰੂ ਜਗਜੀਤ ਸਿੰਘ ਨੂੰ ਯਾਦ ਕਰਦੇ-ਕਰਦੇ ਪੂਰੇ ਹੋ ਗਏ। ਸਤਿਗੁਰੂ ਜੀ ਵਿਛੇ ਹੋਏ ਸੋਫ਼ੇ ਤੇ ਬੈਠੇ ਤਾਂ ਪਰਵਾਰ ਨੇ ਭੇਟਾ ਧਰ-ਧਰ ਨਮਸਕਾਰਾਂ ਕੀਤੀਆਂ ਸ. ਚਰਨ ਸਿੰਘ (60) ਨੇ ਸਾਰੇ ਪਰਵਾਰ ਵਲੋਂ ਸਾਂਝੀ ਭੇਟਾ ਧਰ ਅਰਜ਼ ਕੀਤੀ : ਸੱਚੇ ਪਾਤਸ਼ਾਹ ! ਪਿਤਾ ਜੀ ਬਹੁਤ ਯਾਦ ਕਰਦੇ ਰਹੇ ਹਨ। 27.3.81 ਨੂੰ ਜਦੋਂ ਆਪ ਦਿੱਲੀ ਆਓ ਉਹਨਾਂ ਇਹ ਰੁਪੈਆ ਆਪ ਮੱਥਾ ਟੇਕਣ ਲਈ

ਰਖਿਆ ਸੀ ਪੱਲਿਓਂ। ਇਹ ਭੇਟਾ ਉਹਨਾਂ ਵਲੋਂ ਪਰਵਾਨ ਕਰੋ ਅਤੇ ਸ. ਚਰਨ ਸਿੰਘ ਨੇ ਇਕ ਸਿੱਕੇ ਦੀ ਮੁੰਦ੍ਰਾ ਅਗੇ ਰਖਕੇ ਨਮਸਕਾਰ ਕੀਤੀ।

ਸਤਿਗੁਰੂ ਜੀ ਨੇ ਬਾਬਾ ਕਿਸ਼ਨ ਸਿੰਘ ਦੇ ਬਚਨ ਬਹੁਤ ਸਾਰੇ ਚੇਤੇ ਵਿਚ ਲਿਆਂਦੇ। ਜਾਪਦਾ ਸੀ ਇਸ ਦੇ ਬੇ-ਦਰਸ਼ਨੇ ਜਾਣ ਨੂੰ ਸਤਿਗੁਰੂ ਜੀ ਨੇ ਬਹੁਤ ਅਨੁਭਵ ਕੀਤਾ। ਅਤੇ ਆਪਣੇ ਸਕੱਤਰ ਤਰਸੇਮ ਸਿੰਘ ਨੂੰ ਆਗਿਆ ਕੀਤੀ, ਬਾਬਾ ਕਿਸ਼ਨ ਸਿੰਘ ਨਮਿਤ ਇਕ ਭੋਗ ਆਪਾਂ ਪਾਉਣਾ ਹੈ। ਛੇਥੇ ਹੀ ਫੈਸਲਾ ਹੋ ਗਿਆ ਕਿ ਭੋਗ ਰਮੇਸ਼ ਨਗਰ ਧਰਮਸਾਲਾ ਵਿਖੇ ਪਾਇਆ ਜਾਏ।

ਸਤਿਗੁਰੂ ਜੀ ਨੇ ਬਾਬੇ ਦੇ ਲੜਕੇ ਸ. ਚਰਨ ਸਿੰਘ ਨੂੰ ਪੁਛਿਆ : ਭਜਨ ਲਿਆ ਹੋਇਐ ਨ ? ਸਿੰਘ ਆਲੇ ਕੌਡੀ ਛਿਕੇ ਕੌਡੀ ਕਰਨ ਲਗਾ। ਸਤਿਗੁਰਾਂ ਬਚਨ ਕੀਤਾ : ਸਾਰਾ ਪਰਵਾਰ ਭਜਨ ਪੁਛ ਲਓ। ਤੇ ਸੰਤ ਪੂਰਥਾ ਨੂੰ ਭਜਨ ਦੇਣ ਦੀ ਆਗਿਆ ਹੋਈ। ਚਰਨ ਸਿੰਘ ਮਾਸ ਸ਼ਰਾਬ ਦੀ ਵਰਤੋਂ ਕਰਨ ਵਾਲਿਆਂ ਚੋਂ ਸੀ, ਅਗੇ ਤੋਂ ਉਸਨੂੰ ਤੋਬਾ ਕਰਵਾਈ।

## ਕਿਥੇ ਹੈਂ, ਸੱਖਰ ਵਾਲਿਆ ?

ਇਕ ਸੱਜਣ ਸਵਰਨ ਸਿੰਘ ਸੱਖਰ ਵਾਲਾ ਤੇ ਇਸਦੇ ਲੜਕੇ ਲਖਵਿੰਦਰ ਸਿੰਘ ਨੇ ਸਮੇਤ ਪਰਵਾਰ ਆਪਣੇ ਘਰ ਚਰਨ ਪਾਉਣ ਦੀ ਅਰਜ਼ ਕੀਤੀ। ਇਕ ਬੂਹਾ ਛਡ ਕੇ ਦੂਜੇ ਬੂਹੇ ਉਸਦਾ ਘਰ ਸੀ। ਸਿੰਘ ਨੇ ਘਰ ਚਰਨ ਤਾਂ ਪੁਆਉਣੇ ਸਨ ਪਰ ਵਕਤ ਦੀ ਤੰਗੀ ਜਾਪਦੀ ਸੀ। ਇਕ ਹੋਰ ਬਿਰਧਾ ਨੇ ਵੀ ਅਰਜ਼ ਕਰ ਦਿੱਤੀ : ਦੀਨ ਦਿਆਲ ! ਮੈਂ ਗਰੀਬਣੀ ਨੂੰ ਵੀ ਜ਼ਰੂਰ ਨਿਵਾਜੋ। ਸਤਿਗੁਰਾਂ ਆਪਣੇ ਸਕੱਤਰ ਵਲ ਵੇਖਿਆ ਤੇ ਫਰਮਾਇਆ : ਮੈਂ 10-15 ਮਿੰਟ ਕਿਸ਼ਨ ਸਿੰਘ ਕਰਕੇ ਹੀ ਲਾਏ ਸਨ, ਨਹੀਂ ਤਾਂ ਇੰਦਰਪੁਰੀ ਵਿਚ ਸੰਗਤ ਉਡੀਕਦੀ ਪਈ ਹੈ।

ਪੌੜੀਆਂ ਉਤਰਨ ਲਗੇ ਤਾਂ ਸਵਰਨ ਸਿੰਘ ਨੂੰ ਆਵਾਜ਼ ਆਈ : ਕਿੱਥੇ ਹੈਂ ਸੱਖਰ ਵਾਲਿਆ ? ਸਿੰਘ ਬੋਲਿਆ : ਸੱਚੇ ਪਾਤਸ਼ਾਹ ! ਮੈਨੂੰ ਏਸੇ ਸ਼ਬਦ ਨਾਲ ਯਾਦ ਕਰਿਆ ਕਰੋ। ਇਸ ਇਕ ਸ਼ਬਦ ਵਿਚ ਬਹੁਤ ਕੁਛ ਯਾਦ ਹੋ ਆਉਂਦਾ ਏ।

ਸਿੰਘ ਦੀ ਖੁਸ਼ੀ ਦਾ ਕੋਈ ਠਿਕਾਣਾ ਨਹੀਂ ਸੀ।

ਉਪਰੰਤ ਸਤਿਗੁਰੂ ਜੀ ਨੇ ਲਖਵਿੰਦਰ ਸਿੰਘ ਦੇ ਘਰ ਚਰਨ ਪਾਏ। ਸਤਿਗੁਰਾਂ ਨੂੰ ਯਾਦ ਆਇਆ ਕਿ ਸੱਖਰ ਵਿਚ ਸਵਰਨ ਸਿੰਘ ਅਤੇ ਇਕ ਹੋਰ ਸਿੰਘ ਨੇ ਇਕ ਗੁਰ-ਦੁਆਰੇ ਨੂੰ ਜੌੜੀ ਤੇ ਪੱਲਾ 'ਗੁਰੂ ਰਾਮ ਸਿੰਘ ਸਹਾਇ' ਉੱਕਰ ਕੇ ਚੜ੍ਹਾਏ ਸਨ, ਜਿਸ ਤੋਂ ਕੁਛ ਵਿਤੰਡਾਵਾਦੀਆਂ ਨੂੰ ਤਕਲੀਫ ਹੋਈ ਪਰ ਇਨ੍ਹਾਂ ਸਿੰਘਾਂ ਨੂੰ ਆਪਣੇ ਇਰਾਦਿਓਂ ਕੋਈ ਵਿਚਲਤ ਨਾ ਕਰ ਸਕਿਆ।

ਸੰਤ ਸਵਰਨ ਸਿੰਘ ਨੂੰ ਨਿਵਾਜ ਉਸ ਬਿਰਧ ਇਸਤਰੀ ਦੇ ਘਰ ਵੀ ਚਰਨ ਪਾਏ, ਜਿਸਨੇ ਧੁਏ ਜਿਹੇ ਬੇਨਤੀ ਕੀਤੀ ਸੀ।

## ਇੰਦਰਪੁਰੀ ਦੇ ਭਾਗ ਜਾਗੇ

3.30 ਦੇ ਲਾਗੇ, ਅਸੀਂ ਪਹਿਲੀ ਗੱਡੀ ਦਾ ਪਿਛਾ ਕਰਦੇ, ਸ. ਸੰਤਾ ਸਿੰਘ ਸਪੁੱਤਰ ਸੰਤ ਆਤਮਾ ਸਿੰਘ ਇੰਦਰਪੁਰੀ ਦੇ ਘਰ ਪਹੁੰਚੇ। ਜਿਥੇ ਸੰਤਾ ਸਿੰਘ-ਜਾਗੀਰ ਸਿੰਘ ਦੀ ਮਾਤਾ ਲੱਛਮੀ ਦੇ ਵਰ੍ਹੀਣੇ ਨਮਿਤ ਸਾਧਾਰਣ ਪਾਠ ਦਾ ਭੋਗ ਪੈਣਾ ਸੀ। ਏਥੇ ਲੰਮੀ ਸੜਕ ਚਾਨਣੀਆਂ ਕਨਾਤਾਂ ਨਾਲ ਪੰਡਾਲ ਵਜੋਂ ਘਿਰੀ ਹੋਈ ਸੀ। ਪੰ: ਗੋਪਾਲ ਸਿੰਘ ਸੰਗਤ ਨੂੰ ਸੰਬੋਧਨ ਕਰ ਰਹੇ ਸਨ। ਸਤਿਗੁਰੂ ਜੀ ਦੇ ਸਿੰਘਾਸਣ ਤੇ ਵਿਰਾਜਣ ਤੋਂ 8-10 ਮਿੰਟ ਬਾਅਦ ਕੀਰਤਨ ਦੀ ਸਮਾਪਤੀ ਹੋ ਗਈ। ਅਤੇ ਭੋਗ ਦੇ ਸ਼ਲੋਕ ਪੜ੍ਹੇ ਜਾਣ ਲਗੇ। ਪੂਰਬਾ ਮਹਿੰਦਰ ਸਿੰਘ ਤੇ ਗਿਆਨੀ ਗੋਪਾਲ ਸਿੰਘ ਭੋਗ ਪਾਉਣ ਦੀ ਜ਼ਿਮੇਵਾਰੀ ਲੈ ਬੈਠੇ ਸਨ। ਇਸ ਸਮੇਂ ਸੰਤ ਆਤਮਾ ਸਿੰਘ ਜੀ ਨੇ ਸਤਿਗੁਰੂ ਜੀ ਨੂੰ ਬਾਦਾਮਾਂ ਦਾ ਥਾਲ ਤੇ 500/- ਭੇਟਾ ਹਿਤ ਮੱਥਾ ਟੇਕਿਆ।

ਅਰਦਾਸ ਉਪਰੰਤ ਸਤਿਗੁਰੂ ਜੀ ਬਿਰਧ ਬਾਬੂ ਕਰਤਾਰ ਸਿੰਘ ਜੀ ਨੂੰ ਨਿਵਾਜਣ ਉਠ ਤੁਰੇ। ਸੰਗਤ ਨੇ ਸਤਿਕਾਰ ਨਾਲ ਵਿਦਾ ਕਰਕੇ, ਫਿਰ ਕੜਾਹ ਪ੍ਰਸ਼ਾਦ ਛਕਿਆ।

## ਬਾਬੂ ਕਰਤਾਰ ਸਿੰਘ ਦੇ ਘਰ

ਬਾਬੂ ਕਰਤਾਰ ਸਿੰਘ ਦੇ ਘਰ ਆਏ ਤਾਂ ਡਾ: ਜਸਵੰਤ ਸਿੰਘ ਦੀ ਪਤਨੀ ਬੀਬੀ ਕੁਲਦੀਪ ਕੌਰ ਕਾਦੀਆਂ ਨੇ ਹੱਥ ਜੋੜ ਅਰਜ਼ ਕੀਤੀ : ਦੀਨ ਦਿਆਲ, ਜੁ ਰੱਬ ਵਾਲੇ ਪਾਸੇ ਨਹੀਂ ਲਗਦੇ ਉਹ ਸੌਖੇ ਕਿਉਂ ਤੇ ਜੋ ਲਗਦੇ ਹਨ ਉਹ ਦੁਖੀ ਕਿਉਂ ਰਹਿੰਦੇ ਹਨ ? ਤੇ ਬੀਬੀ ਦਾ ਗਲਾ ਰੁੰਧ ਗਿਆ, ਅੱਖਾਂ ਭਰ ਆਈਆਂ, ਕਿਉਂਕਿ ਉਸਦੀ ਮਾਤਾ ਨੂੰ ਕਿਸੇ ਪਰਕਾਰ ਦਾ ਕਸ਼ਟ ਸੀ। ਸਤਿਗੁਰੂ ਜੀ ਨੇ ਸਿਆਣੀ ਬੀਬੀ ਨੂੰ ਪੁਛਿਆ : ਜਿਹੜੇ ਰੱਬ ਵਾਲੇ ਪਾਸੇ ਨਹੀਂ ਲਗਦੇ ਉਹ ਸਾਰੇ ਸੁਖੀ ਹਨ ?

—ਨਹੀਂ ਜੀ, ਇਹ ਵੀ ਨਹੀਂ।

—ਤਾਂ ਫਿਰ ਸੁਖੀ ਕਿਹੜੇ ਨੇ ?

—ਅਸਲ ਵਿਚ ਤਾਂ ਸੁਖੀ ਉਹੋ ਨੇ, ਜਿਨ੍ਹਾਂ ਤੇ ਆਪ ਜੀ ਦੀ ਕਿਰਪਾ ਹੈ।

—ਸਤਿਗੁਰੂ ਜਿਸ ਤੇ ਕਿਰਪਾ ਕਰਪਾ ਕਰਦਾ ਹੈ, ਉਸਨੂੰ ਰਜ਼ਾ ਵਿਚ ਰਾਜ਼ੀ ਰਹਿਣਾ ਦਸਦਾ ਹੈ, ਇਕ ਵਾਰ ਕਿਸੇ ਨੇ ਸਤਿਗੁਰੂ ਰਾਮ ਸਿੰਘ ਜੀ ਪਾਸ ਅਰਜ਼ ਕੀਤੀ : ਸਾਨੂੰ ਸੁਖ ਬਖਸ਼ੋ। ਸਤਿਗੁਰਾਂ ਮੋੜਵਾਂ ਸੁਆਲ ਕੀਤਾ : ਕਿਹੜਾ ਸੁਖ ? ਏਥੇ ਦਾ ਜਾਂ ਦਰਗਾਹ ਦਾ ? ਘਰ ਵਾਲਾ ਤਾਂ ਸੋਚਦਾ ਹੀ ਰਿਹਾ ਪਰ ਘਰ ਵਾਲੀ ਛੇਤੀ ਨਾਲ ਬੋਲੀ : ਦੀਨ ਦਿਆਲ ਸਾਨੂੰ ਦਰਗਾਹੀ ਸੁਖ ਬਖਸ਼ੋ।

8-10 ਮਿੰਟ ਏਥੇ ਬੈਠਣਾ, ਸ਼ੰਕਾ ਸਮਾਧਾਨ ਦਾ ਹੀ ਸਮਾ ਸੀ। ਫਿਰ ਬਾਬੂ ਕਰਤਾਰ ਸਿੰਘ ਜੀ ਨੇ ਗਲੇ ਨੂੰ ਨਰਮ ਕਰਮ ਵਾਲੀਆਂ ਆਯੁਰਵੈਦਿਕ ਗੋਲੀਆਂ ਦੀ ਇਕ ਸ਼ੀਸ਼ੀ ਭੇਟ ਕੀਤੀ, ਕੁਝ ਨਕਦ ਅਤੇ ਕੁਝ ਫਲ ਫਰੂਟ ਮੱਥਾ ਟੇਕੇ।

ਕੁਲਦੀਪ ਕੌਰ ਤਾਂ ਨਾਮਧਾਰੀ ਪਹਿਰਾਵੇ ਵਿਚ ਸੀ, ਉਸਨੂੰ ਪੁਛਿਆ : ਇਹ ਬੱਚੇ ਕਿਸ ਦੇ ਹਨ ? ਦੂਜੀ ਨੂੰਹ ਵੀ ਕੋਲ ਹੀ ਸੀ। ਸਤਿਗੁਰੂ ਜੀ ਬਚਨ ਕੀਤਾ :

ਬੱਚਿਆਂ ਨੂੰ ਮੁੱਢ ਤੋਂ ਹੀ ਭਾਰਤੀ ਢੰਗ ਦੇ ਕਪੜੇ ਪਾਇਆ ਕਰੋ। ਆਪਣੀ ਕਾਟ ਦੇ ਕਪੜੇ ਫੱਬਦੇ ਵੀ ਹਨ ਤੇ ਸੁਦੇਸ਼ੀ ਹੋਣ ਦਾ ਮਾਣ ਵੀ ਰਖਦੇ ਹਨ।

## 'ਰਤਨ' ਦੀ ਪੁਸਤਕ ਅਤੇ ਸੁਆਗਤ

ਏਥੋਂ ਚੱਲੇ ਤਾਂ ਅਸੀਂ ਸਾਰੇ ਪੂਸਾ ਰੋਡ ਕੋਠੀ ਆ ਗਏ। ਏਥੇ 5.15 ਲਉਦੇ ਵੇਲੇ ਅੰਮ੍ਰਿਤਸਰ ਟੀ. ਵੀ. ਦੇ ਪੰਜਾਬੀ ਦੇ ਸਾਬਕਾ ਪ੍ਰੋਡਿਊਸਰ ਸ. ਹਰਭਜਨ ਸਿੰਘ 'ਰਤਨ' ਹੋਰੀਂ ਸਤਿਗੁਰੂ ਜੀ ਦੇ ਚਰਨੀਂ ਆ ਲਗੇ। ਉਨ੍ਹਾਂ ਨੇ 'ਗੁਰੂ ਰਵੀਦਾਸ ਦੀ ਬਾਣੀ' ਨਾਮ ਦੀ ਪੁਸਤਕ ਭੇਟ ਕੀਤੀ ਤੇ ਨਾਲ ਹੀ ਕਿਹਾ : ਸਿੱਖ ਤਾਂ ਨਾਰਾਜ਼ ਹੋ ਗਏ ਹਨ ਕਿ ਰਵੀਦਾਸ ਨੂੰ 'ਗੁਰੂ' ਕਿਉਂ ਲਿਖਿਆ ਈ ? ਟਹੂੜੇ ਹੁਰਾਂ ਕਿਤਾਬ ਖਰੀਦਣੋਂ ਇਨਕਾਰ ਕਰ ਦਿੱਤਾ ਏ। ਮੇਰੀ ਚਾਰ ਸਾਲ ਦੀ ਮਿਹਨਤ ਹੈ ਅਤੇ ਉਸ ਪੁਸਤਕ ਚੋਂ 'ਰਤਨ' (60) ਸ਼ਬਦ ਅਤੇ ਉਹਨਾਂ ਦੇ ਅਰਥ ਦਰਸਾਂਦੀ ਆਪਣੀ ਕਵਿਤਾ ਸੁਣਾਨ ਲਗਾ। ਸਤਿਗੁਰੂ ਜੀ ਮੰਜੇ ਉਪਰ ਬੈਠੇ ਹੋਏ ਸਨ, ਆਪ ਨੇ ਤੁਰਤ ਉਹਦੇ ਹਥੋਂ ਪੁਸਤਕ ਫੜ ਲਈ। 'ਰਤਨ' ਨੂੰ ਸਤਿਗੁਰੂ ਜੀ ਦੱਸਿਆ : ਤੂੰ ਥੱਲੇ ਬੈਠ ਕੇ ਗੁਰਬਾਣੀ ਪੜ੍ਹਨੀ ਸੀ, ਮੈਂ ਉਪਰ ਬੈਠ ਕੇ ਸੁਣਨੀ ਨਹੀਂ ਸੀ। ਗੁਰਬਾਣੀ ਦਾ ਅਦਬ ਸਾਡੇ ਪਾਸੋਂ ਇਹੋ ਮੰਗਦਾ ਹੈ।

'ਰਤਨ' ਨੇ ਫਿਰ ਇਕ ਹੋਰ ਕਵਿਤਾ ਸੁਣਾਈ ਜਿਸ ਦਾ ਤੱਤ ਇਹ ਸੀ ਕਿ ਗੁਰ-ਦੁਆਰਿਆਂ ਵਿਚ ਕਿਵੇਂ ਅਧਰਮ ਪ੍ਰਧਾਨਤਾ ਦੇ ਚਿੰਨ੍ਹ ਮਿਲਦੇ ਹਨ ਅਤੇ ਬੰਦਾ ਬਹਾਦਰ ਦੇ ਜੰਮੂ ਵਾਲੇ ਗੁਰਦੁਆਰੇ ਦੀ ਚਰਚਾ ਵੀ ਹੋਈ। 20 ਮਿੰਟ ਤਕ ਸ. ਹਰਭਜਨ ਸਿੰਘ 'ਰਤਨ' ਨੇ ਸਮਾ ਲਿਆ। ਤੱਤ ਇਹ ਸੀ ਕਿ ਉਹ ਟੀ. ਵੀ. ਤੋਂ ਰੀਟਾਇਰਡ ਹੋ ਗਿਆ ਹੈ। ਹੁਣ ਦਿੱਲੀ ਦੇ ਕੁਝ ਲੋਕ ਉਹਦਾ ਸੁਆਗਤ ਕਰਨਾ ਚਾਹ ਰਹੇ ਹਨ, ਕੁਝ ਰਕਮ ਵੀ ਭੇਟਾ ਕਰਨਗੇ ਤੇ ਇਕ ਅਭਿਨੰਦਨ ਗ੍ਰੰਥ ਵੀ ਛਾਪਣ ਗੇ। ਇਸ ਸਭ ਕਾਸੇ ਦਾ ਆਗੂ ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਨੂੰ ਬਣਾਇਆ ਹੈ। ਸਤਿਗੁਰੂ ਇਸ ਨੂੰ 'ਥਾਪੜਾ' ਦੇਣ ਤੇ ਆਪ ਵੀ ਇਸ ਸੁਆਗਤ ਦਿਹਾੜੇ ਸਮੇਂ ਦਰਸ਼ਨ ਦੇਣ।

ਸਤਿਗੁਰੂ ਜੀ ਨੇ 'ਰਤਨ' ਜੀ ਦੇ ਸਵਾਗਤ ਸਹਿਯੋਗ ਬਾਰੇ ਕੁਛ ਕੰਨ ਵਿਚ ਕਿਹਾ ਤੇ ਆਪ ਉਠ ਕੇ ਆਪਣੇ ਕਮਰੇ ਨੂੰ ਹੋ ਤੁਰੇ।

## ਸੈਕੂਲਰਵਿਜ਼ਮ ਦਾ ਵਿਕਬ

6.10 ਹੋਏ ਤਾਂ ਸ. ਸੇਵਾ ਸਿੰਘ ਨਾਮਧਾਰੀ ਏਜੈਂਸੀਜ਼ ਵਾਲੇ, ਸ. ਮਨਮੋਹਣ ਸਿੰਘ ਡਾ: ਸੁਰਜੀਤ ਸਿੰਘ ਮੰਡੀ ਨਾਲ, ਸ੍ਰੀ ਜਗਦੀਸ਼ ਅਬਰੋਲ ਆਰ. ਐਸ. ਐਸ. ਦੇ ਸਾਬਕਾ ਆਗੂ, ਉਰਦੂ 'ਪ੍ਰਤਾਪ' ਤੇ ਹਿੰਦੀ 'ਵੀਰ ਅਰਜੁਨ' ਦੇ ਸੰਪਾਦਕ, ਆਲ ਇੰਡੀਆ ਨਿਊਜ਼ ਪੇਪਰਾਂ ਦੀ ਕਿਸੇ ਸੰਸਥਾ ਦੇ ਪ੍ਰਧਾਨ ਮਹਾਸ਼ਾ ਨਰਿੰਦਰ ਆਣ ਪਹੁੰਚੇ।

ਇਹ ਬੈਠਣ ਕਮਰੇ ਵਿਚ ਸਨ ਕਿ ਸਤਿਗੁਰੂ ਜੀ ਆਰਾਮ ਕਮਰਿਓਂ ਆਏ। ਇਹ ਸਭ ਸਤਿਕਾਰ ਵਿਚ ਉਠੇ, ਝੁਕੇ ਤੇ ਫਿਰ ਨਮਸਕਾਰ ਕੀਤੀ। ਅੰਤਮ ਦੋਹਾਂ ਨੇਤਾਵਾਂ ਨੇ

ਹਿੰਦੂ ਧਰਮ ਦੀ ਕਾਂਗਰਸ ਰਾਜ ਵਿਚ ਹੋ ਰਹੀ ਦੁਰਗਤੀ ਦਾ ਜ਼ਿਕਰ ਅਨੇਕਾਂ ਪ੍ਰਮਾਣ ਤੇ ਅੰਕੜੇ ਦੇ ਕੇ ਕੀਤਾ ਤੇ ਦੱਸਿਆ ਕਿ ਸਰਕਾਰ ਤਾਂ ਸੈਕੂਲਰਇਜ਼ਮ ਦੇ ਚਿਕੜ ਵਿਚ ਫਸੀ ਪਈ ਹੈ। ਇਹ ਇਕ ਅਜਿਹਾ ਮੰਚ ਬਣਾਣਾ ਚਾਹੁੰਦੇ ਹਨ ਜੋ ਹਿੰਦੂ ਧਰਮ ਦੀ ਰਖਿਆ ਕਰ ਸਕੇ ਤੇ ਸਭ ਪਰਕਾਰ ਦੇ ਹਿੰਦੂਆਂ ਨੂੰ ਸਿਰ ਜੋੜ ਕੇ ਚਲਣ ਦੀ ਪ੍ਰੇਰਨਾ ਦੇ ਸਕੇ।

ਸਤਿਗੁਰੂ ਜੀ ਇਹਨਾਂ ਦੀ ਕਿਸੇ ਵੀ ਗੱਲ ਨੂੰ ਕੱਟਣੋਂ ਸੰਕੋਚ ਨਹੀਂ ਸੀ ਕਰ ਰਹੇ। ਸਤਿਗੁਰੂ ਜੀ ਬਚਨ ਕੀਤਾ : ਤੁਸੀਂ ਦੂਜਿਆਂ ਨੂੰ ਕੱਟੜ ਨਾ ਕਹੋ। ਇਹ ਕਹੋ ਕਿ ਅਸੀਂ ਆਪਣੇ ਵਿਸ਼ਵਾਸਾਂ ਦੇ ਕੱਟੜ ਪੈਹਰੇਦਾਰ ਨਹੀਂ ਰਹੇ। ਹਿੰਦੂਆਂ ਪਾਸ ਚਮੜੇ ਦੀਆਂ ਦੁਕਾਨਾਂ ਹਨ, ਇਹ ਆਪ ਗਊਆਂ ਦਾ ਚਮੜਾ ਵੇਚਦੇ ਹਨ। ਵੱਡੇ ਸ਼ਹਿਰਾਂ ਵਿਚ ਹਿੰਦੂਆਂ ਦੀਆਂ ਥਾਵਾਂ ਵਿਚ ਬੁੱਚੜਖ਼ਾਨੇ ਹਨ। ਹਿਦੂਆਂ ਪਾਸ ਧਨ ਪਦਾਰਥ ਦੀ ਕਮੀ ਨਹੀਂ, ਇਹ ਵੀ ਦੂਜਿਆਂ (ਕ੍ਰਿਸਚੀਅਨਾਂ ਜਾਂ ਮੁਸਲਮਾਨਾਂ) ਦੀ ਥਾਂ ਆਪ ਗਰੀਬ ਜਨਤਾ ਲਈ ਪੈਸਿਆਂ ਦੀਆਂ ਨਹਿਰਾਂ ਵਗਾ ਦੇਣ, ਆਪੇ ਹਿੰਦੂ ਧਰਮ ਨੂੰ ਡਿੱਗਣੋਂ ਠੱਲ੍ਹ ਪੈ ਜਾਵੇਗੀ। ਤੁਸੀਂ ਕਰੋ ਕੁਝ ਨਾ ਤਾਂ ਲੋਕੀਂ ਤੁਹਾਨੂੰ ਅਵੇਸਲੇ ਵੇਖਕੇ ਕਿਉਂ ਨ ਆਪਣੇ ਪਾਸੇ ਦੀ ਸੋਚਣ !

ਸ੍ਰੀ ਅਥਰੋਲ ਤੇ ਸ੍ਰੀ ਨਰਿੰਦਰ ਨਾਲ ਬਚਨ ਕਰਦਿਆਂ ਸਤਿਗੁਰਾਂ ਸਪਸ਼ਟ ਕੀਤਾ : ਅਸੀਂ ਆਪਣੇ ਧਰਮ ਅਨੁਸਾਰ ਚਲਦੇ ਆ ਰਹੇ ਹਾਂ, ਸਾਨੂੰ ਕਦੇ ਕਿਸੇ ਰੋਕ ਨਹੀਂ ਪਾਈ। ਹੁਣ ਅਸੀਂ ਆਪਣੇ ਹਾਕੀ ਦੇ ਮੁੰਡੇ ਆਪਣੇ ਲੇਵਲ ਤੇ ਅਤੇ ਆਪਣੇ ਆਦਰਸ਼ ਮੁਤਾਬਕ ਤਿਆਰ ਕੀਤੇ ਹਨ, ਉਹਨਾਂ ਸਫਲਤਾ ਹਾਸਲ ਕੀਤੀ ਹੈ, ਸਾਨੂੰ ਕੋਈ ਸਰਕਾਰੀ ਤੌਰ ਤੇ ਅੜਿੱਕਾ ਨਹੀਂ ਪਿਆ। ਇੰਜ ਕਰੋ, ਹਰ ਹਿੰਦੂ ਸੰਸਥਾ ਤੇ ਹਿੰਦੂ ਆਗੂ ਆਪਣੇ ਆਪਣੇ ਸੈਕਟਰ ਨੂੰ ਹਿੰਦੁਸਤਾਨੀ ਬਣਾਏ, ਸਭ ਖ਼ਤਰੇ ਟਲ ਜਾਣਗੇ।

ਦੋਵੇਂ ਆਗੂ ਹਿੰਦੂ ਧਰਮ ਨੂੰ ਖ਼ਤਰੇ ਦੀ ਦੁਹਾਈ ਲੈ ਕੇ ਆਏ ਸਨ ਪਰ ਸਤਿਗੁਰੂ ਜੀ ਨੇ ਕੋਲ ਇਕ ਉਸਾਰੂ ਵਡੀ ਲਕੀਰ ਵਾਹ ਕੇ, ਉਹਨਾਂ ਨੂੰ 20 ਮਿੰਟ ਤਕ ਸੁਣ-ਸੁਣਾ ਕੇ ਉਠਣ ਦਾ ਇਰਾਦਾ ਪਰਗਟ ਕੀਤਾ।

## ਖ਼ਾਂ ਸਾਹਿਬ ਅਮਜਦ ਨਾਲ

ਮੇਰੇ ਕਮਰੇ ਵਿਚ ਬੈਠਿਆਂ, ਮੈਂ ਵੇਖਿਆ, ਉਸਤਾਦ ਅਮਜਦ ਅਲੀ ਖ਼ਾਂ 6.55 ਤੇ ਆ ਗਏ। ਇਹਨਾਂ ਦੇ ਨਾਲ 'ਅਮਾਨ ਅਤੇ ਅਯਾਨ' ਇਹਨਾਂ ਦੇ ਛੋਟੇ ਲੜਕੇ ਸਨ। ਸਤਿਗੁਰੂ ਜੀ ਆਏ ਤਾਂ ਪਹਿਲਾਂ ਖ਼ਾਂ ਸਾਹਿਬ ਨੇ ਨਮਸਕਾਰ ਕੀਤੀ ਫਿਰ ਦੋਹਾਂ ਬੱਚਿਆਂ ਤੋਂ ਕਰਵਾਈ। ਛੋਟੇ ਬੱਚੇ ਬੜੀ ਸੁਛੰਦਤਾ ਨਾਲ ਵਿਚਰਣਾ ਚਾਹ ਰਹੇ ਸਨ ਜਦੋਂ ਕਿ ਖ਼ਾਂ ਸਾਹਿਬ ਨੂੰ ਅਤੇ ਸਾਨੂੰ ਪਿਆਰ, ਚੋਕਸੀ ਅਤੇ ਧਿਆਨ ਨਾਲ ਸੰਭਾਲਣਾ ਪੈ ਰਿਹਾ ਸੀ।

ਸਤਿਗੁਰੂ ਜੀ ਸ਼ਾਇਦ ਆਪਣੀਆਂ ਨਵੀਆਂ ਰਚਨਾਵਾਂ ਸੁਣਾਨ ਲਈ ਖ਼ਾਂ ਸਾਹਿਬ ਨੂੰ ਯਾਦ ਕੀਤਾ ਸੀ ਪਰ ਉਹ ਅਜੇ ਹੁਣੇ ਕਲਕੱਤਿਓਂ ਆ ਰਹੇ ਤੇ ਕਲ੍ਹ ਸਵੇਰੇ ਹੀ ਭੁਪਾਲ ਵਾਸਤੇ ਉਡ ਰਹੇ ਸਨ। ਸੋ 10 ਕੁ ਮਿੰਟ ਵਿਚ ਪਰਵਾਰਕ ਸੁਖ-ਅਨੰਦ

ਜਾਣ ਕੇ, ਖ਼ਾਂ ਸਾਹਿਬ ਨੂੰ ਵਿਦਾ ਹੋਣ ਦੀ ਆਗਿਆ ਮਿਲ ਗਈ ।

ਬੱਚਿਆਂ ਦਾ ਸੁਤੰਤਰ ਵਿਚਰਣ ਤਕ ਕੇ ਸਤਿਗੁਰੂ ਜੀ ਮੁਸਕਰਾਏ : ਇਹੋ ਉਮਰ ਬਾਦਸ਼ਾਹੀ ਦੀ ਏ । ਇਸ ਵੇਲੇ ਹੋਰ ਸਭ ਇਨ੍ਹਾਂ ਦੇ ਸੇਵਕ ਹਨ ਅਤੇ ਨਾਲ ਹੀ ਖ਼ਾਂ ਸਾਹਿਬ ਨੂੰ ਕਿਹਾ : ਬੱਚਿਆਂ ਨੂੰ ਲਿਆਉਣ ਵਾਲਾ ਤੁਸਾਂ ਬੜਾ ਚੰਗਾ ਕੰਮ ਕੀਤਾ ਏ ।

ਖ਼ਾਂ ਸਾਹਿਬ ਨੂੰ ਸਤਿਗੁਰੂ ਜੀ ਨੇ, ਇੰਦਰਾ ਸੁਆਗਤ ਸਮੇਂ ਦਾ ਸੋਵੀਨਰ ਦਿੱਤਾ ਅਤੇ ਖ਼ਾਂ ਸਾਹਿਬ ਨੇ 27.3.81 ਨੂੰ ਇੰਦਰਾ ਜੀ ਵਲੋਂ ਪਿਤਾ ਨਹਿਰੂ ਜੀ ਦੀ ਯਾਦ ਵਿਚ ਤ੍ਰਿਮੂਰਤੀ ਭਵਨ ਵਿਚ ਇਹਨਾਂ ਦਾ ਸਰੋਦ ਅਤੇ ਪੰ: ਕਿਸ਼ਨ ਮਹਾਰਾਜ ਦੀ ਤਬਲਾ ਸੰਗਤ ਬਾਰੇ ਦੱਸਿਆ । ਦੋਬਾਰਾ 29.4.81 ਨੂੰ ਏਥੇ ਹੀ ਮਿਲਣ ਦਾ ਪ੍ਰੋਗਰਾਮ ਤੈ ਕੀਤਾ ਗਿਆ । ਕਿਉਂਕਿ ਸਤਿਗੁਰੂ ਜੀ 30.4.81 ਨੂੰ ਥਾਈਲੈਂਡ ਜਾ ਰਹੇ ਹਨ ।

## ਸੰਗੀਤ ਸਭਾ ਦਾ ਆਯੋਜਨ

7.30 ਵਜੇ ਸ਼ਾਮੀਂ ਆਰਾਮ ਕਮਰੇ ਦੇ ਨਾਲ ਦੇ ਟੈਰੇਸ ਉੱਤੇ ਬਲਜੀਤ ਸਿੰਘ, ਸੁਖਵਿੰਦਰ ਸਿੰਘ ਪਿੰਕੀ, ਸ. ਅਵਤਾਰ ਸਿੰਘ (ਤਬਲਾ) ਸ਼ੇਰ ਸਿੰਘ ਅਤੇ ਅੰਬੇ ਆਦਿ ਨਾਲ ਸੰਗੀਤ ਸਭਾ ਜੰਮ ਗਈ । ਖਾ-ਪੀ ਕੇ ਮੈਂ ਵੀ ਏਥੇ ਆ ਬੈਠਾ । ਸ਼ੇਰ ਸਿੰਘ ਸੇਠ ਸਿਤਾਰ ਅਤੇ ਅਵਤਾਰ ਸਿੰਘ ਤਬਲਾ ਵਜਾ ਰਿਹਾ ਸੀ । ਵਿਚ-ਵਿਚ ਸਤਿਗੁਰੂ ਜੀ ਵੀ ਤਰਬਾਂ ਦੀ ਵਾਰੀ ਲਾ ਲੈਂਦੇ । ਸੰਗੀਤ ਸਤਿਗੁਰੂ ਜੀ ਦੀ ਰੂਹ ਦੀ ਖ਼ੁਰਾਕ ਹੈ । ਨਾ ਅੱਕਦੇ, ਨਾ ਥੱਕਦੇ, ਨਾ ਭਕਦੇ ਹਨ । ਇਸ ਸੁਖ ਨੂੰ ਮਾਣਨ ਵਾਲੇ ਹੋਰ ਸਨ : ਸੇਠ ਹਰਭਜਨ ਸਿੰਘ ਕੌਮਲ, ਦਲਜੀਤ ਸਿੰਘ ਸੇਠ ਜੀ ਦਾ ਜੁਆਤਰਾ, ਨਾਲ ਸੀ, ਸ. ਜਸਵੰਤ ਸਿੰਘ ਕੱਲ੍ਹਾ, ਮਸਤਾਨਾ ਰੇਸ਼ਮ ਸਿੰਘ ਕੈਨੇਡਾ, ਸ. ਮਨਚੰਦਾ, ਪੂਰਬਾ, ਗੁਰਤੇਜ ਸੰਤ ਕਿਰਪਾਲ ਸਿੰਘ ਝੱਥਰ ਅਤੇ ਅੰਬੇ ।

ਏਥੇ ਬੈਠਣ ਤੋਂ ਪਹਿਲੋਂ ਮਸਤਾਨਾ ਰੇਸ਼ਮ ਸਿੰਘ ਪਰਮਜੀਤ ਸਿੰਘ ਨਾਮੀ ਤਬਲਾ ਵਾਦਕ ਨੌਜੁਆਨ ਨੂੰ ਲਿਆਇਆ । ਇਸ ਨੂੰ ਅਜੇ ਕੱਲ੍ਹ ਹੀ ਭਜਨ ਦੱਸਿਆ ਸੀ । ਸਤਿਗੁਰੂ ਜੀ ਨੇ ਨਮਸਕਾਰ ਪਰਵਾਨ ਕਰ ਪਰਵਾਰਕ ਜਾਣਕਾਰੀ ਪੁੱਛੀ ।

ਸੰਤ ਜਗਤਾਰ ਸਿੰਘ ਪਨਿਹਾਰੀ, ਸ. ਕੁਲਦੀਪ ਸਿੰਘ ਨਕੌੜਾ ਵੀ ਆ ਗਏ ।

ਸਤਿਗੁਰੂ ਜੀ ਆਪਣੇ ਪਿਆਰਿਆਂ ਨਾਲ ਸੰਗੀਤ ਦੀ ਦੁਨੀਆਂ ਵਿਚ ਵਿਚਰ ਰਹੇ ਸਨ । ਪਰ ਮੈਂ ਅੱਜ, ਸਿਰ ਨਿਵਾਕੇ, 9 ਵਜੇ ਹੀ ਘਰ ਨੂੰ ਤੁਰ ਪਿਆ । ਮੇਰਾ ਲੜਕਾ ਮਨਧੀਰ ਸਿੰਘ ਬੇਥਵੇ ਦਸਤਾਂ ਨਾਲ ਨਿੱਸਲ ਹੋਇਆ ਪਿਆ ਸੀ, ਉਸਦਾ ਧਿਆਨ ਆ ਗਿਆ । ਪਤਾ ਨਹੀਂ ਸਤਿਗੁਰੂ ਜੀ ਨੇ ਕਦੋਂ ਸੰਗੀਤ ਸਭਾ ਦਾ ਅੰਤ ਕੀਤਾ ਹੋਵੇ ।

## 20 ਅਪਰੇਲ 1981, ਸੋਮਵਾਰ
## ਨਵੀਂ ਦਿੱਲੀ

## ਸੁਰਿੰਦਰ ਸਿੰਘ ਮੱਲ੍ਹਵਾਲੀ ਘਰ ਮੇਲਾ

ਅੱਜ ਆਸਾ ਦੀ ਵਾਰ ਦਾ ਕੀਰਤਨ, ਗੁਰੂ ਕੀ ਹਜ਼ੂਰੀ ਵਿਚ, ਸੰਤ ਸੁਰਿੰਦਰ

ਸਿੰਘ ਮੱਲ੍ਹਵਾਲੀ ਨੇ ਆਪਣੇ ਘਰ ਰਮੇਸ਼ ਨਗਰ ਵਿਚ ਕਰਵਾਇਆ। ਮੈਂ, ਮੇਰੀ ਪਤਨੀ ਤੇ ਪੁੱਤਰੀ ਕੁਲਵੰਤ ਕੁੱਕੂ ਸਵੇਰੇ 4 ਵਜੇ ਹੀ ਇਸ਼ਨਾਨ ਕਰਕੇ ਵਾਰ ਵਿਚ ਪਹੁੰਚ ਗਏ। ਲੰਮੇਂ, ਖੁਲ੍ਹੇ, ਸੁੰਦਰ ਪੰਡਾਲ ਵਿਚ, ਜੁ ਵਾਰ ਵਾਲੇ ਘਰ ਦੇ ਸਾਹਮਣੇ ਹੀ ਬਣਾਇਆ ਗਿਆ ਸ੍ਰੀ ਸਤਿਗੁਰੂ ਜੀ ਦੇ ਹਜ਼ੂਰ ਸੰਤ ਹਰਬੰਸ ਸਿੰਘ-ਸੰਤ ਖਜ਼ਾਨ ਸਿੰਘ ਤੇ ਸੰਤ ਬਲਦੇਵ ਸਿੰਘ ਰਾਣੀਆਂ ਕੀਰਤਨ ਕਰ ਰਹੇ ਸਨ। ਸਫੈਦ ਬਸਤਰਾਂ ਵਿਚ ਸੋਂਹਦੇ ਨਰ-ਨਾਰ ਪੰਡਾਲ ਵਿਚ ਸ਼ਸ਼ੋਭਤ ਸਨ। ਅਣਟੁਟ ਸ਼੍ਰਿੰਖਲਾ ਨਮਸਕਾਰ ਕਰਨ ਵਾਲਿਆਂ ਦੀ ਜਾਰੀ ਸੀ।

5.40 ਤੇ ਕੀਰਤਨ ਦੀ ਸਮਾਪਤੀ ਹੋ ਗਈ ਤੇ ਘਰ ਅੰਦਰੋਂ ਨਾਵੇਂ ਮਹੱਲ ਦੇ ਸ਼ਲੋਕਾਂ ਦੀ ਧੁਨ ਉਠੀ। ਸਤਿਗੁਰੂ ਜੀ ਤੇ ਹੋਰਨਾਂ ਨੇ ਗੁਟਕਿਆਂ ਤੋਂ ਚੰਡੀ ਦੀ ਵਾਰ ਦਾ ਪਾਠ ਕਰਨਾ ਸ਼ੁਰੂ ਕਰ ਦਿੱਤਾ। ਏਸੇ ਸਮੇਂ ਸ. ਸੁਰਿੰਦਰ ਸਿੰਘ, ਉਹਨਾਂ ਦੀ ਸੁਪਤਨੀ ਤੇ ਲੜਕੇ ਮਾਇਆ, ਬਸਤਰ, ਬਾਦਾਮਾਂ ਦਾ ਥਾਲ ਭੇਟਾ ਧਰਨ ਆਏ।

ਇਸ ਮੌਕੇ ਇਕ ਅਖੰਡਪਾਠ ਦਾ ਭੋਗ ਪੋਤਰਿਆਂ ਦੀ ਖੁਸ਼ੀ ਵਿਚ, ਇਕ ਸਧਾਰਨ ਪਾਠ ਦਾ ਭੋਗ ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ ਅਤੇ ਇਕ ਪਾਠ ਦਾ ਭੋਗ, ਇਸ ਪਰਵਾਰ ਦੇ ਵਡੇ ਠੇਕੇਦਾਰ ਈਸ਼ਰ ਸਿੰਘ ਨਮਿਤ ਪਾਇਆ ਗਿਆ।

ਉਪਰੰਤ ਗੁਰੂ ਕਿਆਂ ਨੇ ਘਰ ਚਰਨ ਪਾਕੇ ਕੁਛ ਅਲਪ ਅਹਾਰ ਕੀਤਾ। ਆਈਆਂ ਸੰਗਤਾਂ ਨੂੰ ਪੰਡਾਲ ਵਿਚ ਪੰਗਤਾਂ ਲੁਆਕੇ ਲੰਗਰ ਛਕਾਇਆ ਗਿਆ। ਸੁਰਿੰਦਰ ਸਿੰਘ ਪਰਵਾਰ ਪ੍ਰੇਮ ਪੂਰਵਕ ਸੇਵਾ ਕਰਦਾ ਰਿਹਾ। 6.30 ਵਜੇ ਸਾਰਾ ਪ੍ਰੋਗਰਾਮ ਸਮਾਪਤ ਹੋ ਗਿਆ।

## ਨਿੱਕੀਆਂ ਨਿੱਕੀਆਂ ਖਬਰਾਂ

—ਪੰਡਿਤ ਗੋਪਾਲ ਸਿੰਘ ਅਜ ਕਲ ਦਿੱਲੀ ਵਿਚ ਮਹੀਨਾ ਭਰ ਦੀਵਾਨ ਸਜਾਣਗੇ ਵੱਖ-ਵੱਖ ਥਾਈਂ ਅਥਵਾਂ ਘਰੀਂ, ਬੀਤੇ ਦਿਨੀਂ ਵੀ ਬੇਨਤੀਆਂ ਅਨੁਸਾਰ ਵੱਖ-ਵੱਖ ਥਾਈਂ ਕੀਰਤਨ ਪਰਚਾਰ ਕਰਦੇ ਰਹੇ ਹਨ। ਜਥੇਦਾਰ ਸੇਵਾ ਸਿੰਘ ਤੇ ਜਥੇਦਾਰ ਗੁਰਦੀਪ ਸਿੰਘ ਉਨ੍ਹਾਂ ਨੂੰ ਭਰਪੂਰ ਸਹਿਯੋਗ ਦੇ ਰਹੇ ਹਨ।

ਨਿਜੀ ਸਕੱਤਰ ਸੰਤ ਤਰਸੇਮ ਸਿੰਘ ਨੇ ਦੱਸਿਆ ਕਿ ਕੱਲ੍ਹ ਸਵੇਰੇ ਪੰ: ਸੁੰਦਰ ਲਾਲ ਪ੍ਰਸਿਧ ਦੇਸ਼ ਭਗਤ ਦੇ ਸਹਾਇਕ ਇਕ ਮੁਸਲਮਾਨ ਮਿ: ਨਕਵੀ ਨੇ ਸਤਿਗੁਰਾਂ ਦੀ ਸੇਵਾ ਵਿਚ 300/- ਦੀ ਮੰਗ ਕੀਤੀ, ਬੱਚਿਆਂ ਦੀਆਂ ਫ਼ੀਸਾਂ ਅਦਾ ਕਰਨ ਲਈ, ਉਸਨੂੰ ਇਹ ਰਕਮ ਦੇ ਦਿੱਤੀ ਗਈ।

—ਇਸੇ ਤਰ੍ਹਾਂ 17.4.81 ਨੂੰ ਸ਼ਾਮੀ ਗੁਰਦੇਵ ਸਿੰਘ ਸਰੋਦ ਦੀ ਪਤਨੀ ਨੇ ਬਿਮਾਰੀ ਬਾਰੇ 300/- ਹਜ਼ੂਰ ਤੋਂ ਮੰਗਿਆ। ਸਤਿਗੁਰੂ ਜੀ ਨੇ ਸ. ਸੁਰਿੰਦਰ ਸਿੰਘ ਮਨਚੰਦਾ ਤੋਂ ਦਿਵਾ ਦਿੱਤੇ।

ਅੱਜ ਵਾਰ ਤੋਂ ਪਿਛੋਂ, ਸ੍ਰੀ ਹਰੀ ਪ੍ਰਤਾਪ ਨਿਵਾਸ (1-6/8 ਪੂਸਾ ਰੋਡ) ਵਿਖੇ ਆਰਾਮ ਉਪਰੰਤ ਉਸਤਾਦ ਵਲਾਇਤ ਖਾਂ ਨਾਲ ਸਤਿਗੁਰੂ ਜੀ ਨੇ ਮਿਲਣਾ ਸੀ। ਬਲਦੇਵ ਸਿੰਘ ਹਜ਼ੂਰੀ ਸੇਵਕ (ਹੁਣ ਇਹ ਲਾਂਗਰੀ ਨਹੀਂ। ਲੰਗਰ ਦੀ ਸੇਵਾ ਤੇ

ਸਤਨਾਮ ਸਿੰਘ ਨਾਮੀ ਨੌਜਵਾਨ ਰੇਨਾਰ ਹੈ।) ਨੇ ਦੱਸਿਆ ਕਿ ਸਤਿਗੁਰੂ ਜੀ ਨੂੰ ਪੌਣੇ ਨੌਂ ਵਜੇ ਉਠਾਣਾ ਹੈ ਪਰ ਜਦੋਂ 8.45 ਹੋਏ ਤਾਂ ਸਤਿਗੁਰੂ ਜੀ ਖ਼ੁਦ ਬ ਖ਼ੁਦ ਅੰਦਰੋਂ ਮੁਸਕਰਾਂਦੇ-ਮੁਸਕਰਾਦੇ ਨਿਕਲ ਆਏ ਤੇ ਪੌੜੀਆਂ ਉਤਰਨ ਲਗੇ।

ਪਹਿਲਾਂ ਸੇਠ ਤ੍ਰਿਲੋਕ ਸਿੰਘ ਦੀ ਸਿਹਤ ਦਾ ਪਤਾ ਕਰਨ ਪਧਾਰੇ। ਏਸੇ ਦੌਰਾਨ ਸ. ਮਨਜਿੰਦਰ ਸਿੰਘ (ਪਟਵਾਰੀ ਪੁੱਤਰ) ਨੇ ਆ ਬੇਨਤੀ ਕੀਤੀ ਕਿ ਬਨਾਰਸੋਂ ਕਿਸ਼ਨ ਮਹਾਰਾਜ ਦਾ ਫੋਨ ਆਇਆ ਹੈ। ਆਪ ਜੀ ਦਫਤਰ ਗਏ ਤਾਂ ਤਾਲ ਮੇਲ ਨਹੀਂ ਹੋ ਸਕਿਆ। 'ਫੇਰ ਸਹੀ' ਕਹਿ ਕੇ ਸਤਿਗੁਰੂ ਨਾਲ ਦੇ ਕਮਰੇ ਵਿਚ ਪਧਾਰੇ ਤਾਂ ਸੇਠ ਤਰਲੋਕ ਸਿੰਘ ਤੇ ਬੀਬੀ ਮਹਿੰਦਰ ਕੌਰ ਸਿਠਾਣੀ ਗੋਂਦਾ, ਗੁਲਾਬ ਤੇ ਸਫ਼ੈਦ ਗੁੰਚਿਆਂ ਦੇ ਹਾਰ ਲੈ ਕੇ ਨਮਸਕਾਰ ਹਿਤ ਆਏ ਹੋਏ ਸਨ। ਉਨ੍ਹਾਂ ਗਲੇ ਹਾਰ ਪਹਿਨਾਅ ਨਮਸਕਾਰ ਕੀਤੀ। ਥੋੜਾ ਚਿਰ ਦੂਹਾਂ ਨੂੰ ਕੋਲ ਬਿਠਾਲ ਫਿਰ ਆਰਾਮ ਹਿਤ ਭੇਜ ਦਿੱਤਾ।

ਏਥੇ ਹੀ ਸਕੱਤਰ ਤਰਸੇਮ ਸਿੰਘ ਨੇ ਸੰਤ ਪਿਆਰਾ ਸਿੰਘ ਨਾਥ (ਗੁਰੂ ਕਾ ਮੋਦੀ) ਨਾਲ ਸੰਬੰਧਤ ਕੁਛ ਜ਼ਿਕਰ ਕੀਤਾ, ਦਾਲਾਂ ਬਾਰੇ ਵੀ ਗੱਲ ਚੱਲੀ।

ਆਪ ਜੀ ਨੇ ਅਜ ਸੰਤ ਮੋਹਣ ਸਿੰਘ ਸਪੁੱਤਰ ਸੰਤ ਹਰਬੰਸ ਸਿੰਘ ਫਲੌਰ ਨੂੰ ਨਾਰਾਇਣਿਓਂ ਸੱਦਿਆ ਹੋਇਆ ਸੀ ਤੇ ਨਾਲ ਹੀ ਸੰਤ ਬਲਵੰਤ ਸਿੰਘ ਬਾਲੀ ਨਗਰ ਨੂੰ। ਇਹ ਦੋਵੇਂ ਹਾਲ ਕਮਰੇ ਵਿਚ ਆਏ। ਨਮਸਕਾਰ ਕਰ ਕੇ ਬਲਵੰਤ ਸਿੰਘ ਜੀ ਨੇ ਪੁੱਛਿਆ : ਹੁਕਮ ਦੀਨ ਦਿਆਲ ? ਸਤਿਗੁਰੂ ਜੀ ਨੇ ਸੰਤਾਂ ਨੂੰ ਦੱਸਿਆ ਕਿ ਮੋਹਣ ਸਿੰਘ ਇਕ ਮਸ਼ੀਨ ਤਿਆਰ ਕਰਵਾਂਦਾ ਹੈ, ਉਸ ਨੂੰ ਕੱਲਿਆਂ ਦੇਰ ਲਗ ਜਾਵੇਗੀ, ਤੁਸੀਂ ਨਾਲ ਹੋਰ ਬੰਦੇ ਲਗਵਾਕੇ ਜਲਦੀ ਬਨਵਾਣ ਵਿਚ ਉਸਦੀ ਮਦਦ ਕਰੋ। ਖਰਚ ਆਉਣ ਵਾਲੇ ਪੈਸਿਆਂ ਬਾਰੇ ਮੈਂ ਸੁਰਿੰਦਰ ਸਿੰਘ (ਮਨਚੰਦਾ) ਨੂੰ ਕਹਿ ਦਿਆਂ ਗਾ। ਪਹਿਲਾਂ ਪਰਸਪਰ ਸਮਝ ਲਓ। ਫਿਰ ਦੋਵੇਂ ਧਿਰਾਂ ਬਾਹਰ ਚਲੀਆਂ ਗਈਆਂ। ਕੁਝ ਮਿੰਟਾਂ ਬਾਅਦ ਦੁਬਾਰਾ ਆ ਕੇ ਕਿਹਾ : ਕਰ ਲਵਾਂਗੇ ਜੀ।...ਅਤੇ ਆਗਿਆ ਲੈ ਕੇ ਚਲੇ ਗਏ।

## ਉਸਤਾਦ ਵਲਾਇਤ ਖਾਂ ਨਾਲ

ਥੋੜਾ ਸਮਾ ਵਿਹਲ ਦਾ ਮਿਲਿਆ ਤਾਂ ਦੀਨ ਦਿਆਲ ਜੀ ਨੇ ਬਲਜੀਤ ਸਿੰਘ ਨੂੰ ਤਾਰ ਸ਼ਹਿਨਾਈ ਅਤੇ ਸੁਖਵਿੰਦਰ ਸਿੰਘ ਪਿੰਕੀ ਨੂੰ ਤਬਲਾ ਵਜਾਣ ਦਾ ਆਦੇਸ਼ ਕੀਤਾ। ਪੀਲੂ ਦੀ ਧੁਨ ਸੁਣਨ ਲਈ। ਹੋਰੀ ਜੁ ਆਪ ਲੈਅ ਬੱਧ ਕੀਤੀ ਹੋਈ ਸੀ। ਅਜੇ ਦੋ ਚੱਕਰ ਪੂਰੇ ਹੋਏ ਸਨ ਕਿ (9.25 A.M) ਉਸਤਾਦ ਵਲਾਇਤ ਖਾਂ ਆ ਗਏ।

ਵਲਾਇਤ ਖਾਂ ਕਢਾਈਦਾਰ ਸਫੈਦ ਕੁਰਤਾ ਤੇ ਪਜਾਮਾ ਪਹਿਨੀ ਸਨ। ਨਾਲ ਉਨਾਬੀ ਕਪੜਿਆਂ ਤੇ ਮੋਟੀਆਂ ਅੱਖਾਂ ਵਾਲੀ ਇਕ ਮੁਟਿਆਰ ਸ਼ਾਗਿਰਦ ਸੀ। ਸਤਿਗੁਰੂ ਜੀ ਸਿਤਾਰ ਸਮਰਾਟ ਦਾ ਸੁਆਗਤ ਕੀਤਾ। ਖਾਂ ਸਾਹਿਬ ਵੀ ਅਦਬ ਵਿਚ ਝੁਕੇ-ਝੁਕੇ ਅਗੇ ਆਏ।

ਬੈਠ ਗਏ ਤਾਂ ਪਰਸਪਰ ਤਬੀਅਤ ਬਾਰੇ ਜਾਣ ਕੇ ਖਾਂ ਸਾਹਿਬ ਨੇ ਆਪਣੇ ਉਤਮ ਭਾਗਾਂ ਤੇ ਖੁਸ਼ੀ ਪਰਗਟ ਕੀਤੀ ਕਿ ਦਰਸ਼ਨ ਹੋ ਗਏ। ਨਾਲ ਹੀ ਬੇਨਤੀ ਕੀਤੀ ਕਿ

ਜਦੋਂ ਇਹਨਾਂ ਯੂਰਪ ਦੇ ਟੂਰ ਨੂੰ ਨਿਕਲਣਾ ਹੈ, ਇਕ-ਇਕ ਸਾਰੇ ਪਰਵਾਰ ਨੂੰ ਦਰਸ਼ਨ ਦੇਣ। ਜੇਕਰ ਕਿਤੇ ਨੇੜੇ ਤੇੜੇ ਬੰਬਈ ਨੂੰ ਜਾਣ ਦਾ ਪ੍ਰੋਗਰਾਮ ਹੋਵੇ ਤਾਂ ਬਹੁਤ ਹੀ ਵਧੀਆ ਰਹੇ। ਸਤਿਗੁਰਾਂ ਇਹ ਤਾਰੀਖਾਂ ਸਕੱਤਰ ਸੰਤ ਤਰਸੇਮ ਸਿੰਘ ਨੂੰ ਨੋਟ ਕਰਵਾਈਆਂ। ਪ੍ਰੋਗਰਾਮ ਵਿਚ ਬੰਬਈ ਸ਼ਾਮਲ ਕਰਨ ਦੀ ਆਗਿਆ ਕੀਤੀ।

ਸਤਿਗੁਰੂ ਜੀ ਮਨੋਂ ਚਿਤੋਂ, ਬਿਨਾ ਕਿਸੇ ਕਾਰਜ ਜਾਂ ਤੌ ਕੀਤੇ ਖਾਂ ਸਾਹਿਬ ਨੂੰ ਸਮਾਂ ਦੇ ਰਹੇ ਸਨ। ਖਾਂ ਸਾਹਿਬ ਨੇ ਕਲਾਕਾਰਾਨਾ ਅੰਦਾਜ਼ ਵਿਚ ਆਖਿਆ : "ਆਜ ਤੋ ਹਜ਼ੂਰ ਆਪ ਸੇ ਦੋ ਤੀਨ ਸ਼ਕਾਇਤੇਂ ਕਰਨਾ ਚਾਹਤਾ ਥਾ" ਅਤੇ ਉਨ੍ਹਾਂ 'ਚੋਂ ਇਕ ਸ਼ਕਾਇਤ ਇਹ ਸੀ ਕਿ ਸ਼ੇਰ ਸਿੰਘ (ਸੇਠ) ਨੇ ਉਹਨਾਂ ਦੀ ਚਾਰ ਘੰਟੇ ਵਜਾਈ ਖਮਾਚ ਦੀ ਟੇਪ ਅਰਸਾ ਡੇਢ ਸਾਲ ਤੋਂ, ਲੈਤੋਲਾਲ ਕਰਦਿਆਂ ਆਹ ਦਿਨ ਲੈ ਆਂਦਾ ਹੈ ਅਤੇ ਲਾਲ ਜੀ ਨੇ ਦੱਸ ਦਿੱਤਾ, ਵੋਹ ਤੋ ਕਹੀਂ ਖੋ ਗਈ ਹੈ। ਖਾਂ ਸਾਹਿਬ ਨੇ ਕਿਹਾ : ਕੱਲ ਹੀ ਇਨੋਂ ਨੇ ਫੋਨ ਕੀਆ ਕਿ ਵੁਹ ਮਿਲ ਗਈ ਹੈ। ਮੁਝੇ ਬਹੁਤ ਅਫਸੋਸ ਲਗ ਰਹਾ ਥਾ ਕਿ ਸ਼ੇਰ ਸਿੰਘ ਨੇ ਕਹੀਂ ਕੈਸੇਟ ਪਰ ਭੀ ਟੇਪ ਨ ਕੀਆ ਔਰ ਮੇਰੀ ਓਰੀਜੀਨਲ ਕੈਸੇਟ ਭੀ ਖੋ ਗਈ। ਅਗਰ ਯਿਹ ਮਿਲੀ ਭੀ ਤੋ ਕਬ, ਡੇਢ ਸਾਲ ਬਾਅਦ, ਸਬ ਹਜ਼ੂਰ ਕੋ ਸ਼ਕਾਇਤ ਕਰਨੇ ਕੋ ਥਾ।

ਖਾਂ ਸਾਹਿਬ ਨੇ ਸਤਿਗੁਰੂ ਜੀ ਨੂੰ ਅਸਲ ਕੈਸੇਟ ਤੋਂ ਆਪ ਉਸਦੀ ਡੁਪਲੀਕੇਟ ਕਾਪੀ ਰਖਣ ਦੀ ਇੱਛਾ ਦੱਸੀ। ਸਤਿਗੁਰੂ ਜੀ ਨੇ ਸ਼ੇਰ ਸਿੰਘ ਤੋਂ ਤੁਰਤ ਉਹ ਅਸਲ ਕੈਸੇਟ ਮੰਗਵਾਈ। ਤਸਦੀਕ ਕਰਵਾਣ ਲਈ ਖਾਂ ਸਾਹਿਬ ਨੂੰ ਵਖਾਈ ਤਾਂ ਪਤਾ ਲਗਾ ਇਹ ਉਹ ਨਹੀਂ, ਜੋ ਆਈ ਵੀ ਸੀ ਖਾਂ ਸਾਹਿਬ ਨੇ ਉਹ ਵੀ ਸਤਿਗੁਰੂ ਜੀ ਨੂੰ ਭੇਟ ਕਰ ਦਿੱਤੀ।

ਸ਼ੇਰ ਸਿੰਘ ਤੇ ਗੁਰਮੁਖ ਸਿੰਘ ਲੁਹਾਰਾਂ ਤੋਂ ਪਤਾ ਲਗਾ ਰਾਗ ਖਮਾਚ ਵਾਲੀ ਕੈਸੇਟ ਦੀ ਡੁਪਲੀਕੇਟ ਕਾਪੀ ਸਤਿਗੁਰੂ ਜੀ ਨੂੰ ਭੇਜ ਦਿੱਤੀ ਗਈ ਸੀ।

ਸਤਿਗੁਰੂ ਜੀ ਦੇ ਸੰਗੀਤ ਪ੍ਰੇਮ ਅਤੇ ਲੈਅ ਉਤੇ ਮਾਲਿਕੀ ਦੀ ਚਰਚਾ ਖਾਂ ਸਾਹਿਬ ਨੇ ਕੀਤੀ ਤਾਂ ਸਤਿਗੁਰੂ ਜੀ ਨੇ ਨਮਰਤਾ ਵਸ ਆਖਿਆ : ਮੈਂ ਤਾਂ ਆਪਣੇ ਆਪ ਨੂੰ ਕੁਛ ਨਹੀਂ ਸਮਝਦਾ ਪ੍ਰੰਤੂ ਜਦੋਂ ਆਪ ਜੈਸੇ ਗੁਣੀ ਵਿਅਕਤੀ ਪ੍ਰਸੰਸਾ ਕਰਦੇ ਹਨ ਤਾਂ ਭਰਮ ਪੈ ਜਾਂਦਾ ਹੈ, ਖਉਰੇ ਹੋਵਾਂ ਹੀ।

ਅਤੇ ਬਲਜੀਤ ਨੂੰ ਕਹਿ ਕੇ ਪੀਲੋ ਵਾਲੀ, ਇਕ, ਦੋ, ਤਿੰਨ ਆਦਿ ਕਹਿਣ ਵਾਲੀ ਰਚਨਾ ਸੁਣਾਈ ਅਤੇ ਨਾਲ ਤਾਲੀਆਂ ਤੇ ਕਰਨ ਦਾ ਪਿਛੋਕੜ ਦੱਸ ਕੇ ਤਬਲੇ ਦੇ ਬਣਾਏ ਪੌਣੀਆਂ ਗਿਆਰਾਂ ਮਾਤਰਾ ਦੇ ਬੋਲ ਤਾਲੀ ਦੇ ਕੇ ਵਖਾਏ।

ਬੜਾ ਦਿਲਚਸਪ ਵਾਤਾਵਰਣ ਸੀ। ਖਾਂ ਸਾਹਿਬ ਮੁਗਧ ਹੋਏ 'ਵਾਹ' 'ਵਾਹ' ਕਰੀ ਜਾ ਰਹੇ ਸਨ ਅਤੇ ਅਚਰਜਤਾ ਵਿਚ ਸਿਰ ਹਿਲਾ ਰਹੇ ਸਨ। ਪ੍ਰਸੰਸਾ ਦੇ ਸ਼ਬਦ ਕਹਿੰਦਿਆਂ ਉਨ੍ਹਾਂ ਕਿਹਾ : 3, 4 ਅਤੇ 5 ਮਾਤਰਾ ਵਿਚ ਹੀ ਸਾਰਾ ਲੈ ਵਿਸਥਾਰ ਆ ਜਾਂਦਾ ਹੈ। ਜਿਸਨੇ ਇਹ ਭੇਦ ਪਾ ਲਿਆ, ਬਸ ਸਭ ਕੁਛ ਪਾ ਲਿਆ। ਆਪ ਨੇ ਜੋ ਰਚਨਾ ਸੁਣਾਈ ਹੈ, ਇਸ ਵਿਚ ਸਭ ਕਝ ਹੀ ਆ ਗਿਆ।

ਕਈ ਪਰਕਾਰ ਦੀ ਚਰਚਾ ਹੁੰਦਿਆਂ ਗੱਲ ਏਥੇ ਮੁਕੀ ਕਿ ਅਸੀਂ ਸਾਰੇ ਬਾਹਰ

ਨਿਕਲ ਜਾਈਦੇ, ਹੁਣ ਕੇਵਲ ਵਲਾਇਤ ਖਾਂ ਸਾਹਿਬ ਦੀ ਇਕੱਲਿਆਂ ਗੱਲਬਾਤ ਹੋਵੇਗੀ। ਵਕਤ ਵਲੋਂ 10.35 ਦਿਨ ਦੇ ਹੋ ਗਏ।

ਪੰਦਰਾਂ ਮਿੰਟਾਂ ਪਿਛੋਂ ਸਤਿਗੁਰੂ ਜੀ ਉਪਰ ਨੂੰ ਪਉੜੀਆਂ ਚੜ੍ਹਨ ਲਗੇ। ਫਿਰ ਮਾਤਾ ਜੀ, ਠਾਕਰ ਜੀ ਵੱਡੇ, ਬੀਬੀ ਗੁਰਮੀਤ ਕੌਰ ਆਏ। ਖਾਂ ਸਾਹਿਬ ਨਾਲ ਸਨਿਮਰ ਅਤੇ ਘਰੋਗੀ ਵਾਤਾਵਰਣ ਵਿਚ ਗੱਲਬਾਤ ਹੋਣ ਲਗੀ। ਸੁਖ ਅਨੰਦ ਪੁਛੀ ਪੁਛਾਈ ਗਈ। ਬੀਬਾ ਜੀ ਨੂੰ ਮਿਲਣ, ਤੇ, ਠਾਕਰ ਜੀ ਵਿਚ ਵਿਆਹ ਉਪਰੰਤ ਆਈਆਂ ਤਬਦੀਲੀਆਂ ਨੂੰ ਖਾਂ ਸਾਹਿਬ ਦੀ ਲੜਕੀ ਜ਼ਿਲਾ ਤੇ ਪਰਵਾਰ ਵੇਖਣਾ ਚਾਹ ਰਹੇ ਸਨ। ਠਾਕੁਰ ਜੀ ਤਾਂ 'ਕਦੇ ਡੇਹਰਾਦੂਨ ਆਉਣ' ਦਾ ਇਕਰਾਰ ਦੇ ਕੇ ਜਲਦੀ ਚਲੇ ਗਏ। ਮਾਤਾ ਜੀ ਤੇ ਬੀਬਾ ਜੀ 5-7 ਮਿੰਟ ਖੜੇ ਖਲੋਤੇ ਹੀ ਬਾਤ ਚੀਤ ਕਰਦੇ ਰਹੇ।

### ਮਾਤਾ ਜੀ ਬਾਰੇ

ਮਾਤਾ ਜੀ ਦੇ ਮੁਖ ਵਿਚ ਖੱਬੇ ਪਾਸੇ ਦਾੜ੍ਹ ਦੇ ਲਾਗੇ ਕੁਛ ਬੈੜ ਵੇਖਕੇ ਮੈਂ ਪੁੱਛਿਆ : ਸਗੋਂ ਆਪ ਜੀ ਨਵਾ ਦੰਦ ਪੀੜ੍ਹ ਲਗਵਾਣ ਦੀਆਂ ਤਿਆਰੀਆਂ ਵਿਚ ਹੋ ?

"ਨਹੀਂ, ਐਸੀ ਤਾਂ ਕੋਈ ਗੱਲ ਨਹੀਂ। ਮੈਨੂੰ ਹੁਕਮ ਸੀ ਮੈਂ ਤਿੰਨ ਖਰਾਬ ਦੰਦ ਕਢਵਾ ਦਿਆਂ। ਪਰ ਡਾਕਟਰਾਂ ਨੇ ਔਧੋਂ ਵੱਧ ਕੰਮ ਆਪ ਹੀ ਕਰ ਦਿੱਤਾ। ਛੇ ਦੰਦ ਕਢ ਕੇ ਹੀ ਦਮ ਲਿਆ ਨੇ। ਬੱਸ, ਇਹੋ ਲਗਵਾ ਲੈਣੇ ਨੇ।" ਅਤੇ ਆਪ ਜੀ ਵੀ ਬੀਬੀ ਜੀ ਨਾਲ ਪਉੜੀਆਂ ਚੜ੍ਹ ਗਏ।

### ਨਿਰਣਾ ਕਿਵੇਂ ਕੀਤਾ ਜਾਂਦਾ ਹੈ?

ਜਦੋਂ ਸਤਿਗੁਰੂ ਜੀ ਪ੍ਰਸ਼ਾਦ ਛਕ ਕੇ, ਬਾਹਰ ਆਏ ਤਾਂ ਮੈਂ ਬੈਠਣ ਕਮਰੇ ਵਿਚ ਸਾਂ। ਆਰਾਮ ਕਮਰੇ ਵੱਲ ਜਾਂਦਿਆਂ ਗਲਿਆਰੇ ਵਿਚ ਬਲਦੇਵ ਸਿੰਘ ਸੇਵਕ ਅਤੇ ਸਕੱਤਰ ਤਰਸੇਮ ਸਿੰਘ ਨਾਲ ਬਚਨ ਕਰਦਿਆਂ ਸੁਣਾਈ ਦਿੱਤੇ ਤਾਂ ਮੈਂ ਉਠ ਕੇ ਬਾਹਰ ਆਇਆ। ਸਤਿਗੁਰੂ ਜੀ ਨੇ ਦੋ ਸਲਿੱਪਾਂ ਹਿੰਦੀ ਲਿਖਤ ਵਿਚ ਵਖਾਕੇ ਮੈਨੂੰ ਪੁਛਿਆ : ਭਲਾ ਇਹ ਕੀਹਦੀ ਲਿਖਤ ਹੈ ?

"ਮੇਰੀ ਜੀ।"

"ਉਹ, ਤੁਸਾਂ ਸਾਰੀ ਗੱਲ ਹੀ ਗਵਾ ਦਿੱਤੀ।" ਹਸਕੇ ਕਹਿੰਦੇ ਕਿ "ਤਰਸੇਮ ਸਿੰਘ ਕਹਿੰਦਾ ਸੀ ਕਿ ਇਹ ਬਲਜੀਤ ਨੇ ਲਿਖ ਕੇ ਲਿਆਂਦਾ ਹੈ। ਮੈਂ ਅਜੇ ਇਹਨਾਂ ਨੂੰ ਹੋਰ ਵੀ ਦੂਰ ਲਿਜਾਣਾ ਸੀ।"

ਅਤੇ ਸਤਿਗੁਰੂ ਜੀ ਨੇ ਜੀਵਨ ਨਗਰ ਵਿਚ ਸੰਤ ਅਮਰ ਸਿੰਘ ਨੰਬਰਦਾਰ ਦੀ ਇਕ ਪੁਰਾਣੀ ਗੱਲ ਚੇਤੇ ਕਰਵਾਈ : ਇਕ ਵਾਰ ਅਸੀਂ ਬੈਠੇ ਹੋਏ ਸਾਂ ਕਿ ਅਮਰ ਸਿੰਘ ਨੇ ਦੱਸਿਆ ਕਿ ਬਾਬੂ ਸਿੰਘ ਉਗਰਾਹੀਏ ਨੂੰ ਕੋਈ ਆਰਾਮ ਨਹੀਂ ਸੀ ਆਇਆ ਸਰਸੇ ਦੇ ਪ੍ਰਸਿਧ ਕਾਂਗਰਸੀ ਡਾਕਟਰ ਤੋਂ ਦਵਾਈ ਲਿਆਂਦੀ ਸੀ। ਉਹ ਬਾਬੂ ਸਿੰਘ ਨੂੰ ਦਿੱਤੀ ਤਾਂ ਆਰਾਮ ਆਇਆ। ਅਸਲ ਵਿਚ ਡਾਕਟਰ ਤਿਰਲੋਕ ਸਿੰਘ ਦੇ ਇਲਾਜ ਨੂੰ ਅਮਰ ਸਿੰਘ ਕੋਈ ਮਾਨਤਾ ਨਹੀਂ ਸੀ ਦਿੰਦਾ। ਸਬੱਬ ਨਾਲ ਉਸੇ ਘੜੀ, ਜ਼ਰਾ

ਕੁ ਤਾਕ ਖੋਲ੍ਹ ਕੇ ਬਾਬੂ ਸਿੰਘ ਦਾ ਲੜਕਾ ਗੁਰਚਰਨ ਸਿੰਘ ਸਾਡੇ ਅੰਦਰ ਝਾਕਿਆ । ਮੈਂ ਲੰਘ ਆਉਣ ਦਾ ਇਸ਼ਾਰਾ ਕੀਤਾ । ਆਇਆ ਤਾਂ ਮੈਂ ਬਾਬੂ ਸਿੰਘ ਦੀ ਸਿਹਤ ਬਾਰੇ ਪੁਛਿਆ ।

"ਹੁਣ ਤਾਂ ਆਪ ਦੀ ਕਿਰਪਾ ਹੈ । ਠੀਕ ਹੈ ।"

"ਸਰਸੇ ਵਾਲੇ ਡਾਕਟਰ ਨੇ ਇਲਾਜ ਕੀਤਾ ਹੈ ?"

"ਕਿਥੇ ਜੀ, ਉਸ ਤੋਂ ਕੁਛ ਵੀ ਨਾ ਸਰਿਆ । ਇਹ ਤਾਂ ਡਾ: ਤ੍ਰਿਲੋਕ ਸਿੰਘ ਕੋਲੋਂ ਗੋਲੀਆਂ ਲਈਆਂ, ਉਸ ਨਾਲ ਸਾਰਾ ਗੰਦ ਪਿੱਲ ਅੰਦਰੋਂ ਸਾਫ ਹੋ ਗਿਆ । ਬੁਖਾਰ ਲੱਥ ਗਿਆ । ਭੁੱਖ ਲਗਣ ਲੱਗ ਪਈ । ਹੁਣ ਹਰ ਤਰ੍ਹਾਂ ਠੀਕ ਹੈ ।"

"ਗੁਰਚਰਨ ਸਿੰਘ ਦੇ ਤੁਰ ਜਾਣ ਪਿਛੋਂ ਮੈਂ ਪੁੱਛਿਆ : ਅਮਰ ਸਿੰਘ ਹੁਣ ਵੀ ਕੁਛ ਕਹਿਣਾ ਹੈ ? ਤੁਰਤ ਬੋਲਿਆ : ਮੈਨੂੰ ਕੀ ਪਤਾ ਸੀ ਤੁਸਾਂ ਕੱਦੀ ਠੌਸ ਗਵਾਹੀ ਪਹਿਲਾਂ ਹੀ ਤਿਆਰ ਰਖੀ ਹੋਈ ਸੀ । ਬੜਾ ਹਾਸਾ ਮਚਿਆ ।

ਇਸਦਾ ਮਤਲਬ ਇਹ ਹੈ ਕਿ ਸਤਿਗੁਰੂ ਜੀ ਹਰੇਕ ਗਲ ਦੀ ਤਹਿ ਤਕ ਜਾਂਦੇ ਹਨ, ਖ਼ਾਸ ਕਰ ਜਦੋਂ ਕਿਸੇ ਨੂੰ ਸਪਸ਼ਟ ਕਰਨਾ ਹੋਵੇ !

ਸਤਿਗੁਰੂ ਜੀ ਨੇ ਆਪਣੀ ਮਿੰਨੀ ਕੈਸੇਟ ਕਾਰਡਰ ਤੇ ਪੰਦਰਾਂ ਮਿੰਨੀ ਕੈਸਟਾਂ ਆਪਣੇ ਸਕੱਤਰ ਸੰਤ ਤਰਸੇਮ ਸਿੰਘ ਹੱਥ ਮੈਨੂੰ ਘੱਲੀਆਂ । ਤਾਕਿ ਮੈਂ ਜ਼ਰੂਰਤ ਮੁਤਾਬਕ ਇਸਦੀ ਵਰਤੋਂ ਕਰ ਸਕਾਂ !

ਪੌਣੇ ਦੋ ਵਜੇ ਸਨ ਕਿ ਮੈਂ ਬਾਜ਼ਾਰ ਜਾਣ ਲਈ ਨਿਕਲਿਆ ।

ਪੌੜੀਆਂ ਉਤਰਨ ਲਗਾ ਤਾਂ ਸਿਮ੍ਰਤੀ ਮੰਦਰ ਭੈਣੀ ਸਾਹਿਬ ਦੀ ਉਸਾਰੀ ਨਾਲ ਸੰਬੰਧਤ ਤਿੰਨ ਵਿਅਕਤੀਆਂ ਨਜ਼ਰ ਪਈਆਂ । ਸਿਮ੍ਰਤੀ ਮੰਦਰ ਦਾ ਮੁਖ ਉਸਰਈਆ ਸ. ਨਿਰਮਲ ਸਿੰਘ, ਮਖ ਪ੍ਰਬੰਧਕ ਸ. ਨਿਰੰਜਨ ਸਿੰਘ ਸੀਰ੍ਹਾ ਤੇ ਸਪਲਾਈ ਇਨ-ਚਾਰਜ ਸ. ਪ੍ਰੀਤਮ ਸਿੰਘ ਬਾਲੀ ਨਗਰ, ਨਵੀਂ ਦਿੱਲੀ । ਮੈਨੂੰ ਸ਼ਕ ਸੀ ਕਿ ਮੇਰੇ ਦੱਸੇ ਮਤ ਵਿਚ ਤਬਦੀਲੀ ਵਾਪਰ ਗਈ ਹੈ । ਇਸ ਤੋਂ ਪਹਿਲਾਂ ਕਿ ਮੈਂ ਸ. ਨਿਰਮਲ ਸਿੰਘ ਨੂੰ ਕੁਝ ਪੁਛਦਾ, ਸੰਤ ਪ੍ਰੀਤਮ ਸਿੰਘ ਬਾਲੀ ਨਗਰ ਦੱਸ ਦਿੱਤਾ : ਫੈਸਲਾ ਮੁੜ ਕੋਟਾ ਪਥਰ ਅਰਥਾਤ ਸੰਗ ਮਰਮਰ ਦਾ ਹੋ ਗਿਆ ਹੈ । ਸਾਰੇ ਮੰਦਰਾਂ ਦੇ ਹੇਠਲੇ ਫ਼ਰਸ਼ ਨੂੰ ਵੇਖਕੇ ਮੁੜ ਸੰਗ ਮਰਮਰ ਦਾ ਫੈਸਲਾ ਹੋ ਗਿਆ । ਸਤਿਗੁਰੂ ਜੀ ਨੇ ਹੁਕਮ ਕੀਤਾ ਹੈ, ਤੇ ਸੋ ਹੋ ਜਾਇਗਾ ।

## ਲਉਢੇ ਵੇਲੇ ਦਾ ਸਿਮਰਨ ਤੇ ਕੀਰਤਨ

2.45 ਵਜੇ ਸਤਿਗੁਰੂ ਜੀ ਨੇ ਸੇਵਾ ਵਿਚ ਹਾਜ਼ਰ ਸੰਤ ਅਵਤਾਰ ਸਿੰਘ ਰਮੇਸ਼ ਨਗਰ ਦੀ ਕਾਰ ਵਿਚ ਚਰਨ ਆ ਧਰੇ ਨਾਲ ਮਾਤਾ ਜੀ ਬੈਠ ਗਏ । ਸੰਤ ਅਵਤਾਰ ਸਿੰਘ ਨਾਲ ਪੁਰਬਾ ਅਤੇ ਮੈਂ ਬੈਠ ਗਏ । ਅਗਲੀ ਜੰਗ ਬਹਾਦਰ ਸਿੰਘ ਦੀ ਕਾਰ ਵਿਚ ਸਕੱਤਰ ਸੰਤ ਤਰਸੇਮ ਸਿੰਘ, ਸੇਵਕ ਬਲਦੇਵ ਸਿੰਘ, ਲਾਂਗਰੀ ਸਤਿਨਾਮ ਸਿੰਘ, ਸੰਤ ਸੁਖ ਦਰਸ਼ਨ ਸਿੰਘ ਤੇ ਬੀਬੀ ਸੁਰਜੀਤ ਕੌਰ ਜੀ ਬੈਠ ਕੇ ਚਲ ਪਏ ।

ਏਥੋਂ ਚੱਲ 3.15 ਨਾਮਧਾਰੀ ਕਾਲੋਨੀ ਵਿਖੇ ਸਵਰਗਵਾਸੀ ਸੰਤ ਕਰਮ ਸਿੰਘ ਬੱਬਰ ਕੇ ਘਰ ਚਰਨ ਪਾਏ । ਸੰਤਾਂ ਦਾ ਵੱਡਾ ਲੜਕਾ ਜੁਗਿੰਦਰ ਸਿੰਘ ਤਾਂ ਜਰਮਨੀ ਵਿਚ ਕਮਾਈ ਕਰਨ ਗਿਆ ਹੋਇਆ ਸੀ, ਛੋਟਾ ਮੌਕੇ ਉਤੇ ਸੀ । ਇਹ ਵੀ ਕਿਸੇ ਖਾੜੀ ਦੇਸ ਚੋਂ ਹੁਣੇ-ਹੁਣੇ ਪਰਤਿਆ ਹੈ । ਸੰਤ ਬੇਲਾ ਸਿੰਘ ਵੀ ਦਰਸ਼ਨ ਕਰਨ ਆਇਆ । ਸਾਰੇ ਪਰਵਾਰ ਨੂੰ ਖੁਸ਼ੀਆਂ ਬਖਸ਼ ਕੇ ਸਾਹਿਬ ਪੁਰੇ ਨੂੰ, ਹੁਕਮ ਅਨੁਸਾਰ ਕਾਰਾਂ ਸਿੱਧੀਆਂ ਹੋ ਪਈਆਂ ।

ਸਾਹਿਬ ਪੁਰੇ ਪਹੁੰਚ ਸਭ ਤੋਂ ਪਹਿਲੋਂ ਜਥੇਦਾਰ ਚਰਨ ਸਿੰਘ ਦੇ ਘਰ ਚਰਨ ਪਾਏ । ਅਨਕਲੀ ਕੀਤੇ ਘਰ ਵਿਚ ਸੰਤਾਂ ਦੀ ਸੇਵਕ ਪਤਨੀ ਬੀਬੀ ਹਰਬੰਸ ਕੌਰ ਨੇ ਫੁੱਲਾਂ ਦਾ ਹਾਰ (ਖੂਹ ਦੇ ਪਾਣੀ ਨਾਲ ਧੋ ਝਾੜ ਕੇ) ਪਹਿਨਾਅ ਕੇ ਸ੍ਰੀ ਸਤਿਗੁਰੂ ਜੀ ਦਾ ਸੁਆਗਤ ਕੀਤਾ । ਇਹ ਬੀਬੀ ਜਦੋਂ ਵੀ ਦੀਨ ਦਿਆਲ ਦਿੱਲੀ ਦਰਸ਼ਨ ਦੇਣ ਤੁਰਤ ਲੰਗਰ ਦੀ ਸੇਵਾ ਹਿਤ ਕੋਠੀ ਪੂਸਾ ਰੋਡ ਪਹੁੰਚ ਜਾਂਦੀ ਹੈ । ਬੀਬੀ ਨੇ ਸਪੈਸ਼ਲ ਤਿਆਰ ਕਰਵਾਇਆ ਟਿੱਕੀਆਂ ਵਾਲਾ ਗੁੜ ਅਤੇ ਮਾਇਆ ਮੱਥਾ ਟੇਕੇ ।

ਅਗਲਾ ਘਰ ਸੰਤ ਚਰਨ ਸਿੰਘ ਦੇ ਵਡੇ ਭਾਈ ਸੰਤ ਬਚਨ ਸਿੰਘ ਦਾ ਸੀ, ਇਸਦੇ ਘਰ ਦਰਸ਼ਨ ਦੇ ਬਚਨ ਸਿੰਘ ਦੇ ਬੇਟੇ ਸੰਤ ਵੱਸਣ ਸਿੰਘ ਨੂੰ ਨਿਵਾਜਿਆ । ਸੰਤ ਕਿਰਪਾਲ ਸਿੰਘ-ਬਲਵਿੰਦਰ ਕੌਰ ਦੇ ਘਰ ਚਰਨ ਪਾ ਕਿਰਤਾਰਥ ਕੀਤਾ । ਫਿਰ ਜਥੇਦਾਰ ਗੁਰਦੀਪ ਸਿੰਘ, ਜਿਹੜੇ ਕਿ ਸਿੱਖੀ ਪਰਫੁਲਤ ਕਰਨ ਹਿਤ ਬੇਗਰਜ਼ ਕੀਰਤਨ ਕਰਦੇ ਆ ਰਹੇ ਹਨ, ਦੇ ਘਰ ਚਰਨ ਪਾਏ, ਬੀਬੀ ਵੀਰਾਂ ਦੇ ਘਰ ਵੀ ਜਾਕੇ ਦਰਸ਼ਨ ਦੇਣ ਦੀ ਕਿਰਪਾ ਕੀਤੀ, ਉਸ ਨੇ ਵੀ ਸਤਿਗੁਰਾਂ ਨੂੰ ਫੁਲਹਾਰ ਪਹਿਨਾਅ ਮਨ ਦਾ ਚਾਅ ਪਰਗਟ ਕੀਤਾ ।

ਅੱਗੇ ਰਾਹ ਰੋਕੀ ਖਲੋਤੇ ਸੰਤ ਮਨਮੋਹਣ ਸਿੰਘ (ਸੰਤ ਮਹਿੰਦਰ ਸਿੰਘ ਕਲਸੀ ਦਾ ਲੜਕਾ) ਸੀ, ਨਾਲ ਉਹਦੇ ਹੋਰ ਸਾਥੀ ਵੀ ਸਨ । ਇਜਦੀ ਵੀ ਗ੍ਰਹਿ ਪਵਿੱਤਰ ਕਰਨ ਦੀ ਬੇਨਤੀ ਸੀ, ਸਿੰਘ ਦੇ ਸਾਰੇ ਬਸਤਰ ਹੀ ਗ਼ੈਰ ਨਾਮਧਾਰੀਆਂ ਵਾਲੇ ਸਨ । ਸਤਿਗੁਰੂ ਜੀ ਨਾਮ ਸਿਮਰਨ ਕਰਦੇ ਆ ਰਹੇ ਸਨ, ਆਪ ਨੇ ਟੇਢੀ ਪੱਗ ਵੱਲ ਇਸ਼ਾਰਾ ਕਰ ਬਦਲਣ ਵਾਸਤੇ ਕਿਹਾ । ਸਿੰਘ ਨੇ ਅਗੇ ਤੋਂ ਚਿੱਟੀ ਡਿੰਗੀ ਪੱਗ ਦੀ ਪਰਵਾਨਗੀ ਚਾਹੀ, ਪਰ ਇਹ ਪਰਵਾਨਗੀ ਨ ਮਿਲੀ : ਫਿਰ ਉਸਨੇ ਮਹੀਨੇ ਤਕ ਬਦਲ ਦੇਣ ਦਾ ਇਕਰਾਰ ਕਰਕੇ ਚਰਨ ਪਾਉਣ ਦਾ ਰਾਹ ਪੱਧਰਾ ਕੀਤਾ ।

ਉਪਰੰਤ ਸੰਤ ਚਰਨ ਸਿੰਘ ਮਾਹੂੰਵਾਲ ਦੇ ਘਰ ਦਰਸ਼ਨ ਦੇ ਕੇ ਸੰਤ ਨਿਰਮਲ ਸਿੰਘ-ਗਿਆਨ ਕੌਰ ਦੇ ਘਰ ਨੂੰ ਪਵਿੱਤਰ ਕੀਤਾ । ਫਿਰ ਸੰਤ ਅਮਰੀਕ ਸਿੰਘ ਦੇ ਗ੍ਰਹਿ ਦੇ ਭਾਗ ਵੀ ਜਾਗ ਪਏ ।

ਨਵੀਂ ਬਣੀ, ਪਰ ਅਜੇ ਅਣਤਿਆਰ ਵਿਸ਼ਾਲ ਹਾਲ ਵਾਲੀ ਨਾਮਧਾਰੀ ਧਰਮਸਾਲਾ ਵਿਚ ਪੰ: ਗੋਪਾਲ ਸਿੰਘ ਦਿੱਲੀ ਦੇ ਜਥੇ ਨਾਲ ਕੀਰਤਨ ਕਰ ਰਹੇ ਸਨ । ਸਤਿਗੁਰੂ ਜੀ ਅਤੇ ਕੀਰਤਨਕਾਰਾਂ ਲਈ ਉਚਾ ਮੰਚ ਸੀ । ਸਤਿਗੁਰੂ ਜੀ ਆਸਣ ਤੇ ਵਿਰਾਜੇ ਤਾਂ ਸੰਗਤਾਂ ਦਰਸ਼ਨ ਭੇਟਾ ਧਰਨ ਲਈ ਉਮਡ ਆਈਆਂ । ਸਤਿਗੁਰੂ ਸੂਰਜ ਦੇ ਦਰਸ਼ਨ ਕਰ-ਕਰ ਜਗਿਆਸੂ ਮਨਾਂ ਨੂੰ ਜ਼ਿੰਦਗੀ ਪ੍ਰਾਪਤ ਹੋ ਰਹੀ ਸੀ ।

ਨਿਤਨੇਮ ਕਰਦਿਆਂ ਹੀ ਸਤਿਗੁਰੂ ਜੀ ਮੈਨੂੰ ਡਾ: ਸੇਵਾ ਸਿੰਘ ਸਪੁਤਰ ਸੰਤ ਮਹਿੰਦਰ ਸਿੰਘ ਗੜ੍ਹ ਸ਼ੰਕਰ ਵਾਲੇ ਦੀ ਫੋਟੋ ਲੈਣ ਦਾ ਇਸ਼ਾਰਾ ਕੀਤਾ। ਡਾ: ਸਾਹਿਬ ਨੇ ਬੱਧੀ ਦਾਹੜੀ ਖੋਲ੍ਹ ਕੇ ਫੋਟੋ ਲੁਹਾਈ।

4.45 ਹੋਏ ਤਾਂ ਦੀਵਾਨ ਦੀ ਸਮਾਪਤੀ ਹੋਈ। ਸਤਿਗੁਰੂ ਜੀ ਨੇ ਪੰਡਿਤ ਜੀ ਨੂੰ ਡਾ: ਸੇਵਾ ਸਿੰਘ ਹੁਰਾਂ ਬਾਰੇ ਜਾਣਕਾਰੀ ਦਿੱਤੀ ਤੇ ਡਾਕਟਰ ਸਾਹਿਬ ਨੂੰ ਪਰਵਾਨ ਕਰਵਾਇਆ ਕਿ ਉਹ ਸਿਧੀ ਦਸਤਾਰ ਹੇਠ ਦਾੜ੍ਹਾ ਵੀ ਖੁਲ੍ਹਾ ਰਖਿਆ ਕਰਨਗੇ।

ਸਾਹਿਬ ਪੁਰੇ ਵਿਚ ਨਾਮਧਾਰੀ ਸਿੰਘਾਂ ਦੇ ਬਹੁਤ ਘਰ ਹਨ। ਕਾਫ਼ੀ ਸਮਾਂ ਪਹਿਲਾਂ ਤੋਂ ਅਰਜ਼ਾਂ ਸਨ, ਅੱਜ ਸਤਿਗੁਰੂ ਦਰਸ਼ਨ ਦੇ ਕੇ ਗ੍ਰਿਹ ਪਵਿੱਤਰ ਕਰ ਰਹੇ ਸਨ, ਪਰ ਦੀਵਾਨ ਤੋਂ ਮਗਰੋਂ ਕੇਵਲ ਚਾਰ ਸਿੰਘਾਂ ਦੇ ਘਰ ਹੀ ਪਾਵਨ ਕੀਤੇ ਗਏ। ਪਹਿਲਾਂ ਇਕ ਸਿੰਘ ਦੇ ਘਰ ਚਰਨ ਪਾਉਣ ਪਧਾਰੇ। ਵਿਹੜੇ ਵਿਚ ਪੈਰ ਧਰਦਿਆਂ ਹੀ ਕਿਸੇ ਗਲੋਂ ਅੜਿੱਕਾ ਪੈ ਗਿਆ। ਸਿੱਖ ਕਹੇ: ਆਪ ਅਕਾਲ ਪੁਰਖ ਹੋ, ਜਾਣੀ ਜਾਣ ਹੋ, ਕਿਰਪਾ ਕਰੋ। ਸਤਿਗੁਰੂ ਜੀ ਫ਼ਰਮਾਣ: ਮੈਂ ਜੋ ਕੁਝ ਹਾਂ ਸੁ ਹਾਂ, ਪਰ ਮੈਂ ਅਗੇ ਨਹੀਂ ਵਧਣਾ, ਮੇਰੇ ਨਾਲ ਵੀ ਚਲਾਕੀਆਂ? ਅੰਤ ਸੰਤ ਰਤਨ ਸਿੰਘ ਚਾਨਾ ਦੀ ਬੇਨਤੀ ਤੇ ਖਿਮਾ ਕਰ ਦਿੱਤੀ।

ਸੰਤ ਰਤਨ ਸਿੰਘ ਨੇ ਦੱਸਿਆ: ਸਾਹਿਬ ਪੁਰੇ ਦੀ ਧਰਮਸਾਲਾ ਬਾਰੇ ਕਿਸੇ ਨੂੰ ਪਤਾ ਨਹੀਂ ਕਿ ਇਹ ਦੋ ਪਲਾਟਾਂ ਦੀ ਜਗ੍ਹਾ ਕਿਸਦੇ ਨਾਂ ਤੇ ਹੈ। ਜਦੋਂ ਅਸੀਂ ਸਰਕਾਰੀ ਤੌਰ ਤੇ ਇਸ ਦੇ ਕਾਗਜ਼ ਤਿਆਰ ਕਰਵਾਣ ਲਗੇ ਤਾਂ ਮੈਂ ਰਜਿਸਟਰਾਰ ਨੂੰ ਗੁਰੂ ਕੀ ਲੋਹ ਭੈਣੀ ਸਾਹਿਬ ਦੇ ਨਾਮ ਤੇ ਕਾਗਜ਼ ਤਿਆਰ ਕਰਨ ਲਈ ਰਜ਼ਾਮੰਦ ਕਰ ਲਿਆ ਅਤੇ ਇਹ ਕਾਗਜ਼ ਅਜ ਤਕ ਮੇਰੇ ਪਾਸ ਹਨ। ਸੰਤ ਰਤਨ ਸਿੰਘ ਨੇ ਇਹੋ ਗੱਲ ਸਤਿਗੁਰੂ ਜੀ ਦੇ ਕੰਨੀਂ ਵੀ ਕੱਢੀ।

ਸੰਤ ਹਵੇਲਾ ਸਿੰਘ-ਸੰਤ ਜੰਗ ਬਹਾਦਰ ਸਿੰਘ ਦੇ ਘਰ ਚਰਨ ਪਾਏ ਤਾਂ ਸਤਿਗੁਰੂ ਜੀ ਨੇ 10-15 ਮਿੰਟ ਇਸ ਪਰਵਾਰ ਨੂੰ ਨਿਵਾਜਿਆ। ਇਹ ਪਰਵਾਰ ਸ. ਹੰਸਪਾਲ ਐਮ.ਪੀ. ਕੀ ਭੂਆ ਦਾ ਹੈ ਤੇ ਇਸ ਦੀ ਸਤਿਗੁਰੂ ਜੀ ਤੇ ਹੰਸਪਾਲ ਹੁਰਾਂ ਨਾਲ ਨੇੜਤਾ ਵੀ ਕਾਫ਼ੀ ਹੈ।

ਏਥੋਂ ਸ. ਜਸਵੰਤ ਸਿੰਘ ਮੈਂਬਰ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦਿੱਲੀ ਨੂੰ ਜਾ ਨਿਵਾਜਿਆ ਇਸਦੀ ਵੀ ਘਰ ਚਰਨ ਪੁਆਣ ਦੀ ਬੇਨਤੀ ਸੀ।

ਤੁਰੇ-ਤੁਰੇ ਜਾਂਦਿਆਂ ਸੰਤ ਮਹਿੰਦਰ ਸਿੰਘ ਫ਼ਾਡੀ ਦੇ ਘਰ ਵੀ ਚਰਨਾਂ ਦੀ ਕਿਰਪਾ ਕੀਤੀ।

ਉਪ੍ਰੰਤ ਦੋਵੇਂ ਗੱਡੀਆਂ ਉਤਮ ਨਗਰ ਵਲ ਹੋ ਪਈਆਂ। ਏਥੇ ਸੰਤ ਨਿਧਾਨ ਸਿੰਘ ਦੀ ਕੁਟੀਆ ਵਿਚ ਚਰਨ ਪਾਕੇ ਸ਼ੋਭਾ ਵਧਾਈ।

ਇਸ ਵਾਰ ਧਰਮਸਾਲਾ ਸਾਹਿਬ ਪੁਰੇ ਵਿਚ ਸੰਤ ਗੁਰਦੀਪ ਸਿੰਘ ਸਕੱਤਰ ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਨੇ ਭੈਣੀ ਸਾਹਿਬ ਵਿਚ ਹੋਣ ਵਾਲੇ ਨਾਮਧਾਰੀ ਵਿਦਿਅਕ ਜਥੇ ਦਾ ਇਕੱਠ 21 ਤੋਂ 24 ਮਈ 1981 ਅਤੇ ਲੜਕੀਆਂ ਦਾ ਇਕੱਠ 25 ਤੋਂ 30 ਮਈ 81 ਤਕ ਤਾਰੀਖਾਂ ਦੱਸ ਕੇ ਵੱਧ ਤੋਂ ਵੱਧ ਸੰਗਤ ਪਹੁੰਚਣ ਲਈ ਅਪੀਲ ਕੀਤੀ।

ਸ. ਬਲਦੇਵ ਸਿੰਘ ਨੰ: 1-C/1 ਨਾਮਧਾਰੀ ਕਾਲੋਨੀ ਨਾਲ ਇਕ ਕਾਂਗਰਸੀ ਵਰਕਰ ਸ਼੍ਰੀ ਸ਼ਾਰਦਾ ਪਹਿਲਾਂ ਕੋਠੀ ਪਹੁੰਚੇ, ਫਿਰ ਬਲਦੇਵ ਸਿੰਘ ਏਥੇ ਲੈ ਆਇਆ। ਸ਼ਾਰਦਾ ਦੇ ਘਰ ਸਤਿਗੁਰੂ ਜੀ ਚਰਨ ਪਾਉਣ ਤੇ ਉਠਾਵਣੀ ਦੇ ਸਮੇਂ ਜੁੜੇ ਲੋਕਾਂ ਨੂੰ ਉਪਦੇਸ਼ ਦੇਣ, ਇਹ ਬਲਦੇਵ ਸਿੰਘ ਦੀ ਇੱਛਾ ਸੀ। ਸ਼ਾਰਦਾ ਦੀ ਗਰਭਧਾਰੀ ਪਤਨੀ ਪਿਛਲੇ ਦਿਨੀਂ ਟ੍ਰਕ-ਰਿਕਸ਼ਾ ਟੱਕਰ ਵਿਚ ਰਾਜਾ ਗਾਰਡਨ ਚੌਕ ਵਿਚ ਮਾਰੀ ਗਈ ਸੀ, ਸਤਿਗੁਰੂ ਜੀ ਇਸ ਤੇ ਵੀ ਕਿਰਪਾ ਕਰਨਗੇ।

ਮੈਂ ਤਾਂ ਪੂਸਾ ਰੋਡ ਨੂੰ ਵਾਪਸੀ ਸਮੇਂ ਟੈਗੋਰ ਗਾਰਡਨ ਕੋਲ ਹੀ ਸਤਿਗੁਰਾਂ ਦੀ ਗੱਡੀ ਤੋਂ ਉਤਰ ਬੈਠਾ। ਮੇਰਾ ਸਰੀਰ ਕਿਰਦਾ ਕਿਰਦਾ ਪ੍ਰਤੀਤ ਹੋ ਰਿਹਾ ਸੀ। ਸਵੇਰ ਦਾ ਹੀ ਦੁੜਕੀ ਵਿਚ ਸਾਂ, ਇਰਾਦਾ ਰਖਦਿਆਂ ਵੀ ਦੋਬਾਰਾ ਕੋਠੀ ਨਹੀਂ ਗਿਆ।

## 21 ਅਪਰੈਲ 1981, ਮੰਗਲਵਾਰ
## ਨਵੀਂ ਦਿੱਲੀ

ਸ੍ਰੀ ਸਤਿਗੁਰੂ ਜੀ, ਮਾਤਾ ਜੀ, ਠਾਕੁਰ ਦਲੀਪ ਸਿੰਘ ਜੀ ਤੇ ਉਹਨਾਂ ਦੀ ਪਤਨੀ ਸੇਵਕਾਂ ਸਮੇਤ ਸਵੇਰੇ 5 ਵਜੇ ਭੈਣੀ ਸਾਹਿਬ ਲਈ ਪ੍ਰਸਥਾਨ ਕਰ ਗਏ। ਆਸਾ ਦੀ ਵਾਰ ਕਾਰ ਵਿਚ ਹੀ ਸੇਵਕ ਮਹਿੰਦਰ ਸਿੰਘ ਪੂਰਬਾ ਤੋਂ ਸੁਣੀ ਜਾਵੇਗੀ।

ਸਤਿਗੁਰੂ ਜੀ ਦਾ ਪਹਿਲ ਪ੍ਰੋਗਰਾਮ ਬਦਲ ਗਿਆ ਹੈ। ਸਕੱਤਰ ਤਰਸੇਮ ਸਿੰਘ ਤੋਂ ਇਹ ਪਤਾ ਨਹੀਂ ਲਗ ਸਕਿਆ ਕਿ ਭੈਣੀ ਸਾਹਿਬ ਤੋਂ ਅੱਗੇ ਦਾ ਕੀ ਕਾਰਜ ਕਰਮ ਹੈ ਪਰ ਇਹ ਲਗਭਗ ਤੈ ਹੈ ਕਿ 30.4.81 ਨੂੰ ਥਾਈਲੈਂਡ ਵਾਸਤੇ ਉਡਿਆ ਜਾਵੇਗਾ।

### ਮਾਤਾ ਜਾਨਕੀ ਸਵਰਗਵਾਸ

ਬੀਤੀ ਰਾਤੀਂ 10 ਵਜੇ ਮੈਨੂੰ ਇਹ ਖਬਰ ਮਿਲੀ ਕਿ ਸਵਰਗਵਾਸੀ ਸੰਤ ਹਰਨਾਮ ਸਿੰਘ ਕਾਮੋਕੇ ਦੀ ਪਤਨੀ ਮਾਤਾ ਜਾਨਕੀ (ਸਹੁਰਾ ਨਾਂ ਚੰਨਣ ਦੇਈ), ਜਵਾਹਰ ਸਿੰਘ, ਸੰਤੋਖ ਸਿੰਘ, ਜੰਗ ਸਿੰਘ ਹੁਰਾਂ ਦੀ ਮਾਤਾ ਸ਼ਾਮੀ 5.45 ਵਜੇ ਇਰਵਨ ਹਸਪਤਾਲ ਵਿਚ ਸਵਾਸ ਪੂਰੇ ਕਰ ਗਈ ਹੈ। ਉਹ ਪਿਛਲੇ ਕੁਝ ਦਿਨਾਂ ਤੋਂ ਜ਼ਿੰਦਗੀ ਤੇ ਮੌਤ ਦੇ ਵਿਚਾਲੇ ਲਟਕ ਰਹੀ ਸੀ।

9 ਵਜੇ ਸਵੇਰੇ ਪਤਨੀ ਗੁਰਬਚਨ ਕੌਰ ਨਾਲ ਸੰਤ ਹਰਨਾਮ ਸਿੰਘ ਦੀ ਕੋਠੀ ਕਰੋਲ ਬਾਗ ਪੁਜਾ ਤਾਂ ਮਾਤਾ ਜਾਨਕੀ (70) ਦੇ ਸਸਕਾਰ ਹਿਤ ਬਹੁਤ ਸਾਰੀ ਸੰਗਤ ਅਤੇ ਰਿਸ਼ਤੇਦਾਰ ਜੁੜੇ ਹੋਏ ਸਨ। ਸੰਤ ਗੁਲਜ਼ਾਰ ਸਿੰਘ ਦਮਦਮਾ ਨੇ ਦੱਸਿਆ ਕਿ ਮਾਤਾ ਜਾਨਕੀ ਨੇ ਦਰਜਨਾਂ ਸਾਲ ਸਤਿਗੁਰੂ ਜੀ ਅਤੇ ਸੰਗਤ ਦੀ ਹਾਰਦਿਕ ਸੇਵਾ ਕੀਤੀ ਹੈ। ਜਵਾਹਰ ਸਿੰਘ (ਮੇਰੇ ਸਿਖਿਆ ਸਾਥੀ) ਨੇ ਇਨਕਸ਼ਾਫ ਕੀਤਾ ਕਿ ਉਹਦਾ ਆਪਣਾ ਇਕ ਲੜਕਾ ਸੁਖਦੇਵ ਸਿੰਘ ਡਾਕਟਰ ਲਗਾ ਹੋਇਆ ਹੈ ਸੋ ਧਿਆਨ ਤੇ ਇਲਾਜ ਵਲੋਂ ਕਿਸੇ ਪਰਕਾਰ ਦੀ ਕੋਈ ਕਮੀ ਨਹੀਂ ਰਹੀ। ਮਾਤਾ ਜਾਨਕੀ ਕਹਿੰਦੀ ਰਹਿੰਦੀ ਸੀ ਕਿ ਇਹ ਸਰੀਰ ਹੁਣ ਅੱਗੇ ਚੱਲਣ ਦੇ ਕਾਬਲ ਨਹੀਂ ਰਿਹਾ।

ਸੰਤ ਗੁਲਜ਼ਾਰ ਸਿੰਘ ਤੋਂ ਪਤਾ ਲਗਾ ਕਿ ਸਤਿਗੁਰੂ ਜੀ 28.4.81 ਨੂੰ ਦਿੱਲੀ ਪਹੁੰਚਣਗੇ ਅਤੇ 29.4.81 ਨੂੰ ਮਾਤਾ ਨਮਿਤ ਭੋਗ ਸਮੇਂ ਦਰਸ਼ਨ ਦੇਣਗੇ।

ਸੰਤ ਗੁਰਦੀਪ ਸਿੰਘ ਜਥੇਦਾਰ, ਗੋਪਾਲ ਸਿੰਘ ਕੌਮੀ, ਸੰਤ ਸਵਰਨ ਸਿੰਘ ਆਦਿ ਸੱਜਣਾਂ ਦੇ ਕੀਰਤਨ ਵਿਚ ਮਾਤਾ ਦੀ ਸ਼ਮਸ਼ਾਨ ਯਾਤਰਾ ਹੋਈ। ਬੀਬੀਆਂ ਦਾ ਇਕ ਤਕੜਾ ਜਥਾ ਫੁਸਫੁਸਾ ਰਿਹਾ ਸੀ : ਹੈ ਤਾਂ ਇੰਨੀ ਕੁ ਗੱਲ ਹੀ, ਅਸੀਂ ਝੂਠੇ ਮੋਹ ਪਾ ਕੇ ਫਸੇ ਰਹਿੰਦੇ ਹਾਂ। ਨਾ ਕੋਈ ਪੁੱਤਰ, ਨਾ ਧੀ, ਨ ਪਤੀ, ਨ ਪਿਤਾ। ਜਦੋਂ ਸਭ ਨੇ ਏਸੇ ਰਾਹੋਂ ਲੰਘਣਾ ਹੈ ਤਾਂ ਕਾਹਦੀ ਹਉਂ ਹਉਂ, ਮੈਂ ਮੈਂ।

ਕਰੋਲ ਬਾਗ ਦੀ ਸ਼ਮਸ਼ਾਨ ਸ਼ਾਲਾ ਵਿਚ ਚਿਣੀ ਗਈ ਲਕੜਾਂ ਦੀ ਚਿਤਾ ਵਿਚ ਥੋੜੇ ਚਿਰ ਪਿਛੋਂ ਹੀ ਮਾਤਾ ਦੀ ਦੇਹ ਧੂੰਏਂ ਦੀਆਂ ਲਹਿਰਾਂ ਬਣ ਵਿਓਮ ਵਿਚ ਵਿਆਪ ਗਈ।

**ਬੇਅੰਤ ਸਿੰਘ ਬੈਂਕੋਕ ਨੂੰ**

ਅੱਜ ਮੈਨੂੰ ਇਹ ਵੀ ਪਤਾ ਲਗਾ ਸੰਤ ਬੇਅੰਤ ਸਿੰਘ ਸੇਖਲ ਪਿੰਡ ਸੰਤ ਨਗਰ (ਸਰਸਾ) ਜੋ ਕਿ ਨਾਮਧਾਰੀ ਸਾਹਿਤ ਸਭਾ ਜੀਵਨ ਨਗਰ ਦਾ ਇਕ ਸ੍ਰੇਸ਼ਟ ਕਵੀ ਹੈ ਅਤੇ ਜਿਸਨੇ ਸ੍ਰੀ ਭੈਣੀ ਸਾਹਿਬ ਤੇ ਹੋਰਨੀਂ ਥਾਈਂ, ਪਿਛਲੇ ਕਈ ਸਾਲਾਂ ਤੋਂ ਨਾਮਧਾਰੀ ਹੋਲੇ ਮੇਲਿਆਂ ਸਮੇਂ ਸਾਧ ਸੰਗਤ ਦੇ ਡੇਰੇ ਲਗਵਾਣ ਦੀ ਬੜੀ ਕੁਸ਼ਲਤਾ ਨਾਲ ਸੇਵਾ ਕੀਤੀ ਅਤੇ ਸਾਧਸੰਗਤ ਦਾ ਖੁਲ੍ਹੇ ਦਿਲ ਸੁਆਗਤ ਕੀਤਾ ਅਜ ਬੈਂਕੋਕ ਦੀ ਕਿਸੇ ਧਰਮ-ਸਾਲਾ ਦੀ ਸੇਵਾ ਸੰਭਾਲ ਲਈ, ਸਤਿਗੁਰਾਂ ਦੀ ਕਿਰਪਾ ਨਾਲ, ਜਹਾਜ਼ੇ ਚੜ੍ਹ ਗਿਆ ਏ। ਉਹਦਾ ਜਾਣਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਹੁਕਮ ਵਿਚ ਹੈ। ਇਹ ਨਹੀਂ ਪਤਾ ਕਿ ਉਹ ਚੰਗਮਈ ਲਈ ਗਿਆ ਹੈ ਜਾਂ ਬੈਂਕੋਕ ਦੀ ਧਰਮਸਾਲਾ ਵਾਸਤੇ।

## 23 ਅਪਰੈਲ 1981, ਵੀਰਵਾਰ
## ਭੂੰਤਰ (ਕੁੱਲੂ) ਹਿ: ਪ੍ਰ:

ਮੇਰੇ ਉਤੇ ਕਿੰਨੇ ਸਾਰੇ ਕੰਮ ਸਵਾਰ ਸਨ ਜਿਨ੍ਹਾਂ ਦੀ ਪੂਰਤੀ ਲਈ ਮੈਂ ਠੰਡੀ ਜਗਹ ਭੂੰਤਰ (ਕੁੱਲੂ ਦਾ ਹਵਾਈ ਅੱਡਾ) ਆਉਣਾ ਯੋਗ ਜਾਤਾ। ਮੇਰੀ ਪੁੱਤਰੀ ਕੁਲਵੰਤ ਕੌਰ ਸੁਪਤਨੀ ਸ. ਕੇਹਰ ਸਿੰਘ ਹਮਰਾਹੀ ਨੂੰ ਚੰਡੀਗੜ੍ਹੋਂ ਪਹਾੜ ਛੱਡਣ ਆਉਣਾ ਸੀ। ਸੋ ਕੱਲ੍ਹ ਸਵੇਰ ਦੀ ਉਹ ਆਪਣੇ ਧਰਮ ਵੀਰ ਸ. ਗੁਰਦੀਪ ਸਿੰਘ ਨੂੰ ਮਿਲਣ ਚਲੀ ਗਈ। ਜਦੋਂ ਮੈਂ ਅਜ ਰਾਤੀਂ 11 ਵਜੇ ਅਪੜਿਆ ਤਾਂ ਕੁਲਵੰਤ ਵੀ ਜੀਆ ਜੰਤ ਸਮੇਤ ਮੇਰੇ ਵਾਲੀ ਬਸ ਵਿਚ ਸਵਾਰ ਹੋ ਗਈ, ਜਿਸ ਤੇ ਮੈਂ ਦਿੱਲੀਓਂ ਕਲ੍ਹ ਸ਼ਾਮੀ 5.40 ਤੇ ਚੱਲਿਆ ਸਾਂ।

8.45 ਸਵੇਰੇ ਅਸੀਂ ਭੂੰਤਰ ਪਹੁੰਚ ਗਏ। ਪਤਾ ਲਗਾ ਜੁਆਤਰਾ ਹਮਰਾਹੀ ਕਿਸੇ ਆਪਣੇ ਬਿਜ਼ਨਿਸ ਟੂਰ ਤੇ ਹੈ।

ਪੰਜਾਬ ਵਿਚ ਵਾਢੀਆਂ ਜ਼ੋਰਾਂ ਤੇ ਹਨ ਪਰ ਕੁੱਲੂ ਵਾਦੀ ਵਿਚ ਸਭ ਪਾਸੇ ਹਰੀਆਂ ਕਚਾਹ ਕਣਕਾਂ ਨਜ਼ਰ ਪੈਂਦੀਆਂ ਹਨ। ਹਰਿਆਲੀ ਨਾਲ ਭਰੇ ਪਹਾੜਾਂ ਨਾਲ ਘਿਰੇ

ਭੁੰਤਰ ਵਿਚ ਪਹੁੰਚਦਿਆਂ ਹੀ ਮਾਲੂਮ ਹੋ ਗਿਆ ਕਿ ਏਥੇ ਗਰਮੀ ਦਾ ਨਾਮੋ-ਨਿਸ਼ਾਨ ਨਹੀਂ। ਨਿਤ ਵਰਤੋਂ ਦੇ ਕਪੜਿਆਂ ਵਿਚ ਠੰਢ ਹੱਡਾਂ ਨੂੰ ਛੂੰਹਦੀ ਹੈ।

ਭੁੰਤਰ ਵਿਚਲੇ ਸਾਰੇ ਨਾਮਧਾਰੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬੇਸਬਰੀ ਨਾਲ ਇੰਤਜ਼ਾਰ ਕਰ ਰਹੇ ਹਨ। ਹਰੇਕ ਨੇ ਮੇਰੇ ਮੂੰਹੋਂ ਏਹੋ ਸੁਣਿਆਂ ਕਿ 5 ਤੋਂ 15 ਮਈ ਦਾ ਪ੍ਰੋਗਰਾਮ ਬਣਿਆਂ ਸੀ ਪਰ ਇਕ ਵਾਰ ਫਿਰ ਕੈਂਸਲ ਹੋ ਗਿਆ ਹੈ।

## 3 ਮਈ 1981, ਐਤਵਾਰ
## ਭੁੰਤਰ (ਹਿ: ਪ੍ਰ:)

ਐਤਵਾਰ ਹੋਣ ਕਾਰਨ ਮੈਂ ਅਤੇ ਜੁਆਤਰੇ ਹਮਰਾਹੀ ਨੇ ਰੁਹਤਾਂਗ ਦਰੇ ਵਲ ਜਾਣ ਦਾ ਇਰਾਦਾ ਕੀਤਾ ਅਤੇ ਉਹਦੇ ਸਕੂਟਰ ਤੇ 8 ਵਜੇ ਘਰੋਂ ਨਿਕਲ ਤੁਰੇ। ਕੁੱਲੂ, ਮਨਾਲੀ, ਬਾਗ, ਪਲਤਾਰ, ਆਦਿ ਪਹਾੜੀ ਸਥਾਨਾਂ ਤੇ ਉਚਾਈਆਂ ਨੂੰ ਪਾਰ ਕਰਦਿਆਂ ਅਸੀਂ ਨਿਤਾਂਤ ਇਕਾਂਤ ਵਿਚ, ਅਤੇ ਜਿਥੇ "ਕੁਦਰਤ ਦਿਸੈ, ਕੁਦਰਤਿ ਸੁਣੀਐ", ਵਾਲੀ ਅਵਸਥਾ ਹੈ, ਪਰਬਤੀ ਉਚਾਈਆਂ ਵਿਚ ਜਾ ਪਹੁੰਚੇ। ਜਿਥੇ ਐਉਂ ਲਗਾ ਜਿਵੇਂ ਬਾਬਾ ਹਿਮਾਲਾ ਦੀ ਗੋਦੀ ਵਿਚ ਆ ਪਹੁੰਚੇ ਹਾਂ। ਦੁਆਲੇ ਉਚੇ ਪਹਾੜਾਂ ਦਾ ਘੇਰਾ, ਚੋਟੀਆਂ ਤੇ ਬਰਫ਼, ਉੱਚੀਆਂ ਚੀਲ੍ਹਾਂ, ਡਿਗਦੇ ਝਰਨੇ, ਸ਼ਾਂਤ ਸੁਖਦ ਵਾਤਾਵਰਨ, ਕੋਈ ਯਾਤਰੀ ਬਸ ਤੇ ਕਿਤੇ-ਕਿਤੇ ਮਨੁਖ ਜ਼ਾਤ। ਜਿੱਧਰ ਤੱਕੋ ਵਿਸ਼ਾਲਤਾ ਤੇ ਉੱਚਤਾ। ਅੱਜ ਅਸੀਂ ਕੇਵਲ 'ਗੁਲਾਬਾ' ਤਕ ਹੀ ਜਾ ਸਕੇ। ਅਗੇ ਵਾਹਨਾਂ ਲਈ ਮਮਾਨਤ ਸੀ ਕਿਉਂਕਿ ਉਪਰ ਅਜੇ ਬਰਫ਼ ਦਾ ਸਾਮਰਾਜ ਹੈ। ਸੜਕਾਂ ਸਾਫ਼ ਨਹੀਂ ਹੋ ਸਕੀਆਂ। ਸਾਨੂੰ 31 ਕਿ: ਮੀ: ਰੁਹਤਾਂਗ ਤੋਂ ਉਰ੍ਹਾਂ ਹੀ ਰੁਕਣਾ ਪਿਆ।

ਕੁਛ ਸਮਾ ਬਰਫ਼ਾਂ ਨਾਲ ਖੇਡਦੇ, ਨਾਲ ਲਿਆਂਦਾ ਪ੍ਰਸ਼ਾਦ ਪਾਣੀ ਛਕ, ਵਾਪਸੀ ਤੇ ਸਤਿਗੁਰਾਂ ਦੀ ਮਨਾਲੀ-ਕੋਠੀ ਵਿਖੇ ਪਹੁੰਚੇ। ਏਥੇ ਕੇਹਰ ਸਿੰਘ ਨੇ ਸ੍ਰੀ ਜੈ ਸਿੰਘ ਕੋਠੀ ਦੇ ਰਖਵਾਲੇ ਨੂੰ ਮਿਲਣਾ ਸੀ। ਜੈ ਸਿੰਘ ਨੇ ਸਤਿਗੁਰੂ ਜੀ ਦਾ ਹਜ਼ਾਰ-ਹਜ਼ਾਰ ਗੁਣਾਨਵਾਦ ਕੀਤਾ ਜਿਨ੍ਹਾਂ ਦੀ ਕਿਰਪਾ ਨਾਲ ਉਹ ਤੇ ਉਹਦਾ ਪਰਵਾਰ ਸੁਖਦ ਜੀਵਨ ਬਤੀਤ ਕਰ ਰਹੇ ਹਨ। ਜਿਨ੍ਹਾਂ ਦੀ ਉਦਾਰਤਾ ਨਾਲ ਉਸਨੇ ਆਪਣੀ ਖੇਤੀ ਬਾੜੀ ਤੇ ਸੰਬੰਧਤ ਕਾਰੋਬਾਰ ਵਿਚ ਇਛੱਤ ਇਜ਼ਾਫਾ ਕਰ ਲਿਆ ਹੈ।

ਥੋੜਾ ਚਿਰ ਬੈਠ ਅਸੀਂ ਭੁੰਤਰ ਮੁੜ ਆਏ।

### ਹਰਭਜਨ ਸਿੰਘ ਬਾਜਵੇ ਦੀ ਚਿੱਠੀ

ਮੈਨੂੰ ਸੰਤ ਤਰਸੇਮ ਸਿੰਘ ਨੇ ਸ. ਹਰਭਜਨ ਸਿੰਘ ਬਾਜਵੇ ਦੀ ਚਿਠੀ ਜੋ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਲਿਖੀ ਸੀ ਵਿਖਾਈ ਤੁਹਾਡੇ ਨਾਲ ਸਾਂਝੀ ਕਰਦਾ ਹਾਂ।

ਸਤਿਕਾਰ ਸਹਿਤ ਸਤਿਗੁਰੂ ਜੀ।

ਗੁਰੂ ਫਤਿਹੇ ਜੀ :

ਮੈਨੂੰ 20.12.80 ਵਾਲੀ ਰਾਤ ਬਾਰ-ਬਾਰ ਯਾਦ ਆਉਂਦੀ ਹੈ। ਤੇ ਆਪ ਜੀ ਦੇ ਦਿੱਤੇ ਹੋਏ ਪਿਆਰ ਦੇ ਨਿਘ ਨੂੰ ਮਾਣ ਰਿਹਾ ਹਾਂ। ਕਿਉਂਕਿ ਉਸ ਰਾਤ ਆਪ ਨੇ

ਸਪੈਸ਼ਲ ਆਦਮੀ ਭੇਜ ਕੇ ਸਦਿਆ ਅਤੇ ਦਰਸ਼ਨ ਦਿੱਤੇ। ਇਸ ਸਾਰੀ ਗੱਲ ਨੂੰ ਮੈਂ ਬੜਾ ਵੱਡਾ ਸਤਿਕਾਰ ਮਾਣ ਮੰਨਦਾ ਹਾਂ।

ਕਦੀ-ਕਦੀ ਕੁਛ ਲੋਕ ਮੈਨੂੰ ਕਹਿ ਦਿੰਦੇ ਹਨ ਕਿ ਸਤਿਗੁਰੂ ਜੀ ਸਿਆਸੀ ਮਨੁਖ ਹਨ ਮੈਂ ਉਹਨਾਂ ਨੂੰ ਉਤਰ ਦਿੰਦਾ ਹਾਂ ਕਿ ਸਿਮਰਨ ਕਰਨ ਵਾਲਾ ਮਨੁਖ ਸਿਆਸੀ ਨਹੀਂ ਹੁੰਦਾ ਕਿਉਂਕਿ ਸਿਮਰਨ ਸੱਚ ਤੇ ਤੁਰਦਾ ਹੈ ਤੇ ਸੱਚ ਤੇ ਹੀ ਪਲਦਾ ਹੈ। ਪਰ ਸਿਆਸਤ ਝੂਠ ਤੇ ਹੀ ਚਲਦੀ ਹੈ ਤੇ ਝੂਠ ਤੇ ਹੀ ਪਲਦੀ ਹੈ। ਇਸ ਕਰਕੇ ਇਹਨਾਂ ਦੋ ਚੀਜ਼ਾਂ ਦਾ ਇਕ ਥਾਂ ਮੇਲ ਨਹੀਂ ਹੋ ਸਕਦਾ। ਕਿਉਂਕਿ ਸਿਮਰਨ ਕਰਨ ਵਾਲਾ ਮਨੁੱਖ ਬਹੁਤ ਮਹਾਨ ਹੁੰਦਾ ਹੈ। ਬਾਕੀ ਗੱਲਾਂ ਦਾ ਮੈਨੂੰ ਪਤਾ ਨਹੀਂ ਜਦੋਂ ਵੀ ਆਪ ਜੀ ਦੇ ਦਰਸ਼ਨ ਕਰ ਲੈਂਦਾ ਹਾਂ ਤਾਂ ਨਿਹਾਲ ਹੋ ਜਾਂਦਾ ਹਾਂ। ਹੋਰ ਆਪ ਜੀ ਦੀ ਕ੍ਰਿਪਾ ਹੈ। ਪਿਆਰ ਭਰੀ ਫਤਿਹ ਜੀ ਸਭ ਨੂੰ ਜੀ।

ਆਪ ਦਾ ਸੇਵਾਦਾਰ
(ਸਹੀ)
ਹਰਭਜਨ ਸਿੰਘ ਬਾਜਵਾ

## 5 ਮਈ 1981, ਮੰਗਲਵਾਰ
## ਭੁੰਤਰ (ਕੁਲੂ)

ਸਤਿਗੁਰੂ ਜੀ ਦੇ ਨਿਜੀ ਸਕੱਤਰ ਸੰਤ ਤਰਸੇਮ ਸਿੰਘ ਦੀ ਚਿੱਠੀ ਮਿਲੀ ਜਿਸ ਵਿਚ ਲਿਖਿਆ ਸੀ ਕਿ ਸਤਿਗੁਰੂ ਜੀ 30 ਅਪਰੈਲ 1981 ਨੂੰ ਬੈਂਕੋਕ ਚਲੇ ਗਏ ਸਨ, 8.5.81 ਨੂੰ ਵਾਪਸ ਬੰਬਈ ਆਉਣਾ ਹੈ। 13 ਨੂੰ ਬੈਂਗਲੋਰ ਹੋ ਕੇ ਦਿੱਲੀ ਪਰਤਣਾ ਹੈ ਅਤੇ 17-18 ਮਈ ਨੂੰ ਮੰਡੀ ਵਿਖੇ ਦਰਸ਼ਨ ਦੇਣਗੇ।

ਦੂਜੀ ਖ਼ਬਰ ਸੀ ਕਿ ਮਈ ਵਿਚ ਨਾਮਧਾਰੀ ਵਿਦਿਅਕ ਸੰਮੇਲਨ ਨਹੀਂ ਹੋ ਰਿਹਾ। ਹੁਣ 21 ਤੋਂ 24 ਜੂਨ ਤਕ ਬੀਬੀਆਂ ਦਾ ਅਤੇ 24 ਤੋਂ 30 ਜੂਨ ਤਕ ਲੜਕਿਆਂ ਦਾ ਸੰਮੇਲਨ ਹੋਵੇਗਾ।

ਤੀਜਾ ਜ਼ਿਕਰ ਸੀ : 29.4.81 ਨੂੰ ਗਰੀਬ ਨਿਵਾਜ਼ ਜੀ ਸ. ਨਾਹਰ ਸਿੰਘ ਐਮ. ਏ. ਨੂੰ ਦਰਸ਼ਨ ਦੇਣ ਗਏ ਸਨ। ਉਸਨੇ ਮੱਥਾ ਟੇਕਿਆ ਤੇ ਕਹਿਆ : ਅੱਜ ਵੱਡਿਆਂ ਸਤਿਗੁਰਾਂ ਵਾਲੀ ਕੀਤੀ ਜੇ ਜੋ ਕਿ ਬਿਨਾ ਦੱਸਿਆਂ ਹੀ ਆ ਗਏ। ਬਹੁਤ ਕ੍ਰਿਪਾ ਕੀਤੀ।...ਹਜ਼ੂਰ ਨੇ ਮੇਰੇ ਦੁਆਰਾ ਇਕ ਟੋਕਰੀ ਫਲ, 5 ਮੀਟਰ ਸਫੇਦ ਟੈਰੀਕਾਟ ਦਾ ਕਪੜਾ, ਦੋ ਪੰਜਾਬੀ ਡਾਇਰੀਆਂ ਤੇ 500/-ਨਕਦ ਦਿੱਤੇ ਹਨ।

## 6 ਮਈ 1981, ਬੁੱਧਵਾਰ
## ਭੁੰਤਰ (ਕੁੱਲੂ)

ਹਜ਼ੂਰੀ ਸਕੱਤਰ ਸੰਤ ਤਰਸੇਮ ਸਿੰਘ ਦੀ ਇਕ ਹੋਰ ਚਿੱਠੀ ਪਹੁੰਚੀ : ਸਤਿਗੁਰੂ ਸਚੇ ਪਾਤਸ਼ਾਹ ਜੀ 8.5.81 ਨੂੰ ਦਿੱਲੀ ਦਰਸ਼ਨ ਦੇ ਰਹੇ ਹਨ। 9.5.81 ਨੂੰ ਭੈਣੀ ਸਾਹਿਬ ਤੇ 10.5.81 ਨੂੰ ਬੈਂਪਾਰਾਇ ਸੰਤ ਜੰਗਾ ਸਿੰਘ ਨਮਿਤ ਭੋਗ ਤੇ ਦਰਸ਼ਨ

ਦੇਣਗੇ । 11-12 ਮਈ ਨੂੰ ਜੀਵਨ ਨਗਰ । 17-19 ਮਈ, ਬੰਬਈ 20-22 ਬੈਂਗਲੋਰ, 22 ਰਾਤ ਨੂੰ ਦਿੱਲੀ 23 ਤੋਂ ਮੰਡੀ (ਹਿ: ਪ੍ਰ:) ।

ਮੈਂ 9.5.81 ਤਕ ਸ੍ਰੀ ਭੈਣੀ ਸਾਹਿਬ ਹੀ ਹਾਂ । ਗਰੀਬ ਨਿਵਾਜ ਜੀ ਤੋਂ ਬਿਨਾ ਹਰ ਪਲ ਮੁਸ਼ਕਲ ਨਾਲ ਹੀ ਗੁਜ਼ਾਰ ਰਿਹਾ ਹਾਂ । ਉਨ੍ਹਾਂ ਤੋਂ ਬਿਨਾ, ਜੋ ਵਿਛੜਿਆਂ ਦਾ ਹਾਲ ਹੁੰਦਾ ਹੈ, ਉਹੀ ਹੋ ਰਿਹਾ ਹੈ ਇਕੋ ਹੀ ਮੰਗ ਹੈ ਕਿ ਉਨ੍ਹਾਂ ਤੋਂ ਵਿਛੋੜਾ ਨ ਪਏ । ਅੰਦਰੋਂ ਨ ਨਿਕਲੇ । ਰੱਖੇ ਜਿਥੇ ਉਸਦੀ ਰਜ਼ਾ ਹੋਵੇ ।

## 8 ਮਈ 1981, ਸ਼ੁਕਰਵਾਰ
## ਭੁੰਤਰ (ਕੁੱਲੂ)

ਮਿੱਤਰ ਜਗਦੀਸ਼ ਸਿੰਘ ਦੀ ਚਿੱਠੀ ਜਲੰਧਰੋਂ ਆਈ । ਉਸ 'ਚੋਂ ਕੁਝ ਗੱਲਾਂ ਨੋਟ ਕਰਨ ਯੋਗ, ਏਥੇ ਉਤਾਰਦਾ ਹਾਂ : 10 ਮਈ ਨੂੰ ਜੋਗਾ ਸਿੰਘ ਥੋਪਾਰਾਇ ਦਾ ਭੋਗ ਹੈ । ਜੋਗਾ ਸਿੰਘ ਜਵਾਨੀ ਵਿਚ ਹੀ ਕਈ ਛੋਟੇ-ਛੋਟੇ ਬੱਚਿਆਂ ਨੂੰ ਛੱਡ ਕੇ, ਇਕ ਸਕੂਟਰ ਹਾਦਸੇ ਵਿਚ ਚੜ੍ਹਾਈ ਕਰ ਗਿਆ ਹੈ ।

"ਨਵਤੇਜ ਸਿੰਘ ਚੰਡੀਗੜ੍ਹ ਪੀ. ਜੀ. ਆਈ ਵਿਚ ਮੂੰਹ ਦੇ ਕੈਂਸਰ ਨਾਲ ਪਿਆ ਹੋਇਆ ਹੈ । ਪੀ. ਜੀ. ਆਈ. ਤੋਂ ਜਵਾਬ ਮਿਲ ਗਿਆ ਹੈ । ਰੂਸ ਵਾਲਿਆਂ ਤੋਂ ਅਜੇ ਸੱਦਾ ਨਹੀਂ ਆਇਆ । ਅਮਰੀਕਾ ਦਾ ਖਰਚ ਬਹੁਤ ਹੈ । ਟਾਟਾ ਇੰਸਟੀਚਿਊਟ ਬੰਬਈ ਵਿਖੇ ਪ੍ਰਬੰਧ ਹੋ ਰਿਹਾ ਹੈ । 40,000/- ਦਾ ਖਰਚ ਹੈ । ਅਨੰਦ (ਜਗਜੀਤ ਸਿੰਘ) ਹੋਰਾਂ ਟੈਲੀਫੋਨ ਤੇ ਸਤਿਗੁਰਾਂ ਕੋਲ ਅਪਰੋਚ ਦਿੱਲੀ ਕੀਤੀ ਹੈ । ਪਹਿਲਾ ਮੈਂ ਫੇਰ ਅਨੰਦ ਹੋਰੀ ਫੋਨ ਕਰਦੇ ਰਹੇ । ਕਾਲ ਨ ਮਿਲੀ ਪਰ ਸ਼ਾਮ ਨੂੰ (ਕ੍ਰਿਸ਼ਨ) ਭਾਰਦ੍ਵਾਜ ਦੀ ਗੱਲ ਹੋ ਗਈ । ਇਹਨਾਂ ਦੀ ਮੰਗ ਸੀ 10,000/- ਜਾਂ ਜਿੰਨਾ ਹੋ ਸਕੇ । ਸਤਿਗੁਰਾਂ ਵਲੋਂ ਮਨਜ਼ੂਰੀ ਮਿਲ ਗਈ ਹੈ । ਅਨੰਦ ਬੰਬਈ ਤੋਂ ਪ੍ਰਾਪਤ ਕਰਨਗੇ ਪਰ ਅਜੇ ਰੂਸ ਦੀ ਝਾਕ ਵੀ ਬਣੀ ਹੋਈ ਹੈ । ਲੋਕ ਕਹਿੰਦੇ ਹਨ ਕਿ ਪ੍ਰੀਤਲੜੀ ਵਾਲੇ ਸਮਰਥ ਬੰਦੇ ਹਨ ਗਰੀਬ ਨਹੀਂ ।"

## 10 ਮਈ 1981, ਐਤਵਾਰ
## ਭੁੰਤਰ (ਕੁਲੂ)

'ਜਗਬਾਣੀ' ਜਲੰਧਰ 'ਚੋਂ ਖਬਰ ਪੜ੍ਹੀ ਕਿ ਪ੍ਰਸਿੱਧ ਦੇਸ਼ ਭਗਤ, ਸੁਤੰਤਰਤਾ ਸੰਗਰਾਮੀ, ਤੇ ਇਨਕਲਾਬੀ ਨੇਤਾ ਪੰ: ਸੁੰਦਰ ਲਾਲ ਜੀ ਦਾ 95 ਸਾਲ ਦੀ ਉਮਰੇ, ਸ਼ਨੀਚਰਵਾਰ 9 ਵਜੇ ਸਵੇਰੇ ਆਪਣੇ ਨਿਵਾਸ ਸਥਾਨ, ਮਾਰਕਿਟ ਸਕਵੇਅਰ ਡੀ-89 ਨਵੀਂ ਦਿੱਲੀ ਵਿਚ ਸੁਰਗਵਾਸ ਹੋ ਗਿਆ ਹੈ ।

ਇਸ ਸੱਜਣ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਦੇ ਘਨਿਸ਼ਟ ਸੰਬੰਧ ਸਨ ਤੇ ਅਜੇ ਪਿਛਲੇ ਸਾਲ ਹੀ ਇਨ੍ਹਾਂ ਦੀ ਆਖਤ ਤੇ ਸਤਿਗੁਰੂ ਜੀ ਵਲੋਂ ਇਨ੍ਹਾਂ ਨੂੰ 10,000/- + 5000/- ਦਿੱਤਾ ਗਿਆ ਸੀ ।

ਮੇਰੀ ਇਕ ਚਿੱਠੀ ਦੇ ਉੱਤਰ ਵਿਚ ਮਿੱਤਰ ਹਰਭਜਨ ਬਾਜਵਾ ਫੋਟੋਗ੍ਰਾਫਰ ਬਟਾਲੇ

ਤੋਂ ਆ ਪਹੁੰਚਾ। ਅਗਲੇ ਦਿਨ ਸਾਡੇ ਸੈਰ ਸਪਾਟੇ ਅਤੇ ਫੋਟੋਗ੍ਰਾਫ਼ੀ ਵਿਚ ਨਿਕਲਣਗੇ। ' ਮੈਂ ਕਲਾਕਾਰ ਦੀ ਸੰਗਤ ਤੋਂ ਲਾਭ ਉਠਾਵਾਂਗਾ। ਬਾਜਵਾ ਚੂੰਕਿ ਰਾਤੋ ਰਾਤ ਸਫ਼ਰ ਕਰਕੇ ਬਟਾਲੇ ਤੋਂ ਸਵੇਰੇ ਹੀ ਭੁੰਤਰ ਪਹੁੰਚ ਗਿਆ ਸੀ, ਸੁ ਅਸਾਂ ਅਜ ਕੁਲੂ ਤਕ ਪੈਦਲ ਮਾਰਚ ਕੀਤਾ ਤੇ ਵਾਪਸ ਵੀ ਪੈਦਲ ਹੀ ਆਏ। ਸਮੇਂ ਦਾ ਖ਼ੂਬ ਲਾਭ ਅਤੇ ਅਨੰਦ ਲੁਟਿਆ।

## 12 ਮਈ 1981, ਮੰਗਲਵਾਰ
## ਭੁੰਤਰ (ਕੁੱਲੂ)

ਕੱਲ੍ਹ ਮੈਂ ਤੇ ਬਾਜਵਾ ਇਤਿਹਾਸਕ ਗੁਰਦੁਆਰਾ ਮਨੀਕਰਨ ਪਹੁੰਚੇ ਸਾਂ ਅਤੇ ਅਜ 'ਨਗਰ' ਜਾਣ ਲਈ ਬਸ ਵਿਚ ਬੈਠ ਗਏ ਕਿ 9 ਵਜੇ ਦਿਨੇ ਜੁਆਈ ਹਮਰਾਹੀ ਨੇ ਇਕ ਤਾਰ ਫੜਾਂਦਿਆਂ ਕਿਹਾ : ਸਤਿਗੁਰਾਂ ਦੇ ਸਕੱਤਰ ਵਲੋਂ ਹੈ। ਤਾਰ ਸੀ ਕਿ ਮੈਂ 14 ਮਈ ਤੋਂ ਪਹਿਲਾਂ ਪਹਿਲਾਂ ਦਿੱਲੀ ਪਹੁੰਚ ਜਾਵਾਂ, ਬੰਬਈ ਜਾਣਾ ਹੈ, ਸੰਗੀਤ ਪ੍ਰੋਗਰਾਮ ਲਈ। ਸਤਿਗੁਰੂ ਜੀ ਵਲੋਂ ਆਦੇਸ਼ ਹੈ।

ਗੱਡੀਓਂ ਉਤਰਨ ਸਮੇਂ ਸ. ਕੇਹਰ ਸਿੰਘ ਨੇ 'ਟ੍ਰਿਬਿਊਨ' ਅਖਬਾਰ ਫੜਾਂਦਿਆਂ ਮੇਰਾ ਧਿਆਨ ਅੰਤਮ ਸਫ਼ੇ ਤੇ ਪੁਆਇਆ ਜਿਸ ਵਿਚ ਡਾ: ਤ੍ਰਿਲੋਕ ਸਿੰਘ ਦੀ ਮਿਰਤੂ ਬਾਰੇ ਦੁਬਾਰਾ ਕੇਸ ਉਠਾਣ ਦੀ ਯਾਚਨਾ ਸੀ। ਕਿਸੇ ਦੀ ਗੱਡਿਆ ਮੁਰਦਾ ਉਠਾਣ ਦੀ ਕੋਸ਼ਸ਼ ਸੀ।

ਅਤੇ ਆਪਣੀ ਪਿਆਰੀ ਪੁਤਰੀ ਕੁੱਕੂ ਤੇ ਦੁਹਤੀਆਂ ਟਾਸ਼ਾ-ਸ਼ਬਨਮ ਨੂੰ ਸਕੂਲ ਗਿਆਂ ਛੱਡ, ਨਿਕੇ ਦੁਹਤੇ ਲਾਲ ਜੀ ਦਾ ਚੁੰਮਣ ਲੈ 3.30 ਦੀ ਬਸ ਲੈ ਕੇ ਵਾਪਸ ਹੋ ਤੁਰਿਆ। ਮੰਡੀ ਵਿਚ, ਬਾਜਵਾ ਫੋਟੋਗ੍ਰਾਫ਼ਰ ਨੂੰ ਨਾ ਚਾਹੁੰਦਿਆਂ ਵੀ ਇਕੱਲਾ ਛੱਡ, ਰਾਤ ਦੀ ਬੱਸ ਲੈ ਦਿੱਲੀ ਨੂੰ ਹੋ ਤੁਰਿਆ।

## 13 ਮਈ 1981, ਬੁੱਧਵਾਰ
## ਨਵੀਂ ਦਿੱਲੀ

ਸਵੇਰੇ-ਸਵੇਰੇ ਦਿੱਲੀ ਆਣ ਪਹੁੰਚਾ। ਠੰਢੇ ਠੰਢੇ ਲਗਭਗ 600 ਕਿ: ਮੀਟਰ ਸਫ਼ਰ ਕਰਨ ਤੇ ਕੋਈ ਤਕਲੀਫ਼ ਨ ਹੋਈ। ਦਿੱਲੀ ਆਇਆਂ ਪਤਾ ਲਗਾ ਕਿ ਸ. ਹਰਮੀਤ ਸਿੰਘ ਢੱਡਾ 15.5.81 ਦੀਆਂ ਰੇਲਵੇ ਸੀਟਾਂ ਬੁਕ ਕਰਵਾ ਰਿਹਾ ਹੈ।

## 14 ਮਈ 1981, ਵੀਰਵਾਰ
## ਨਵੀਂ ਦਿੱਲੀ

ਅੱਜ ਸਤਿਗੁਰੂ ਜੀ ਦੇ ਅਤਿ ਨਿਕਟੀ, ਦਿੱਲੀ ਦੇ ਨਾਮਧਾਰੀਆਂ ਦੇ ਆਗੂ ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਨੂੰ ਮਿਲਿਆ ਤਾਂ ਉਹ 'ਗੜੇ ਮੁਰਦੇ ਉਖਾੜਨ' ਵਾਲੀ ਟ੍ਰਿਬਿਊਨ ਦੀ ਖਬਰ ਤੋਂ ਚਿੰਤਤ ਸੀ। ਉਸਦਾ ਵਿਚਾਰ ਸੀ ਕਿਸੇ ਰਾਜਨੀਤਕ ਵਿਰੋਧੀ ਦੀ ਸ਼ਰਾਰਤ ਹੈ। ਮੇਰੇ ਬੈਠਿਆਂ ਹੀ ਸਬੰਧ ਨਾਲ ਸ. ਦਰਬਾਰਾ ਸਿੰਘ ਮੁਖ

ਮੰਤਰੀ ਦਾ ਫੋਨ ਆ ਗਿਆ। ਹੰਸਪਾਲ ਨੇ ਉਸ ਨਾਲ ਵੀ ਇਸ ਖ਼ਬਰ ਦਾ ਜ਼ਿਕਰ ਕੀਤਾ।

ਇਹ ਵੀ ਪਤਾ ਲਗਾ ਕਿ ਸਤਿਗੁਰੂ ਜੀ ਕੱਲ (15.5.81) ਨੂੰ ਦਿੱਲੀ ਦਰਸ਼ਨ ਦੇ ਰਹੇ ਹਨ।

## 15 ਮਈ 1981, ਸ਼ੁਕਰਵਾਰ
## ਨਵੀਂ ਦਿੱਲੀ

### ਸ੍ਰੀ ਸਤਿਗੁਰੂ ਜੀ ਦੇ ਦਰਸ਼ਨ

ਸੰਤ ਮਹਿੰਦਰ ਸਿੰਘ ਬਹਾਦਰ ਗੜ੍ਹ ਦੇ ਘਰ ਅਜ ਦਾ ਲੰਗਰ ਪਾਣੀ ਛਕ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ 11.00 ਵਜੇ ਦਿੱਲੀ ਪਹੁੰਚ ਗਏ। ਮੈਂ ਹਰ ਪਰਕਾਰ ਦੀ ਤਿਆਰੀ ਕਰਕੇ 2 ਵਜੇ ਕੋਠੀ ਪੁੱਜਾ। ਬੈਠਣ ਕਮਰੇ ਵਿਚ ਝਾਕਿਆ ਤਾਂ ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਤਰਸੇਮ ਸਿੰਘ ਸਕੱਤਰ, ਸੰਤ ਸਤਨਾਮ ਸਿੰਘ ਹਜ਼ੂਰੀ ਲਾਂਗਰੀ, ਸੰਤ ਬਲਦੇਵ ਸਿੰਘ ਹਜ਼ੂਰੀ ਸੇਵਕ ਤੇ ਜੀਵਨ ਨਗਰ ਦਾ ਨੰਬਰਦਾਰ ਅਮਰ ਸਿੰਘ ਚਲਦੇ ਕੂਲਰ ਦੀ ਠੰਢ ਵਿਚ ਫ਼ਰਸ਼ ਤੇ ਲੇਟੇ ਹੋਏ ਸਨ।

ਸਤਿਗੁਰੂ ਜੀ ਇਸ਼ਨਾਨ ਕਰਨ ਲਈ ਉਠੇ ਤਾਂ ਸੇਵਾ ਲਈ ਗੁਰਤੇਜ ਸਿੰਘ ਹਾਜ਼ਰ ਸੀ। ਬਾਹਰ ਬਰਾਮਦੇ ਵਿਚ ਮਾਤਾ ਰੱਖੀ, ਸ. ਰਾਮ ਰਤਨ ਸਿੰਘ ਪਰਵਾਰ ਤੇ ਦਿੱਲੀ ਦੇ ਲੰਗਰ ਸੇਵਕ ਵੀ ਦਰਸ਼ਨਾਂ ਦੀ ਇੰਤਜ਼ਾਰ ਵਿਚ ਸਨ। ਠਾਕੁਰ ਸਮਸ਼ੇਰ ਸਿੰਘ ਪਤਨੀ ਸਮੇਤ ਆਏ ਹੋਏ ਸਨ।

ਸ. ਬਹਾਦੁਰ ਸ. ਫ਼ਕੀਰ ਸਿੰਘ ਤੋਂ ਪਤਾ ਲਗਾ ਕਿ ਸੇਠ ਤਰਲੋਕ ਸਿੰਘ 1.5.81 ਦੇ ਥਾਈਲੈਂਡ ਗਏ ਹੋਏ ਹਨ। ਭੁਪਿੰਦਰ ਸਿੰਘ, ਲੜਕਾ ਵੀ ਨਾਲ ਗਿਆ ਹੈ।

### ਮੇਰੇ ਲਈ ਸਨੇਹ

ਸ੍ਰੀ ਸਤਿਗੁਰੂ ਜੀ ਨੇ ਇਸ਼ਨਾਨ ਕਰਕੇ ਮੈਨੂੰ ਬੁਲਾਇਆ। ਆਪ ਆਰਾਮ ਕਮਰੇ ਵਿਚ ਖੱਦਰ ਦੇ ਬਸਤਰ ਪਹਿਨ ਰਹੇ ਸਨ। ਮੇਰੀ ਨਮਸਕਾਰ ਪਰਵਾਨ ਕਰਦਿਆਂ ਆਪ ਨੇ ਫ਼ਰਮਾਇਆ : ਕਵੀ ਜੀ, ਤੁਹਾਨੂੰ ਕਸ਼ਟ ਹੀ ਦਿੱਤਾ ਹੈ, ਠੰਢ ਚੋਂ ਗਰਮੀ ਵਿਚ ਸੱਦ ਲਿਆ। ਪਰ ਮੈਂ ਸੋਚਿਆ ਬੰਬਈ ਜਾਣਾ ਹੈ, ਨਾਲ ਲਈ ਚਲਾਂ। ਪਿਛਲੀ ਵਾਰ ਬੰਬਈ ਗਿਆਂ ਨਾਲ ਨਹੀਂ ਸਾਓ ਤਾਂ ਘੜੀ ਮੁੜੀ ਯਾਦ ਆਏ। ਤੁਸੀਂ ਬੜਾ ਕੰਮ ਕਰ ਰਹੇ ਹੋ, ਮੈਂ ਅਜੇ, ਜੋ ਚਾਹੁੰਦਾ ਹਾਂ ਤੁਹਾਡੇ ਲਈ ਕਰ ਨਹੀਂ ਸਕਿਆ।

ਸਤਿਗੁਰੂ ਜੀ ਦਾ ਸਨੇਹ ਕਰਨਾ ਮੇਰੇ ਲਈ ਤਾਂ ਪਰਮ ਸੁਖਦਾਈ ਹੀ ਸੀ। ਇਹ ਉਨ੍ਹਾਂ ਦਾ ਵਡੱਪਣ ਹੀ ਸੀ। ਮੈਂ ਕ੍ਰਿਤਗਤਾ ਪਰਗਟ ਕੀਤੀ।

### ਠਾਕੁਰ ਸ਼ਮਸ਼ੇਰ ਸਿੰਘ ਜੀ ਨਾਲ

ਸਤਿਗੁਰ ਜੀ, ਹੇਠਾਂ, ਠਾਕੁਰ ਸ਼ਮਸ਼ੇਰ ਸਿੰਘ ਜੀ ਨੂੰ ਮਿਲਣ ਹਿਤ ਜਾਣ ਲਗੇ ਤਾਂ ਬੈਠਣ-ਕਮਰੇ ਵਿਚ ਸੁੱਤੇ ਹੋਇਆਂ ਨੂੰ ਆਪ ਜਗਾ ਕੇ ਸੁਚੇਤ ਕੀਤਾ ਅਤੇ ਬਰਾਮਦੇ

ਵਿਚ ਜੁੜੇ ਇਸਤਰੀ ਪੁਰਸ਼ਾਂ ਨੂੰ ਦਰਸ਼ਨ ਦੇ ਕੇ ਹਾਲ ਕਮਰੇ ਵਿਚ, ਵਿਛੇ ਆਸਣ ਉਤੇ ਜਾ ਬੈਠੇ ।

ਠਾਕੁਰ ਜੀ ਤੇ ਉਨ੍ਹਾਂ ਦੇ ਘਰੋਂ ਬੀਬੀ ਗੁਰਸ਼ਰਨ ਕੌਰ ਨੇ ਆ ਮੱਥਾ ਟੇਕਿਆ । ਕੋਲ ਬੈਠੇ ਤਾਂ ਸਤਿਗੁਰੂ ਜੀ ਨੇ ਆਪ ਠਾਕਰ ਜੀ ਨਾਲ ਬਲਦੇਵ ਸਿੰਘ ਕੋਚ ਦੀ ਵਿਥਿਆ ਵਿਸਥਾਰ ਨਾਲ ਸੁਣਾਣੀ ਸ਼ੁਰੂ ਕਰ ਦਿੱਤੀ । ਜਾਪਦਾ ਸੀ ਸਤਿਗੁਰੂ ਜੀ ਆਪਣੇ ਵਡੇ ਵੀਰ ਨੂੰ ਇਨ੍ਹਾਂ ਸਾਰੇ ਹਾਲਾਤ ਤੋਂ ਆਪ ਹੀ ਜਾਣੂੰ ਕਰਵਾਣਾ ਚਾਹੁੰਦੇ ਸਨ ।

## ਸ. ਬਲਦੇਵ ਸਿੰਘ ਕੋਚ

ਸਤਿਗੁਰੂ ਜੀ ਨੇ ਦੱਸਿਆ : ਸਾਡੇ ਬੱਚਿਆਂ ਦੀ ਹਾਕੀ ਵਿਚ ਸਫਲਤਾ ਨੇ ਬਲਦੇਵ ਸਿੰਘ ਕੋਚ ਦੀ ਮਾਰਕਿਟ ਵੈਲਿਊ ਬਣਾ ਦਿੱਤੀ । ਉਸ ਨੂੰ ਗੋਡੇ ਦੀ ਤਕਲੀਫ਼ ਸੀ । ਮੈਂ ਦਵਾ ਦਾਰੂ ਕਰਵਾਕੇ ਉਸਦੀ ਤਕਲੀਫ਼ ਬਹੁਤ ਹੱਦ ਤਕ ਠੀਕ ਕਰਵਾਈ । ਉਸ ਨੇ ਵੀ ਬੱਚਿਆਂ ਤੇ ਮਿਨਹਤ ਕੀਤੀ । ਭਾਵੇਂ ਹੋਰ ਵੀ ਬਹੁਤ ਸਾਰੇ ਕੋਚ ਬਲਦੇਵ ਸਿੰਘ ਤੋਂ ਪਹਿਲੋਂ ਬੱਚਿਆਂ ਤੇ ਮਿਹਨਤ ਕਰਦੇ ਰਹੇ । ਹੁਣ ਉਸਨੂੰ ਸਰਕਾਰੀ ਤੌਰ ਤੇ "ਬੈਸਿਟ ਕੋਚਿੰਗ" ਵਜੋਂ ਸਨਮਾਨਤ ਕੀਤਾ ਗਿਆ ਹੈ ਤੇ ਹਰਿਆਣਾ ਸਰਕਾਰ ਵਲੋਂ ਉਸ ਲਈ ਇਕ ਪੋਸਟ ਵੀ ਕਰੀਏਟ (ਨੌਕਰੀ ਤਿਆਰ) ਕਰ ਲਈ ਗਈ ਹੈ ।

"ਉਸਨੇ ਹੁਣ ਸਾਨੂੰ ਛਡ ਦੇਣ ਦਾ ਮਨ ਬਣਾ ਲਿਆ ਹੈ । ਵਡੇ ਬਾਕੇ ਤੋਂ ਪਤਾ ਲਗਾ ਹੈ ਕਿ ਬਲਦੇਵ ਸਿੰਘ ਸਰਕਾਰੀ ਨੌਕਰੀ ਦੇ ਲਾਲਚ ਅਧੀਨ ਸਾਡੇ ਪਾਸੋਂ ਛਡਣਾ ਚਾਹ ਰਿਹਾ ਹੈ । ਮੈਂ ਸੋਚਿਆ ਕਿ ਗੱਲ ਕਹਿਣ ਖੁਣੋਂ ਨ ਰਹਿ ਜਾਇ, ਸੁ ਮੈਂ ਆਪ ਉਸ ਨਾਲ ਗੱਲਬਾਤ ਕੀਤੀ । ਉਸਦਾ ਕਹਿਣ ਸੀ ਕਿ ਸਰਕਾਰੀ ਨੌਕਰੀ ਤਾਂ ਪੱਕੀ ਗਾਰੰਟੀ ਹੁੰਦੀ ਹੈ ਬਾਰੋਜ਼ਗਾਰ ਰਹਿਣ ਦੀ । ਪ੍ਰਾਈਵੇਟਾਂ ਦਾ ਤਾਂ ਪਤਾ ਨਹੀਂ ਕਦੋਂ ਛੱਡ ਦੇਣ । ਉਸਨੂੰ ਬਹੁਤ ਸਮਝਾਇਆ ਕਿ ਤੇਰਾਂ ਸਾਰੀ ਉਮਰ ਦਾ ਜ਼ਾਮਨ ਹਾਂ । ਪਰ ਉਸ ਨੇ ਕਿਸੇ ਹੋਰ ਦੁਆਰਾ ਰਕਮ ਮੰਗ ਘੱਲੀ, ਜੇ ਉਹਦੇ ਨਾਂ ਤੇ 50 ਜਾਂ 60 000/- ਰੁਪੈਆ ਬੈਂਕ ਵਿਚ ਜਮਾ ਕਰਵਾ ਦਿੱਤਾ ਜਾਇ ਤਾਂ ਮੈਂ ਰਹਿ ਸਕਦਾ ਹਾਂ, ਮੈਂ ਕਿਹਾ ਠੀਕ ਹੈ, ਹੋ ਜਾਵੇਗਾ ।

"ਅਗਲੇ ਦਿਨ ਸੁਨੇਹਾ ਆਇਆ 50 ਹਜ਼ਾਰ ਨਹੀਂ ਜੇ ਇਕ ਲੱਖ ਰੁਪੈਆ ਮੇਰੇ ਨਾਂ ਜਮਾਂ ਕਰਨ ਤਾਂ ਠੀਕ ਹੈ । ਮੈਂ ਇਹ ਸਮਝ ਕੇ ਕਿ ਬੰਦੇ ਨੇ ਮੇਹਨਤ ਕੀਤੀ ਹੈ, ਜਾਣ ਨਹੀਂ ਦੇਣਾ, ਇਕ ਲਖ ਰੁਪੈਆ ਵੀ ਪਰਵਾਨ ਕਰ ਲਿਆ ਤੇ ਉਸ ਨੂੰ ਮਿਲ ਕੇ ਸਮਝਾਇਆ ਵੀ ਕਿ ਜੇ ਉਸਨੂੰ ਇਕ ਲਖ ਰੁਪਏ ਦਾ 800/- ਤਕ ਹੀ ਵਿਆਜ ਮਿਲਣਾ ਹੈ ਤਾਂ ਕਿਉਂ ਨ ਉਹਦਾ ਅਜਿਹਾ ਪ੍ਰਬੰਧ ਕਰ ਦਿਆਂ ਜਿਸ ਨਾਲ ਹਰ ਮਹੀਨੇ ਪੰਜ ਹਜ਼ਾਰ ਦੀ ਵਾਧੂ ਆਮਦਨ ਹੋ ਜਾਵੇ । ਐਸਾ ਕੋਈ ਵਿਹਾਰ ਕਰਵਾ ਦਿਆਂ, ਉਹ ਮੰਨ ਗਿਆ ।

"ਫਿਰ ਉਸ ਨੇ ਸ਼ਰਤ ਰਖੀ ਕਿ ਉਹਨੇ ਧਾਰਮਿਕ ਪਾਬੰਦੀ ਕੋਈ ਨਹੀਂ ਪਰਵਾਨ ਕਰਨੀ । ਅਸਾਂ ਉਸਨੂੰ ਨੀਲੀ-ਕਾਲੀ ਵਿਦਟੀ ਤੋਂ ਹੀ ਰੋਕਿਆ ਸੀ । ਫਿਰ ਉਸਦਾ

ਗਿਲਾ ਮਿਲਿਆ ਕਿ ਅਗੇ ਪ੍ਰਾਂਤਾਂ ਵਿਚ, ਥੱਰਿਆਂ ਦੀਆਂ ਜਿਤਾਂ ਸਮੇਂ ਤਾਂ ਮੈਨੂੰ ਸਪੇਸ਼ਲ ਇਨਾਮ ਮਿਲਦੇ ਰਹੇ ਪਰ ਜਦੋਂ ਮੁੰਡਿਆਂ ਨੂੰ ਨੈਸ਼ਨਲ ਚੈਂਪੀਅਨਸ਼ਿਪ ਮਿਲੀ ਤਾਂ ਮੈਨੂੰ ਕੁਛ ਵਿਸ਼ੇਸ਼ ਨਹੀਂ ਦਿੱਤਾ ਗਿਆ। ਇਹ ਕਾਕੇ ਛੋਟੇ (ਉਦੈ ਸਿੰਘ) ਤੋਂ ਪਤਾ ਲਗਾ ਮੈਂ ਕਾਕੇ ਨੂੰ ਕਿਹਾ, ਤੂੰ ਕੁਛ ਕਰਕਰਾ ਦੇਣਾ ਸੀ। ਪਰ ਏਥੇ ਤਾਂ ਦਿਮਾਗ ਵਿਚ ਸਰਕਾਰੀ ਨੌਕਰੀ ਦੀ ਝਾਕ ਵੜੀ ਹੋਈ ਸੀ।

"ਮੇਰੇ ਨਾਲ ਸਾਰੀ ਗੱਲ ਬਾਤ ਨਿਬੜ ਨਿਬੜਾ ਗਈ ਤਾਂ ਉਸਨੇ ਵੱਡੇ ਕਾਕੇ (ਠਾਕੁਰ ਦਲੀਪ ਸਿੰਘ) ਨੂੰ ਮਿਲਣਾ ਚਾਹਿਆ। ਉਹ ਜੀਵਨ ਨਗਰ ਸੀ। ਮੈਂ ਹੁਣ ਮਨ ਕਰਕੇ ਬੇਫਿਕਰ ਸਾਂ ਕਿਉਂਕਿ ਬਲਦੇਵ ਸਿੰਘ ਦਾ ਸਾਡੇ ਪਾਸ ਰਹਿਣ ਦਾ ਫੈਸਲਾ ਹੋ ਚੁਕਾ ਸੀ। ਵੱਡੇ ਕਾਕੇ ਨੂੰ ਮਿਲਣ ਗਿਆ ਤਾਂ ਉਸਨੇ ਕੋਈ ਪੁੱਠੀ ਸਿੱਧੀ ਗੱਲ ਨਾ ਕੀਤੀ। ਸਗੋਂ ਉਸਦਾ ਸਾਡੇ ਪਾਸ ਰਹਿਣਾ ਸੁਣ ਵੱਡਾ ਕਾਕਾ ਖੁਸ਼ੀ ਹੋਇਆ। ਪਰ ਉਹ ਜਾਂਦਾ ਹੋਇਆ ਉਸਤਾਦ ਰਾਜਿੰਦਰ ਸਿੰਘ ਲੁਧਿਆਣਾ ਰਾਹੀਂ ਚਿੱਠੀ ਘੱਲ ਗਿਆ। ਅਸਾਂ ਵੀ ਪਹਿਲਾਂ ਰਾਜਿੰਦਰ ਸਿੰਘ ਅਤੇ ਇਕ ਹੋਰ ਉਹਦੇ ਮਿੱਤਰ ਨੂੰ ਸਮਝਾਣ ਲਈ ਕਿਹਾ ਪਰ ਜੋ ਚਿੱਠੀ ਪੜ੍ਹੀ ਤਾਂ ਪਤਾ ਲਗਾ ਕਿ ਬਲਦੇਵ ਸਿੰਘ ਸਾਡੇ ਪਾਸ ਰਹਿਣਾ ਨਹੀਂ ਚਾਹੁੰਦਾ। ਚਿੱਠੀ ਵਿਚ ਉਸਨੇ ਵੱਡੇ ਕਾਕੇ ਨੂੰ ਬਥੇਰਾ ਭਲਾ-ਬੁਰਾ ਕਿਹਾ ਅਤੇ ਅਜਿਹੀਆਂ ਅਯੋਗ ਗੱਲਾਂ ਵੀ ਲਿਖੀਆਂ ਜੁ ਸਾਡੇ ਚਿਤ ਚੇਤੇ ਵੀ ਨਹੀਂ ਸਨ।"

ਅਰੇ ਸਤਿਗੁਰੂ ਜੀ ਨੇ ਗੁਰਮੁਖ ਸਿੰਘ ਲੁਹਾਰਾਂ ਨੂੰ ਭੇਜ ਕੇ ਉਹ ਚਿੱਠੀ ਠਾਕਰ ਜੀ ਨੂੰ ਪੜ੍ਹਨ ਲਈ ਦਿੱਤੀ। ਠਾਕੁਰ ਜੀ ਚਿੱਠੀ ਉਪਰੰਤ ਕਿਹਾ : ਬਲਦੇਵ ਦੀ ਕਿਸਮਤ ਲਾਲਚ ਦਾ ਸ਼ਿਕਾਰ ਹੋ ਗਈ ਹੈ। ਜੇ ਉਸਨੇ ਜਾਣਾ ਹੀ ਸੀ ਤਾਂ ਅਹਿ ਚਿੱਠੀ ਕਾਹਨੂੰ ਲਿਖਣੀ ਸੀ।

ਸੱਚੇ ਪਾਤਸ਼ਾਹ ਜੀ ਨੇ ਆਸਣ ਤੇ ਬੈਠਣ ਲਗਿਆਂ ਕਿਹਾ ਸੀ : ਅਗੇ ਹਮੇਸ਼ਾਂ ਕੌਮ ਨਾਲ ਮਿਲੀ ਦਾ ਸੀ, ਹੁਣ ਬਿਨਾ ਕੌਮੋਂ ਮਿਲਣ ਦਾ ਪ੍ਰੋਗਰਾਮ ਬਣਾਇਆ ਹੈ ਤੇ ਬਲਦੇਵ-ਜਥਾ ਚਲਦਿਆਂ, ਮੇਰੇ ਵੱਲ ਵੇਖਕੇ ਹਸਦਿਆਂ ਹੌਲੀ ਜਿਹੀ ਕਿਹਾ : ਅਜੇ ਅਸਾਂ ਬਿਨਾ ਕੌਮੋਂ ਮਿਲਣਾ ਸੀ, ਪਰ ਚਲੋ ਕੋਈ ਗੱਲ ਤਾਂ ਕਰਨੀ ਹੀ ਸੀ।

ਇਸ ਮੌਕੇ ਪਹਿਲਾਂ ਸੰਤ ਸੋਹਣ ਸਿੰਘ ਤੇ ਅਮਰ ਸਿੰਘ ਅੰਬੇ ਕੋਲ ਸਨ ਫਿਰ ਸੰਤ ਮਹਿੰਦਰ ਸਿੰਘ ਪੂਰਬਾ ਤੇ ਸੰਤ ਅਮਰ ਸਿੰਘ ਨੰਬਰਦਾਰ ਜੀਵਨ ਨਗਰ ਵੀ ਆ ਬੈਠੇ।

## ਨਾਮ ਸਿਮਰਨ ਦੀ ਬੇਲਾ

ਕੋਈ ਦੋ ਵਜੇ ਦੇ ਕਰੀਬ ਸੋਹਣ ਸਿੰਘ ਸੇਠ ਤਰਲੋਕ ਸਿੰਘ ਦਾ ਬੈਂਕੌਕ ਚੋਂ ਫੋਨ ਦਸਣ ਲਈ ਸਤਿਗੁਰੂ ਜੀ ਵਲ ਆਇਆ ਸੀ, ਪਰ ਸਭ ਪਾਸੇ ਖਾਮੋਸ਼ੀ ਦਾ ਆਲਮ ਵੇਖ ਖਾਲੀ ਮੁੜ ਗਿਆ, ਹੁਣ 3.15 ਵਜੇ ਦੱਸਿਆ ਤਾਂ ਸਤਿਗੁਰੂ ਜੀ ਬਚਨ ਕੀਤਾ : ਮੈਂ ਕਿਹਾ ਸੀ, ਫੋਨ ਆਵੇ ਤਾਂ ਮੈਨੂੰ ਜਗਾ ਲੈਣਾ। ਹੁਣ ਬੈਂਕੌਕ ਨੂੰ ਕਾਲ ਬੁਕ ਕਰਵਾਓ।

ਠਾਕਰ ਸ਼ਮਸ਼ੇਰ ਸਿੰਘ ਜੀ 3.30 ਵਜੇ ਚਲੇ ਗਏ ਤਾਂ ਏਥੇ, ਹੇਠਲੇ ਹਾਲ ਵਿਚ ਨਾਮ ਸਿਮਰਨ ਦੀ ਅਰਦਾਸ ਹੋ ਗਈ। ਦਰਸ਼ਨ ਕਰਨ ਆਏ ਸਭ ਮਾਈ ਭਾਈ ਏਥੇ ਹੀ ਗੁਰੂ ਕੇ ਹਜ਼ੂਰ ਨਾਮ ਸਿਮਰਨ ਲਈ ਬੈਠ ਗਏ।

ਸਿਮਰਨ ਸਮਾਪਤੀ ਹੋਣ ਤੇ ਤਬਲੇ ਵਾਲਾ ਕੋਈ ਨ ਵੇਖ ਸ਼ਬਦ ਗਾਉਣ ਦੀ ਜ਼ਰੂਰਤ ਵਿਚੇ ਛਡਣੀ ਪਈ। ਤੇ ਸਤਿਗੁਰੂ ਜੀ ਟੈਲੀਫੋਨ ਲਈ ਦਫਤਰ ਵਿਚ ਪਹੁੰਚ ਗਏ। ਏਥੇ ਥੋੜਾ ਜਲਪਾਨ ਵੀ ਕੀਤਾ।

## ਬੰਬਈ ਨੂੰ

ਏਨੇ ਚਿਰ ਨੂੰ ਗੁਰਦੇਵ ਸਿੰਘ-ਹਰਭਜਨ ਸਿੰਘ ਵੀ ਆ ਗਏ : ਕਵੀ ਜੀ, ਤਿਆਰ ਹੋਵੋ ਆਪਾਂ ਰਾਤੀਂ 9.30 ਵਜੇ ਬੰਬਈ ਸਪੈਸ਼ਲ ਤੇ ਨਜ਼ਾਮੁਦੀਨ ਤੋਂ ਚੜ੍ਹਨਾ ਹੈ। ਟਿਕਟ ਟੁਕਟ ਕੋਈ ਨਹੀਂ ਬੁਕ ਹੋਈ। 7 ਵਜੇ ਤਕ ਸਾਡੇ ਘਰ ਆ ਜਾਓ।

ਸਤਿਗੁਰੂ ਜੀ ਮੁੜ ਹਾਲ ਕਮਰੇ ਵਿਚ ਆਏ ਤਾਂ ਉਹਨਾਂ ਬਚਨ ਕੀਤਾ : ਕਪੂਰ ਸਾਹਿਬ ਨੂੰ ਪੁਛ ਲੈਣਾ ਉਹਨਾਂ ਭਜਨ ਲਿਆ ਹੈ ਕਿ ਨਹੀਂ। ਨਾ ਪੁੱਛਿਆ ਹੋਵੇ ਤਾਂ ਸੂਬਾ ਹਵੇਲਾ ਸਿੰਘ ਜੀ ਨੂੰ ਸੱਦ ਕੇ ਦਿਵਾ ਦੇਣਾ। ਸਾਡਾ ਲੰਗਰ ਉਹਨਾਂ ਦੇ ਘਰ ਹੀ ਹੋਣਾ ਹੈ। ਗੁਰਦੇਵ ਸਿੰਘ-ਹਰਭਜਨ ਸਿੰਘ ਨੂੰ ਆਗਿਆ ਹੋਈ : ਰਾਤੀਂ ਭਾਵੇਂ ਕਿੰਨੇ ਵਜੇ ਵੀ ਜਾਓ, ਸਵੇਰੇ ਆਸਾ ਦੀ ਵਾਰ ਜ਼ਰੂਰ ਲਗੇ।

ਮੈਨੂੰ ਹੁਣ ਸਪਸ਼ਟ ਹੋਇਆ ਕਿ ਸ੍ਰੀ ਤਿਲਕ ਰਾਜ ਕਪੂਰ ਹੁਰਾਂ ਦੀ ਭਾਵਨਾ ਨੂੰ ਫਲ ਲਗਣ ਲਗਾ ਹੈ। ਅਰਥਾਤ ਬੰਬਈ ਵਿਚ ਸਤਿਗੁਰੂ ਜੀ ਉਨ੍ਹਾਂ ਦੇ ਘਰ ਹੀ ਦਰਸ਼ਨ ਦੇਣਗੇ ਅਤੇ ਏਥੇ ਹੀ ਸੰਗੀਤ ਮਹਿਫਲ ਜੁੜੇਗੀ।

ਅਸੀਂ ਸ਼ਾਮੀ ਪੌਣੇ ਅੱਠ ਵਜੇ ਨਜ਼ਾਮੁਦੀਨ ਸਟੇਸ਼ਨ ਤੇ ਪਹੁੰਚੇ ਤਾਂ ਸਤਿਗੁਰੂ ਜੀ ਏਥੇ ਪਹਿਲਾਂ ਹੀ ਮੌਜੂਦ ਸਨ। ਦਰਸ਼ਨ ਕੀਤੇ ਤਾਂ ਬਚਨ ਹੋਇਆ : ਮੈਂ ਕਿਹਾ ਵਿਦਾ ਹੀ ਕਰ ਆਈਏ !

ਏਥੇ ਆਪ ਜੀ ਨਾਲ ਸੰਤ ਮਹਿੰਦਰ ਸਿੰਘ ਪੂਰਬਾ, ਸਕੱਤਰ ਸੰਤ ਤਰਸੇਮ ਸਿੰਘ, ਸ. ਸੇਵਾ ਸਿੰਘ ਨਾਮਧਾਰੀ ਏਜੈਂਸੀਜ਼, ਸ. ਮਨਮੋਹਣ ਸਿੰਘ, ਸ. ਸੂਰਤ ਸਿੰਘ ਹੈਦਰਾਬਾਦੀ, ਸੰਤ ਮਹਿੰਦਰ ਸਿੰਘ ਬਾਲੀ ਨਗਰ ਆਪਣਿਆਂ ਬੱਚਿਆਂ ਨਾਲ ਖਲੋਤੇ ਸਨ। ਸ਼ਾਇਦ ਮਗਰਲੇ ਬਲਬੀਰ ਸਿੰਘ-ਸੁਖਦੇਵ ਸਿੰਘ ਨੂੰ ਗੱਡੀ ਚੜ੍ਹਾਣ ਆਏ ਸਨ।

## ਦਿਲਦਾਰੀ

ਮੈਨੂੰ ਸੰਤ ਤਰਸੇਮ ਸਿੰਘ ਨੇ ਇਕ ਪੁੜੀ ਫੜਾਈ : ਇਹ ਇਲਾਇਚੀਆਂ ਨੇ, ਸਤਿਗੁਰੂ ਜੀ ਵਲੋਂ। ਕਹਿੰਦੇ ਸਨ ਕਵੀ ਜੀ ਨੂੰ ਦੇਣੀਆਂ ਹਨ, ਕਿਤੇ ਚੇਤਾ ਹੀ ਨ ਭੁਲ ਜਾਵੇ।

ਇਸ ਪੁੜੀ ਪਿਛੇ ਮੈਨੂੰ ਜ਼ਰਾ ਦਿਲਦਾਰੀ ਲਗੀ ਕਿਉਂਕਿ ਮੈਂ ਅਜ ਪਹਿਲੀ ਮਿਲਣੀ ਸਮੇਂ ਇਕ ਝਖ ਮਾਰੀ ਸੀ : ਮੇਰਾ ਜੀ ਕਰਦਾ ਹੈ ਜੇ 2000/- ਦੇ ਦਿਓ ਤਾਂ ਕਸ਼ਮੀਰ ਹੀ ਫਿਰ ਤੁਰ ਕੇ ਵੇਖ ਲਵਾਂ। ਸਤਿਗੁਰੂ ਜੀ ਨੇ ਮੇਰੀ ਗੱਲ ਨੂੰ ਅਗਲੀ

ਕਾਹਲੀ ਵਿਚ ਵਲ੍ਹੇਟ ਕੇ ਨਿਗਲ ਲਿਆ ਸੀ। ਮੈਂ ਸਮਝ ਲਿਆ ਸੀ, ਜਾਂ ਮੇਰੀ ਗੱਲ ਵੱਡੀ ਹੈ ਜਾਂ ਸਤਿਗੁਰਾਂ ਦੀ ਸਥਿਤੀ ਅਜੇ ਆਗਿਆ ਨਹੀਂ ਦਿੰਦੀ। ਪਰ ਮੇਰੇ ਉਤੇ ਇਸ 'ਵਲਾਉਣ' ਦਾ ਕੋਈ ਮਾੜਾ ਪ੍ਰਭਾਵ ਨਹੀਂ ਸੀ। ਪਰ ਸਤਿਗੁਰੂ ਜੀ ਨੂੰ ਆਪਣੇ 'ਟਾਲੇ' ਦਾ ਜ਼ਰੂਰ ਅਹਿਸਾਸ ਸੀ।

ਸੰਤ ਤਰਸੇਮ ਸਿੰਘ ਮੈਨੂੰ ਇਹ ਵੀ ਦੱਸਿਆ। ਜਦੋਂ ਸਤਿਗੁਰੂ ਜੀ ਇਸ ਵਾਰ ਜੀਵਨ ਨਗਰ ਦੌਰੇ ਸਮੇਂ ਅੰਮ੍ਰਿਤਸਰ ਕਲਾਂ ਦੇ ਸੰਤ ਗੋਪਾਲ ਸਿੰਘ ਜੀ ਨੂੰ ਦਰਸ਼ਨ ਦੇਣ ਗਏ ਤਾਂ ਕਿਸੇ ਬੀਬੀ ਨੇ ਪਹਿਲਾਂ ਸਤਿਗੁਰਾਂ ਨੂੰ ਮੱਥਾ ਟੇਕ ਕੇ ਫਿਰ ਸੰਤਾਂ ਦੇ ਚਰਨਾਂ ਨੂੰ ਜਾ ਛੁਹਿਆ। ਸੰਤ ਕੜਕ ਕੇ ਪਏ ਬੀਬੀ ਨੂੰ: ਕਿਉਂ, ਓਥੋਂ ਰੱਜ ਨਹੀਂ ਆਇਆ? ਸਤਿਗੁਰਾਂ ਦੇ ਚਰਨਾਂ ਵਿਚ ਸਭ ਸੰਤਾਂ ਸਾਧਾਂ ਤੇ ਬੰਦਗੀ ਵਾਲਿਆਂ ਦੇ ਚਰਨ ਆ ਜਾਂਦੇ ਹਨ। ਸਤਿਗੁਰੂ ਜੀ ਦੇ ਦਰਸ਼ਨ ਕਰ ਕੇ, ਜੇ ਹੋਰ ਵੀ ਕੋਈ ਮੱਥਾ ਟੇਕਣ ਜੋਗ ਦਿਸਦਾ ਹੈ ਤਾਂ ਸਮਝੋ ਅਜੇ ਸਤਿਗੁਰੂ ਜੀ ਨਜ਼ਰ ਹੀ ਨਹੀਂ ਪਏ!

## ਥੋੜੀ ਜਿਹੀ ਸ਼ਾਗਿਰਦੀ

ਸ਼ਟੇਸ਼ਨ ਤੇ ਸਾਡੇ ਨਾਲ ਬਚਨ ਬਿਲਾਸ ਕਰਦਿਆਂ ਜੋ ਕੁਝ ਸਤਿਗੁਰੂ ਜੀ ਨੇ ਦੱਸਿਆ, ਉਹਨਾਂ ਦਾ ਵਿਸ਼ਾ ਸੀ ਕਿ ਮਹਾਰਾਜ ਜੀ ਦੂਜੇ ਦੀ ਗੱਲ ਛੇਤੀ ਕੀਤਿਆਂ ਮੰਨਣ ਨੂੰ ਤਿਆਰ ਨਹੀਂ ਹੁੰਦੇ। ਉਹਨਾਂ ਨੂੰ ਢੰਗ ਨਾਲ ਹੀ ਓਥੇ ਲਿਆਈਦਾ ਹੈ ਕਿ ਉਹ ਮੰਨਣ ਤੇ ਮਜਬੂਰ ਹੋ ਜਾਣ। ਪੰਡਿਤ ਜੀ ਵਿਚਾਰ ਵਟਾਂਦਰੇ ਵਿਚ ਇਕ ਅੱਧ ਵਾਰ ਐਸਾ ਕਰਦੇ ਹਨ ਪਰ ਸਤਿਗੁਰੂ ਜੀ ਨੇ ਦੱਸਿਆ: ਮੈਂ ਅਛੋਪਲੇ ਹੀ ਐਸੇ ਥਾਂ ਤੇ ਲਿਜਾ ਖੜਾ ਕਰਦਾ ਹਾਂ, ਫਿਰ ਉਹ ਮੇਰੀ ਗੱਲ ਮੰਨ ਲੈਂਦੇ ਹਨ।

ਏਥੇ ਬਚਨ ਕਰਦਿਆਂ ਇਹ ਵੀ ਕਿਹਾ: ਸੰਤ ਅਮਰ ਸਿੰਘ (ਨੰਬਰਦਾਰ ਜੀਵਨ ਨਗਰ) ਨੇ ਥੋੜਾ ਇਹ ਚਿਰ ਮੇਰੀ ਸ਼ਾਗਿਰਦੀ ਵੀ ਕੀਤੀ ਹੈ।

ਸਤਿਗੁਰੂ ਜੀ ਥੋੜਾ ਸਮਾ ਦਰਸ਼ਨ ਦੇ ਕੇ ਕੋਠੀ ਲਈ ਚਲੇ ਤਾਂ ਅਸਾਂ ਰਾਤ 9.30 ਵਜੇ ਸਪੈਸ਼ਲ ਟ੍ਰੇਨ ਤੇ ਬੰਬਈ ਨੂੰ ਸਫਰ ਜਾਰੀ ਕਰ ਲਿਆ।

ਰਾਤ ਗੁਰਦੇਵ ਸਿੰਘ, ਹਰਭਜਨ ਸਿੰਘ, ਬਲਜੀਤ ਸਿੰਘ ਸੁਖਦੇਵ ਸਿੰਘ ਹੁਰੀਂ ਆਮ ਡੱਬੇ ਵਿਚ ਹਰਪਲ ਦੀ ਪਰੇਸ਼ਾਨੀ ਝੇਲਦਿਆਂ ਸਫਰ ਕੀਤਾ। ਮੈਂ ਅਤੇ ਬਲਕਾਰ ਸਿੰਘ ਫਸਟ ਕਲਾਸ ਵਿਚ ਸਾਂ।

## 17 ਮਈ 1981, ਐਤਵਾਰ
## ਬੰਬਈ

## ਸੂਰਤ ਦੇ ਸਟੇਸ਼ਨ ਤੇ

ਰਾਤੀ ਸਫ਼ਰ ਕਰਦਿਆਂ ਸੂਰਤ ਦੇ ਸਟੇਸ਼ਨ ਤੇ ਪਰੇਸ਼ਾਨੀ ਪੈਦਾ ਹੋ ਗਈ। ਖਰੀਦਦਾਰੀ ਕਰਦਿਆਂ ਗੁਰਦੇਵ ਸਿੰਘ ਕਿਸੇ ਸਟਾਲਪਾਸ ਖਲੋਤਾ ਹੋਇਆ ਸੀ ਕਿ ਗੱਡੀ ਨੇ ਚਲਦਿਆਂ ਹੀ ਸਪੀਡ ਫੜ ਲਈ ਅਰਥਾਤ ਤੇਜ਼ ਚੱਲਣ ਲਗੀ। ਸਬੱਬ

ਨਾਲ ਮੇਰੇ ਕੋਲ ਬੈਠੇ ਬਲਦੇਵ ਸਿੰਘ ਲਾਂਗਰੀ ਨੂੰ ਗੁਰਦੇਵ ਸਿੰਘ ਪਲੇਟਫਾਰਮ ਤੇ ਖਲੋਤਾ ਨਜ਼ਰ ਪੈ ਗਿਆ ਤੇ ਉਸਨੇ ਹਿੰਮਤ ਕਰਕੇ ਸਿਪਾਹੀ ਨੂੰ ਕਹਿ ਚੇਨ (ਜ਼ੰਜੀਰ) ਖਿਚਵਾ ਦਿਤੀ ਤੇ ਸ੍ਰੀ ਮਾਨ ਜੀ ਹਸਦੇ-ਹਸਦੇ ਗੱਡੀ ਤੇ ਆ ਚੜ੍ਹੇ। ਨਹੀਂ ਤਾਂ, ਤਮਾਸ਼ਾ ਬਣ ਜਾਣਾ ਸੀ ਕਿਉਂਕਿ ਉਸ ਪਾਸ ਨ ਟਿਕਟਾਂ ਸਨ ਤੇ ਨਾ ਹੀ ਪੈਸੇ।

## ਕਪੂਰ ਸਾਹਿਬ ਦੇ ਘਰ

12.30 ਵਜੇ, ਅੱਧੀ ਰਾਤ ਦੇ ਬਾਅਦ ਬੰਬੇ ਸੈਂਟਰਲ ਸਟੇਸ਼ਨ ਤੇ ਆਣ ਉਤਰੇ, ਸ੍ਰੀ ਤਿਲਕ ਰਾਜ ਕਪੂਰ ਦੇ ਵੱਡੇ ਲੜਕੇ ਸ੍ਰੀ ਰਾਮ ਕਪੂਰ ਦੀ ਅਗਵਾਈ ਵਿਚ ਉਹਨਾਂ ਦੀ ਜੂਹੂ ਸਥਿਤ 6 ਮੰਜ਼ਲੀ ਬਿਲਡਿੰਗ 'ਰਮੇਸ਼ ਮਹੱਲ' ਵਿਖੇ ਕਾਰਾਂ ਦੁਆਰਾ ਪਹੁੰਚ ਗਏ। ਸਾਰਾ ਪਰਵਾਰ ਹੀ ਜਾਗਦਾ ਤੇ ਸਾਡੀ ਇੰਤਜ਼ਾਰ ਵਿਚ ਸੀ। ਸ੍ਰੀ ਤਿਲਕ ਰਾਜ ਤਾਂ ਕਿਸੇ ਪਾਰਟਨਰ (ਭਾਈਵਾਲ) ਦੇ ਘਰ ਸ਼ਾਦੀ ਵਿਚ ਵਿਅਸਤ ਸਨ। ਬਾਕੀ ਪਰਵਾਰ ਨੇ ਭੱਜ ਨੱਠ ਕਰਕੇ ਸਾਡੀ ਰਿਹਾਇਸ਼ ਅਤੇ ਖਾਣ ਪੀਣ ਦਾ ਪ੍ਰਬੰਧ ਕਰ ਦਿੱਤਾ। ਇਸ ਵੇਲੇ ਤਕ ਮੇਰੀ ਇਸ ਪਰਵਾਰ ਵਿਚ ਪਛਾਣ ਰਣਜੀਤ ਪਤਨੀ ਹੀ ਸੀ—ਰੇਣੂ। ਉਹ ਇਸ ਘਰ ਦੀ ਵਡੀ ਲੜਕੀ ਹੈ। ਉਸਦਾ ਉਚੇਚ ਆਪਣਿਆਂ ਵਰਗਾ ਸੀ।

ਸਵੇਰੇ ਬੱਚਿਆਂ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਵਡੇ ਕਪੂਰ ਸਾਹਿਬ ਤੇ ਰਾਮ ਕਪੂਰ, ਪਹਿਲੇ ਆਪਣੀ ਨੂੰਹ ਤੇ ਦੂਜੇ ਆਪਣੀ ਪਤਨੀ ਨੂੰ ਕਸ਼ਮੀਰ ਲਈ ਜਹਾਜ਼ ਚੜ੍ਹਾਣ ਅਤੇ ਆਉਂਦੀ ਵੇਰ ਸਤਿਗੁਰੂ ਜੀ ਨੂੰ ਹਵਾਈ ਅਡਿਓਂ ਲੈਣ ਲਈ ਸਵਖਤੇ ਹੀ ਸ਼ਾਂਤਾ ਕਰੂਜ਼ ਹਵਾਈ ਅੱਡੇ ਤੇ ਪਹੁੰਚ ਗਏ। 9.10 ਵਜੇ ਤਕ ਸ੍ਰੀ ਸਤਿਗੁਰੂ ਜੀ ਅੱਡੇ ਤੇ ਆਣ ਉਤਰੇ। ਕਪੂਰ ਪਿਤਾ-ਪੁੱਤਰ ਸਤਿਗੁਰੂ ਜੀ ਨੂੰ ਨਾਲ ਲੈਕੇ 25 ਮਿੰਟ ਤਕ 'ਰਮੇਸ਼ ਮਹੱਲ' ਪਹੁੰਚ ਗਏ। ਆਪ ਜੀ ਨਾਲ ਸ੍ਰੀ ਮਹਾਰਾਜ ਬੀਰ ਸਿੰਘ ਜੀ, ਸ. ਸੁਰਿੰਦਰ ਸਿੰਘ ਅਤੇ ਮਹਿੰਦਰ ਸਿੰਘ ਪੂਰਬਾ ਸਨ।

ਸ. ਅਵਤਾਰ ਸਿੰਘ ਅੰਮ੍ਰਿਤਸਰੀ ਜੁ ਏਥੇ ਮਨਚੰਦਾ ਦੀ ਮੋਟਰ ਸ਼ਿਪ (ਸਮੁੰਦਰੀ ਜਹਾਜ਼) ਤੋਂ ਲੂਹਾ, ਲੈ ਜਾਣ ਲਈ ਆਏ ਸਨ, 20 ਮਿੰਟ ਪਹਿਲਾਂ, ਖੁਰਾਣਾ ਸੁਖਬੀਰ ਸਿੰਘ ਸਾਡੇ ਪਾਸ ਆ ਚੁਕੇ ਸਨ। ਅਗਲੇ 5-7 ਮਿੰਟ ਵਿਚ ਏਥੇ ਸੰਤੂਰ ਸਿਖਦੇ ਨਾਮਧਾਰੀ ਜਵਾਨ ਸ੍ਰੀ ਹਰਜਿੰਦਰ ਸਿੰਘ-ਕਿਰਨ ਪਾਲ ਸਿੰਘ ਵੀ ਪਹੁੰਚ ਗਏ। ਦੋ ਮਿੰਟ ਪਿਛੋਂ ਸ. ਕਰਤਾਰ ਸਿੰਘ ਨਾਸਿਕ ਤੋਂ ਆ ਗਏ।

ਸਤਿਗੁਰੂ ਜੀ ਦੇ ਆਉਣ ਤੋਂ ਇਕ ਘੰਟਾ ਪਹਿਲਾਂ ਠੇਕੇਦਾਰ ਬਚਨ ਸਿੰਘ ਕਲਸੀ, ਸੂਬਾ ਹਰੇਲਾ ਸਿੰਘ ਜੀ, ਸੰਤ ਧੰਨਾ ਸਿੰਘ ਤੇ ਸੰਤ ਦਲੀਪ ਸਿੰਘ ਹੋਰੀਂ ਇਸ ਘਰ ਪਹੁੰਚ ਕੇ ਹੈਰਾਨ ਹੋਏ : ਸਤਿਗੁਰਾਂ ਨੇ ਅੱਜ ਇਹ ਘਰ ਕਿਥੋਂ ਲੱਭ ਲਿਆ।

ਮਹਾਰਾਜ ਜੀ ਬਾਰੇ ਸਤਿਗੁਰੂ ਜੀ ਨੇ ਦੱਸਿਆ : ਅਸੀਂ ਅੱਗੜ ਪਿੱਛੜ ਹੀ ਰਹੇ ਹਾਂ। ਮੈਂ ਭੈਣੀ ਸਾਹਿਬੋਂ ਤੁਰਿਆ, ਮੇਰੇ ਪਿਛੇ ਹੀ ਮਹਾਰਾਜ ਆ ਗਏ। ਮੈਂ ਜੀਵਨ ਨਗਰੋਂ ਤੁਰਿਆ। ਤਾਂ ਮਹਾਰਾਜ ਜੀ ਵੀ ਉਥੇ ਪਹੁੰਚ ਗਏ। ਮੈਂ ਸਵੇਰੇ ਦਿੱਲੀ ਆ ਗਿਆ ਤੇ ਇਹ ਰਾਤੀਂ 12 ਵਜੇ ਪਹੁੰਚ ਗਏ, ਫਿਰ ਮੈਂ ਨਾਲ ਹੀ ਲੈ ਆਂਦਾ।

## ਮਿਲਣੀਆਂ-ਗਿਲਣੀਆਂ

ਬੰਬਈ ਵਿਚ ਪੰ: ਸ਼ਿਵ ਕੁਮਾਰ ਸ਼ਰਮਾ ਤੇ ਸ੍ਰੀ ਹਰੀ ਪ੍ਰਸਾਦ ਚੌਰਸੀਆ ਨੂੰ ਮਿਲਣਾ ਸੀ। ਪਰ ਇਹ ਲੋਕ ਅਜੇ ਵਲਾਇਤੋਂ ਹੀ ਨਹੀਂ ਆਏ।

ਉਸਤਾਦ ਅਮਜਦ ਅਲੀ ਦੀ ਬੰਬਈ ਟੀ. ਵੀ. ਤੇ ਅਜ ਸਰੋਦ ਸੀ ਪਰ ਜਦੋਂ ਅਸਾਂ 10.30 ਤੇ ਰਾਤੀਂ ਟੀ. ਵੀ. ਆਨ ਕੀਤਾ ਤਾਂ ਅਮਜਦ ਅਲੀ ਹੁਰੀਂ ਬਸ ਕਰ ਰਹੇ ਸਨ।

ਉਸਤਾਦ ਵਲਾਇਤ ਖਾਂ ਵੀ ਸਬੱਬ ਨਾਲ ਏਥੇ ਹੀ ਸਨ। ਉਹਨਾਂ ਦਾ ਅੱਜ ਕਪੂਰ ਸਾਹਿਬ ਦੇ ਘਰ ਹੀ ਮਿਲਣਾ 5.30 ਸ਼ਾਮੀਂ ਨਿਸ਼ਚਿਤ ਹੋਇਆ। ਗੁਰਦੇਵ ਸਿੰਘ ਦੀ ਇਹ ਇਛਾ ਸੀ ਕਿ ਬੰਬਈ ਦੇ ਸਾਰੇ ਜਾਣੂੰ ਕਲਾਕਾਰ ਬੁਲਾ ਲਏ ਜਾਣ, ਅਤੇ ਉਹ ਇਸ ਕੰਮ ਵਿਚ ਜੁੱਟ ਪਿਆ।

ਕਪੂਰ ਸਾਹਿਬ ਧਾਮੇ ਦੇ ਪੁੜੇ ਦਾ ਪਤਾ ਕਰਨ ਬੰਬਈ ਗਾਹਣ ਚਲੇ ਗਏ। 10.45 ਤਾਂ ਸ. ਜਸਬੀਰ ਸਿੰਘ ਕਾਨਪੁਰੀ ਆਪਣੀ ਪਤਨੀ ਤੇ ਸ. ਪਵਿਤਰ ਸਿੰਘ ਡਾਲਟਨ ਗੰਜ ਨਾਲ ਲਭਦੇ ਲਭਾਂਦੇ ਆ ਗਏ। 11.30 ਤਕ ਸ੍ਰੀ ਕਪੂਰ ਸਾਹਿਬ ਪੁੜਾ, ਧਾਮਾ ਤੇ ਪਖਾਵਜੀ ਨਾਲ ਲੈ ਕੇ ਆ ਗਏ। ਸਤਿਗੁਰਾਂ ਨੇ ਦਿਲਰੁਬਾ ਸੁਰ ਕਰ ਲਿਆ। ਸਾਰੇ ਹਾਜ਼ਰ ਵਿਅਕਤੀ, ਸਣੇ ਕਪੂਰ ਸਾਹਿਬ ਦੇ ਨਿਸ਼ਚਿੰਤ ਹੋ ਗਏ।

ਮੈਂ ਤਦ ਤਕ ਕੁਝ ਜ਼ਰੂਰੀ ਗੱਲਾਂ ਨੋਟ ਕਰ ਲਵਾਂ।

### ਕੁਝ ਹੋਰ ਗੱਲਾਂ

ਸਤਿਗੁਰੂ ਜੀ ਜਹਾਜ਼ੋਂ ਉਤਰ ਕਪੂਰ ਸਾਹਿਬ ਦੇ ਘਰ ਆਏ ਤਾਂ ਮਹਾਰਾਜ ਜੀ ਨਾਲ ਪ੍ਰੋਗਰਾਮ ਬਣਨ ਲਗਾ। ਪੰ: ਸ਼ਿਵ ਕੁਮਾਰ ਤੇ ਚੁਰਸੀਆ ਦੇ ਬੰਬਈ ਨ ਪਹੁੰਚ ਸਕਣ ਕਰਕੇ ਪਹਿਲਾਂ ਤਾਂ ਇਹ ਤੈ ਹੋਇਆ ਕਿ ਅਗਲੀ ਸਵੇਰੇ ਸਤਿਗੁਰੂ ਜੀ ਤੇ ਮਹਾਰਾਜ ਜੀ ਬੈਂਗਲੋਰ ਨੂੰ ਉਡ ਜਾਣ ਤੇ ਅਸੀਂ ਸਾਰੇ ਘਰੋ ਘਰੀਂ ਪਰਤੀਏ ਫਸਟ ਕਲਾਸ ਟਿਕਟਾਂ ਤੇ। ਸਾਧਾਰਣ ਸਲੀਪਿੰਗ ਬਰਥਾਂ ਤਾਂ ਏਥੇ 100/- ਵੱਧੀ ਦਿਤਿਆਂ ਹੀ ਮਿਲ ਸਕਦੀਆਂ ਹਨ। ਅਜ ਕਲ ਛੁਟੀਆਂ ਹੋਣ ਕਰਕੇ ਰੇਲ ਵਾਲਿਆਂ ਦੀ ਚਾਂਦੀ ਹੈ।

### ਹਜ਼ਾਰੀ ਬਾਗ ਲਈ

ਸਤਿਗੁਰੂ ਜੀ ਕਪੂਰ ਸਾਹਿਬ ਦੇ ਰਮੇਸ਼ ਮਹੱਲ ਤੇ ਏਸੇ ਦੀ ਪੰਜਵੀਂ ਛੱਤੇ ਟੈਰਿਫ (ਖੁਲ੍ਹਾ ਵਿਹੜਾ) ਤੇ ਛੇਵੀਂ ਛੱਤੇ ਮੰਦਰ ਵੇਖਣ ਦੇ ਖਿਆਲ ਨਾਲ ਉਠੇ ਤਾਂ ਸ. ਜਸਬੀਰ ਸਿੰਘ ਕਾਨਪੁਰੀ ਨਾਲ ਬਚਨ ਕੀਤਾ : 5 ਜੂਨ ਨੂੰ ਰਾਂਚੀ ਜਾਣਾ ਹੈ। ਹਜ਼ਾਰੀ ਬਾਗ (ਬਿਹਾਰ) ਵਿਚ ਸੂਬਾ ਸਾਹਿਬ ਸਿੰਘ ਦੀ ਯਾਦਗਾਰ ਲਈ ਜਗਹ ਖਰੀਦਣੀ ਹੈ। ਚਾਰ ਕੁ ਲੱਖ ਰੁਪਏ ਦੀ ਮੰਗ ਕਰਦੇ ਹਨ, ਉਸ ਥਾਂ ਵਾਲੇ। ਰਕਮ ਇਕੱਠੀ ਕਰਨੀ ਹੈ। ਜੇ ਨਾ ਹੋ ਸਕਿਆ ਤਾਂ 50,000/- ਬਿਆਨਾ ਦੇ ਕੇ ਮੇਲਾ ਕਰਨ ਦੀ ਗੱਲ ਕਰਾਂਗੇ ਕਿ ਓਸੇ ਥਾਂ ਹੋਵੇ।

## ਜਸਬੀਰ ਤੇ ਕਿਰਪਾ

ਜਸਬੀਰ ਸਿੰਘ ਨੇ ਹੱਥ ਜੋੜ ਕੇ ਅਰਜ਼ ਕੀਤੀ : ਦੀਨ ਦਿਆਲ ! ਮੈਂ 4.6.81 ਨੂੰ ਆਪਣੀ ਮਾਣਾਡੋਰ ਰਾਚੀ ਭੇਜ ਦਿਆਂਗਾ ਤਾਕਿ ਸਾਧ ਸੰਗਤ ਦੀ ਵਰਤੋਂ ਵਿਚ ਆ ਸਕੇ । ਸਤਿਗੁਰੂ ਜੀ ਨੇ ਮੇਰੇ ਵਲ ਤਕ ਕੇ ਫ਼ਰਮਾਇਆ : ਜਸਬੀਰ ਤੇ ਇਸ ਗਲੋਂ ਸਤਿਗੁਰਾਂ ਦੀ ਕਿਰਪਾ ਹੈ । ਇਸਨੂੰ ਆਪ ਨੂੰ ਪਤਾ ਹੁੰਦਾ ਹੈ ਕਿ ਕੀ ਕਰਨਾ ਚਾਹੀਦਾ ਹੈ ਤੇ ਕਦੋਂ ਕਹਨਾ ਚਾਹੀਦਾ ਹੈ। ਇਸ ਨੂੰ 'ਕਹਿਣ' ਜਾਂ 'ਹੁਕਮ' ਦੀ ਲੋੜ ਨਹੀਂ ਹੁੰਦੀ ।

ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਸੰਤ ਅਮਰ ਸਿੰਘ (ਨੰਬਰਦਾਰ) ਨੂੰ ਬੈਂਗਲੋਰ ਭੇਜਿਆ ਹੈ । ਕੱਲ੍ਹ ਗੱਡੀ ਚੜ੍ਹਾਇਆ ਹੈ। ਉਹ ਓਧਰ ਕਦੇ ਵੀ ਮੂੰਹ ਨਹੀਂ ਸੀ ਕਰਦਾ ।

ਇਕ ਗੱਡੀ (ਟੈਕਸੀ ਲਈ 200/- ਸ. ਮਨਚੰਦਾ ਨੇ ਦਿੱਤੇ ।) ਲੈ ਕੇ ਗੁਰਦੇਵ-ਹਰਭਜਨ ਸਿੰਘ ਬੰਬਈ ਦੇ ਜਾਣੂੰ ਕਲਾਕਾਰਾਂ ਨੂੰ ਪਤਾ ਦੇਣ ਤੇ ਪਤਾ ਕਰਨ ਚਲੇ ਗਏ । ਮਨੋਰਥ ਸੀ ਸ਼ਾਮੀ ਕਪੂਰ ਸਾਹਿਬ ਦੇ ਘਰ ਇਕ ਸੰਗੀਤ ਸਭਾ ਦਾ ਆਯੋਜਨ ।

## ਸੌਂਫ ਦੀਆਂ ਪੁੜੀਆਂ

ਦੀਨ ਦਿਆਲ ਜੀ ਨੇ ਮੈਨੂੰ ਪੁਛਿਆ : ਇਲਾਇਚੀਆਂ ਮਿਲ ਗਈਆਂ ਸਨ ? ਮੈਂ ਕਿਹਾ : ਦਿਲਦਾਰੀ ਕੀਤੀ ਜੇ । ਕਿਉਂਕਿ ਪਰਸੋਂ ਮੇਰੀ ਇਕ ਗੱਲ ਸੁਣੀ ਅਣ-ਸੁਣੀ ਕਰ ਦਿੱਤੀ ਗਈ ਸੀ। ਸਤਿਗੁਰਾਂ ਬਚਨ ਕੀਤਾ : ਮਹਾਰਾਜ ਜੀ ਨੇ ਜਹਾਜ਼ ਵਿਚ ਬੈਠਿਆਂ ਮੇਰੇ ਪਾਸੋਂ ਇਲਾਇਚੀਆਂ ਮੰਗੀਆਂ । ਮੈਂ ਲਾਚਾਰੀ ਦੱਸੀ । ਮੇਰਾ ਬ੍ਰੀਫਕੇਸ ਵੀ ਪਿਛੇ ਟੇਲ ਵਿਚ ਸੀ। ਪਰ ਮੈਂ ਸੋਚਿਆ, ਮਹਾਰਾਜ ਜੀ ਨੇ ਮੰਗਿਆ ਹੈ, ਕੁਝ ਮਿਲਣਾ ਜ਼ਰੂਰ ਚਾਹੀਦਾ ਹੈ। ਸੋ ਮੈਂ ਹੋਸਟੈੱਸ ਨੂੰ ਬੁਲਾਇਆ । ਤਦ ਤਕ ਮਹਾਰਾਜ ਜੀ ਨੀਂਦ ਦੀ ਗੋਦ ਵਿਚ ਜਾ ਚੁਕੇ ਸਨ । ਮੈਂ ਹੋਸਟੈਸ ਦੇ ਬੋਲਣ ਤੋਂ "ਲੌਂਗ" ਸਮਝਿਆ ਸੀ ਪਰ ਉਹ 'ਸੌਂਫ' ਲੈ ਆਈ । ਮੈਂ ਚਿਮਚੀ ਭਰ ਸੌਂਫ ਲੈ ਕੇ ਦੋ ਪੁੜੀਆਂ ਵਿਚ ਵੰਡ ਕੇ ਇਕ ਮਹਾਰਾਜ ਜੀ ਦੇ ਮੂਹਰੇ ਪਈ ਕਿਤਾਬ ਵਿਚ ਅੜਾ ਦਿੱਤੀ । ਦੂਜੀ ਪੁੜੀ ਕੋਲ ਰਖ ਲਈ ਕਿ ਮੰਗਣਗੇ ਤਾਂ ਦੇ ਦਿਆਂਗਾ । 'ਅਕੂਪਾਈਡ' (ਕਬਜ਼ੇ ਕੀਤਾ) ਦਾ ਕਾਰਡ ਕਿਤਾਬ ਵਿਚ ਰਖਣਾ ਚਾਹੁੰਦਾ ਸਾਂ ਕਿ ਉਹ ਹੇਠਾਂ ਡਿੱਗ ਪਿਆ । ਮਹਾਰਾਜ ਜੀ ਏਨੇ ਵਿਚ ਸੁਚੇਤ ਹੋ ਗਏ । ਉਨ੍ਹਾਂ ਸੌਂਫ ਦੀ ਪੁੜੀ ਵੇਖ, ਖੋਲ੍ਹ ਕੇ ਖਾਧੀ ਅਤੇ ਮੇਰੇ ਵਲ ਤਕ ਕੇ ਕਹਿਣ ਲਗੇ, ਕਿਤੇ ਹੋਰ ਹੁੰਦੀ ਨ ? ਮੈਂ ਕੋਲੋਂ ਦੂਜੀ ਪੁੜੀ ਕਢ ਕੇ ਉਨ੍ਹਾਂ ਦੇ ਹਵਾਲੇ ਕਰ ਦਿੱਤੀ ।

## ਰਮੇਸ਼ ਮਹੱਲ

ਸ੍ਰੀ ਤਿਲਕ ਰਾਜ ਕਪੂਰ ਦੀ ਸੁਪਤਨੀ ਬੀਬੀ ਰੁਮੇਸ਼ ਉਦਾਰ ਅਤੇ ਸੇਵਕ-ਮਨ ਇਸਤਰੀ ਹੈ । ਇਹ ਬਿਲਡਿੰਗ ਏਸੇ ਦੇ ਨਾਮ ਤੇ 'ਰਮੇਸ਼ ਮਹੱਲ' ਹੈ। ਇਹ ਹੀ

ਇਸਦੀ ਮਾਲਕਿਨ ਹੈ । ਪੰਜਵੀਂ ਛੱਤ ਤੇ ਇਹਨਾਂ ਦੀ ਆਪਣੀ ਰਿਹਾਇਸ਼ ਹੈ, ਬਾਕੀ ਦੀਆਂ ਛੱਤਾਂ ਕਰਾਏਦਾਰਾਂ ਲਈ ਹਨ । ਖੂਬਸੂਰਤ ਡਾਈਨਿੰਗ ਹਾਲ, ਚੜ੍ਹਦੇ ਪਾਸੇ ਸੁੰਦਰ ਸ਼ਿੰਗਾਰ ਬੂਟਿਆਂ ਨਾਲ ਘਿਰਿਆ ਖੁਲ੍ਹਾ ਵੇਹੜਾ । ਦੋ ਮਿੰਟ ਪੈਦਲ ਚੱਲਿਆਂ ਸਾਗਰ ਕਿਨਾਰਾ, ਬੇਚੈਨ ਲਹਿਰਾਂ, ਪਹਿਰੂਆਂ ਵਾਂਗ ਉਚੇ-ਉਚੇ ਖਲੋਤੇ ਨਾਰੀਅਲ ਪੇੜ, ਆਲੇ-ਦੁਆਲੇ ਪਰ ਜ਼ਰਾ ਪਸਿੱਤੀਆਂ ਜੂਹੂ ਬੀਚ ਇਲਾਕੇ ਦੀਆਂ ਬਿਲਡਿੰਗਾਂ । ਸਭ ਕੁਝ ਇੰਜ ਸੁੰਦਰ ਤੇ ਆਕਰਸ਼ਕ ਜਿਵੇਂ ਅਸੀਂ ਕਿਸੇ ਹੋਟਲ ਦੇ ਵਸਨੀਕ ਹੁੰਦੀਏ ।

ਇਹ ਸਾਰਾ ਸਮਾਂ ਸੰਗੀਤ ਚਲਦਾ ਰਿਹਾ । ਤਰਬਾਂ ਦੀ ਧੜਕਣ 12.15 ਅੱਧੀ ਰਾਤੀਂ ਕਿਤੇ ਜਾ ਬੰਦ ਹੋਈ । ਫਿਰ ਸਤਿਗੁਰੂ ਜੀ ਇਸ਼ਨਾਨ ਕਰ ਕੇ ਪ੍ਰਸ਼ਾਦ ਛਕਣ ਲਈ ਚੌਥੀ ਛਤੇ-ਡੇਰੇ ਵਾਲੀ ਥਾਂ-ਪਹੁੰਚ ਗਏ ।

## ਸਸਤਾ ਸੌਦਾ

ਸ੍ਰੀ ਸਤਿਗੁਰੂ ਜੀ ਨੇ 1.20 ਸਵੇਰੇ ਸਾਡੀ ਚੁੱਪ ਆਣ ਤੋੜੀ । ਮੈਂ ਅਤੇ ਸੁਖਬੀਰ ਖੁਰਾਣਾ ਖਲੋਤੇ ਸਾਂ । ਸਤਿਗੁਰਾਂ ਫ਼ਰਮਾਇਆ : ਹੇਠਲਾ ਟੂ ਰੂਮ ਸੈੱਟ, ਅਟੈਚ ਬਾਥ ਤੇ ਕਿਚਨ 3.00,000/- ਤੋਂ ਮਿਲਦਾ ਹੈ, ਸੁਖਬੀਰ, ਮੈਂ ਤਾਂ ਸਮਝਦਾਂ ਬਹੁਤ ਸਸਤਾ ਏ । ਸੁਖਬੀਰ : ਹਾਂ ਜੀ, ਸੱਚੇ ਪਾਤਸ਼ਾਹ ! ਇਹ ਤਾਂ ਅਸਲੋਂ ਸਸਤਾ ਏ । ਸਾਡੀ ਥੋੜੀ ਜਿੰਨੀ ਥਾਂ ਵੇ, ਅਸਾਂ ਵੀ ਤਿੰਨ ਲੱਖ ਤਾਰਿਆ ਏ । ਫਿਰ ਜੂਹੂ ਵਿਚ ?

ਮੈਂ ਛੇੜਖਾਨੀ ਕੀਤੀ : ਸੌਦਾ ਮਾਰ ਵੀ ਆਏ ?

"ਹਾਂ ਵੱਜਿਆਂ ਜਿਹਾ ਈ ਏ ? ਮਾਲਿਕ ਸੇਠ ਨੇ ਕਿਹਾ ਏ ਕਿ ਉਹ ਹਿੱਸਾ ਮੇਰੀ ਲੜਕੀ ਦਾ ਹੈ, ਉਸਨੂੰ ਪੁੱਛ ਲੈਂਦੇ ਆਂ । ਬੱਚਿਆਂ (ਸੰਤੂਰ ਸਾਰੰਗੀ ਸਿਖਦਿਆਂ) ਨੂੰ ਬੜੀ ਤੰਗੀ ਏ । ਜੇ ਜਗਹ ਲੈ ਲਈਏ ਤਾਂ ਉਨ੍ਹਾਂ ਨੂੰ ਸਹੂਲਤ ਹੋ ਜਾਵੇ । ਇਕ ਕੋਨੇ ਤੇ ਖਾਲੀ ਪਲਾਟ ਹੈ ਜੁ 10 ਲੱਖ ਤੋਂ ਮਿਲਦਾ ਹੈ । ਉਹਦੀ ਵੀ ਗੱਲ ਮੁਕਾਣੀ ਹੈ ਕਦੇ ।" ਸਤਿਗੁਰੂ ਜੀ ਨੇ ਸਾਨੂੰ ਹੇਠਾਂ ਜਾਕੇ ਜਗਹ ਵੇਖਣ ਨੂੰ ਕਿਹਾ ।

ਸੈਨ-ਨ-ਸੈਂਡ ਤੇ ਹੋਲੀ ਡੇ ਇਨ ਹੋਟਲਾਂ ਦੇ ਨਾਲ ਕਰਕੇ ਹੀ ਰਮੇਸ਼ ਮਹੱਲ ਹੈ । ਹੇਠਲੀ ਸਤਹ ਤੇ ਇਸ ਫਲੈਟ ਦਾ ਕੀ ਮੁੱਲ ਸੀ ! ਸਮੁੰਦਰ ਦੋ ਮਿੰਟ ਦਾ ਰਸਤਾ !!

ਮੈਂ ਤੇ ਸੁਖਬੀਰ ਸਮੁੰਦਰ ਕੰਢੇ ਘੁੰਮਣ ਚਲੇ ਗਏ । ਸਤਿਗੁਰੂ ਜੀ ਚੌਥੀ ਛੱਤ ਤੇ ਜਾ ਕੇ ਬਿਰਾਜ ਗਏ ।

ਦੋ ਵਜਦੇ ਮੰਡੀ ਵਾਲਾ ਸੰਤ ਦਰਸ਼ਨ ਸਿੰਘ, ਪੰ: ਰਾਮ ਨਾਰਾਇਣ ਜੀ ਤੇ ਆਪਣੇ ਅਰਵਿੰਦਰ ਸਿੰਘ-ਸੁਰਿੰਦਰ (ਰਾਮ ਨਾਰਾਇਣ ਜੀ ਦੇ ਸ਼ਾਗਿਰਦਾਂ) ਸਮੇਤ ਆ ਗਿਆ ।

## ਰਾਮ ਸਿਮਰ ਰਾਮ ਸਿਮਰ ਇਹੈ ਤੇਰੋ ਕਾਜ ਹੈ

4.30 ਵਜੇ ਕਪੂਰਾਂ ਦੇ ਸਮੁੰਦਰ ਕੰਢੇ ਵਾਲੇ ਪਾਸੇ ਦੇ ਖੁਲ੍ਹੇ ਡਾਈਨਿੰਗ ਹਾਲ ਵਿਚ ਸ੍ਰੀ ਪੂਰਬਾ ਦੀ ਅਰਦਾਸ ਨਾਲ ਨਾਮ ਸਿਮਰਨ ਜਾਰੀ ਹੋ ਗਿਆ । ਏਥੇ ਜੁੜੇ ਹੋਏ ਲੋਕ ਹੀ ਕਾਫੀ ਸਨ ਪਰ 5.30 ਨੂੰ ਸਿਮਰਨ ਸਮਾਪਤ ਹੋਇਆਂ ਬੰਬਈ ਦੀ ਸੰਗਤ ਜਿਵੇਂ ਸੂਬਾ ਹਵੇਲਾ ਸਿੰਘ ਜੀ, ਠੇਕੇਦਾਰ ਅਜੀਤ ਸਿੰਘ, ਸੰਤ ਧੰਨਾ ਸਿੰਘ, ਸੰਤ ਬਲਬੀਰ

ਸਿੰਘ ਮੰਡੀ (ਥੈਂਕ ਮੁਲਾਜ਼ਮ) ਸਮੇਤ ਪਰਵਾਰਾਂ ਦੇ ਪਹੁੰਚ ਗਏ। ਭੈਣੀ ਸਾਹਿਬੀਆ ਸੰਤ ਸੰਤੋਖ ਸਿੰਘ ਸੁਖਵਿੰਦਰ ਸਿੰਘ ਪਿੰਕੀ ਨੂੰ ਨਾਲ ਲੈ ਕੇ ਬਨਾਰਸੋਂ ਪਹੁੰਚ ਗਿਆ। ਅੱਛੀ ਖਾਸੀ ਰੌਣਕ ਹੋ ਗਈ।

## ਕੀਰਤਨ ਨਿਰਮੋਲਕ ਹੀਰਾ

5.30 ਸ਼ਾਮ ਤੋਂ ਮਹਾਰਾਜ ਬੀਰ ਸਿੰਘ ਜੀ ਨੇ ਰਾਗ ਸੂਹਾ ਵਿਚ ਮੰਗਲਾਚਰਨ ਕੀਤਾ ਤੇ ਏਸੇ ਰਾਗ ਵਿਚ "ਦ੍ਰੋਪਦੀ ਕੁਪੀਨ ਮਾਤ੍ਰ ਦਈ ਜੁ ਮੁਨੀਸਰੈ" ਭਾਈ ਗੁਰਦਾਸ ਜੀ ਦਾ ਕਥਿਤ ਰਾਗ ਸੂਹਾ ਵਿਚ ਹੀ ਧਰੁਪਦ ਰੂਪ ਵਿਚ ਗੰਵਿਆਂ। ਤਦ ਤਕ ਸ੍ਰੀ ਅਰਜੁਨ ਸ਼ੇਜਵਾਲ ਆਪਣੇ ਸ਼ਾਗਿਰਦਾਂ ਨਾਲ ਪਖਾਵਜ ਲੈ ਕੇ ਹਾਜ਼ਰ ਹੋਏ।

ਹੌਲੀ-ਹੌਲੀ ਹੋਰ ਕਲਾਕਾਰ ਵੀ ਆਣ ਪਹੁੰਚੇ। ਪ੍ਰਸਿਧ ਨਰਤਕੀ ਰੋਸ਼ਨ ਕੁਮਾਰੀ ਦੇ ਪਿਤਾ ਸ੍ਰੀ ਫਕੀਰ ਮੁਹੰਮਦ, ਸ੍ਰੀ ਮਹਾਵੀਰ ਕਥਕ (ਸਾਡੇ ਜੀਵਨ ਨਗਰ ਦੇ ਸਾਥੀ) ਆਪਣੇ ਲੜਕੇ ਨਾਲ ਵਾਇਲਨ ਵਾਦਨ ਤੇ ਫਿਲਮ ਜਗਤ ਨਾਲ ਸੰਬੰਧਤ ਸ੍ਰੀ ਮਹਿੰਦਰ ਜੀਤ ਆਦਿ ਹੋਰ ਅਨੇਕਾਂ ਸੱਜਣ ਵੀ ਆ ਗਏ।

ਸ਼ਬਦ "ਮਾਟੀ ਕੋ ਪੁਤਰਾ ਕੈਸੇ ਨਚਤ ਹੈ" ਤੇ ਸਾਰੰਗ ਵਿਚ ਹੀ 'ਅਪੁਨੇ ਠਾਕੁਰ ਕੀ ਹਉ ਚੇਰੀ" ਕੀਰਤਨਕਾਰਾਂ ਦੇ ਗਾਉਂਦਿਆਂ ਸਤਿਗੁਰੂ ਜੀ ਨੇ ਦਿਲਰੁਬਾ ਤੇ, ਵਿਚ-ਵਿਚ ਤਰਬ ਵਾਦਨ ਕੀਤਾ। ਗੁਣੀ ਜਨਾਂ ਨੂੰ ਕਲਾ ਛੋਹਾਂ ਤੇ ਲੈਅ ਦੀ ਉੱਚਤਾ-ਵਿਕਟਤਾ ਨਾਲ ਜਿਵੇਂ ਮੋਹ ਹੀ ਲਿਆ।

ਇਸ ਘਰ ਦੇ ਵੱਡੇ ਜੁਆਈ, ਮੇਰੇ ਮਿੱਤਰ ਸ੍ਰੀ ਐਸ. ਰਣਜੀਤ ਦੀ ਅਣਹੋਂਦ ਜਿਵੇਂ ਅੱਜ ਰੜਕ ਰਹੀ ਸੀ ਕਿਉਂਕਿ ਜਿਥੇ ਇਸ ਘਰ ਦਾ ਵੱਡਾ ਜੁਆਤਰਾ ਸੀ ਓਥੇ ਸਤਿਗੁਰੂ ਜੀ ਨੂੰ ਬੰਬਈ ਇਸ ਘਰ ਆਉਣ ਲਈ ਬਾਰ-ਬਾਰ ਬੇਨਤੀ ਕਰਨ ਵਾਲਾ ਵੀ ਉਹੀ ਸੀ।

ਸੰਗੀਤ ਪੰਡਿਤਾਂ ਨੂੰ ਸੁਖਵਿੰਦਰ ਸਿੰਘ ਪਿੰਕੀ ਦਾ ਜਲਵਾ ਵਖਾਣ ਲਈ ਅੰਤ ਉਤੇ ਆਪ ਨਗਮਾ ਲਾ ਕੇ ਉਸਨੂੰ ਤਬਲਾ ਵਾਦਨ ਦਾ ਅਵਸਰ ਦਿੱਤਾ। ਗੁਣੀ ਜਨਾਂ ਨੂੰ ਹਰ ਤਰ੍ਹਾਂ ਆਨੰਦਿਤ ਕਰਕੇ ਪਿੰਕੀ ਨੇ ਹੈਰਾਨ ਵੀ ਕਰ ਦਿੱਤਾ ਕਿ ਇਕ ਅਣ-ਦਾਹੜੀਆ ਬੱਚਾ ਇਸ ਵਿਸ਼ਵਾਸ ਨਾਲ ਵਿਕਟ ਤੇ ਖੂਬਸੂਰਤ ਬੋਲਾਂ ਦਾ ਮੁਜ਼ਾਹਰਾ ਕਰ ਰਿਹਾ ਹੈ।

6.30 ਦੀਵਾਨ ਦੀ ਸਮਾਪਤੀ ਉਪਰੰਤ, ਸ੍ਰੀ ਫ਼ਕੀਰ ਮੁਹੰਮਦ 65-70 ਸਾਲ ਦਾ ਬਜ਼ੁਰਗ ਹੋਵੇਗਾ, ਸਤਿਗੁਰੂ ਜੀ ਨੂੰ ਪੂਰਣ ਲੈਅ ਗਿਆਤਾ ਜਾਣਦੇ ਹੋਏ ਤਬਲੇ ਦੇ ਬਹੁਤ ਸਾਰੇ ਬੋਲ ਜ਼ਬਾਨੀ ਸੁਣਾਏ, ਬੋਲ ਪੰਜਾਬੀ ਅੰਗ ਦੇ, ਦਿੱਲੀ ਅੰਗ ਦੇ ਤੇ ਰਾਜਸਥਾਨੀ ਅੰਗ ਆਦਿ ਦੇ ਸਨ।

## ਸੰਗੀਤ ਸਭਾ ਜਾਰੀ ਹੋਈ

ਦੇਖੋਂ ਉਠਦੇ-ਕਰਦਿਆਂ ਨੂੰ 7 ਵੱਜ ਗਏ ਸ਼ਾਮ ਦੇ। ਹੁਣ ਬੱਤੀਆਂ ਨਾਲ ਸ਼ਿੰਗਾਰੇ, ਫੁੱਲਦਾਰ ਦੁਆਲੇ ਵਾਲੇ ਟੈਰੇਸ ਵਿਚ ਦਰੀਆਂ ਗਲੀਚੇ ਵਿਛ ਗਏ ਤੇ ਸਤਿਗੁਰੂ ਜੀ

ਦੇ ਸੁਭਾਇਮਾਨ ਹੋਣ ਤੇ ਕਲਾਕਾਰ ਅਤੇ ਸੰਗੀਤ ਪ੍ਰੇਮੀ ਦੇਖੋ ਜੁੜ ਬੈਠੇ। ਸ੍ਰੀ ਅਰਜਨ ਸੇਜਵਾਲ ਨੇ ਮ੍ਰਿਦੰਗ ਵਾਦਨ ਕਰਨ ਲਈ ਪੂੜਾ ਸੁਰ ਕਰਨਾ ਸ਼ੁਰੂ ਕੀਤਾ। ਸ੍ਰੀ ਫ਼ਕੀਰ ਮੁਹੰਮਦ ਨੇ ਹੱਥ ਜੋੜ ਬਿਨੇ ਕੀਤੀ : ਹਜ਼ੂਰ ! ਜਬ ਕਭੀ ਆਪ ਯਹਾਂ ਆਏਂ, ਮੁਝੇ ਕਦਮ ਬੋਸੀ ਕੇ ਲੀਏ ਜ਼ਰੂਰ ਬੁਲਵਾਈਏਗਾ।

7.30 ਹੋਏ ਤਾਂ ਸ. ਅਵਤਾਰ ਸਿੰਘ (ਤਬਲਾ) ਉਸਤਾਦ ਵਲਾਇਤ ਖਾਂ ਤੇ ਉਨ੍ਹਾਂ ਦੇ ਪਰਵਾਰ ਨੂੰ ਨਾਲ ਲੈ ਕੇ ਆ ਪਹੁੰਚਾ। ਸਤਿਗੁਰੂ ਜੀ ਨੇ ਆਦਰ ਦੇ ਕੇ ਗੁਣੀ ਜਨਾਂ ਦੇ ਪਾਸ ਆਗੰਤਕਾਂ ਨੂੰ ਬੈਠਾਇਆ ਤੇ ਸੇਜਵਾਲ ਜੀ ਵਲੋਂ ਤਿੰਨ-ਧਾਗੇ-ਤਿੰਨ ਧਾ ਆਰੰਭ ਹੋ ਗਈ। 15-20 ਮਿੰਟ ਹੋਰ ਆਨੰਦ ਕਰਨ ਯੋਗ ਮ੍ਰਿਦੰਗ ਵਾਦਨ ਸੁਣ ਕੇ ਕੇ. ਮਹਾਵੀਰ ਤੋਂ ਕਲਾਪੂਰਣ ਗਾਇਨ ਸੁਣਿਆ ਗਿਆ। ਅਵਤਾਰ ਸਿੰਘ ਦੀ ਸੰਗਤ ਨਾਲ ਸ੍ਰੀ ਮਹਾਵੀਰ ਨੇ ਗੋਵਿਆਂ :

ਕਰੀਏ ਗੁਣ ਗਾਨ।
ਅਪਨੇ ਦੇਵ ਪਰ ਬਲਿ ਬਲਿ ਜਾਓ
ਜਿਨ ਕੀਓ ਗੁਣ ਦਾਨ।

ਕੇ. ਮਹਾਵੀਰ ਨੇ ਦਰੁਤ ਵਿਚ ਬੋਲ ਸ਼ੁਰੂ ਕੀਤੇ :

ਰੀ ਮੇਰੋ ਕਾਨ ਕਨ੍ਹਈਆ।
ਬ੍ਰਿਜ ਕੀ ਸਖੀ ਸਭ ਮਿਲ ਗਾਏਂ
ਵਾਕੋ ਨਾਮ ਮੇਰੋ ਨੰਦ ਲਾਲ।

ਚੰਚਲ ਚਪਲ ਸੁਰ ਵਿਨਿਆਸ, ਹਲਕੀ ਆਵਾਜ਼। 8 ਵਜ ਗਏ ਤਾਂ ਸਤਿਗੁਰੂ ਜੀ ਨੇ ਫਰਮਾਇਸ਼ ਕੀਤੀ : ਪ੍ਰਭੂ ਮੇਰੋ ਅਵਗੁਨ ਚਿਤ ਨ ਧਰੋ। ਕਲਾਕਾਰ ਨੇ ਸ਼ਬਦ ਭੁਲ ਜਾਣ ਦੀ ਖਿਮਾ ਮੰਗਦਿਆ ਇਕ ਹੋਰ ਬੰਦਸ਼ ਪੇਸ਼ ਕੀਤੀ :

ਬਾਂਵਰੋ ਕੰਤ ਹਮਾਰ...
ਬਰਜਿਓ ਨਹੀ ਮਾਨੈ।
ਮੋਰ ਪਪੀਹਰਾ ਮਨ ਨਹੀ ਭਾਵਤ
ਮੋਰੋ ਮਨ ਨਹੀਂ ਜਾਨੈ।

8.40 ਹੋ ਗਏ। ਫਿਰ ਗੁਰਦੇਵ ਸਿੰਘ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਆਪ ਕੁਝ ਕਿਰਪਾ ਕਰਨ। ਸਤਿਗੁਰੂ ਜੀ ਨੇ ਪਰਵਾਨ ਕਰਦਿਆਂ ਪਹਿਲਾਂ ਪਹਿਲਾਂ ਲੈਅ ਕਾਰੀ ਨਾਲ ਸੰਬੰਧਤ ਅੰਕ ਗਉਂ ਕੇ ਵੱਖ-ਵੱਖ ਮਾਤਰਾ ਦਾ ਆਯੋਜਨ ਵਖਾਇਆ। ਫਿਰ ਇਹ ਸਭ ਕੁਝ ਤਰਬਾਂ ਨਾਲ ਵਜਾਇਆ। ਵਿਦਵਾਨ ਸਰੋਤੇ ਰਾਤ ਦੀ ਸੰਪੂਰਣ ਚੁਪ, ਸੁਵੰਨਵੀਆਂ ਬੱਤੀਆਂ ਦੀ ਰੋਸ਼ਨੀ ਵਿਚ ਆਪਾ ਭੁੱਲੀ ਬੈਠੇ ਸਨ। ਸਿਰ ਹਿਲਦੇ, ਚੁਟਕੀਆਂ ਤੇ ਤਾਲੀਆਂ ਵਜਦੀਆਂ। ਅਵਤਾਰ ਸਿੰਘ ਦਾ ਤਬਲਾ ਲੰਮੀ ਮੁੱਦਤ ਤੋਂ ਚਲਦਾ ਆ ਰਿਹਾ ਸੀ।

ਸਾਰਾ ਸਮਾਂ ਹੀ ਸ੍ਰੀ ਤਿਲਕ ਰਾਜ ਕਪੂਰ ਆਨੰਦ ਵਿਭੋਰ ਹੋਏ ਬੈਠੇ ਰਹੇ ਤੇ ਸੰਗੀਤ ਅੰਮ੍ਰਿਤਪਾਨ ਕਰਦੇ ਰਹੇ।

9.10 ਵਜੇ ਸਮਾਪਤੀ ਉਪਰੰਤ ਸਤਿਗੁਰੂ ਜੀ ਨੇ ਰਾਜ ਕਪੂਰ ਦੁਆਰਾ ਰਿਕਾਰਡ ਕੀਤੀ ਆਪਣੀ ਕਿਰਤ ਦਾ ਥੋੜਾ ਕੁ ਹਿੱਸਾ ਸੁਣਿਆਂ ਤਾਂ ਕਿਹਾ : ਮੁਝੇ ਐਸਾ ਨਹੀਂ ਲਗਤਾ ਕਿ ਯੇਹ ਮੈਂ ਹੀ ਬਜਾ ਰਹਾ ਹੂੰ। ਵਲਾਇਤ ਖਾਂ ਬੋਲੇ : ਆਪ ਤੋ ਸਭ ਕੁਛ ਕਰ ਸਕਤੇ ਹੈਂ, ਮਾਲਿਕ ਹੈਂ ਆਪ।

ਜਦੋਂ ਸ੍ਰੀ ਮਹਾਵੀਰ ਨੇ ਆਗਿਆ ਲੈਣ ਹਿਤ ਮੱਥਾ ਟੇਕਿਆ ਤਾਂ ਸਤਿਗੁਰਾਂ ਉਸ ਤੋਂ ਬਚਨ ਲਿਆ ਕਿ ਉਹ ਆਇੰਦਾ ਸ਼ਰਾਬ ਨਹੀਂ ਪੀਵੇਗਾ। ਸਤਿਗੁਰੂ ਜੀ ਨੇ ਫਿਰ ਕਿਹਾ : ਛਡ ਦੇ ਹੁਣ। ਆਪਣਾ ਖਿਆਲ ਕਰ।

ਸਤਿਗੁਰੂ ਜੀ ਨੇ ਮਾਤਰਾ ਗਿਣ ਕੇ ਬੈਠਿਆਂ ਨੂੰ ਦੱਸਿਆ : ਸ਼ੰਜਵਾਲ ਕੀ ਏਕ ਤਿਹਾਈ ਪਕੜ ਲੀ ਹੈ, ਆਪ ਕੋ ਸੁਨਾਤਾ ਹੂੰ। ਉਸਤਾਦ ਵਲਾਇਤ ਖਾਂ ਬੋਲੇ : ਜਹਾਂ ਹਜ਼ੂਰ ਕੇ ਕਦਮ ਪੜ ਜਾਤੇ ਹੈ ਵਹਾਂ ਰਹਿਮ ਹੀ ਰਹਿਮ ਹੈ। ਮੁਝੇ ਤੋ ਐਸਾ, ਧੁਲਾਈ ਕਰ, ਸਾਫ਼ ਕੀਆ ਹੈ ਕਿ ਮੈਂ ਨਇਆ ਨਇਆ ਮਹਿਸੂਸ ਕਰਤਾ ਹੂੰ।

ਸਤਿਗੁਰੂ ਜੀ ਅਤੇ ਉਸਤਾਦ ਵਲਾਇਤ ਖਾਂ ਦੀ ਵਾਰਤਾ ਤੋਂ ਤਿਲਕ ਰਾਜ ਕਪੂਰ ਬੈਠੇ-ਬੈਠੇ ਬਲਿਹਾਰ ਜਾ ਰਹੇ ਸਨ।

ਖਾਂ ਸਾਹਿਬ : ਮੇਰੇ ਤੋ ਨਸੀਬ ਹੀ ਐਸੇ ਹੈਂ, ਜਬ ਚਾਹਿਆ ਹੈ ਦਰਸ਼ਨ ਪਾਇਆ ਹੈ। ਅਬ ਮੈਂ ਬਾਹਰ ਜਾਨਾ ਥਾ, ਚਾਹਤਾ ਥਾ ਦਰਸ਼ਨ ਪਾਨੇ, ਆਪ ਆ ਗਏ।

9.30 ਤੇ ਸਭਾ ਸਮਾਪਤ ਹੋ ਗਈ।

ਪਰਵਾਰ ਵਲੋਂ ਸੰਗਤ ਅਤੇ ਕਲਾਕਾਰਾਂ ਲਈ ਲੰਗਰ ਤਿਆਰ ਸੀ। ਹਰੇਕ ਨੇ ਪ੍ਰਸੰਨਤਾ ਪੂਰਵਕ ਛਕਿਆ। ਕਪੂਰ ਪਰਵਾਰ ਸੇਵਾ ਵਿਚ ਸਨੰਮਰ ਸੀ।

60 ਕੁ ਸਰੀਰਾਂ ਦਾ ਇਹ ਆਯੋਜਨ ਸੀ।

ਗੁਰੂ ਕੇ ਖਜ਼ਾਨਿਓਂ ਸ੍ਰੀ ਫ਼ਕੀਰ ਮੁਹੰਮਦ ਦਾ ਸਨਮਾਨ ਕਰਦਿਆਂ 200/-, ਸ੍ਰੀ ਕੇ. ਮਹਾਵੀਰ ਨੂੰ 500/- ਅਤੇ ਸ੍ਰੀ ਅਰਜਨ ਸ਼ੇਜਵਾਲ ਨੂੰ 800/- ਪਰਦਾਨ ਕੀਤਾ ਗਿਆ। ਕਲਾਕਾਰ ਪਰਮ ਸੰਤੁਸ਼ਟ, ਘਰ ਵਾਲੇ ਅਤੀ ਪ੍ਰਸੰਨ!

ਵਿਦਾ ਹੁੰਦੇ ਕਰਦਿਆਂ ਨੂੰ 11 ਵਜ ਗਏ ਰਾਤ ਦੇ।

## 18 ਮਈ 1981, ਸੋਮਵਾਰ
## ਬੰਬਈ

ਰਾਤ ਲੰਗਰ ਪਾਣੀ ਛਕਦਿਆਂ ਤੇ ਸੌਂਦੇ ਬਹਿੰਦਿਆਂ ਕਾਫ਼ੀ ਕੁਵੇਲ ਹੋ ਗਈ। 3.45 ਵਜੇ ਅੰਮ੍ਰਿਤ ਵੇਲੇ ਸਕੇਸ ਸ਼ਨਾਨ ਕੀਤੀ ਸ੍ਰੀ ਰਣਜੀਤ ਨਜ਼ਰ ਪਏ। ਉਹ ਰਾਤੀਂ 1.30 ਵਜੇ ਕਲਕੱਤਿਓਂ ਆਏ ਸਨ। ਮੇਰੇ ਪਾਸ ਆਏ, ਮਿਲ ਕੇ ਚਾਅ ਚੜ੍ਹ ਗਿਆ ਕਿ ਇਸ ਘਰ ਵਿਚ ਹੋਏ ਇਕੱਠ ਦੀ ਪੂਰਣਤਾ ਹੋ ਗਈ। ਰਣਜੀਤ ਦਾ ਕਹਿਣ ਸੀ : ਮਨ ਮੇਰਾ ਤਾਂ ਕੱਲ੍ਹ ਸਵੇਰ ਦਾ ਹੀ ਬੰਬਈ ਸੀ, ਪਰ ਜਹਾਜ਼ ਦੀ ਉਡਾਣ ਕੁਵੇਲੇ ਸੀ ਤੇ ਉਹ ਵੀ 7 ਘੰਟੇ ਲੇਟ। ਪਰ ਚਲੋ ਅੱਜ ਹੀ ਸਹੀ। ਦਰਸ਼ਨ ਕਰ ਕੇ ਮੈਨੂੰ ਵੀ ਤਸੱਲੀ ਹੋਵੇਗੀ।

## ਆਸਾ ਦੀ ਵਾਰ ਦਾ ਕੀਰਤਨ

4 ਵਜੇ ਉਪਰਲੇ ਵੇਹੜੇ (ਟੇਰਿਸ) ਵਿਚ ਵਿਛਾਈ ਹੋ ਗਈ ਅਤੇ ਇਕ ਮਿੰਟ ਪਿਛੋਂ ਸਤਿਗੁਰੂ ਜੀ ਰਾਗੀਆਂ ਵਲੋਂ ਦੇਰੀ ਦੀ ਸੰਭਾਵਨਾ ਬਚਾਣ ਲਈ ਆਪ ਆਸਣ ਤੇ ਤਸ਼ਰੀਫ਼ ਲੈ ਆਏ। ਜਲਦੀ ਹੀ ਸਿਤਾਰ ਹਰਭਜਨ ਸਿੰਘ, ਸੁਖਦੇਵ ਸਿੰਘ ਤੇ ਪਿੰਕੀ ਸੁਖਵਿੰਦਰ ਸਿੰਘ ਆ ਹਾਜ਼ਰ ਹੋਏ। ਆਸਾ ਦੀ ਵਾਰ ਦਾ ਕੀਰਤਨ ਜਾਰੀ ਹੋ ਹੋ ਗਿਆ। ਚਹੁੰਆਂ ਗੁਸਲਖਾਨਿਆਂ ਦੀ ਵਰਤੋਂ ਕਰਦੀ ਸੰਗਤ ਇਕੱਤਰ ਹੋ ਗਈ। ਸਤਿਗੁਰੂ ਜੀ, ਮਹਾਰਾਜ ਬੀਰ ਸਿੰਘ ਜੀ, ਬਲਜੀਤ ਸਿੰਘ ਦੇ ਦਿਲਰੁਬਾ ਵਾਦਨ ਤੇ ਗਾਇਨ ਨਾਲ ਆਸਾ ਦੀ ਵਾਰ ਨੂੰ ਉਜਾਗਰ ਕਰ ਰਹੇ ਸਨ। ਬੰਬਈ ਵਿਚ "ਅੰਮ੍ਰਿਤ ਵੇਲੇ ਬੋਲਿਆ ਬੰਬੀਹਾ..." ਵਾਲੀ ਗੱਲ ਸੀ।

6.10 ਤੇ ਪੂਰਥਾ ਵਲੋਂ ਵਾਰ ਦੀ ਅਰਦਾਸ ਹੋ ਗਈ। ਤਾਂ ਗੁਰਦੇਵ ਸਿੰਘ ਨੂੰ ਆਗਿਆ ਹੋਈ, ਉਹ 20 ਮਿੰਟ ਲਈ ਸਰੋਦ ਤੇ ਕੁਝ ਸੁਣਾਵੇ। ਪਿੰਕੀ ਦੇ ਸਾਥ ਵਿਚ ਭੈਰਵੀ ਦੀਆਂ ਸੁਰਾਂ ਵਾਤਾਵਰਣ ਵਿਚ ਮਚਲ ਪਈਆਂ। ਤਦ ਤਕ ਬੰਬਈ ਦੇ ਨਾਮਧਾਰੀ ਹਰ ਖੇਤਰ ਵਿਚੋਂ ਰਮੇਸ਼ ਮਹੱਲ ਵਿਚ ਆ ਚੁਕੇ ਸਨ।

ਉਸ਼ੇਰ ਦੇ ਚਾਨਣ ਵਿਚ ਸਾਗਰ ਵਾਲੇ ਪਾਸੇ ਹੌਲੀੜੇ ਦਿੰਨ ਦੀਆਂ ਉਪਹਲੀਆਂ ਛੱਤਾਂ ਤੇ ਉਸ ਦੁਆਲੇ ਨਾਰੀਅਲ ਰੁੱਖਾਂ ਦੀਆਂ ਹਰਿਆਲੀਆਂ ਚੋਟੀਆਂ ਵਿਚ ਵਿਸ਼ਾਲ ਸਮੁੰਦਰ ਦਾ ਨੀਲ ਜਲ ਪੰਜਵੀਂ ਛੱਤੇ ਵੀ ਆਨੰਦ ਬਖਸ਼ ਰਿਹਾ ਸੀ। ਆਨੰਦ ਨੂੰ ਤਾਂ ਜਿਵੇਂ ਆਖ਼ਰ ਹੀ ਆਈ ਹੋਈ ਸੀ, ਸਾਹਵੇਂ ਦਿਲਾਂ ਦੇ ਜਾਨੀ ਸਤਿਗੁਰੂ ਜੀ, ਕੰਨਾਂ ਵਿਚ ਮਿੱਠੀਆਂ ਸੰਗੀਤ ਸੁਰਾਂ, ਦੁਆਲੇ ਸੁੱਤੀ ਹੋਈ ਬੰਬਈ ਮਹਾਨਗਰੀ ਅਤੇ ਵਿਸ਼ਾਲ ਜਲ ਨੂੰ ਚੱਟਦੀ ਆਉਂਦੀ ਪੌਣ ਦੇ ਰੁਮਕੇ। ਇਸ ਸਾਰੇ ਸੁਖ ਵਿਚ ਸਿਰੋਂ ਜਾਂ ਕੋਲੋਂ ਲੰਘਦੇ ਹਵਾਈ ਜਹਾਜ਼ਾਂ ਦੀ ਗੂੰਜ ਇਕ ਲੀਹ ਵਾਹ ਜਾਂਦੀ।

## ਠਾਕੁਰ ਜੀ ਦਾ ਫੋਨ

6.50 ਸਵੇਰ ਦੇ ਹੋਏ ਤਾਂ ਫੋਨ ਖੜਕਿਆ। ਸ੍ਰੀ ਗੁਰਮੁਖ ਸਿੰਘ ਲੁਹਾਰਾਂ ਬੋਲ ਰਿਹਾ ਸੀ : ਠਾਕੁਰ ਜੀ ਵੱਡੇ ਆਗਿਆ ਮੰਗਦੇ ਹਨ ਕਿ ਹਰਿਆਣਾ ਦੀ ਪ੍ਰਤੀਨਿਧਤਾ ਕਰਦੀ ਨਾਮਧਾਰੀ ਬੱਚਿਆਂ ਦੀ ਹਾਕੀ ਟੀਮ ਕੋਲ੍ਹਾਪੁਰ (ਮਹਾਰਾਸ਼ਟਰ) ਜਾ ਰਹੀ ਹੈ। ਉਹ ਟੀਮ ਦੇ ਨਾਲ ਚਲੇ ਜਾਣ ? ਸਤਿਗੁਰੂ ਜੀ ਨੇ ਆਪ ਫ਼ੋਨ ਸੁਣ ਕੇ ਆਗਿਆ ਦੇ ਦਿੱਤੀ।

## ਅੰਤਮ ਭੇਟ ਕਪੂਰ ਪਰਵਾਰ ਵਲੋਂ

ਇਸ ਵੇਲੇ ਬੰਬਈ ਦੇ ਸਿੰਘਾਂ ਵਿਚੋਂ ਸੰਤ ਦੀਵਾਨ ਸਿੰਘ, ਸੰਤ ਦਲੀਪ ਸਿੰਘ, ਸੰਤ ਹਰਚਰਨ ਸਿੰਘ, ਸੰਤ ਅਵਿਸ਼ਰਨ ਸਿੰਘ, ਸੰਤ ਗੁਰਚਰਨ ਸਿੰਘ ਖਾਰਾ, ਸੰਤ ਅਜਿੰਦਰ ਸਿੰਘ ਬੈਂਕ ਇਮਪਲਾਈ ਅਜੇ ਰਮੇਸ਼ ਮਹੱਲ ਵਿਚ ਹੀ ਸਨ ਕਿ ਸਤਿਗੁਰੂ ਜੀ 9 ਵਜਦੇ ਨੂੰ ਹੇਠਲੇ ਕਮਰਿਓਂ ਉਪਰ ਡਾਈਨਿੰਗ ਰੂਮ ਦੇ ਸੋਫੇ ਉਤੇ ਆਕੇ

ਬੈਠੇ ਤਾਂ ਬੀਬੀ ਰਮੇਸ਼ ਦੀ ਅਗਵਾਈ ਵਿਚ ਸ੍ਰੀ ਤਿਲਕ ਰਾਜ ਕਪੂਰ, ਸ੍ਰੀ ਰਾਮ ਕਪੂਰ, ਸ੍ਰੀ ਰਾਜ ਕਪੂਰ, ਸ੍ਰੀ ਰਾਕੇਸ਼, ਬੀਬੀ ਰੇਣੂ ਤੇ ਬੀਬੀ ਅੰਜੂ (ਧੀਆਂ), ਮੌਕੇ ਤੇ ਇਕ ਨੂੰਹ ਸਤਿਗੁਰੂ ਜੀ ਨੂੰ ਮੱਥਾ ਟੇਕਣ ਆਏ। ਸਤਿਗੁਰੂ ਜੀ ਨੇ ਸ੍ਰੀ ਪੂਰਬਾ ਨੂੰ ਆਗਿਆ ਦੇ ਕੇ ਸਭ ਨੂੰ ਭਜਨ ਦਸਵਾਇਆ। ਪਰਵਾਰ ਨੇ ਮਾਇਆ, ਫਲ ਅਤੇ ਬਾਦਾਮਾਂ ਦਾ ਥਾਲ ਮੱਥਾ ਟੇਕੇ। ਸਤਿਗੁਰੂ ਜੀ ਨੇ ਸਾਰੇ ਪਰਿਵਾਰ ਦੀ ਜਾਣਕਾਰੀ ਲਈ ਅਤੇ ਉਨ੍ਹਾਂ ਪਾਸੋਂ ਇਕ ਘੰਟਾ ਕੱਠੇ ਬੈਠ ਕੇ ਨਾਮ ਸਿਮਰਨ ਦੀ ਮੰਗ ਕੀਤੀ।

ਸਤਿਗੁਰੂ ਜੀ ਦੇ ਆਦੇਸ਼ ਅਗੇ ਪਰਵਾਰ ਨੇ ਸਿਰ ਝੁਕਾਇਆ। ਆਪ ਤਾਂ ਏਥੋਂ ਉਠ ਕੇ ਆਪਣੇ ਸੇਵਕਾਂ ਸਮੇਤ ਜਸਲੋਕ ਹਸਪਤਾਲ ਨੂੰ ਪਧਾਰੇ ਜਿਥੇ ਕੁੱਲੂ ਵਾਲੇ ਸ. ਗੁਰਬਚਨ ਸਿੰਘ ਬਿਮਾਰ ਪਏ ਸਨ। ਉਹਨਾਂ ਦੇ ਬੱਚਿਆਂ ਦਾ ਆਗ੍ਰਹਿ ਸੀ ਉਨ੍ਹਾਂ ਦੇ ਪਿਤਾ ਜੀ ਨੂੰ ਜ਼ਰੂਰ ਦਰਸ਼ਨ ਦਿੱਤੇ ਜਾਣ।

## ਲੰਗਰ ਸ. ਖੁਰਾਣਾ ਵਲ

ਅੱਜ ਦਾ ਲੰਗਰ ਸ. ਸੁਖਬੀਰ ਸਿੰਘ ਖੁਰਾਣਾ ਨੇ ਮੰਗਿਆ ਹੋਇਆ ਸੀ। ਜਦੋਂ ਅਸੀਂ ਖੁਰਾਣਾ ਸਿਲਕ ਇੰਡਸਟਰੀਜ਼ 439/2, ਕਾਲਬਾ ਦੇਵੀ ਰੋਡ, ਬੰਬਈ-2 ਵਿਖੇ ਪਹੁੰਚੇ ਤਾਂ ਸ੍ਰੀ ਸਤਿਗੁਰੂ ਜੀ ਸੁਰਿੰਦਰ ਸਿੰਘ ਮਨਚੰਦਾ ਅਤੇ ਪੂਰਬਾ ਮਹਿੰਦਰ ਸਿੰਘ ਨੂੰ ਨਾਲ ਲੈ ਕੇ ਟਾਟਾ ਮੈਮੋਰੀਅਲ ਇਨਸਟੀਚਿਊਟ ਵਿਚ, ਜਲਪਾਨ ਏਥੋਂ ਕਰਕੇ ਕਿਸੇ ਦੀ ਖ਼ਬਰ ਨੂੰ ਗਏ ਹੋਏ ਸਨ। ਵਾਪਸ ਆ ਕੇ ਲੰਗਰ ਸਤਿਗੁਰਾਂ ਨੇ ਖੁਰਾਣਾ-ਪਰਵਾਰ ਨੇ ਘਰ ਆਕੇ ਛਕਿਆ। ਸੰਧ ਦਾ ਲੰਗਰ ਸੰਤ ਸੰਤੋਖ ਸਿੰਘ ਭੈਣੀ ਸਾਹਿਬ, ਗੁਰਜਿੰਦਰ ਸਿੰਘ ਜਲੰਧਰ ਅਤੇ ਸੇਵਕ ਬਲਦੇਵ ਸਿੰਘ ਨੇ ਤਿਆਰ ਕੀਤਾ ਸੀ। ਅੱਜ ਏਥੇ ਹੀ ਸਾਰੇ ਕਪੂਰ ਜਨਾਂ ਤੇ ਹੋਰ ਸੰਗਤ ਨੇ ਪ੍ਰੇਮ ਪੂਰਵਕ ਪ੍ਰਸ਼ਾਦ ਛਕਿਆ। ਸ. ਸੁਖਬੀਰ ਸਿੰਘ ਖੁਰਾਣਾ, ਉਹਦੀ ਮਾਤਾ ਹਰਭਜਨ ਕੌਰ ਤੇ ਪਤਨੀ ਬੀਬੀ ਰਾਣੋਂ ਨੇ ਹੱਥੀਂ ਸੇਵਾ ਕਰਕੇ ਪ੍ਰਸੰਨਤਾ ਅਨੁਭਵ ਕੀਤੀ।

ਪ੍ਰਸ਼ਾਦ ਛਕਣ ਉਪਰੰਤ, ਸ੍ਰੀ ਮਨਚੰਦਾ ਦੀ ਬੇਨਤੀ ਤੇ ਸਤਿਗੁਰੂ ਜੀ ਤਾਜ ਮਹਲ ਹੋਟਲ ਵਿਖੇ ਪਧਾਰੇ, ਜਿਥੇ ਅਗਲਾ ਸਮਾ ਆਰਾਮ ਕਰਨਾ ਸੀ। ਮਨਚੰਦਾ ਨੇ ਸਤਿਗੁਰੂ ਜੀ ਤੇ ਮਹਾਰਾਜ ਜੀ ਲਈ ਦੋ ਸੂਟ ਕਰਾਏ ਤੇ ਲੈ ਰਖੇ ਸਨ।

## ਦੋ ਮਸਲੇ ਬੁਰੀ ਤਰ੍ਹਾਂ ਸਵਾਰ

ਅੱਜ ਦੋ ਮਸਲੇ ਪ੍ਰਬੰਧਕਾਂ ਦੇ ਸਿਰ ਤਾਂ ਬੁਰੀ ਤਰ੍ਹਾਂ ਸਵਾਰ ਰਹੇ। ਇਕ ਤਾਂ ਸੀ ਗਰਮੀਆਂ ਦੀਆਂ ਛੁੱਟੀਆਂ ਕਾਰਨ ਜਹਾਜ਼ਾਂ ਵਿਚ ਸੀਟਾਂ ਨ ਮਿਲਣੀਆਂ। ਸ੍ਰੀ ਸਤਿਗੁਰੂ ਜੀ ਅਤੇ ਆਪ ਦੇ ਸੇਵਕਾਂ ਚਹੁੰਆਂ ਨੇ ਬੈਂਗਲੋਰ ਜਾਣਾ ਸੀ ਪਰ ਸਵੇਰ ਦੀ ਸਾਰੀ ਭੱਜ ਨੱਸ ਦਾ ਸਿੱਟਾ ਇਹੋ ਨਿਕਲਿਆ : ਸੀਟਾਂ ਬਾਇਦ ਕੱਲ੍ਹ ਵੀ ਨਾ ਮਿਲਣ! ਲਕਸ਼ਮਣ-ਗੁਰਦੇਵ ਸਿੰਘ ਸਰੋਦ ਦੀ ਮਿਹਨਤ ਵੀ ਸਫਲ ਨ ਹੋਈ। ਕਪੂਰ ਸਾਹਿਬ ਕਹਿੰਦੇ ਸਨ : ਸਾਡਾ ਜੀ ਨਹੀਂ ਸੀ ਕਰਦਾ ਕਿ ਸੱਚੇ ਪਾਤਸ਼ਾਹ ਹੁਣੇ ਚਲੇ ਜਾਣ!

ਅਤੇ ਏਸੇ ਪ੍ਰੇਮ ਦੀ ਵਿਜੈ ਹੋਈ।

ਦੂਜਾ ਮਸਲਾ ਸੰਗੀਤਕਾਰ ਬੱਚਿਆਂ ਨੂੰ ਗੱਡੀ ਚੜ੍ਹਾਣ ਦਾ ਸੀ। ਇਹ ਗੱਲ ਵੀ ਬਣਦੀ ਨਹੀਂ ਸੀ ਦਿਸਦੀ।

ਸ੍ਰੀ ਸਤਿਗੁਰੂ ਜੀ ਨੇ ਅੱਜ ਮੈਨੂੰ ਦੱਸਿਆ ਕਿ ਪੰ: ਕਿਸਨ ਮਹਾਰਾਜ ਨੇ ਇਕ ਚਿੱਠੀ ਆਪ ਜੀ ਨੂੰ ਲਿਖੀ ਹੈ ਜਿਸ ਵਿਚ ਲਿਖਿਆ ਕਿ ਪਿੰਕੀ ਸੁਖਵਿੰਦਰ ਸਿੰਘ ਤੋਂ ਅਜੇ ਹੋਰ ਕੋਈ ਉਮੀਦ ਨ ਰਖੋ। ਬਾਰਾਂ ਸਾਲਾਂ ਪਿਛੋਂ ਹੀ ਉਸਨੂੰ ਕੁਝ ਆਵੇਗਾ।

## 19 ਮਈ 1981, ਮੰਗਲਵਾਰ
## ਬੰਬਈ

ਅਸਾਂ-ਹਰਭਜਨ ਸਿੰਘ, ਗੁਰਦੇਵ ਸਿੰਘ, ਅਵਤਾਰ ਸਿੰਘ ਅਤੇ ਮੈਂ-ਰਮੇਸ਼ ਮਹੱਲ ਕਪੂਰ ਸਾਹਿਬ ਦੇ ਨਾਲ ਹੀ ਬੀਤੀ ਰਾਤੀਂ 1.30 ਵਜੇ ਤਕ ਸੰਗੀਤ ਮਹਿਫ਼ਲ ਵਿਚ ਸਮਾਂ ਬਿਤਾਇਆ।

ਅੱਜ ਆਸਾ ਦੀ ਵਾਰ ਦਾ ਕੀਰਤਨ ਗੁਰਦੁਆਰਾ ਮਾਟੂੰਗਾ ਵਿਚ ਸੀ। ਏਥੋਂ ਕੇਵਲ ਕਪੂਰ ਸਾਹਿਬ ਅਤੇ ਸੰਤ ਹਰਭਜਨ ਸਿੰਘ ਸਿਤਾਰ ਹੀ ਸਮੇਂ ਸਿਰ ਜਾ ਸਕੇ। ਸਤਿਗੁਰੂ ਜੀ ਤਾਜ ਮਹਲ ਹੋਟਲ ਵਿਚੋਂ ਹੀ ਇਸ਼ਨਾਨ ਕਰ ਪਧਾਰੇ।

ਸਵੇਰੇ ਸ. ਅਵਤਾਰ ਸਿੰਘ ਅੰਮ੍ਰਿਤਸਰੀ ਨੇ ਦੱਸਿਆ : ਕੱਲ ਸ਼ਾਮੀਂ ਰਮੇਸ਼ ਮਹੱਲ ਆਉਣ ਲਗਿਆਂ ਸਤਿਗੁਰੂ ਜੀ ਨੇ ਕਿਹਾ ਸੀ ਕਿ ਕਵੀ ਜੀ ਨੂੰ ਕਹਿ ਦਿਓ, ਜੇ ਗੁਰਦੇਵ ਸਿੰਘ ਵੀ ਸੁਣ ਸਕਦਾ ਹੋਵੇ, ਤੁਹਾਡੀ (ਮੈਨੂੰ ਡਾਈਸੈਂਟਰੀ ਸੀ) ਖਬਰ ਲੈਣ ਆਉਣਾ ਸੀ, ਪਰ ਔਨ. ਓ. ਸੀ. ਨਹੀਂ ਮਿਲੀ ਅਰਥਾਤ ਮਹਾਰਾਜ ਜੀ ਨੇ ਆਉਣਾ ਪਰਵਾਨ ਨਹੀਂ ਕੀਤਾ।

ਦੁਪਹਿਰੀਂ ਰਾਮ ਜੀ ਦੀ ਡਰਾਈਵਿੰਗ ਤੇ ਸ੍ਰੀ ਰਣਜੀਤ ਸਿੰਘ ਦੀ ਸੰਗਤ ਨਾਲ ਤਾਜ ਮਹਿਲ ਹੋਟਲ ਵਿਚ ਪਹੁੰਚੇ। ਰਾਜਧਾਨੀ ਸੂਟ ਦੇ ਨੰ: 329 ਵਿਚ ਸਤਿਗੁਰੂ ਜੀ ਦੇ ਅੱਜ ਪ੍ਰਥਮ ਦਰਸ਼ਨ ਹੋਏ। ਆਪ ਹਲਕੇ ਪੀਲੇ ਰੰਗ ਦੀ ਆਰਾਮ ਕੁਰਸੀ ਤੇ ਸੁਖ ਮੁੱਦਰਾ ਵਿਚ ਸਨ। ਕੋਲ ਸਨ : ਸ. ਸੁਰਿੰਦਰ ਸਿੰਘ ਬੈਂਕਰ, ਸੰਤ ਮਹਿੰਦਰ ਸਿੰਘ ਪੂਰਬਾ, ਸ. ਮਨਚੰਦਾ ਅਤੇ ਬੰਬਈ ਵਾਲਾ ਲਕਸ਼ਮਨ !

ਹਵਾਈ ਜਹਾਜ਼ ਦੀ ਸੀਟ ਅੱਜ ਵੀ ਨਹੀਂ ਸੀ ਮਿਲੀ ! ਵੇਟਿੰਗ ਲਿਸਟ ਵਿਚ 135 ਨੰ: ਤੇ ਨਾਮ ਸੀ।

ਸਤਿਗੁਰੂ ਜੀ ਨੇ ਸਾਡੀ ਨਮਸਕਾਰ ਦਾ ਨਿੱਘਾ ਮਾਣ ਦਿੰਦਿਆਂ ਮੇਰੀ ਸੁਖ ਅਨੰਦ ਪੁੱਛੀ ਤੇ ਸਭ ਨਾਲ ਰਾਤ ਨ ਆ ਸਕਣ ਦਾ ਕਾਰਨ ਦੱਸਣ ਲਗੇ।

ਨਾਲ ਦੇ 330 ਨੰ: ਸੂਟ ਵਿਚ ਮਹਾਰਾਜ ਜੀ ਦਾ ਡੇਰਾ ਸੀ। ਥੋੜੇ ਚਿਰ ਪਿਛੋਂ ਉਹ ਵੀ ਆ ਪਹੁੰਚੇ ਤੇ ਅਗਲਾ ਪ੍ਰੋਗਰਾਮ ਬਣਿਆ : ਸ਼ਾਮੀ 6 ਤੋਂ 7 ਨਿਤਨੇਮ ਉਪਰੰਤ ਕੀਰਤਨ ਮਾਟੂੰਗਾ ਨਾਮਧਾਰੀ ਧਰਮਸਾਲਾ ਵਿਖੇ ਹੋਵੇ।

ਸ੍ਰੀ ਗੁਰਦੇਵ ਸਿੰਘ ਨੂੰ ਆਗਿਆ ਹੋਈ ਕਿ ਉਹ ਮਹਿੰਦਰਜੀਤ ਦੇ ਵਾਇਲਨ ਅਤੇ ਚਾਂਦ ਪਰਦੇਸੀ ਦੇ ਹਾਰਮੋਨੀਅਮ ਦਾ ਪ੍ਰਬੰਧ ਕਰ ਛੋਵੇ। ਇਹ ਸਮਾਗਮ ਰਮੇਸ਼ ਮਹੱਲ ਵਿਚ ਹੋਵੇ ਤੇ ਰਾਤ ਏਥੇ ਬਿਤਾਕੇ ਏਥੋਂ ਹੀ ਬੈਂਗਲੌਰ ਲਈ 20.5.81 ਸਵੇਰੇ ਉਠਿਆ

ਜਾਵੇ । ਇਸ ਦਿਨ ਦੀਆਂ ਸੀਟਾਂ ਕਨਫਰਮ ਸਨ ।

## ਨਵਤੇਜ ਉਪਰੇਸ਼ਨ ਥੀਏਟਰ ਵਿਚ

ਸਤਿਗੁਰੂ ਜੀ ਨੇ ਚਲਦੀ ਗੱਲੇ ਜ਼ਿਕਰ ਕੀਤਾ ਕਿ ਆਪ ਜੀ ਕੱਲ੍ਹ ਟਾਟਾ ਮੈਮੋਰੀਅਲ ਹਸਪਤਾਲ ਗਏ ਸਨ । ਬੰਬਈ ਦੇ ਸਾਬਕਾ ਕਸਟਮ ਅਧਿਕਾਰੀ ਸ੍ਰੀ ਬੁਧਵਾਰ ਦਾ ਲੜਕਾ ਇਥੇ ਡਾਕਟਰ ਹੈ । ਏਸੇ ਹਸਪਤਾਲ ਵਿਚ ਸ. ਗੁਰਬਖਸ਼ ਸਿੰਘ ਪ੍ਰੀਤਲੜੀ ਦਾ ਲੜਕਾ ਸ. ਨਵਤੇਜ ਸਿੰਘ ਆਪਣੀ ਪਤਨੀ ਤੇ ਭੈਣ ਨਾਲ ਮੂੰਹ ਦੇ ਕੈਂਸਰ ਦੇ ਇਲਾਜ ਹਿਤ ਆਇਆ ਹੋਇਆ ਹੈ । ਸਤਿਗੁਰੂ ਜੀ ਨੇ ਇਸ ਦੇ ਬਾਰੇ ਚਿੱਠੀ ਤਾਂ ਲਿਖਵਾ ਭੇਜੀ ਸੀ ਕਿ ਫ਼ੌਰੀ ਅਤੇ ਧਿਆਨ ਨਾਲ ਨਵਤੇਜ ਦਾ ਇਲਾਜ ਕੀਤਾ ਜਾਵੇ । ਪਰ ਅੱਜ ਤਾਂ ਉਹਦੀ ਜ਼ਬਾਨ ਦਾ ਉਪਰੇਸ਼ਨ ਹੋਣਾ ਸੀ । ਸੋ ਜਦੋਂ ਨੂੰ ਸ੍ਰੀ ਸਤਿਗੁਰੂ ਜੀ ਅਤੇ ਸ੍ਰੀ ਬੁਧਵਾਰ ਸਾਹਿਬ ਹਸਪਤਾਲ ਵਿਚ ਪਹੁੰਚੇ ਨਵਤੇਜ ਉਪਰੇਸ਼ਨ ਥੀਏਟਰ ਵਿਚ ਸੀ ।

ਪਿਛੇ ਜਿਹੇ 'ਵਰਿਆਮ' ਦੀ ਚਿੱਠੀ ਰਾਹੀਂ ਪਤਾ ਲਗਾ ਸੀ ਕਿ ਅਨੰਦ ਜਗਜੀਤ ਸਿੰਘ ਦੇ ਮੰਗਣ ਤੇ ਸਤਿਗੁਰਾਂ ਨਵਤੇਜ ਸਿੰਘ ਲਈ 10,000/- ਦਿੱਤਾ ਸੀ । ਇਕ ਮਹਾਨ ਪੰਜਾਬੀ ਲੇਖਕ ਦੇ ਲੜਕੇ ਤੇ ਖ਼ੁਦ ਪੰਜਾਬੀ ਦੇ ਅਗਾਂਹਵਧੂ ਲੇਖਕ ਦੀ ਖ਼ਬਰਗੀਰੀ ਵਾਸਤੇ ਸਤਿਗੁਰੂ ਜੀ ਹਸਪਤਾਲ ਪਧਾਰੇ ਤੇ ਪਤਾ ਲਗਾ ਕਿ 10,000/- ਅੱਜ ਵੀ ਸ. ਨਵਤੇਜ ਸਿੰਘ ਵਾਸਤੇ ਦਿੱਤਾ ਗਿਆ ।

## ਖੁਰਾਣੇ ਦੇ ਨਾਲ ਬਚਨ

ਸਤਿਗੁਰੂ ਜੀ ਦੇ ਬਚਨ ਕਰਦਿਆਂ ਬਾਹਰੋਂ ਟੱਲੀ ਖੜਕੀ । ਸਤਿਗੁਰੂ ਮੁਸਕਰਾਏ : ਬਲਦੇਵ ਹੈ । ਪ੍ਰਸ਼ਾਦੇ ਲੈ ਕੇ ਆਇਆ ਹੈ । ਬੂਹਾ ਖੋਲ੍ਹ ਦਿਓ । ਤਾਜ ਮਹਲ ਵਿਚ ਰਹਿਣ ਵਾਲਿਆਂ ਲਈ ਸ. ਸੁਖਬੀਰ ਸਿੰਘ ਖੁਰਾਣਾ-ਰਾਣੀ ਦੇ ਘਰੋਂ ਲੰਗਰ ਤਿਆਰ ਹੋ ਕੇ ਆਇਆ ਸੀ । ਤਿੰਨੇ ਲਾਂਗਰੀ ਤੇ ਸ. ਖੁਰਾਣਾ ਲੰਗਰ ਸਮਾਨ ਸਿਰਾਂ ਤੇ ਉਠਾ ਕੇ ਲਿਆਏ ਸਨ ।

ਸੁਖਬੀਰ ਸਿੰਘ ਨੇ ਅਰਜ਼ ਕੀਤੀ : ਪਵਿੱਤਰ ਸਿੰਘ ਨੂੰ ਠਾਕਰ ਜੀ ਵੱਡਿਆਂ ਦਾ ਫੋਨ ਆਇਆ ਹੈ ਕਿ ਉਹ ਕੋਲ੍ਹਾਪੁਰ (ਮਹਾਰਾਸ਼ਟਰ) ਵਿਚ ਨਾਮਧਾਰੀ ਹਾਕੀ ਟੀਮ ਦੇ ਬੱਚਿਆਂ ਨਾਲ ਜਾਣਾ ਚਾਹੁੰਦੇ ਹਨ ਜੋ ਹਰਿਆਣਾ ਦੀ ਪ੍ਰਤੀਨਿਧਤਾ ਕਰਨੀ ਚਾਹੁੰਦੇ ਹਨ, ਜੇ ਆਗਿਆ ਹੋਵੇ ਤਾਂ !

"ਇਹ ਆਗਿਆ ਸ਼ਾਇਦ ਕੱਲ੍ਹ ਵੀ ਤੂੰ ਹੀ ਲਈ ਸੀ । ਇਹ ਗੱਲ ਤਾਂ ਮੁੱਕ ਚੁੱਕੀ ਹੈ । ਕਾਕੇ ਨੂੰ ਕਹਿਣਾ ਸੀ ਉਹ ਪਵਿਤਰ ਨੂੰ ਖੇਚਲ ਨ ਦਿਆ ਕਰੇ । ਤੇਰੇ ਵੀ ਤਾਂ ਫੋਨ ਲਗਾ ਹੀ ਹੋਇਆ ਹੈ ।" ਸਤਿਗੁਰੂ ਜੀ ਇਹ ਉੱਤਰ ਦੇ ਕੇ ਇਸ਼ਨਾਨ ਕਰਨ ਚਲੇ ਗਏ । ਮੈਂ ਅਤੇ ਗੁਰਦੇਵ ਸਿੰਘ ਬੱਚਿਆਂ ਦੀਆਂ ਰੇਲ ਸੀਟਾਂ ਬੁਕ ਕਰਵਾਣ ਲਈ ਉਠ ਆਏ ।

ਅਜੇ ਅਸਾਂ ਤਾਜ ਦੀ ਲਿਫਟ ਆ ਕੇ ਫੜਨੀ ਸੀ ਕਿ ਸ. ਹਰਭਜਨ ਸਿੰਘ ਲਖਨਊ

ਮਿਲ ਪਏ । ਉਹ ਹੁਣੇ-ਹੁਣੇ ਬੰਬਈ ਪਹੁੰਚੇ ਸਨ । ਸਤਿਗੁਰੂ ਜੀ ਦਾ ਤਾਜ ਹੋਟਲ ਵਿਚ ਹੋਣਾ ਸੁਣ ਸਿੱਧੇ ਤਾਜ ਹੀ ਚਲੇ ਆਏ ।

## ਸੰਗੀਤ ਮਹਿਫਲ ਕਪੂਰ ਕੇ ਰਮੇਸ਼ ਮਹੱਲ ਵਿਚ

ਪੂਰੇ 8 ਵਜੇ ਰਾਤੀਂ ਸੰਗੀਤਕਾਰ ਬੱਚਿਆਂ ਅਤੇ ਹਜ਼ੂਰੀ ਸੇਵਕਾਂ ਸਮੇਤ ਸਤਿਗੁਰੂ ਜੀ ਕਪੂਰ ਸਾਹਿਬ ਦੇ ਰਮੇਸ਼ ਮਹੱਲ ਵਿਚ ਤਸ਼ਰੀਫ਼ ਲੈ ਆਏ । ਸੰਗੀਤ ਮਹਿਫਲ ਵਾਸਤੇ ਪੰਜਵੀਂ ਮੰਜ਼ਲ ਦੀ ਟੈਰਿਫ਼ ਤਿਆਰ ਬਰ ਤਿਆਰ ਸੀ । ਸ੍ਰੀ ਤਿਲਕ ਰਾਜ ਕਪੂਰ ਅੱਜ ਸਵੇਰ ਦੇ ਹੀ ਸੂਰਤ ਗਏ ਹੋਏ ਸਨ । ਉਹਨਾਂ ਨਾਲ ਉਹਨਾਂ ਦਾ ਘਰ ਭਰਿਆ-ਭਰਿਆ ਲਗਦਾ ਹੈ । ਉਹਨਾਂ ਦੀ ਰੀਝ ਸੀ ਕਿ ਉਹ ਸਤਿਗੁਰੂ ਜੀ ਦੇ ਦਰਸ਼ਨ ਇਕ ਵਾਰ ਫਿਰ ਆਪਣੇ ਮਹੱਲ ਵਿਚ ਕਰਨ । ਪਰ ਸਤਿਗੁਰੂ ਜੀ ਤਾਂ ਸੰਗਤ ਨਾਲ ਉਨ੍ਹਾਂ ਦੀ ਗੈਰ ਮੌਜੂਦਗੀ ਵਿਚ ਘਰ ਪਹੁੰਚ ਗਏ !

ਰਾਤ ਦੇ 8.15 ਹੋਏ ਤਾਂ ਗੌਰਾ ਨਿਛੋਹ ਮਹਿੰਦਰਜੀਤ ਆਪਣੇ ਸ਼ਾਗਿਰਦਾਂ ਸਹਿਯੋਗੀਆਂ ਨਾਲ ਆਇਆ ਅਤੇ ਆਉਂਦਿਆਂ ਹੀ ਆਗਿਆ ਲੈ ਕੇ ਬੜਾ ਪ੍ਰਭਾਵ-ਸ਼ਾਲੀ ਮਨੋਹਰ ਵਾਇਲਨ ਵਜਾਇਆ । ਅਵਤਾਰ ਦੀ ਸੰਗਤ ਦਾ ਭੀ ਆਨੰਦ ਆਇਆ । ਮਹਿੰਦਰ ਜੀ ਨੇ ਸਮੂਚੀ ਵਜਾਉਤ, ਤੇ ਦਰੁਤ ਲੈਅ ਤੇ ਜੰਮ ਕੇ ਵਜਾਣ ਨਾਲ ਸਤਿਗੁਰੂ ਜੀ ਨੂੰ ਪ੍ਰਸੰਨ ਕੀਤਾ ।

ਇਸ ਮੌਕੇ ਸਤਿਗੁਰੂ ਜੀ ਨੇ ਮੇਰੇ ਕੰਨ ਵਿਚ ਦੱਸਿਆ : ਟਾਟਾ ਮੈਮੋਰੀਅਲ ਵਾਲਿਆਂ ਨਵਤੇਜ ਦੀ ਜ਼ਬਾਨ ਕੱਟ ਦਿੱਤੀ ਹੈ ਪਰ ਇਸ ਨਾਲ ਕੈਂਸਰ ਵਾਧੇ ਦਾ ਡਰ ਖ਼ਤਮ ਹੋ ਗਿਆ । ਡਾਕਟਰਾਂ ਕਿਹਾ ਹੈ ਥੋੜਾ ਬੋਲਣਾ ਤਾਂ ਇਸਨੂੰ ਸਿਖਾਵਾਂਗੇ । ਪਰ ਨਾਰਮਲ ਬੋਲ ਚਾਲ ਇਹਦਾ ਮੁੱਕ ਗਿਆ । ਇਕ ਪਲ ਠਹਿਰ ਕੇ ਸਤਿਗੁਰਾਂ ਫ਼ਰਮਾਇਆ : ਜ਼ਬਾਨ ਦਿਤਿਆਂ ਜ਼ਿੰਦਗੀ ਮਿਲ ਗਈ, ਇਹ ਵੀ ਕਿਰਪਾ ਹੀ ਹੈ ।

9.15 ਤਕ ਵਜਾ ਕੇ ਸ੍ਰੀ ਮਹਿੰਦਰਜੀਤ ਕਿਸੇ ਫ਼ਿਲਮੀ ਕਾਂਟ੍ਰੈਕਟ ਲਈ ਸਨਿਮਰ ਆਗਿਆ ਲੈ ਵਿਦਾ ਹੋਇਆ, ਨਾਲ ਸਨ ਭੈਣ ਪ੍ਰਭਜੋਤ, ਇਕ ਸ਼ਾਗਿਰਦ ਤੇ ਇਕ ਮਿੱਤਰ ਲੇਖਕ ।

ਉਪਰੰਤ ਪਿੰਕੀ ਦੀ ਤਬਲਾ ਸੰਗਤ, ਸਤਿਗੁਰੂ ਜੀ ਤੇ ਬਲਜੀਤ ਦੇ ਦਿਲਰੁਬਾਵਾਂ ਦੀ ਧੁਨ ਵਿਚ ਮਹਾਰਾਜ ਜੀ ਨੇ ਜੈਜਾਵੰਤੀ ਬਿਲਾਵਲ "ਧੰਨ ਅਏ ਦੂਲੋ", ਉਸਤਾਦ ਉਧੋ ਖਾਂ ਤੋਂ ਸਿਖਿਆ ਹੋਇਆ ਧਰੁਪਦ ਗੌਵਿਆ । ਦੂਜਾ ਧਰੁਪਦ ਸੀ, "ਕਠਿਨ ਦਿਨ ਬੀਤੇ ਪੀਆ ਬਿਨ ।"

ਫਿਰ ਸਿਤਾਰ ਹਰਭਜਨ ਸਿੰਘ ਦੀ ਵਾਰੀ ਆਈ । ਇਸਨੇ ਪੰ: ਮਹਾਦੇਵ ਕੱਥਕ ਤੋਂ ਸਿਖੀ ਹੋਈ ਇਕ ਬੰਦਸ਼ ਪੇਸ਼ ਕੀਤੀ :

ਸਥਾਈ : ਜਬ ਸੇ ਗਏ ਸਿਆਮ ਸੁਧ ਨ ਲਈ ਰੀ ।
ਕਾ ਸੇ ਕਹੂੰ ਦੁਖ ਅਪਨੋ ਕਹੀ ਰੀ ।

ਅੰਤਰਾ : ਹੇ ਰੀ ਬੀਰ; ਹੇ ਰੀ ਧੀਰ, ਜੀਆ ਨ ਧਰਤ ਧੀਰ
ਉਨ ਕੇ ਦਰਸ ਬਿਨ ਨਿੰਦੀਆ ਗਈ ਰੀ ।

(ਰਾਗ ਸੰਧੂਰਾ ਤਾਲ ਝੱਪ)

ਦੂਸਰੀ ਚੀਜ਼ ਰਾਗ ਸੰਧੂਰਾ ਵਿਚ ਹੀ ਪੇਸ਼ ਕੀਤੀ :

ਸਥਾਈ : ਬਹੁਤ ਦਿਨ ਬੀਤ ਗਏ ਸਜਨੀ
ਸ਼ਾਮ ਨਹੀਂ ਆਏ, ਨ ਦਰਸ਼ਨ ਪਾਏ ।

ਅੰਤਰਾ : ਸ਼ਾਮ ਸੁੰਦਰ ਪੀਆ ਪਤੀਆ ਨ ਭੇਜੀ
ਨਾ ਕਛੂ ਸੰਦੇਸ਼ ਪਠਾਏ ।

ਤੀਸਰੀ ਬੰਦਸ਼ ਪੀਲੂ ਵਿਚ :

ਸਥਾਈ : ਨਦੀਆ ਕਿਨਾਰੇ ਮੋਰਾ ਗਾਉਂ
ਕਨ੍ਹਈਆ ਆ ਜਈਓ ਰੇ ।

ਅੰਤਰਾ : ਊਂਚੀ ਅਟਰੀਆ, ਚੰਦਨ ਕੀ ਫਰੀਆ,
ਚੰਦਾ ਸਖੀ, ਮੋਰਾ ਨਾਉਂ । ਕਨ੍ਹਈਆ...

ਫਿਰ ਸਤਿਗੁਰੂ ਜੀ ਨੇ ਕਿਰਪਾ ਕੀਤੀ, ਕੇਵਲ ਤਿੰਨ ਸੁਰਾਂ ਦਾ ਇਕ ਰਾਗ ਗੌਵਿਆਂ :

ਸਥਾਈ : ਆਵਨ ਕਹਿ ਗਏ, ਅਜਹੂੰ ਨ ਆਏ
ਮਿਲਨੇ ਕੇ ਦਿਨ ਬੀਤੇ ।

ਅੰਤਰਾ : ਲਿਖ ਲਿਖ ਪਤੀਆਂ ਪੀਆ ਵਲ ਭੇਜੂੰ
ਹਮ ਹਾਰੇ ਤਮ ਜੀਤੇ ।

ਅਤੇ ਫਿਰ ਸ਼ੁਰੂ ਹੋ ਗਈਆਂ ਹੋਲੀਆਂ । ਸੰਗੀਤ ਲਬਰੇਜ਼ ਆਨੰਦ ਵਿਚ ਸਮਾਂ ਬੀਤਦਾ ਗਿਆ । 10.30 ਹੋ ਗਏ ।

ਸ੍ਰੀ ਚਾਂਦ ਪਰਦੇਸੀ ਜਿਸ ਨੇ ਪੂਰੇ 9 ਵਜੇ ਆਉਣ ਦਾ ਸਮਾਂ ਦਿੱਤਾ ਸੀ ਪਰ ਉਹ ਤਾਂ ਪੂਰਾ ਡੇਢ ਘੰਟਾ ਬੀਤਣ ਉਤੇ ਵੀ ਨ ਆਇਆ । ਘਰ ਵਾਲੇ ਕਾਰ ਲੈ ਕੇ ਗਏ ਸਨ ਤਾਂ ਵੀ ਦੇਰ ਪਰ 10 ਵਜ ਕੇ 32 ਵੇਂ ਮਿੰਟ ਤੇ ਉਹ ਵੀ ਪੂਰੇ ਦਲ ਬਲ ਨਾਲ ਪਹੁੰਚ ਗਿਆ । 20 ਮਿੰਟ ਲਈ ਉਸ ਦੀ ਪੇਟੀ ਮਾਸਟਰੀ ਦਾ ਜਾਇਜ਼ਾ ਲੈਣਾ ਸੀ । ਚਾਂਦ ਨੇ "ਸਜਨਾ ਬਿਨਾ ਘਰ ਸੂਨਾ" ਪੇਟੀ ਤੇ ਏਨਾ ਸੁੰਦਰ ਵਜਾਇਆ ਕਿ ਰਾਤ ਮਹਿਕ ਉਠੀ । ਸਤਿਗੁਰੂ ਜੀ ਬਾਰ-ਬਾਰ 'ਸ਼ਾਬਾਸ਼' 'ਵਾਹਵਾ' ਅਤੇ 'ਬਹੁਤ ਅੱਛੇ' ਕਹਿਕੇ ਕਲਾਕਾਰ ਦੀ ਤਿਆਰੀ ਦੀ ਦਾਦ ਦੇ ਰਹੇ ਸਨ । ਤਬਲਾ ਕਲਾਕਾਰ ਰੌਸ਼ਨ ਨੂੰ ਵੀ ਦਾਦ ਮਿਲਦੀ ਰਹੀ ।

ਸੰਗੀਤ ਦੀ ਮਹਿਫਲ ਦਾ ਅੰਤ ਰਾਤੀਂ 11 ਵਜੇ ਹੋਇਆ ।

ਸਾਰੇ ਹੀ ਪਰਸਪਰ ਪ੍ਰਸੰਸਾ ਕਰਦੇ ਕਰਾਂਦੇ ਆਪਣੇ-ਆਪਣੇ ਡੇਰਿਆਂ ਨੂੰ ਹੋ ਗਏ ।

## 20 ਮਈ 1981, ਬੁੱਧਵਾਰ
## ਬੰਬਈ

### ਆਸਾ ਦੀ ਵਾਰ ਦਾ ਆਨੰਦ

ਰਾਤੀਂ 3 ਵਜੇ ਸ੍ਰੀ ਤਿਲਕ ਰਾਜ ਕਪੂਰ 600 ਕਿ: ਮੀ: ਦਾ ਕਾਰ ਸਫਰ ਕਰਕੇ

ਆ ਪਹੁੰਚੇ । ਅਤੇ ਉਹਨਾਂ ਹੀ ਸੰਗੀਤ ਸਿਖਿਆਰਥੀਆਂ ਅਤੇ ਆਸਾ ਦੀ ਵਾਰ ਦੇ ਕੀਰਤਨੀਆਂ ਨੂੰ ਜਗਾਇਆ । ਸ਼ਨਾਨ ਪਾਨ ਹੋਏ ਤੇ ਵਾਰ ਦਾ ਕੀਰਤਨ ਅੱਜ ਛੇਵੀਂ ਛੱਤੇ ਗੋਪਾਲ ਮੰਦਰ ਦੇ ਸਿਹਨ ਵਿਚ ਹੋਇਆ । ਜਿਥੋਂ ਵਿਸ਼ਾਲ ਸਾਗਰ ਦਾ ਵਿਸਥਾਰ ਆਪਣੇ ਆਪ ਨਜ਼ਰ ਪੈ ਰਿਹਾ ਸੀ । ਸ੍ਰੀ ਸਤਿਗੁਰੂ ਜੀ ਦੇ ਸਨਮੁਖ ਕੀਰਤਨ ਦੀ ਸਮਾਪਤੀ 5.30 ਵਜੇ ਹੋ ਗਈ ।

### ਖਰਚ ਵਾਧਾ

ਸਤਿਗੁਰੂ ਚੌਥੀ ਛੱਤੇ ਆਪਣੇ ਨਿਵਾਸ ਪਹੁੰਚੇ । ਮੈਨੂੰ ਬੁਲਾਇਆ । ਫ਼ਰਮਾਇਆ : ਹਰਭਜਨ ਨੇ ਖਰਚਾ ਹੋਰ ਵਧਾਣ ਲਈ ਕਿਹਾ ਸੀ ਪਰ ਜੇ ਉਹ 20 ਦਿਨ ਭੇਟੀ ਸਾਹਿਬ ਲਾਵੇ ਤਾਂ 800/- ਦੇਣਾ ਹੈ । ਮੈਂ ਅਰਜ਼ ਕੀਤੀ : ਉਹ ਜਿੰਨੇ ਦਿਨ ਰਹਿੰਦਾ ਸੀ ਓਨੇ ਵਿਚ ਹੀ 300/-ਹੋਰ ਮੰਗਦਾ ਸੀ । 700/- ਤਾਂ ਮਿਲਦਾ ਹੀ ਹੈ ਜੇ 100/- ਹੋਰ ਮਿਲਣ ਲਗ ਪਏ ਤਾਂ ਇਸ ਮਹਿੰਗਾਈ ਦੇ ਬਰਾਬਰ ਹੀ ਆਇਆ ਜਾਏਗਾ । ਸਤਿਗੁਰੂ ਜੀ ਨੇ ਹੁਕਮ ਕੀਤਾ 20 ਦਿਨ ਲਾਇਆ ਕਰੇ, 100/-ਹੰਸਪਾਲ ਹੁਰਾਂ ਨੂੰ ਕਹਿਣਾ ਹੋਰ ਦੇ ਦਿਆ ਕਰਨ ।

### ਪ੍ਰਸਥਾਨ ਸ੍ਰੀ ਸਤਿਗੁਰੂ ਜੀ ਦਾ

ਅੱਜ ਸਵੇਰ ਦੇ ਜਹਾਜ਼ ਦੀਆਂ ਸੀਟਾਂ ਸਤਿਗੁਰੂ ਜੀ ਤੇ ਆਪਣੇ ਜਥੇ ਦੀਆਂ ਕਨਫ਼ਰਮ (ਪੱਕੀਆਂ) ਹਨ । 7.00 ਵਜੇ ਤਕ ਸਭ ਤਿਆਰ ਹੋ ਗਏ । ਸੰਗਤ ਲਈ ਦੁਧ, ਮੱਠੀਆਂ, ਲੱਡੂ ਆਦਿ ਵਾਧੂ ਸਨ । ਸਤਿਗੁਰੂ ਜੀ ਅਤੇ ਨਾਲ ਦਿਆਂ ਫਲ-ਆਹਾਰ ਕੀਤਾ । ਸ੍ਰੀ ਰਾਮ ਕਪੂਰ ਦੀ ਕਾਰ ਤੇ ਮੂਹਰੇ ਸਤਿਗੁਰੂ ਜੀ ਪਿਛੇ ਮਹਾਰਾਜ ਜੀ, ਪੂਰਬਾ ਤੇ ਸ. ਹਰਭਜਨ ਸਿੰਘ ਲਖਨਊ ਬੈਠ ਗਏ । ਐਸ. ਰਣਜੀਤ ਦੁਆਰਾ ਚਲਾਈ ਜਾ ਰਹੀ ਕਾਰ ਵਿਚ ਹਰਭਜਨ ਸਿੰਘ ਸਿਤਾਰ, ਗੁਰਦੇਵ ਸਿੰਘ ਸਰੋਦ, ਬਲਦੇਵ ਸਿੰਘ ਲਾਂਗਰੀ ਅਤੇ ਮੈਂ ਬੈਠ ਗਏ । ਪਿਆਰੇ ਰਣਜੀਤ ਨਾਲ ਉਨ੍ਹਾਂ ਦੇ ਸਹੁਰਾ ਕਪੂਰ ਸਾਹਿਬ ਬੈਠ ਗਏ ।

### ਗੱਲ ਭਾਵਨਾ ਦੀ

ਸ਼ਾਂਤਾਕਰੂਜ਼ ਅੱਡੇ ਨੂੰ ਜਾਂਦਿਆਂ ਸ੍ਰੀ ਤਿਲਕ ਰਾਜ ਕਪੂਰ ਨੇ ਗੱਲ ਸ਼ੁਰੂ ਕੀਤੀ : ਜੇਕਰ ਪਤਾ ਹੁੰਦਾ ਕਿ ਸਾਹਿਬ ਸਾਡੇ ਘਰ ਦਰਸ਼ਨ ਦੇਣੇ ਹਨ ਤਾਂ ਮੈਂ ਕਿਤੇ ਵੀ ਨ ਜਾਂਦਾ । ਮੈਨੂੰ ਕੱਲ੍ਹ ਸਵੇਰੇ ਆਸਾ ਦੀ ਵਾਰ ਸਮੇਂ ਛੁੱਟੀ ਮਿਲ ਗਈ ਸੀ । ਸਾਡੇ ਮਿੱਤਰ ਇਕ ਬੈਂਕ ਅਧਿਕਾਰੀ ਸਨ, ਉਨ੍ਹਾਂ ਆਦਿ ਸ਼ੰਕਰਾਚਾਰਯ ਜੀ ਦੇ ਜਨਮ ਦਿਨ ਸਮੇਂ ਦਰਸ਼ਨ ਕਰਨ ਦੀ ਗੱਲ, ਪਹਿਲੋਂ ਤੋਂ ਮੇਰੇ ਨਾਲ ਪੱਕੀ ਕੀਤੀ ਹੋਈ ਸੀ । ਸੁ ਮੈਂ ਕਲ੍ਹ ਉਨ੍ਹਾਂ ਨੂੰ ਨਾਲ ਲੈ ਕੇ ਤੁਰ ਪਿਆ ।

"ਜੇ ਮੈਂ ਕੱਲ੍ਹ ਨ ਜਾਂਦਾ ਤਾਂ 6,00,00,000/- (ਛੇ ਕਰੋੜ) ਦੀ ਮੇਰੀ ਬੈਂਕ ਲਿਮਟ ਪਰਵਾਨ ਨਹੀਂ ਸੀ ਹੋ ਸਕਦੀ । ਏਸੇ ਅਫ਼ਸਰ ਨੇ ਉਹ ਪਾਸ ਕਰਨੀ ਸੀ ।

ਪਰ ਮੇਰਾ ਫੈਸਲਾ ਸੀ ਕਿ ਜੇ ਸਤਿਗੁਰੂ ਜੀ ਘਰੋਂ ਨ ਜਾਣਗੇ ਤਾਂ ਮੈਂ ਹੋਰ ਕਿਤੇ ਨਹੀਂ ਜਾਵਾਂਗਾ, ਭਾਵੇਂ ਮੇਰੇ ਕਾਗਜ਼ਾਤ ਪਰਵਾਨ ਹੋਣੋਂ ਰਹਿ ਜਾਣ। ਪਰ ਸਹਿਜ ਭਾ ਆਗਿਆ ਹੋ ਜਾਣ ਨਾਲ ਮੈਂ ਬੈਂਕ ਅਧਿਕਾਰੀ ਨੂੰ ਨਾਲ ਲੈ ਸੂਰਤ ਸ਼ਹਿਰ ਨੂੰ ਹੋ ਤੁਰਿਆ। ਸਵੇਰ ਦਾ ਇਕੋ ਕੱਪ ਚਾਹ ਪੀਤੀ ਹੋਈ ਸੀ ਤੇ ਖਾਣਾ ਆਪਣੇ ਬੈਂਕ ਅਧਿਕਾਰੀ ਸਾਥੀ ਨਾਲ ਸ਼ੰਕਰਾਚਾਰਯਾ ਜੀ ਦੇ ਦਰਸ਼ਨਾਂ ਬਾਦ ਹੀ ਖਾਣਾ ਸੀ।

ਜੋ ਅੱਜ ਸਵੇਰੇ ਏਥੇ ਆ ਕੇ ਪਤਾ ਲਗਾ ਕਿ ਸਤਿਗੁਰੂ ਜੀ ਸਾਡੇ ਘਰ ਹੀ ਹਨ ਤਾਂ ਥੱਕਿਆਂ ਨੂੰ ਉਠਾ, ਬਿਨਾ ਆਪ ਇਕ ਘੰਟਾ ਵੀ ਆਰਾਮ ਕਰਨ ਤੋਂ, ਆਸਾ ਦੀ ਵਾਰ ਦਾ ਕੀਰਤਨ ਸੁਣਿਆ। ਸੱਚੇ ਪਾਤਸ਼ਾਹ ਜੀ ਨੇ ਬਹੁਤ ਖੁਸ਼ੀਆਂ ਬਖਸ਼ੀਆਂ। ਹੁਣ ਮੇਰੇ ਦੋਵੇਂ ਕੰਮ ਭਗਵਾਨ ਨੇ ਕਰ ਦਿੱਤੇ, ਛੇ ਕਰੋੜ ਰੁਪਏ ਦੀ ਲਿਮਟ ਦੇ ਕਾਗਜ਼ਾਤ ਵੀ ਪਰਵਾਨ ਹੋ ਜਾਣਗੇ ਤੇ ਸਾਹਿਬਾਂ ਦੇ ਦਰਸ਼ਨ ਵੀ ਪ੍ਰਾਪਤ ਹੋ ਗਏ। ਸਤਿਗੁਰਾਂ ਬੜੀ ਕ੍ਰਿਪਾ ਕੀਤੀ ਜੁ ਅੱਜ ਦੀ ਰਾਤ ਸਾਡੇ ਪਾਸ ਰਹਿ ਕੇ ਸਾਡਾ ਘਰ ਪਵਿੱਤਰ ਕੀਤਾ।

ਸ਼ਾਂਤਾਕਰੂਜ਼ ਹਵਾਈ ਅੱਡੇ ਤੇ ਪੁਜਦਿਆਂ ਹੀ ਸ੍ਰੀ ਹਜ਼ੂਰ ਨੇ ਸਾਡੀ ਵਿਦਾਇਗੀ ਨਮਸਕਾਰ ਪਰਵਾਨ ਕੀਤੀ ਅਤੇ ਨਾਲ ਹੀ ਰੋਜ਼ਾਨਾ ਇਕ ਘੰਟਾ ਸਿਮਰਨ ਦਾ ਆਦੇਸ਼ ਕੀਤਾ : ਇਕ ਘੰਟਾ ਮੇਰਾ ਕੰਮ ਕਰਨਾ। ਸਾਰੇ ਦਿਨ ਦੇ ਕੰਮਾਂ-ਕਲੋਲਾਂ 'ਚੋਂ ਇਕ ਘੰਟਾ ਤਾਂ ਮੈਨੂੰ ਮਿਲਣਾ ਹੀ ਚਾਹੀਦਾ ਹੈ। ਮੈਨੂੰ ਵੱਖ ਕਰਕੇ ਆਗਿਆ ਕੀਤੀ : ਸਾਥੀਆਂ ਨੂੰ ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰਵਾਣਾ। ਨਵਤੇਜ ਸਿੰਘ ਨੂੰ ਜਾ ਕੇ ਮਿਲਣਾ, ਪਤਾ ਕਰਨਾ ਕੀ ਹਾਲ ਸੂ। ਜ਼ਬਾਨ ਉਸਦੀ ਅੱਧੀ ਕੱਟੀ ਗਈ ਹੈ ਜਾਂ ਸਾਰੀ ? ਪੰ: ਰਾਮ ਨਾਰਾਇਣ ਨੂੰ ਮਿਲ ਕੇ ਆਉਣਾ ਜ਼ਰੂਰ।

ਅਤੇ ਸਤਿਗੁਰੂ ਜੀ ਛੇਤੀ ਹੀ ਅੰਦਰ ਚਲੇ ਗਏ। ਸਤਿਗੁਰੂ ਜੀ ਦੇ ਸਾਥੀ ਪਹਿਲਾਂ ਹੀ ਅੰਦਰ ਲੰਘ ਚੁਕੇ ਸਨ।

## ਔਰੰਗਾਬਾਦ ਦਾ ਖਰਚਾ

ਤੁਰੇ-ਤੁਰੇ ਜਾਂਦਿਆਂ ਮੈਂ ਸ. ਹਰਭਜਨ ਸਿੰਘ ਲਖਨਊ ਨੂੰ ਪੁਛਿਆ ਕਿ ਔਤਕਾਂ ਔਰੰਗਾਬਾਦ ਸੰਗੀਤ ਸਮੇਲਨ ਤੇ ਕਿੰਨਾ ਕੁ ਖਰਚ ਆਇਆ ਹੈ। ਮੁਸਕਰਾਂਦੇ ਹੋਏ ਕਹਿਣ ਲਗੇ : ਜੋ ਹੋ ਗਿਆ, ਸੁ ਹੋ ਗਿਆ।

## ਸੌਦੇ ਦੀ ਸੰਭਾਵਨਾ

ਸ. ਅਵਤਾਰ ਸਿੰਘ ਨੇ ਕਾਲਕਾ ਦੇਵੀ ਗਿਆਂ ਦੱਸਿਆ : ਐਨ ਤੁਰੇ-ਤੁਰੇ ਜਾਂਦਿਆਂ ਸੰਤ ਹਰਭਜਨ ਸਿੰਘ ਲਖਨਊ, ਸੁਰਿੰਦਰ ਸਿੰਘ ਮਨਚੰਦਾ ਅਤੇ ਸ੍ਰੀ ਸਤਿਗੁਰੂ ਜੀ ਨੇ ਅਸਲੋਂ ਜੁਹੂ ਬੀਚ ਲਾਗੇ ਇਕ ਜ਼ਮੀਨ ਦਾ ਸੌਦਾ ਕਰ ਲੈਣ ਦੀ ਸਲਾਹ ਪੱਕੀ ਕੀਤੀ ਹੈ। ਸੰਭਵ ਹੈ ਬੈਂਗਲੋਰ ਤੋਂ ਵਾਪਿਆ ਬੰਬਈ, ਦਿੱਲੀ ਪਹੁੰਚ ਜਾਣ ਤੇ ਸੌਦਾ ਪਰਵਾਨ ਚੜ੍ਹ ਜਾਵੇ।

ਵਾਹ ਹਿੰਦੁਸਤਾਨ !

ਅੱਜ ਬਿਨਾ ਸਾਡੇ ਚੋਹਾਂ ਤੋਂ, ਬਾਹਰੋਂ ਆਏ ਹੋਰ ਸਿੰਘ ਸ. ਸੁਖਬੀਰ ਸਿੰਘ ਖੁਰਾਣਾ ਕੇ ਘਰ, ਕਾਲਬਾ ਦੇਵੀ ਹੀ ਰਹੇ। ਜਦੋਂ ਅਸੀਂ ਸੰਗੀਤਕਾਰ ਬੱਚਿਆਂ ਦੀਆਂ ਰੇਲ ਟਿਕਟਾਂ ਦਾ ਪਤਾ ਕਰਨ ਗਏ, ਮਾਲੂਮ ਹੋਇਆ ਕਿ 70/- ਦਿੱਲੀ ਤਕ ਦੀ ਟਿਕਟ ਤੇ 100/- ਦੀ ਹੋਰ ਦਿੱਤਿਆਂ ਹੀ ਗੱਲ ਬਣੇਗੀ।

ਸਾਨੂੰ ਪਿੰਕੀ, ਸੁਖਦੇਵ, ਬਲਜੀਤ, ਸੰਤ ਸੰਤੋਖ ਸਿੰਘ ਅਤੇ ਸੰਤ ਬਲਦੇਵ ਸਿੰਘ ਵਾਸਤੇ ਕੱਲ ਸਪੈਸ਼ਲ ਟ੍ਰੇਨ ਲਈ ਫ਼ੀ ਟਿਕਟ 140/-ਦੇਣ ਨਾਲ ਕੁਝ ਸਹੂਲਤ ਹੋ ਗਈ। ਡਾਈਨਿੰਗ ਕਾਰ ਦੇ ਵੱਟਿਆਂ ਤੇ ਰਸੋਈ ਕਰਮਚਾਰੀਆਂ ਦੀਆਂ ਬਾਵਾਂ ਤੇ ਪੈ ਕੇ ਜਾਣ ਦਾ ਮੌਕਾ ਹੀ ਮਿਲ ਸਕਿਆ। ਧਰਮ ਪਰਾਇਣ ਹਿੰਦੁਸਤਾਨ ਦਾ ਇਹ ਹਾਲ ਹੈ ਕਿ ਯਾਤਰੀ ਨੂੰ ਅਸਲੀ ਭਾੜੇ ਦੀ ਥਾਂ 75/- ਜਾਂ 100/- ਹੋਰ ਦੇ ਕੇ ਸਫਰ ਕਰਨਾ ਮਿਲਦਾ ਹੈ।

ਗੱਡੀ ਸਵੇਰੇ 10.30 ਵਜੇ ਚਲੇਗੀ।

## 21 ਮਈ 1981, ਵੀਰਵਾਰ
## ਬੰਬਈ

ਸਵੇਰੇ ਕਪੂਰ ਸਾਹਿਬ ਦੇ ਘਰੋਂ ਬੀਬੀ ਰਮੇਸ਼, ਸ. ਅਵਤਾਰ ਸਿੰਘ ਅੰਮ੍ਰਿਤਸਰੀ ਅਤੇ ਸਿਤਾਰ ਹਰਭਜਨ ਸਿੰਘ ਤਾਂ ਕਾਲਬਾ ਦੇਵੀ ਰੋਡ ਤੋਂ ਬੱਚਿਆਂ ਅਤੇ ਹੋਰ ਸਿੰਘਾਂ ਨੂੰ ਨਾਲ ਲੈ ਕੇ ਗੱਡੀ ਚੜ੍ਹਾਣ ਚਲੇ ਗਏ। ਮੈਂ ਅਤੇ ਗੁਰਦੇਵ ਸਿੰਘ ਨੇ ਸ਼੍ਰੀ ਰਣਜੀਤ ਸਿੰਘ ਨੂੰ ਕਲਕਤੇ ਜਾਣ ਵਾਲੇ ਜ਼ਹਾਜ਼ ਤੇ 4.30 ਲਉਢੇ ਵੇਲੇ ਚੜ੍ਹਾ ਦਿੱਤਾ। ਬੰਬਈ ਦੀ ਸੰਗਤ ਅੱਜ ਦੇ ਦਿਨ ਸਦਾ ਹੀ ਨਾਮਧਾਰੀ ਧਰਮਸਾਲਾ ਮਾਟੂੰਗਾ ਵਿਚ ਸਮੂਹਕ ਨਾਮ ਸਿਮਰਨ ਕਰਦੀ ਹੈ। ਪਰ ਅੱਜ ਸੰਗਤ ਨੇ ਗੁਰਦੇਵ-ਹਰਭਜਨ ਸਿੰਘ ਤੋਂ ਕੀਰਤਨ ਲਾਭ ਵੀ ਲਿਆ।

## 22 ਮਈ 1981, ਸ਼ੁਕਰਵਾਰ
## ਬੰਬਈ

### ਹਰੀ ਚਰਚਾ ਵਿਚ ਰਾਤ

ਰਾਤੀਂ 10.45 ਵਜੇ ਗੁਰਦੇਵ ਸਿੰਘ ਨੇ ਕਪੂਰ ਪਰਵਾਰ ਤੇ ਕੁਝ ਹੋਰ ਕਲਾ ਪ੍ਰੇਮੀਆਂ ਲਈ, ਜਿਨ੍ਹਾਂ ਵਿਚੋਂ ਸ਼੍ਰੀ ਰਫ਼ੀਕ ਸਾਗਰ ਗ਼ਜ਼ਲ ਗਾਇਕ ਵੀ ਸੀ, 1.00 ਵਜੇ ਤਕ ਸਰੋਦ ਤੇ ਦਰਬਾਰੀ, ਪੀਲੂ ਤੇ ਭੈਰਵੀ ਵਜਾ ਕੇ ਸਭ ਨੂੰ ਪ੍ਰਸੰਨ ਕੀਤਾ। ਮਹਿਸੂਸ ਕੀਤਾ ਗਿਆ ਕਿ ਗੁਰਦੇਵ ਸਿੰਘ ਆਪਣੇ ਉਸਤਾਦ ਅਮਜਦ ਅਲੀ ਦੀ ਖ਼ੁਸ਼ਬੂ ਆਪਣੇ ਅੰਦਰ ਰਖਦਾ ਹੈ।

ਰਫ਼ੀਕ ਸਾਗਰ ਨੇ ਵੀ ਦੋ ਤਿੰਨ ਗ਼ਜ਼ਲਾਂ ਸੁਣਾ ਕੇ ਨਿਹਾਲ ਕੀਤਾ ਫਿਰ ਸ਼੍ਰੀ ਤਿਲਕ ਰਾਜ ਕਪੂਰ ਦੇ ਸੁਰ ਛਿੜ ਪਏ ਤੇ ਵਜ ਗਏ ਰਾਤ ਦੇ 2.45। ਹੁਣ

ਗੁਰਦੇਵ ਸਿੰਘ ਨੇ ਕੁਛ ਖਾਣਾ ਪੀਣਾ ਸੀ। ਖਾਣ-ਮੇਜ਼ ਤੇ ਬੈਠੇ ਤਾਂ ਕਪੂਰ ਸਾਹਿਬ ਨੇ ਦੱਸਿਆ : ਕੱਲ੍ਹ ਸਵੇਰੇ ਜਦੋਂ ਸਾਡੇ ਮੰਦਰ ਦੇ ਜਿਹਨ ਵਿਚ ਛੇਵੀਂ ਛੱਤੇ ਆਸਾ ਦੀ ਵਾਰ ਲਗੀ। ਮੈਂ ਨਹਾ ਕੇ ਆਇਆ ਤਾਂ ਸਤਿਗੁਰੂ ਜੀ ਦਾ ਪਤਾ ਨ ਲਗੇ ਕਿ ਕਿਥੇ ਹਨ। ਮੈਂ ਭਾਵੇਂ ਕੀਰਤਨਕਾਰਾਂ ਨੂੰ ਜਗਾਇਆ ਸੀ ਪਰ ਮੈਂ ਆਪ ਟੈਰਿਸ ਵਿਚ ਕਿਸੇ ਨੂੰ ਨ ਵੇਖ ਕੇ ਹੈਰਾਨ ਰਹਿ ਗਿਆ। ਘਰ ਵਾਲੀ ਨੇ ਹੀ ਦੱਸਿਆ ਕਿ ਕੀਰਤਨ ਉਪਰਲੀ ਛੱਤੇ ਮੰਦਰ ਵੇਹੜੇ ਵਿਚ ਹੋ ਰਿਹਾ ਹੈ।

ਜਾਂ ਮੈਂ ਜਾ ਕੇ ਸਤਿਗੁਰਾਂ ਨੂੰ ਨਮਸਕਾਰ ਕੀਤੀ। ਮੈਂ ਵੇਖਿਆ ਹਜ਼ੂਰ ਓਸੇ ਜਗਹ ਆਸਣ ਤੇ ਬਿਰਾਜਮਾਨ ਸਨ ਜਿਥੇ ਇਕ ਦਿਨ ਭਗਵਾਨ ਕ੍ਰਿਸ਼ਨ ਨੇ ਦਰਸ਼ਨ ਦਿੱਤੇ ਸਨ। ਜਿਸ ਥਾਂ ਸਵਾਮੀ ਵਿਵੇਕਾਨੰਦ ਜੀ ਦਾ ਸਾਖਿਆਤਕਾਰ ਹੋਇਆ ਸੀ। ਮੇਰੀ ਦੁਬਿਧਾ ਤਾਂ ਸਤਿਗੁਰੂ ਜੀ ਨੇ ਪਹਿਲਾਂ ਹੀ ਨਿਵਾਰਨ ਕਰ ਰਖੀ ਸੀ ਪਰ ਇਹ ਵੀ ਮੈਨੂੰ ਸਪੱਸ਼ਟ ਹੋ ਗਿਆ ਕਿ ਦੀਨ ਦਿਆਲ ਜੀ ਵਿਚ ਉਹੋ ਪਾਵਰ ਹੈ ਜੁ ਸਵਇਮ ਭਗਵਾਨ ਕ੍ਰਿਸ਼ਨ ਵਿਚ ਸੀ। ਇਕ ਗੱਲ ਸਤਿਗੁਰਾਂ ਹੋਰ ਕੀਤੀ ਕਿ ਮੇਰੇ ਤੇ ਮਿਹਰੰਮਤ ਕਰ ਕੇ ਮੈਨੂੰ ਨਾਮ ਦਿਵਾਇਆ। ਮੇਰੇ ਘਰ ਅਨੇਕਾਂ ਸਾਧੂ ਸੰਤ ਮਹਾਤਮਾ ਆਉਂਦੇ ਜਾਂਦੇ ਰਹਿੰਦੇ ਹਨ, ਉਹ ਮੇਰੀ ਮਸਤੀ ਭਰੀ ਅਵਸਥਾ ਵੇਖ ਜਿਉਂ ਕਾ ਤਿਉਂ ਰਹਿਣ ਦਿੰਦੇ ਪਰ ਸਤਿਗੁਰਾਂ ਮੈਨੂੰ ਅਪੂਰਣ ਨੂੰ ਪੂਰਨ ਕਰਨ ਦੀ ਬਖਸ਼ਸ਼ ਕੀਤੀ ਹੈ।

ਇਹ ਕਹਿ ਕੇ ਉਨ੍ਹਾਂ ਸੂਫੀਆਨਾ ਅੰਦਾਜ਼ ਵਿਚ ਗਾਉਣਾ ਸ਼ੁਰੂ ਕਰ ਦਿੱਤਾ : ਮੇਰੇ ਤੋ ਗਿਰਧਰ ਗੋਪਾਲ...। ਟੇਬਲ ਨੂੰ ਦੋਹਾਂ ਹੱਥਾਂ ਨਾਲ ਥਪ ਥਪਾ ਕੇ ਐਸੀ ਲੋਅ ਦਾ ਮੰਡਲ ਸਿਰਜਿਆ ਕਿ ਅੰਮ੍ਰਿਤ ਵੇਲੇ ਦੇ 4 ਵਜ ਗਏ। ਅਰਥਾਤ ਅੱਜ ਅਣ-ਸੁੱਤਿਆਂ ਹੀ ਦਿਨ ਚੜ੍ਹ ਗਿਆ।

## ਹਾਲ ਸ. ਨਵਤੇਜ ਸਿੰਘ ਦਾ

ਦਿਨੇ ਗੁਰਦੇਵ ਸਿੰਘ, ਹਰਭਜਨ ਸਿੰਘ ਅਤੇ ਮੈਂ ਸ਼੍ਰੀ ਰਾਮ ਕਪੂਰ ਨਾਲ ਟਾਟਾ ਮੈਮੋਰੀਅਲ ਹਸਪਤਾਲ ਵਿਚ ਗਏ, ਜਿਥੇ ਸ. ਨਵਤੇਜ ਸਿੰਘ ਪ੍ਰੀਤਲੜੀ, ਕਮਰਾ ਨੰ: 16, ਫੋਰਥ ਫਲੋਰ ਆਪਰੇਸ਼ਨ ਕਰਵਾਈ ਪਏ ਸਨ। 4 ਤੋਂ 6 ਤਕ ਮਰੀਜ਼ਾਂ ਨੂੰ ਵੇਖਣ ਦਾ ਸਮਾਂ ਸੀ। ਅਸਾਂ ਸਕਿਉਰਿਟੀ ਅਫ਼ਸਰ ਨੂੰ ਆਪਣੇ ਆਉਣ ਜਾਣ ਦੀ ਦੂਰਾਈ ਦੱਸ ਕੇ ਆਗਿਆ ਲੈਣੀ ਚਾਹੀ ਪਰ ਉਸ ਕੇਵਲ ਇਕੋ ਜਣੇ ਨੂੰ ਜਾਣ ਦੀ ਪਰਵਾਨਗੀ ਦਿੱਤੀ। ਇਕ ਜਣਾ ਭਾਵੇਂ ਰੱਦੀ ਵੀ।

ਤੇ ਮੈਂ 16 ਨੰ: ਕਮਰੇ ਦਾ ਦਰ ਬਹੁਤ ਸਹਿਜ ਨਾਲ ਖੋਲ੍ਹਿਆ। ਨਰਸ ਨੇ ਅੰਦਰ ਪਈਆਂ ਦੋ ਔਰਤਾਂ ਨੂੰ ਮੇਰੇ ਬਾਰੇ ਇਸ਼ਾਰਾ ਕੀਤਾ। ਵਿਚਾਰੀਆਂ ਆਰਾਮ ਕਰ ਰਹੀਆਂ ਸਨ। ਬੀਬੀ ਉਮਾ ਮੇਰੀ ਜਾਣੂੰ ਸੀ। ਦੂਜੀ ਨਵਤੇਜ ਪਤਨੀ ਸੀ, ਉਸ ਨੇ ਕੋਲ ਆ ਖ਼ੁਸ਼ੀ ਪਰਗਟ ਕੀਤੀ।

ਨਵਤੇਜ ਸਿੰਘ ਹਸਪਤਾਲੀ ਬੈੱਡ ਤੇ ਉੱਚੇ ਸਰਹਾਣੇ ਰਖ, ਖ਼ਾਮੋਸ਼ ਲੇਟਿਆ ਅਤੇ ਕਪੜਿਆਂ ਨਾਲ ਵਲ੍ਹੇਟਿਆ ਹੋਇਆ ਸੀ। ਉਸ ਦੇ ਗਲ ਦੁਆਲੇ ਰੂੰ ਦੀਆਂ ਵੱਡੀਆਂ ਵੱਡੀਆਂ ਪਰਤਾਂ ਜੜ੍ਹਤ ਸਨ। ਗੁਲੂਕੋਜ਼ ਦੀ ਇਕ ਬੋਤਲ ਚੜ੍ਹੀ ਹੋਈ ਸੀ। ਨਵਤੇਜ

ਸਿੰਘ ਦਾ ਭਾਰਾ ਭਾਰਾ ਚੇਹਰਾ ਮੁੰਨਿਆਂ ਹੋਣ ਕਰ ਕੇ ਬੇਪਛਾਣ ਸੀ।

ਬੀਬੀ ਉਮਾ ਨੂੰ ਮੈਂ ਦੱਸਿਆ ਕਿ ਸਤਿਗੁਰੂ ਜੀ ਨੂੰ ਨਵਤੇਜ ਜੀ ਬਾਰੇ ਬੜਾ ਫਿਕਰ ਰਿਹਾ ਹੈ। ਉਹ ਮੈਨੂੰ ਨਵਤੇਜ ਜੀ ਨੂੰ ਮਿਲ ਕੇ ਆਉਣ ਲਈ ਵਿਸ਼ੇਸ਼ ਤੌਰ ਤੇ ਕਹਿ ਗਏ ਸਨ। ਨਵਤੇਜ ਸਿੰਘ ਦਾ ਏਥੇ ਹੋਣਾ ਵੀ ਮੈਨੂੰ ਸਤਿਗੁਰਾਂ ਤੋਂ ਹੀ ਪਤਾ ਲਗਿਆ ਸੀ। ਬੀਬੀ ਉਮਾ ਬੋਲੀ : ਸਤਿਗੁਰਾਂ ਨੇ ਬਹੁਤ ਹੀ ਧਿਆਨ ਰਖਿਆ ਹੈ। ਏਥੇ ਅਸੀਂ ਪਹਿਲਾਂ, ਏਥੋਂ ਦੇ ਡਾਕਟਰ ਲਈ ਉਹਨਾਂ ਦੀ ਚਿੱਠੀ ਲਿਆਂਦੀ। ਫਿਰ ਉਹ ਆਪ ਸ੍ਰੀ ਬੁਧਵਾਰ ਨਾਲ ਮਿਲਣ ਤੇ ਵੇਖਣ ਆਏ। ਪਰਸੋਂ ਰਾਤੀਂ ਵੀ ਉਹਨਾਂ ਫ਼ੋਨ ਤੇ ਸੁਖ ਸਾਂਦ ਪੁਛੀ। ਬੜਾ ਧਿਆਨ ਦਿੱਤਾ ਹੈ। ਤੁਸੀਂ ਉਹਨਾਂ ਨੂੰ ਮਿਲੋ ਤਾਂ ਸਾਰੇ ਹਾਲਾਤ ਦੱਸਣੇ, ਮੈਂ ਚਿੱਠੀ ਦੁਆਰਾ ਵੀ ਪਤਾ ਦਿਆਂਗੀ।

ਜਦੋਂ ਮੈਂ ਉਪਰੇਸ਼ਨ ਬਾਰੇ ਪੁਛਿਆ ਤਾਂ ਬੀਬੀ ਕਹਿਣ ਲੱਗੀ : ਸੱਤ ਘੰਟੇ ਉਪਰੇਸ਼ਨ ਨੂੰ ਲਗੇ। ਜ਼ਬਾਨ ਦਾ ਕੈਂਸਰ ਸੀ। ਜ਼ਬਾਨ ਅੱਧੀ ਕੱਟਿਆਂ ਵੀ ਸਰ ਸਕਦਾ ਸੀ ਪਰ ਡਾਕਟਰ ਨੇ ਕਿਹਾ ਕਿ ਜੇ ਅੱਧੀ ਕੱਟੀ ਤਾਂ ਮੁੜ ਕੈਂਸਰ ਫੈਲਣ ਦੀ ਸੰਭਾਵਨਾ ਬਣੀ ਰਹੇਗੀ ਤੇ ਦੋਨੋ ਸਮੇਂ ਦਾ ਹੀ ਉਪਰੇਸ਼ਨ ਫਿਰ ਜ਼ਰੂਰੀ ਹੋ ਜਾਵੇਗਾ ਤੇ ਇਹ ਵੀ ਹੋ ਸਕਦਾ ਹੈ ਕਿ ਵਧੇਰੇ ਥਾਂ ਦਾ ਨੁਕਸਾਨ ਹੋ ਜਾਵੇ। ਅਸਾਂ ਵੀ ਸੋਚਿਆ ਸਾਰਾ ਸਰੀਰ ਕੈਂਸਰ ਦੇ ਹਵਾਲੇ ਕਰਨ ਨਾਲੋਂ ਜ਼ਬਾਨ ਦੇ ਕੇ ਹੀ ਛੁਟਕਾਰਾ ਪਾਓ। ਸੋ ਪਹਿਲਾਂ ਬਾਹਰੋਂ ਹੋਰ ਨਾਲੀ ਪਾ ਕੇ ਸਵਾਸਾਂ ਦਾ ਆਵਾਗਮਨ ਜਾਰੀ ਕੀਤਾ ਤੇ ਗਲੇ ਦੇ ਸਾਹਮਣੇ ਪਾਸਿਓਂ ਉਪਰੇਸ਼ਨ ਕਰ ਕੇ ਡਾਕਟਰ ਨੇ ਜੜ੍ਹਾਂ ਤਕ ਜ਼ਬਾਨ ਕੱਟ ਲਈ। ਫਿਰ ਛਾਤੀ ਤੋਂ ਮਾਸ ਅਤੇ ਮੱਸਲ ਕੱਟ ਕੇ ਗਲੇ ਦੀ ਖਾਲੀ ਥਾਂ ਭਰ ਟਾਂਕੇ ਲਗਾਏ। ਫਿਰ ਪੱਟਾਂ ਤੋਂ ਮਾਸ ਲੈ ਕੇ ਛਾਤੀ ਦੀ ਥਾਂ ਭਰੀ ਤੇ ਜ਼ਖ਼ਮ ਸੀਤੇ।

ਬੀਬੀ ਉਮਾ ਨੇ ਅਗੇ ਦੱਸਿਆ : ਚਾਰ ਦਿਨ ਤਾਂ ਕਾਫੀ ਤਕਲੀਫ਼ ਰਹੀ। ਕਈ ਨਾਲੀਆਂ ਲਗੀਆਂ ਹੋਈਆਂ ਸਨ। ਕੋਈ ਸਾਹ ਵਾਸਤੇ, ਕੋਈ ਬਲਗ਼ਮ ਖਾਰਜ ਕਰ ਰਹੀ ਸੀ, ਕਿਸੇ ਦਾ ਕੰਮ ਪਿਸ਼ਾਬ ਨਿਕਾਲਣਾ ਸੀ, ਵਗ਼ੈਰਾ। ਪਰ ਅੱਜ ਦੋ ਨਾਲੀਆਂ ਹੀ ਰਹਿ ਗਈਆਂ ਹਨ, ਖ਼ੁਰਾਕ ਦੀ ਤੇ ਸਾਹ ਦੀ। ਕੱਲ੍ਹ ਨੂੰ ਸ਼ਾਇਦ ਸਭ ਨਾਲੀਆਂ ਵਲੋਂ ਛੁੱਟੀ ਹੋ ਜਾਵੇ। ਡਾ: ਕਹਿੰਦੇ ਸਨ, ਅਸੀਂ ਹੌਲੀ ਹੌਲੀ ਮਰੀਜ਼ ਨੂੰ ਲੋੜ ਜੋਗਾ ਬੋਲਣਾ ਸਿਖਾ ਦਿਆਂਗੇ। ਅੱਜ ਆਰਾਮ ਹੈ। ਨੀਂਦ ਪੂਰੀ ਕਰ ਰਹੇ ਹਨ।

ਪੰਜ ਮਿੰਟ ਅਟਕ, ਹੋਰ ਦੁਖ ਸੁਖ ਪੁੱਛ, ਮੈਂ ਛੁੱਟੀ ਲੇ ਲਈ। ਬੰਬਈ ਦੇ ਨਾਮਧਾਰੀਆਂ ਤੋਂ ਪਤਾ ਲਗਾ ਸਤਿਗੁਰੂ ਜੀ ਵਲੋਂ 10-10 ਹਜ਼ਾਰ ਰੁਪਿਆ ਦੋ ਵਾਰ ਦਿੱਤਾ ਗਿਆ। ਰੱਬ ਖ਼ੈਰ ਕਰੇ, ਨਵਤੇਜ ਤਾਂ ਪੰਜਾਬੀਆਂ ਦੀ ਲੋੜ ਹੈ।

## ਇਕ ਤਿਮਾਹੀ ਰਸਾਲੇ ਵਿਚ ਜ਼ਿਕਰ

ਹਸਪਤਾਲੋਂ ਵਿਹਲੇ ਹੋ ਸਾਡੀ ਤ੍ਰਿੱਕੜੀ ਸ੍ਰੀ ਮੋਹਨ ਨਾਦ ਕਰਨੀ ਕੁਛ ਅਖਬਾਰਾਂ ਦੇ ਸੰਗੀਤ ਪਾਰਖੀ ਨੂੰ ਮਿਲਣ ਗਈ। ਘਰ ਉਹਨਾਂ ਦੀ ਪਤਨੀ ਹੀ ਮਿਲੀ। ਏਥੇ ਪਈਆਂ ਪੁਸਤਕਾਂ ਦੀ ਫੋਲਾ-ਫਾਲੀ ਕਰਦਿਆਂ, ਇਕ ਤਿਮਾਹੀ ਰਸਾਲਾ "ਨੈਸ਼ਨਲ ਸੈਂਟਰ ਫ਼ਾਰ ਦੀ ਪਰਫਾਰਮਿੰਗ ਆਰਟ" ਨੰ: 1, ਮਾਰਚ 1981 ਵੇਖਿਆ। ਜਿਸ ਦੇ ਦੋ ਸਫ਼ਿਆਂ

ਵਿਚ ਸ੍ਰੀ ਮੋਹਨ ਨਾਦਕਰਨੀ ਨੇ, ਔਰੰਗਾਬਾਦ, ਸਤਿਗੁਰੂ ਪ੍ਰਤਾਪ ਸਿੰਘ ਸ਼ਾਸਤਰੀ ਸੰਗੀਤ ਸੰਮੇਲਨ ਦਾ ਚਰਚਾ ਕੀਤਾ ਹੋਇਆ ਸੀ। ਇਸ ਵਿਚ ਇਕ ਫੋਟੋ ਸਤਿਗੁਰੂ ਜਗਜੀਤ ਸਿੰਘ ਜੀ ਦੀ, ਮੰਚ ਉਤੇ ਆਪਣੇ ਸਿੱਖਾਂ ਨਾਲ ਬੈਠੇ ਹੋਣ ਦੀ ਸੀ।

## ਪੰ: ਰਾਮ ਨਾਰਾਇਣ ਜੀ ਕੋਲ

ਏਥੋਂ ਬਸ ਲੈ. ਪੰ: ਰਾਮ ਨਾਰਾਇਣ, ਪ੍ਰਸਿੱਧ ਸਾਰੰਗੀ ਨਿਵਾਜ਼ ਨੂੰ ਜਾ ਮਿਲੇ। ਉਹ ਹਾਲੇ ਪਰਸੋਂ ਹੀ ਪੈਰਿਸ ਵਿਚ ਪ੍ਰੋਗਰਾਮ ਦੇ ਕੇ ਮੁੜੇ ਸਨ। ਅਸਾਂ ਸ੍ਰੀ ਸਤਿਗੁਰੂ ਜੀ ਵਲੋਂ ਨਾਮਧਾਰੀ ਬੱਚਿਆਂ ਅਰਵਿੰਦਰ ਸਿੰਘ ਸੁਰਿੰਦਰ ਸਿੰਘ ਮੰਡੀ ਵਾਲਿਆਂ ਦੀ ਪ੍ਰਾਗ੍ਰੇਸ ਪੁੱਛੀ, ਪੰਡਤ ਜੀ ਨੇ ਦੱਸਿਆ : ਵੱਡਾ ਲੜਕਾ ਮੇਰੇ ਪਾਸੋਂ ਸਿਖਦਾ ਹੈ ਪਰ ਉਹ ਕੁਝ ਗ੍ਰਹਿਣ ਨਹੀਂ ਕਰ ਰਿਹਾ। ਪਹਿਲਾਂ ਦਾ ਸਿਖਿਆ ਹੀ ਉਹਦੇ ਸਿਰ ਤੇ ਸਵਾਰ ਹੈ। ਪਰ ਪਹਿਲਾਂ ਦਾ ਸਿਖਿਆ ਸਾਡੇ ਕਿਸੇ ਕੰਮ ਦਾ ਨਹੀਂ। ਸਾਲ ਭਰ ਉਸ ਨੂੰ ਮੇਰੇ ਪਾਸੋਂ ਸਿਖਦਿਆਂ ਹੋ ਗਿਆ ਹੈ ਪਰ ਉਹ ਪੁਰਾਣੇ ਢੱਰੇ ਤੋਂ ਅਲੱਗ ਨਹੀਂ ਹੋ ਸਕਿਆ।

"ਛੋਟਾ ਲੜਕਾ ਤਬਲੇ ਵਿਚ ਪ੍ਰਗਤੀ ਕਰ ਰਿਹਾ ਹੈ। ਉਹਨੂੰ ਇਕ ਹੋਰ ਥਾਂ ਭੇਜਦਾ ਹਾਂ।" ਅਸਾਂ ਕਿਹਾ : ਹੁਣ ਤਾਂ ਉਨ੍ਹਾਂ ਦਾ ਪਿਤਾ ਕੋਲ ਹੈ, ਸੰਭਾਲਦਾ ਹੈ ਬੱਚਿਆਂ ਨੂੰ। ਪਰ ਜੇ ਵੱਡਾ ਪੰਜਾਬ ਚਲਾ ਜਾਇ ਤਾਂ ਪਿਤਾ ਨੂੰ ਵੀ ਨਾਲ ਜਾਣ ਦੀ ਮਜਬੂਰੀ ਹੈ, ਇਸ ਹਾਲ ਵਿਚ ਛੋਟਾ ਕਿਵੇਂ ਕੱਲਾ ਰਹੇਗਾ? ਇਹ ਦੋਹਾਂ ਬੱਚਿਆਂ ਲਈ ਨੁਕਸਾਨਦਿਹ ਹੈ। ਸਾਡਾ ਵਿਚਾਰ ਸੀ ਦੋਵੇਂ ਰਹਿਣ ਜਾਂ ਦੋਵੇਂ ਪੰਜਾਬ ਜਾਣ।

ਪੰਡਿਤ ਜੀ ਕਿਹਾ : ਮੈਂ ਐਤਵਾਰ ਦੋਹਾਂ ਬੱਚਿਆਂ ਨੂੰ ਫੇਰ ਸੁਣਾਂ ਸਮਝਾਂਗਾ। ਤੇ ਜੋ ਮੇਰੀ ਰਾਇ ਹੋਵੇਗੀ ਸਤਿਗੁਰੂ ਜੀ ਨੂੰ ਪੱਤਰ ਜਾਂ ਫੋਨ ਰਾਹੀਂ ਦੱਸ ਦਿਆਂਗਾ।

## ਟੈਕਸੀ ਚਾਲਕ ਨਾਲ ਸਾਂਝ

ਏਥੋਂ ਨਿਕਲੇ ਤਾਂ ਸਾਨੂੰ ਰਮੇਸ਼ ਮਹੱਲ ਜੁਹੂ ਤਕ ਟੈਕਸੀ ਕਰਨੀ ਪਈ। ਟੈਕਸੀ ਚਾਲਕ ਨੂੰ ਸਿੱਖ ਵੇਖ ਕੇ ਉਹਦੇ ਪਿੰਡ ਪੀਹੜ ਬਾਰੇ ਜਾਣਕਾਰੀ ਲਈ। ਉਸਨੇ ਦੱਸਿਆ : ਮੇਰਾ ਨਾਮ ਗੁਰਦੇਵ ਹੈ। ਭੈਣੀ ਸਾਹਿਬ ਦੇ ਲਾਗੇ ਦਾ ਹਾਂ। 'ਢੰਡੇ' ਵੱਡੀ ਨਹਿਰ ਕੰਢੇ ਮੇਰਾ ਪਿੰਡ ਹੈ। ਸਾਡੇ ਪਿੰਡ ਵਾਲਿਆਂ 50-55 ਵਰ੍ਹੇ ਪਹਿਲਾਂ 35 ਵਿਘੇ ਜ਼ਮੀਨ ਭੈਣੀ ਸਾਹਿਬ ਦੇ ਡੇਰੇ ਨੂੰ ਦਿੱਤੀ ਸੀ, ਜਿਥੇ ਅਜ ਕਲ ਨਹਿਰ ਵਾਲਾ ਡੇਰਾ ਹੈ। ਮੈਂ ਤਾਂ ਤੁਹਾਡੀਆਂ ਸਫੈਦ ਦਸਤਾਰਾਂ ਤੇ ਚਿੱਟੇ ਲੀੜੇ ਵੇਖਕੇ ਅੰਦਾਜ਼ਾ ਲਾਇਆ ਸੀ ਕਿ ਇਹ ਜ਼ਰੂਰ ਕੂਕੇ ਹੋਣਗੇ ਤੇ ਤੁਸਾਂ ਆਵਾਜ਼ ਹੀ ਮੈਨੂੰ ਮਾਰ ਲਈ।

"ਅੱਜ ਕੱਲ ਦਾ ਤਾਂ ਪਤਾ ਨਹੀਂ, ਅੱਗੇ ਸਾਡੇ ਪਿੰਡ ਦੇ ਲੋਕ ਨਹਿਰ ਤੋਂ ਸਰਕੜੇ ਦੀਆਂ ਭਰੀਆਂ ਵੱਢ ਕੇ ਗੁਰੂ ਕੇ ਲੰਗਰ ਲਈ ਭੈਣੀ ਸਾਹਿਬ ਛੱਡ ਕੇ ਆਉਂਦੇ ਹੁੰਦੇ ਸਨ। ਅਤੇ ਭੈਣੀ ਸਾਹਿਬੋਂ ਦੇਸੀ ਘਿਉ ਦਾ ਤਿਹਾਵਲ ਮਿਲਦਾ ਹੁੰਦਾ ਸੀ ਜਿੰਨਾ ਕੋਈ ਖਾ ਲਵੇ।"

## ਕਾਰ ਕੋਲ੍ਹਾਪੁਰ ਨੂੰ

ਰਮੇਸ਼ ਮਹੱਲ ਪਹੁੰਚੇ ਤਾਂ ਅਵਤਾਰ ਸਿੰਘ ਗੁਰਵਿੰਦਰ ਸਿੰਘ (ਮਨਚੰਦਾ ਸੇਵਕ)

ਸਾਡੀ ਇੰਤਜ਼ਾਰ ਕਰ ਰਹੇ ਸਨ। 10 ਵਜੇ ਰਾਤੀਂ ਉਹ ਪਹੁੰਚੇ ਸਨ। ਉਹ ਏਅਰ ਕੰਡੀਸ਼ਨਡ ਕਾਰ ਲੈ ਕੇ ਆਏ ਜਿਸ ਤੇ ਅਸਾਂ ਕੱਲ ਸਵੇਰੇ ਦਿੱਲੀ ਸਫ਼ਰ ਕਰਨਾ ਸੀ। ਪਰ ਏਥੇ ਆਇਆਂ ਪਤਾ ਲਗਾ ਕਿ ਅਸੀਂ ਕੱਲ ਨਹੀਂ ਜਾ ਸਕਾਂਗੇ ਕਿਉਂਕਿ ਠਾਕੁਰ ਉਦੇ ਸਿੰਘ ਜੀ ਤੇ ਉਸਤਾਦ ਰਾਜਿੰਦਰ ਸਿੰਘ (ਲੁਧਿਆਣਾ) ਅਤੇ ਹਰਭਜਨ ਸਿੰਘ (ਠਾਕੁਰ ਸੇਵਕ) ਨੇ ਹੁਣੇ ਹੀ ਕੋਲ੍ਹਾਪੁਰ ਨੂੰ ਜਾਣਾ ਹੈ ਜਿਥੇ ਨਾਮਧਾਰੀ ਹਾਕੀ ਟੀਮ ਹਰਿਆਣੇ ਦੀ ਪ੍ਰਤੀਨਿਧਤਾ ਕਰ ਰਹੀ ਸੀ। ਇਹ ਗਰੁਪ ਏਥੇ ਲੰਗਰ ਪਾਣੀ ਕਰਦਾ ਕੋਲ੍ਹਾਪੁਰ ਦੀ ਟ੍ਰੇਨ ਮਿੱਸ ਕਰ ਬੈਠਾ ਸੀ। ਕੁਛ ਮਿੰਟਾਂ ਬਾਅਦ ਠਾਕੁਰ ਜੀ ਛੋਟੇ ਤੇ ਦਿਨ੍ਹਾਂ ਦੋ ਨਾਲ ਦੇ ਕਪੂਰ ਸਾਹਿਬ ਦੇ ਘਰ ਹੀ ਆ ਗਏ। ਕਪੂਰ ਪਰਵਾਰ ਦੇ ਆਗ੍ਰਹਿ ਤੇ ਅੰਬਾਂ ਦਾ ਛਕਣ ਛਕਾਣ ਹੋ ਗਿਆ। ਅਤੇ ਰਾਤੀਂ 12 ਵਜੇ ਹੀ ਅਵਤਾਰ ਸਿੰਘ, ਹਰਭਜਨ ਸਿੰਘ ਸਿਤਾਰ, ਠਾਕੁਰ ਉਦੇ ਸਿੰਘ ਜੀ ਨੂੰ ਨਾਲ ਲੈ ਕੋਲ੍ਹਾਪੁਰ ਦੇ ਰਸਤੇ ਪੈ ਗਏ।

## 23 ਮਈ 1981, ਸ਼ਨੀਵਾਰ
## ਬੰਬਈ

ਸਾਨੂੰ ਅੱਜ 5-6 ਵਜੇ ਕਾਰ ਦੁਆਰਾ ਦਿੱਲੀ ਵਾਸਤੇ ਚੱਲ ਪੈਣਾ ਚਾਹੀਦਾ ਸੀ, ਪਰ ਸ. ਸੁਰਿੰਦਰ ਸਿੰਘ ਮਨਚੰਦਾ ਦੀ ਬੰਬਈ ਵਿਚ ਵਿਕਣ ਲਈ ਆਈ ਕਾਰ ਤਾਂ ਰਾਤ ਦੀ ਕੋਲ੍ਹਾਪੁਰ ਦੇ ਰਾਹੇ ਪੈ ਚੁਕੀ ਸੀ। 'ਮਤਾ ਕਰੈ ਪੂਰਬ ਕੈ ਤਾਈ ਪੱਛਮ ਹੀ ਲੈ ਜਾਤ।' ਵਾਲੀ ਗੱਲ ਬਣ ਗਈ ਸੀ ? ਸੋ ਅੱਜ ਫਿਰ ਕਪੂਰ ਸਾਹਿਬ ਦਾ ਸੁਖਦਾਈ ਮਹੌਲ ਵੀ ਮੇਰੇ ਅਤੇ ਗੁਰਦੇਵ ਸਿੰਘ ਸਰੋਦ ਲਈ ਆਪਣਾ ਆਕਰਸ਼ਣ ਗੁਆ: ਬੈਠਾ ਸੀ, ਨ ਹੀ ਬੰਬਈ ਦੀ ਕੋਈ ਜਗਿਆਸਾ ਰਹਿ ਗਈ ਸੀ।

ਬਾਅਦ ਦੁਪਹਿਰ ਅਵਤਾਰ ਸਿੰਘ-ਹਰਭਜਨ ਸਿੰਘ ਦਾ ਮੁੜਨਾ ਸੰਭਵ ਸੀ ਤੇ ਅਗਲੇ ਦਿਨ ਫਿਰ ਸਵੇਰੇ ਤੁਰਨਾ ਸੀ ਜਦੋਂ ਕਿ ਡਰਾਈਵਿੰਗ ਅਕੇਲੇ ਅਵਤਾਰ ਸਿੰਘ ਅੰਮ੍ਰਿਤਸਰੀ ਨੇ ਹੀ ਕਰਨੀ ਸੀ।

### ਕਪੂਰ ਸਾਹਿਬ ਦੀ ਫੈਕਟਰੀ ਵਿਚ

ਸਾਨੂੰ ਵੱਡੇ ਕਪੂਰ ਸਾਹਿਬ ਆਪਣੀ ਫੈਕਟਰੀ "ਮਾਰਚ ਆਨ" ਵਿਚ ਲੈ ਗਏ। ਉਨ੍ਹਾਂ ਦੱਸਿਆ : ਏਥੇ ਅਸੀਂ ਇਟਲੀ ਦੀ ਮਿਲਵਰਤਣ ਨਾਲ ਪੋਲਿਸਟਰ ਧਾਗਾ ਤਿਆਰ ਕਰਨ ਲਈ ਸਪਿੰਡਲ ਮਸ਼ੀਨਾਂ ਤਿਆਰ ਕਰਦੇ ਹਾਂ। ਇਹ ਫੈਕਟਰੀ 26000 ਗਜ਼ ਵਿਚ ਹੈ। ਕਵਰਡ ਏਰੀਏ ਦੀਆਂ 3 ਛੱਤਾਂ ਹਨ। ਫੈਕਟਰੀ ਸਾਰੀ ਏਅਰ ਕੰਡੀਸ਼ਨਡ ਹੋਵੇਗੀ। ਅਜੇ ਇਸ ਦੇ ਨਾਲ ਉਸਾਰੀ ਜਾਰੀ ਹੈ। ਸਾਡੀ ਇਕ ਮਸ਼ੀਨ ਨੂੰ ਨਿਕਾ ਮੋਟਾ 8000 ਪੁਰਜ਼ਾ ਲਗਦਾ ਹੈ ਅਤੇ ਉਹਦੀ ਤਿਆਰੀ ਅਸੀਂ ਹੀ ਕਰਦੇ ਹਾਂ।

ਕਪੂਰ ਸਾਹਿਬ ਨੇ ਫੈਕਟਰੀ ਦੀਆਂ ਤਿੰਨੇ ਛੱਤਾਂ ਨਾਲ ਹੋ ਕੇ ਵਖਾਈਆਂ। ਹੇਠਲੀ ਵਿਚ ਮਸ਼ੀਨਾਂ ਦੀ ਤਿਆਰੀ ਹੋ ਰਹੀ ਸੀ। ਪਹਿਲੀ ਮਨਜ਼ਲ ਵਿਚ ਇਕ ਪਾਸੇ

ਦਫਤਰ ਸੀ, ਪਰ ਬਾਕੀ ਦੀ ਪ੍ਰਬੰਧ ਵਜੋਂ ਤਿਆਰੀ ਯੋਗ ਸੀ। ਦੂਸਰੀ ਛੱਤ ਦਾ ਖੁਲ੍ਹਾ ਪਸਾਰ ਦਿਖਾਕੇ ਕਪੂਰ ਸਾਹਿਬ ਕਹਿਣ ਲਗੇ : ਇਹ ਹਾਲ ਤਾਂ ਨਾਮਧਾਰੀ ਦੀਵਾਨ ਸਜਾਣ ਲਈ ਹੀ ਚਾਹੀਦਾ ਹੈ।

## ਸ੍ਰੀ ਮਹਿੰਦਰਜੀਤ ਦੇ ਘਰ

ਸ੍ਰੀ ਰਾਮ ਕਪੂਰ ਤੇ ਸਭ ਤੋਂ ਛੋਟਾ ਰਾਕੇਸ਼ ਕਪੂਰ ਫੈਕਟਰੀ ਵਿਚ ਹੀ ਮਿਲੇ। ਕਪੂਰ ਸਾਹਿਬ ਦੇ ਦਫਤਰੀ ਰੁਝੇਵੇਂ ਨੂੰ ਮੁਖ ਰਖ ਅਸਾਂ ਆਗਿਆ ਅਤੇ ਕਾਰ ਲੈ ਲਈ ਤੇ ਵੈਸਟ ਅੰਧੇਰੀ ਵਿਚ ਸ੍ਰੀ ਮਹਿੰਦਰ ਜੀਤ ਦੇ ਘਰ ਵਲ ਰਾਮੂ ਡਰਾਈਵਰ ਨੂੰ ਨਾਲ ਲੈ ਚਲ ਪਏ।

ਸ੍ਰੀ ਮਹਿੰਦਰਜੀਤ ਕੈਸਟਾਂ ਉਤੇ ਸ਼ਬਦ ਰੀਕਾਰਡ ਕਰਵਾ ਰਿਹਾ ਸੀ। ਉਸ ਦੀ ਪਤਨੀ ਨਰਿੰਦਰ ਕੌਰ ਮੁਸੱਵਰ ਵਰਿਆਮ ਸਿੰਘ ਹੁਰਾਂ ਦੀ ਭਤੀਜੀ ਹੈ। ਇਹ ਚਿੱਤਰਕਾਰ ਹੈ। ਇਸਨੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਇਕ ਪੋਰਟਰੇਟ ਬਣਾਇਆ ਹੈ। ਮਹਿੰਦਰਜੀਤ ਦੀ ਇਛਾ ਸੀ ਕਿ ਸਤਿਗੁਰੂ ਜੀ ਦੇ ਚਿੱਤਰ ਦੀ ਇਕ ਰੰਗੀਨ ਫੋਟੋ ਲਈ ਜਾਏ, ਪਰ ਕੁਦਰਤੀ ਹੀ ਰੰਗੀਨ ਫਿਲਮ ਖਤਮ ਹੋ ਚੁੱਕੀ ਸੀ ਪਰ ਮੈਂ ਇਕ ਫੋਟੋ ਕਾਲੀ ਚਿੱਟੀ ਲੈ ਲਈ। ਗੁਰੂ ਨਾਨਕ ਦੇਵ ਜੀ ਦਾ ਚਿੱਤਰ ਜੋ ਨਰਿੰਦਰ ਕੌਰ ਨੇ ਬਣਾਇਆ ਉਹ ਮੈਨੂੰ ਹੁਣ ਤਕ ਦੇ ਵੇਖੇ ਨਾਨਕ-ਚਿੱਤਰਾਂ ਤੋਂ ਵਧੇਰੇ ਸ੍ਰੇਸ਼ਟ ਲਗਿਆ। ਅੱਧ ਖੁੱਲ੍ਹੀਆਂ ਸੁਚੇਤ ਅੱਖਾਂ, ਤੇ ਚਿਹਰਾ ਮੁਸਕਾਨ ਭਰਿਆ। ਸਿਰ ਤੇ ਟੋਪੀ, ਪਹਿਰਾਵਾ ਫ਼ਕੀਰਾਨਾ। ਸਮੁੱਚਾ ਪ੍ਰਭਾਵ ਜ਼ਿੰਦਗੀ ਬਖਸ਼!

ਸ੍ਰੀ ਮਹਿੰਦਰਜੀਤ ਜਦੋਂ 17.5.81 ਨੂੰ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਆਇਆ ਤੇ ਜਦੋਂ ਉਸ 18.5.81 ਨੂੰ ਹਜ਼ੂਰੀ ਵਿਚ ਕਲਾਪੂਰਣ ਵਾਇਲਨ ਵਜਾਇਆ, ਉਹ ਵਨਿਮਰ ਸੰਗੀਤਕਾਰ ਲਗਾ। ਇਸ ਘਰੋਗੀ ਮਿਲਣੀ ਵਿਚ ਉਹ ਹੋਰ ਵੀ ਨਿਖਰਿਆ। ਗੁਰਦੇਵ ਸਿੰਘ ਨੇ ਰਾਤ ਵਜਾਈ ਸਰੋਦ ਦੀ ਕੈਸਟ ਸੁਣਾ ਕੇ ਸੰਬੰਧਾਂ ਵਿਚ ਹੋਰ ਵੀ ਨਿਕਟਤਾ ਪੈਦਾ ਕੀਤੀ।

## ਫੇਰ ਫੈਕਟਰੀ ਵਿਚ

ਜਦੋਂ ਅਸੀਂ ਦੁਬਾਰਾ ਫੈਕਟਰੀ ਵਿਚ ਗਏ ਦੁਪਹਿਰ ਦੇ 1.10 ਹੋ ਗਏ ਸਨ। ਕਪੂਰ ਸਾਹਿਬ ਕੋਲ ਦਿਨ੍ਹਾਂ ਦੀ ਫੈਕਟਰੀ ਦੇ ਭਾਈਵਾਲ, ਡਾਇਰੈਕਟਰ ਸ੍ਰੀ ਗਲੋਰੀਆ ਤੇ ਇਕ ਗ੍ਰਾਹਕ ਸ੍ਰੀ ਰਾਮ ਅਹੂਜਾ (91 A, ਹੀਰਾ ਪੰਨਾ, 2 ਭੌਲਾ ਭਾਈ ਡੇਸਾਈ ਰੋਡ, ਬੰਬਈ-26) ਵੀ ਬੈਠੇ ਹੋਏ ਸਨ। ਕਿਸੇ ਤਰ੍ਹਾਂ ਗੱਲ ਸ੍ਰੀ ਸਤਿਗੁਰੂ ਜੀ ਤੇ ਕੇਂਦ੍ਰਿਤ ਹੋ ਗਈ।

ਕਪੂਰ ਸਾਹਿਬ ਕਹਿਣ ਲਗੇ : ਸਾਡੇ ਤੇ ਸਤਿਗੁਰਾਂ ਬਹੁਤ ਕ੍ਰਿਪਾ ਕੀਤੀ ਹੈ, ਪਹਿਲੇ ਦਿਨ ਸਾਡੇ ਘਰ ਸੰਗੀਤ ਦਾ ਪ੍ਰੋਗਰਾਮ ਰਖਕੇ। ਤੇ ਜਿਸ ਦਿਨ ਜਾਣਾ ਸੀ ਉਸ ਦਿਨ ਆਸਾ ਦੀ ਵਾਰ ਦਾ ਕੀਰਤਨ ਆਯੋਜਨ ਕਰ ਕੇ। ਮੈਨੂੰ ਤਾਂ ਸਾਖਿਆਤ ਗੋਪਾਲ ਲਗੇ ਕਿਉਂਕਿ ਹਜ਼ੂਰ ਨੇ ਆਪਣਾ ਆਸਣ ਉਸੇ ਥਾਂ ਲਗਾਇਆ ਜਿਥੇ ਮੈਨੂੰ

ਭਗਵਾਨ ਕ੍ਰਿਸ਼ਨ ਤੇ ਹੋਰ ਸਾਧੂਆਂ ਮਹਾਂਪੁਰਖਾਂ ਦੇ ਦਰਸ਼ਨ ਹੋਏ ਸਨ। ਪਰ ਇਹ ਸਾਮੁਰਤਖ ਦਰਸ਼ਨ ਸਨ ਜਿਨ੍ਹਾਂ ਮੇਰੇ ਆਨੰਦ ਦੀ ਸੀਮਾ ਅਸੀਮ ਕਰ ਦਿੱਤੀ।

ਕਪੂਰ ਸਾਹਿਬ ਨੇ ਇਹ ਵੀ ਦੱਸਿਆ : ਹੁਣ ਤਕ ਦੇ ਮਿਲੇ ਅਧਿਆਤਮਕ ਵਿਅਕਤੀ ਮੇਰੇ ਤੋਂ ਪ੍ਰਭਾਵਤ ਹੋਏ ਪ੍ਰੰਤੂ ਸਤਿਗੁਰੂ ਜੀ ਨੇ ਮੈਨੂੰ ਗੁਰਮੰਤਰ ਦਿਵਾਕੇ ਮੇਰੇ ਦੈਵੀ ਸੁਰ ਖੋਲ੍ਹ ਦਿੱਤੇ। ਅਤੇ ਅਲੌਕਾਰ ਗੱਲ ਇਹ ਕਿ ਜਦੋਂ ਵਿਦਾ ਕਰਨ ਗਿਆਂ ਏਅਰੋ ਡਰੋਮ (ਹਵਾਈ ਅੱਡੇ) ਤੇ ਦਰਸ਼ਨ ਕੀਤੇ ਤਾਂ ਸਭ ਤੋਂ ਪਿਆਰੇ ਇਹੋ, ਸਭ ਤੋਂ ਨਿਆਰੇ ਅਤੇ ਸੁੰਦਰ ਇਹੋ ਲਗੇ। ਮੈਂ ਆਪ ਇਨ੍ਹਾਂ ਅੱਖਾਂ ਨਾਲ ਦੈਵੀ ਪ੍ਰਕਾਸ਼ ਇਹਨਾਂ ਦੇ ਮੁੱਖ ਮੰਡਲ ਦੁਆਲੇ ਵੇਖਿਆ। ਮੈਂ ਤਾਂ ਦੈਵੀ ਜਲਾਲ ਭਰਿਆ ਚੇਹਰਾ ਤਕ ਨਿਹਾਲ ਹੋ ਗਿਆ।

## ਸ਼੍ਰੀ ਰਾਮ ਅਹੂਜਾ

ਮਸ਼ੀਨੀ ਸੌਦੇ ਲਈ ਇਥੇ ਆਏ ਸ੍ਰੀ ਰਾਮ ਅਹੂਜਾ ਨੇ ਚਰਚਾ ਵਿਚ ਭਾਈਵਾਲ ਹੁੰਦਿਆਂ ਕਿਹਾ : ਉਸ ਦਿਨ ਜਦੋਂ ਮੈਨੂੰ ਪਤਾ ਚਲਿਆ ਕਿ ਸਤਿਗੁਰੂ ਜੀ ਦੇ ਬੰਬਈ ਆਇਆਂ ਕਪੂਰ ਸਾਹਿਬ ਉਨ੍ਹਾਂ ਦੀ ਸੇਵਾ ਵਿਚ ਹਨ ਤਾਂ ਮੈਂ ਤੁਹਾਡੇ ਨਾਲ ਸੌਦਾ ਕਰਨ ਦੀ ਥਾਂ ਉਹਨਾਂ ਦੇ ਦਰਸ਼ਨਾਂ ਦੇ ਸੌਦੇ ਵਿਚ ਪੈ ਗਿਆ। ਸੁਖਬੀਰ ਸਿੰਘ ਦੇ ਘਰ ਦਾ ਪਤਾ ਫੋਨ ਤੇ ਕੀਤਾ, ਜਦੋਂ ਉਸ ਘਰ ਗਿਆ ਤਾਂ ਮਾਲੂਮ ਹੋਇਆ ਸਤਿਗੁਰੂ ਜੀ ਆਰਾਮ ਲਈ ਤਾਜ ਮਹਲ ਹੋਟਲ ਵਿਚ ਪਹੁੰਚ ਚੁੱਕੇ ਹਨ। ਮੈਂ ਵੀ ਤਾਜ ਵਿਚ ਗਿਆ। ਸਤਿਗੁਰੂ ਜੀ ਆਰਾਮ ਕਰ ਰਹੇ ਸਨ। ਮੈਂ ਮਨ ਵਿਚ ਧਾਰ ਲਈ ਕਿ ਮੈਂ ਤਦ ਤਕ ਦੁਆਰ ਤੇ ਬਾਹਰ ਬੈਠ ਕੇ ਇੰਤਜ਼ਾਰ ਕਰਾਂਗਾ, ਜਦ ਤਕ ਹਜ਼ੂਰ ਦੇ ਦਰਸ਼ਨ ਨਹੀਂ ਹੁੰਦੇ। ਜਦੋਂ ਕੁਛ ਸਮੇਂ ਬਾਅਦ ਸਤਿਗੁਰੂ ਜੀ ਉਠ ਕੇ ਬਾਹਰ ਆਏ ਤਾਂ ਮੈਂ ਦੁਬਲੇ-ਪਤਲੇ, ਸਾਧਾਰਨ ਸ਼ਰੀਰ ਪਰ ਇਲਾਹੀ ਮੁੱਖ ਮੰਡਲ ਅਤੇ ਸਾਦਗੀ ਨੂੰ ਵੇਖ ਮੋਹਿਆ ਗਿਆ।

''ਮੇਰੀ ਨਮਸਕਾਰ ਪਰਵਾਨ ਕਰਦਿਆਂ ਆਪ ਨੇ ਕਿਹਾ : ਖਿਮਾ ਕਰਨਾ, ਆਪ ਨੂੰ ਉਡੀਕ ਕਰਨੀ ਪਈ। ਅਤੇ ਏਨੇ ਸ਼ਬਦਾਂ ਨੇ ਹੀ ਮੇਰੇ ਪੈਰ ਧਰਤੀਓਂ ਉਖੇੜ ਦਿੱਤੇ।''

ਏਥੇ ਹੋ ਰਹੀ ਮਸ਼ੀਨੀ ਲੈਣ ਦੇਣ ਦੀ ਵਾਰਤਾ ਬਾਰੇ ਕਪੂਰ ਸਾਹਿਬ ਨੇ ਕਿਹਾ ਕਿ ਉਹਨਾਂ ਨੇ ਰਾਮ ਅਹੂਜਾ ਨੂੰ 2,00,000/- ਦੀ ਸਿੱਧੀ ਛੋਟ ਕਰ ਦਿੱਤੀ ਹੈ। ਉਨ੍ਹਾਂ ਦਾ ਸਤਿਗੁਰੂ ਜੀ ਨਾਲ ਪ੍ਰੇਮ ਵੇਖ ਕੇ, ਨਹੀਂ ਤਾਂ ਉਹ ਕਦੇ ਵੀ ਕਾਰੋਬਾਰ ਵਿਚ ਛੋਟ ਨਹੀਂ ਕਰਦੇ। ਜੋ ਕਹਿੰਦੇ ਹਨ, ਲੈਂਦੇ ਹਨ।

ਸ੍ਰੀ ਅਹੂਜਾ ਨੇ ਆਖਿਆ : ਮੈਂ ਗੁਰੂ ਕੇ ਲੰਗਰ ਵਾਸਤੇ ਇਸ ਨਵੀਂ ਟੈਕਸਟਾਈਲ ਮਿਲਜ਼ (ਇਹ ਉਹਨਾਂ ਦੀ ਪਤਨੀ ਦੇ ਨਾਮ ਤੇ ਲਗ ਰਹੀ ਹੈ) ਦੀ ਆਮਦਨੀ ਵਿਚੋਂ ਪੰਜ ਪਰਸੈਂਟ ਪੂਰੀ ਈਮਾਨਦਾਰੀ ਨਾਲ ਭੇਟ ਕੀਤਾ ਕਰਾਂਗਾ। ਇਸ ਬਚਨ ਤੇ ਕਾਇਮ ਰਹਿਣ ਲਈ ਕਪੂਰ ਸਾਹਿਬ ਨੇ ਵੀ ਪੱਕੀ ਕੀਤੀ।

## ਮੁੜ ਰਮੇਸ਼ ਮਹੱਲ ਵਿਚ

2.30 ਵਜੇ ਮੈਂ ਅਤੇ ਗੁਰਦੇਵ ਸਿੰਘ ਕਪੂਰ ਸਾਹਿਬ ਨਾਲ ਫਿਰ ਰਮੇਸ਼ ਮਹੱਲ ਵਿਚ ਆਏ । ਏਥੇ 3.30 ਵਜੇ ਇਕ ਫੋਨ ਆਇਆ । ਸਤਿਗੁਰੂ ਜੀ ਹੈਦਰਾਬਾਦ ਤੋਂ ਕਪੂਰ ਸਾਹਿਬ ਨੂੰ ਯਾਦ ਫਰਮਾ ਰਹੇ ਸਨ । ਸਬੱਬ ਨਾਲ ਮੈਂ ਫੋਨ ਕੋਲ ਸਾਂ ਅਤੇ ਕਪੂਰ ਸਾਹਿਬ ਅੰਦਰ ਸੁਤੇ ਹੋਏ ਸਨ, ਉਨ੍ਹਾਂ ਨੂੰ ਕਈ ਦਿਨਾਂ ਦਾ ਉਨੀਂਦਾ ਸੀ । ਮੇਰੇ ਚੋਂਗਾ ਚੁੱਕਣ ਤੇ ਸਤਿਗੁਰੂ ਜੀ ਬਚਨ ਕੀਤਾ : ਕਪੂਰ ਸਾਹਿਬ ਨੂੰ ਜਗਾਣਾ ਨਾ । ਆਰਾਮ ਕਰ ਲੈਣ । ਉਹ ਤਾਂ ਅੱਠੋਂ ਪਹਿਰ ਹੀ ਰੱਬੀ ਧੁਨ ਵਿਚ ਮਸਤ ਰਹਿੰਦੇ ਹਨ । ਪਰ ਮੇਰਾ ਸਨੇਹਾ ਉਨ੍ਹਾਂ ਨੂੰ ਜ਼ਰੂਰ ਦੇਣਾ ਕਿ ਸਾਰੇ ਪਰਵਾਰ ਨੂੰ ਨਾਲ ਲੈ ਕੇ ਇਕ ਘੰਟਾ ਨਾਮ ਸਿਮਣਨ ਜ਼ਰੂਰ ਕੀਤਾ ਜਾਇ ।

ਸ੍ਰੀ ਸਤਿਗੁਰੂ ਜੀ ਨੇ, ਇਸ ਤੋਂ ਉਪਰੰਤ ਜੋ ਗੱਲਬਾਤ ਕੀਤੀ ਉਸ ਦਾ ਤੱਤ ਇਹ ਸੀ ਕਿ ਇਸ ਬੰਬਈ ਯਾਤਰਾ ਨੂੰ ਬੇਸੁਆਦ ਕਰਨ ਦੇ ਲਈ ਕਾਰਨ ਉਪਸਥਿਤ ਹੋਏ ਹਨ (ਇੱਕ ਗੱਲ ਲੇਖਕ ਵਲੋਂ ਵੀ ਐਸੀ ਹੀ ਹੋ ਗਈ ।) ਜਿਨ੍ਹਾਂ 'ਚੋਂ ਇਕ ਗੱਲ ਮੇਰੀ ਸੀ ਦੂਜੀਆਂ ਮਹਾਰਾਜ ਬੀਰ ਸਿੰਘ ਜੀ ਵਲੋਂ ਸਨ । ਅਸਲ ਵਿਚ ਮਹਾਰਾਜ ਜੀ ਇਸ ਬੰਬਈ ਯਾਤਰਾ ਤੇ ਹੋਏ 12000/-ਦੇ ਖਰਚੇ ਤੋਂ ਰਾਜ਼ੀ ਨਹੀਂ ਸਨ ।

ਸਤਿਗੁਰੂ ਜੀ ਮੇਰੇ ਤੋਂ ਸਾਡਾ ਅਜੇ ਵੀ ਬੰਬਈ ਹੋਣਾ ਸੁਣ ਕੇ ਹੈਰਾਨ ਹੋਏ ਕਿਉਂਕਿ ਸਤਿਗੁਰੂ ਜੀ ਨਾਲ ਤੇ ਕੀਤੇ ਪ੍ਰੋਗਰਾਮ ਅਨੁਸਾਰ ਅਸਾਂ ਅੱਜ ਸਵੇਰੇ ਚਲ ਪੈਣਾ ਸੀ । ਤਾਂ ਮੈਂ ਠਾਕਰ ਜੀ ਨੂੰ ਗੱਡੀ ਦਾ ਕੋਲ੍ਹਾਪੁਰ ਲਿਜਾਣਾ ਦੱਸਿਆ ਤਾਂ ਸਤਿਗੁਰਾਂ ਬਚਨ ਕੀਤਾ : ਮੈਨੂੰ ਡਰ ਸੀ ਕਿਤੇ ਤੁਹਾਡੀ ਸਿਹਤ ਨ ਖਰਾਬ ਹੋ ਗਈ ਹੋਵੇ !

ਮੈਂ ਕੱਲ੍ਹ ਚਲਣ ਦਾ ਵਕਤ ਅਤੇ ਰਸਤਾ ਸਤਿਗੁਰੂ ਜੀ ਦੇ ਧਿਆਨ ਵਿਚ ਲਿਆਂਦਾ ਤਾਂ ਆਪ ਨੇ ਹੁਕਮ ਕੀਤਾ, ਰਿਹਾਇਸ਼ ਬਲਵੰਤ ਸਿੰਘ ਹੁਰਾਂ ਵਲ ਹੀ ਰਖਣੀ ਹੈ । ਮੈਂ ਪੁਛਿਆ : ਆਪ ਦਿੱਲੀ ਕਦੋਂ ਪਹੁੰਚ ਰਹੇ ਹੋ ? ਉਤਰ ਮਿਲਿਆ : ਹੁਣੇ ਥੋੜੇ ਚਿਰ ਨੂੰ ਦਿੱਲੀ ਵਾਸਤੇ ਵਲਾਈ (ਉਡਣਾ) ਕਰਨਾ ਹੈ ।

ਗੱਲ ਬਾਤ ਕੋਈ 6 ਮਿੰਟ ਤਕ ਹੋਈ ।

ਹਰਭਜਨ ਸਿੰਘ-ਗੁਰਦੇਵ ਸਿੰਘ-ਅਵਤਾਰ ਸਿੰਘ ਹੁਰੀਂ ਤਾਂ ਪਹਿਲਾਂ ਸ੍ਰੀ ਮਹਿੰਦਰ ਜੀਤ ਨੂੰ ਮਿਲਣ ਗਏ ਅਤੇ ਫਿਰ ਪੰ: ਸ਼ਿਵ ਕੁਮਾਰ ਸ਼ਰਮਾ ਨਾਲ ਮੁਲਾਕਾਤ ਕੀਤੀ । ਸਤਿਗੁਰੂ ਜੀ ਨੇ ਫੋਨ ਉਤੇ ਮੈਨੂੰ ਆਗਿਆ ਕੀਤੀ ਕਿ ਪੰ: ਸ਼ਿਵ ਕੁਮਾਰ (ਸੰਤੂਰ) ਹੁਰਾਂ ਦੇ ਨ ਮਿਲ ਸਕਣ ਦਾ ਅਫਸੋਸ ਕਰਾਂ । ਤੇ ਨਾਲ ਹੀ ਕਿਸੇ ਬਹਾਨੇ ਇਹਨਾਂ ਦੇ ਭੈਣੀ ਸਾਹਿਬ ਆਉਣ ਦੀ ਗੱਲ ਤੋਰਾਂ । ਪਰ ਮੈਂ ਸਤਿਗੁਰੂ ਜੀ ਨੂੰ ਮਨਾਇਆ ਕਿ ਇਹ ਗੱਲ ਗੁਰਦੇਵ ਸਿੰਘ ਹੀ ਕਰੇ । ਸੋ ਗੁਰਦੇਵ ਸਿੰਘ ਹੋਰੀਂ ਇਹੋ ਮਿਸ਼ਨ ਪੂਰਾ ਕਰਨ ਗਏ ਸਨ ।

ਤੇ ਇਹ ਕਿਤੇ ਰਾਤੀਂ 12-1 ਵਜੇ ਆਏ ।

ਏਧਰ ਜਦੋਂ ਸ੍ਰੀ ਤਿਲਕ ਰਾਜ ਆਪਣੇ ਲੜਕੇ ਰਾਮ ਕਪੂਰ ਨਾਲ 10.00 ਵਜੇ ਘਰ ਆਏ ਤਾਂ ਮੈਂ ਸਤਿਗੁਰੂ ਜੀ ਵਾਲਾ ਸਨੇਹਾ ਵਿਸਥਾਰ ਸਹਿਤ ਦਿੱਤਾ । ਤੁਰਤ

ਬੋਲੇ : ਪੁੱਛ ਲਓ ਰਾਮ ਨੂੰ, ਮੈਂ ਆਉਂਦੇ ਹੋਏ ਰਾਮ ਨਾਲ ਇਹੋ ਗੱਲ ਕਰ ਰਿਹਾ ਸਾਂ ਕਿ ਸਤਿਗੁਰੂ ਜੀ ਦੇ ਹੁਕਮ ਦੀ ਪਾਲਣਾ ਕੀਤੀ ਜਾਇਆ ਕਰੇ। ਸਾਰੇ ਜਣੇ ਮਿਲਕੇ ਇਕ ਘੰਟਾ ਬੈਠਿਆ ਕਰੀਏ। ਸੱਚੇ ਪਾਤਸ਼ਾਹ ਜੀ ਨੂੰ ਅਰਜ਼ ਕਰ ਦੇਣਾ ਕਿ ਹੁਣ ਜ਼ਿੰਦਗੀ ਨਾਲ ਨਿਭੇਗਾ ਇਕ ਘੰਟਾ ਨਾਮ ਸਿਮਰਨ ਕਰਨਾ ਤੇ ਅਸੀਂ ਮਿਲ ਕੇ ਹੀ ਸਾਰੇ ਜਣੇ ਕੀਤਾ ਕਰਾਂਗੇ।

ਸਤਿਗੁਰਾਂ ਬਾਰੇ ਚਰਚਾ ਛਿੜਦਿਆਂ ਕਪੂਰ ਸਾਹਿਬ ਫੇਰ ਬੋਲੇ : ਮੈਂ ਕਹਿੰਦਾ ਸਾਂ, ਮੇਰਾ ਗੁਰੂ ਮੈਨੂੰ ਘਰ ਆ ਕੇ ਨਾਮ ਦੇਵੇਗਾ ਤੇ ਇਹ ਕਿਰਪਾ ਉਹਨਾਂ ਕੀਤੀ ਹੈ। ਨਹੀਂ ਤਾਂ ਬਥੇਰੇ ਸੰਤ ਮਹਾਤਮਾ ਮੇਰੇ ਪਾਸ ਆਏ ਹਨ ਪਰ ਇਹ ਮੇਹਰ ਮੇਰੇ ਤੇ ਕਿਸੇ ਨਹੀਂ ਕੀਤੀ। ਉਹ ਕਹਿੰਦੇ ਸਨ, ਕਪੂਰ ਸਾਹਿਬ ਤਾਂ ਅੱਗੇ ਹੀ ਤਰੇ ਹੋਏ ਹਨ। ਪਰ ਸਤਿਗੁਰਾਂ ਨੂੰ ਮੇਰੀ ਕਸਰ ਦਾ ਪਤਾ ਸੀ। ਹੁਣ ਉਹ ਵੀ ਕਢ ਦਿੱਤੀਂ ਨੇ। ਹੁਣ ਭਟਕਣ ਮੁਕ ਗਈ ਹੈ, ਸ਼ਾਂਤ ਆ ਗਈ ਹੈ।

ਅੱਜ ਕਪੂਰ ਸਾਹਿਬ ਨੇ ਮੇਜ਼ ਵਜਾਣਾ ਤੇ ਮੀਰਾਂ ਦਾ ਭਜਨ ਗਾਣਾ ਸ਼ੁਰੂ ਕਰ ਦਿੱਤਾ : ਮੇਰਾ ਮਨ ਰਾਮ ਹੀ ਰਾਮ ਰਟੇ ਹੈ।

ਇੰਜ 12 ਵਜੇ ਰਾਤ ਤਕ ਰੂਹਾਨੀ ਮੰਡਲ ਬਣਿਆਂ ਰਿਹਾ ਅਤੇ ਮਸਾਂ ਕਿਤੇ ਸੌਣ ਲਈ ਵਿਛੜੇ।

## 24-25 ਮਈ 1981, ਐਤ-ਸੋਮ
## ਦਿੱਲੀ ਨੂੰ ਸਫਰ

ਸਾਡਾ ਗਰੁੱਪ ਮਨਚੰਦਾ ਦੀ ਏ. ਸੀ. ਕਾਰ ਤੇ 8 ਵਜੇ ਸਵੇਰੇ ਬੰਬਈ ਨੂੰ ਅਲਵਿਦਾ ਕਹਿ ਸਕਿਆ। ਕਪੂਰ ਸਾਹਿਬ ਨੇ ਦੋ ਟੋਕਰੇ ਅੰਬਾਂ ਦੇ (ਇਕ ਉਸਤਾਦ ਅਮਜਦ ਲਈ) ਚੋਖਾ ਸਾਰਾ ਭੁਜੀਆ, ਚਿਪਸ, ਬਿਸਕੁਟ ਆਦਿ ਛਕਣ ਛਕਾਣ ਨੂੰ ਤੇ ਹੋਰ ਰਾਹ ਖਰਚਿਆਂ ਲਈ 500/- ਨਾਲ ਦੇ ਦਿੱਤਾ। ਸਾਂਝੀਆਂ ਫੋਟੋ ਲੁਹਾ ਪਿਆਰ ਭਰਪੂਰ ਵਿਦਾਈ ਦਿੱਤੀ।

8 ਵਜੇ ਅਸੀਂ ਸੜਕ ਨੰ: 8 ਫੜੀ। ਸੁਥਰੀ ਸੜਕ, ਨਾਲ-ਨਾਲ ਹਰਿਆਲੀਆਂ ਪਹਾੜੀਆਂ ਦੀਆਂ ਝਾਕੀਆਂ ਮਾਣਦੇ 500 ਕਿ: ਮੀ: ਦਾ ਸਫ਼ਰ ਕਰਕੇ ਬੜੇ ਆਰਾਮ ਨਾਲ 6.00 ਵਜੇ ਸ਼ਾਮੀ ਗੁਜਰਾਤ ਰਾਜ ਦੇ ਹਰਕੜੇ ਕਾਰੋਬਾਰੀ ਤੇ ਸਨਅਤੀ ਸ਼ਹਿਰ ਅਹਿਮਦਾਬਾਦ ਵਿਚ ਆ ਗਏ। ਅਹਿਮਦਾਬਾਦ ਕਪੜਾ ਪੈਦਾ ਕਰਨ ਵਾਲਾ ਪ੍ਰਮੁੱਖ ਸ਼ਹਿਰ ਹੈ। ਉੱਚੀਆਂ ਇਮਾਰਤਾਂ, ਖੁਲ੍ਹੀਆਂ ਸੜਕਾਂ, ਮੁਨਾਸਬ ਹਰਿਆਵਲ।

ਗੁਰਦੇਵ ਸਿੰਘ ਸਰੰਦ ਦੇ ਮਿਤਰਾਂ ਰਾਜਾ ਰਾਮ ਆਦਿ ਨੂੰ ਮਿਲ, ਖਾਣ ਪੀਣ ਦੀਆਂ ਜ਼ਰੂਰਤਾਂ ਨਿਬੇੜ 10.30 ਵਜੇ ਰਾਤ ਦੇ ਚੱਲੇ ਹੋਏ 2 ਵਜੇ ਅੰਮ੍ਰਿਤ ਵੇਲੇ 250 ਕਿ: ਮੀ: ਤੈ ਕਰ ਰਾਜਸਥਾਨ ਦੇ ਸ਼ਹਿਰ ਆਬੂ ਰੋਡ ਪਹੁੰਚ ਗਏ। ਰਾਤ ਨੂੰ ਕੀਤਾ ਸਫ਼ਰ ਇਸ ਸੜਕ ਤੇ ਬੜਾ ਦਿਲਚਸਪ ਸੀ। ਸੁਥਰੀ ਸੜਕ, ਮੁਨਾਸਬ ਸਾਈਨ (ਇਸ਼ਾਰੇ) ਤੇ ਚੰਨ ਚਾਨਣੀ। ਆਬੂ ਰੋਡ ਵਿਚ ਸਰਾਂ ਨੁਮਾ ਇਕ ਹੋਟਲ ਵਿਚ ਤਿੰਨ ਬਿਸਤਰੇ ਲੈ, ਥੋੜੀ ਜਿਹੀ ਰਾਤ ਕੱਟ, 6.00 ਵਜੇ ਸਵੇਰੇ ਫਿਰ ਤੁਰ ਪਏ। ਰਾਜਸਥਾਨ

ਦੇ ਇਸ ਖੁਸ਼ਕ ਸ਼ਹਿਰ ਦੀਆਂ ਠੰਢੀਆਂ ਹਵਾਵਾਂ ਨੇ ਹਰੇਕ ਨੂੰ ਉਪਰ ਚਦਰਾਂ ਲੈਣ ਤੇ ਮਜਬੂਰ ਕਰ ਦਿੱਤਾ।

ਰਾਹ ਵਿਚ ਅਟਕਦੇ-ਅਟਕਾਂਦੇ 200 ਕਿ: ਮੀ: ਦੇ ਗੈਦੇ ਟੱਟੇ ਨੂੰ ਪਾਰ ਕੀਤਾ। ਦੁਆਲੇ ਖੁਸ਼ਕੀ, ਜੰਡ, ਕਰੀਰ ਤੇ ਕਿੱਕਰ ਦੇ ਨਿੱਕੇ-ਨਿੱਕੇ ਰੁੱਖ ਵੇਖ ਕੇ 6 ਵਜੇ ਸ਼ਾਮ ਤਕ ਜੈਪੁਰ ਪਹੁੰਚ ਗਏ। ਇਹ ਸਫਰ 480 ਕਿ: ਮੀ: ਦਾ ਸੀ। ਸ. ਅਵੰਤਾਰ ਸਿੰਘ ਦੀ ਮਾਸੀ ਦੀ ਧੀ ਭੈਣ ਘਰ ਡੇਰਾ ਲਾ, ਨਹਾ ਧੋ, ਕੁਝ ਫਕਣ ਫਕਾਣ ਕਰ, ਸ. ਮਨਜੀਤ ਸਿੰਘ ਨਾਲ ਵਿਸ਼ਾਲ, ਸੁੰਦਰ ਸੜਕਾਂ ਵਾਲੇ ਇੱਕ ਤਰਤੀਬ ਨਾਲ ਉਸਰੇ, ਹਿੰਦੁਸਤਾਨੀ ਕਲਾ ਦੀ ਪ੍ਰਤੀਨਿਧਤਾ ਕਰਦੇ ਗੁਲਾਬੀ ਸ਼ਹਿਰ ਜੈਪੁਰ ਦਾ ਅਵਿਲਕਨ ਕਰਦੇ, ਰਾਤੀਂ 9 ਵਜੇ ਦਿੱਲੀ ਵਾਸਤੇ ਚੱਲੇ। 260 ਕਿ: ਮੀ: ਦਾ ਸਫਰ ਭਾਗ 1.00 ਵਜੇ ਰਾਤੀ ਘਰੋ ਘਰੀ ਪਹੁੰਚ ਗਏ। ਜੈਪੁਰ ਤੋਂ ਦਿੱਲੀ ਤਕ ਸੜਕ ਵਧੀਆ, ਪਰ ਟ੍ਰੱਕਾਂ ਦੀ ਆਵਾਜਾਈ ਨਾਲ ਰੌਣਕੀਲੀ ਸੀ। 1670 ਕਿਲੋਮੀਟਰ ਦਾ ਕੁੱਲ ਸਫਰ ਸਾਡੇ ਸਾਥੀ ਅਵਤਾਰ ਸਿੰਘ ਦੀ ਸਟੇਅਰਿੰਗ ਕਲਾ ਦੀ ਕੁਸ਼ਲਤਾ ਸੀ। ਅਸਾਂ ਤਕਿਆ ਵਿਨੋਦ ਕਰਦਿਆਂ, ਮੌਜ ਮੇਲੇ ਨਾਲ ਇਹ ਸਫਰ ਸ. ਅਵਤਾਰ ਸਿੰਘ ਹੀ ਕਰ ਸਕਦਾ ਸੀ।

## 27 ਮਈ 1981, ਬੁੱਧਵਾਰ
## ਨਵੀਂ ਦਿੱਲੀ

### ਸੋਵੀਅਤ ਦੋਸਤਾਂ ਦੀ ਕਨਵੈਨਸ਼ਨ

ਅੱਜ ਨਵ ਭਾਰਤ ਦੇ ਉਸਰਦੀਏ ਪੰ: ਜਵਾਹਰ ਲਾਲ ਦੀ ਪੁੰਨ ਤਿਥੀ ਹੈ। ਉਸਨੂੰ ਪੂਰੇ ਹੋਇਆਂ 17 ਸਾਲ ਹੋ ਗਏ ਹਨ। ਸ. ਹੰਸਪਾਲ ਮਿਲਿਆ ਤਾਂ ਉਸ ਕਿਹਾ : ਆਓ ਆਪਾਂ ਫ੍ਰੈਂਡਜ਼ ਆਫ਼ ਸੋਵੀਅਤ ਯੂਨੀਅਨ ਦੀ ਇਕ ਕਨਵੈਨਸ਼ਨ ਵਿਚੋਂ ਹੋ ਆਈਏ, ਇਸ ਵਿਚ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਤਕਰੀਰ ਕਰਨੀ ਸੀ। ਅਸਾਂ 8 ਜਣਿਆਂ ਇਸ ਵਿਚ ਭਾਗ ਲਿਆ। ਮਾਵਲੰਕਰ ਹਾਲ ਵਿਚ 11.00 ਵਜੇ ਦਿਨੇ ਆਰੰਭ ਹੋਈ ਕਨਵੈਨਸ਼ਨ ਵਿਚ ਸਰਵ ਸ਼੍ਰੀ ਹਰਵਿੰਦਰ ਸਿੰਘ ਹੰਸਪਾਲ ਐਮ. ਪੀ., ਬਲਦੇਵ ਸਿੰਘ ਚਾਨਾ, ਕੁਲਦੀਪ ਸਿੰਘ ਸਪੁੱਤਰ ਸੰਤ ਰਤਨ ਸਿੰਘ, ਗੁਰਦੀਪ ਸਿੰਘ ਸਕੱਤਰ ਨਾਮਧਾਰੀ ਧਰਮਸਾਲਾ, ਹਰਭਜਨ ਸਿੰਘ ਸਿਤਾਰ, ਰਤਨ ਸਿੰਘ ਢੱਡਾ, ਗੁਰੰਮ੍ਰਿਤ ਸਿੰਘ ਬਾਬੀ ਅਤੇ ਮੈਂ ਸ਼ਾਮਲ ਹੋਏ।

ਸਮਾਗਮ ਬਾਰੇ ਹੋਰ ਨ ਛੂੰਹਦਿਆਂ ਸ. ਦਰਬਾਰਾ ਸਿੰਘ ਮੁੱਖ ਮੰਤਰੀ ਪੰਜਾਬ ਤੇ ਗ੍ਰਹਿ ਮੰਤਰੀ ਭਾਰਤ ਗਿ: ਜ਼ੈਲ ਸਿੰਘ ਦਾ ਵਿਰੋਧ ਤਮਾਸ਼ਾ ਦੇਖਿਆ। ਸ. ਦਰਬਾਰਾ ਸਿੰਘ ਪਹਿਲਾਂ ਹੀ ਆਪਣੀ ਸੀਟ ਮੱਲੀ ਬੈਠੇ ਸਨ ਕਿ ਗਿਆਨੀ ਜ਼ੈਲ ਸਿੰਘ ਤਾਜ਼ਾ ਰੰਗੀ ਦਾੜ੍ਹੀ ਤੇ ਬੁਢਿਆਂ ਵਾਲੀ ਚਾਲੇ ਮੰਚ ਤੇ ਗਏ। ਗਿਆਨੀ ਜੀ ਦਰਬਾਰਾ ਸਿੰਘ ਪਾਸ ਪਈ ਖਾਲੀ ਕੁਰਸੀ ਤੇ ਨਾ ਬੈਠ ਕੇ ਹੋਰ ਸੀਟ ਵੇਖਣ ਲਗੇ, ਪਰ ਕਿਸੇ ਪਾਸਿਓਂ ਗੱਲ ਨ ਬਣੀ ਤਾਂ ਦਰਬਾਰਾ ਸਿੰਘ ਪਾਸ ਇਕ ਖਾਲੀ ਕੁਰਸੀ ਛਡ ਕੇ ਦੂਜੀ ਤੇ ਬੈਠੇ।

ਇਹ ਸਾਰਾ ਫੰਕਸ਼ਨ ਸੋਵੀਅਤ ਯੂਨੀਅਨ ਦੀ ਮਿਤਰਤਾ ਨੂੰ ਸਮਰਪਤ ਸੀ।

ਨਾਮਧਾਰੀ ਦਰਬਾਰ ਦੇ ਸਾਬਕਾ ਪ੍ਰਧਾਨ ਡਾ: ਧਿਆਨ ਸਿੰਘ ਦਾ ਇਕ ਸਪਤਾਹਕ ਪਤਰ 'ਸੱਚਾ ਮਾਰਗ' ਵੇਖਿਆ। ਪਹਿਲਾਂ ਇਹ ਸਮਾਣਾ ਰਿ: ਪਟਿਆਲਾ ਤੋਂ ਨਿਕਲਦਾ ਸੀ, ਹੁਣ ਇਹ ਦਿੱਲੀਓਂ ਛਪਦਾ ਹੈ। ਪਰਚਾ ਅੱਜ ਹੀ ਮਿਲਿਆ। ਸਿਆਸੀ ਰੰਗਤ ਦਾ ਪਰਚਾ ਹੈ। ਕਦੇ-ਕਦੇ ਨਾਮਧਾਰੀਆਂ ਬਾਰੇ ਵੀ ਕੋਈ ਟੂਕ ਛਪ ਜਾਂਦੀ ਹੈ।

24.5.81 ਦਾ ਨਵਾਂ ਜ਼ਮਾਨਾ ਵੇਖਿਆ ਤਾਂ ਉਸ ਵਿਚ ਇਕ ਪੁਰਾਣੇ ਨਾਮਧਾਰੀ ਸ. ਜੰਗ ਸਿੰਘ ਦਾ ਇੰਟਰਵੀਉ ਛਪਿਆ। ਲੇਖਕ ਸ੍ਰੀ ਅੰਗਰੇਜ਼ ਸਿੰਘ ਸੀ। ਉਸਦਾ ਮੁਢ ਹੀ ਸਾਡੇ ਨਾਲ ਸੰਬੰਧਾਂ ਤੋਂ ਬਝਦਾ ਹੈ। ਜਿਵੇਂ:

? ਬਾਬਾ (ਜੰਗ ਸਿੰਘ ਜੀਆ ਬੱਗਾ) ਜੀ, ਤੁਹਾਨੂੰ ਸਿਆਸਤ ਵਿਚ ਆਉਣ ਲਈ ਕਿਥੋਂ ਪ੍ਰੇਰਨਾ ਮਿਲੀ ?

— ਮੈਂ 1921-22 'ਚ ਨਾਮਧਾਰੀ ਕੂਕਾ ਲਹਿਰ ਵਿਚ ਸ਼ਾਮਲ ਹੋਇਆ। ਜਿਸ ਦਾ ਮਨੋਰਥ ਭਗਤੀ ਦੇ ਨਾਲ ਦੇਸ਼ ਵਿਚੋਂ ਅੰਗਰੇਜ ਸਾਮਰਾਜ ਨੂੰ ਵੀ ਕੱਢਣਾ ਸੀ। ਮੈਂ ਕਾਫੀ ਟਾਈਮ ਨਾਮਧਾਰੀ ਲਹਿਰ ਨਾਲ ਰਿਹਾ ਹਾਂ।

? ਤੁਸੀਂ ਕਮਿਊਨਿਸਟ ਪਾਰਟੀ ਵਿਚ ਆਉਣ ਤੋਂ ਪਹਿਲਾਂ ਹੋਰ ਕਿਹੜੀ ਪਾਰਟੀ ਵਿਚ ਕੰਮ ਕੀਤਾ ਅਤੇ ਕਮਿਊਨਿਸਟ ਪਾਰਟੀ ਵਿਚ ਕਦੋਂ ਸ਼ਾਮਲ ਹੋਏ ?

— 1929 'ਚ ਜਦੋਂ ਰਾਵੀ ਦੇ ਕਿਨਾਰੇ ਪੂਰਨ ਸਵਰਾਜ ਦਾ ਮਤਾ ਕਾਂਗਰਸ ਨੇ ਪਾਸ ਕੀਤਾ ਤੇ ਜਲੂਸ ਕੱਢਿਆ ਤਾਂ ਅਸੀਂ ਨਾਮਧਾਰੀਆਂ ਵਲੋਂ 101 ਆਦਮੀ ਘੋੜੀਆਂ ਤੇ ਚੜ੍ਹ ਕੇ ਜਲੂਸ ਵਿਚ ਸ਼ਾਮਲ ਹੋਏ। ਮੈਂ 1930 ਤਕ ਕਾਂਗਰਸ ਵਿਚ ਕੰਮ ਕੀਤਾ ਹੈ। (ਅਗੇ 3 ਕਾਲਮ ਸਵਾਲ ਜਵਾਬ ਹੋਰ।)

## 29 ਮਈ 1981, ਸ਼ੁਕਰਵਾਰ
## ਨਵੀਂ ਦਿੱਲੀ

### ਹਜ਼ਾਰੀ ਬਾਗ ਲਈ ਪ੍ਰਸਥਾਨ

ਮੈਂ ਅਤੇ ਹਰਭਜਨ ਸਿੰਘ (ਸਿਤਾਰ) ਨਾਮਧਾਰੀ ਕਲਾਥ ਇਮਪੋਰੀਅਮ, ਲਾਜਪਤ ਰਾਇ ਮਾਰਕਿਟ ਚਾਂਦਨੀ ਚੌਂਕ ਗਏ। ਏਥੇ ਗੱਲ ਬਾਤ ਕਰਦਿਆਂ ਸ. ਨਰਿੰਦਰ ਸਿੰਘ ਖੁਰਾਣਾ ਨੇ ਦਸਿਆ ਕਿ ਉਸ ਨੇ ਇਕ ਮਹੀਨਾ ਪਹਿਲਾਂ ਬੰਬਈ ਵਾਸਤੇ ਰੇਲਵੇ ਸੀਟਾਂ ਬੁਕ ਕਰਵਾਈਆਂ ਹੋਈਆਂ ਸਨ। ਪਤਨੀ ਹਰਭਜਨ ਕੌਰ ਨੂੰ ਡਾਲਟਨ ਗੰਜੋਂ ਲੈ ਕੇ ਆਇਆ ਸੀ। ਸਤਿਗੁਰੂ ਜੀ ਨੇ 24.5.81 ਨੂੰ ਦਿੱਲੀ ਦਰਸ਼ਨ ਦਿੱਤੇ ਤੇ ਉਸ ਨੂੰ ਵੇਂਹਦਿਆਂ ਹੀ ਹੁਕਮ ਦਿੱਤਾ: ਹਜ਼ਾਰੀ ਬਾਗ ਜਾਹ ਤੇ ਜੋ ਜਗਹ ਅਸਾਂ ਸੂਬਾ ਸਾਹਿਬ ਸਿੰਘ ਜੀ ਦੀ ਯਾਦਗਾਰ ਲਈ ਖਰੀਦੀ ਹੈ, ਉਸ ਦੀ ਰਜਿਸਟਰੀ ਦਾ ਦਿਨ ਮੁਕੱਰਰ ਕਰ ਕੇ ਹੰਸਪਾਲ-ਸੁਰਿੰਦਰ ਨੂੰ ਦੱਸ ਤਾਕਿ ਰਕਮ ਅਦਾ ਕੀਤੀ ਜਾਵੇ ਤੇ ਰਜਿਸਟਰੀ ਕਰਵਾ ਲਈ ਜਾਵੇ।

ਸ. ਖੁਰਾਣਾ ਨੇ ਪਹਿਲਾਂ ਆਪਣੀਆਂ ਸੀਟਾਂ ਕੈਂਸਲ ਕਰਵਾਈਆਂ ਅਤੇ

ਡਾਲਟਨ ਗੰਜ/ਹਜ਼ਾਰੀ ਬਾਗ ਫੋਨ ਦੁਆਰਾ ਕਾਂਟੈਕਟ ਕਰਨ ਦੇ ਜਤਨ ਕੀਤੇ ਅੰਤ ਆਪ ਹੀ ਹਜ਼ਾਰੀ ਬਾਗ ਪਹੁੰਚਾ।

ਪਿਛਲੇ ਦਿਨੀਂ ਸਤਿਗੁਰੂ ਜੀ ਨੇ ਪੂਰੀ ਤਵੱਜੋ ਇਸ ਪਾਸੇ ਦੇ ਕੇ ਡਾਲਟਨ ਗੰਜ ਦੇ ਸ੍ਰੀ ਗੁਰਬਚਨ ਸਿੰਘ (ਸਵਰਗਵਾਸੀ ਸੂਬਾ ਦੀਵਾਨ ਸਿੰਘ ਦੇ ਸਪੁੱਤਰ) ਤੇ ਸੇਠ ਅਜੀਤ ਸਿੰਘ ਦੁਆਰਾ ਜਤਨ ਕਰਵਾ ਕੇ ਇਹ ਸੌਦਾ ਕਰਵਾਇਆ। 20 ਕਮਰੇ ਬਣੇ ਹੋਏ ਹਨ। ਜਗਹ ਆਪ ਵੇਖ ਸਤਿਗੁਰਾਂ ਪਰਵਾਨਗੀ ਦਿੱਤੀ। ਜਗਹ ਦੀ ਕੀਮਤ 4 ਲੱਖ ਰੁਪਏ ਹੈ।...ਸਤਿਗੁਰੂ ਜੀ ਨੇ ਗੁਰੂ ਕੇ ਖ਼ਜ਼ਾਨਿਓਂ 4 ਲੱਖ ਰੁਪਏ ਅਦਾ ਕਰਨ ਲਈ ਕੱਲ੍ਹ ਹੰਸਪਾਲ ਜੀ ਤੇ ਸੁਰਿੰਦਰ ਸਿੰਘ ਮਨਚੰਦਾ ਨੂੰ ਹਜ਼ਾਰੀ ਬਾਗ ਭੇਜਿਆ ਹੈ। ਇਸ ਵਾਰ ਹਜ਼ਾਰੀ ਬਾਗ ਦਾ ਮੇਲਾ ਆਪਣੀ ਖਰੀਦੀ ਹੋਈ ਜਗਹ ਵਿਚ ਹੀ ਹੋਵੇਗਾ।

## 1 ਜੂਨ 1981, ਸੋਮਵਾਰ
### ਜਲੰਧਰ

ਕੱਲ੍ਹ ਰਾਤੀਂ ਪਤਨੀ ਗੁਰਬਚਨ ਕੌਰ ਤੇ ਪੋਤਰੇ ਯਾਦਵਿੰਦਰ ਸਿੰਘ ਨਾਲ ਦਿੱਲੀਓਂ ਡੀਲੱਕਸ ਰੇਲ ਤੇ ਫਿਰ ਲੁਧਿਆਣਾ ਤੋਂ ਬਸ ਦੁਆਰਾ ਸਫਰ ਕਰ ਕੇ ਕੰਗ ਅਰਾਈਆਂ (ਜਲੰਧਰ) ਪਹੁੰਚਾ। ਮੇਰੇ ਸਾਲਾ ਸਾਹਿਬ ਸਵਰਗਵਾਸੀ ਹਰਬੰਸ ਸਿੰਘ ਪਰਵਾਨਾ ਦੇ ਲੜਕੇ ਬਲਵਿੰਦਰ ਸਿੰਘ ਤੇ ਲੜਕੀ ਜਸਵੰਤ ਦੇ ਵਿਆਹ ਹੋਣ ਦੇ ਦਿਨਾਂ ਕਾਰਨ ਘਰ-ਪਰਵਾਰ ਤਾਂ ਲੁਧਿਆਣੇ ਲੀੜਾ-ਕਪੜਾ ਖਰੀਦਣ ਚਲਾ ਗਿਆ ਪਰ ਮੈਂ ਜਲੰਧਰ ਦੇ 'ਵਰਿਆਮ' ਜਗਦੀਸ਼ ਸਿੰਘ ਨੂੰ ਮਿਲਣ ਦਾ ਪ੍ਰੋਗਰਾਮ ਬਣਾ ਲਿਆ।

ਸ. ਜਗਦੀਸ਼ ਸਿੰਘ ਤੋਂ ਪਤਾ ਲੱਗਾ ਦਿੱਲੀ ਵਿਚ 4 ਜੂਨ (81) ਨੂੰ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕਾਫ਼ੀ ਆਨੰਦ ਕਾਰਜ ਹੋ ਰਹੇ ਹਨ। ਉਹਦੇ ਵੀ ਸਾਲੇ ਦਾ ਵਿਆਹ ਹੋਣਾ ਹੈ। ਇਸ ਕਾਰਨ ਉਸ ਦੀ ਪਤਨੀ, ਬੱਚੇ ਤੇ ਭਰਜਾਈ ਦਿੱਲੀ ਗਏ ਹੋਏ ਹਨ। ਜਗਦੀਸ਼ ਸਿੰਘ ਤੇ ਨਰੈਣ ਸਿੰਘ ਦੋਵੇਂ ਭਰਾ ਕੱਲ੍ਹ ਨੂੰ ਦਿੱਲੀ ਜਾਣਗੇ।

ਜਗਦੀਸ਼ ਸਿੰਘ ਦੀਆਂ ਟਿਕਟਾਂ ਅੱਗੇ ਡਾਲਟਨ ਗੰਜ ਲਈ ਵੀ ਬੁਕ ਹਨ ਤਾਂ ਕਿ ਹਜ਼ਾਰੀ ਬਾਗ ਮੇਲੇ ਉਤੇ ਜਾਇਆ ਜਾਇ। 10 ਜੂਨ 1981 ਨੂੰ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹਜ਼ਾਰੀ ਬਾਗ ਸੂਬਾ ਸਾਹਿਬ ਸਿੰਘ ਜੀ ਦੀ ਯਾਦ ਵਿਚ ਮੇਲਾ ਹੋਵੇਗਾ।

## 2 ਜੂਨ 1981, ਮੰਗਲਵਾਰ
### ਫਗਵਾੜਾ

ਸਵੇਰੇ ਹੀ ਜਗਦੀਸ਼ ਸਿੰਘ ਨਾਲੋਂ ਵਿਛੜ, ਸ. ਖੜਕ ਸਿੰਘ 'ਭਮਰਾ' ਆਪਣੇ ਮਿੱਤਰ ਨੂੰ ਮਿਲਣ ਦੇ ਖਿਆਲ ਨਾਲ ਫਗਵਾੜੇ ਆ ਗਿਆ। ਏਥੇ ਸਭ ਤੋਂ ਪਹਿਲਾਂ

ਪੁਰਾਣੇ ਮਿੱਤਰ ਸੰਤ ਪ੍ਰੀਤਮ ਸਿੰਘ ਪੱਦੀ ਵਾਲਿਆਂ ਨੂੰ ਮਿਲਣਾ ਸੀ।

## ਰਾਮ ਬਿਓਗੀ ਨ ਜੀਐ

ਵਰਕਸ਼ਾਪ ਵਿਚ ਨ ਵੇਖ ਸੰਤ ਪ੍ਰੀਤਮ ਸਿੰਘ ਨੂੰ ਉਹਨਾਂ ਦੇ ਘਰ ਮਿਲਣ ਜਾ ਰਿਹਾ ਸਾਂ ਕਿ ਉਹ ਰਾਹ ਵਿਚ ਹੀ ਵਸਾਖੀਆਂ ਕੋਲ ਰਖੀ ਰਿਕਸ਼ੇ ਤੇ ਆਉਂਦੇ ਮਿਲ ਪਏ। ਮੈਂ ਵੀ ਉਨ੍ਹਾਂ ਨਾਲ ਬੈਠ ਵਰਕਸ਼ਾਪ ਵਿਚ ਆ ਗਿਆ। ਉਹ ਇਕ ਬਰਸਾਤੀ-ਛਣੇ ਥਾਂ ਹੇਠ ਕੁਰਸੀ ਤੇ ਬੈਠ ਗਏ ਤੇ ਦੂਜੀ ਨਾਲ ਪਈ ਕੁਰਸੀ ਤੇ ਮੈਂ। ਮੈਨੂੰ ਆਪਣੇ ਨਾਲ ਘੁੱਟ. ਕੁਝ ਸੁਖ ਅਨੁਭਵ ਕਰ, ਮੇਰੇ ਪੱਟਾਂ ਤੇ ਵਿਸ਼ਵਾਸ ਦੇ ਹੱਥ ਰਖ, ਕਮਜ਼ੋਰ ਸਰੀਰ ਵਾਲੇ ਪ੍ਰੀਤਮ ਸਿੰਘ ਕਹਿਣ ਲਗੇ : ਜਦੋਂ ਦੇ ਸਤਿਗੁਰੂ ਪ੍ਰਤਾਪ ਸਿੰਘ ਪੂਰੇ ਹੋ ਗਏ ਹਨ ਜ਼ਿੰਦਗੀ ਚੋਂ ਸੁਆਦ ਮੁੱਕ ਗਿਆ ਹੈ ਤੇ ਇਕ ਰੋਗ ਲਗ ਗਿਆ ਹੈ। ਕਦੇ ਸਿਰ ਨੂੰ ਤੇਲ ਨਹੀਂ ਲਾਇਆ, ਚੋਪੜੀ ਰੋਟੀ ਯਾਦ ਨਹੀਂ, ਦੁੱਧ ਕਦੇ ਓਦੋਂ ਹੀ ਜਦੋਂ ਕਬਜ਼ ਦੁੱਖ ਦੇਣ ਲਗੇ। ਅੰਦਰ ਜਿਵੇਂ ਕੁਝ ਲੰਘਦਾ ਹੀ ਨਹੀਂ। ਪਤਾ ਨਹੀਂ ਕਿਉਂ ਅਜੇ ਕੋਲ ਨਹੀਂ ਸਦਦੇ।

ਪ੍ਰੀਤਮ ਸਿੰਘ ਹੁਰਾਂ ਦੱਸਿਆ : ਸਤਿਗੁਰੂ ਜਗਜੀਤ ਸਿੰਘ ਜੀ ਬਿਨਾ ਸਾਡਾ ਕੋਈ ਥਾਂ ਨਹੀਂ। ਜਦੋਂ ਕਦੇ ਦਰਸ਼ਨ ਦਿੰਦੇ ਹਨ, ਬੈਟਰੀ ਚਾਰਜ ਕਰ ਜਾਂਦੇ ਹਨ। ਪਰ ਯਾਦ ਵਿਚੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਬਿਤਾਇਆ ਸਮਾਂ ਕਦੇ ਓਝਲ ਨਹੀਂ ਹੁੰਦਾ।

"ਹੁਣ ਪਿਛਲੇ ਡੇਢ ਦੋ ਸਾਲ ਤੋਂ ਦਿਆਲ ਸਿੰਘ (ਸੰਤਾਂ ਦਾ ਦੂਜਾ ਪੁੱਤਰ) ਤੋਂ ਸਤਿਗੁਰੂ ਜਗਜੀਤ ਸਿੰਘ ਜੀ ਸਾਧ ਸੰਗਤ ਦੀ ਸੇਵਾ ਲੈ ਰਹੇ ਹਨ। ਪਿਛਲੀ ਵਾਰ ਲੰਘਦੇ ਜਾਂਦੇ ਸਤਿਗੁਰੂ ਜੀ ਆਏ ਤਾਂ ਦਰਸ਼ਨ ਸਿੰਘ (ਵੱਡੇ ਲੜਕੇ) ਨੂੰ ਬੁਲਾ ਕੇ ਕਹਿਣ ਲਗੇ, ਲੈ ਭਈ ਹੁਣ ਤੂੰ ਸੰਤਾਂ ਦੀ ਸੇਵਾ ਕਰਨੀ ਹੈ ਤੇ ਘਰ ਲਈ ਖੱਟਣਾ ਕਮਾਣਾ ਹੈ, ਦਿਆਲ ਸਿੰਘ ਸਾਡਾ ਕੰਮ ਕਰੇਗਾ। ਬਹੁਤ ਠੀਕ ਤਰ੍ਹਾਂ ਸਾਧ ਸੰਗਤ ਦੀ ਸੇਵਾ ਕਰ ਰਿਹਾ ਹੈ। ਮੈਂ ਆਖਿਆ : ਦੀਨ ਦਿਆਲ! ਬਹੁਤ ਕਿਰਪਾ ਹੋਈ ਕਿ ਬੂਟੇ ਨਾਲ ਬੂਟਾ ਲਗ ਗਿਆ ਹੈ। ਤੁਸੀਂ ਸੰਭਾਲੋ, ਤੁਹਾਡੇ ਹੀ ਬੱਚੇ ਨੇ। ਦਰਸ਼ਨ ਸਿੰਘ ਨੇ ਅਰਜ਼ ਕੀਤੀ : ਸੱਚੇ ਪਾਤਸ਼ਾਹ, ਪਿਤਾ ਦੀ ਸੇਵਾ ਦਾ ਸ਼ੌਕ ਤਾਂ ਮੇਰਾ ਪਹਿਲਾਂ ਤੋਂ ਹੀ ਹੈ, ਹੁਣ ਵੀ ਜਿਵੇਂ ਆਪ ਦੀ ਰਜ਼ਾ ਹੈ ਤਿਵੇਂ ਹੋਵੇਗਾ।

## ਸ. ਪ੍ਰੀਤਮ ਸਿੰਘ ਰੀਹਲ

ਸੰਤਾਂ ਵਲੋਂ ਪਿਆਰ ਸਤਿਕਾਰ ਲੈ, ਜਾਂ ਭਮਰੇ ਨੂੰ ਮਿਲਣ, ਸ. ਲਛਮਣ ਸਿੰਘ 72-C ਮਾਡਲ ਟਾਊਨ ਦੇ ਘਰ ਗਿਆ ਤਾਂ ਪਤਾ ਲਗਾ ਸਤਿਗੁਰੂ ਜਗਜੀਤ ਸਿੰਘ ਜੀ ਏਥੇ ਦਰਸ਼ਨ ਦੇਣ ਵਾਲੇ ਹਨ। ਭਮਰੇ ਤੋਂ ਪਤਾ ਲਗਾ ਕਿ ਮਗਰਲੇ ਦਿਨੀਂ ਸੰਤ ਪ੍ਰੀਤਮ ਸਿੰਘ ਰੀਹਲ ਪ੍ਰਧਾਨ ਨਾਮਧਾਰੀ ਸੰਗਤ ਯੂ. ਕੇ. ਨੇ ਮਾਡਲ ਟਾਊਨ ਫਗਵਾੜਾ ਵਿਚ ਇਕ ਮਕਾਨ 4.5.81 ਨੂੰ ਖਰੀਦਿਆ ਹੈ। ਦੋ ਪਲਾਟਾਂ ਵਿਚ ਉਸਰਿਆ ਘਰ 3 ਲਖ 62 ਹਜ਼ਾਰ ਤੇ 5 ਸੋ ਰੁਪਏ ਤੋਂ ਲਿਆ ਹੈ। ਸਤਿਗੁਰਾਂ ਨੂੰ ਚਰਨ ਪਾਉਣ ਦੀ

ਬੇਨਤੀ ਕੀਤੀ ਸੀ ।

ਨਵੇਂ ਘਰ ਵਿਚ ਚਾਨਣੀਆਂ ਕਨਾਤਾਂ ਹੇਠ ਗੁਰੂ ਕਾ ਲੰਗਰ ਜਾਰੀ ਸੀ । ਅੰਦਰਲੇ ਵਿਹੜੇ ਵਿਚ ਜਥੇਦਾਰ ਸੁਚੇਤ ਸਿੰਘ ਹੁਸ਼ਿਆਰ ਪੁਰੀ ਦਾ ਸੰਤ ਮਹਿਮਾ ਵਿਸ਼ੇ ਉਤੇ ਦੀਵਾਨ ਸੀ । ਸੰਤ ਪ੍ਰੀਤਮ ਸਿੰਘ ਪੱਦੀ ਹੁਰਾਂ ਵੀ ਆਪਣੀ ਸਾਰੀ ਸ਼ਕਤੀ ਬਟੋਰ 25-30 ਸਾਲ ਪਹਿਲਾਂ ਦੇ ਆਪਣੇ ਹੱਲੇ ਦੇ ਦੀਵਾਨ ਯਾਦ ਕਰਵਾ ਦਿੱਤੇ । ਉੱਚੀ ਤੇ ਸੰਗੀਤਮਈ ਸੁਰ ਵਿਚ "ਕੋਈ ਆਣ ਮਿਲਾਵੈ ਮੇਰਾ ਪ੍ਰੀਤਮ ਪਿਆਰਾ ।" ਐਸੀ ਰੂਹ ਨਾਲ ਗੰਵਿਆਂ ਕਿ ਪ੍ਰੀਤਵਾਨ ਹਿਰਦੇ ਫੜਕ ਉਠੇ । ਪ੍ਰੀਤਮ ਸਿੰਘ ਹੁਰਾਂ ਦੇ ਛੋਟੇ ਭਾਈ ਅਜੀਤ ਸਿੰਘ-ਮੀਤ ਸਿੰਘ, ਭਗਤ ਸਿੰਘ ਸ਼ਾਹਪੁਰੀ ਤੇ ਜੁਆਈ ਕੁਲਦੀਪ ਸਿੰਘ ਦੀ ਚੌਲਕੀ ਸਰੋਤਿਆਂ ਨੂੰ ਜਿਵੇਂ ਬੀਤੀ ਦੁਨੀਆਂ ਵਿਚ ਲੈ ਗਏ ।

## ਹੱਲੇ ਦੇ ਦੀਵਾਨ

11 ਵਜੇ ਤੋਂ ਜਾਰੀ ਹੋਏ ਦੀਵਾਨ 4.30 ਵਜੇ ਸਮਾਪਤ ਹੋਏ । ਸਤਿਗੁਰਾਂ ਦੇ ਦਰਸ਼ਨਾਂ ਹਿਤ ਸ਼ਹਿਰ ਅਤੇ ਨੇੜੇ ਦੇ ਪਿੰਡਾਂ ਦੀ ਸੰਗਤ ਉਤਾਵਲੀ ਬੈਠੀ ਸੀ । ਖਿਆਲ ਸੀ ਸਤਿਗੁਰੂ ਜੀ 4 ਵਜਦਿਆਂ ਨੂੰ ਆ ਜਾਣਗੇ ।

ਸੰਤ ਲਛਮਣ ਸਿੰਘ ਦਿੱਲੀਓਂ ਪਰਤਦੇ ਸਤਿਗੁਰੂ ਜੀ ਦੇ ਚੰਡੀਗੜ੍ਹ ਦਰਸ਼ਨ ਕਰ ਕੇ ਆਏ ਸਨ । ਉਨ੍ਹਾਂ ਦਸਿਆ ਕਿ ਦੀਨ ਦਿਆਲ ਜੀ 6 ਵਜੇ ਤਕ ਦਰਸ਼ਨ ਦੇਣਗੇ । ਸਤਿਗੁਰੂ ਜੀ ਨੇ ਸਵੇਰੇ ਬੇੜੀਆਂ ਬਨਾਣ ਵਾਲੇ ਕਾਰੀਗਰ ਨੂੰ ਮਿਲਣਾ ਸੀ । ਖ਼ਾਸ ਤਜਵੀਜ਼ ਨਾਲ ਨਹਿਰ ਸਰਹੰਦ ਤੋਂ ਆਪਣੇ ਡੇਰੇ ਲਈ ਕਿਸ਼ਤੀ ਬਣਵਾਣੀ ਸੀ ।

ਹੁਣ ਪੰ: ਹਰਭਜਨ ਸਿੰਘ ਭੱਲਾਂ ਵਾਲਿਆਂ ਦੀਵਾਨ ਦਾ ਆਰੰਭ ਕੀਤਾ : ਧਾਰਨਾ ਸੀ : ਅੱਜ ਮੇਰੇ ਸੋਹੇ ਨੇ ਬੰਕ ਦੁਆਰ । ਮੁਖ ਰੂਪ ਵਿਚ ਵਾਰ ਬਾਣੀ, ਗੁਰਮਤ-ਗੁਰ ਇਤਿਹਾਸ ਤੇ ਪੋਰਾਣਿਕ ਕਥਾਵਾਂ ਵਿਚ ਸਾਦਾ ਤੇ ਸਰਲ ਪ੍ਰਭਾਵੀ ਵਿਆਖਿਆ ਕਰਦੇ ਰਹੇ । ਪ੍ਰੀਤਮ ਸਿੰਘ ਹੁਰਾਂ ਦੇ ਵੱਡੇ ਭਾਈ 'ਮੁਸਾਫਰ' ਨੇ ਪੰ: ਹਰਭਜਨ ਸਿੰਘ ਦਾ ਦੀਵਾਨ ਸੁਣ ਟਿੱਪਣੀ ਕੀਤੀ : ਇਹ ਨੌਜੁਆਨ ਬਹੁਤ ਤਰੱਕੀ ਕਰੇਗਾ । ਇਹ ਇਕ ਸਿਸਟਮ ਨਾਲ ਆਪਣੀ ਗੱਲ ਕਰਦਾ ਹੈ ।

ਉਡੀਕ ਕਰ ਕਰ ਦੂਰ ਦੇ ਪਰਵਾਰ ਜਾਣ ਲਗੇ । 6 ਵਜ ਗਏ ਪਰ ਸਤਿਗੁਰੂ ਜੀ ਨ ਪਹੁੰਚੇ । 7.15 ਸ਼ਾਮ ਦੇ ਹੋ ਗਏ ਤਾਂ ਸ. ਜਗਤ ਸਿੰਘ ਮੁਠੱਡਾ ਹਾਸੇ ਨਾਲ ਕਹਿਣ ਲਗੇ : ਮੈਂ ਤਾਂ ਚਲਾ ਚੱਲਿਆਂ । ਮੇਰੇ ਜਾਣ ਪਿਛੋਂ ਹੀ ਆਉਣਗੇ । ਉਹ ਰਿਕਸ਼ਾ ਲੈ ਕੇ ਦੂਜੀ ਗਲੀ ਨੂੰ ਹੋਏ ਤੇ ਲਾਈਨ ਵਾਲੇ ਪਾਸਿਓਂ ਸਫ਼ੇਦ ਝੰਡੀ ਵਾਲੀ ਕਾਰ ਅਛੋਪਲੇ ਘਰ ਕੋਲ ਆ ਰੁਕੀ । ਲੋਕਾਂ ਵਿਚ ਤੇ ਸੰਗਤ ਵਿਚ ਉਤਸ਼ਾਹ ਦੀ ਲਹਿਰ ਦੌੜ ਗਈ । ਦੀਵਾਨ ਵਿਚ ਉਮਾਹ ਪਸਰ ਗਿਆ ।

## ਸਤਿਗੁਰੂ ਆਗਮਨ

ਸਤਿਗੁਰੂ ਜਗਜੀਤ ਸਿੰਘ ਜੀ ਮੁਸਕਾਂਦੇ ਹੋਏ ਕਾਰ 'ਚੋਂ ਨਿਕਲੇ । ਪਿਛੋਂ ਠਾਕੁਰ

ਦਲੀਪ ਸਿੰਘ ਜੀ, ਸੰਤ ਤਰਸੇਮ ਸਿੰਘ ਸਕੱਤਰ, ਸੰਤ ਮਹਿੰਦਰ ਸਿੰਘ ਪੂਰਬਾ ਤੇ ਡਰਾਈਵਰ ਗੁਰਮੁਖ ਸਿੰਘ ਉਤਰੇ। ਪਰਵਾਰ ਨੇ ਸਤਿਗੁਰੂ ਜੀ ਦਾ ਫੁਲ ਹਾਰਾ ਨਾਲ ਸੁਆਗਤ ਕੀਤਾ। ਦੀਵਾਨ ਵਿਚ ਦਰਸ਼ਨ ਦੇਣ ਜਾਣ ਲਗੇ ਤਾਂ ਰਾਹ ਦੇ ਕਮਰੇ ਵਿਚ ਸੰਤ ਪ੍ਰੀਤਮ ਸਿੰਘ ਪੱਦੀ ਵਾਲੇ ਸਨ। ਸਤਿਗੁਰੂ ਜੀ ਉਨ੍ਹਾਂ ਪਾਸ ਗਏ। ਉਨ੍ਹਾਂ ਘੁੱਟ ਕੇ ਜੱਫੀ ਪਾ ਲਈ। ਫੁੱਟ ਫੁੱਟ ਕੇ ਰੋਣ ਲਗੇ। ਸਰੀਰ ਕਮਜ਼ੋਰ ਸੀ ਪਰ ਜਕੜ ਡਾਢੀ। ਬਿਹਾ ਮਾਰੇ ਪ੍ਰੀਤਮ ਸਿੰਘ ਦਾ ਸ਼ਹੁ ਨਹੀਂ ਸੀ ਭਰੀਂਦਾ।

ਪ੍ਰੀਤਮ ਸਿੰਘ ਜੀ ਵਲੋਂ ਵਿਹਲੇ ਹੋ ਕੇ ਜਦੋਂ ਦੀਵਾਨ ਵਿਚ ਸਵੇਰ ਦੇ ਵਿਛੇ ਆਸਣ ਨੂੰ ਭਾਗ ਲਾਏ ਤਾਂ ਭਰਿਆ ਹੋਇਆ ਮੇਲਾ ਵੇਖ ਸਤਿਗੁਰੂ ਜੀ ਫ਼ਰਮਾਇਆ : ਮੈਨੂੰ ਤਾਂ ਘਰ ਚਰਨ ਪਾਉਣ ਲਈ ਕਿਹਾ ਗਿਆ ਸੀ, ਏਥੇ ਤਾਂ ਮੇਲਾ ਬਣਿਆਂ ਹੋਇਆ ਹੈ। ਦੀਵਾਨ ਦਾ ਪਤਾ ਹੁੰਦਾ ਤਾਂ ਬਹੁਤ ਪਹਿਲਾਂ ਦਾ ਆ ਜਾਂਦਾ।

ਅਨ ਉਪੇਖਿਅਤ ਮੈਨੂੰ ਵੇਖ ਸਤਿਗੁਰੂ ਜੀ ਪ੍ਰਸੰਨ ਹੋਏ। ਮੈਨੂੰ ਵੀ ਤਸੱਲੀ ਸੀ ਕਿ 20 ਦਿਨਾਂ ਬਾਅਦ ਦਰਸ਼ਨਾਂ ਦੀ ਉਮੀਦ ਵਾਲੇ ਨੂੰ ਮਹੀਨੇ ਦੇ ਆਰੰਭ ਵਿਚ ਹੀ ਦਰਸ਼ਨ ਹੋ ਗਏ। ਸਾਧ ਸੰਗਤ ਦਰਸ਼ਨ ਕਰਨ, ਭੇਟਾ ਧਰਨ ਨੂੰ ਉਮੜ ਪਈ। ਇਸੇ ਦੌਰਾਨ ਮੈਨੂੰ ਪਤਾ ਲਗਾ ਕਿ ਦੀਨ ਦਿਆਲ ਜੀ ਦਾ ਅੱਜ ਦਾ ਦਿਨ ਬੜਾ ਮਸਰੂਫ਼ ਲੰਘਿਆ ਹੈ। ਚੰਡੀਗੜ੍ਹ ਜਾ, ਫਿਰ ਆ, ਭੈਣੀ ਸਾਹਿਬ ਕੱਲੇ ਕੱਲੇ ਬਿਰਧ ਨੂੰ ਮਿਲ, ਦੁਖ ਸੁਖ ਪੁੱਛ, ਲੋੜੀਂਦਾ ਪ੍ਰਬੰਧ ਕਰ, ਹੋਰ ਮਹਿਕਮਿਆਂ ਦੀ ਦੇਖਭਾਲ ਕਰ, ਰਿਪੋਰਟਾਂ ਲੈ, ਮਸਾਂ ਕਿਤੇ ਨਿਕਲ ਕੇ ਆਏ ਹਨ।

## ਅਠਵੇਂ ਨੰਬਰ ਤੇ

ਠਾਕੁਰ ਦਲੀਪ ਸਿੰਘ ਜੀ ਨੇ ਸੰਖੇਪ ਵਿਚ ਦੱਸਿਆ ਕਿ ਕੋਲ੍ਹਾਪੁਰ ਵਿਖੇ ਹੋਏ ਹਾਕੀ ਮੈਚ ਵਿਚ, ਹਰਿਆਣਾ ਦੀ ਟੀਮ ਜਿਸ ਵਿਚ 8 ਬੱਚੇ ਸਾਡੇ ਹੀ ਸਨ 'ਸਿਰਫ਼ ਅਠਵੇਂ ਨੰਬਰ' ਤੇ ਆਈ ਤੇ ਨਾਲ ਹੀ ਦਸਿਆ ਕਿ ਉਹ ਅਮਰੀਕਾ ਨਹੀਂ ਜਾ ਰਹੇ ਪਰ ਮੇਰੇ ਲਈ ਨਵੀਂ ਫਲੈਸ਼ ਗੁਰਮੁਖ ਸਿੰਘ ਲੁਹਾਰਾਂ ਨੂੰ ਦੇ ਆਏ ਹਨ।

ਮੱਥਾ ਟਿਕਣ ਉਪਰੰਤ ਸਤਿਗੁਰੂ ਜੀ ਨੇ ਕੁਝ ਫਲ-ਆਹਾਰ ਕਰਨ ਲਈ ਇਕ ਕਮਰੇ ਵਿਚ ਪਰਵੇਸ਼ ਕੀਤਾ ਤੇ ਮੈਨੂੰ ਵੀ ਬੁਲਾ ਲਿਆ, ਮੈਂ ਕੁਛ ਗੱਲਾਂ ਕਰਨੀਆਂ ਸਨ।

## ਸੰਤਰੇ ਲੁਆਣੇ ਹਨ

ਸਤਿਗੁਰਾਂ ਦੱਸਿਆ : ਐਤਕਾਂ ਜੀਵਨ ਨਗਰ ਇਲਾਕੇ ਵਿਚ ਸਾਧ ਸੰਗਤ ਤੋਂ 200 ਏਕੜ ਸੰਤਰੇ ਮਾਲਟੇ ਲੁਆਣੇ ਹਨ। ਰਕਮ ਕੋਈ 40,000/- ਖਰਚ ਆਵੇਗੀ। ਭਾਵੇਂ ਆਪਣੇ ਵਲੋਂ ਵੀ ਖਰਚ ਕਰਨਾ ਪਵੇ ਬੂਟੇ ਏਨੇ ਜ਼ਰੂਰ ਲੁਆਣੇ ਹਨ।

## ਬੰਬਈ ਦੀ ਸਮੀਖਿਆ

ਮੈਂ ਜਦੋਂ ਕਿਹਾ ਕਿ ਇਸ ਵਾਰ ਬੰਬਈ ਦੇ ਨਤੀਜਿਆਂ ਪੱਖੋਂ ਤੰਗ ਨਜ਼ਰ

ਵਿਅਕਤੀਆਂ ਨੇ ਆਪ ਨੂੰ ਫਜ਼ੂਲ ਹੀ ਤੰਗ ਕਰਨ ਦਾ ਜਤਨ ਕੀਤਾ ਤਾਂ, ਇਸ਼ਨਾਨ ਕਰਦਿਆਂ ਸੇਵਕ ਨੂੰ ਪਿੰਡੇ ਤੇ ਗੜਵੀ ਉਲੱਦਣ ਦਾ ਹੁਕਮ ਦੇ, ਆਪ ਨੇ ਉੱਤਰ ਦਿੱਤਾ : 'ਲੋਕਨ ਕੀ ਬੈਰਾਈ ਉਪਮਾ ਤੇ ਬੈਸੰਤਰ ਡਾਰ' ਵਾਲੀ ਗੱਲ ਕਰਨੀ ਪੈਂਦੀ ਹੈ। ਮੇਰੇ ਲਈ ਖਰਚੀ ਰਕਮ ਦੀ ਸਾਰਥਕਤਾ ਹੋ ਜਾਂਦੀ ਹੈ ਜਦੋਂ ਕਿਤੇ ਇਕ ਵੀ ਸਿੰਘ ਸਜ ਜਾਵੇ, ਓਥੇ ਤਾਂ ਇਕ ਤਕੜੇ ਪਰਵਾਰ ਨੇ ਭਜਨ ਲੈ ਲਿਆ ਹੈ।

ਮੈਂ ਦੱਸਿਆ ਕਿ ਪਦਾਰਥਕ ਪ੍ਰਾਪਤੀ ਵੀ ਹੋਈ ਹੈ ਜਦੋਂ ਸ੍ਰੀ ਰਾਮ ਆਹੂਜਾ ਨੇ ਟੈਕਸਟਾਈਲ ਲਗਾਣ ਦੇ ਨਾਲ ਹੀ 5% ਲਾਭ ਅੰਸ਼ ਲੰਗਰ ਵਾਸਤੇ ਭੇਜਣ ਦਾ ਇਕਰਾਰ ਕੀਤਾ ਹੈ। ਸਤਿਗੁਰਾਂ ਬਚਨ ਕੀਤਾ : ਇਹ ਤਾਂ ਚਲਦਾ ਹੀ ਰਹਿੰਦਾ ਹੈ। ਆਸ਼ਾਵਾਦੀ ਦੀ ਦ੍ਰਿਸ਼ਟੀ ਹੋਰ, ਨਿਰਾਸ਼ਾਵਾਦੀ ਦੀ ਸੋਚ ਨਕਾਰਾਤਮਕ !

ਥੋੜਾ ਫਲ-ਅਹਾਰ ਕਰ ਸਤਿਗੁਰੂ ਜੀ 8.44 ਵਜੇ ਰਾਤੀਂ ਲੁਧਿਆਣੇ ਨੂੰ ਚਲ ਪਏ ਕਿਉਂਕਿ ਓਥੇ ਕਿਸੇ ਹਾਰਟੀਕਲਚਰਿਸਟ (ਖੇਤੀਬਾੜੀ ਅਧਿਕਾਰੀ) ਨੂੰ ਮਿਲਣ ਦਾ ਸਮਾਂ ਦਿੱਤਾ ਹੋਇਆ ਸੀ।

### ਹਜ਼ਾਰੀ ਬਾਗ ਵਿਚ ਆਪਣੀ ਥਾਂ

ਸਤਿਗੁਰੂ ਜੀ ਨੇ ਬਚਨ ਕਰਦਿਆਂ ਮੈਨੂੰ ਇਹ ਵੀ ਦੱਸਿਆ ਕਿ ਹੰਸਪਾਲ ਤੇ ਮਨਚੰਦਾ ਨੂੰ ਹਜ਼ਾਰੀ ਬਾਗ ਵਿਚ ਭੇਜ ਕੇ ਸਾਧ ਸੰਗਤ ਵਾਸਤੇ ਜਗਹ ਖਰੀਦ ਲਈ ਹੈ। ਪਹਿਲਾਂ ਜੁ ਜਗਹ ਦੇਖੀ ਗਈ ਸੀ ਉਹ 5 ਏਕੜ ਤੇ 4 ਲੱਖ ਰੁਪੈਆ ਦੇਣਾ ਸੀ, ਪਰ ਇਹਨਾਂ ਦੇ ਪਹੁੰਚਣ ਤਕ ਕੋਈ ਹੋਰ 11000/- ਵੱਧ ਦੇ ਕੇ ਮਾਲਕਾਂ ਤੋਂ ਰਜਿਸਟਰੀ ਕਰਵਾ ਲੈ ਗਿਆ। ਹੁਣ ਜੁ ਖਰੀਦੀ ਹੈ, ਉਹ ਦੋ ਲੱਖ ਰੁਪਏ ਦੀ ਦੋ ਏਕੜ ਹੈ। ਜਿਸ ਵਿਚ ਵਿਚ 8-10 ਕਮਰੇ ਵੀ ਬਣੇ ਹੋਏ ਹਨ। ਇਸ ਵਾਰ ਸੂਬਾ ਸਾਹਿਬ ਸਿੰਘ ਜੀ ਦਾ ਸਮਾਗਮ ਏਸੇ ਥਾਂ ਹੋਵੇਗਾ।

## 3 ਜੂਨ 1981, ਬੁੱਧਵਾਰ
## ਕੰਗ ਅਰਾਈਆਂ (ਜਲੰਧਰ)

ਪੰਜਾਬ ਦੇ ਪ੍ਰਸਿੱਧ ਫੋਟੋਗਰਾਫ਼ਰ ਹਰਭਜਨ ਸਿੰਘ ਬਾਜਵਾ ਦੀ ਬਟਾਲੇ ਤੋਂ ਲਿਖੀ ਇਕ ਚਿੱਠੀ ਮਿਲੀ, ਜਿਸ ਵਿਚ ਮੇਰੇ ਨਾਲ ਪਿਆਰ ਸਤਿਕਾਰ ਦੀਆਂ ਗੱਲਾਂ ਕਰਦਿਆਂ ਉਸਨੇ ਇਹ ਵੀ ਲਿਖਿਆ :

"ਕਵੀ ਜੀ, ਸਿੰਬਲਾਂ (ਬਟਾਲਾ) ਵਿਚ ਬੋਹੜ ਦੇ ਰੁੱਖ ਥਲੇ ਜਿਹੜੇ ਨਾਮਧਾਰੀਏ ਗੱਡੇ ਬਣਾਉਂਦੇ ਹੁੰਦੇ ਸਨ, ਉਹਨਾਂ ਦੋ ਭਰਾਵਾਂ 'ਚੋਂ ਇਕ ਮਰ ਗਿਆ ਏ ਤੇ ਦੂਸਰਾ ਜ਼ਖ਼ਮੀ ਹੈ। ਉਹ ਵਿਚਾਰੇ ਹਨੇਰੀ ਦੀ ਦੁਰਘਟਨਾ ਦੇ ਸ਼ਿਕਾਰ ਹੋ ਗਏ ਹਨ।"

## 8 ਜੂਨ 1981, ਸੋਮਵਾਰ
## ਕੰਗ ਅਰਾਈਆਂ (ਜਲੰਧਰ)

ਅੱਜ ਦੇ 'ਪੰਜਾਬੀ ਟ੍ਰਿਬਿਊਨ' ਵਿਚ ਹੇਠ ਲਿਖੀ ਸੂਚਨਾ ਪ੍ਰਕਾਸ਼ਤ ਹੋਈ :

**ਭੈਣੀ ਸਾਹਿਬ ਵਿਖੇ 21 ਜੂਨ ਤੋਂ ਵਿਦਿਅਕ ਸੰਮੇਲਨ**

ਦੋਰਾਹਾ, 7 ਜੂਨ (ਪੱਤਰ ਪ੍ਰੇਰਕ) - ਨਾਮਧਾਰੀ ਸੰਪਰਦਾਏ ਵਲੋਂ ਆਯੋਜਤ 17ਵਾਂ ਵਿਦਿਅਕ ਸੰਮੇਲਨ ਭੈਣੀ ਸਾਹਿਬ ਵਿਖੇ 21 ਤੋਂ 30 ਜੂਨ ਦੌਰਾਨ ਹੋਵੇਗਾ।

21 ਤੋਂ 24 ਜੂਨ ਤਕ ਇਸ ਸੰਮੇਲਨ ਵਿਚ ਲੜਕੀਆਂ ਭਾਗ ਲੈਣਗੀਆਂ ਅਤੇ ਬਾਕੀ ਦਿਨ ਲੜਕਿਆਂ ਲਈ ਰਖੇ ਗਏ ਹਨ। ਸੰਮੇਲਨ ਦੇ ਅੰਤਮ ਦਿਨ ਸਤਿਗੁਰੂ ਜਗਜੀਤ ਸਿੰਘ ਜੀ ਚੰਗੇ ਵਿਦਿਆਰਥੀਆਂ ਨੂੰ ਸਨਮਾਨਿਤ ਕਰਨਗੇ।

## 10 ਜੂਨ 1981, ਬੁੱਧਵਾਰ
## ਨਵੀਂ ਦਿੱਲੀ

ਸੁਪਤਨੀ ਗੁਰਬਚਨ ਕੌਰ ਦੇ ਵੱਡੇ ਭਾਈ ਦੀ ਲੜਕੀ ਜਸਵੰਤ ਅਤੇ ਲੜਕੇ ਬਲਵਿੰਦਰ ਦੀ ਸ਼ਾਦੀ ਕਰ ਕੇ ਮੈਂ ਪੋਤਰੇ ਯਾਦਵਿੰਦਰ ਸਿੰਘ ਨਾਲ ਦਿੱਲੀ ਆ ਗਿਆ ਹਾਂ। ਜਦੋਂ ਨਹਾ ਧੋ ਕੇ ਸ੍ਰੀ ਸਤਿਗੁਰੂ ਜੀ ਬਾਰੇ ਪਤਾ ਕਰਨ ਗਿਆ ਤਾਂ ਗੁਰਦੇਵ ਸਿੰਘ ਸਰੌਦ ਕੇ ਘਰੋਂ ਪਤਾ ਲਗਾ ਕਿ ਸਤਿਗੁਰੂ ਜੀ ਦੀ ਹਜ਼ੂਰੀ ਵਿਚ 4.6.81 ਨੂੰ ਦਿੱਲੀ ਵਿਚ 14 ਅਨੰਦ ਕਾਰਜ ਹੋਏ ਜਿਸ ਵਿਚ ਮਿੱਤਰ ਪਿਆਰੇ ਜਗਦੀਸ਼ ਸਿੰਘ ਦੇ ਸਾਲੇ ਦੀ ਸ਼ਾਦੀ ਵੀ ਸੀ।

ਏਥੇ ਹੀ, 4.6.81 ਨੂੰ ਪੰਥ ਉਨਤੀ ਬਾਰੇ 500/- ਮਹੀਨਾ ਫੰਡ ਵਾਸਤੇ ਵੀ ਇਕ ਪ੍ਰਭਾਵਸ਼ਾਲੀ ਮੀਟਿੰਗ ਹੋਈ ਜਿਸ ਵਿਚ ਦਿੱਲੀ ਵਿਚ ਨਾਮਧਾਰੀ ਹਾਈ ਸਕੂਲ ਦੀ ਪਲੈਨਿੰਗ ਵੀ ਹੋਈ। ਗੁਰਦੇਵ ਸਿੰਘ ਨੇ ਦੱਸਿਆ ਕਿ ਸਰਸਵਤੀ ਗਾਰਡਨ ਵਿਚ ਜਗਹ ਦਾ ਪਤਾ ਕੀਤਾ ਜਾ ਰਿਹਾ ਹੈ।

ਗੁਰਦੇਵ ਸਿੰਘ ਤੋਂ ਇਹ ਵੀ ਪਤਾ ਲਗਾ ਕਿ ਸਤਿਗੁਰੂ ਜੀ 13.6.81 ਨੂੰ ਜੀਵਨ ਨਗਰ ਦੇ ਇਲਾਕੇ ਵਿਚ ਜਾ ਰਹੇ ਹਨ। ਧੱਕੇ ਸ਼ਾਹੀਆ ਸੰਤ ਹਰਨਾਮ ਸਿੰਘ ਗੁਜ਼ਰ ਗਿਆ ਹੈ, ਉਹਦਾ ਭੋਗ ਵੀ ਪਾਉਣਾ ਹੈ। ਸੰਤ ਇਕਬਾਲ ਸਿੰਘ ਕੇ ਘਰ ਸੰਤ ਨਗਰ ਵੀ ਅਖੰਡ ਪਾਠਾਂ ਦੇ ਭੋਗ ਪੈਣੇ ਹਨ।

ਵਾਪਸ ਘਰ ਪਰਤਿਆ ਤਾਂ ਡਾਕ ਮਿਲੀ। ਪਹਿਲਾਂ ਸ. ਸਾਧੂ ਸਿੰਘ ਕਿਸਾਨ ਦੀ ਚਿੱਠੀ ਮਿਲੀ। ਫਿਰ ਮੇਰੇ ਦਾਮਾਦ ਸ. ਕੇਹਰ ਸਿੰਘ ਹਮਰਾਹੀ ਦੇ ਪਿਤਾ ਜੀ ਦੀ ਕਿ ਹਮਰਾਹੀ (ਭੰਤਰ) ਦੀ ਮਾਤਾ ਪਿਆਰ ਕੌਰ 28.5.81 ਨੂੰ ਸੰਤ ਨਗਰ ਵਿਚ ਪ੍ਰਭੂ ਨੂੰ ਪਿਆਰੀ ਹੋ ਗਈ ਹੈ ਤੇ ਉਸ ਨਮਿਤ 12.6.81 ਨੂੰ ਸੰਤ ਨਗਰ ਭੋਗ ਪੈਣਾ ਹੈ।

ਸਬੱਬ ਨਾਲ ਮੈਂ ਹੀ ਇਕੱਲਾ ਘਰ ਸਾਂ, ਆਪਣੀ ਕੁੜਮਣੀ ਨੂੰ ਸ਼ਰਧਾਂਜਲੀ ਦੇਣ ਸਵੇਰੇ ਹੀ ਸੰਤ ਨਗਰ ਜਾਣ ਦਾ ਮਨ ਬਣਾ ਲਿਆ।

## 12 ਜੂਨ 1981, ਸ਼ੁਕਰਵਾਰ
## ਸੰਤ ਨਗਰ (ਸਰਸਾ)

### ਭੋਗ ਬੀਬੀ ਪਿਆਰ ਕੌਰ ਦਾ

ਕੱਲ ਰਾਤ ਦਾ ਮੈਂ ਸੰਤ ਨਗਰ ਪਹੁੰਚ ਗਿਆ। ਸੰਤ ਕਰਨੈਲ ਸਿੰਘ (ਮੇਰੇ ਕੁੜਮ)

ਜਿਨ੍ਹਾਂ ਦੀ ਸੁਪਤਨੀ ਪਿਆਰ ਕੌਰ ਨਮਿਤ ਅੱਜ ਭੋਗ ਪੈਣਾ ਸੀ, ਦੇ ਘਰ ਗਿਆ ਤਾਂ ਨਾਮਧਾਰੀ ਸੰਤ ਵਰਨੀ ਕਰ ਕੇ ਹਟੇ ਅਤੇ ਲੰਗਰ ਛਕ ਛਕਾ ਰਹੇ ਸਨ। ਸੰਤ ਸੁੰਦਰ ਸਿੰਘ ਫਰੀਦ ਜੀ, ਸੰਤ ਹਰਬੰਸ ਸਿੰਘ ਜੀ, ਠਾਕਰ ਸੰਤ ਕਰਮ ਸਿੰਘ ਜੀ ਆਦਿ ਕਾਫੀ ਸੰਤ ਮੌਜੂਦ ਸਨ। ਪਤਾ ਲਗਾ ਕਿ ਵਰਨੀ ਚੌਪਈ ਦੀ ਕੀਤੀ ਗਈ ਹੈ।

ਆਪਣੇ ਜੁਆਤਰੇ ਕੇਹਰ ਸਿੰਘ ਦੇ ਵੱਡੇ ਭਾਈ ਅਜਮੇਰ ਸਿੰਘ ਵਲ ਗਿਆਂ ਕੇਹਰ ਸਿੰਘ ਹਮਰਾਹੀ ਵੀ ਮਿਲ ਪਿਆ। ਉਹਦੀ ਮਤਰੇਈ ਮਾਂ ਜੁ ਆਪਣਿਆਂ ਤੋਂ ਵੱਧ ਪਿਆਰ ਕਰਦੀ ਤੇ ਏਧਰੋਂ ਵੀ ਖੂਬ ਸਤਿਕਾਰੀ ਜਾਂਦੀ ਸੀ ਦੇ ਸੰਬੰਧ ਵਿਚ ਅਸਾਂ ਕੁਛ ਸ਼ਬਦ ਵਟਾਏ।

ਹਮਰਾਹੀ ਨੇ ਦੱਸਿਆ : ਇਸ ਵਾਰ ਸੱਚੇ ਪਾਤਸ਼ਾਹ ਪਹਾੜਾਂ ਵਿਚ ਗਏ ਤਾਂ 30.5.81 ਨੂੰ ਮੈਨੂੰ ਕਹਿਣ ਲਗੇ, ਤੇਰੇ ਕੰਮ ਦਾ ਵਿਸਥਾਰ ਹੈ ਜੇ ਕੋਈ ਸਹਾਇਤਾ ਲੋੜੀਂਦੀ ਹੋਈ ਤਾਂ ਦੱਸੀਂ। ਮੈਂ ਕੋਈ ਇੱਛਾ ਪਰਗਟ ਨਾ ਕੀਤੀ, ਪਰ ਸਤਿਗੁਰੂ ਜੀ ਨੇ ਮੰਡੀ ਜਾ ਕੇ ਮੇਰੇ ਵਾਸਤੇ 10,000/- ਭੇਜ ਦਿੱਤਾ। ਇਹ ਉਹਨਾਂ ਦੇ ਅੰਦਰਲੇ ਮੋਹ ਦੀ ਹੀ ਬਖਸ਼ਸ਼ ਸੀ।

"ਮੈਨੂੰ ਸ. ਹਰਨਾਮ ਸਿੰਘ ਹਰਟੀਕਲਚਰਸਿਟ ਨੂੰ ਕੁੱਲੂਓਂ ਨਾਲ ਲੈ ਕੇ ਆਉਣ ਦੀ ਆਗਿਆ ਹੋਈ ਸੀ। 11 ਤੋਂ 16 ਜੂਨ ਤਕ ਜੀਵਨ ਨਗਰ ਇਲਾਕੇ ਵਿਚ ਰਖਣ ਲਈ। ਮੈਂ ਉਸਨੂੰ ਹਵਾਈ ਜਹਾਜ਼ ਦਾ ਟਿਕਟ ਲੈ ਕੇ ਦੇ ਆਇਆ ਸਾਂ ਪਰ ਉਹ ਅਜੇ ਤਕ ਸਰਸੇ ਨਹੀਂ ਅਪੜਿਆ। ਬੀਤੀ ਰਾਤ 8 ਵਜੇ ਪਤਾ ਕਰ ਕੇ ਆਇਆ ਸਾਂ।"

ਸੰਤ ਕਰਨੈਲ ਸਿੰਘ ਦੇ ਘਰ ਮੇਲੇ ਵਰਗਾ ਦ੍ਰਿਸ਼ ਸੀ। ਪਹਿਲਾਂ ਜਥੇਦਾਰ ਗੁਰਬਚਨ ਸਿੰਘ ਨੇ ਹੱਲੇ ਦਾ ਦੀਵਾਨ ਸਜਾਇਆ, ਫਿਰ ਸੰਤ ਫਰੀਦ ਜੀ ਨੇ ਸੂਰਜ ਪ੍ਰਕਾਸ਼ ਤੋਂ ਕਥਾ ਕੀਤੀ। 20-25 ਮਿੰਟ ਮੈਂ ਵੀ ਬੀਬੀ ਜੀ ਬਾਰੇ ਬੋਲਿਆ ਤੇ ਬਾਅਦ ਵਿਚ ਇਕ ਸਧਾਰਨ ਪਾਠ ਦਾ ਭੋਗ ਪਿਆ।

ਮੈਨੂੰ ਪਤਾ ਲਗਾ ਕਿ ਹਮਰਾਹੀ ਸਾਹਿਬ ਨੇ ਆਪਣੇ ਪਿਤਾ ਜੀ ਨੂੰ 2000/- ਭੇਟ ਕੀਤੇ ਤਾਕਿ ਉਹਨਾਂ ਨੂੰ ਪੈਸੇ ਦੀ ਥੁੜ ਨ ਰਹੇ।

ਸਤਿਗੁਰੂ ਜੀ ਦੀ ਅਣਹੋਂਦ ਰੜਕਦੀ ਰਹੀ। ਹਮਰਾਹੀ ਦੀ ਕੋਈ ਕੋਸ਼ਿਸ਼ ਵੀ ਸਫਲ ਨ ਹੋ ਸਕੀ ਆਪ ਨਾਲ ਕੰਟੈਕਟ ਕਰਨ ਦੀ।

ਅੱਜ ਰਾਤੀਂ 9 ਵਜੇ ਨਾਮਧਾਰੀ ਸਰੋਦ ਵਾਦਕ ਗੁਰਦੇਵ ਸਿੰਘ ਦੀ ਦਿੱਲੀ ਤੋਂ ਬ੍ਰਾਡਕਾਸਟ ਹੋਈ। ਉਸ ਨੇ ਅਭੋਗੀ ਕਾਨੜਾ ਸੁਹਣਾ ਵਜਾਇਆ।

## 13 ਜੂਨ 1981, ਸ਼ੁਕਰਵਾਰ
## ਥੇੜ੍ਹ ਵਡਾਣੀਆਂ (ਸਰਸਾ)

### ਬਾਬਾ ਚਤਰ ਸਿੰਘ ਦਾ ਪਹਿਲਾ ਵਰ੍ਹੀਣਾ

ਪਹਿਲਾਂ ਤਾਂ ਏਨਾ ਕੁ ਹੀ ਪਤਾ ਲਗਾ ਸੀ ਕਿ ਸਤਿਗੁਰੂ ਜੀ ਨੇ 13.6.81 ਨੂੰ ਜੀਵਨ

ਨਗਰ ਇਲਾਕੇ ਵਿਚ ਆਉਣਾ ਹੈ, ਪਰ ਰਾਤ ਤਕ ਮਾਲੂਮ ਹੋ ਗਿਆ ਕਿ ਵਡਾਣੀਆਂ ਵਾਲੇ ਖੇੜ੍ਹ ਤੇ, ਬਾਬਾ ਚਤਰ ਸਿੰਘ ਜੀ ਦੀ ਸੰਤਾਨ, ਸੰਤ ਜੈ ਸਿੰਘ (90), ਸੰਤ ਕੇਹਰ ਸਿੰਘ (75), ਸ. ਹਰੀ ਸਿੰਘ (72), ਸੰਤ ਮਹਿੰਦਰ ਸਿੰਘ (66) ਤੇ ਸਵਰਗਵਾਸੀ ਸੰਤ ਹਰਨਾਮ ਸਿੰਘ (40) ਦਾ ਪਰਵਾਰ ਬਾਬਾ ਜੀ ਦਾ ਪਹਿਲਾ ਵਰ੍ਹੀਣਾ ਮਨਾ ਰਹੇ ਹਨ। ਸਤਿਗੁਰਾਂ ਉਨ੍ਹਾਂ ਦੇ ਮੇਲੇ ਤੇ ਪਹੁੰਚਣਾ ਹੈ। ਸੋ ਮੈਂ ਵੀ ਨਿਸ਼ਚਿਤ ਕਰ ਲਿਆ ਕਿ ਸਵੇਰੇ ਆਪਣੇ ਕਰੀਬੀ ਮਿੱਤਰ ਸ. ਹਰੀ ਸਿੰਘ ਕੋਲ ਬਿਨਾ ਨਿਮੰਤਰਣੋਂ ਜਾ ਕੇ ਖੁਸ਼ੀਆਂ ਲੈਣੀਆਂ ਹਨ।

ਨੰਬਰਦਾਰ ਗੁਰਬਖਸ਼ ਸਿੰਘ ਸੰਤ ਨਗਰ ਦੇ ਲੜਕੇ ਹਰਦੇਵ ਸਿੰਘ ਘਰ ਸ. ਹਰੀ ਸਿੰਘ ਦੀ ਲੜਕੀ ਹੈ। ਸੁ ਮੈਂ ਉਨ੍ਹਾਂ ਦੇ ਟਰੈਕਟਰ ਤੇ ਖੇੜ੍ਹ ਤਕ ਦਾ ਸਫਰ ਕੀਤਾ। ਟ੍ਰਾਲੀ ਵਿਚ ਸਾਰਾ ਪਰਵਾਰ ਤੇ ਸੰਤ ਨਗਰ ਦੀ ਹੋਰ ਸੰਗਤ ਵੀ ਸੀ।

9:45 ਵਜੇ ਅਸੀਂ ਸ. ਹਰੀ ਸਿੰਘ ਕੇ ਵੇਹੜੇ ਵਿਚ ਪਹੁੰਚ ਗਏ। ਵੱਡੇ ਘਣਛਾਵੇਂ ਬੋਹੜ ਹੇਠ ਬਹੁਤ ਸਾਰੇ ਸਿੰਘ-ਸਿੰਘਣੀਆਂ ਮੰਜਿਆਂ ਉਤੇ ਅਤੇ ਉਦਾਲੇ ਬੈਠੇ ਹੋਏ ਸਨ। ਜ਼ਰਾ ਪਰਾਂ ਇਕ ਲੰਮੇ ਬਰਾਮਦੇ ਹੇਠਾਂ ਸੰਗਤ ਪ੍ਰਸ਼ਾਦ ਛਕ ਰਹੀ ਸੀ। ਲੰਗਰ ਪੱਕ ਰਹੇ ਤੇ ਆਦਮੀ ਏਧਰ ਓਧਰ ਜਾ ਆ ਰਹੇ ਸਨ। ਗੱਲ ਕੀ ਨਾਮਧਾਰੀ ਮੇਲੇ ਦਾ ਹੀ ਨਜ਼ਾਰਾ ਸੀ।

ਦੀਵਾਨ ਵਾਸਤੇ, ਘਰ ਨਾਲ ਦੇ ਖੇਤ ਵਿਚ ਚਾਨਣੀਆਂ ਕਨਾਤਾਂ ਲਗ ਗਈਆਂ ਅਤੇ 11.30 ਤੋਂ ਸੰਤ ਪ੍ਰੀਤਮ ਸਿੰਘ-ਬਾਜ ਸਿੰਘ, ਸੰਤ ਜੀਊਣ ਸਿੰਘ-ਹਰਦੇਲ ਸਿੰਘ ਕਵੀਸ਼ਰ, ਅਤੇ ਜਥੇਦਾਰ ਗੁਰਬਚਨ ਸਿੰਘ ਸੰਤ ਨਗਰੀਏ ਦੇ 4 ਵਜੇ ਤਕ ਕਵੀਸ਼ਰੀ ਅਤੇ ਹੱਲੇ ਦੇ ਦੀਵਾਨ ਸਜੇ।

### ਬਾਬਾ ਚਤਰ ਸਿੰਘ ਵਡਾਣੀਆਂ

ਬਾਬਾ ਵਡਾਣੀਆਂ (ਵਡਾਣਾ, ਤਹਿਸੀਲ ਕਸੂਰ, ਜ਼ਿਲ੍ਹਾ ਲਾਹੌਰ ਦਾ ਪਿੰਡ) ਪਹੁੰਚਿਆ ਹੋਇਆ ਗ੍ਰਿਸਤੀ ਸਾਧੂ ਸੀ ਜਿਸਦਾ ਤੋਲ ਬੋਲ ਸੁੱਚਾ ਤੇ ਚਰਿਤਰ ਬੜਾ ਉੱਚਾ ਸੀ। 110 ਸਾਲ ਦੀ ਲੰਮੀ ਆਯੂ ਭੋਗ ਕੇ ਗੁਜ਼ਰਿਆ ਅਤੇ ਤਦ ਤਕ ਹੀ ਸਾਰਾ ਪਰਵਾਰ ਉਹਦੀ ਆਗਿਆ ਅਤੇ ਸਲਾਹ ਨਾਲ ਚਲਦਾ ਰਿਹਾ। ਪਿਛਲੇ ਸਾਲ ਵੀ ਇਸ ਪਰਵਾਰ ਨੇ ਇਕ ਤਕੜਾ ਮੇਲਾ ਕੀਤਾ ਸੀ। ਅੱਜ ਵੀ ਗਿਰਦ ਨਵਾਹ ਦੇ ਪਿੰਡਾਂ ਦੇ ਬਾਲ ਬਿਰਧ ਇਸਤਰੀ ਪੁਰਸ਼ਾਂ ਨੇ ਖੇੜ੍ਹ ਦਾ ਰਾਹ ਮੱਲਿਆ ਹੋਇਆ ਹੈ। ਸਤਿਗੁਰਾਂ ਦੇ ਦਰਸ਼ਨ ਦੇਣ ਤਕ ਸਰਸਿਓਂ ਪਰ੍ਹਾਂ ਤਕ ਦੇ ਲੋਕ, ਜੁ ਹਰੀ ਸਿੰਘ ਦੇ ਸਰਕਲ ਦੇ ਹਨ ਪਹੁੰਚ ਜਾਣਗੇ।

### ਗੁਰੂ ਕੇ ਦਰਸ਼ਨ

ਲਉਢੇ ਵੇਲੇ ਦੇ 4 ਵਜੇ ਜਥੇਦਾਰ ਗੁਰਬਚਨ ਸਿੰਘ ਅੰਮ੍ਰਿਤ ਵਰਖਾ ਕਰ ਰਿਹਾ ਸੀ ਕਿ ਦੀਨ ਦਿਆਲ ਜੀ ਨੇ ਪੰਡਾਲ ਵਿਚ ਹੀ ਆਣ ਦਰਸ਼ਨ ਦਿੱਤੇ। ਬੈਠਦਿਆਂ ਹੀ ਨਮਸਕਾਰ – ਕਤਾਰਾਂ ਵਿਚ ਦੂਰ ਨੇੜੇ ਖਲੋਤੇ ਮਨੁੱਖ ਵੀ ਆ ਸ਼ਾਮਲ ਹੋਏ। ਪੰਜ ਮਿੰਟ

ਦੇ ਅੰਦਰ ਅੰਦਰ ਕੜਾਹ ਪ੍ਰਸਾਦ ਅਤੇ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਲੈ ਆਂਦੇ ਗਏ। ਅਤੇ ਨੌਂ ਪਾਠੀ ਭੋਗ ਪਾਉਣ ਲਗ ਪਏ। ਸ਼ੁਰੂ ਵਿਚ ਤਾਂ ਸੁਰਾਂ ਵੀ 9 ਸਨ ਪਰ ਛੇਤੀ ਹੀ ਪਾਠੀ ਇਕਸੁਰ ਹੋ ਗਏ। ਪਰ ਇਕ ਸੁਰ ਦਾ ਵਖਰੇਵਾਂ "ਆਠਾਰਹ ਦਸ ਬੀਸ।" ਤਕ ਚਲਦਾ ਰਿਹਾ।

5.20 ਤਕ ਸਲੋਕ ਪੜ੍ਹੇ ਜਾਂਦਿਆਂ ਹੀ ਸ. ਹਰੀ ਸਿੰਘ-ਭਰਾਵਾਂ ਨੇ ਚੰਗੀ ਚੋਖੀ ਮਾਇਆ, ਬਸਤਰ ਉਤੇ ਧਰ ਗੁਰੂ ਚਰਨਾਂ ਤੇ ਆ ਮੱਥਾ ਟੇਕਿਆ। ਫਿਰ ਇਸਤਰੀਆਂ ਤੇ ਬੱਚਿਆਂ ਨੇ ਆਣ ਮੱਥਾ ਟੇਕਿਆ।

9 ਭੋਗਾਂ ਦਾ ਵੇਰਵਾ ਇੰਜ :

1 ਪਾਠ ਸਤਿਗੁਰੂ ਪ੍ਰਤਾਪ ਸਿੰਘ ਜੀ ਯਾਦ ਵਿਚ ਨਮਿਤ

1 ਪਾਠ ਦਾਦਾ ਮਾਲਾ ਜੀ ਦੀ ਯਾਦ ਵਿਚ

1 ਪਾਠ ਮਾਤਾ ਸੰਤ ਕੋਰ ਜੀ ਨਮਿਤ (ਵਡਾਣੀਏ ਭਰਾਵਾਂ ਦੀ ਮਾਤਾ)

1 ਪਾਠ ਬੀਬੀ ਅੱਛਰ ਕੋਰ ਨਮਿਤ (ਸ. ਹਰੀ ਸਿੰਘ ਦੀ ਪਹਿਲੀ ਸੁਪਤਨੀ)

1 ਪਾਠ ਬੀਬੀ ਬਚਨ ਕੋਰ ਨਮਿਤ, ਸ. ਸੋਹਣ ਸਿੰਘ ਦੀ ਪਤਨੀ

4 ਪਾਠ ਬਾਬਾ ਚਤਰ ਸਿੰਘ ਜੀ ਨਮਿਤ।

ਭੋਗ ਪੈਣ ਉਪਰੰਤ ਮੈਂ ਵੀ ਅੱਧਾ ਘੰਟਾ ਤਕਰੀਰ ਕੀਤੀ, ਵਿਸ਼ਾ : ਉੱਤਮ ਜੀਵਨ ਲਈ ਤਰੱਦਦ ਦੀ ਲੋੜ। (ਪਿਛੋਂ ਮੈਨੂੰ ਸਤਿਗੁਰੂ ਜੀ ਵਲੋਂ ਤੇ ਹੋਰ ਸਿੰਘਾਂ ਨੇ ਖ਼ੂਬ ਦਾਦ ਦਿੱਤੀ।)

## ਈਸ਼ਰ ਸਿੰਘ ਡਫਰਕਾ

ਏਥੇ ਸਰਸਾ ਹਿਸਾਰ ਰੋਡ ਦੇ ਪਿੰਡ ਨਰੇਲ ਖੇੜਾ ਦੇ ਸ. ਈਸ਼ਰ ਸਿੰਘ (ਮੇਰੇ ਪਾਕਿਸਤਾਨ ਦੇ ਪਿੰਡ ਡਫਰਕਿਆਂ (ਜ਼ਿਲ੍ਹਾ ਲਾਹੌਰ) ਦੇ ਵਸਨੀਕ) ਸਪੁੱਤਰ ਸ. ਲਾਭ ਸਿੰਘ ਕਰੀਵਾਲਾ ਵੀ ਆਏ ਹੋਏ ਸਨ। ਜਦੋਂ ਉਨ੍ਹਾਂ ਆਪਣੇ ਲੜਕੇ ਸ. ਸੁਰਿੰਦਰ ਸਿੰਘ ਕਰੀਵਾਲਾ ਨਾਲ ਆਕੇ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਤਾ ਨਿਤਨੇਮ ਕਰਦਿਆਂ ਸਤਿਗੁਰੂ ਜੀ ਨੇ ਮੇਰੇ ਵਲ ਵੇਖਿਆ ਤੇ ਤਕਾਇਆ : ਤੇਰੇ ਪਿਛਲੇ ਪਿੰਡ ਦਾ ਸਾਥੀ ਵੀ ਆਇਆ ਹੋਇਆ ਹੈ।

ਸਤਿਗੁਰੂ ਜੀ ਦਾ ਸਰੀਰ ਅੱਜ ਕੁਝ ਕਮਜ਼ੋਰ ਅਤੇ ਖੰਘ ਬੜੀ ਸਤਾਊ ਸੀ। ਤਾਂ ਵੀ ਆਪ ਜੀ ਨੇ ਥੋੜ੍ਹਾ ਸਮਾਂ ਉਪਦੇਸ਼ ਅੰਮ੍ਰਿਤ ਦੀ ਵਰਖਾ ਕੀਤੀ। 20 ਮਿੰਟ ਦੀ ਵਿਆਖਿਆ ਦਾ ਤੱਤ ਇਹ ਸੀ : ਜੋ ਪ੍ਰਾਣੀ ਮਮਤਾ ਤਜੈ ਲੋਭ ਮੋਹ ਅਹੰਕਾਰ। ਕਹੁ ਨਾਨਕ ਆਪਨ ਤਰੈ ਅਉਰਨ ਲੇਤਿ ਉਧਾਰ।

## ਨਿੱਕਾ ਨਿੱਕਾ ਸਨੇਹ

ਉਪਰੰਤ ਸੰਤ ਗੁਰਬਚਨ ਸਿੰਘ ਰਾਣੀਆਂ ਨੂੰ ਬੁਲਾ ਕੇ ਉਹਦੇ ਅਜੇ ਤਕ ਕਿਸੇ ਕੰਮ ਤੇ ਨ ਜਾਣ ਦਾ ਕਾਰਨ ਪੁਛਿਆ। ਉਸਨੇ ਮਜਬੂਰੀ ਦਸ ਕੇ ਹੁਣੇ ਜਾਣ ਦਾ ਬਚਨ ਕੀਤਾ। ਟਿੱਬੇ ਤੇ ਸਪਰਿੰਕਲਰ ਲੈਣ ਵਾਸਤੇ ਵੋਲਟਾਜ ਨਾਲ ਕਾਰਵਾਈ ਕਰਨ ਲਈ।

ਸਤਿਗੁਰੂ ਜੀ ਨੂੰ ਮੇਰੇ ਸੰਬੰਧੀ ਦੀ ਯਾਦ ਆਈ ਤਾਂ ਕਹਿਣ ਲਗੇ : ਪਰਵਾਨਾ ਜੀ ਦੇ ਬੱਚਿਆਂ ਨੂੰ ਮੇਰੇ ਵਲੋਂ ਪਿਆਰ ਮਿਲਣਾ ਚਾਹੀਦਾ ਹੈ। ਕਿਤੇ ਫੇਰ ਨ ਭੁਲ ਜਾਵਾਂ। ਕਹਿ ਕੇ ਸ. ਸੁਰਿੰਦਰ ਸਿੰਘ ਮਨਚੰਦਾ ਤੋਂ ਮੈਨੂੰ 100/- ਦਿਵਾਇਆ।

ਸ. ਹਰੀ ਸਿੰਘ ਨੇ ਧਰਮਪਾਲ ਨਾਮੀ ਇਕ ਪੁਲਸੀਏ ਨੂੰ ਸਤਿਗੁਰੂ ਜੀ ਦੇ ਪੇਸ਼ ਕੀਤਾ ਅਤੇ ਉਸ ਬਾਰੇ ਜਾਣਕਾਰੀ ਦਿੱਤੀ।

ਸਤਿਗੁਰੂ ਜੀ ਕੜਾਹ ਪ੍ਰਸਾਦ ਦੇ ਵਰਤਣ ਤਕ, ਲਗਭਗ ਪੌਣਾ ਘੰਟਾ, ਪੰਡਾਲ ਵਿਚ ਬੈਠੇ ਰਹੇ ਤੇ ਸਿੰਘਾਂ ਨਾਲ ਬਚਨ ਬਿਲਾਸ ਹੁੰਦੇ ਰਹੇ।

ਇਕ ਮੁਟਿਆਰ ਫੈਸਾਖੀਆਂ ਦੇ ਸਹਾਰੇ ਆਈ। ਮੱਥਾ ਟੇਕ ਕੇ ਕਹਿਣ ਲਗੀ : ਦੀਨ ਦਿਆਲ ਜੀ ਦੀ ਕਿਰਪਾ ਨਾਲ ਮੈਂ ਪਹਿਲਾਂ ਨਾਲੋਂ ਠੀਕ ਹਾਂ। ਹੁਕਮ ਹੋਇਆ : ਦਵਾਈ ਅਤੇ ਦੂਜੇ ਦੱਸੇ ਹੋਏ ਸਾਧਨ ਵਰਤੋਂ। ਥੋੜੇ ਸਮੇਂ ਪਿਛੋਂ ਬੀਬੀ ਦੀ ਮਾਤਾ ਨੇ ਆ ਨਮਸਕਾਰ ਕੀਤੀ। ਬੋਲੀ : ਸੱਚੇ ਪਾਤਸ਼ਾਹ, ਆਪ ਜੀ ਦੀ ਕਿਰਪਾ ਨਾਲ ਮੇਰੀ ਧੀ ਬਚ ਰਹੀ ਹੈ। ਮੇਹਰ ਕਰੋ, ਛੇਤੀ ਆਰਾਮ ਆਵੇ। ਬਚਨ ਕੀਤਾ : ਤੂੰ ਵੀ ਕਿਰਪਾ ਕਰਦੀ ਰਹੀਂ। ਬੀਬੀ ਨੂੰ ਦਵਾਈ ਪੱਥ ਪਰਹੇਜ਼ ਨਾਲ ਖੁਆਈਂ।

ਸੰਤਰੇ ਦੇ ਬਾਗਾਂ ਲਈ ਵੀ ਕਈ ਸਿੰਘਾਂ ਨਾਲ ਗੱਲ ਕੀਤੀ।

### ਹਜ਼ਾਰੀ ਬਾਗ਼ ਵਿਚ ਥਾਂ

ਪੰਡਾਲ ਵਿਚ ਬੈਠਿਆਂ ਸਤਿਗੁਰੂ ਜੀ ਦੇ ਕੁਝ ਬਚਨ ਮੇਰੇ ਨਾਲ ਵੀ ਹੋਏ। ਜਿਵੇਂ : ਸਤਿਗੁਰੂ ਜੀ ਨੇ ਦੱਸਿਆ ਕਿ ਇਸ ਵਾਰ ਹਜ਼ਾਰੀ ਬਾਗ ਦਾ ਮੇਲਾ (10.6.81) ਆਪਣੀ ਖਰੀਦੀ ਜ਼ਮੀਨ ਵਿਚ ਹੀ ਕੀਤਾ ਗਿਆ। ਦੋ ਲੱਖ ਰੁਪੈ ਨਾਲ ਇਕ ਏਕੜ ਜਗਹ ਤੇ ਵਿਚੇ ਪਈ ਕੋਠੀ ਮਿਲੀ ਹੈ। ਇਹ ਥਾਂ ਨਾਮਧਾਰੀ ਦਰਬਾਰ ਦੇ ਨਾਂ ਖਰੀਦੀ ਗਈ ਹੈ। ਅਤੇ ਸਤਿਗੁਰਾਂ ਦੀ ਇਕ ਬਿਸਕੁਟੀ ਰੰਗ ਦੀ ਗੱਡੀ, ਨੰ: 11 ਮਰਸੀਡੀਜ਼ ਜੋ ਇਹਨੀਂ ਦਿਨੀਂ ਹੀ ਵਿਕ ਗਈ, ਰਕਮ ਉਸ ਵਿਚੋਂ ਤਾਰੀ ਗਈ।

### ਇੰਦਰ ਸਿੰਘ ਡਾਲਟਨ ਗੰਜ

ਡਾਲਟਨ ਗੰਜ ਵਾਲੇ ਕਿਰਪਾਲ ਸਿੰਘ ਹੁਰੀਂ ਫੇਰ ਅਗੇ ਆਏ। ਭਾਵੇਂ ਰਾਂਚੀ ਜਹਾਜ਼ੋਂ ਉਤਰਦੇ ਸਾਰ ਪ੍ਰੋ: ਇੰਦਰ ਸਿੰਘ ਡਾਲਟਨ ਗੰਜ ਨੇ ਸਤਿਗੁਰੂ ਜੀ ਦੇ ਗਲੇ ਹਾਰ ਪਹਿਨਾਅ ਕੇ ਸੁਆਗਤ ਕੀਤਾ ਪਰ ਸਤਿਗੁਰੂ ਜੀ ਨੇ ਚੁੱਪ ਰਖੀ, ਪਰਵਾਨ ਕਰ ਲਿਆ ਪਰ ਇਸਨੇ ਪਿਛਲੇ ਸਾਲ ਦਾ ਦਿੱਤਾ ਹੋਇਆ ਬਚਨ ਪੂਰਾ ਨਹੀਂ ਸੀ ਕੀਤਾ। ਇਸ ਨੂੰ ਕਿਹਾ ਗਿਆ ਸੀ ਕਿ ਭਾਰਤੀ ਜਨਤਾ ਪਾਰਟੀ ਛੱਡ ਦੇਵੇ। ਜਦੋਂ ਉਸ ਨੂੰ ਇਸ ਬਾਰੇ ਪੁਛਿਆ ਗਿਆ ਤਾਂ ਚੁੱਪ ਕਰ ਕੇ ਪਿਛਾਂਹ ਹਟ ਗਿਆ। ਇਸ ਨੇ ਬਚਨ ਦਿੱਤਾ ਸੀ ਕਿ ਭਾਰਤੀ ਜਨਤਾ ਪਾਰਟੀ ਤਾਂ ਛੱਡ ਦਿਆਂ ਪਰ ਹੋਰ ਕਿਸੇ ਪਾਰਟੀ ਦਾ ਮੈਂਬਰ ਵੀ ਨਹੀਂ ਬਣਾਂਗਾ।

ਡਾਲਟਨ ਗੰਜ ਵਿਚ ਹਜ਼ੂਰ ਦੇ ਸਕੱਤਰ ਸੰਤ ਤਰਸੇਮ ਸਿੰਘ ਨੇ ਆਪਣੇ ਸੁਭਾਉ ਤੋਂ ਉਲਟ ਅਰਥਾਤ ਬੜਾ ਝੁਕ ਕੇ, ਬਿਨਾ ਗੁਸੇ ਤੋਂ ਬੜੀ ਉਦਾਰਤਾ ਨਾਲ ਕਿਹਾ :

ਕਿਰਪਾਲ ਸਿੰਘ ਭਰਾਵਾਂ ਨੂੰ ਇਕੱਠਾ ਕਰ ਕੇ ਉਨ੍ਹਾਂ ਨੂੰ ਸਪੱਸ਼ਟ ਕੀਤਾ ਕਿ ਕਿਵੇਂ ਉਹ ਆਪਣੇ ਦਿੱਤੇ ਹੋਏ ਬਚਨ ਵਲੋਂ ਲਾਪਰਵਾਹ ਹੋਏ ਹਨ। ਇਹਨਾਂ ਤੋਂ ਫਿਰ ਪਿਛਲਾ ਇਕਰਾਰ ਲੈ ਕੇ ਇਹਨਾਂ ਦੇ ਘਰੀਂ ਚਰਨ ਪੁਆਏ।

ਸ. ਇੰਦਰ ਸਿੰਘ ਡਾ: ਗੰ: ਚੇਅਰਮੈਨ ਪਥ ਪਰਿਵਹਨ ਇਸ ਵਾਰ ਸੂਬਾ ਸਾਹਿਬ ਸਿੰਘ ਜੀ ਦੇ ਮੇਲੇ ਸਮੇਂ ਸ਼ਾਮਲ ਨਹੀਂ ਹੋਇਆ।

## ਸੰਤ ਬਲਵੰਤ ਸਿੰਘ ਡਾ: ਗੰ:
## 'ਸਭ ਕੁਝ ਤੇਰਾ'

ਸਤਿਗੁਰੂ ਜੀ ਨੇ ਸੰਤ ਬਲਵੰਤ ਸਿੰਘ ਡਾਲਟਨ ਗੰਜ ਦਾ ਨਾਂ ਲੈ ਕੇ ਦੱਸਿਆ ਕਿ ਉਨ੍ਹਾਂ ਨੇ 1000/- ਆਪਣੇ ਨਾਂ ਤੇ ਹਰ ਮਹੀਨੇ ਦੇਣ ਲਈ ਲਿਖਾਇਆ ਇਹਨਾਂ ਨੂੰ ਕਿਹਾ ਗਿਆ ਕਿ ਅਸਾਂ ਕੇਵਲ 500/- ਲੈਣੇ ਹਨ ਪਰ ਉਹਨੇ ਸਿਦਕ ਅਤੇ ਉਦਾਰਤਾ ਦੀ ਮਿਸਾਲ ਪੈਦਾ ਕਰਦਿਆਂ ਬੱਚਿਆਂ ਅਤੇ ਦੁਕਾਨਾਂ ਦੇ ਨਾਂ ਤੇ 2000/- ਦਾ ਫੈਸਲਾ ਸੁਣਾ ਦਿੱਤਾ।

## ਕਿਸਨ ਮਹਾਰਾਜ ਦੇ ਨਿਰਨੇ

ਬਨਾਰਸ ਬਾਰੇ ਬਚਨ ਕਰਦਿਆਂ ਸਤਿਗੁਰੂ ਜੀ ਫਰਮਾਇਆ : ਕਿ ਆਪ ਜੀ ਏਥੇ ਪੰਥ ਉੱਨਤੀ ਸਕੀਮ ਬਾਰੇ ਗੱਲ ਨਹੀਂ ਕਰ ਸਕੇ ਪਰ ਏਥੇ ਸ. ਲਹਿਣਾ ਸਿੰਘ ਘਰ ਪੰ: ਕਿਸਨ ਮਹਾਰਾਜ ਨਾਲ ਮਹੱਤਵਪੂਰਣ ਗੱਲਬਾਤ ਹੋ ਗਈ। ਜਿਸ ਤਰ੍ਹਾਂ ਦੀ ਚਿੱਠੀ ਪੰ: ਕਿਸਨ ਮਹਾਰਾਜ ਨੇ ਲਿਖੀ ਹੋਈ ਸੀ ਸ੍ਰੀ ਸਤਿਗੁਰੂ ਜੀ ਸਾਹਵੇਂ ਆਇਆਂ ਬਿਲਕੁਲ ਉਸ ਤੋਂ ਉਲਟ ਰੁਖ਼ ਅਪਣਾਇਆ। ਅਤੇ ਜਿਵੇਂ ਜਿਵੇਂ ਸਤਿਗੁਰੂ ਜੀ ਕਹੀ ਗਏ ਤਿਵੇਂ ਤਿਵੇਂ ਕਿਸਨ ਮਹਾਰਾਜ ਮੰਨੀ ਗਏ। ਵਿਚਾਰ ਵਟਾਂਦਰੇ ਉਪਰੰਤ, ਸਤਿਗੁਰੂ ਜੀ ਦੇ ਸੁਝਾਉ ਅਨੁਸਾਰ, ਪਿੰਕੀ ਹੁਰੀਂ ਇਕ ਹਫਤਾ ਬਨਾਰਸ ਜਾ ਕੇ ਤਬਲਾ ਵਾਦਨ ਸਿਖਿਆ ਕਰਨਗੇ। ਆਮ ਕਰ ਕੇ ਇਹ ਦਿਨ ਅੰਗਰੇਜ਼ੀ ਮਹੀਨੇ ਦਾ ਪਹਿਲਾ ਹਫਤਾ ਹੋਇਆ ਕਰੇਗਾ। ਪਰ ਜੇ ਕਿਸੇ ਪ੍ਰੋਗਰਾਮ ਅਧੀਨ ਪੰ: ਜੀ ਉਹਨੀਂ ਦਿਨੀਂ ਬਾਹਰ ਹੋਣ ਤਾਂ ਸਲਾਹ ਨਾਲ ਕੋਈ ਹੋਰ ਦਿਨ ਹੋ ਸਕਣਗੇ।

ਇਸ ਵਾਰ ਪੰ: ਕਿਸਨ ਮਹਾਰਾਜ ਨੇ ਕੋਈ ਸੰਗੀਤ ਮਹਿਫਲ ਲਗਾਣ ਲਈ ਕਿਹਾ ਤਾਂ ਸਤਿਗੁਰੂ ਜੀ ਨੇ ਰੋਕ ਦਿੱਤਾ ਕਿਉਂਕਿ ਹਜ਼ੂਰ ਤਾਂ ਪਿੰਕੀ ਹੁਰਾ ਦੇ ਮਸਲੇ ਬਾਰੇ ਹੀ ਗਏ ਸਨ। ਇਸ ਵਾਰ ਲੰਮਾਂ ਸਮਾ ਕਿਸਨ ਮਹਾਰਾਜ ਨਾਲ ਵਿਚਾਰਾਂ ਅਧੀਨ ਹੀ ਬੀਤਿਆ। ਕਿਸਨ ਮਹਾਰਾਜ ਨੇ ਸਤਿਗੁਰੂ ਜੀ ਨੂੰ ਆਪਣੇ ਅਨੁਭਵ ਦਸੇ :

(ੳ) ਜਿਸ ਗੱਲ ਨੂੰ ਸੁਖਵਿੰਦਰ ਸਿੰਘ ਪਿੰਕੀ ਇਕ ਘੰਟੇ ਵਿਚ ਸਮਝਦਾ ਹੈ ਸੁਖਵਿੰਦਰ ਸਿੰਘ ਪੱਪੂ ਡੇਢ ਘੰਟੇ ਵਿਚ ਤੇ ਸੁਖਦੇਵ ਸਿੰਘ (ਜਲੰਧਰ) 3 ਘੰਟਿਆਂ ਵਿਚ।

ਅ. ਭਾਰਤ ਵਿਚ ਲੈਅਕਾਰ ਕੇਵਲ ਤਿੰਨ ਹਨ, ਬਿਰਜੂ ਮਹਾਰਾਜ (ਨਰਤਕ) ਪੰ: ਰਵੀ ਸ਼ੰਕਰ (ਸਿਤਾਰਵਾਦਕ) ਅਤੇ ਕਿਸਨ ਮਹਾਰਾਜ।

ਸਤਿਗੁਰੂ ਜੀ ਜਦੋਂ ਹਰੀ ਪ੍ਰਸਾਦ ਚੌਰਸੀਆ (ਬੰਸਰੀ ਵਾਦਕ) ਨੂੰ ਪੌਣੀਆਂ ਗਿਆਰਾਂ, ਪੌਣੀਆਂ 13, 15 ਆਦਿ ਮਾਤਰਾ ਜਾ ਕੇ ਦੱਸਣ ਦੀ ਉਹਦੀ ਇੱਛਾ ਦੱਸੀ ਤਾਂ ਕਿਸ਼ਨ ਮਹਾਰਾਜ ਨੇ ਕਿਹਾ : ਉਹ ਨਹੀਂ ਸਮਝ ਸਕਣਗੇ । ਥੋੜ੍ਹੀ ਬਾਹਲੀ ਸ਼ਿਵ ਕੁਮਾਰ ਨੂੰ ਤਾਂ ਸਮਝ ਆ ਸਕਦੀ ਹੈ, ਪਰ ਹੋਰ ਕਿਸੇ ਦੇ ਖਾਨੇ ਵਿਕਟ ਮਾਤਰਾਂ ਦੀ ਗੱਲ ਬੈਠਣ ਵਾਲੀ ਨਹੀਂ । ਪੰ: ਰਾਮ ਨਾਰਾਇਣ ਬਹੁਤ ਮਿੱਠੀ ਸਾਰੰਗੀ ਵਜਾ ਸਕਦੇ ਹਨ । ਪੰ: ਕਿਸ਼ਨ ਮਹਾਰਾਜ ਨੇ ਸਤਿਗੁਰੂ ਜੀ ਨੂੰ ਕਿਹਾ : ਆਪ ਜੀ ਵਰਗੀ ਲੈਅਕਾਰੀ ਨਾ ਕੋਈ ਕਰ ਸਕਦਾ ਹੈ ਨਾ ਸਮਝ ਸਕਦਾ ਹੈ ।

(ਸ) ਸਤਿਗੁਰਾਂ ਨਾਲ ਹੁੰਦੀ ਹੇਠੀ ਜੇਠੀ ਦਾ ਜ਼ਿਕਰ ਕਰਦਿਆਂ ਪੰ: ਕਿਸ਼ਨ ਮਹਾਰਾਜ ਨੇ ਆਖਿਆ : ਆਪ ਜੀ ਦੀ ਤੇ ਸਾਡੀ ਗੱਲ ਇਹਨਾਂ ਸਭਨਾਂ ਤੋਂ ਉੱਚੀ ਹੈ ਤੇ ਇਹ ਉੱਚੀ ਹੀ ਰਹਿਣੀ ਚਾਹੀਦੀ ਹੈ, ਸ਼ਾਗਿਰਦਾਂ ਤੋਂ ਸਾਡੀ ਗੱਲ ਕਿਉਂ ਗੁਆਚੇ !

(ਹ) ਪੰ: ਰਵੀ ਸ਼ੰਕਰ ਵਿਵਧ ਭਾਂਤ ਦੇ ਆਡੰਬਰ ਕਰਦਾ ਹੈ । ਬਹੁਤ ਸਾਰੇ ਲੋਕ ਉਸ ਦੀ ਨਕਲ ਕਰਦੇ ਹਨ, ਫਿਰ ਉਹ ਹੋਰ ਚਾਲ ਫੜਦਾ ਹੈ । ਉਸਤਾਦ ਵਲਾਇਤ ਖਾਂ ਆਪਣੀ ਚਾਲ ਨਹੀਂ ਛਡਦਾ । ਉਹਦੀ ਸਿਤਾਰ ਕਲਾ ਦਾ ਵੱਖਰਾ ਮੁਹਾਂਦਰਾ ਹੈ ਅਤੇ ਉਹ ਪੂਰੇ ਕੰਟਰੋਲ ਨਾਲ ਚਲਦਾ ਅਤੇ ਚਲਾਂਦਾ ਹੈ ।

(ਕ) ਪੰ: ਕਿਸ਼ਨ ਮਹਾਰਾਜ ਨੂੰ ਉਸ ਦਾ ਮਾਸਿਕ ਖਰਚਾ ਵੀ ਪੁੱਛਿਆ, ਸ਼ਗਿਰਦਾਂ ਬਾਰੇ, ਪਰ ਉਹ ਵਲਾ ਗਿਆ, ਨਹੀਂ ਤਾਂ ਸਤਿਗੁਰੂ ਜੀ ਉਸ ਨੂੰ ਹਰ ਮਹੀਨੇ ਦੇਣ ਨੂੰ ਤਿਆਰ ਸਨ ।

(ਖ) ਪੰ: ਕਿਸ਼ਨ ਮਹਾਰਾਜ ਨੇ ਸਤਿਗੁਰੂ ਜੀ ਨੂੰ ਆਖਿਆ ਕਿ ਪਹਿਲਾਂ ਉਹ ਬੱਚਿਆਂ ਨੂੰ ਆਪ ਸੁਣਿਆ ਕਰਨ ਜਿਨ੍ਹਾਂ ਨੂੰ ਕਿਸੇ ਦਾ ਸ਼ਾਗਿਰਦ ਬਣਾਣਾ ਹੋਵੇ ਅਤੇ ਉਨ੍ਹਾਂ ਦੀ ਗ੍ਰਹਿਣ ਸ਼ਕਤੀ ਅਨੁਸਾਰ ਹੀ ਉਨ੍ਹਾਂ ਨੂੰ ਅੱਗੇ (ਉਸਤਾਦਾਂ ਵਲ) ਤੋਰਿਆ ਕਰਨ ।

(ਗ) ਸਤਿਗੁਰਾਂ ਦੱਸਿਆ ਕਿ ਪਟਨੇ ਵਿਚ ਇਸ ਵਾਰ ਪੰ: ਸੀਤਾ ਰਾਮ ਤਿਵਾਰੀ ਨੂੰ ਵੀ ਮਿਲਿਆ ਗਿਆ । ਉਹਨਾਂ ਪਾਸ ਵੀ 3–4 ਸ਼ਾਗਿਰਦ ਬੈਠਾਣੇ ਹਨ ।

ਇਹ ਬਚਨ ਦੱਸਦਿਆਂ ਸਤਿਗੁਰਾਂ ਫ਼ਰਮਾਇਆ : ਕਿਸ਼ਨ ਮਹਾਰਾਜ ਅਤੇ ਸੀਆ ਰਾਮ ਤਿਵਾਰੀ ਨਾਲ ਗੱਲਬਾਤ ਦੌਰਾਨ ਮੈਨੂੰ ਤੁਸੀਂ (ਪ੍ਰੀਤਮ ਸਿੰਘ ਕਵੀ) ਅਤੇ ਗੁਰਦੇਵ ਸਿੰਘ ਯਾਦ ਆਏ । ਗੁਰਦੇਵ ਨੂੰ ਕਿਸੇ ਸਮੇਂ ਪੰ: ਤਿਵਾਰੀ ਨੂੰ ਮਿਲਾਣਾ ਹੈ ਕਿ ਉਹਨੂੰ ਦੱਸੇ ਕਿ ਪੰਡਤ ਤਿਵਾਰੀ ਦਕਸ਼ਣਾਬਾਜ਼ੀ ਤੋਂ ਟਲੇ ।

### ਹਰਟੀਕਲਚਰਿਸਟ ਨਹੀਂ

ਸਤਿਗੁਰੂ ਜੀ ਬਚਨ ਕੀਤਾ : ਅੱਜ ਸਵੇਰੇ ਕੇਹਰ ਸਿੰਘ (ਹਮਰਾਹੀ-ਭੂੰਤਰ) ਤੋਂ ਪਤਾ ਲੱਗਾ ਕਿ ਤੁਸੀਂ ਥੋੜ੍ਹ ਵਡਾਣੀਆਂ ਤੇ ਗਏ ਹੋ । ਮੈਂ ਏਥੇ ਚਾਰ ਦਿਨ ਰਹਿ ਕੇ ਅਨੇਕਾਂ ਪਿੰਡਾਂ ਦੇ ਵਿਚ ਬਾਗਾਂ ਦੀ ਪਲੈਨਿੰਗ ਕਰਨੀ ਤੇ ਬਾਗ਼ ਲੁਆਣੇ ਹਨ, ਪਰ ਹਰਨਾਮ ਸਿੰਘ ਹਰਟੀਕਲਚਰਿਸਟ (ਇਨਸਪੈਕਟਰ) ਦਾ ਏਥੇ ਕੰਮ ਵੇਖ ਕੇ, ਉਸ ਨੂੰ

ਏਥੇ ਹੀ ਲੈ ਆਉਣਾ ਸੀ, ਸਰਕਾਰੀ ਨੌਕਰੀ ਛੁੜਾ ਕੇ ਪਰ ਉਹ ਭਲਾਮਾਣਸ ਏਥੇ ਪਹੁੰਚਿਆ ਹੀ ਨਹੀਂ। ਕੇਹਰ ਸਿੰਘ ਕਿਸੇ ਆਦਮੀ ਦੀ ਉਸ ਨਾਲ ਹੋਰ ਡਿਊਟੀ ਲਾ ਭਿਜਵਾ ਦਿੰਦਾ ਤਾਂ ਠੀਕ ਸੀ। ਪਰ ਉਹ ਆਇਆ ਹੀ ਨਹੀਂ।

ਮਨਚੰਦਾ ਨੂੰ ਵੇਖ ਕਿਹਾ: ਤੈਨੂੰ ਵੀ ਖੇਚਲ ਦਿੱਤੀ। ਮੈਂ ਚਾਹੁੰਦਾ ਸਾਂ ਉਸ (ਹਰਨਾਮ ਸਿੰਘ ਹਰਟੀਕਲਚਰਿਸਟ) ਨਾਲ ਠੀਕ ਤਰ੍ਹਾਂ ਲੈਣ-ਦੇਣ ਕਰ ਕੇ, ਉਹਦੀ ਨੌਕਰੀ ਤੋਂ ਮੁਕਤ ਕਰਵਾ ਕੇ ਉਸ ਨੂੰ ਮਾਲਕ ਬਣਵਾ ਦਿੰਦੇ।

ਸਤਿਗੁਰੂ ਜੀ ਨੂੰ ਕੁਝ ਖਾਂਸੀ ਵੇਖ ਕੇ, ਮੈਂ ਇਸ ਦਾ ਕਾਰਨ ਪੁੱਛਿਆ, ਹਜ਼ੂਰ ਬੋਲੇ: ਜਦੋਂ ਡਾਲਟਨ ਗੰਜ ਵਲ ਚਲਿਆ ਸਾਂ ਮੇਰਾ ਸਾਰਾ ਚਿਹਰਾ ਜਲਨ ਨਾਲ ਭਰਪੂਰ ਸੀ, ਅੱਖਾਂ ਵੀ ਜਲ ਰਹੀਆਂ ਸਨ, ਬੁਖ਼ਾਰ ਅਤੇ ਸਖ਼ਤ ਕਿਸਮ ਦੀ ਖਾਂਸੀ ਵੀ ਸੀ ਅਤੇ ਇਹ ਸਭ ਕੁਝ ਹੀ ਮੈਂ ਰਾਹ ਵਿਚ ਹੀ ਛਡਦਾ ਚਲਾ ਆਇਆ। ਹੁਣ ਤਾਂ ਕੇਵਲ ਖਾਂਸੀ ਹੀ ਹੈ। ਇਹ ਵੀ ਨਹੀਂ ਰਹੇਗੀ।

## ਹਰੀ ਸਿੰਘ ਕਰ ਕੇ

ਲੋਕ ਹੈਰਾਨ ਸਨ ਕਿ ਅੱਜ ਸਤਿਗੁਰੂ ਜੀ ਪੰਡਾਲ ਵਿਚੋਂ ਉਠਦੇ ਹੀ ਨਹੀਂ, ਇਹ ਤਾਂ ਸਾਰੇ ਕੰਮ ਛੇਤੀ-ਛੇਤੀ ਮੁਕਾ ਛਡਦੇ ਹੁੰਦੇ ਹਨ। ਮੈਨੂੰ ਉਠ ਕੇ ਸ੍ਰੀ ਰਾਮ ਸਰੂਪ ਬਾਂਸਲ ਸਾਬਕਾ ਸਰਪੰਚ ਰਾਣੀਆਂ ਨੇ ਆਖਿਆ: ਅੱਜ ਵੀ ਸਾਰਾ ਸਮਾਂ ਤੁਹਾਡੇ ਨਾਲ ਹੀ ਬਚਨ ਹੁੰਦੇ ਰਹੇ। ਮੈਂ ਦੱਸਿਆ: ਤੁਹਾਨੂੰ ਭਰਮ ਲੱਗਾ ਹੈ, ਸਤਿਗੁਰੂ ਜੀ ਤਾਂ ਸ. ਹਰੀ ਸਿੰਘ ਦੀਆਂ ਖ਼ੁਸ਼ੀਆਂ ਲੈ ਰਹੇ ਹਨ, ਮੈਂ ਤਾਂ ਕੇਵਲ ਬਹਾਨਾ ਮਾਤਰ ਸਾਂ।

## ਵਡਭਾਗੀਆਂ ਘਰ ਚਰਨ

ਉਠੇ ਤਾਂ ਸਤਿਗੁਰੂ ਜੀ ਨੇ ਅਮਰ ਸਿੰਘ ਨੰਬਰਦਾਰ ਜੀਵਨ ਨਗਰ ਨੂੰ ਨਾਲ ਲੈ ਲਿਆ। ਬਚਨ ਕੀਤਾ: ਚਲੋ ਹੁਣ 'ਆਸਤਕ' ਨਾਲ ਵੀ ਥੋੜੀ ਬਚਨ ਬਲਾਸ ਕਰ ਲਈਏ। ਬਹੁਤ ਸਾਰੀ ਸੰਗਤ ਪਿੱਛੇ ਹੋ ਤੁਰੀ। ਅਨੇਕਾਂ ਸਿੰਘਾਂ ਨੂੰ ਬੁਲਾਂਦੇ-ਚਲਾਂਦੇ ਸ. ਹਰੀ ਸਿੰਘ ਦੇ ਘਰ, ਇਕ ਕਮਰੇ ਵਿਚ ਜਾ ਬੈਠੇ। ਜਿੱਥੇ ਕੁਝ ਅੰਬ ਅਤੇ ਸਰਦਾਈ ਛਕ ਕੇ, ਫਿਰ ਸੱਚਖੰਡ ਵਾਸੀ ਹਰਨਾਮ ਸਿੰਘ ਦੇ ਘਰ, ਜਿਸ ਨਾਲ ਬਾਬਾ ਚਤਰ ਸਿੰਘ, ਇਹਨਾਂ ਦੇ ਪਿਤਾ, ਪਿਛਲੇ 40 ਸਾਲ ਤੋਂ ਰਹਿੰਦੇ ਆਏ ਤੇ ਜਿਸ ਦੀ ਸੁਪਤਨੀ ਨੇ ਸੋਧ ਰੱਖ ਕੇ ਆਪਣੇ ਸਹੁਰਾ ਸਾਹਿਬ ਦੀ ਵੱਧ ਤੋਂ ਵੱਧ ਸੇਵਾ ਕੀਤੀ, ਏਥੋਂ ਉਠੇ ਤਾਂ ਸੰਤ ਮਹਿੰਦਰ ਸਿੰਘ ਅਤੇ ਸੰਤ ਜੈ ਸਿੰਘ ਦੇ ਘਰੀਂ ਚਰਨ ਪਾ ਨਿਵਾਜਿਆ।

## ਰਾਮ ਸਰੂਪ ਨੂੰ ਖ਼ੁਸ਼ੀਆਂ

ਰਾਮ ਸਰੂਪ ਬਾਂਸਲ ਸਾਬਕਾ ਸਰਪੰਚ ਰਾਣੀਆਂ, ਕਵੇਲ ਦੇ ਡਰੋਂ, ਬੇਸਾਧਨ ਹੀ ਰਾਣੀਆਂ ਨੂੰ ਜਾਣਾ ਚਾਹੁੰਦਾ ਸੀ ਪਰ ਫਿਰ ਦਰਸ਼ਨ ਕਰ ਕੇ ਜਾਣ ਦੀ ਇੱਛਾ ਨੂੰ ਅੰਦਰਵਾਰ ਕਤਵੱਲ ਪੈ ਰਹੇ ਸਨ ਕਿ ਸਤਿਗੁਰੂ ਜੀ ਅਚਾਨਕ ਛੱਤੋਂ ਉੱਤਰ ਆਏ ਤੇ ਰਾਮ ਸਰੂਪ ਨੂੰ ਮੱਥਾ ਟੇਕਣ ਦਾ ਅਵਸਰ ਬਖਸ਼ ਕੇ ਤੇ ਉਸ ਦੀ ਕੰਡ ਤੇ ਥਾਪੜਾ ਦੇਣ

ਦੀ ਕਿਰਪਾ ਕੀਤੀ। ਸੇਵਕ ਦੇ ਭੁਇੰ ਤੇ ਪੈਰ ਨਹੀਂ ਸੀ ਲਗਦੇ। ਉਸ ਨੂੰ ਖੁਸ਼ੀਆਂ ਜੁ ਬਖਸ਼ੀਆਂ ਗਈਆਂ ਸਨ।

ਸਤਿਗੁਰੂ ਜੀ ਦੀ ਸੇਵਾ ਵਿਚ ਮਾਤਾ ਜੀ, ਸੰਤ ਮਹਿੰਦਰ ਸਿੰਘ ਪੂਰਬਾ ਤੇ ਸ. ਸੁਰਿੰਦਰ ਸਿੰਘ ਮਨਚੰਦਾ ਆਏ ਸਨ। ਮਾਤਾ ਜੀ ਇਲਾਕੇ ਦੀਆਂ ਬੀਬੀਆਂ ਵਿਚ ਹੀ ਘਿਰੇ ਰਹੇ। ਸਤਿਗੁਰੂ ਜੀ ਨੇ ਸਭ ਨੂੰ ਦਰਸ਼ਨ ਦੇ ਮਨਚੰਦਾ ਦੀ ਨਵੀਂ ਕਾਰ ਨੂੰ ਨਿਵਾਜਿਆ। ਫਿਰ ਸ਼ਾਮੀਂ 8 ਵਜੇ ਵਾਪਸੀ ਕੀਤੀ। ਵੜਾਣੀਆਂ ਦਾ ਥੇੜ੍ਹ ਅੱਜ ਸਾਰਾ ਦਿਨ ਹੀ ਦੇਵ ਨਗਰੀ ਬਣਿਆ ਰਿਹਾ। ਵੜਾਣੀਆਂ ਪਰਵਾਰ ਪੂਰੀ ਤਰ੍ਹਾਂ ਸੰਤੁਸ਼ਟ ਸੀ।

## 14 ਜੂਨ 1981, ਐਤਵਾਰ
## ਸੰਤ ਨਗਰ (ਸਰਸਾ)

ਹਾੜ ਮਹੀਨੇ ਦੀ ਸੰਗਰਾਂਦ ਹੈ ਅੱਜ।

### ਵਾਰ ਅੰਮ੍ਰਿਤਸਰੀਆਂ ਦੇ ਖੂਹ ਤੇ

ਅੱਜ ਸਵੇਰੇ ਆਸਾ ਦੀ ਵਾਰ ਦਾ ਕੀਰਤਨ, ਸ੍ਰੀ ਸਤਿਗੁਰੂ ਜੀ ਦੇ ਸਨਮੁਖ ਅੰਬਰਸਰੀਆਂ ਦੇ ਖੂਹ ਤੇ ਸ. ਮੁਖਤਿਆਰ ਸਿੰਘ ਦੇ ਘਰ ਹੋਇਆ। ਹਜ਼ੂਰੀ ਵਿਚ ਏਸ ਘਰ ਵੀ ਤੇ ਦੋ'ਹ ਹੋਰ ਘਰੀਂ ਵੀ ਅਖੰਡ ਪਾਠਾਂ ਦੇ ਭੋਗ ਪਏ। ਮੇਰਾ ਵੀ ਜੀ ਕਰਦਾ ਸੀ ਮੈਂ ਜਾ ਕੇ ਸ. ਮੁਖਤਿਆਰ ਸਿੰਘ ਤੇ ਸ. ਗੁਰਮੇਲ ਸਿੰਘ ਕੀਆਂ ਖੁਸ਼ੀਆਂ ਲਵਾਂ ਅਤੇ ਸਤਿਗੁਰੂ ਜੀ ਦੇ ਸੁਖਦ ਦਰਸ਼ਨਾਂ ਦਾ ਲਾਭ ਲਵਾਂ ਪਰ ਸਮੇਂ ਸਿਰ ਕੋਈ ਸਾਧਨ ਨ ਮਿਲ ਸਕਣ ਕਰ ਕੇ, ਸੰਤ ਨਗਰ ਧਰਮਸਾਲ ਦੀਆ ਹੀ ਆਸਾ ਦੀ ਵਾਰ ਦੀਆਂ ਧੁਨੀਆਂ ਸੁਣੀਆਂ।

ਮਿੱਤਰ ਗੁਰਦੇਵ ਸਿੰਘ ਹਕੀਮ ਨੂੰ ਖੇਚਲ ਦੇ ਕੇ 9.45 ਵਜੇ ਦਿਨੇ ਸਤਿਗੁਰੂ ਜੀ ਜੀ ਦੇ ਹੈਡ ਕੁਆਰਟਰ ਮਸਤਾਨ ਗੜ੍ਹ ਗਿਆ। ਬਹੁਤ ਸਾਰੇ ਸੱਜਣ ਕੋਠੀ ਦੇ ਵਿਹੜੇ ਵਿਚ ਅਤੇ ਧ੍ਰੇਕਾਂ ਵਾਲੇ ਵਿਹੜੇ ਵਿਚ ਸਤਿਗੁਰਾਂ ਦੇ ਦਰਸ਼ਨਾਂ ਅਤੇ ਅਰਚਾਂ ਕਰਨ ਦੇ ਮੁਤਲਾਸ਼ੀ ਸਨ।

### ਮਸਤਾਨਗੜ੍ਹ ਵਿਖੇ ਦਰਸ਼ਨ

ਸਤਿਗੁਰੂ ਜਗਜੀਤ ਸਿੰਘ ਜੀ ਅੰਬਰਸਰੀਆਂ ਦੇ ਖੂਹ ਤੋਂ ਹੀ ਉਸਤਾਦ ਨੱਥਾ ਸਿੰਘ (90) ਨੂੰ ਦਰਸ਼ਨ ਦੇਣ ਉਹਨਾਂ ਦੇ ਪਿੰਡ ਮੌਜੂ ਖੇੜੇ ਵਿਖੇ ਪਧਾਰੇ। ਅਤੇ ਦਸ ਵਜੇ ਧ੍ਰੇਕਾਂ ਹੇਠ ਵਿਛਾਏ ਗਏ ਮੰਜੇ ਉਪਰ ਬੈਠ ਉਡੀਕਦੀਆਂ ਸੰਗਤਾਂ ਨੂੰ ਦਰਸ਼ਨ ਦੇਣ ਲਗੇ। ਲਗਭਗ ਸੱਤਰ ਸਰੀਰ ਦਰਸ਼ਨਾਂ ਦੇ ਮੁਸ਼ਤਾਕ ਸਨ।

– ਸੰਤ ਕਰਤਾਰ ਸਿੰਘ ਜਗਜੀਤ ਨਗਰ ਨੂੰ ਆਉਣ ਦਾ ਕਾਰਨ ਪੁੱਛਿਆ। ਉਸ ਦਾ ਕਿਸੇ ਨਾਲ ਮੋਟਰ ਦਾ ਤਨਾਜ਼ਾ ਸੀ। ਉਸ ਦਾ ਸਾਰਾ ਕੇਸ ਸੁਣ ਕੇ ਫ਼ਰਮਾਇਆ : ਜਦੋਂ ਕਿਸੇ ਨੇ ਝਗੜਨਾ ਹੀ ਹੋਵੇ, ਕੋਈ ਨ ਕੋਈ ਬਹਾਨਾ ਲੱਭ ਹੀ

ਲੈਂਦਾ ਹੈ। ਹੁਣ, ਜਦ ਤਕ ਦੂਜੀ ਧਿਰ ਨ ਆਵੇ ਮੈਂ ਫੈਸਲਾ ਕੀ ਦਿਆਂ ?

– ਬੰਤਾ ਸਿੰਘ ਦੇ ਮੁੰਡਿਆਂ ਨੂੰ ਚਿੱਠੀ ਭੇਜ ਕੇ ਬੁਲਾ ਲਿਆ। ਸਤਿਗੁਰੂ ਜੀ ਭਾਵੇਂ ਹਰ ਗੱਲ ਦੀ ਪਹਿਲਕਦਮੀ ਕਰਦੇ ਰਹੇ ਪਰ ਵਿਚ ਵਾਰ ਨੰਬਰਦਾਰ ਆਪਣੀ ਅਰਜ਼ ਕਰ ਹੀ ਲੈਂਦਾ ਰਿਹਾ।

– ਸੰਤ ਗੋਪਾਲ ਸਿੰਘ ਦੇ ਝਗੜੇ ਬਾਰੇ ਚੱਲਦੀ ਗੱਲ ਵਿਚ ਸਤਿਗੁਰੂ ਜੀ ਨੇ ਆਗਿਆ ਕੀਤੀ : ਮੇਰੇ ਬੰਦੇ ਚਾਰਾ ਤਾਂ ਕਰਦੇ ਰਹੇ ਹਨ, ਪਰ ਸਾਡੀ ਗੱਲ ਬਣੀ ਨਹੀਂ।

– ਸੰਤ ਅਜਮੇਰ ਸਿੰਘ ਨੇ ਸੇਵਾ ਸਿੰਘ-ਸਵਰਨ ਸਿੰਘ ਹੁਰਾਂ ਦੇ ਪੈਸਿਆਂ ਦੇ ਝਗੜੇ ਦਾ ਕੇਸ ਰਖਿਆ। ਸਵਰਨ ਸਿੰਘ ਨੂੰ ਚਿੱਠੀ ਲਿਖ ਕੇ ਬੁਲਾਇਆ ਗਿਆ।

– ਗੁਰਮੁਖ ਸਿੰਘ ਖਾਰਾ ਉਠ ਕੇ ਖਲੋ ਗਿਆ। ਬੋਲਿਆ : ਨਾ ਮੇਰੇ ਕੋਲ ਦਾਣੇ ਹਨ, ਨਾ ਪੈਸੇ। ਆਪ ਜੀ ਹੁਕਮ ਕਰੋ, ਮੈਂ ਕਿਵੇਂ ਕਰਾਂ। ਠੇਕੇ ਵਾਲੇ ਪੈਸੇ ਮੈਨੂੰ ਮਿਲਦੇ ਨਹੀਂ।

ਸਤਿਗੁਰੂ ਜੀ ਨੇ ਗੁਰਦੇਵ ਸਿੰਘ ਮਦਾਰ ਨੂੰ ਸੱਦਿਆ ਹੈ, ਉਹ ਆਵੇਗਾ ਤੇ ਜਿਵੇਂ ਫੈਸਲਾ ਹੋਵੇਗਾ, ਵੇਖਿਆ ਜਾਵੇਗਾ।

– ਜੋਗਾ ਸਿੰਘ ਢੱਟੀਆਂ ਦਾ ਅੱਜ ਹੀ ਅਖੰਡ ਪਾਠ ਕਰਨਾ ਚਾਹ ਰਿਹਾ ਸੀ ਤੇ ਅੱਜ ਹੀ ਕਰਨਾ ਪਰਵਾਨ ਹੋਇਆ। ਸਤਿਗੁਰੂ ਕੇਵਲ ਭੋਗ ਪੈਣ ਸਮੇਂ ਪਰਸੋਂ ਦਰਸ਼ਨ ਦੇਣਗੇ।

– ਬਹੁਤ ਸਾਰੇ ਸੱਜਣ ਛੋਟੀ ਛੋਟੀ ਅਰਜ਼ਾਂ ਕਰਦੇ ਰਹੇ ਤੇ ਫੈਸਲੇ ਹਾਂ ਜਾਂ ਨਾਂਹ ਵਿਚ ਲੈਂਦੇ ਰਹੇ।

– 25 ਮਿੰਟਾਂ ਬਾਅਦ ਕਰਤਾਰ ਸਿੰਘ ਜਗਜੀਤ ਨਗਰ ਪਹਿਲੀ ਗੱਲੋਂ ਬਦਲ ਗਿਆ ਤੇ ਭੰਤਾ ਸਿੰਘ ਨਾਲ ਗੱਲ ਕਰਨ ਦਾ ਕਾਰਨ ਮੁੱਕ ਗਿਆ।

– ਸੰਤ ਬਲਵੰਤ ਸਿੰਘ ਐਲਨਾਬਾਦ ਨੇ ਆਪਣਾ ਲੜਕਾ ਵਿਦੇਸ਼ ਭੇਜਣ ਦੀ ਅਰਜ਼ ਕੀਤੀ : ਸਤਿਗੁਰਾਂ ਫ਼ਰਮਾਇਆ : ਭੈਣੀ ਸਾਹਿਬ ਭੇਜ ਦਿਓ। ਉਸ ਦਾ ਕੰਮ ਵੇਖ ਕੇ ਭਿਜਵਾ ਦਿਆਂਗੇ।

– ਮਿ: ਮੋਹਣ ਸਿੰਘ ਦੀ ਮੁਖ਼ਤਾਰਨਾਮੇ ਬਾਰੇ ਅਤੇ ਪਲਪ ਵਿਚ ਸਹਾਇਤਾ ਦੀ ਚਿੱਠੀ ਵੀ ਸੇਵਾ ਵਿਚ ਪਹੁੰਚੀ, ਅਤੇ ਵਿਚਾਰ ਕੀਤੀ ਗਈ।

– ਦਇਆ ਸਿੰਘ (ਸੈਣੀ) ਦੇ ਭਤੀਜੇ ਦੇ ਘਰ ਕੀਤੇ ਵਿਆਹ ਵਿਚ ਕਿਸੇ ਬੰਦੇ ਵਲੋਂ ਸ਼ਰਾਬ ਦੀ ਬੋਤਲ ਲੁਕਾ ਕੇ ਲਿਜਾਂਦਿਆਂ ਰਾਹ ਵਿਚ ਡਿੱਗ ਪੈਣ ਨਾਲ, ਉਠੇ ਭੰਡੀ ਪਰਚਾਰ ਤੋਂ ਸ. ਦਇਆ ਸਿੰਘ-ਸੇਵਾ ਸਿੰਘ ਨੂੰ 1000/-, 1000/- ਡੰਨ ਲਾਇਆ। ਘਟਨਾ ਹਾਪੁੜ ਵਿਚ ਦੁਕਾਜ ਸਮੇਂ ਵਾਪਰੀ। ਡੰਨ ਤੋਂ ਇਲਾਵਾ ਮਹੀਨਾ ਮਹੀਨਾ ਭੈਣੀ ਸਾਹਿਬ ਵਿਚ ਗੋਹੇ ਕੂੜੇ ਦੀ ਸੇਵਾ ਅਤੇ ਪੰਚਾਇਤ ਹਾਪੁੜ ਤੋਂ ਲਿਖਵਾ ਕੇ ਲਿਆਉਣਾ ਵੀ ਜ਼ਿੰਮੇ ਲਗਾ ਕਿ ਇਹ ਕਰਤੂਤ ਨਾਮਧਾਰੀਆਂ ਦੀ ਨਹੀਂ ਕਿਸੇ ਨਾਲ ਗਏ ਬੰਦੇ ਦੀ ਹੈ।

11.10 ਹੋਏ ਤਾਂ ਸਫ਼ਾਂ ਤੇ ਬੈਠੀ ਸੰਗਤ ਨੂੰ ਛੱਡ ਕੇ, ਜ਼ਰਾ ਦੂਰ ਪਿੱਪਲ ਹੇਠ

ਇਕਾਂਤ ਬੈਠ ਕੇ ਸੰਤ ਸਿੰਘ, ਸੰਤ ਹਰਬੰਸ ਸਿੰਘ ਯੂ. ਪੀ., ਅਵਤਾਰ ਸਿੰਘ ਘੁੰਮਣ ਅਤੇ ਸੰਤ ਮਨੋਹਰ ਸਿੰਘ ਨਾਲ ਸਲਾਹ ਮਸ਼ਵਰਾ ਹੋਇਆ। ਮਨੋਹਰ ਸਿੰਘ ਸਾਰਾ ਸਮਾਂ ਚੌਰੀ ਵੀ ਕਰਦਾ ਰਿਹਾ।

ਇਕ ਹੋਰ ਸਿੰਘ ਨਾਲ ਇੰਜ ਹੀ ਇਕਾਂਤ ਵਿਚ ਵਾਰਤਾ ਕਰ ਕੇ ਮਨੋਹਰ ਸਿੰਘ ਸੰਤ ਨਗਰ ਦੀ ਫਿਰ ਇਕ ਬੀਬੀ ਨਾਲ ਗੱਲ ਕੱਥ ਹੋਂਦੀ, ਉਸ ਦੇ ਭਰਾ ਦੇ 30000/- ਲੈਣੇ ਵੀ ਕਰਾਰੋਂ ਮੁੱਕਰ ਗਏ।

## ਸੰਤਰਾ, ਮਾਲਟਾ, ਕਿੰਨੂ ਪਸਾਰ

ਏਸੇ ਲੋਕ ਹਾਤੇ ਵਿਚ ਫਿਰ ਨੌਜਵਾਨ ਕਾਸ਼ਤਕਾਰਾਂ ਦੀ ਸਭਾ ਜੁੜੀ, ਜਿਸ ਨੂੰ ਸਤਿਗੁਰੂ ਜੀ ਨੇ ਸੰਬੋਧਨ ਕੀਤਾ : 200 ਏਕੜ ਸੰਤਰਾ, ਮਾਲਟਾ, ਕਿੰਨੂ ਇਸ ਇਲਾਕੇ ਵਿਚ ਲਾਉਣ ਲਈ ਇਕ ਛੋਟੀ ਜਿਹੀ ਕਮੇਟੀ ਬਣਾਣ ਦਾ ਸੁਝਾਉ ਦਿੱਤਾ ਗਿਆ। ਇਹ ਕਮੇਟੀ ਹੀ ਸਾਰੇ ਪ੍ਰਾਜੈਕਟ ਦੀ ਅਗਵਾਈ ਕਰੇ ਅਤੇ ਸਾਰੀ ਜਥੇਬੰਦਕ ਕਮੇਟੀ ਦੀ ਜ਼ਿੰਮੇਵਾਰੀ ਵੀ ਲਏ। ਪ੍ਰਤੀ ਬੂਟਾ 240/- ਜਮਾ ਕਰਵਾਇਆ ਜਾਇ। ਇਕ ਏਕੜ ਵਿਚ 110 ਬੂਟੇ ਲਾਣੇ ਹਨ। ਲੇਬਰ ਦੀ ਵੀ ਇਕ ਅਜਿਹੀ ਟੀਮ ਤਿਆਰ ਕੀਤੀ ਜਾਇ ਜੁ ਟੋਏ ਪੁੱਟਣ ਤੋਂ ਲੈ ਕੇ ਹੋਰ ਸਾਰੀ ਟਰੇਨਿੰਗ ਲੈ ਕੇ, ਸਿੰਘਾਂ ਦੇ ਬਾਗ-ਨਿਸ਼ਚਿਤ ਖੇਤਾਂ ਵਿਚ ਟੋਏ ਪੁੱਟੇ। ਬੂਟੇ ਅਬੋਹਰ ਅਤੇ ਮਲੋਟ ਆਦਿ ਦੀਆਂ ਨਰਸਰੀਆਂ ਵਿਚੋਂ ਲਏ ਜਾਣਗੇ। ਏਥੇ ਬੈਂਗਲੋਰ ਫਾਰਮ ਦਾ ਸਾਬਕਾ ਮੈਂਬਰ ਹਰਪਾਲ ਸਿੰਘ ਵੀ ਹਾਜ਼ਰ ਸੀ, ਜਿਸ ਨੂੰ ਰਕਮਾਂ ਜਮ੍ਹਾਂ ਕਰਵਾਣ ਦੀ ਆਗਿਆ ਹੋਈ। ਪੰਜ ਨੌਜੁਆਨਾਂ ਦੀ ਕਮੇਟੀ ਬਣਾਈ ਗਈ ਜੋ ਨਰਸਰੀਆਂ ਤੋਂ ਬੂਟੇ ਖਰੀਦ ਕੇ ਲਿਆਵੇਗੀ! ਇਕ ਕਮੇਟੀ ਵਿਚ ਨੰਬਰਦਾਰ ਗੁਰਦੇਵ ਸਿੰਘ ਸੰਤ ਨਗਰ, ਸ. ਅਜੀਤ ਸਿੰਘ ਦਮਦਮਾ, ਸ. ਸੁੱਚਾ ਸਿੰਘ ਵਕੀਲੀਆ ਕਰੀ ਵਾਲੇ ਦਾ ਲੜਕਾ ਗੁਰਦੇਵ ਸਿੰਘ, ਸ. ਗੁਰਚਰਨ ਸਿੰਘ ਕਰੀ ਵਾਲਾ ਅਤੇ ਇਕ ਦੋ ਹੋਰ ਸਿੰਘਾਂ ਦੇ ਨਾਮ ਤਜਵੀਜ਼ ਹੋਏ।

11.20 ਹੋਏ ਤੇ ਸਕੱਤਰ ਤਰਸੇਮ ਸਿੰਘ, ਜਦੋਂ ਦੇ ਸਤਿਗੁਰੂ ਜੀ ਆਏ ਸਨ, ਗਿੱਲੇ ਕਛਹਿਰੇ, ਸਿਰ ਤੇ ਸਾਫਾ ਵਲ੍ਹੇਟੀ, ਪਿੰਡੇ ਤੇ ਚੱਦਰ ਓੜ੍ਹੀ ਸਾਰਾ ਸਮਾਂ ਖਲੋਤਾ, ਆਗਿਆ ਅਨੁਸਾਰ ਕੰਮ ਕਰ ਰਿਹਾ ਅਤੇ ਸਾਰੇ ਐਕਟਿਵ ਰੋਲ ਨਿਭਾਉਂਦਾ ਰਿਹਾ। ਇਸ ਸੱਜਣ ਨੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਹੁਣ ਹਜ਼ੂਰ ਇਸ਼ਨਾਨ-ਪਾਣੀ ਕਰਨ। ਪ੍ਰਸ਼ਾਦ ਛਕ ਕੇ ਕੁਛ ਆਰਾਮ ਕਰਨ, ਫਿਰ ਸੰਤ ਨਗਰ ਵਿਖੇ ਸੰਗਤ ਨਾਲ ਬੈਠ ਕੇ ਨਾਮ ਸਿਮਰਨ ਕਰਨਾ ਹੈ। ਅਤੇ ਸਤਿਗੁਰੂ ਜੀ ਚੁਪ ਕਰ ਕੇ, ਉਠ ਤੁਰੇ ਆਪਣੇ ਸਕੱਤਰ ਦੀ ਬੇਨਤੀ ਤੇ...

ਇਥੇ ਸਾਰੇ ਅਰਜ਼ਾਂ ਕਰਨ ਵਾਲੇ ਅਤੇ ਦਰਸ਼ਨਾਂ ਦੇ ਚਾਹਵਾਨ 150 ਸਰੀਰ ਇਕੱਤਰ ਸਨ। ਸਤਿਗੁਰੂ ਜੀ ਨੇ ਏਥੇ ਬੈਠਣ ਤੋਂ ਪਹਿਲੋਂ ਕਿਹਾ ਸੀ : ਸਾਧ ਸੰਗਤ ਕੋਠੀ ਵਿਚ ਜਾਣ ਦਾ ਜਤਨ ਕਰਦੀ ਹੈ। ਮੈਂ ਚਾਹੁੰਦਾ ਹਾਂ ਕਿ ਏਥੇ ਬੈਠ ਕੇ ਹੀ ਸਾਰੀ ਗੱਲ ਬਾਤ ਕਰ ਲਈ ਜਾਇਆ ਕਰੇ। ਥੋੜਾ ਸਮਾ ਮੈਨੂੰ ਪੂਰਣ ਇਕਾਂਤ ਦਾ ਮਿਲਣਾ ਚਾਹੀਦਾ ਹੈ।

ਅੱਜ ਸਤਿਗੁਰੂ ਜੀ ਨੂੰ ਘੜੀ-ਮੁੜੀ ਖਾਂਸੀ ਆ-ਆ ਜਾਂਦੀ ਸੀ। ਗਲਾ ਵੀ ਅਸਵੱਸਥ ਲਗਦਾ ਸੀ।

ਤਿੰਨ ਚਾਰ ਨੌਜਵਾਨ ਦੇਖੇ ਬਹੁਤ ਹੀ ਚੰਗੇ ਲਗੇ, ਸਿੱਧੇ ਦਸਤਾਰੇ, ਨਾਮਧਾਰੀ ਪਹਿਰਾਵੇ, ਭਰਪੂਰ ਜਵਾਨੀ, ਚੌੜੇ ਜੁੱਸੇ। ਉਹਨਾਂ ਦੀਆਂ ਸ਼ਖਸੀਅਤਾਂ ਆਕਰਸ਼ਨ ਸਨ। ਕੋਠੀ ਅੰਦਰ ਦਾਖਲ ਹੋਇਆਂ ਉਹਨਾਂ ਨੂੰ ਪੁੱਛ ਲਿਆ। ਇਹ ਸਨ, ਸ੍ਰੀ ਗੁਰਦੇਵ ਸਿੰਘ ਕਰੀਵਾਲਾ, ਦੂਜਾ ਸ੍ਰੀ ਗੁਰਚਰਨ ਸਿੰਘ ਚੇਅਰਮੈਨ ਕਰੀਵਾਲਾ ਕੋਆਪਰੇਟਿਵ ਸੁਸਾਇਟੀ, ਤੀਸਰਾ ਸੰਤੋਖ ਸਿੰਘ ਸਾਜਨ, ਸਾਬਕਾ ਸੰਪਾਦਕ ਸਤਿਜੁਗ, ਸ੍ਰੀ ਮਨਸਾ ਸਿੰਘ ਸੰਤ ਨਗਰ। ਇਹ ਲੋਕ ਪਰਸਪਰ ਵੀ ਬੜੇ ਇਕਸੁਰ ਲਗਦੇ ਸਨ।

ਗੁਰਚਰਨ ਸਿੰਘ ਨੇ ਦੱਸਿਆ ਕਿ ਉਸਦੇ ਪਿਤਾ ਸ: ਸੇਵਾ ਸਿੰਘ ਇਸ ਨੂੰ ਛੋਟਿਆਂ ਜਿਹਿਆਂ ਛੱਡ ਸੁਰਗਵਾਸ ਹੋ ਗਏ ਸਨ। ਜਿਵੇਂ ਕਿਵੇਂ ਪਰਜਤਨ ਕਰਕੇ ਉਸਦੀ ਮਾਂ ਨੇ ਹੀ ਉਸਨੂੰ ਪਾਲਿਆ-ਸੰਭਾਲਿਆ। ਅੱਜ ਸਤਿਗੁਰੂ ਜੀ ਦੀ ਹਰ ਪਰਕਾਰ ਕਿਰਪਾ ਹੈ। ਪਿੰਡ ਤੇ ਇਲਾਕੇ ਵਿਚ ਉਸਨੂੰ ਸ਼ੋਭਾ ਪ੍ਰਾਪਤ ਹੈ। ਇਹ ਜੀਪ ਉਸਦੀ ਹੈ। ਇਸ ਬਾਰੇ ਸਤਿਗੁਰੂ ਜੀ ਨੂੰ ਬੇਨਤੀ ਹੈ ਕਿ ਇਸਨੂੰ ਆਪਣੀ ਹੀ ਸਮਝਣ। ਜਦੋਂ ਹੁਕਮ ਹੋਵੇ ਸਣੇ ਡਰਾਈਵਰ ਹਾਜ਼ਰ।

ਸਤਿਗੁਰੂ ਜੀ ਦੀ ਯੂ. ਕੇ. 'ਚੋਂ ਆਈ ਵਿਦੇਸ਼ੀ ਨੰਬਰ ਵਾਲੀ ਨਵੀਂ ਕਾਰ ਦੀ ਪਲੇਟ ਸੰਤ ਗੁਰਮੁਖ ਸਿੰਘ ਡਰਾਈਵਰ ਨੇ ਬਦਲ ਕੇ ਕਿਹਾ : ਵੇਖਿਆ, ਅੱਜ ਤੋਂ ਇਹ ਪੀ. ਯੂ. ਕਿਊ. 1 ਨੰਬਰ ਵਾਲੀ ਬਣ ਗਈ। ਬੜੀ ਜਦੋ-ਜਹਿਦ ਨਾਲ ਪ੍ਰਾਪਤਕੀਤਾ ਹੈ।

## ਸੰਤ ਹਰਨਾਮ ਸਿੰਘ ਧੱਕੇ ਸ਼ਾਹੀ ਨਮਿਤ ਭੋਗ

ਅੱਜ ਸੰਤ ਨਗਰ ਵਿਚ ਸੰਤ ਹਰਨਾਮ ਸਿੰਘ ਧੱਕੇ ਸ਼ਾਹੀ (90) ਦੇ ਭੋਗ ਦਾ ਦਿਨ ਸੀ। ਉਹ 30.5 81 ਨੂੰ ਸੁਰਗ ਸਿਧਾਰ ਗਏ ਸਨ। ਸਾਰਾ ਦਿਨ ਹੀ ਸੰਤ ਨਗਰ ਵਿਚ ਮੇਲਾ ਬਣਿਆ ਰਿਹਾ। ਪਹਿਲਾਂ ਸੰਤ ਜੀਊਣ ਸਿੰਘ-ਹਰਵੇਲ ਸਿੰਘ ਹੁਰਾਂ ਦੇ ਕਵੀਸ਼ਰੀ ਜਥੇ, ਫਿਰ ਪੰ: ਗੋਪਾਲ ਸਿੰਘ ਜੀ ਨੇ ਪ੍ਰਭਾਵਪੂਰਣ ਕੀਰਤਨ ਕੀਤਾ। 3 ਵਜੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸਿਮਰਨ ਸਮਾਧੀਆਂ ਲਗ ਗਈਆਂ। ਪੰਡਾਲ ਘਰ ਦੇ ਖੁਲ੍ਹੇ ਇਹਾਤੇ ਵਿਚ ਚਾਨਣੀਆਂ ਕਨਾਤਾਂ ਨਾਲ ਬਣਾਇਆ ਗਿਆ ਸੀ। ਸਾਰਾ ਪਿੰਡ ਹੀ ਦਰਸ਼ਨ ਕਰਨ ਦੀ ਇਛਾ ਨਾਲ ਵਾਹੋ ਦਾਹੀ ਆ ਰਿਹਾ ਸੀ। ਦੀਵਾਨ ਭਰਪੂਰ ਸੰਗਤ ਬੈਠੀ ਵੀ ਹੋਈ ਸੀ।

ਚਲਦੇ ਨਿਤਨੇਮ ਵਿਚ, ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਕੜਾਹ ਪ੍ਰਸ਼ਾਦ ਮੰਗਵਾ ਲੈ ਗਏ। ਅਤੇ ਸ਼ਲੋਕ ਪੜ੍ਹਨੇ ਜਾਰੀ ਹੋ ਗਏ। ਏਸੇ ਦੌਰਾਨ ਦਲੀਪ ਸਿੰਘ ਤੇ ਬਾਕੀ ਦਾ ਪਰਵਾਰ ਮਾਇਆ, ਬਸਤਰ, ਬਿਸਤਰ ਬਰਤਨ ਲੈ ਕੇ ਗੁਰੂ ਕੀ ਸੇਵਾ ਵਿਚ ਹਾਜ਼ਰ ਹੋਏ। ਦੁਆਲੇ ਦੇ ਨਗਰਾਂ ਦੇ ਲੋਕ-ਮੁਖੀ ਤੇ ਹੋਰ ਸਰੀਰ ਨਜ਼ਰ ਪੈ ਰਹੇ ਸਨ।

ਪੂਰਬੇ ਦੁਆਰਾ ਅਰਦਾਸ ਨਾਲ 4.10 ਤੇ ਲਉਂਦੇ ਵੇਲੇ ਭੋਗ ਪੈ ਗਿਆ। 25 ਕੁ ਮਿੰਟ ਲਈ ਮੈਨੂੰ ਆਗਿਆ ਹੋਈ। ਮੈਂ ਯਾਦ ਦਿਵਾਇਆ ਕਿ ਪਿੰਡ ਦਾ ਵੱਡਾ ਚੌਗਾਨ ਹੈ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਇਕ ਸੁੰਦਰ ਵਿਸ਼ਾਲ ਮੰਦਰ ਉਸਾਰਨਾ

ਸੀ, ਉਹ ਥਾਂ ਅਜੇ ਵੀ ਖਾਲੀ ਪਈ ਹੈ, ਜਿਸ ਦੀਆਂ ਨੀਂਹਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕਮਲਾਂ ਦੁਆਰਾ ਰਖੀਆਂ ਗਈਆਂ। ਕਿਥੇ ਹੈ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ? ਕਿਥੇ ਹੈ ਮੰਦਰ ਅਤੇ ਕਿਥੇ ਹਨ ਨੀਂਹਾਂ ?

ਸਤਿਗੁਰੂ ਜੀ ਮੇਰੇ ਬੈਠਣ ਉਪਰੰਤ ਆਖਿਆ : ਕੱਲ੍ਹ ਦੀ ਤੁਹਾਡੀ ਤਕਰੀਰ ਬਹੁਤ ਪ੍ਰਭਾਵਸ਼ਾਲੀ ਸੀ, ਅੱਜ ਦਾ ਕਹਿਣਾ ਤਾਂ ਗੁਜ਼ਾਰਾ ਹੀ ਹੈ। ਸਤਿਗੁਰੂ ਜੀ ਮੈਨੂੰ ਸ਼ੁਰੂ ਕਰਵਾ ਕੇ ਕੁਛ ਸਮੇਂ ਲਈ ਉਠ ਗਏ। ਪਰ ਸੰਤ ਸਨਖਤਰਾ ਨੇ ਮੇਰੇ ਤੋਂ ਪਿਛੋਂ ਭੋਗ ਹੀ ਪਾ ਦਿੱਤਾ। ਸਤਿਗੁਰੂ ਜੀ ਆਏ ਤਾਂ ਫੇਰ ਸੰਗਤ ਨੂੰ ਬੈਠਣ ਦੀ ਅਰਜ਼ ਕੀਤੀ ਗਈ। 10 ਮਿੰਟ ਦਰਸ਼ਨ ਦੇ, ਬਚਨ ਬਿਲਾਸ ਕਰ, ਮਸਤਾਨ ਗੜ੍ਹ ਨੂੰ ਚੱਲੇ ਤਾਂ ਸੰਤ ਨਗਰ ਦੀ ਇਕ ਸਾਧੂ ਉਚ ਹਸਤੀ ਸੰਤ ਹਰਬੰਸ ਸਿੰਘ ਨੇ ਪੁਛਿਆ : ਦੀਨ ਦਿਆਲ ! ਆਪ ਜੀ ਨੂੰ ਇਕ ਪੱਤਰ ਦਿੱਤਾ ਸੀ, ਪੜ੍ਹ ਲਿਆ ਜੇ ?

## ਫਰੀਦ ਜੀ ਨੂੰ ਛੁੱਟੀ ਦਿਓ

"ਨਹੀਂ ਜੀ, ਅਜੇ ਨਹੀਂ", ਤੇ ਸੰਤ ਜੀ ਆਪਣੀਆਂ ਜੇਬਾਂ ਫਰੋਲਣ ਲਗੇ। ਸਤਿਗੁਰੂ ਜੀ ਕਿਹਾ : ਮੈਨੂੰ ਦਿਓ ਮੈਂ ਪੜ੍ਹਾਂ। ਸਤਿਗੁਰੂ ਜੀ ਦੀ ਲਿਖਤ ਸੀ। ਲਿਖਿਆ ਸੀ, "ਹਰਬੰਸ ਸਿੰਘ ਜੀ, ਤੁਸੀਂ ਹੁਣ (ਫਰੀਦ ਜੀ ਵਾਲਾ) ਡੇਰੇ ਨੂੰ ਸੰਭਾਲੋ ਤੇ ਫਰੀਦ ਜੀ ਨੂੰ ਭੈਣੀ ਸਾਹਿਬ ਭੇਜ ਦਿਓ।"

"ਇਹ ਕੰਮ ਭਾਰਾ ਹੈ ਜੀ !"

"ਸਾਨੂੰ ਵੀ ਭਾਰਿਆਂ ਦੀ ਲੋੜ ਹੈ" ਬਚਨ ਕੀਤਾ ਤੇ ਫ਼ਰਮਾਇਆ : ਸੰਤਰਿਆਂ ਦੇ ਬਾਗ਼ ਲਈ ਪਹਿਲੀ ਬਣਾਈ ਕਮੇਟੀ ਮੁਨਾਸਬ ਨਹੀਂ ਜਾਪਦੀ, ਦੂਜੀ ਬਣਾਵਾਂਗੇ, ਲੁਧਿਆਣੇ ਦੇ ਬੰਦਿਆਂ ਦੀ, ਉਹ ਪੂਰੀ ਦਿਲਚਸਪੀ ਨਾਲ ਏਥੇ ਕੰਮ ਕਰਵਾਏਗੀ।" ਅਤੇ ਦੀਨ ਦਿਆਲ ਚਲੇ ਗਏ।

### 15 ਜੂਨ 1981, ਸੋਮਵਾਰ
### ਸੰਤ ਨਗਰ (ਸਰਸਾ)

## ਮੇਲਾ ਸੰਤ ਇਕਬਾਲ ਸਿੰਘ ਦੇ ਘਰ

ਇਕ ਮੇਲਾ ਪਰਸੋਂ ਦਾ ਹੀ ਲਗਭਗ ਜਾਰੀ ਸੀ। 4 ਅਖੰਡ ਪਾਠ ਸੰਤ ਇਕਬਾਲ ਸਿੰਘ-ਰਤਨ ਸਿੰਘ ਸੰਤ ਨਗਰੀਏ ਪਰਵਾਰ ਵਲੋਂ, ਆਪਣੀ ਦੁਕਾਨ ਦੇ ਨਾਲ ਲਗਦੇ ਮਕਾਨਾਂ ਵਿਚ ਜਾਰੀ ਸਨ। ਅੱਜ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਅਤੇ ਅਖੰਡਪਾਠਾਂ ਦੇ ਭੋਗ ਸੰਤ ਇਕਬਾਲ ਸਿੰਘ ਵਲ ਪੈਣੇ ਸਨ।

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਤ ਦਲੀਪ ਸਿੰਘ ਜਥੇਦਾਰ, ਸੰਤ ਹਰਬੰਸ ਸਿੰਘ ਪਰਵਾਨਾ ਤੇ ਸੰਤ ਗੁਰਬਖ਼ਸ਼ ਸਿੰਘ ਹਰਸ਼ੀ ਆਦਿ ਸੰਤਾਂ ਨੇ ਕੀਰਤਨ ਕੀਤਾ। ਰਿਸ਼ਤੇਦਾਰਾਂ ਅਤੇ ਸਾਰੀ ਇਲਾਕੇ ਦੀ ਸੰਗਤ ਦਾ ਜ਼ਬਰਦਸਤ ਇਕੱਠ ਸੀ। ਸੰਤ ਇਕਬਾਲ ਸਿੰਘ ਦੀ ਮਿਲਣਸਾਰੀ, ਹਲੀਮੀ ਤੇ ਮਿੱਠਤ ਦਾ ਲੋਕਾਂ ਤੇ ਚੰਗਾ ਪ੍ਰਭਾਵ

ਹੈ ਤੇ ਦੂਜੇ ਪਾਸੇ ਉਹਦੇ ਸਪੁੱਤਰ ਰਤਨ ਸਿੰਘ ਸਤਿਗੁਰੂ ਜੀ ਵਾਲੀ ਮਿਲ ਦਾ ਮੈਨੇਜਰ ਹੋਣ ਕਰਕੇ ਵੀ ਲੋਕਾਂ ਵਿਚ ਚੰਗੇ ਅਸਰ ਰਸੂਖ ਦਾ ਮਾਲਿਕ ਹੈ।

5.15 ਵਜੇ ਵਾਰ ਦੇ ਕੀਰਤਨ ਦਾ ਭੋਗ ਪੈ ਗਿਆ। ਫਿਰ ਪੰ: ਗੋਪਾਲ ਸਿੰਘ ਹੋਰਾਂ 25 ਕੁ ਮਿੰਟਾਂ ਲਈ ਸੰਤ ਖੜਕ ਸਿੰਘ ਮਜ਼ਹਬੀ ਤੇ ਭਾਈ ਗੁਰਦਿੱਤ ਸਿੰਘ ਕਕਰਾਲਾ ਦੇ ਵਾਜੇ ਨਾਲ ਇਕ ਟੁੰਬਵੀਂ ਸਾਖੀ ਸੁਣਾਈ। ਭਰਪੂਰ ਹਾਜ਼ਰੀ ਵਿਚ ਜੋ ਕਿ ਦੀਵਾਨ ਵਾਲੇ ਇਹਾਤੇ ਵਿਚ ਗੁਰਦਰਸ਼ਨ ਸੁਖ ਮਾਣ ਰਹੀ ਸੀ, ਅਖੰਡ ਪਾਠਾਂ ਦੇ ਭੋਗ ਪੈਣੇ ਸ਼ੁਰੂ ਹੋਏ।

5.25 ਤੇ ਸੰਤ ਇਕਬਾਲ ਸਿੰਘ ਤੇ ਰਤਨ ਸਿੰਘ ਹੁਰੀਂ ਮਾਇਆ ਸਣੇ ਇਕ ਥਾਲ ਬਾਦਾਮਾਂ ਦਾ ਅਤੇ ਇਕ ਥਾਲ ਕਪੜੇ ਦਾ ਭੇਟਾ ਲੈ ਕੇ ਗੁਰੂ ਚਰਨਾਂ ਵਿਚ ਹਾਜ਼ਰ ਹੋਏ। ਪਾਠਾਂ ਦੇ ਭੋਗ ਪਿਛੋਂ ਸੰਤ ਰਤਨ ਸਿੰਘ ਦੇ ਲੜਕੇ ਭੁਪਿੰਦਰ ਸਿੰਘ ਨੂੰ ਸਤਿਗੁਰੂ ਜੀ ਨੇ ਆਪ ਪਹਿਲੀ ਦਸਤਾਰ ਸਜਾਣ ਦੀ ਕ੍ਰਿਪਾ ਕੀਤੀ। ਅਖੰਡ ਪਾਠਾਂ ਦੇ ਨਾਲ ਹੀ ਦੋ ਸਾਧਾਰਨ ਪਾਠਾਂ ਦੇ ਭੋਗ ਪਾਏ ਗਏ। ਜਥੇਦਾਰ ਦਲੀਪ ਸਿੰਘ ਨੇ ਅਰਦਾਸ ਕਰਦਿਆਂ ਦੱਸਿਆ :

ਇਕ ਅਖੰਡ ਪਾਠ ਦਾ ਭੋਗ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨ ਪਾਣ ਨਮਿਤ,
ਦੋ ਅਖੰਡ ਪਾਠ ਪਰਵਾਰ ਦੀ ਸੁਖ ਸ਼ਾਂਤੀ ਲਈ ਸੁਖੇ ਹੋਏ,
ਇਕ ਅਖੰਡ ਪਾਠ ਕਾਕਾ ਭੁਪਿੰਦਰ ਸਿੰਘ ਦੀ ਸੁਖ ਸੁਵਿਧਾ ਲਈ,
ਇਕ ਸਧਾਰਨ ਪਾਠ ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ,
ਇਕ ਸਧਾਰਨ ਪਾਠ ਸੰਤ ਇਕਬਾਲ ਸਿੰਘ ਦੇ ਪਿਤਾ ਜੀ ਨਮਿਤ।

ਉਪਰੰਤ ਸਤਿਗੁਰੂ ਜੀ ਪਾਸ ਚਾਰ ਸਰੀਰ ਅਰਜ਼ਾਂ ਵਾਲੇ ਆਏ ਜਿਨ੍ਹਾਂ ਨੂੰ ਲੋੜੀਂਦੇ ਆਦੇਸ਼ ਦਿੱਤੇ ਗਏ।

ਸਤਿਗੁਰੂ ਜੀ ਦੀ ਸੇਹਤ ਨ ਠੀਕ ਹੋਣ ਕਰਕੇ 2-4 ਘਰਾਂ ਵਲੋਂ ਚਰਨ ਪਾਉਣ ਦੀ ਬੇਨਤੀ ਸੀ, ਅੱਜ ਪਰਵਾਨ ਨ ਹੋਈ ਤੇ ਸਕੱਤਰ, ਪੂਰਬਾ ਤੇ ਹੋਰ ਸੇਵਕਾਂ ਨਾਲ ਵਾਪਸ ਚਲੇ ਗਏ।

ਇਸ ਤੋਂ ਪਿਛੋਂ ਸੰਤ ਇਕਬਾਲ ਸਿੰਘ ਨੇ ਵਿਹੜੇ ਦਾ ਦਰਵਾਜ਼ਾ ਬੰਦ ਕਰਕੇ ਐਲਾਨ ਕੀਤਾ ਕਿ ਬਿਨਾ ਪ੍ਰਸ਼ਾਦ ਪਾਣੀ ਛਕੇ ਕੋਈ ਸੱਜਣ ਨ ਜਾਵੇ। ਏਥੇ ਹੀ ਪੰਗਤਾਂ ਲਗਵਾ ਦਿੱਤੀਆਂ ਗਈਆਂ ਅਤੇ ਰੱਜਵੇਂ ਗੱਫੇ ਦੇਸੀ ਘਿਉ ਦੇ ਕੜਾਹ ਪ੍ਰਸ਼ਾਦ ਦੇ ਅਤੇ ਅਟੁਟ ਦਾਲਾ ਪਰਸ਼ਾਦਾ ਵਰਤਿਆ। ਪ੍ਰਬੰਧ ਅਤੇ ਸੇਵਾ ਸਤਿਕਾਰ ਵਲੋਂ ਕੋਈ ਥੁੜ ਨਹੀਂ ਸੀ। ਸਾਰੀ ਬਰਾਦਰੀ ਦਾ ਸਹਿਯੋਗ ਪ੍ਰਤੱਖ ਸੀ।

ਸੰਤ ਨਗਰ ਵਿਚ ਇਹ ਪਰਵਾਰ ਅਸਰ-ਰਸੂਖ ਵਲੋਂ ਬਰਾਦਰੀ ਵਿਚ ਸਿਖਰ ਤੇ ਹੈ। ਮੈਨੂੰ ਇਕਬਾਲ ਸਿੰਘ ਹੋਰੀਂ ਨਵੀਂ ਨੂੰਹ ਕੋਲ ਵੀ ਲੈ ਗਏ, ਜੋ ਗੁਰਦੇਵ ਸਿੰਘ ਸਰੋਦ ਦੀ ਭੈਣ ਸੀ। ਇਹ ਪਲੰਘ ਉਪਰ ਰਾਣੀਆਂ ਵਾਂਗ ਬੈਠੀ ਸੀ।

ਕਾਰੋਬਾਰ ਵਲੋਂ, ਇਹਨਾ ਦਾਂ ਇਕ ਚੋਲ ਛੜਨਾ ਸ਼ੈਲਰ ਹੈ। ਇਕ ਕਪੜੇ ਦੀ ਦੁਕਾਨ ਹੈ। ਖੁਦ ਜ਼ਮੀਨ ਅਤੇ ਮਿਲ ਦੀ ਮੈਨੇਜਮਿੰਟ ਹੈ। ਇਹਨਾਂ ਦੱਸਿਆ ਕਿ ਸ਼ੈਲਰ ਵਿਚ ਤਿਆਰ ਕੀਤੀ ਗਈ ਪਹਿਲਾਂ ਵਾਲੀ ਚਾਵਲਾਂ ਦੀ ਸਲਾਨਾ ਭੇਟਾ ਤੋਂ ਬਿਨਾ

5000/-ਗੁਰੂ ਕੇ ਲੰਗਰ ਨੂੰ ਵੀ ਭੇਟ ਕਰਦੇ ਹਨ। ਪਿਛਲੇ ਦਿਨੀਂ ਮਾਤਾ ਜੀ ਆਏ ਤੇ ਉਹਨਾਂ ਭੈਣੀ ਸਾਹਿਬ ਵਿਚ ਹੋਣ ਵਾਲੇ ਅੱਸੂ ਦੇ ਮੇਲੇ ਵਾਸਤੇ 1500/- ਲਈ ਉਗ੍ਰਾਹੀ ਲਾਈ, ਹੋਰ ਵੀ ਜਦੋਂ ਆਗਿਆ ਹੋਵੇ ਬਿਨਾ ਨੂਣ-ਨੁਚ ਤੋਂ ਗੁਰੂ ਕੀ ਆਗਿਆ ਤੇ ਫੁਲ ਚਾੜ੍ਹਦੇ ਹਨ।

ਉਸ ਪਰਵਾਰ ਦੇ ਮੈਂਬਰ ਇਸ ਪਰਕਾਰ ਹਨ :

ਸੰਤ ਇਕਬਾਲ ਸਿੰਘ (65)
ਬੀਬੀ ਗੁਰਦਿਆਲ ਕੌਰ (60)

ਸੰਤਾਨ : (1) [ ਸੰਤ ਹਰਭਜਨ ਸਿੰਘ (35) / ਬੀਬੀ ਸੁਰਜੀਤ ਕੌਰ
(2) [ ਸੰਤ ਰਤਨ ਸਿੰਘ (29) / ਬੀਬੀ ਪ੍ਰੀਤਮ ਕੌਰ
(3) [ ਸੰਤ ਹੀਰਾ ਸਿੰਘ (24) / ਬੀਬੀ ਦਰਸ਼ਨ ਕੌਰ
(4) [ ਸੁਖਦੇਵ ਸਿੰਘ (20)

ਲੜਕੀਆਂ : 1. ਹਰਭਜਨ ਕੌਰ, 2. ਵੀਰੋ ਅਤੇ 3. ਪੂਰੋ

## ਸੰਤ ਕਰਨੈਲ ਸਿੰਘ ਠੇਕੇਦਾਰ

7.30 ਵਜੇ ਸਵੇਰੇ ਮਸਤਾਨ ਗੜ੍ਹ ਜਾਣ ਬਾਰੇ ਜਿਉਂ ਹੀ ਸੋਚਿਆ, ਠੇਕੇਦਾਰ ਕਰਨੈਲ ਸਿੰਘ (ਦਿੱਲੀ ਵਾਲਾ) ਸਾਈਕਲ ਤੇ ਜਾਂਦਾ ਨਜ਼ਰ ਪਿਆ। ਉਹਦੇ ਸਾਈਕਲ ਤੇ ਮੂਹਰੇ ਬੈਠ ਕੇ ਮਸਤਾਨ ਗੜ੍ਹ ਨੂੰ ਯਾਤਰਾ ਸ਼ੁਰੂ ਕਰ ਦਿੱਤੀ, ਉਸ ਨਾਲ ਗੱਲੀਂ ਲਗ ਪਿਆ। ਜੋ ਕੁਝ ਉਸ ਤੋਂ ਪ੍ਰਾਪਤ ਹੋਇਆ ਸੰਭਾਲਦਾ ਹਾਂ :

ਸੰਤ ਕਰਨੈਲ ਸਿੰਘ (42) ਸੰਤ ਬੰਤਾ ਸਿੰਘ ਅਤੇ ਬੀਬੀ ਗੁਰੋ ਦੀ ਸੰਤਾਨ ਪਿੰਡ ਤ੍ਰਾਰ ਪੁਰ, ਜ਼ਿਲਾ ਅੰਮ੍ਰਿਤਸਰ ਦਾ ਜਨਮਧਾਰੀ ਪਹਿਲਾਂ ਦਿੱਲੀ ਠੇਕੇਦਾਰੀ ਕਰਦਾ ਸੀ। ਸਾਧ ਸੰਗਤ ਨਾਲ ਉਸਦਾ ਪ੍ਰੇਮ, ਸੇਵਾ ਭਾਵਨਾ ਤੇ ਭਜਨ ਬੰਦਗੀ ਦੀ ਅਟੁਟ ਇੱਛਾ ਵੇਖ ਕੇ ਉਸਨੂੰ ਮਸਤਾਨ ਗੜ੍ਹ ਦੀ ਸੇਵਾ ਲਈ ਬੁਲਾਇਆ ਗਿਆ।

40 000 ਇੱਟਾਂ ਲੁਆ ਕੇ ਸਤਿਗੁਰੂ ਜੀ ਨੇ ਸੰਤ ਨਗਰ ਵਿਚ ਡੇਢ ਕਨਾਲ ਦੇ ਇਹਾਤੇ ਵਿਚ 3 ਬੈੱਡ ਰੂਮ, ਟੱਟੀ ਗੁਸਲਖਾਨਾ ਰਸੋਈ ਤੇ ਵਰਾਂਡਾ ਆਦਿ ਬਣਾ ਕੇ ਰਿਹਾਇਸ਼ ਬਖਸ਼ੀ। 12 ਕੁਇੰਟਲ ਕਣਕ, ਸਾਲਾਨਾ, 4 ਕਿਲੋ ਮਹੀਨੇ ਦਾ ਦੇਸੀ ਘਿਉ, 6 ਕਿਲੋ ਚੀਨੀ ਅਤੇ ਸਾਬਣ ਤੇਲ ਆਦਿ ਦੇ ਸੰਤੁਸ਼ਟ ਕਰ, ਜਦੋਂ ਵੀ ਸਿੰਘ ਨੂੰ ਨਕਦ ਰੁਪਏ ਦੀ ਲੋੜ ਹੋਵੇ, ਉਹ ਵੀ ਵਿਵੱਸਥਾ ਕਰ ਦਿੱਤੀ।

ਕਰਨੈਲ ਸਿੰਘ ਪਹਿਲਾਂ ਮਸਤਾਨਗੜ੍ਹ ਤੇ ਜੀਵਨ ਨਗਰ ਦੀਆਂ ਉਸਾਰੀ ਲੋੜਾਂ ਨਿਬਾਹੁੰਦੇ ਰਹੇ। ਹੁਣ ਕੇਵਲ ਮਸਤਾਨਗੜ੍ਹ ਦੀ ਜ਼ਿਮੇਵਾਰੀ ਦਿੱਤੀ ਗਈ ਹੈ। ਲਕੜੀ ਦੇ ਹਰ ਤਰ੍ਹਾਂ ਦੇ ਕੰਮ ਦੀ ਉਹ ਦੇਖਭਾਲ ਅਤੇ ਵਿਗੋਚਾ ਪੂਰਾ ਕਰਦੇ ਹਨ। ਸਿੰਘ ਦਾ ਰੋਜ਼ਾਨਾ ਅੰਮ੍ਰਿਤ ਵੇਲੇ 3 ਵਜੇ ਦਾ ਇਸ਼ਨਾਨ, ਭਜਨ ਕਰਦਾ ਤੇ ਨਿਤਨੇਮ ਦੀਆਂ ਬਾਣੀਆਂ ਦਾ ਪਾਠ ਕਰਦਾ ਹੈ। ਅੰਨ ਜਲ ਛਕ ਕੇ ਜ਼ਿਮੇਵਾਰੀਆਂ ਤੇ ਸਵਾਰੀ। ਸੰਤਾਨ ਵਲੋਂ ਤਿੰਨ ਲੜਕੇ ਹਨ ਅਤੇ ਤਿੰਨੇ ਹੀ ਪੜ੍ਹ ਰਹੇ ਹਨ।

ਕਰਨੈਲ ਸਿੰਘ ਦਾ ਸਹੁਰਾ ਪਰਵਾਰ ਸੂਬਾ ਸਾਹਿਬ ਸਿੰਘ ਬੰਗਾਲੀਪੁਰ

(ਅੰਮ੍ਰਿਤਸਰ) ਨਾਲ ਸੰਬੰਧਤ ਹੈ। ਸੂਬਾ ਜੀ ਦੇ ਭਾਈ ਸੰਤ ਅਰੂੜ ਸਿੰਘ ਜੀ ਸੰਤ ਕਰਨੈਲ ਸਿੰਘ ਦੀ ਸੁਪਤਨੀ ਦੇ ਦਾਦਾ ਜੀ ਸਨ। ਸੱਸ ਸਹੁਰਾ ਬੀਬੀ ਬਸੰਤ ਕੌਰ ਤੇ ਸੰਤ ਹਜ਼ਾਰਾ ਸਿੰਘ ਹਨ।

ਕਰਨੈਲ ਸਿੰਘ ਬੜਾ ਸੰਤੁਸ਼ਟ ਸੀ। ਕਹਿਣ ਲਗਾ : ਸਾਨੂੰ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਸਲੋਂ ਬੇਫ਼ਿਕਰ ਕਰ ਛੱਡਿਆ ਹੈ। ਹੋਰ ਪਦਾਰਥ ਦੀ ਕੋਈ ਲੋੜ ਨਹੀਂ। ਸਾਧ ਸੰਗਤ ਅਤੇ ਸਤਿਗੁਰੂ ਜੀ ਦੇ ਦਰਸ਼ਨ ਹੁੰਦੇ ਹਨ।

ਮਸਤਾਨਗੜ੍ਹ ਪੁੱਜੇ ਤਾਂ ਧੋਕ-ਦਿਹਾੜੇ ਵਿਚ 100 ਇਸਤਰੀ ਪੁਰਸ਼ ਦਰਸ਼ਨ ਮੁਸ਼ਤਾਕ ਸਵਾਂ ਉਪਰ ਬੈਠੇ ਸਨ।

## ਸੰਤ ਪਾਲਾ ਸਿੰਘ ਉਗਰਾਹੀਆ

ਮੈਨੂੰ ਸੰਤ ਪਾਲਾ ਸਿੰਘ (90) ਜੱਲ੍ਹਣ ਸਾਬਕਾ ਉਗਰਾਹੀਏ ਭੈਣੀ ਸਾਹਿਬ ਨੂੰ ਮਿਲਣ ਦਾ ਅਵਸਰ ਪ੍ਰਾਪਤ ਹੋਇਆ। ਉਹਨਾਂ ਦੱਸਿਆ, ਸਤਿਗੁਰੂ ਪ੍ਰਤਾਪ ਸਿੰਘ ਉਹਨਾਂ ਨਾਲ ਯਾਰੀ ਵਾਲਾ ਵਤੀਰਾ ਰਖਦੇ ਸਨ ਅਤੇ ਸਤਿਗੁਰਾਂ ਹੀ ਆਪਣੀ ਕਿਰਪਾ ਦੁਆਰਾ ਉਹਦਾ ਘਰ ਵਸਾਇਆ ਹੈ।

ਪਹਿਲੀ ਸੁਪਤਨੀ ਪਹਿਲੀ ਉਮਰੇ (18-20) ਹੀ ਇਕ ਲੜਕਾ ਛੱਡ ਕੇ ਪੂਰੀ ਹੋ ਗਈ। ਇਹ 35 ਕੁ ਸਾਲ ਦੀ ਉਮਰੇ ਹੀ ਸਿੰਘ ਸਜੇ। ਆਪਣੇ ਪਿੰਡ ਜੱਲ੍ਹਣ ਵਿਚ ਓਦੋਂ ਇਹ ਇਕੱਲੇ ਹੀ ਨਾਮਧਾਰੀ ਸਨ। ਸੰਤ ਵਰਿਆਮ ਸਿੰਘ ਸਮਸੇ ਵਾਲੇ ਮਿਲੇ ਤਾਂ ਕਹਿਣ ਲਗੇ, ਕਿੱਥੇ ਕੱਲਾ-ਕੱਲਾ ਹੈਂ, ਸਾਧ ਸੰਗਤ ਦੇ ਨੇੜੇ, ਵਰਨੀਂ ਜਾਂ ਸਮਸੇ ਆ ਜਾ। ਇਹਨਾਂ ਉੱਤਰ ਦਿੱਤਾ : ਕੱਲਰ ਵਿਚ ਲਗੇ ਕਮਲ ਦੀ ਆਪਣੀ ਹੀ ਸ਼ੋਭਾ ਹੈ। ਸਤਿਗੁਰਾਂ ਕਿਰਪਾ ਕੀਤੀ ਰੱਖੀ ਤਾਂ ਮੈਂ ਏਥੇ ਵੀ ਆਪਣੇ ਨੇਮ ਧਰਮ ਤੇ ਡਟਿਆ ਰਹਾਂਗਾ। ਸੰਤ ਇਸ ਦ੍ਰਿੜ੍ਹ ਉੱਤਰ ਤੇ ਏਨੇ ਪ੍ਰਸੰਨ ਹੋਏ ਕਿ ਉਨ੍ਹਾਂ ਆਪਣੀ ਭੈਣ ਦੀ ਸ਼ਾਦੀ ਮੇਰੇ ਨਾਲ ਕਰ ਦਿੱਤੀ।

ਪਹਿਲੀ ਪਤਨੀ ਪਹਿਲੇ ਬੱਚੇ ਦੇ ਜਨਮ ਨਾਲ ਹੀ ਗੁਜ਼ਰ ਗਈ ਤੇ ਇਸ 'ਚੋਂ ਪੈਦਾ ਹੋਇਆ ਲੜਕਾ ਵੀ 7 ਸਾਲਾਂ ਬਾਅਦ ਪੂਰਾ ਹੋ ਗਿਆ। ਸੰਤ ਪਾਲਾ ਸਿੰਘ ਨੇ ਦੱਸਿਆ : ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਅਤੇ ਸ਼ਕਤੀ ਹੀ ਸੀ ਕਿ ਜੱਲ੍ਹਣ ਵਿਚ ਡਟਿਆ ਰਿਹਾ ਅਤੇ ਮੇਰੇ ਕਾਰਨ ਹੌਲੀ-ਹੌਲੀ ਹੋਰ ਪਰਵਾਰ ਵੀ ਸਿੰਘ ਸਜ ਗਏ। 40 ਸਾਲ ਦੀ ਮੇਰੀ ਉਮਰ ਹੋਈ ਤਾਂ ਸਤਿਗੁਰਾਂ ਸੰਤ ਸੁੰਦਰ ਸਿੰਘ ਬਿਸਕੁਟ ਨਾਲ ਉਗਰਾਹੀ ਤੇ ਲਾ ਦਿੱਤਾ ਅਤੇ ਇਹ ਸੇਵਾ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿਚ ਵੀ ਕਰਦਾ ਆਇਆ ਹਾਂ। ਹੁਣ 15 ਕੁ ਸਾਲ ਤੋਂ ਜਦੋਂ ਤੋਂ ਬੁਢੇਪੇ ਦੇ ਚੁੰਗਲ ਵਿਚ ਆ ਗਿਆ ਤਾਂ ਸਤਿਗੁਰੂ ਜੀ ਨੇ ਮੇਰੀ ਰਿਹਾਇਸ਼ ਦਾ ਮਸਤਾਨਗੜ੍ਹ ਪ੍ਰਬੰਧ ਕਰ ਰਾਸ਼ਨ ਪਾਣੀ ਵੀ ਲਾ ਦਿੱਤਾ ਹੈ, ਮੌਜ਼ਾਂ ਬਣੀਆਂ ਹੋਈਆਂ ਹਨ, ਨਾ ਸਾਨੂੰ ਕੋਈ ਏਥੋਂ ਦੀ ਚਿੰਤਾ ਹੈ ਨਾ ਕੋਈ ਅਗਲੀ ਹੀ।

ਸੰਤ ਪਾਲਾ ਸਿੰਘ ਦੇ ਪਿਤਾ ਦਾ ਨਾਮ ਭਾਈ ਮਹਾਂ ਸਿੰਘ ਬੋਥਰ ਅਤੇ ਮਾਤਾ ਦਾ ਨਾਂ ਬੀਬੀ ਨੰਦ ਕੌਰ ਵਿਰਕ ਸੀ। ਹੁਣ ਇਹਨਾਂ ਦਾ ਲੜਕਾ ਸੰਤ ਰਤਨ ਸਿੰਘ ਜੋ

ਭਵਰਕਿਆਂ ਵਾਲੇ ਬੁਕਾ ਪਰਵਾਰ ਦੇ ਕੁੜਮ ਸੰਤ ਹਰਨਾਮ ਸਿੰਘ ਦੀ ਪੁੱਤਰੀ ਗੁਰਦੀਪ ਕੌਰ ਉਰਫ਼ ਦੀਪੋ ਨਾਲ ਵਿਵਾਹਤ ਹੈ। ਇਹ ਕਰੀਵਾਲੇ ਵਿਚ ਖੇਤੀ ਬਾੜੀ ਕਰਦਾ ਹੈ।

## ਅਰਜ਼-ਬੇਨਤੀਆਂ ਅਤੇ ਫੈਸਲੇ

8.30 ਵਜੇ ਸੱਚੇ ਪਾਤਸ਼ਾਹ ਜੀ ਨੇ ਉਡੀਕਦੀਆਂ ਸੰਗਤਾਂ ਨੂੰ, ਧੌਕਾਂ ਵਾਲੇ ਇਹਾਤੇ ਵਿਚ ਮੰਜੇ ਉਤੇ ਬੈਠ ਦਰਸ਼ਨ ਦਿੱਤੇ। ਸਤਿਗੁਰੂ ਜੀ ਨੇ ਜਿਸ-ਜਿਸ ਸਿਖ ਨੂੰ ਸੰਤਰੇ ਲਗਾਣ ਲਈ ਆਖਿਆ, ਉਸੇ ਨੇ 'ਸਤਿਬਚਨ' ਕਹਿ ਪਰਵਾਨ ਕੀਤਾ।

—ਹਰੀਪੁਰ (ਸਾਬਕਾ ਨਾਂ ਅਲੀਪੁਰ) ਦੇ ਨੰਬਰਦਾਰ ਰੂਪ ਰਾਮ ਨੇ ਪਲਾਟਾਂ (ਤਜਵੀਜ਼ਾਂ) ਉਤੇ ਪੈਂਦੇ ਲੋਕਾਂ ਦੇ ਝਗੜਿਆਂ ਦਾ ਜ਼ਿਕਰ ਕਰ ਸਤਿਗੁਰਾਂ ਨੂੰ ਅਰਜ਼ ਕੀਤੀ : ਆਪ ਜੀ ਕਿਰਪਾ ਕਰੋ ਪਲਾਟਾਂ ਦਾ ਮਸਲਾ ਬਿਨਾ ਝਗੜਿਓਂ ਨਜਿੱਠਿਆਂ ਜਾਵੇ। ਸਤਿਗੁਰਾਂ ਫ਼ਰਮਾਇਆ : ਜੇ ਕੋਈ ਗੱਲ ਬਿਨਾ ਝਗੜਿਓਂ ਨਬੇੜਨਾ ਹੀ ਨ ਚਾਹੇ, ਉਸ ਨਾਲ ਕੀ ਕਰੋਗੇ ? ਭਾਵ ਇਹ ਕਿ ਐਸੇ ਲੋਕੀਂ ਵੀ ਹੁੰਦੇ ਹਨ ਜੁ ਟਿੰਡ ਵਿਚ ਕਾਨਾ ਪਾਈ ਰਖਦੇ ਹਨ। ਅਕਾਰਨ ਹੀ ਫਸ-ਫਸਈਆ ਬਣਾਈ ਰਖਦੇ ਹਨ।

—ਸ੍ਰੀ ਚਤੁਰ ਸਿੰਘ ਘੁਮਿਆਰ ਨੇ ਅਰਜ਼ ਕੀਤੀ ਕਿ ਉਸਦਾ ਭਰਾ ਬੈਂਗਲੌਰ ਫਾਰਮ ਤੇ ਹੈ, ਉਸਨੂੰ ਛੁੱਟੀ ਦੇਣ ਦੀ ਕਿਰਪਾ ਕੀਤੀ ਜਾਵੇ। ਸਤਿਗੁਰੂ ਜੀ ਫੌਰੀ ਨਿਬੇੜਾ ਕੀਤਾ, ਮਹਾਰਾਜ ਜੀ ਭੈਣੀ ਸਾਹਿਬ ਆਉਣਗੇ। ਉਹਨਾਂ ਨੂੰ ਪੁੱਛਾਂਗਾ, ਜੇ ਉਹਨਾਂ ਛੁੱਟੀ ਦੇ ਦਿੱਤੀ ਤਾਂ ਤੇਰੇ ਭਰਾ ਨੂੰ ਫੌਰੀ ਬੁਲਾ ਲਵਾਂਗੇ।

—ਖਾਰੇ ਵਾਲੇ ਸੰਤ ਹਰੀ ਸਿੰਘ ਤੇ ਭਗਵਾਨ ਸਿੰਘ ਨਾਲ ਪੂਰੀ ਇਕਾਂਤ ਵਿਚ ਬੈਠ ਕੇ ਕੋਈ ਗੱਲ ਬਾਤ ਕੀਤੀ।

—ਏਸੇ ਇਕਾਂਤ ਵਿਚ ਬੀਬੀ ਹਕੀਮਣੀ ਸੁਪਤਨੀ ਸੰਤ ਬਘੇਲ ਸਿੰਘ ਹਕੀਮ (ਸਵ:) ਦਾ ਕੋਈ ਮਸਲਾ ਜਾਂ ਦੁਖੜਾ ਸੁਣਿਆ।

—ਸਤਿਗੁਰੂ ਜੀ ਨੇ ਹਕੀਮ ਕੇਹਰ ਸਿੰਘ ਜਗਜੀਤ ਨਗਰ ਨੂੰ ਵੀ ਇਕਾਂਤ ਵਿਚ ਹੀ ਸੁਣਿਆ ਤੇ ਸਮਝਾਇਆ।

—ਸਿੰਘ ਆ-ਆ ਪ੍ਰਤੀ ਏਕੜ 550/- ਜਮਾ ਕਰਵਾਂਦੇ ਰਹੇ ਤਾਂ ਕਿ ਸੰਤਰੇ ਮਾਲਟੇ, ਕਿੰਨੂ ਆਪ ਲਾ ਕੇ ਖਾ ਸਕਣ। ਰਕਮਾਂ ਲੈਂਦਾ ਤੇ ਨੋਟ ਕਰਦਾ ਰਿਹਾ ਸ. ਹਰਪਾਲ ਸਿੰਘ ਬੈਂਗਲੌਰ ਵਾਲਾ।

ਸੰਤ ਅਮਰ ਸਿੰਘ ਨੰਬਰਦਾਰ ਜੀਵਨ ਨਗਰ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਨਾਰਾਜ਼ ਨਾ ਹੋਣ, ਸਭ ਠੀਕ ਹੋ ਜਾਵੇਗਾ। ਅਤੇ ਸ. ਕੇਹਰ ਸਿੰਘ ਨੂੰ ਵੱਖ ਲੈ ਜਾ ਕੇ ਫਿਰ ਖਿਮਾ ਮੰਗਣ ਹਿਤ ਸਮਝਾ ਬੁਝਾ ਲਿਆਇਆ। ਉਸਨੇ ਆਕੇ ਸਤਿਗੁਰੂ ਜੀ ਤੋਂ ਮੁਆਫ਼ੀ ਮੰਗੀ। ਅਤੇ ਸਤਿਗੁਰਾਂ ਉਸਨੂੰ ਅਵਤਾਰ ਸਿੰਘ (ਘੁੰਮਣ, ਮੁਖਤਾਰ) ਪਾਸੋਂ ਖਿਮਾ ਮੰਗਵਾਈ।

—ਪਨਿਹਾਰੀ ਵਾਲਿਆਂ ਦਾ ਝਗੜਾ ਨਜਿੱਠਣ ਲਈ ਨੌਜਵਾਨ ਸ. ਕੁਲਦੀਪ ਸਿੰਘ ਨੂੰ ਮੰਗਵਾਇਆ ਗਿਆ।

—ਅੱਜ ਹੇਠ ਲਿਖੀ ਸੰਤਰਾ ਬਾਗ ਕਮੇਟੀ ਨਿਸ਼ਚਿਤ ਕੀਤੀ ਗਈ : ਮੁਖੀ- ਸ. ਇਕਬਾਲ ਸਿੰਘ ਨਕੋੜਾ, ਸੰਤ ਗੁਰਦੇਵ ਸਿੰਘ ਨੰਬਰਦਾਰ ਸੰਤ ਨਗਰ, ਸੰਤ ਮਨੋਹਰ ਸਿੰਘ ਸੰਤ ਨਗਰ, ਸ. ਸ਼ਿਵਦੇਵ ਸਿੰਘ ਭੁਲਰ ਕਰੀਵਾਲਾ, ਸ੍ਰੀ ਮੋਹਣ ਸਿੰਘ ਖੂਹ ਅੰਬਰਸਰੀਆਂ, ਸ. ਬਲਦੇਵ ਸਿੰਘ ਭੱਬਰ, ਸੰਤ ਕਿਰਪਾਲ ਸਿੰਘ ਭੱਬਰ, ਸ. ਮੁਖਤਾਰ ਸਿੰਘ ਯੂ. ਪੀ., ਸ. ਜਸਬੀਰ ਸਿੰਘ ਧਰਮਪੁਰ, ਸਰਪੰਚ ਹਰਮੀਤ ਸਿੰਘ ਜੀਵਨ ਨਗਰ, ਸ. ਜਗਦੇਵ ਸਿੰਘ ਮਲੋਟੀਆ, ਸੰਤ ਗੁਰਮੁਖ ਸਿੰਘ ਫਿਲੌਰਵਾਸੀਆ, ਸੰਤ ਸੁਖਦੇਵ ਸਿੰਘ ਵਿਲੋਵਾਸੀਆ, ਸ੍ਰੀ ਹਰਭਜਨ ਸਿੰਘ ਚੀਮਾ, ਸ੍ਰੀ ਗਿਆਨ ਸਿੰਘ ਜਗਜੀਤ ਨਗਰ, ਸ. ਅਜੀਤ ਸਿੰਘ ਕੂਕਾ ਦਮਦਮਾ, ਸੰਤ ਜੱਗਾ ਸਿੰਘ ਫੇਰੂ, ਸ੍ਰੀ ਪ੍ਰਗਟ ਸਿੰਘ ਸੰਤ ਨਗਰ, ਸ. ਗੁਰਦੇਵ ਸਿੰਘ ਰਾਹੀ ਕਰੀਵਾਲਾ, ਸ. ਗੁਰਚਰਨ ਸਿੰਘ ਪ੍ਰਧਾਨ ਕਰੀਵਾਲਾ ਕੋਆਪਰੇਟਿਵ ਸੁਸਾਇਟੀ ।

—ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਦਿੱਲੀ ਵਿਚ ਬਲਜੀਤ ਸਿੰਘ ਨੂੰ ਪੁੱਛਿਆ ਗਿਆ ਸੀ ਕੀ ਉਹ ਉਸਤਾਦ ਪਿਆਰਾ ਸਿੰਘ ਜੀ ਤੋਂ ਤਾਰ ਸ਼ਹਿਨਾਈ ਸਿੱਖਣ ਜਾਂਦਾ ਹੈ ? ਤੇ ਕੀ ਪੰ: ਗੋਪਾਲ ਕ੍ਰਿਸ਼ਨ ਪਾਸ ਵਿਚਿੱਤਰ ਵੀਣਾ ਦਾ ਸਬਕ ਵੀ ਲੈ ਰਿਹਾ ਹੈ । ਉਸ ਨੇ 'ਹਾਂ ਜੀ' ਕਹਿ ਕੇ ਆਪਣੇ ਬਿਆਨ ਅਤੇ ਆਗਿਆ ਪਾਲਣ ਦੀ ਸੂਚਨਾ ਦਿੱਤੀ ਹੈ ।

—ਸਤਿਗੁਰੂ ਜੀ ਨੇ ਆਪਣੇ ਸਕੱਤਰ ਸੰਤ ਤਰਸੇਮ ਸਿੰਘ ਦੇ ਜ਼ਿਮੇਂ ਲਾਇਆ ਕਿ ਉਹ ਚੇਤੇ ਨਾਲ ਮੋਹਨ ਨਾਦਕਰਨੀ ਸੰਗੀਤ ਸਮੀਖਿਅਕ ਬੰਬਈ ਨਾਲ ਚਿੱਠੀ ਪੱਤਰ ਕਰਕੇ ਉਸ ਨੂੰ ਅੱਸੂ ਦੇ ਮੇਲੇ ਤੇ ਜ਼ਰੂਰ ਬੁਲਾਏ । ਸਤਿਗੁਰੂ ਜੀ ਹੱਸੇ (ਮੋਹਨ ਨਾਦ ਕਰਨੀ) : ਇਸ ਨੇ ਉਸਤਾਦ ਅਮਜਦ ਅਲੀ ਤੇ ਵੀ ਹੱਲਾ ਬੋਲ ਦਿੱਤਾ ਹੈ, ਪਤਾ ਨਹੀਂ ਉਨ੍ਹਾਂ ਦੇ ਪ੍ਰੇਮੀਆਂ ਤੇ ਕੀ ਬੀਤਦੀ ਹੋਵੇ !

## ਉਠਾਉਣ ਦਾ ਤਰੀਕਾ

ਜਦੋਂ ਏਥੇ ਬੈਠਿਆਂ, ਬਚਨ ਬਿਲਾਸ ਕਰਦਿਆਂ ਅਰਜ਼ ਬੇਨਤੀਆਂ ਸੁਣਦਿਆਂ 11 ਵਜ ਗਏ ਤਾਂ ਉਠਾਣ ਦੇ ਖਿਆਲ ਨਾਲ ਸੰਤ ਤਰਸੇਮ ਸਿੰਘ ਸਕੱਤਰ ਨੇ ਚੁਪ ਕਰਕੇ ਮੰਜੇ ਪਾਸ ਕਪੜੇ ਦਾ ਜੋੜਾ ਲਿਆ ਰਖਿਆ । ਇਹ ਇਕ ਤਰ੍ਹਾਂ ਦੀ ਬੇ-ਆਵਾਜ਼ ਅਰਜ਼ ਸੀ : ਚਲੋ ਜੀ, ਹੁਣ ਬਥੇਰਾ ਬੈਠ ਲਿਆ । ਨਹਾਈਏ ਧੋਈਏ ।

ਸਤਿਗੁਰੂ ਜੀ ਸਕੱਤਰ ਦੀ ਮਨਸ਼ਾ ਸਮਝ ਉਠ ਕੇ ਆ ਗਏ ।

ਏਥੇ ਕੋਠੀ ਦੇ ਵਿਹੜੇ ਵਿਚ ਅੰਦਰ ਵਾਰ ਬੀਬਾ ਜੀ ਦੇ ਸਹੁਰਿਆਂ ਚੋਂ ਸ. ਬਲਜੀਤ ਸਿੰਘ ਸਣੇ ਪਰਵਾਰ ਬੈਠੇ ਹੋਏ ਸਨ । ਸਤਿਗੁਰੂ ਜੀ ਆ ਕੇ ਕੁਝ ਸਮਾਂ ਇਸ ਪਰਵਾਰ ਨਾਲ ਵੀ ਬੈਠੇ ।

ਸ. ਨਰਿੰਦਰ ਸਿੰਘ ਬਾਜਵਾ ਦੀ ਪਤਨੀ ਬੀਬੀ ਸੁਖਜਿੰਦਰ ਕੌਰ ਤੇ ਸਪੁੱਤਰ ਪਰਗਟ ਸਿੰਘ ਨੂੰ ਵੀ ਬੁਲਾਇਆ ਗਿਆ ਸੀ । ਸੰਭਵ ਹੈ, ਸ. ਨਰਿੰਦਰ ਸਿੰਘ ਦੀ ਪੁੱਤਰੀ ਵੀਣਾ ਦੀ ਸ਼ਾਦੀ ਬਾਰੇ ਹੀ ਕੋਈ ਗੱਲ ਕਰਨੀ ਹੋਵੇ ।

### ਚਰਨ ਪਾਉਣੇ ਦੁਪਹਿਰੇ ਦੁਪਹਿਰੇ

ਪੌਣੇ ਤਿੰਨ ਵਜੇ, ਤਿੱਖੜ ਦੁਪਹਿਰੇ ਸਤਿਗੁਰੂ ਜੀ ਸੰਤ ਨਗਰ ਦੇ ਸੰਤ ਹਰੀ ਸਿੰਘ ਖਾਰੇ ਵਾਲੇ ਦੇ ਅਤੇ ਸੰਤ ਕਰਨੈਲ ਸਿੰਘ (ਮੇਰੇ ਕੁੜਮ) ਹੁਰਾਂ ਦੇ ਘਰੀਂ ਚਰਨ ਪਾਉਣ ਲਈ ਪਧਾਰੇ। ਉਹਨਾਂ ਨੇ ਬੇਨਤੀ ਕੀਤੀ ਹੋਈ ਸੀ। ਮੈਂ ਇਹਨਾਂ ਪਰਵਾਰਾਂ ਨੂੰ ਸੂਚਨਾ ਦੇਣੀ ਮੰਨ ਕੇ ਆਪ ਗਫਲਤ ਕਰ ਗਿਆ। ਸਤਿਗੁਰੂ ਜੀ ਦੇ ਬੇਸੁਆਦ ਪਲਾਂ ਦਾ ਮੈਂ ਹੀ ਕਾਰਨ ਸਾਂ।

ਸਤਿਗੁਰੂ ਜੀ ਸਿੱਧੇ ਹੀ ਸੰਤ ਨਗਰੋਂ ਨਿਕਲ ਪਿੰਡ ਲਟਾਰ, ਸੰਤ ਬਖ਼ਸ਼ੀਸ਼ ਸਿੰਘ ਬੋਘਣ ਦੇ ਪਿਤਾ ਸੰਤਾ ਸਿੰਘ ਨਮਿਤ ਪਾਏ ਜਾ ਰਹੇ ਭੋਗ ਸਮੇਂ ਦਰਸ਼ਨ ਦੇਣ ਸਮੇਂ ਪਧਾਰੇ। ਇਹ ਪਿੰਡ ਸਰਸੇ ਦੇ ਨਾਲ ਕਰਕੇ ਹੈ। ਏਥੋਂ ਬਾਅਦ ਸ਼ਾਇਦ ਸਰਸੇ ਵਾਲਿਆਂ ਨੂੰ ਵੀ ਦਰਸ਼ਨ ਨਸੀਬ ਹੋਣ।

ਮੈਂ 4.30 ਲਉਢੇ ਪਹਿਰ ਨੂੰ ਰਾਣੀਆਂ ਵਿਚ ਪੁਤਰੀ ਉਪਮੇਸ਼ ਤੇ ਜੁਆਤਰੇ ਸ. ਬਲਬੀਰ ਸਿੰਘ ਢਿਲੋਂ ਪਾਸ ਚਲਾ ਗਿਆ ਤਾਕਿ ਸਵੇਰੇ ਸਵੇਰੇ ਦਿੱਲੀ ਵਾਸਤੇ ਬੱਸ ਫੜ ਸਕਾਂ।

### ਸ. ਮਹਿੰਦਰ ਸਿੰਘ ਭਗਤ ਘਰ ਭੋਗ

ਕਲ ਸਵੇਰੇ ਸੰਤ ਨਗਰ (ਸਰਸਾ) ਵਿਚ ਸ. ਮਹਿੰਦਰ ਸਿੰਘ ਭਗਤ ਦੇ ਘਰ ਆਸਾ ਦੀ ਵਾਰ ਦੇ ਕੀਰਤਨ ਤੇ ਅਖੰਡ ਪਾਠ ਦੇ ਭੋਗ ਸਮੇਂ ਸ੍ਰੀ ਸਤਿਗੁਰੂ ਜੀ ਦਰਸ਼ਨ ਦੇਣਗੇ। ਏਥੇ ਹੀ ਇਕ ਹੋਰ ਪਰਵਾਰ ਦੇ ਘਰ ਅਖੰਡ ਪਾਠ ਦੇ ਭੋਗ ਸਮੇਂ ਸੰਗਤ ਨੂੰ ਦਰਸ਼ਨ ਦੇ, ਸ੍ਰੀ ਭੈਣੀ ਸਾਹਿਬ ਨੂੰ ਪ੍ਰਸਥਾਨ ਕਰਨਾ ਹੈ। ਇਹ ਵੀ ਮਾਲੂਮ ਹੋਇਆ ਹੈ ਕਿ ਦੁਆਬੇ ਦੇ ਪਿੰਡਾਂ ਦਾ ਕੁਝ ਦਿਨ ਦੌਰਾ ਕਰਨਾ ਹੈ।

## 17 ਜੂਨ 1981, ਬੁਧਵਾਰ
## ਨਵੀਂ ਦਿੱਲੀ

### ਸੰਜੇ ਵਰ੍ਹੀਣੇ ਬਾਰੇ

ਕਲ੍ਹ ਦੁਪਹਿਰੇ ਦਿੱਲੀ ਪਹੁੰਚਿਆ ਸਾਂ। ਸ. ਹੰਸਪਾਲ ਦੇ ਘਰ ਗਿਆ ਤਾਂ ਪਤਾ ਲਗਾ ਕਿ ਸ. ਹੰਸਪਾਲ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭੈਣੀ ਸਾਹਿਬ ਜਾ ਕੇ ਬੇਨਤੀ ਕਰਨ ਗਿਆ ਹੈ ਕਿ ਆਪਦਾ 23.6.81 ਨੂੰ ਦਿੱਲੀ ਵਿਖੇ ਸ੍ਰੀ ਸੰਜੇ ਗਾਂਧੀ ਨਮਿਤ ਸਧਾਰਨ ਪਾਠ ਦੇ ਭੋਗ ਸਮੇਂ ਨਾਮਧਾਰੀ ਧਰਮਸਾਲਾ ਦਾ ਪ੍ਰੋਗਰਾਮ ਹੈ, ਰਮੇਸ਼ ਨਗਰ ਵਿਚ ਦਰਸ਼ਨ ਦੇਣ ਦੀ ਕਿਰਪਾ ਕਰਨ।

ਅੱਜ ਗੁਰਦੇਵ ਸਿੰਘ ਸਰੋਦ ਦੇ ਘਰ ਗਿਆ-ਸੰਤ ਦਿਆਲ ਸਿੰਘ ਮਾਹੂੰਵਾਲ ਨੇ ਸ. ਹਰਵਿੰਦਰ ਸਿੰਘ ਹੰਸਪਾਲ ਦੀ ਨਾ ਸਿਰਫ ਪ੍ਰਸੰਸਾ ਹੀ ਕੀਤੀ, ਸਗੋਂ ਆਖਿਆ ਕਿ ਉਹ ਕਿਸੇ ਸਮੇਂ ਮਨਿਸਟਰੀ ਵਿਚ ਲਿਆ ਜਾ ਸਕੇਗਾ। ਉਸ ਨੇ ਦੱਸਿਆ ਕਿ ਸਤਿਗੁਰਾਂ ਦੇ ਖਿਲਾਫ ਗੜ੍ਹਵਾਲ ਦੀ ਪਾਰਲੀਮੈਂਟਰੀ ਸੀਟ ਲਈ ਹੰਸਪਾਲ ਦੀ

ਸਰਦਾਰੀ ਹੇਠ 12 ਨਾਮਧਾਰੀ ਸਿੰਘ, 3 ਕਾਰਾਂ ਨਾਲ ਕਾਂਗਰਸ (ਆਈ) ਦੀ ਮਦਦ ਵਿਚ 15 ਦਿਨ ਲਾ ਕੇ ਆਏ ਹਨ।'

## 18 ਜੂਨ 1981, ਵੀਰਵਾਰ
## ਨਵੀਂ ਦਿੱਲੀ

### ਪ੍ਰੀਤਮ ਸਿੰਘ ਬਾਲੀ ਨਗਰ

ਸ੍ਰੀ ਕੇ. ਐਸ. ਭਮਰਾ ਦੇ ਪਲਾਟਾਂ ਤੇ ਫਾਰਮਿੰਗ ਦੇ ਦੋ ਏਕੜ ਦੇ ਸੌਦੇ ਦੀ ਪੁਖ਼ਤਗੀ ਬਾਰੇ ਗ੍ਰੇਟਰ ਦਿੱਲੀ ਪਲੈਨਰਜ਼ (ਪੀ) ਲਿਮਟਿਡ ਵਾਲਿਆਂ ਨਾਲ ਗੱਲਬਾਤ ਕਰਕੇ ਸ਼ਾਮੀਂ 5 ਵਜੇ ਸ. ਪ੍ਰੀਤਮ ਸਿੰਘ ਬਾਲੀ ਨਗਰ ਨੂੰ ਮਨਜੀਤ ਪਲਾਸਟਿਕ ਫੈਕਟਰੀ ਮਾਇਆਪੁਰੀ ਵਿਚ ਜਾ ਕੇ ਮਿਲੇ ਤਾਂ ਉਨ੍ਹਾਂ ਤੋਂ ਪਤਾ ਲਗਾ ਕਿ ਉਸ ਨੂੰ ਕਲ੍ਹ ਮਾਤਾ ਜੀ ਨੇ ਭੈਣੀ ਸਾਹਿਬ ਬੁਲਾਇਆ ਹੈ। ਹੁਣੇ ਹੁਣੇ ਫੋਨ ਤੇ ਸੁਨੇਹਾ ਮਿਲਿਆ ਹੈ। ਸ. ਪ੍ਰੀਤਮ ਸਿੰਘ ਸਤਿਗੁਰੂ ਪ੍ਰਤਾਪ ਸਿੰਘ ਮੰਦਰ ਲਈ ਮੁਖ ਸਪਲਾਇਰ ਦੀ ਸੇਵਾ ਕਰ ਰਹੇ ਹਨ। ਉਸ ਦਸਿਆ ਕਿ 4 ਟਰਕ ਮਕਰਾਨਾ ਦਾ ਪੱਥਰ, 8 ਕਾਰੀਗਰ 23 ਜੂਨ ਤੋਂ 23 ਜੁਲਾਈ ਤਕ ਮਿਲ ਜਾਣਗੇ। ਮੰਦਰ ਨੂੰ ਜੋੜੀਆਂ ਪੱਲੇ ਚੜ੍ਹਾਣ ਲਈ ਕਾਰੀਗਰ ਨਹੀਂ ਮਿਲ ਰਹੇ। ਦਿੱਲੀ ਦੇ ਕਾਰੀਗਰ ਵਧੀਆ ਹਨ ਅਤੇ ਉਨ੍ਹਾਂ ਦਾ ਦਿੱਲੀ ਛੱਡ ਕੇ ਜਾਣ ਤੇ ਜੀਅ ਨਹੀਂ ਕਰਦਾ।

ਮਨਜੀਤ ਪਲਾਸਟਿਕ ਵਿਚ ਸਾਨੂੰ ਮਨਜੀਤ ਸਿੰਘ ਤੇ ਦਲਬੀਰ ਸਿੰਘ ਵੀ ਮਿਲੇ। ਸ. ਦਲਬੀਰ ਸਿੰਘ ਸਪੁੱਤਰ ਸ. ਪ੍ਰੀਤਮ ਸਿੰਘ ਨੇ ਚਲਦੀ ਗੱਲੇ ਜ਼ਿਕਰ ਕੀਤਾ ਕਿ ਲਗਭਗ ਦੋ ਮਹੀਨੇ ਪਹਿਲੇ ਸਤਿਗੁਰੂ ਜੀ ਦੀ ਕਾਰ ਪੀ. ਬੀ. ਐਨ. 13, ਚਾਵਲਾ ਪਲਾਸਟਿਕ ਦੇ ਮਾਲਿਕ ਸ. ਕਿਰਪਾਲ ਸਿੰਘ ਚਾਵਲਾ ਨੂੰ ਹੀ ਵੇਚੀ ਹੈ।

## 19 ਜੂਨ 1981, ਸ਼ੁਕਰਵਾਰ
## ਨਵੀਂ ਦਿੱਲੀ

ਭਮਰੇ ਨਾਲ ਫਿਰਦਿਆਂ ਉਹਦੇ ਚਾਚੇ ਦੇ ਪੁੱਤ ਭਰਾ ਸ. ਮੋਹਣ ਸਿੰਘ 82/26, ਸ਼ਾਸਤਰੀ ਨਗਰ (ਸਰਾਇ ਰੁਹੇਲਾ) ਵਿਖੇ ਹੁੰਦੇ ਹੋਏ, ਡਿਸਪੈਂਸਰੀ ਗਲੀ ਦੇ A-469. ਵਿਖੇ ਸੰਤ ਮੰਗਲ ਸਿੰਘ ਲਾਇਲਪੁਰੀ ਦੀ ਪੁੱਤਰੀ ਬੀਬੀ ਬਲਬੀਰ ਕੌਰ, ਸਵਰਨ ਸਿੰਘ ਘਰ ਗਏ। ਇਹਨਾਂ ਦੇ ਬੱਚੇ ਕੰਵਲਜੀਤ ਸਿੰਘ ਤਾਂ ਮਿਲੇ ਹੀ, ਉਹਨਾਂ ਦੀ ਨਾਨੀ ਮਾਂ ਭਾਗਵੰਤੀ ਵੀ ਮਿਲੀ।

ਪ੍ਰਸ਼ਾਦ ਪਾਣੀ ਛਕਾਂਦਿਆਂ ਬਲਬੀਰ ਕੌਰ ਦੇ ਦੱਸਿਆ ਕਿ ਉਨ੍ਹਾਂ ਦੀ ਮਾਤਾ ਦਾ ਜੋ ਤਨਾਜ਼ਾ, ਆਪਣੇ ਸਭ ਤੋਂ ਛੋਟੇ ਲੜਕੇ ਸਰਵਸ਼ਕਤੀ ਮਾਨ ਸਿੰਘ ਨਾਲ ਹੈ, ਘਰ ਦੀ ਜਗ੍ਹਾ ਛੱਡਣ ਛਡਾਣ ਬਾਰੇ, ਉਸ ਦਾ ਕੇਸ ਕੋਰਟ ਵਿਚ ਹੈ, ਫਿਰ ਵੀ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਜ਼ ਗੁਜ਼ਾਰੀ ਹੈ ਕਿ ਸਰਵਸ਼ਕਤੀਮਾਨ ਤੋਂ ਉਸ ਦਾ ਰਿਹਾਇਸ਼ੀ ਮਕਾਨ ਖ਼ਾਲੀ ਕਰਵਾਇਆ ਜਾਏ।

ਏਥੋਂ ਅਸੀਂ ਭਮਰਾ ਦੇ ਤਾਏ ਦੇ ਪੁੱਤ ਭਰਾ, ਸ. ਗੁਰਬਖ਼ਸ਼ ਸਿੰਘ ਭਮਰਾ, 27 ਅਸ਼ੋਕਾ ਪਾਰਕ ਮੇਨ, ਨਿਊ ਰੋਹਤਕ ਰੋਡ ਨੂੰ ਮਿਲਣ ਗਏ। ਇਹ ਘਰ ਵੀ ਨਾਮਧਾਰੀਆਂ ਦਾ ਹੈ।

ਸ਼ਾਮ ਤਕ ਭਮਰਾ (ਖੜਕ ਸਿੰਘ) ਦੀ ਮਾਸੀ ਦੀ ਧੀ ਭੈਣ ਬੀਬੀ ਮਹਿੰਦਰ ਕੌਰ-ਕਰਤਾਰ ਸਿੰਘ ਨੂੰ 2424 ਹਾਊਸ ਬਿਲਡਿੰਗ ਸੋਸਾਇਟੀ, ਸੈਕਟਰ 7, ਫਰੀਦਾਬਾਦ ਵਿਚ ਜਾ ਮਿਲੇ। ਰਾਤ ਏਥੇ ਕੱਟੀ। ਸ. ਕਰਤਾਰ ਸਿੰਘ (46) ਹੋਟਲ ਉਬਰਾਇ ਵਿਚ ਇਲੈਕਟ੍ਰੀਸ਼ਨ ਇਨਚਾਰਜ ਹਨ।

## ਹੋਟਲਾਂ ਦੀ ਸੁੱਚਮ

ਇਹਨਾਂ ਦੱਸਿਆ : ਹੋਟਲ ਵਿਚ 400 ਲੜਕੀਆਂ ਮੁਲਾਜ਼ਮ ਹਨ, ਪਰ ਚਰਿਤਰ ਵਲੋਂ ਚੁੱਪ ਹੀ ਭਲੀ। ਸੋ ਚੋਣਵੀਂ ਕੁੜੀ ਨੂੰ ਇਕ ਸਪੈਸ਼ਲਿਸਟ ਦੇ ਤੌਰ ਤੇ ਲਿਆਂਦਾ ਜਾਂਦਾ ਹੈ। ਇਨ੍ਹਾਂ ਨੂੰ ਤਨਖਾਹ ਤੋਂ ਛੁੱਟ 25/- ਰੋਜ਼ਾਨਾ ਕੇਸ ਸ਼ਿੰਗਾਰ ਲਈ ਦਿੱਤੇ ਜਾਂਦੇ ਹਨ।

"ਭਾਵੇਂ ਅਸੀਂ ਕਿੰਨੇ ਆਲੀਸ਼ਾਨ ਮਹਲ ਵਿਚ ਵਧੀਆ ਖਾਣੇ ਲੈ ਰਹੇ ਹੁੰਦੇ ਹਾਂ ਪਰ ਜੋ ਜੂਠ ਦਾ ਸਿਲਸਿਲਾ ਹੋਟਲਾਂ ਵਿਚ ਹੈ, ਉਸਦਾ ਇਕ ਪ੍ਰਮਾਣ ਹੀ ਕਾਫ਼ੀ ਹੈ। ਇਕ ਦਿਨ ਮੈਂ ਵੇਖਿਆ, ਇਕ ਬੈਰ੍ਹਾ 6 ਗਲਾਸ ਜੂਸ ਦੇ ਲੈ ਜਾਣ ਤੋਂ ਪਹਿਲੋਂ ਹਰੇਕ 'ਚੋਂ ਦੋ-ਦੋ ਘੁੱਟਾਂ ਭਰ ਰਿਹਾ ਸੀ ਤੇ ਗਲਾਸਾਂ ਦੇ ਕੰਢੇ ਸਾਫ਼ ਕਰ ਰਿਹਾ ਸੀ। ਮੈਂ ਪੁਛਿਆ, ਇਹ ਕੀ ? "ਜੂਸ ਇਕੋ ਲੈਵਲ ਵਿਚ ਕਰ ਰਿਹਾ ਹਾਂ", ਉਹਦਾ ਉਤਰ ਸੀ। ਸ. ਕਰਤਾਰ ਸਿੰਘ ਕਿਹਾ। ਹੋਟਲ ਕੀ ਤੇ ਸੁੱਚਮ ਕੀ ?

## ਨਾਮਧਾਰੀ ਪਿਛੋਕੜ

ਸ. ਕਰਤਾਰ ਸਿੰਘ ਦਾ ਘਰ ਅੱਜ ਤਾਂ ਨਾਮਧਾਰੀ ਨਹੀਂ। ਭਾਵੇਂ ਇਸ ਘਰ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇਕ ਦੁਰਲਭ ਤਸਵੀਰ ਪ੍ਰਾਪਤ ਹੋਈ ਹੈ। ਇਸ ਸਰਦਾਰ ਦੇ ਬਾਪ ਦਾਦਾ ਨਾਮਧਾਰੀ ਸਨ ਲਖਪੁਰ (ਸਾਹਨੀ) ਦੇ। ਕਰਤਾਰ ਸਿੰਘ ਦਾ ਪਿਤਾ ਇਸ ਨੂੰ 12 ਸਾਲ ਦੀ ਉਮਰੇ ਛਡ ਪਰਲੋਕ ਸਿਧਾਰ ਗਿਆ। ਇਹਦਾ ਦਾਦਾ ਸੰਤ ਫਤਹ ਸਿੰਘ ਵਧੀਆ ਨਾਮਧਾਰੀ ਸੀ, ਜਿਸਦੇ ਹੁੰਦਿਆਂ, ਇਹਨਾਂ ਦੇ ਜੱਦੀ ਘਰ, ਸਤਿਗੁਰੂ ਪ੍ਰਤਾਪ ਸਿੰਘ ਦਰਸ਼ਨ ਦਿੰਦੇ ਰਹੇ। ਪਰ ਦਾਦੇ ਦੇ ਪਿਤਾ ਬਾਰੇ ਜਿਸਦਾ ਨਾਮ ਉਹਨੂੰ ਯਾਦ ਨਹੀਂ, ਕਰਤਾਰ ਸਿੰਘ ਨੇ ਕਿਹਾ : ਬੜੇ ਉੱਚੇ ਸੁੱਚੇ ਚਰਿੱਤਰ ਦੇ ਨਾਮਧਾਰੀ ਸਨ। ਇਕ ਵਾਰ ਮੇਰੇ ਦਾਦਾ ਜੀ ਦੇ ਪਿਤਾ ਘਰ ਚੋਰ ਆ ਲਗੇ। ਉਹਨਾਂ ਸਾਮਾਨ ਬੰਨ੍ਹਿਆ। ਘਰੋਂ ਬਾਹਰ ਨਿਕਲਣ ਤਾਂ ਅੰਨ੍ਹੇ ਹੋ ਜਾਣ, ਮੁੜ ਘਰ ਆ ਜਾਣ ਤਾਂ ਰੋਸ਼ਨੀ ਆ ਜਾਵੇ। ਇਸ ਉਧੇੜ ਬੁਣ ਵਿਚ 2.30 ਘੰਟੇ ਬੀਤ ਗਏ। ਦਾਦਾ ਜੀ ਦੇ ਪਿਤਾ ਜੀ ਰੋਜ਼ਾਨਾ 2.30 ਵਜੇ ਇਸ਼ਨਾਨ ਕਰਨ ਲਈ, ਨਿੱਤ ਵਾਂਗ ਉਠੇ, ਇਸ਼ਨਾਨ ਕਰਕੇ ਸਿਮਰਨ ਵਿਚ ਲੀਨ ਹੋ ਗਏ। ਸਮਾਧੀਓਂ ਉਠੇ ਤਾਂ ਚੋਰਾਂ ਨੂੰ ਸਣੇ ਸਾਮਾਨ ਦੇ ਬੂਹਿਓਂ ਬਾਹਰ ਛੱਡ ਕੇ ਆਏ। ਚੋਰ ਕਹਿਣ :

ਅਸੀਂ ਸਾਮਾਨ ਨਹੀਂ ਨਾਲ ਲਜਾਣਾ, ਸਾਨੂੰ ਮਾਫ਼ ਕਰ ਦਿਓ। ਸੰਤ ਕਹਿਣ : ਤੁਸਾਂ ਇਸ ਸਾਮਾਨ ਲਈ ਬੜਾ ਤਰਦੱਦ ਕੀਤਾ ਹੈ, ਸਾਰੀ ਰਾਤ ਭੰਨੀ ਹੈ, ਨਾਲ ਲੈ ਕੇ ਹੀ ਜਾਓ। ਜੇ ਇਹ ਵਸਤਾਂ ਸਾਡੀਆਂ ਹੀ ਹੁੰਦੀਆਂ ਤਾਂ ਤੁਹਾਡੇ ਅੰਦਰ ਰੁਚੀ ਹੀ ਨ ਪੈਦਾ ਹੁੰਦੀ।

ਇਸ ਪਰਵਾਰ ਵਿਚ ਸਿੱਖੀ ਗੁਰੂ ਰਾਮ ਸਿੰਘ ਜੀ ਦੇ ਵੇਲੇ ਤੋਂ ਹੀ ਸੀ ਪਰ ਅੱਜ ਕੱਲ ਸਤਿ ਸ੍ਰੀ ਅਕਾਲ ਹੀ ਹੈ। ਹਾਂ ਭਮਰੇ ਦੀ ਪ੍ਰੇਰਨਾ ਨਾਲ ਉਹਦੇ ਬੱਚੇ ਦਲਜੀਤ ਸਿੰਘ ਨੇ ਪ੍ਰਣ ਕਰ ਲਿਆ ਹੈ ਕਿ ਅਗੋਂ ਤੋਂ ਉਹ ਕੇਸ ਨਹੀਂ ਕਟਾਏਗਾ।

### ਪੋਲਿਟੀਕਲ ਸਫ਼ਰਰ

ਰਾਤੀਂ ਟੀ. ਵੀ. ਤੇ ਖਬਰਾਂ ਸੁਣੀਆਂ ਤਾਂ ਇਕ ਖ਼ਬਰ ਸੀ ਕਿ ਨਾਮਧਾਰੀਆਂ ਨੂੰ ਵੀ ਪੋਲੀਟੀਕਲ ਸਫਰਰ ਮਿਥਿਆ ਜਾਵੇਗਾ ਜਿਨ੍ਹਾਂ ਦੇਸ਼ ਸੁਤੰਤਰਤਾ ਅੰਦੋਲਨ ਵਿਚ ਪਹਿਲ ਕੀਤੀ ਤੇ ਭਾਗ ਲਿਆ।

## 23 ਜੂਨ 1981, ਮੰਗਲਵਾਰ
## ਨਵੀਂ ਦਿੱਲੀ

### ਸਤਿਗੁਰੂ ਜੀ ਦਾ ਆਗਮਨ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬੀਤੀ ਰਾਤ ਦੇ ਹੀ, ਆਪਣੇ ਨਿਜੀ ਸੇਵਕਾਂ ਨਾਲ ਦਿੱਲੀ ਪਹੁੰਚੇ ਹੋਏ ਸਨ।

ਅੱਜ ਸਵੇਰੇ ਰਮੇਸ਼ ਨਗਰ ਦੀ ਨਾਮਧਾਰੀ ਧਰਮਸਾਲਾ ਵਿਚ, ਸ੍ਰੀ ਸਤਿਗੁਰੂ ਜੀ ਦੇ ਹਜ਼ੂਰ ਜਥੇਦਾਰ ਸੇਵਾ ਸਿੰਘ ਦੇ ਜਥੇ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਸਾਧ ਸੰਗਤ ਨਾਲ ਹਾਲ ਭਰਪੂਰ ਸੀ। ਹੋਰ ਸੰਗਤਾਂ ਵੀ ਦਰਸ਼ਨਾਂ ਲਈ ਕਤਾਰ ਬੱਧ ਸਨ। ਵਾਰ ਦੇ ਅੰਤ ਉਤੇ ਸ੍ਰੀ ਪੂਰਥਾ ਵਲੋਂ ਅਰਦਾਸ ਕੀਤੀ ਗਈ। ਸ਼ਾਮ ਦੇ ਦੀਵਾਨ ਦੀ ਸੂਚਨਾ ਦਿੱਤੀ ਗਈ ਤੇ ਕੇਵਲ ਸਫੈਦ ਬਸਤਰ ਪਹਿਨ ਕੇ ਆਉਣ ਦੀ ਪ੍ਰੇਰਨਾ ਦਿੱਤੀ ਗਈ।

### ਮਨਧੀਰ ਸਿੰਘ ਬਾਰੇ

ਸਤਿਗੁਰੂ ਜੀ ਨੇ ਮੇਰੇ ਕੰਨ ਵਿਚ ਦੱਸਿਆ : ਰਾਤੀਂ ਗੁਰਚੈਨ ਸਿੰਘ ਨੂੰ ਨੈਰੋਬੀ (ਮੇਰੇ ਵੱਡੇ ਲੜਕੇ) ਮਨਧੀਰ ਸਿੰਘ ਬਾਰੇ ਫੋਨ ਕੀਤਾ ਸੀ। ਮਨਧੀਰ ਪਾਸ ਮੇਰੇ ਨੰਬਰ ਬਣਾ ਦੇਣੇ।

"ਇਹ ਕੀ ? ਆਪ ਜੀ ਦੇ ਨੰਬਰ ?? ਆਪ ਤਾਂ ਸਭ ਥਾਂ ਸਭ ਨੂੰ ਨੰਬਰ ਦੇਣ ਵਾਲੇ ਹੋ !"

ਭਾਵ ਇਹ ਸੀ ਕਿ ਮਨਧੀਰ ਨੂੰ ਵਿਦੇਸ਼ ਭੇਜ ਕੇ ਮੇਰੀ ਸਹਾਇਤਾ ਕਰਨੀ ਹੈ।

ਏਥੇ ਹੀ ਸੰਤ ਮਹਿੰਦਰ ਸਿੰਘ ਜਲੰਧਰੀ ਅਪਣੇ ਛੋਟੇ ਲੜਕੇ ਨੂੰ ਲੈ ਕੇ ਹਾਜ਼ਰ ਹੋਇਆ। ਗੋਰੇ ਨਛੋਹ ਪਿਆਰੇ ਲਗਦੇ ਬੱਚੇ ਨੇ, ਸਿਰ ਦੇ ਖਿੱਲਰੇ ਵਾਲਾਂ ਤੇ ਰੇਸ਼ਮੀ

ਰੁਮਾਲੀ ਬੰਨ੍ਹੀ ਹੋਈ ਸੀ । ਦੀਨ ਦਿਆਲ ਜੀ ਨੇ ਆਸਾ ਦੀ ਵਾਰ ਸਮੇਂ ਖੱਰੇ ਦੇ ਹਮੇਸ਼ਾ ਹੀ ਚਿੰਤਨ ਰਹਿ ਕੇ ਛੈਣੇ ਵਜਾਂਦੇ ਰਹਿਣ ਦੀ ਮਹਾਰਾਜ ਬੀਰ ਸਿੰਘ ਜੀ ਪਾਸ ਪ੍ਰਸੰਸਾ ਕੀਤੀ ।

## ਚਾਨੇ ਟੂਰਾਂ ਨਵੀਂ ਥਾਂ ਬਣਾਈ

ਸਤਿਗੁਰੂ ਜੀ, ਸੁਰਿੰਦਰ ਸਿੰਘ ਮਨਚੰਦਾ ਦੀ, ਅਜੇ ਪਰਸੋਂ ਹੀ ਮੰਗਵਾਈ ਪੀਲੀ ਮਰਸੀਡੀਜ਼ ਕਾਰ ਤੇ ਸਵਾਰ ਹੋ ਜਾਣ ਹੀ ਵਾਲੇ ਸਨ ਕਿ ਸਰਬ ਸ੍ਰੀ ਬਲਦੇਵ ਸਿੰਘ, ਗੁਰਦੇਵ ਸਿੰਘ ਤੇ ਸੁਰਿੰਦਰ ਸਿੰਘ ਮੱਲ੍ਹਵਾਲੀ ਆਦਿ ਨੇ ਰਮੇਸ਼ ਨਗਰ-ਕੀਰਤੀ ਨਗਰ ਵਾਲੇ ਪਾਸੇ, ਧਰਮਸਾਲ ਨਾਲ ਲਗਦੇ 12×32 ਕਰਮਾਂ ਦੇ ਬਣਾਏ ਟਟਾਏ ਇਕ ਥੜੇ ਉਤੇ ਸਤਿਗੁਰੂ ਜੀ ਦੇ ਚਰਨ ਪੁਆਏ । ਇਹ ਖਾਲੀ ਥਾਂ ਗੁਰਦੁਆਰੇ ਦੇ ਹਿਤ ਵਿਚ ਵਰਤਣ ਦਾ ਪ੍ਰਯੋਜਨ ਹੈ । ਅੱਜ ਸ੍ਰੀ ਸੰਜੇ ਗਾਂਧੀ ਨਮਿਤ ਵਰ੍ਹੀਣੇ ਦਾ ਭੋਗ ਏਥੇ ਹੀ ਸ਼ਾਮਿਆਨੇ ਲੁਆ ਪੁਆਉਣਾ ਹੈ ।

ਸਤਿਗੁਰੂ ਜੀ ਏਥੇ ਹੀ 10 ਮਿੰਟ ਰੁਕ ਸ੍ਰੀ ਹੰਸਪਾਲ-ਮਨਚੰਦਾ ਨਾਲ ਬਚਨ ਕਰਦੇ ਰਹੇ । ਮੈਨੂੰ ਸ. ਬਲਦੇਵ ਸਿੰਘ ਚਾਨਾ ਨੇ ਦੱਸਿਆ ਕਿ ਇਸ ਜਗਹ ਦੇ ਬਣਨ ਅਤੇ ਰਾਖਵੇਂ ਕਰਨ ਦੇ ਵਿਰੁੱਧ ਕੁਝ ਲੋਕ ਪੁਲਿਸ ਵੀ ਲਿਆਏ ਪਰ ਸੰਤ ਰਤਨ ਸਿੰਘ ਚਾਨਾ ਦੇ ਪਰਵਾਰ ਤੇ ਸ. ਸੁਰਿੰਦਰ ਸਿੰਘ ਮਲ੍ਹਵਾਲੀ ਦੇ ਥੰਰਿਆਂ ਨੇ ਉੱਦਮ ਕਰਕੇ ਹਰ ਗੱਲ ਦਾ ਟਾਕਰਾ ਕੀਤਾ ਅਤੇ ਇਸ ਥੜੇ ਨੂੰ ਨਾਮਧਾਰੀ ਧਰਮਸਾਲ ਦੇ ਹਿਤ ਵਿਚ ਰਾਖਵਾਂ ਕਰ ਲਿਆ ਹੈ ।

## ਸ੍ਰੀ ਹਰੀ ਪ੍ਰਤਾਪ ਨਿਵਾਸ ਵਿਖੇ, ਲਾਇਲਪੁਰੀ ਪਰਵਾਰ

ਜਦੋਂ ਮੈਂ 10 ਵਜੇ ਦੇ ਕਰੀਬ ਸ੍ਰੀ ਹਰੀ ਪ੍ਰਤਾਪ ਨਿਵਾਸ (ਸੇਠ ਤ੍ਰਲੋਕ ਸਿੰਘ ਦੀ ਕੋਠੀ) ਵਿਖੇ ਪਹੁੰਚਾ ਤਾਂ ਏਥੇ ਪਹਿਲਾਂ ਹੀ ਖਲੋਤੇ ਸ੍ਰੀ ਗੁਰਦੇਵ ਸਿੰਘ ਸਰੋਦ ਨੇ ਦੱਸਿਆ ਕਿ ਇਸ ਵੇਲੇ ਸਤਿਗੁਰੂ ਜੀ ਪਾਸ ਸੰਤ ਮੰਗਲ ਸਿੰਘ ਲਾਇਲਪੁਰੀ ਪਰਵਾਰ ਦੇ ਮੈਂਬਰ ਗਏ ਹੋਏ ਹਨ-ਬੀਬੀ ਭਾਗਵੰਤੀ, ਬੀਬੀ ਬਲਬੀਰ ਕੌਰ ਅਤੇ ਐਸ. ਐਸ. ਮਨਧੀਰ ਆਦਿ ।

## ਸ. ਕਪੂਰ ਸਿੰਘ ਤੇ ਸ਼ਰਾਬ

ਪੌਣਾ ਘੰਟਾ ਪਿਛੋਂ ਹੀ ਮੈਂ ਹਜ਼ੂਰ ਦੇ ਨਿਵਾਸ ਕਮਰੇ ਕੋਲ ਜਾ, ਬਹੁਤ ਸਹਿਜ ਨਾਲ ਦੁਆਰ ਖੋਲ੍ਹ ਅੰਦਰ ਝਾਕਿਆ ਤੇ ਫਿਰ ਬੂਹਾ ਬੰਦ ਕਰਨ ਲਗਾ ਤਾਂ ਅਵਾਜ਼ ਆਈ : "ਲੰਘ ਆਓ ਕਵੀ ਜੀ !" ਸਤਿਗੁਰੂ ਜੀ ਨੇ ਮੈਨੂੰ ਵੇਖ ਲਿਆ ਸੀ । ਦੀਵਾਰ ਨੂੰ ਕਮਰ ਲਗਾਈ ਇਕ ਪਾਸੇ ਸੁਰਿੰਦਰ ਸਿੰਘ ਮਨਚੰਦਾ ਇਕ ਸੋਚੀ ਤੇ ਗ੍ਰੰਥ ਸਾਹਿਬ ਦਾ ਪਾਠ ਕਰ ਰਿਹਾ ਸੀ । ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਮਹਾਰਾਜ ਬੀਰ ਸਿੰਘ ਜੀ, ਗੁਰਭਜਨ ਸਿੰਘ, ਸ. ਸੁਲੱਖਣ ਸਿੰਘ ਉਪ ਪ੍ਰਧਾਨ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਹਰਵਿੰਦਰ ਸਿੰਘ ਐਮ. ਪੀ. ਬੈਠੇ ਸਨ । ਗੱਲ ਬਾਤ ਦਾ ਵਿਸ਼ਾ

ਸੀ—ਸ. ਕਪੂਰ ਸਿੰਘ ਆਈ. ਸੀ. ਐੱਸ। ਚੱਲਦੀ ਗਲੇ ਸ. ਸੁਲੱਖਣ ਸਿੰਘ ਨੇ ਆਖਿਆ : ਕਪੂਰ ਸਿੰਘ ਹੁਰੀਂ ਸ਼ਰਾਬ ਵੀ ਪੀ ਲੈਂਦੇ ਹਨ। ਸਤਿਗੁਰੂ ਜੀ ਨੂੰ ਇਹ ਵਿਸ਼ਵਾਸ ਨਹੀਂ ਸੀ ਆਉਂਦਾ। ਉਨ੍ਹਾਂ ਹੁਕਮ ਕੀਤਾ : ਕਨਫਰਮ ਕਰੋ। ਜੇ ਇਹ ਗੱਲ ਠੀਕ ਹੋਵੇ ਤਾਂ ਬੜਾ ਅਫਸੋਸ ਹੈ।

ਸ. ਸੁਲੱਖਣ ਸਿੰਘ ਦੱਸਿਆ : ਸ਼੍ਰੋ: ਗੁ: ਪ੍ਰ: ਕਮੇਟੀ ਵਲੋਂ ਸ. ਕਪੂਰ ਸਿੰਘ ਤੋਂ ਇਕ ਕਿਤਾਬ ਲਿਖਵਾਈ ਜਾ ਰਹੀ ਹੈ। ਉਸਦਾ ਦਿੱਲੀ ਆਉਣ ਸਮੇਂ ਰਿਹਾਇਸ਼ ਅਤੇ ਖਾਣ ਪੀਣ ਦਾ ਖੁਲ੍ਹਾ ਖਰਚ ਗੁਰਦੁਆਰਾ ਪ੍ਰਬੰਧਕ ਕਮੇਟੀ ਦਿੰਦੀ ਸੀ। ਹੁਣ ਉਸ ਵਿਚ ਰੋਕ ਪਾਈ ਗਈ ਹੈ। ਉਸਨੇ ਕਿਹਾ ਕਿ ਉਹ ਕੰਮ ਕਿਵੇਂ ਕਰੇ ਜੇ ਲੁੜੀਂਦੀਆਂ ਸਹੂਲਤਾਂ ਨਹੀਂ ਮਿਲਦੀਆਂ।

## ਆਸਾ ਦੀ ਵਾਰ ਦੀਆਂ ਕੈਸਟਾਂ

ਸ. ਹੰਸਪਾਲ ਐਮ. ਪੀ. ਨੇ ਸਤਿਗੁਰੂ ਜੀ ਨੂੰ ਸੂਚਿਤ ਕੀਤਾ ਕਿ ਆਸਾ ਦੀ ਵਾਰ ਦੀ ਕੈਸਟ ਸੰਗਤਾਂ ਵਿਚ ਮਕਬੂਲ ਹੈ। ਇਕ ਸੌ ਕੈਸਟ ਤਾਂ (40/- ਪ੍ਰਤੀ ਜੋੜੀ) ਵਿਕ ਵੀ ਚੁਕੀ ਹੈ। ਇਕ ਸੌ ਜੋੜੀ ਅੱਜ ਆਈ ਹੈ। ਫੇਰ ਬੇਨਤੀ ਕੀਤੀ : ਹੁਕਮ ਹੋਵੇ ਤਾਂ ਇਕ ਆਸਾ ਦੀ ਵਾਰ ਵਾਰੇ ਦੇ ਢੰਗ ਦੀ ਵੀ ਕੈਸਟ ਕਰਵਾਈ ਜਾਇ। ਇਹ ਵੀ ਇੱਛਾ ਪਰਗਟ ਕੀਤੀ ਕਿ ਇਸ ਵਿਚ ਸਤਿਗੁਰੂ ਜੀ ਵੀ ਸ਼ਾਮਲ ਹੋਣ। ਹੁਕਮ ਹੋਇਆ : ਮੈਨੂੰ ਕੁਮਰਸ਼ਲਾਈਜ਼ ਨ ਕੀਤਾ ਜਾਵੇ।

ਨਿਸ਼ਚਿਤ ਕੀਤਾ ਕਿ ਪਹਿਲੇ ਗਾਏ ਹੋਏ ਸ਼ਬਦ ਤੇ ਵਜਾਇਆ ਹੋਇਆ ਦਿਲਰੁਬਾ ਸੰਪਾਦਨ ਕੀਤੇ ਜਾਣ।

## ਪਾਉਂਟਾ ਸਾਹਿਬ ਦੇ ਸ਼ਹੀਦ

ਏਨੇ ਚਿਰ ਨੂੰ ਠਾਕੁਰ ਸ਼ਮਸ਼ੇਰ ਸਿੰਘ ਆਪਣੀਆ ਦੋ ਭਤੀਜੀਆਂ ਨਾਲ ਅੰਦਰ ਲੰਘ ਆਏ। ਸਤਿਗੁਰਾਂ ਸੁਖ ਆਨੰਦ ਪੁੱਛੀ ਅਤੇ ਕੋਲ ਬੈਠਾਇਆ। ਉਨ੍ਹਾਂ ਨਾਲ ਕੁਛ ਗੱਲਾਂ ਸ. ਹੰਸਪਾਲ ਬਾਰੇ ਕੀਤੀਆਂ। ਸਤਿਗੁਰੂ ਜੀ ਆਪਣੇ ਬਿਸਤਰੇ ਤੇ ਕਦੇ ਵੱਖੀ ਪਰਨੇ, ਕਦੇ ਪੇਟ ਦੇ ਬਲ ਪੈ ਕੇ ਹੀ ਸਾਰੀ ਵਾਰਤਾਲਾਪ ਕਰਦੇ-ਸੁਣਦੇ ਰਹੇ।

ਸਤਿਗੁਰੂ ਜੀ ਇਸ਼ਨਾਨ ਕਰਨ ਲਈ ਉੱਠੇ ਤਾਂ ਆਪ ਜੀ ਨੂੰ ਸ. ਸੁਲੱਖਣ ਸਿੰਘ ਨੇ ਤੁਰੇ-ਤੁਰੇ ਜਾਂਦਿਆਂ ਦੱਸਿਆ : ਦੀਨ ਦਿਆਲ! ਪਾਉਂਟਾ ਸਾਹਿਬ ਗੁਰਦੁਆਰਾ ਜਿਨ੍ਹਾਂ ਆਬਾਦ ਕਰਵਾਇਆ ਉਹਨਾਂ ਵਿਚ 10 ਵੇਂ ਨੰਬਰ ਤੇ "ਇਕ ਬਾਬਾ ਜੀ ਨਾਮਧਾਰੀ" ਨੇਮ ਪਲੇਟ ਤੇ ਸ਼ਬਦ ਲਿਖੇ ਮਿਲਦੇ ਹਨ। ਉਸ ਸਿੰਘ ਦਾ ਪਤਾ ਲਗਾਣਾ ਚਾਹੀਦਾ ਹੈ। ਅਤੇ ਨੇਮ ਪਲੇਟ ਦੀ ਇਕ ਫੋਟੋ ਲੈ ਲੈਣੀ ਚਾਹੀਦੀ ਹੈ। ਸ. ਹੰਸਪਾਲ ਨੇ ਦੱਸਿਆ : ਅਸਾਂ ਜੋ ਸ਼ਸਤਰ ਪਾਉਂਟਾ ਸਾਹਿਬ ਵਿਚ ਵੇਖੇ, ਸਾਡਾ ਖਿਆਲ ਸੀ ਕਿ ਉਹ ਦਸਮੇਸ਼ ਜੀ ਦੇ ਹੋਣਗੇ ਪਰ ਉਹ ਤਾਂ ਪਾਉਂਟਾ ਸਾਹਿਬ ਨਮਿਤ ਹੋਏ ਗਿਆਰਾਂ ਸ਼ਹੀਦਾਂ ਦੇ ਸਨ। ਉਹਨਾਂ ਵਿਚ ਇਕ ਸਵਾ ਜੰਗ ਸੀ। ਉਹ ਹੀ ਨਾਮਧਾਰੀ ਸਾਖਤ ਦਾ ਸੀ। ਉਹ ਜ਼ਰੂਰ ਉਸੇ ਨਾਮਧਾਰੀ ਸਿੰਘ ਦਾ ਹੋਵੇਗਾ।

ਜੋ ਪਾਉਂਟਾ ਸਾਹਿਬ ਵਿਖੇ ਸ਼ਹੀਦ ਹੋਇਆ।

## ਸੰਜੋ ਵਰ੍ਹੇਣਾ ਪਹਿਲਾ

ਅੱਜ ਤੀਜੀ ਵਾਰ ਗੁਰਦਰਸ਼ਨਾਂ ਦਾ ਸੁਅਵਸਰ ਉਦੋਂ ਪ੍ਰਾਪਤ ਹੋਇਆ ਜਦੋਂ ਮੈਂ ਮਿੱਤਰ ਖੜਕ ਸਿੰਘ ਭਮਰਾ ਨਾਲ ਨਾਮਧਾਰੀ ਕਾਲੋਨੀ, ਧਰਮਸਾਲਾ ਪਾਸ ਨਵੇਂ ਬਣੇ ਪੰਡਾਲ ਵਿਚ ਪੁੱਜਾ। ਲਉਢੇ ਵੇਲੇ ਦੇ 4.20 ਹੋ ਚੁਕੇ ਸਨ। ਪਰ ਸਤਿਗੁਰੂ ਜੀ ਪੀਲੀ ਮਰਸੀਡੀਜ਼ ਤੇ 4 ਵਜੇ ਦੇ ਹੀ ਪਧਾਰੇ ਹੋਏ ਸਨ। ਇਸਤਰੀਆਂ ਪੁਰਸ਼ ਸਫੈਦ ਬਸਤਰਾਂ ਵਿਚ ਸੁਸਜਿਤ, ਸਤਿਗੁਰੂ ਜੀ ਦੇ ਚਰਨਾਂ ਵੱਲ ਧਿਆਨ ਜੋੜੀ ਨਾਮ ਸਿਮਰਨ ਕਰ ਰਹੇ ਸਨ। ਸਦਾ ਵਾਂਗ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਉਪਦੇਸ਼ ਚਲ ਰਿਹਾ ਸੀ।

ਪੰਡਾਲ ਵਿਚ ਤਿੰਨ ਮੰਚ 3-3 ਫੁੱਟ ਉਚੇ ਸਨ। ਇਕ ਸਤਿਗੁਰੂ ਜੀ ਤੇ ਹੋਰ ਪਤਵੰਤੇ ਨਾਮਧਾਰੀਆਂ ਦਾ, ਅਤੇ ਸਤਿਕਾਰਤ ਮਾਨਯੋਗ ਪਰਾਹੁਣਿਆਂ ਲਈ ਅਤੇ ਦੂਜਾ ਕੀਰਤਨਕਾਰਾਂ ਵਾਸਤੇ। ਅਤੇ ਤੀਜਾ ਤੇ ਛੋਟਾ ਆਦਿ ਗ੍ਰੰਥ ਜੀ ਦੇ ਪ੍ਰਕਾਸ਼ ਲਈ। ਸੰਗਤ ਅਣਟੁਟ ਲਾਈਨਾਂ ਵਿਚ ਗੁਰੂ ਦਰਸ਼ਨਾਂ ਦੀ ਪਿਆਸੀ ਚਲੀ ਆ ਰਹੀ ਸੀ।

ਸਤਿਗੁਰੂ ਜੀ ਦੀ ਸੇਵਾ ਵਿਚ ਹੇਠ ਲਿਖੇ ਸਰੀਰ ਬੈਠੇ ਸਨ : ਮਹਾਰਾਜਾ ਬੀਰ ਸਿੰਘ ਜੀ, ਠਾਕੁਰ ਸ਼ਮਸ਼ੇਰ ਸਿੰਘ ਜੀ, ਸਵੱਤਰ ਤਰਸੇਮ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ ਸੂਬਾ ਗੰਡਾ ਸਿੰਘ ਜੀ, ਗਿਆਨੀ ਜਸਵੰਤ ਸਿੰਘ, ਸ੍ਰੀ ਕੇ. ਐਸ ਭਮਰਾ। ਰਾਗੀ ਉਚੇਚੇ ਬੁਲਾਏ ਗਏ ਸਨ, ਸੰਤ ਹਰਭਜਨ ਸਿੰਘ ਸਿਤਾਰ, ਸੰਤ ਹਰਬੰਸ ਸਿੰਘ ਘੁੱਲਾ, ਸੰਤ ਖਜ਼ਾਨ ਸਿੰਘ।

5.01 ਤੇ ਪੂਰਬੇ ਦੁਆਰਾ ਅਰਦਾਸ ਹੋਈ। ਸਤਿਗੁਰੂ ਜੀ ਨੇ ਮੰਗਲਾਚਾਰ ਉਪਰੰਤ ਸ਼ਬਦ ਆਪ ਲਿਆ : ਜੋਗੀ ਜਤੀ ਬ੍ਰਹਮਚਾਰੀ...ਭੰਗ ਭੰਗ ਭ੍ਰਮ ਅੰਤ ਭ੍ਰਮ ਮੈਂ ਮਿਲਤ ਹੈਂ। ਇਸ ਤੋਂ ਇਲਾਵਾ ਕੁਝ ਹੋਰ ਸ਼ਬਦ ਗਾ ਕੇ 6.45 ਤਕ ਸਮਾਪਤੀ ਕਰ ਦਿੱਤੀ।

ਮਾਸਟਰ ਅਕਾਲੀ ਦਲ ਨਾਲ ਸੰਬੰਧਤ ਸਿੱਖ ਤੇ ਸ਼੍ਰੋਮਣੀ ਗੁ: ਪ੍ਰ: ਕਮੇਟੀ ਦਿੱਲੀ ਦੇ ਮੈਂਬਰ ਆ, ਵਿਧੀ ਪੂਰਵਕ ਸਤਿਗੁਰੂ ਜੀ ਨੂੰ ਮੱਥਾ ਟੇਕ ਸੰਗਤ ਵਿਚ ਹੀ ਸਜਦੇ ਰਹੇ। 6.15 ਤੇ ਜਥੇਦਾਰ ਸੰਤੋਖ ਸਿੰਘ ਅਤੇ 6.20 ਤੇ ਗਿਆਨੀ ਜ਼ੈਲ ਸਿੰਘ ਭਾਰਤ ਸਰਕਾਰ ਦੇ ਗ੍ਰਹਿ ਮੰਤਰੀ ਅਤੇ ਨਾਲ ਸ. ਸੁਲੱਖਣ ਸਿੰਘ ਉਪ ਪ੍ਰਧਾਨ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦਿੱਲੀ ਆਏ। ਸਤਿਗੁਰੂ ਜੀ ਨੂੰ ਵਿਧੀਵਤ ਮੱਥਾ ਟੇਕਿਆ ਅਤੇ ਦਰਸ਼ਨੀ ਢੰਗ ਨਾਲ ਸਜ ਗਏ। 6.40 ਤੇ ਪ੍ਰਧਾਨ ਮੰਤਰੀ ਤੇ ਇੰਦਰਾ ਗਾਂਧੀ ਦੇ ਵੱਡੇ ਸਪੁੱਤਰ ਸ਼੍ਰੀ ਰਾਜੀਵ ਗਾਂਧੀ ਨਾਲ ਹੰਸਪਾਲ ਐਮ. ਪੀ. ਤੇ ਸ. ਬਲਦੇਵ ਸਿੰਘ ਢਾਨਾ ਨੇ ਆ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਸ਼੍ਰੀ ਰਾਜੀਵ ਗਾਂਧੀ ਨੂੰ ਮਾਲਾ ਪਹਿਨਾ ਕੇ ਰਾਜਨੀਤੀ ਵਿਚ ਪਰਵੇਸ਼ ਨੂੰ ਆਦਰ ਦਿੱਤਾ।

6.45 ਤੇ ਸ. ਹਰਵਿੰਦਰ ਸਿੰਘ ਨੇ ਮੰਚ ਸੰਭਾਲਿਆ। ਸਤਿਗੁਰੂ ਜੀ ਨਾਲ ਸੰਜੋ

ਗਾਂਧੀ ਦੇ ਸੰਬੰਧ, ਸੰਜੇ ਗਾਂਧੀ ਦੀ ਦ੍ਰਿੜ੍ਹਤਾ, ਆਤਮ ਵਿਸ਼ਵਾਸ ਦਾ ਜ਼ਿਕਰ ਕਰਦਿਆਂ ਸ੍ਰੀ ਰਾਜੀਵ ਗਾਂਧੀ ਦੇ ਸਿਆਸਤ ਵਿਚ ਆਉਣ ਨੂੰ ਜੀ ਆਇਆਂ ਆਖਿਆਂ । ਅਮੇਠੀ ਵਿਚੋਂ ਜਿੱਤ ਕੇ ਆਉਣ ਦਾ ਸੁਆਗਤ ਕੀਤਾ ।

## ਗਿਆਨੀ ਜ਼ੈਲ ਸਿੰਘ

ਗਿਆਨੀ ਜੀ ਨੇ ਸ੍ਰੀਮਤੀ ਇੰਦਰਾ ਗਾਂਧੀ ਦੀ ਤਾਰੀਫ਼ ਵਿਚ ਕਿਹਾ ਕਿ ਸਾਡੇ ਪਾਸ ਅਜਿਹੀ ਲੀਡਰਸ਼ਿਪ ਹੈ ਜੁ ਸੰਸਾਰ ਵਿਚ ਸ਼ਾਂਤੀ ਅਤੇ ਅਮਨ ਲਈ ਸੰਘਰਸ਼ ਕਰਦੀ ਹੈ । ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਜੇ ਜੀ ਦੇ ਪਹਿਲੇ ਵਰ੍ਹੀਣੇ ਸਮੇਂ ਦਰਸ਼ਨ ਦੇ ਕੇ ਉਸ ਨਾਲ ਸਨੇਹ ਦੀ ਯਾਦ ਤਾਜ਼ਾ ਕਰਵਾ ਦਿੱਤੀ ਹੈ । ਆਤਮਾ ਦੀ ਵਿਆਖਿਆ ਕਰਦਿਆਂ ਗਿਆਨੀ ਜੀ ਨੇ ਸੰਜੇ ਜੀ ਦੀ ਰੂਹ ਨੂੰ ਭਾਰਤ ਦੇ ਲੋਕਾਂ ਵਿਚ ਰਮ ਗਈ ਦੱਸਿਆ । ਸੰਜੇ ਗਾਂਧੀ ਭਰੀ ਜਵਾਨੀ ਵਿਚ ਇਹ ਦੁਨੀਆਂ ਦਾ ਮੇਲਾ ਛੱਡ ਗਏ ਪਰ ਉਨ੍ਹਾਂ ਦੀ ਆਤਮ ਸ਼ਕਤੀ ਜਵਾਨਾਂ ਦੇ ਮਨਾਂ ਨੂੰ ਚੰਗੀ ਪ੍ਰੇਰਨਾ ਦਿੰਦੀ ਰਹੇਗੀ ।

## ਜਥੇਦਾਰ ਸੰਤੋਖ ਸਿੰਘ

ਜਥੇਦਾਰ ਸੰਤੋਖ ਸਿੰਘ ਨੇ ਇੰਦਰਾ-ਸੰਜੇ ਦੇ ਦ੍ਰਿੜ ਰਾਜਨੀਤਕ ਘੋਲ ਦੀ ਵਿਆਖਿਆ ਕਰਦਿਆਂ ਰਾਜੀਵ ਗਾਂਧੀ ਬਾਰੇ ਕਿਹਾ ਕਿ ਉਸ ਨੂੰ ਭਾਰਤ ਦੇ ਲੋਕਾਂ ਨੇ ਹੀ ਅਮੇਠੀ ਵਿਚੋਂ ਚੁਣ ਕੇ ਪਾਰਲੀਮੈਂਟ ਵਿਚ ਭੇਜਿਆ ਹੈ । ਸਤਿਗੁਰੂ ਰਾਜੀਵ ਗਾਂਧੀ ਨੂੰ ਸਿਹਤ ਅਤੇ ਚੜ੍ਹਦੀ ਕਲਾ ਬਖਸ਼ਣ ।

## ਸ੍ਰੀ ਰਾਜੀਵ ਗਾਂਧੀ

ਸ੍ਰੀ ਰਾਜੀਵ ਗਾਂਧੀ ਨੂੰ ਹੰਸਪਾਲ ਜੀ ਨੇ ਉਠ ਕੇ ਬੋਲਣ ਲਈ ਕਿਹਾ । ਪਰ ਸ੍ਰੀ ਰਾਜੀਵ ਗਾਂਧੀ ਨੇ ਉਠ ਕੇ ਬੋਲਣ ਦੀ ਥਾਂ, ਸਿਰਫ਼ ਖਲੋ ਕੇ ਹੀ ਸਾਧ ਸੰਗਤ ਦੇ ਦਰਸ਼ਨ ਕੀਤੇ । ਸ੍ਰੀ ਰਾਜੀਵ ਸਫ਼ੈਦ ਖਾਦੀ ਦਾ, ਬੰਨ ਵਾਲਾ ਕੁਰਤਾ ਤੇ ਖੁਲ੍ਹਾ ਪਜਾਮਾ ਪਹਿਨੀਂ, ਗਲੇ ਉੱਨ ਦੀ ਮਾਲਾ, ਵਿਨੰਮਰ ਹੱਥ ਜੋੜ ਸਹਿਜੇ-ਸਹਿਜੇ ਚੁਫੇਰੇ ਘੁੰਮਿਆ ਅਤੇ ਸਤਿਗੁਰੂ ਜੀ ਪਾਸ ਆ ਬੈਠਾ । ਉਸਨੂੰ ਸ਼ਾਇਦ ਇਸ ਸਮੇਂ ਸਾਡੀ ਸੰਗਤ ਵਿਚ ਬੋਲਣਾ ਅਉਖਾ ਲਗਦਾ ਸੀ ।

## ਸ੍ਰੀ ਸਤਿਗੁਰੂ ਜੀ ਦਾ ਕਥਨ

ਸ਼ਰਧਾਂਜਲੀਆਂ ਭੇਟ ਕਰਦਿਆਂ 7.20 ਵਜੇ ਦੇ ਹੋ ਗਏ । ਅੰਤ ਉਤੇ ਸਤਿਗੁਰੂ ਜੀ ਨੇ ਫ਼ਰਮਾਇਆ : ਅੱਜ ਕਾਂਗਰਸ ਦੇ ਲਾਹੌਰ ਪ੍ਰੋਗਰਾਮ ਹਾਲ ਵਿਚ ਉਨ੍ਹਾਂ ਪੰਡਤ ਜੀਆਂ ਯਾਦਾਂ ਉਮਡ ਆਈਆਂ ਹਨ...ਏਸ ਥਾਂ ਦੇ ਇਸ ਲੋਕਾਂ ਨੂੰ ਅੱਜ ਜੀ ਕੀ ਹੋ ਗਏ ਹਨ ।... ਸੰਜੇ ਗਾਂਧੀ ਜਿਵੇਂ ਘੱਟ ਬੋਲਦੇ ਸਨ, ਉਹੋ ਅੱਜ ਅਸਲ ਵਿਚ ਸਿਖਾਉਣ ਵਾਲੀ ਹੈ ।...ਕੰਮ ਕਰਕੇ ਵਖਾਇਆ ਜਾਏ ।...ਰਾਜੀਵ ਜੀ ਸਾਰਿਆਂ ਲੋਕੋ ਨਕਲੋ ਨਹੀਂ

ਥੱਲੇ।...ਸੰਜੇ ਤੋਂ ਬਹੁਤ ਆਸਾਂ ਸਨ ਤੇ ਉਮੀਦ ਹੈ ਰਾਜੀਵ ਉਨ੍ਹਾਂ ਦੀ ਪੂਰਤੀ ਕਰਨਗੇ।... ਇੰਦਰਾ ਜੀ ਨੂੰ ਜਿੰਨਾ ਵੱਡਾ ਧੱਕਾ ਲਗਾ ਸੀ, ਉਸ ਤੋਂ ਉਹ ਸੰਭਲੇ ਹਨ। ਪਰਵਾਰਕ ਮੋਹ ਜਾਲ 'ਚੋਂ ਨਿਕਲ ਕੇ ਹੀ ਦੇਸ਼ ਦੀ ਸੇਵਾ ਵਿਚ ਜੁਟੇ ਹੋਏ ਹਨ।...ਏਨੇ ਕੁ ਸ਼ਬਦਾਂ ਨਾਲ ਇਹੋ ਕਹਿਣਾ ਚਾਹੁੰਦਾ ਹਾਂ ਕਿ ਗੱਲਾਂ ਘੱਟ ਕੀਤੀਆਂ ਜਾਣ, ਵਧੇਰੇ ਜ਼ੋਰ ਕੰਮ ਤੇ ਲਾਇਆ ਜਾਇ।...ਇਹੋ ਸੰਜੇ ਵਾਸਤੇ ਸ਼ਰਧਾਂਜਲੀ ਹੈ।

ਸਤਿਗੁਰਾਂ ਸਾਰੇ ਪਰਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ ਦੀ ਕਾਮਨਾ ਕਰਦਿਆਂ ਰਾਜੀਵ ਗਾਂਧੀ ਨੂੰ ਅਸ਼ੀਰਬਾਦ ਦਿੱਤੀ।

ਸ਼ਰਧਾਂਜਲੀ ਸਮਾਗਮ ਤੇ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਅਤੇ ਕੜਾਹ ਪ੍ਰਸ਼ਾਦ ਦੀ ਦੇਗ ਮੰਗਵਾ ਲਈ ਗਈ ਅਤੇ ਜਥੇਦਾਰ ਸੇਵਾ ਸਿੰਘ, ਸੰਤ ਸੇਵਾ ਸਿੰਘ ਮੱਲ੍ਹਾ, ਗਿਆਨੀ ਗੋਪਾਲ ਸਿੰਘ ਤੇ ਸੰਤ ਕਰਤਾਰ ਸਿੰਘ ਸੰਧੋ ਆਦਿ ਸਿੰਘ ਭੋਗਾਂ ਦੇ ਸ਼ਲੋਕ ਪੜ੍ਹਨ ਲਗੇ! ਪੰਡਾਲ ਜੋ ਹੇਠਾਂ ਸੜਕ ਤਕ ਜਾਂਦਾ ਸੀ ਨਰ-ਨਾਰਾਂ ਨਾਲ ਭਰਪੂਰ ਸੀ।

### ਸਮਾਪਤੀ ਸ਼ਰਧਾਂਜਲੀ ਸਮਾਰੋਹ ਦੀ

ਰਾਜਸੀ ਰੋਰ ਤੇ ਇਸ ਸੰਜੇ ਵਰ੍ਹੀਣੇ ਦੀ ਇਹ ਮਹਾਨਤਾ ਸੀ ਕਿ ਦਿੱਲੀ ਦੇ ਨਾਮਧਾਰੀਆਂ ਦੀ ਕਾਂਗਰਸ ਵਲ ਪਹੁੰਚ ਦਾ ਇਕ ਹੋਰ ਕਦਮ ਸੀ। ਅਤੇ ਸ. ਹੰਸਪਾਲ ਐਮ. ਪੀ. ਸਰਕਾਰੀ ਮਸ਼ੀਨਰੀ ਦਾ ਅੰਗ ਬਣਨ ਲਈ ਰਾਹ ਸਾਫ਼ ਕਰਨ ਦਾ ਇਕ ਹੋਰ ਮੌਕਾ। ਸਤਿਗੁਰੂ ਜੀ ਦਾ ਵਰਦਹਸਤ ਹੰਸਪਾਲ ਦੀ ਪਿੱਠ ਤੇ ਹੈ।

ਦਿੱਲੀ ਦੇ ਨੌਜੁਆਨਾਂ ਨੇ ਸ. ਹੰਸਪਾਲ ਦੀ ਇੱਛਾ ਅਨੁਸਾਰ ਸਾਰੀ ਤਿਆਰੀ ਕੀਤੀ। ਸੰਤ ਦਿਆਲ ਸਿੰਘ ਮਾਹੂੰਵਾਲ, ਸ. ਬਲਦੇਵ ਸਿੰਘ ਚਾਨਾ ਨੰ: 1, ਸੰਤ ਗੁਰਦੀਪ ਸਿੰਘ ਸਕੱਤਰ, ਸ. ਇੰਦਰਜੀਤ ਸਿੰਘ ਆਦਿ ਸ. ਸੁਰਿੰਦਰ ਸਿੰਘ ਮਲੂਵਾਲੀ ਪਰਵਾਰ ਨੇ ਤਿਆਰੀ ਵਿਚ ਜੁੜਵਾਂ ਕੰਮ ਕੀਤਾ।

ਪੌਣੇ ਅੱਠ ਵਜੇ 'ਅਠਾਰਹ ਦਸ ਬੀਸ' ਹੋ ਗਿਆ। ਸੰਤ ਮਹਿੰਦਰ ਸਿੰਘ ਪੂਰਬਾ ਨੇ ਸੰਜੇ ਗਾਂਧੀ ਦੇ ਪਹਿਲੇ ਵਰ੍ਹੀਣੇ ਦੀ ਸਮਾਪਤੀ ਦੀ ਅਰਦਾਸ ਕੀਤੀ।

### ਹੁਣ ਭੈਣੀ ਸਾਹਿਬ ਨੂੰ ਭਾਗ

ਸਤਿਗੁਰੂ ਜੀ ਏਥੋਂ ਸਿੱਧੇ ਹੀ ਭੈਣੀ ਸਾਹਿਬ ਨੂੰ ਹੋ ਤੁਰੇ। ਜਦੋਂ ਕਿ ਆਯੋਜਕਾਂ ਨੇ ਗਿਆਨੀ ਜ਼ੈਲ ਸਿੰਘ ਅਤੇ ਰਾਜੀਵ ਗਾਂਧੀ-ਜਥੇਦਾਰ ਸੰਤੋਖ ਸਿੰਘ ਆਦਿ ਨੂੰ ਵਿਦਾ ਕੀਤਾ।

## 25 ਜੂਨ 1981, ਵੀਰਵਾਰ
## ਸ੍ਰੀ ਭੈਣੀ ਸਾਹਿਬ (ਵਿਦਿਅਕ ਸੰਮੇਲਨ)

### ਜੁਆਨਾਂ ਦਾ ਮੇਲਾ

ਏਥੇ ਨਾਮਧਾਰੀ ਵਿਦਿਅਕ ਜਥੇ ਦਾ 17ਵਾਂ ਸੰਮੇਲਨ 21 ਜੂਨ ਤੋਂ ਜਾਰੀ ਹੈ।

ਬੀਬੀਆਂ ਦਾ ਸੰਮੇਲਨ 21 ਤੋਂ 24 ਜੂਨ 1981 ਤਕ ਰਿਹਾ ਹੈ। ਕੱਲ ਤੋਂ ਨੌਜਵਾਨਾਂ ਦਾ ਸਮਾਗਮ ਸ਼ੁਰੂ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਏਥੇ 20 ਤੋਂ ਹੀ ਦਰਸ਼ਨ ਦੇ ਰਹੇ ਸਨ। ਇਸੇ ਵਿਚ ਹੀ ਆਪ ਸੰਜੇ ਗਾਂਧੀ ਦੇ ਵਰ੍ਹੀਣੇ ਤੇ ਵੀ ਦਰਸ਼ਨ ਦੇ ਆਏ ਸਨ।

ਮੈਂ ਅਤੇ ਹਰਭਜਨ ਸਿੰਘ ਸਿਤਾਰ ਬੀਤੀ ਰਾਤੀਂ ਹੀ ਏਥੇ ਆਏ।

ਪਹਿਲੇ ਦਰਸ਼ਨ ਮੈਨੂੰ 8 ਵਜੇ ਸਵੇਰੇ ਹੋਏ, ਜਦੋਂ ਸ੍ਰੀ ਹਜ਼ੂਰ ਅਨੇਕਾਂ ਸਿੰਘਾਂ ਨਾਲ ਲੰਗਰ ਸ੍ਰੀ ਭੈਣੀ ਸਾਹਿਬ ਵਲੋਂ ਹੋਕੇ ਆ ਰਹੇ ਸਨ। ਸਤਿਗੁਰੂ ਜੀ ਕੇਵਲ ਦਸਤਾਰ ਕੁਰਤੇ ਅਤੇ ਕਛਹਿਰੇ ਨਾਲ ਸਨ। ਗਲੇ ਵਿਚ ਅਠੱਤਰੀ ਮਾਲਾ ਤਾਂ ਆਪ ਦਾ ਅਨਿਖੜਵਾਂ ਗਹਿਣਾ ਹੈ ਹੀ। ਡਿਉਢੀ ਦੇ ਪਿੱਪਲ ਪਾਸ ਮੇਰੀ ਨਮਸਕਾਰ ਪਰਵਾਨ ਕਰ, ਬਚਨ ਕੀਤਾ: ਮੇਰੇ ਮਗਰ-ਮਗਰ ਹੀ ਆ ਜਾਓ। ਅਤੇ ਆਪ ਮੁੜ ਚੋਣਵੇਂ ਸਿੱਖਾਂ ਨਾਲ ਨਵੀਂ ਕੋਠੀ ਦੇ 69 ਨੰ: ਕਮਰੇ ਵਿਚ ਲੰਘ ਗਏ ਜਿਥੇ ਕੂਲਰ ਅਤੇ ਪੱਖੇ ਕਮਰੇ ਨੂੰ ਠੰਢਿਆ ਕਰ ਰਹੇ ਸਨ।

## ਸੰਗੀਤ ਸਭਾ

ਸਤਿਗੁਰੂ ਜੀ ਉਸ ਸੋਫ਼ੇ ਤੇ ਨਹੀਂ ਬੈਠੇ ਜਿਸ ਤੇ ਆਪ ਦੇ ਬੈਠਣ ਲਈ ਸੁੱਚਾ ਕਪੜਾ ਵਿਛਾਇਆ ਗਿਆ ਸੀ, ਸਗੋਂ ਉਸ ਦੇ ਨਾਲ ਹੀ ਫਰਸ਼ ਤੇ ਵਿਛੇ ਆਸਣ ਉਤੇ ਬਿਰਾਜਮਾਨ ਹੋਏ। ਏਥੇ ਮਿੰਟਾਂ ਵਿਚ ਹੀ ਸੰਗੀਤ ਸੰਬੰਧਤ ਸੱਜਣ ਇਕੱਤਰ ਹੋ ਗਏ, ਜਿਵੇਂ ਇਨ੍ਹਾਂ ਨੂੰ ਪਹਿਲਾਂ ਸੂਚਤ ਕੀਤਾ ਗਿਆ ਹੋਵੇ।

ਟੇਢੀ ਪੱਗ ਵਾਲੇ ਸ. ਸੰਤੋਖ ਸਿੰਘ ਲੁਧਿਆਣੇ ਤੋਂ ਪਰਵਾਰ ਸਮੇਤ ਏਥੇ ਬੈਠੇ ਹੋਏ ਸਨ ਤੇ ਉਹਨਾਂ ਦੇ ਬੱਚੇ, ਦੋ ਲੜਕੇ ਅਤੇ ਇਕ ਲੜਕੀ, ਆਪਣੇ ਸ਼ਾਜ਼ ਲੈ ਕੇ ਆਏ ਹੋਏ ਸਨ। ਸਤਿਗੁਰੂ ਜੀ ਨੇ ਮੈਨੂੰ ਦੱਸਿਆ: ਇਹ ਸੱਜਣ ਦੋ ਸਾਲ ਤੋਂ ਚਾਹ ਰਹੇ ਹਨ ਕਿ ਮੈਂ ਇਹਨਾਂ ਦੇ ਬੱਚਿਆਂ ਤੋਂ ਸੰਗੀਤ ਸੁਣਾਂ। ਇਹ ਏਥੇ ਹੀ ਸਿਖਣ ਵਾਸਤੇ ਬੱਚੇ ਭੇਜਣ ਨੂੰ ਤਿਆਰ ਹਨ, ਪਰ ਮੈਂ ਚਾਹੁੰਦਾ ਹਾਂ ਕਿ ਇਹਨਾਂ ਲਈ ਲੁਧਿਆਣੇ ਹੀ ਸਿਖਲਾਈ ਦਾ ਪ੍ਰਬੰਧ ਕੀਤਾ ਜਾਏ, ਤਾਂਕਿ ਸਕੂਲੀ ਸਿੱਖਿਆ ਵਿਚ ਵਿਘਨ ਨ ਪਵੇ। ਹੁਣ ਜਲਦੀ ਪ੍ਰਬੰਧ ਹੋ ਜਾਇਗਾ।

ਫਿਰ ਪਹਿਲਾਂ ਰਾਜਿੰਦਰ ਸਿੰਘ ਕੋਲੋਂ ਤਬਲਾ ਵਾਦਨ ਕਰਵਾਇਆ। ਬੱਚੇ ਦੀ ਉਮਰ ਕੋਈ 14 ਸਾਲ ਹੋਵੇਗੀ, ਤਬਲਾ ਸੋਹਣਾ ਵਜਾ ਗਿਆ। ਤਦ ਇਹਨਾਂ ਬੱਚਿਆਂ ਦੀ ਭੈਣ ਨੇ ਤਾਨਪੁਰਾ ਲੈ ਕੇ ਸ਼ਬਦ ਗਾਉਣਾ ਸ਼ੁਰੂ ਕੀਤਾ। ਸਤਿਗੁਰੂ ਜੀ ਭਾਵੇਂ ਅਜੇ ਲੜਕੀਆਂ ਨੂੰ ਸੁਣਦੇ ਨਹੀਂ ਪਰ ਆਏ ਹੋਏ ਗੈਰ ਨਾਮਧਾਰੀ ਪ੍ਰੇਮੀਆਂ ਦਾ ਮਾਣ ਰਖਣ ਲਈ ਬੱਚੀ ਨੂੰ ਧਿਆਨ ਪੂਰਵਕ ਸੁਣਿਆ। ਫਿਰ ਸ੍ਰੀ ਰਵਿੰਦਰ ਸਿੰਘ ਨੇ ਕਲਾ-ਪੂਰਣ ਸ਼ਬਦ ਸੁਣਾਇਆ। ਤਿੰਨੇ ਬੱਚੇ ਕਿਸ਼ੋਰ, ਸੁਡੌਲ ਅਤੇ ਗੋਰੇ ਅਤੇ ਸਫ਼ੇਦ ਸਫ਼ੇਦ ਪਹਿਰਾਵਿਆਂ ਵਿਚ ਸੁਸਜਿਤ ਸਨ। ਬੱਚਿਆਂ ਦਾ ਕੰਮ ਗੁਜ਼ਾਰੇ ਜੋਗਾ ਸੀ। ਸਤਿਗੁਰੂ ਜੀ ਪ੍ਰਸੰਨ ਸਨ।

ਸਤਿਗੁਰੂ ਜੀ ਦੇ ਪੁੱਛਣ ਤੇ ਸ. ਸੰਤੋਖ ਸਿੰਘ ਨੇ ਦੱਸਿਆ ਕਿ ਉਹ ਤਾਂ ਇਕ

ਮਕੂਲ ਚਲਾਂਦੇ ਹਨ । ਉਹਨਾਂ ਦੀ ਪਤਨੀ ਜੁ ਸੰਗੀਤ ਵਲੋਂ ਉੱਕਾ ਹੀ ਅਣਭਿੱਜ ਸੀ । ਦੋਹਾਂ ਜੀਆਂ ਨੂੰ ਸੰਗੀਤ ਦਾ ਥੋੜਾ ਵੀ ਗਿਆਨ ਨਹੀਂ ਪਰ ਸ਼ੌਕ ਹੈ ਕਿ ਸੰਗੀਤ ਦੀ ਕਮੀ ਬੱਚਿਆਂ ਦੁਆਰਾ ਪੂਰੀ ਕੀਤੀ ਜਾ ਸਕੇ ।

10 ਮਿੰਟ ਤਕ ਸੁਖਵਿੰਦਰ ਸਿੰਘ ਪਿੰਕੀ ਨੂੰ ਤਬਲੇ ਦੁਆਰਾ ਸੁਣਿਆ ਅਤੇ ਸੁਣਾਇਆ ਗਿਆ । ਕਲਾਵੰਤ ਸਜਣਾਂ ਨੂੰ ਪਿੰਕੀ ਸੁਣ ਕੇ ਪ੍ਰੇਰਨਾ ਮਿਲੀ । ਪਰਸਪਰ ਬਚਨ ਕਰਦਿਆਂ ਸਵੇਰ ਦੇ 8.45 ਹੋ ਗਏ ।

## ਬਾਜਵਾ ਫੋਟੋਗਰਾਫਰ

ਸੰਗੀਤ ਸਮਾਪਤੀ ਹੋਈ ਤਾਂ ਸੱਚੇ ਪਾਤਸ਼ਾਹ ਜੀ ਨੇ ਮੇਰੇ ਨਾਲ ਸ. ਹਰਭਜਨ ਸਿੰਘ ਬਾਜਵਾ, ਮੇਰੇ ਮਿੱਤਰ ਨੂੰ, ਜੇਲ ਵਿਚ ਜਾਕੇ ਮਿਲਣ ਵਾਲੇ ਸ. ਸੁਰਿੰਦਰ ਸਿੰਘ ਲੁਧਿਆਣਾ ਤੇ ਸ. ਗੁਰਮੁਖ ਸਿੰਘ ਰਹਿਬਰ ਦਾ ਜ਼ਿਕਰ ਕੀਤਾ ਜਿਨ੍ਹਾਂ ਨਾਲ ਸਿੱਖ ਜੇਲਰ ਤੇ ਉਹਦੀ ਪਤਨੀ ਨੇ ਬੜਾ ਅਯੋਗ ਵਰਤਾਉ ਕੀਤਾ । ਸਤਿਗੁਰੂ ਜੀ ਨੇ ਬਾਜਵਾ ਦੀ ਸਹਾਇਤਾ ਲਈ 1000/- ਭੇਜਿਆ ਸੀ, ਪਰ ਬਾਜਵਾ ਨੇ ਸਤਿਕਾਰ ਪਰਗਟ ਕਰਦਿਆਂ ਅਰਜ਼ ਭੇਜੀ ਸੀ ਕਿ ਉਸਨੂੰ ਆਪਣੇ ਪਿਆਰ ਦੀ ਬਖਸ਼ਸ਼ ਕਰਦੇ ਰਹਿਣ ।

ਮੈਂ ਸਤਿਗੁਰੂ ਜੀ ਨੂੰ ਦੱਸਿਆ ਕਿ ਕੱਲ ਗੁਰਦੇਵ ਸਿੰਘ ਸਰੋਦ ਦਾ ਬਨਾਰਸ ਦੇ ਕਿਸ਼ਨ ਮਹਾਰਾਜ ਨਾਲ ਫੋਨ ਨਹੀਂ ਹੋ ਸਕਿਆ । ਏਸੇ ਕਾਰਨ ਅਸੀਂ 3.30 ਦੀ ਬਸ ਲੈ ਕੇ ਚਲੇ ਸਾਂ ।

ਅੱਜ ਬੀਬੀ ਦਾ ਸ਼ਬਦ ਸੁਣਦਿਆਂ : ਸਾਧੋ, ਮਨ ਕਾ ਮਾਨ ਤਿਆਗਉ । ਦੋ ਅੰਤਰੇ ਸੁਣ ਕੇ ਮੇਰੇ ਕੰਨ ਵਿਚ ਆਖਿਆ : ਗੁਰੂ ਕਾ ਇਹ ਸ਼ਬਦ ਜੀਵਨ ਸਫਲਤਾ ਦਾ ਸਾਰ ਦਸਦਾ ਹੈ ਪਰ ਜੇ ਕੋਈ ਇਸ ਤੇ ਅਮਲ ਕਰੇ ।

## ਸੰਤ ਜਗਤਾਰ ਸਿੰਘ ਪਨਿਹਾਰੀ

ਏਥੇ 69 ਨੰ. ਕਮਰੇ ਵਿਚ ਹੀ ਸਤਿਗੁਰੂ ਜੀ ਪਾਸ ਆਏ ਹਜ਼ੂਰ ਦੇ ਜੁਆਤਰੇ ਸ. ਜਗਤਾਰ ਸਿੰਘ ਨੇ ਨਮਸਕਾਰ ਕੀਤੀ ਅਤੇ ਕੰਨ ਵਿਚ ਕੁਛ ਕਹਿ ਕੇ ਚਲੇ ਗਏ । ਥੋੜ੍ਹੇ ਚਿਰ ਪਿਛੋਂ ਬੀਬਾ ਜੀ ਆਏ, ਥੋੜਾ ਜਿਹਾ ਦਰ ਖੋਲ੍ਹਿਆ ਤਾਂ ਸਤਿਗੁਰੂ ਜੀ ਨੇ ਵਿਨੋਦ ਨਾਲ ਉਨ੍ਹਾਂ ਨੂੰ ਸੁਣਾ ਕੇ ਕਿਹਾ : ਜਗਤਾਰ ਸਿੰਘ ਚਲਾ ਗਿਆ ਹੈ । ਜਾਓ । ਤੇ ਕੰਨ ਵਿਚ ਕਿਹਾ : ਜਦੋਂ ਮਿਲਣ ਆਉਂਦੇ ਹਨ, ਦੋਵੇ ਹੀ ਆਉਂਦੇ ਹਨ ਅਤੇ ਦੋਵੇਂ ਹੀ ਇਕੱਠੇ ਚਲੇ ਜਾਂਦੇ ਹਨ । ਵਿਆਹੀ ਜਾ ਕੇ ਕੁੜੀ ਦਾ ਕੀ ਕੰਮ ਪੇਕੇ ਘਰ ਇਕੱਲੇ ਰਹਿਣ ਦਾ ।

69 ਨੰ: ਤੋਂ ਬਾਹਰ ਆਏ ਤਾਂ ਸੰਤੋਖ ਸਿੰਘ ਪਰਵਾਰ ਨੂੰ ਸਹੂਲਤ ਨਾਲ ਭੇਜਣ ਲਈ ਆਪਣੇ ਸਫਰ ਲਈ ਖਲੋਤੀ ਫੀਅਟ ਕਾਰ ਕਟਾਣੀ ਤਕ ਭੇਜੀ । ਆਪ ਜੀ ਦਾ ਪਰਵਾਰ ਲਛਮਣ ਸਿੰਘ ਫਗਵਾੜਾ ਦੀ ਗੱਡੀ ਵਿਚ ਬੈਠ ਨਹਿਰ ਤੇ ਗਿਆ ।

### ਵਿਦਿਅਕ ਜਥੇ ਦਾ ਸੰਗਠਨ

ਵਿਦਿਅਕ ਜਥੇ ਦੇ ਸੰਗਠਨ ਵਿਚ ਅੱਜ ਵਰਨੀਆਂ (ਇਕ ਧਾਰਮਿਕ ਮਨੌਤ ਅਨੁਸਾਰ ਅਨੁਸ਼ਠਾਨ ਕਰਨਾ) ਦੀਆਂ ਕਿਸਮਾਂ ਅਤੇ ਤਰੀਕੇ ਦੱਸੇ ਗਏ। ਠਾਕੁਰ ਦਲੀਪ ਸਿੰਘ ਜੀ, ਮਾ: ਨਿਹਾਲ ਸਿੰਘ ਜੀ, ਗਿਆਨੀ ਮੋਹਰ ਸਿੰਘ ਕਾਨਪੁਰੀ, ਸੰਤ ਆਤਮਾ ਸਿੰਘ ਸਨਖਤਰਾ ਅਤੇ ਸੰਤ ਬਲਕਾਰ ਸਿੰਘ ਸੇਵਕ ਨੌਜਵਾਨਾਂ ਨੂੰ ਹਰ ਕਿਸਮ ਦੀ ਅਗਵਾਈ ਦਿੰਦੇ ਰਹੇ।

### ਠਾਕੁਰ ਜੀ ਵਡਿਆਂ ਦੀ ਸਿਹਤ

ਠਾਕੁਰ ਦਲੀਪ ਸਿੰਘ ਜੀ ਦਾ ਸਰੀਰ ਕਮਜ਼ੋਰ ਤਕ ਮੈਂ ਕਾਰਨ ਪੁੱਛਿਆ, ਤਾਂ ਉਨ੍ਹਾਂ ਕਿਹਾ: ਪਿਛਲੇ ਚਾਰ ਦਿਨਾਂ ਤੋਂ ਤਕੜੇ ਬੁਖ਼ਾਰ ਨਾਲ ਸਾਹਮਣਾ ਕਰਨਾ ਪਿਆ ਹੈ। ਪਿਛਲੇ ਦਿਨੀਂ ਮਨਾਲੀ ਗਏ ਸਾਂ, ਜਦੋਂ ਮੇਰੇ ਘਰੋਂ ਹੈਜ਼ੇ ਨਾਲ ਪਰੇਸ਼ਾਨ ਰਹੀ। ਪਰ ਮੈਂ ਬਿਮਾਰੀ ਦੇ ਨੇੜੇ ਹੀ ਰਿਹਾ, ਮੇਰੀ ਕਸਰ ਏਥੇ ਆ ਕੇ ਨਿਕਲੀ। ਹੁਣ ਮੇਰੇ ਘਰੋਂ ਵੀ ਠੀਕ ਹੈ ਅਤੇ ਮੈਂ ਵੀ ਰਾਜ਼ੀ ਹਾਂ।

### ਲਉਂਦੇ ਪਹਿਰ ਦਾ ਦੀਵਾਨ

ਰਾਮ-ਰਾਮ ਜੀ ਵਲੋਂ ਕੀਤੀ ਜਾਂਦੀ ਕਥਾ ਦੇ ਇਕ ਘੰਟੇ ਬਾਅਦ ਹਰੀ ਮੰਦਰ ਵਿਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ 3 ਤੋਂ 4 ਵਜੇ ਤਕ ਹਰੀ ਸਿਮਰਨ ਹੋਇਆ। ਸੰਗਤ ਇਵੇਂ ਇਕੱਤਰ ਹੋ ਗਈ ਜਿਵੇਂ ਬਰਸਾਤ ਵਿਚ ਨੀਵੀਂ ਥਾਏਂ ਪਾਣੀ ਜੁੜਦਾ ਹੈ। ਫਿਰ ਰਾਗੀਆਂ ਦੁਆਰਾ ਕੀਰਤਨ ਹੋਇਆ। ਸ. ਦਲੀਪ ਸਿੰਘ ਐਸ. ਪੀ. ਸ. ਅਨੂਪ ਸਿੰਘ ਰਾਜੇ ਜੰਗੀਆ, ਐਸ. ਪੀ., ਸ. ਬਖਸ਼ੀਸ਼ ਸਿੰਘ ਆਦਲ ਬਟਾਲਾ, ਸੰਤ ਨਿਰਮਲਾ ਰਾਜਿੰਦਰ ਸਿੰਘ, ਡਾ: ਜਸਬੀਰ ਸਿੰਘ ਆਹਲੂਵਾਲੀਆ, ਆਦਿ ਆਏ ਬੈਠੇ ਸਨ।

ਅੱਜ ਸਤਿਗੁਰੂ ਜੀ ਨੇ ਇਕ ਨਵੀਂ ਬੰਦਸ਼ ਦਾ ਸ਼ਬਦ ਗਾਇਨ ਆਰੰਭ ਕੀਤਾ। ਜਿਸ ਨੂੰ ਘੱਟੋਂ ਘੱਟ ਮੈਂ ਤਾਂ ਪਹਿਲਾਂ ਨਹੀਂ ਸੁਣਿਆ। ਮਧੁਵੰਤੀ ਰਾਗ ਵਿਚ ਗੰਵਿਆਂ: ਆਦਿ ਗੁਰ ਏ ਨਮਹ। ਜੁਗਾਦਿ ਗੁਰ ਏ ਨਮਹ। ਤਾਲ ਝੱਬ। ਸਤਿਗੁਰੂ ਜੀ ਨੇ ਬਾਅਦ ਵਿਚ ਦੱਸਿਆ ਕਿ ਇਹੋ ਸ਼ਬਦ ਪਹਿਲੀ ਵਾਰ 1940 ਈ: ਵਿਚ ਗੰਵਿਆਂ ਸੀ।

ਮੈਂ ਇਕ ਬੜੀ ਦਿਲਚਸਪ ਘਟਨਾ ਵੇਖੀ। ਉਸਤਾਦ ਮਹਿੰਦਰ ਸਿੰਘ ਗਉਂ ਰਹੇ ਸਨ; ਸਾਧੋ ਰਚਨਾ ਰਾਮ ਬਨਾਈ। ਕੀਰਤਨ ਆਨੰਦ ਮਈ ਸੀ। 5.00 ਵਜੇ, ਜਦੋਂ ਚਲਦੇ ਸ਼ਬਦ ਦੀ ਅੰਤਮ ਪੰਗਤੀ ਆਈ ਤਾਂ ਸਕੱਤਰ ਤਰਸੇਮ ਸਿੰਘ, ਉਸ ਦੇ ਕੋਲ ਬੈਠੇ ਠਾਕੁਰ ਉਦੇ ਸਿੰਘ ਤੇ ਚੌਰ ਬਰਦਾਰੀ ਕਰਦੇ ਸੂਬਾ ਧਰਮ ਸਿੰਘ ਹੋਰਾਂ ਪਰਸਪਰ ਅੱਖਾਂ ਮਿਲਾਂਦਿਆਂ, ਬੁੱਲ੍ਹਾਂ ਦੀਆਂ ਨੁਕਰਾਂ ਤੋਂ ਰਤਾ-ਰਤਾ ਹਸਦਿਆਂ ਦੀਵਾਨ ਸਮਾਪਤੀ ਦੀ ਕਾਹਲ ਵਿਚ ਸਤਿਗੁਰੂ ਜੀ ਦੇ ਹਥਲਾ ਦਿਲਰੁਬਾ ਫੜਨ ਲਈ ਬੇਤਾਬ, ਸਕੱਤਰ

ਜਲ ਗੜਵਾ ਝੋਲੇ ਵਿਚੋਂ ਨੰਗਾ ਕਰ, ਧਰਮ ਸਿੰਘ ਜੀ ਸਾਜ਼ ਦਾ ਗਜ਼ ਵਾਲਾ ਪਾਸਾ ਫੜਨ ਲਗਾ ਤਾਂ ਸਤਿਗੁਰੂ ਜੀ ਨੇ ਗਜ਼ ਆਪਣੇ ਵਲ ਖਿੱਚ ਲਿਆ ਜਿਵੇਂ ਅਜੇ ਪ੍ਰੋਗਰਾਮ ਹੋਰ ਚਲਣਾ ਹੋਵੇ। ਖਿਸਿਆਨੀ ਹਾਸੀ ਵਿਚ ਇਹ ਕਾਹਲ ਗੁਆਚ ਗਈ। ਸ਼ਾਇਦ...

## ਡਾ: ਜਸਬੀਰ ਸਿੰਘ ਤੇ ਸ. ਪ੍ਰੀਤਮ ਸਿੰਘ

5.15 ਤੇ ਦੀਨ ਦਿਆਲ ਜੀ ਦੀਵਾਨ ਸਮਾਪਤੀ ਪਿਛੋਂ ਪੁਰਾਣੀ ਕੋਠੀ ਵਿਚ ਪਧਾਰੇ। ਇਸ ਦੇ ਇਕ ਘਾਹ ਕਿੱਤੇ ਵਿਚ ਚਟਾਈਆਂ ਵਿਛੀਆਂ ਹੋਈਆਂ ਸਨ। ਸ. ਸੁਰਿੰਦਰ ਸਿੰਘ ਲੁਧਿਆਣਾ ਡਾ: ਜਸਬੀਰ ਸਿੰਘ ਆਹਲੂਵਾਲੀਆ ਪ੍ਰਸਿਧ ਪੰਜਾਬੀ ਸਮੀਖਿਅਕ ਤੇ ਸ. ਪ੍ਰੀਤਮ ਸਿੰਘ ਸਕੱਤਰ ਵਿਸ਼ਵ ਪੰਜਾਬੀ ਲੇਖਕ ਤਾਲਮੇਲ ਕਮੇਟੀ ਸਫਾਂ ਉਤੇ ਆ ਕੇ ਬੈਠੇ ਤਾਂ ਸ੍ਰੀ ਸਤਿਗੁਰੂ ਜੀ ਨੇ ਵੀ ਆ ਦਰਸ਼ਨ ਦਿੱਤੇ। ਦੋਹਾਂ ਵਿਦਵਾਨਾਂ ਨੇ ਅੱਜ ਦੇ ਕਲਾਸਕੀ ਕੀਰਤਨ ਦੀ ਪ੍ਰਸ਼ੰਸਾ ਨਾਲ ਗੱਲਬਾਤ ਸ਼ੁਰੂ ਕੀਤੀ। ਸਤਿਗੁਰਾਂ ਸਿਖੀ ਦਾ ਵਰਤਮਾਨ ਸੰਕਟ ਅਤੇ ਨਿਕਟ ਭਵਿੱਖ ਵਿਚ ਹੋਈਆਂ ਗੁਰਦੁਆਰਾ ਚੋਣਾਂ ਦਾ ਜ਼ਿਕਰ ਕਰਦਿਆਂ ਕਿਹਾ : ਚੋਣਾਂ ਨ ਹਿੰਦੂਆਂ ਵਿਚ, ਨ ਮੁਸਲਮਾਨਾਂ ਵਿਚ ਤੇ ਨਾ ਹੀ ਈਸਾਈਆਂ ਦੇ ਮੰਦਰਾਂ, ਮਸਜਿਦਾਂ ਅਤੇ ਗਿਰਜਿਆਂ ਬਾਰੇ ਹੁੰਦੀਆਂ ਹਨ, ਫਿਰ ਇਹ ਕਿਰਪਾ ਕੇਵਲ ਸਿੱਖਾਂ ਤੇ ਕਿਉਂ ?

ਅਤੇ ਏਥੇ ਡਾ: ਆਹਲੂਵਾਲੀਆ ਨੇ ਆਲ ਇੰਡੀਆ ਗੁਰਦੁਆਰਾ ਐਕਟ ਦੀ ਬੜੀ ਦਿਲਚਸਪ ਵਿਆਖਿਆ ਕੀਤੀ ਅਤੇ ਕਿਹਾ ਕਿ ਸਿੱਖਾਂ ਨੇ ਆਪਣੀ ਤਬਾਹੀ ਲਈ ਹੀ ਇਹ ਐਕਟ ਪਾਸ ਕਰਵਾਣਾ ਸੀ। ਸੁਆਦਲੀ ਗੱਲ ਇਹ ਕਿ ਜਿਨ੍ਹਾਂ ਇਹ ਲਿਖਿਆ, ਨਾ ਉਹਨਾਂ ਦੂਰ ਦ੍ਰਿਸ਼ਟੀ ਤੋਂ ਕੰਮ ਲਿਆ, ਨਾ ਹੀ ਉਸ ਨੂੰ ਪੜ੍ਹ ਕੇ ਸਰਕਾਰ ਪਾਸੋਂ ਪਾਸ ਕਰਵਾਣ ਦੀ ਸਿਫਾਰਸ਼ ਕਰਨ ਵਾਲਿਆਂ। ਇਹ ਤਾਂ ਕੁਦਰਤੀ ਹੋ ਗਿਆ ਕਿ ਸਰਕਾਰ ਨੇ ਉਸ ਦੇ ਪਾਸ ਕਰਨ ਲਈ ਉਤੇਜਨਾ ਨਹੀਂ ਦਿਖਾਈ।

ਅੰਤ ਉਤੇ ਉਪ੍ਰੋਕਤ ਦੋਹਾਂ ਸੱਜਨਾਂ ਨੇ ਏਸ਼ੀਆ ਵਿਚ ਵਿਸ਼ਵ ਪੰਜਾਬੀ ਲੇਖਕ ਕਾਨਫਰੇਂਸ ਕਰਨ ਹਿਤ ਸਤਿਗੁਰੂ ਜੀ ਤੋਂ ਆਸ਼ੀਰਵਾਦ ਤੇ ਸਰਪ੍ਰਸਤੀ ਦੀ ਮੰਗ ਕੀਤੀ।

ਸਤਿਗੁਰੂ ਜੀ ਨੇ ਮਹਾਰਾਜ ਬੀਰ ਸਿੰਘ ਜੀ ਦੇ ਜ਼ਿਮੇਂ ਲਾਇਆ ਕਿ ਉਹ ਸਭ ਕੁਝ ਸਮਝ ਕੇ ਫਿਰ ਹਜ਼ੂਰ ਨਾਲ ਵਿਚਾਰ ਵਟਾਂਦਰਾ ਕਰਨ। 6.30 ਹੋ ਗਏ ਸਨ ਸ਼ਾਮਾਂ ਦੇ ਸਤਿਗੁਰੂ ਜੀ ਨਹਿਰ ਸਰਹੰਦ ਨੂੰ ਹੋ ਗਏ ਅਤੇ ਮਹਾਰਾਜ ਜੀ ਨੇ ਦੋਹਾਂ ਆਗੰਤਕਾਂ ਨੂੰ ਪਵਿਤਰ ਸਥਾਨਾਂ ਦੀ ਯਾਤਰਾ ਕਰਵਾਈ।

## 26 ਜੂਨ 1981, ਸ਼ੁਕਰਵਾਰ
## ਸ੍ਰੀ ਭੈਣੀ ਸਾਹਿਬ

### ਆਸਾ ਦੀ ਵਾਰ ਦਾ ਕੀਰਤਨ

ਸ਼ਾਂਤ, ਸੁਹਾਵਣੇ ਤੇ ਕਦੇ-ਕਦੇ ਭਿੱਜੀ ਹੋਈ ਮੋਰਾਂ ਦੀ 'ਕਿਆਉ-ਕਿਆਉ'

ਆਵਾਜ਼ ਵਾਲੇ ਵਾਤਾਵਰਣ ਵਿਚ ਹਰੀ ਮੰਦਰ ਨਾਲ ਦੇ ਉੱਤਰੀ ਮੈਦਾਨ ਵਿਚ ਅਮਲ ਤਾਸ ਤੇ ਬੋਹੜ ਦੀ ਛਾਇਆ ਦੇ ਉਹਲੇ ਹੇਠ, ਹਜ਼ੂਰੀ ਰਾਗੀਆਂ ਵਲੋਂ ਆਸਾ ਦੀ ਵਾਰ ਦੇ ਕੀਰਤਨ ਪਿਛੋਂ, 5 ਵਜੇ ਇਕ ਜੋੜੇ ਦਾ, ਹਵਨ ਆਦਿ ਦੀ ਵਿਧੀ ਸੰਜੁਗਤ, ਸ੍ਰੀ ਸਤਿਗੁਰੂ ਜੀ ਦੀ ਸਾਮਰਤਖੱਤਾ ਵਿਚ ਆਨੰਦ ਕਾਰਜ ਹੋਇਆ ਅਤੇ ਇਕ ਸਧਾਰਨ ਪਾਠ ਦਾ ਭੋਗ ਪਿਆ।

ਦਬਵਾਲੀ ਦੇ ਸੰਤ ਬਹਾਦਰ ਸਿੰਘ ਦੇ ਛੋਟੇ ਜਿਹੇ ਲੜਕੇ (ਉਮਰ 5 ਸਾਲ) ਨੇ ਸਤਿਗੁਰੂ ਜੀ ਸੌਂਹੇ, ਸੰਗਤ ਵਿਚ ਖਲੋਕੇ ਇਕ ਸ਼ਬਦ ਅਤੇ ਇਕ ਗੀਤ ਗਉਂ ਕੇ ਸੁਣਾਇਆ। ਬੱਚਾ ਨਿਡਰ, ਆਦਰ ਭਰਪੂਰ ਅਤੇ ਸਪੱਸ਼ਟ ਗਉਂਦਾ ਰਿਹਾ। ਸਾਧ ਸੰਗਤ ਨੇ ਬੜੀ ਦਿਲਚਸਪੀ ਨਾਲ ਬੱਚੇ ਨੂੰ ਸੁਣਿਆ।

## ਹਰਭਜਨ ਬਾਜਵਾ ਕੇਸ

ਰਾਤੀਂ ਮੈਨੂੰ ਇਕ ਚਿੱਠੀ ਮਿੱਤਰ ਹਰਭਜਨ ਬਾਜਵੇ ਬਟਾਲੇ ਵਾਲੇ ਦੀ ਸਕੱਤਰ ਤਰਸੇਮ ਸਿੰਘ ਨੇ ਵਖਾਈ, ਜਿਸ ਵਿਚ ਲਿਖਿਆ ਸੀ ਕਿ ਇਕ ਮਿੱਤਰ ਦੇ ਕਹੇ, ਦੂਜੇ ਦੀ ਸ਼ਰਾਰਤ ਤੇ ਸਹੀ ਪਾਣ ਦੇ ਦੋਸ਼ ਹੇਠ ਉਸਨੂੰ ਡੇਢ ਸਾਲ ਦੀ ਕੈਦ ਹੋ ਗਈ ਹੈ। ਤੇ ਸਤਿਗੁਰੂ ਹੀ ਹੁਣ ਮਦਦ ਕਰ ਸਕਦੇ ਹਨ। ਜੇ ਚੀਫ਼ ਮਨਿਸਟਰ ਨੂੰ, ਬਾਜਵੇ ਦੀ ਪਤਨੀ ਦੁਆਰਾ ਅਪੀਲ ਕਰਵਾਕੇ ਖਿਮਾ ਯਾਚਨਾ ਲਈ ਕਹਿਣ। ਅਜੇ ਇਹ ਚਿੱਠੀ ਤਰਸੇਮ ਸਿੰਘ ਨੇ ਸਤਿਗੁਰੂ ਜੀ ਦੇ ਪੇਸ਼ ਕਰਨੀ ਹੈ।

ਅੱਜ ਵਿਦਿਅਕ ਜਥੇ ਵਾਲਿਆਂ ਦਾ ਕਾਰਜ ਕਰਮ ਠਾਕੁਰ ਦਲੀਪ ਸਿੰਘ ਜੀ ਤੇ ਉਹਨਾਂ ਦੇ ਤਾਇਨਾਤ ਬਜ਼ੁਰਗ ਵਿਦਵਾਨਾਂ ਅਧੀਨ ਬੱਚਿਆਂ ਦਾ ਲਿਖਤੀ ਇਮਤਿਹਾਨ ਹੈ। ਇਹ ਪ੍ਰੋਗਰਾਮ ਹਰੀ ਮੰਦਰ ਵਿਚ 7.30 ਸਵੇਰ ਤੋਂ ਜਾਰੀ ਹੈ।

ਮਾਤਾ ਜੀ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਲੁਧਿਆਣੇ 7.30 ਵਜੇ ਦੇ ਹੀ ਆਪਣੇ ਸੇਵਕਾਂ ਨਾਲ ਪਧਾਰੇ ਹੋਏ ਹਨ, ਕਿਸੇ ਦੰਦ ਦੇ ਨੁਕਸ ਕਾਰਨ। ਮਾਤਾ ਜੀ ਕਿਹਾ: ਡਾਕਟਰ ਨਾਲ ਹੀ ਪ੍ਰੇਮ ਜਾਪਦਾ ਹੈ। 'ਦੰਦ' ਤਾਂ ਦਰਸ਼ਨ ਦੇਣ ਦਾ ਬਹਾਨਾ ਹੀ ਜਾਪਦਾ ਹੈ।

## ਨਵੀਂ ਉਸਾਰੀ ਜਾਰੀ ਹੈ

ਅੱਜ ਕੱਲ ਹਰੀ ਮੰਦਰ ਨੂੰ ਜਾਂਦੇ ਰਾਹ ਉਤੇ, ਆਓ ਭਗਤ ਵਾਲੇ ਕਮਰਿਆਂ ਦੇ ਸਮੂਹ ਪਾਸ ਨਾਲ-ਨਾਲ ਚੋਖੀਆਂ ਇੱਟਾਂ ਪਈਆਂ ਹਨ। ਆਓ ਭਗਤ ਵਾਲੇ ਸੰਤ ਸਿੰਗਾਰਾ ਸਿੰਘ ਤੋਂ ਪਤਾ ਲਗਾ ਕਿ ਸਤਿਗੁਰਾਂ ਦੇ ਆਦੇਸ਼ ਨਾਲ ਕਮਰਿਆਂ ਦੀ ਇਸ ਮੌਜੂਦਾ ਕਤਾਰ ਉਤੇ ਇਕ ਛੱਤ ਹੋਰ ਤਿਆਰ ਕੀਤੀ ਜਾਣੀ ਹੈ। ਇਸ ਦਾ ਮਤਲਬ ਹੈ, ਕਿ ਮੇਲਿਆਂ ਸਮੇਂ ਥੋੜੀ ਵੀ ਲੋੜ ਤੰਬੂਆਂ ਤੰਬੋਟੀਆਂ ਦੀ ਨਹੀਂ ਰਹਿਣ ਦੇਣੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਮੰਦਰ ਵਿਚ ਪੂਰਬੀ ਪਾਸੇ ਜਾਲੀ ਲਗ ਗਈ ਹੈ ਦੂਜੇ ਪਾਸੇ ਲਈ ਉਸਦੇ ਫਰੇਮ ਤਿਆਰ ਹੋ ਰਹੇ ਹਨ। ਵਿਚ ਲੋਹੇ ਦੀ ਜਾਲੀ ਅਤੇ ਉਪਰ

ਸੀਮਿੰਟ ਦੇ ਚੌਕੋਣ ਤਿਆਰ ਕਰਵਾਕੇ ਵਿਚਕਾਰੋਂ ਇਕ ਕਮਲ ਫੁੱਲ ਦੀ ਸ਼ਕਲ ਦਿੱਤੀ ਜਾ ਰਹੀ ਹੈ। ਪਹਿਲੀ ਮਨਜ਼ਲ ਤੇ ਵਡੇਰਾ ਹਿਸਾ ਚਿਪਸ ਲਗ ਗਈ ਹੈ। ਅੰਦਰਲੀ ਗੈਲਰੀ ਤੇ ਸੀਲਿੰਗ ਫਿਟ ਹੋ ਗਈ ਹੈ। ਮੰਦਰ ਦੀ ਖ਼ੂਬਸੂਰਤੀ ਪੋਰ-ਪੋਰ ਨਿਖਰ ਰਹੀ ਹੈ। ਇਹ ਸਭ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਹੈ ਪਲੈਨਿੰਗ, ਮਾਇਆ, ਨਵੀਆਂ ਤਦਬੀਰਾਂ, ਸੇਵਾਦਾਰ. ਨਿਗਰਾਨੀ, ਲੇਬਰ ਤੇ ਆਰਚੀਟੇਕਚਰ ਡੀਜ਼ਾਈਨਰ ਅਤੇ ਵਿਦੇਸ਼ੀ ਮਾਹਿਰ ਤਕ ਢੁਕਵੀਂ ਪਹੁੰਚ ਸਭ ਸਤਿਗੁਰੂ ਦੀ ਤੇ ਕਿਰਪਾ ਹੈ।

## ਲਊਢੇ ਵੇਲੇ ਦਾ ਕੀਰਤਨ

ਹਠੀ ਮੰਦਰ ਵਿਚ ਕਥਾ ਹੋ ਕੇ ਸ੍ਰੀ ਸਤਿਗੁਰੂ ਜੀ ਦੇ ਸੋਹੇਂ ਨਾਮ ਸਿਮਰਨ ਹੋ ਰਿਹਾ ਸੀ ਕਿ ਪੌਣੇ ਚਾਰ ਵਜੇ ਤਕ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੀ ਬੀੜ ਅਤੇ ਕੜਾਹ ਪ੍ਰਸ਼ਾਦ ਲਿਆਕੇ ਪੰਜ ਪਾਠਾਂ ਦੇ ਭੋਗ ਪਾਏ ਗਏ। ਵੇਰਵਾ ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ ਇਕ ਪਾਠ, ਬੀਬੀ ਹਰਭਜਨ ਕੌਰ ਦੀ ਸਦਗਤੀ ਨਮਿਤ ਇਕ ਪਾਠ, ਬੀਬੀ ਬਚਨਕੌਰ ਦੀ ਸਦਗਤੀ ਨਮਿਤ ਇਕ ਪਾਠ, ਬੀਬੀ ਅਮਰਜੀਤ ਕੌਰ ਦੀ ਸਦਗਤੀ ਨਮਿਤ ਇਕ ਪਾਠ, ਅਤੇ ਮਸਤਾਨਾ ਚਟਪਟਾ ਦੀ ਸਦਗਤੀ ਨਮਿਤ ਇਕ ਪਾਠ।

ਅਰਦਾਸ ਸੁਣਨ ਤੋਂ ਪਤਾ ਲਗਾ ਕਿ ਜਿਵੇਂ ਇਹ ਬੀਬੀਆਂ ਅਤੇ ਮਸਤਾਨਾ ਕਿਸੇ ਹੋਰ ਜੂਨੀ ਵਿਚ ਭਟਕ ਰਹੇ ਹੋਣ।

ਇਸ ਦੀਵਾਨ ਵਿਚ ਸਤਿਗੁਰੂ ਜੀ ਦੀ ਨੈੜਤਾ ਹੇਠ ਲਿਖੇ ਸਰੀਰਾਂ ਨੂੰ ਸੀ : ਸੂਬਾ ਧਰਮ ਸਿੰਘ ਜੀ ਮੁਕਤਾ, ਮਸਤਾਨਾ ਰੇਸ਼ਮ ਸਿੰਘ ਕੌਨੇੜਾ, ਸੰਤ ਮਹਿੰਦਰ ਸਿੰਘ ਪੂਰਬਾ, ਪੰ: ਗੋਪਾਲ ਸਿੰਘ, ਸੰਤ ਜਗਤਾਰ ਸਿੰਘ ਜੀ ਪਨਿਹਾਰੀ, ਠਾਕਰ ਉਦੇ ਸਿੰਘ ਜੀ, ਮਾ: ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ, ਗਿਆਨੀ ਮੇਹਰ ਸਿੰਘ ਕਾਨਪੁਰੀ, ਸ੍ਰੀ ਗੁਰਮੁਖ ਸਿੰਘ ਲੁਹਾਰਾਂ।

ਮਾਤਾ ਜੀ ਅਤੇ ਬੀਬਾ ਜੀ ਆਪਣੇ ਕਾਕੇ ਨਾਲ ਰੌਂਚਾਨਾ ਹੀ ਦੀਵਾਨ ਵਿਚ ਆਉਂਦੇ ਹਨ। ਬੀਬਾ ਜੀ ਦੇ ਸਾਹਮਣੇ ਉਹਨਾਂ ਦਾ ਗੁਲਾਬੀ ਬਾਲਕਾ, ਸਫੈਦ ਬਾਰੀਕ ਕਪੜਿਆਂ ਵਿਚ ਲੇਟਿਆ ਸਿਮਰਨ ਸਮਾ ਬਤੀਤ ਕਰਦਾ ਹੈ।

ਵਿਸ਼ੇਸ਼ ਪਰਾਹੁਣਿਆਂ 'ਚੋਂ ਮੈਂ ਕੇਵਲ ਸੰਤ ਨਿਰਾਲਾ ਸ੍ਰੀ ਰਜਿੰਦਰ ਸਿੰਘ ਨਿਰਮਲੇ ਅਤੇ ਸਵਾਮੀ ਹਰਨਾਮ ਦਾਸ ਉਦਾਸੀਨ ਕਪੂਰਥਲਾ ਨੂੰ ਹੀ ਜਾਣਦਾ ਹਾਂ।

ਪੂਰਬੇ ਨੇ ਐਲਾਨ ਕੀਤਾ ਕਿ ਏਥੇ ਸੰਗੀਤ ਪ੍ਰੇਮੀ ਹੀ ਬੈਠੇ ਰਹਿਣ, ਜਿੰਨ੍ਹਾਂ ਗੱਲਾਂ ਕਰਨੀਆਂ ਹੋਣ, ਉਹ ਚਲੇ ਜਾਣ। ਸਤਿਗੁਰੂ ਜੀ ਨੇ ਮੇਰੇ ਵਲ ਮੁਖ ਕਰਕੇ ਕਿਹਾ : ਕਪੂਰਥਲੇ ਦੇ ਕਿਸੇ ਪਿੰਡ ਸ਼ਾਮ ਦਾ ਦੀਵਾਨ ਲਗਾ ਤਾਂ ਲੋਕਾਂ ਵਲੋਂ ਆਵਾਜ਼ ਆਈ ਕਿ ਪੰ: ਜੀ ਨੂੰ ਹੀ ਲਾਓ। ਉਹਨਾਂ ਦੇ ਸਵੇਰ ਦੇ ਦੀਵਾਨ ਤੋਂ ਲੋਕ ਪ੍ਰਭਾਵਤ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਫ਼ਰਮਾਇਆ : ਹੁਣ ਸੰਗੀਤ ਦੁਆਰਾ ਕੀਰਤਨ ਹੋਣਾ ਹੈ ਜਿਨ੍ਹਾਂ ਪੰਡਿਤ ਜੀ ਨੂੰ ਹੀ ਸੁਣਨਾ ਹੈ ਉਠ ਕੇ ਚਲੇ ਜਾਓ। ਇੰਨਾ ਕਹਿਣ ਦੀ ਦੇਰ

ਸੀ, ਫਿਰ ਇਕਦਮ ਸ਼ਾਂਤੀ ਹੋ ਗਈ।

ਅੱਜ ਰਾਗੀਆਂ ਨੂੰ ਤਿਲਕ ਕਾਮੋਦ ਵਿਚ ਸ਼ਬਦ ਪੜ੍ਹਨ ਦੀ ਆਗਿਆ ਹੋਈ। ਮੰਗਲਾਚਾਰ ਸਤਿਗੁਰਾਂ ਆਪ ਹੀ ਸ਼ੁਰੂ ਕਰ ਦਿੱਤਾ। ਸਤਿਗੁਰਾਂ 'ਜੋਗੀ ਜਤੀ ਬ੍ਰਹਮ-ਚਾਰੀ' ਦਸਮੇਸ਼ ਜੀ ਦਾ ਰਹਿਤ 11 ਮਾਤਰਾ ਵਿਚ ਸ਼ੁਰੂ ਕੀਤਾ।

ਸਤਿਗੁਰੂ ਜੀ ਜ਼ਿਕਰ ਕੀਤਾ ਕਿ ਐਸਾ ਹੋਵੇ ਕਿ ਇਕ ਚੱਕਰ 11 ਮਾਤਰ ਦਾ, ਦੂਜਾ 12 ਮਾਤਰਾ ਦਾ ਅਤੇ ਸਾਰਾ ਸ਼ਬਦ ਏਸੇ ਢੰਗ ਨਾਲ ਚਲੇ।

## ਇਸਤਰੀ ਵਿਦਿਅਕ ਜਥੇ ਦੀ ਕਾਰਵਾਈ, ਸੰਖੇਪ

ਬੀਬੀ ਮਹਿੰਦਰ ਕੌਰ ਪ੍ਰਧਾਨ ਨਾਮਧਾਰੀ ਇਸਤਰੀ ਵਿਦਿਅਕ ਸਮੇਲਨ ਵਲੋਂ ਅੱਜ ਇਕ ਰੀਪੋਰਟ ਮਿਲੀ। ਉਸਦਾ ਸੰਖੇਪ ਅੰਕਤ ਕਰਦਾ ਹਾਂ।

21.6.81, ਆਸਾ ਦੀ ਵਾਰ ਦੇ ਕੀਰਤਨ ਉਪਰੰਤ ਸ੍ਰੀ ਰਾਮ ਮੰਦਰ ਵਿਚ 9 ਵਜੇ ਬੀਬੀਆਂ ਵਲੋਂ ਸਤਿਗੁਰੂ ਜੀ ਦਾ ਸੁਆਗਤ ਕੀਤਾ ਗਿਆ। ਮੈਂਬਰ ਬੀਬੀਆਂ 150 ਤੋਂ ਉਪਰ ਸਨ। ਬੀਬਾ ਸਾਹਿਬ ਕੌਰ ਜੀ ਤੇ ਬੀਬੀ ਗੁਰਮੀਤ ਕੌਰ ਜੀ ਦੀ ਅਗਵਾਈ ਵਿਚ ਸਾਰਾ ਸਮਾਗਮ ਹੋਇਆ। ਬੀਬੀ ਮਹਿੰਦਰ ਕੌਰ ਦੁਆਰਾ ਸਤਿਕਾਰ ਰੂਪ ਵਿਚ ਸਤਿਗੁਰਾਂ ਉੱਨ ਦੀ ਮਾਲਾ ਗ੍ਰਹਿਣ ਕੀਤੀ। ਅਤੇ ਸਾਰੇ ਇਸਤਰੀ ਮੰਡਲ ਦਾ ਪ੍ਰਤੀਕ ਇਸ ਨੂੰ ਸਮਝਦਿਆਂ ਗਾਗਰ ਵਿਚ ਸਾਗਰ ਵਾਂਗ ਕੁਛ ਸ਼ਬਦ ਖਲੋ ਖਲੋਤਿਆਂ ਹੀ ਕਹਿ ਦਿੱਤੇ: ਬੀਬੀਆਂ ਆਪਣੀਆਂ ਸਮਾਜਕ ਜ਼ਿਮੇਵਾਰੀਆਂ ਵਲੋਂ ਸੁਚੇਤ ਹੋਣ। ਉਹ ਜੋ ਕਰ ਰਹੀਆਂ ਹਨ ਅਤੇ ਜੋ ਕੁਝ ਵੀ ਕਰਨ ਆਪਣੀ ਜ਼ਿਮੇਵਾਰੀ ਤੇ ਕਰਨ। ਦੂਜਿਆਂ ਦੀ ਇੰਤਜ਼ਾਰ ਨਾ ਕਰਨ।

ਇਹੋ ਸੂਤਰ ਮਾਤਰ ਸ਼ਬਦ ਹੀ ਇਸਤਰੀ ਵਿਦਿਅਕ ਜਥੇ ਦੇ ਸਮਾਗਮ ਦਾ ਉਦਘਾਟਨ ਸੀ।

ਸ਼ਾਮ ਦੀ ਇਕਤਰਤਾ ਵਿਚ ਸ਼੍ਰੀ ਮਾਤਾ ਚੰਦ ਕੌਰ ਜੀ ਦੇ ਰੂਬਰੂ ਬੀਬੀਆਂ ਨੂੰ ਨਮਸਕਾਰ ਕਰਨ ਅਰਥਾਤ ਮੱਥਾ ਟੇਕਣ ਦੀ ਜਾਚ ਦੱਸੀ।

22.6.81 ਨੂੰ ਆਸਾ ਦੀ ਵਾਰ ਪਿਛੋਂ ਬੀਬੀਆਂ ਦੇ ਕੈਂਪ ਵਿਚ 'ਇਸਤਰੀਆਂ ਦਾ ਪਹਿਲਾ ਮੁਕਤੀ ਦਾਤਾ' (ਲੇਖਕ ਦੀ ਪੁਸਤਕਾ) 'ਚੋਂ ਲਿਖਤੀ ਮੁਕਾਬਲਾ ਹੋਇਆ। 20 ਬੀਬੀਆਂ ਨੇ ਭਾਗ ਲਿਆ। ਨਾਲ ਹੀ 'ਵਰਨੀ' ਕੀ ਹੈ, ਕਿੰਨੇ ਪਰਕਾਰ ਦੀ ਹੈ ਤੇ ਕਿਵੇਂ ਕਰਨੀ ਹੈ, ਇਹ ਅਮਲੀ ਤੌਰ ਤੇ ਦੱਸਿਆ ਗਿਆ।

ਸ਼ਾਮ ਦੇ ਸੈਸ਼ਨ ਵਿਚ ਦਾਜ, ਮਿਲਣੀ, ਮੁਕਲਾਵੇ ਨੂੰ ਕਿਉਂ ਤੇ ਕਿਵੇਂ ਬੰਦ ਕਰਨਾ ਹੈ ਤੇ 15 ਲੜਕੀਆਂ ਨੇ ਲੈਕਚਰ ਦਿੱਤੇ।

23.6.81 ਨੂੰ ਬੀਬੀਆਂ ਦੇ ਕੈਂਪ ਹਾਲ ਵਿਚ ਪਾਠ ਮੁਕਾਬਲਾ ਹੋਇਆ ਜਿਸ ਵਿਚ 63 ਬੀਬੀਆਂ ਨੇ ਭਾਗ ਲਿਆ। ਮਾਲਾ ਬਣਾਣ ਦੀ ਜਾਚ ਵੀ ਦੱਸੀ ਗਈ। ਸ਼ਾਮ ਦੀ ਇਕਤਰਤਾ ਵਿਚ ਸ਼ੁੱਧ, ਸ਼ਾਕਾਹਾਰੀ ਤੇ ਪੌਸ਼ਟਿਕ ਭੋਜਨ ਕਿਵੇਂ ਤਿਆਰ ਕੀਤਾ ਜਾਵੇ ਤੇ 6 ਲੜਕੀਆਂ ਨੇ ਵਿਖਿਆਨ ਦਿੱਤੇ। ਕੁਛ ਪ੍ਰਣ ਵੀ ਬੀਬੀਆਂ ਤੋਂ ਲਏ ਗਏ।

24.6.81 ਨੂੰ ਵਾਰ ਦੇ ਕੀਰਤਨ ਉਪਰੰਤ ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ

ਦੇ ਸੰਮੇਲਨ ਦੀ ਸਮਾਪਤੀ ਹੋਈ। ਇਨਾਮ ਯੋਗ ਬੀਬੀਆਂ ਨੂੰ ਦੀਨ ਦਿਆਲ ਜੀ ਨੇ ਆਪ ਇਨਾਮ ਬਖਸ਼ ਕੇ ਕਿਰਤਾਰਥ ਕੀਤਾ। ਤੇ ਬੀਬੀਆਂ ਦੇ ਜਥੇ ਨੂੰ ਖੁਸ਼ੀਆਂ ਬਖਸ਼ੀਆਂ।

ਸ੍ਰੀ ਸਤਿਗੁਰੂ ਜੀ ਦੀ ਕਿਰਪਾ ਅਤੇ ਸ੍ਰੀ ਬੀਬਾ ਜੀ, ਬੀਬੀ ਜੀ, ਪ੍ਰਧਾਨ ਮਹਿੰਦਰ ਕੌਰ ਅਤੇ ਸਕੱਤਰ ਬੀਬੀ ਦਰਸ਼ਨ ਕੌਰ ਦਿੱਲੀ ਦੇ ਉਦਮ, ਉਤਸਾਹ ਅਤੇ ਅਗਵਾਈ ਨਾਲ ਇਸਤਰੀ ਸਮਾਗਮ ਪਰਵਾਨ ਚੜ੍ਹਿਆ।

## ਸ਼ਾਮ ਦਾ ਦੀਵਾਨ

(26.6.81) ਸ਼ਾਮ ਦੇ ਦੀਵਾਨ ਵਿਚ ਦੂਸਰਾ ਸ਼ਬਦ ਗੁਰੂ ਕੀ ਹਜ਼ੂਰੀ ਵਿਚ ਸ. ਮਹਿੰਦਰ ਸਿੰਘ ਅੰਮ੍ਰਿਤਰੀ ਨੇ ਗੈਵਿਆ : ਚਿੰਤਾ ਤਿਸਹੀ ਹੇ—ਰਾਗ ਪਟਦੀਪਕੀ।

ਕੀਰਤਨ ਦਾ ਭੋਗ ਪੇਣ ਉਪਰੰਤ 5.15 ਵਜੇ ਸਤਿਗੁਰੂ ਜੀ ਉਠ ਕੇ ਕੋਠੀ ਨੂੰ ਚਲੇ ਗਏ। ਛੇਤੀ ਹੀ ਅਰਚਾਂ ਬੇਨਤੀਆਂ ਵਾਲੇ ਅਤੇ ਪਰਸਪਰ ਝਗੜਿਆਂ ਵਾਲੇ ਸਿੰਘ ਕੋਠੀ ਪਹੁੰਚੇ। ਹਲਕਾ ਜਲਪਾਨ ਕਰਨ ਉਪਰੰਤ ਕੋਠੀ ਦੇ ਘਾਹ ਉਤੇ ਵਿਛੀਆਂ ਸਫਾਂ ਤੇ ਬੈਠ ਪਤਵੰਤੇ ਤੇ ਲੋੜਵੰਦ ਸਿੱਖਾਂ ਨੂੰ ਸਤਿਗੁਰਾਂ ਸਮਾਂ ਦਿੱਤਾ। 7.30 ਤਕ ਏਥੇ ਬੈਠਿਆਂ ਦੀਨ ਦਿਆਲ ਜੀ ਨੇ ਬਹੁਤ ਸਾਰੇ ਫੈਸਲੇ ਕੀਤੇ ਅਤੇ ਝਗੜੇ ਨਿਬੇੜੇ।

ਬਾਅਦ ਵਿਚ ਨਹਿਰ ਸਰਹੰਦ ਤੇ ਜਾਕੇ ਚਲਦੇ-ਫਿਰਦਿਆਂ, ਹਮੇਸ਼ਾ ਵਾਂਗ ਇਸ ਵੇਲੇ ਦਾ ਨਿਤਨੇਮ ਕੀਤਾ।

## ਸ. ਬਲਦੇਵ ਸਿੰਘ ਦਾ ਸਨਮਾਨ

ਇਸ ਸਮੇਂ ਦੌਰਾਨ ਠਾਕੁਰ ਦਲੀਪ ਸਿੰਘ ਜੀ ਨੇ ਨਵੀਂ ਕੋਠੀ ਵਿਚ ਆਪਣੇ ਕਮਰੇ ਵਿਚ ਇਕ ਮੀਟਿੰਗ ਕੀਤੀ। ਵਿਸ਼ਾ ਸੀ : ਸ. ਬਲਦੇਵ ਸਿੰਘ ਹਾਕੀ ਕੋਚ ਉਤੇ ਸਤਿਗੁਰੂ ਜੀ ਪ੍ਰਸੰਨ ਹਨ। ਉਸਦਾ ਸਤਿਕਾਰ ਕਰਨ ਹਿਤ ਕੋਈ ਕੀਮਤੀ ਚੀਜ਼ ਅਤੇ 5000/- ਦੇਣਾ ਹੈ। ਠਾਕੁਰ ਜੀ ਨੇ ਆਪਣੀ ਤਜਵੀਜ਼ ਦੇ ਤੌਰ ਤੇ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ, ਸੋਨੇ ਵਿਚ ਜੜਿਆ ਕੀਮਤੀ ਪੱਥਰ ਵਖਾਇਆ। ਇਸ ਪੱਥਰ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਫੋਟੋ ਹੋਵੇ ਸੋਨੇ ਵਿਚ ਜੜਕੇ ਤਮਗੇ ਦੇ ਤੌਰ ਤੇ ਦਿੱਤਾ ਜਾਇ। ਛਾਤੀ ਉਤੇ ਲਾਉਣ ਲਈ ਇਸਨੂੰ ਰਿਬਨ ਜਾਂ ਪੱਟੀ ਲਗਾਈ ਜਾਇ।

ਇਸ ਉਤੇ ਮੇਰੀ ਰਾਇ ਸਰਬ ਸੰਮਤ ਪਰਵਾਨ ਹੋਈ ਕਿ ਤਮਗੇ ਦੀ ਥਾਂ ਉਸ ਨੂੰ ਲਾਕਟ ਦੀ ਸ਼ਕਲ ਦਿੱਤੀ ਜਾਇ, ਜਿਸ ਨਾਲ ਸੋਨੇ ਦੀ ਜ਼ੰਜੀਰ ਜੋੜੀ ਜਾਵੇ ਤਾਕਿ ਸਨਮਾਨ ਲਈ ਇਸ ਨੂੰ ਮਟਕ ਕੇ ਖਾਸ ਥਾਵਾਂ ਤੇ ਪੇਸ਼ ਕੀਤਾ ਜਾ ਸਕੇ।।

ਫਿਰ ਸਵਾਲ ਪੈਦਾ ਹੋਇਆ ਕਿ ਉਪਰ ਲਿਖਿਆ ਕੀ ਜਾਵੇ। ਅਸੀਂ ਸਾਰੇ ਇਸ ਗੱਲ ਤੇ ਸਹਿਮਤ ਹੋਏ ਕਿ ਸ਼ਬਦ ਇੰਜ ਦੇ ਹੋਣ :

ਸਰਵੋਚ ਹਾਕੀ ਕੋਚ ਸਨਮਾਨ
ਵਲੋਂ :
ਸ੍ਰੀ ਗੁਰੂ ਹਰੀ ਸਿੰਘ ਮਹਾ ਵਿਦਿਆਲਾ।

(ਪਿਛਲੇ ਪਾਸੇ) ਸ੍ਰੀ ਭੈਣੀ ਸਾਹਿਬ

30 ਜੂਨ 1981

ਠਾਕਰ ਜੀ ਵਲੋਂ ਇਸ ਮੀਟਿੰਗ ਵਿਚ ਬੁਲਾਏ ਗਏ : ਮਾ: ਨਿਹਾਲ ਸਿੰਘ, ਗਿਆਨੀ ਮੋਹਰ ਸਿੰਘ ਕਾਨਪੁਰੀ, ਸੰਤ ਬਲਕਾਰ ਸਿੰਘ ਸਾਬਕਾ ਹਜ਼ੂਰੀ ਸੇਵਕ, ਮਾ: ਦਰਸ਼ਨ ਸਿੰਘ ਸੰਤ ਨਗਰ ਤੇ ਪ੍ਰੀਤਮ ਸਿੰਘ ਕਵੀ। ਇਸੇ ਮੀਟਿੰਗ ਵਿਚ ਸੰਗੀਤਕਾਰਾਂ ਤੋਂ ਬਿਨਾ, ਦੂਜੇ ਵਿਦਿਆਰਥੀਆਂ ਲਈ ਇਨਾਮਾਂ ਦਾ ਫੈਸਲਾ ਹੋਇਆ। ਠਾਕੁਰ ਜੀ ਦਾ ਵਿਚਾਰ ਸੀ ਕਿ ਇਨਾਮ ਸਾਰੇ ਉੱਚੀ ਪੱਧਰ ਦੇ ਹੋਣ। ਜਿਵੇਂ, ਪਹਿਲੇ ਦਰਜੇ ਨੂੰ ਵਿਦੇਸ਼ ਯਾਤਰਾ ਦਾ ਟਿਕਟ ਤੇ ਹੋਰ ਸਮਗਰੀ, ਦੂਜੇ ਇਨਾਮ ਨੂੰ ਦੋ ਦੋ ਹਜ਼ਾਰ ਮੁਲ ਦਾ ਟੂ-ਇਨ-ਵੰਨ। ਤੀਸਰੇ ਦਰਜੇ ਨੂੰ ਹਜ਼ਾਰ, 12 ਸੌ ਦਾ ਰੇਡੀਓ ਟੇਪ ਰਿਕਾਰਡਰ ਦੇਸੀ।

ਮੇਰੇ ਸੁਝਾਉ ਅਨੁਸਾਰ, ਵਧੀਆ ਦਸਤਾਰ ਵਾਲਿਆਂ ਨੂੰ ਰੇਸ਼ਮੀ, ਵੈਲ ਅਤੇ ਖੱਦਰ ਦੀਆਂ ਦਸਤਾਰਾਂ ਦਿੱਤੀਆਂ ਜਾਣ ਅਤੇ ਹੋਰ ਪੁਸਤਕਾਂ ਆਦਿ। ਇਸ ਸੁਝਾਉ ਨੂੰ ਵੀ ਸਹਰਸ਼ ਪਰਵਾਨ ਕੀਤਾ ਗਿਆ।

ਨਹਿਰ ਤੇ ਜਾਣ ਤੋਂ ਪਹਿਲਾਂ ਸ੍ਰੀ ਸਤਿਗੁਰੂ ਜੀ ਨੇ ਮੇਰੀ ਸ਼੍ਰੀਮਤੀ ਨਾਲ ਆਪ ਬਚਨ ਕੀਤਾ ਕਿ ਕੋਈ ਵਿਸ਼ੇਸ਼ ਲੋੜ ਹੋਵੇ ਤਾਂ ਦੱਸਣਾ। ਬਾਲ ਬੱਚੇ ਕਿਵੇਂ ਹਨ ਤੇ ਮਨਧੀਰ ਸਿੰਘ ਨੂੰ ਵਿਦੇਸ਼ ਭੇਜਣ ਬਾਰੇ ਜਤਨ ਕਰ ਰਿਹਾ ਹਾਂ। ਗੁਰਬਚਨ ਕੌਰ ਪਰਮ ਪ੍ਰਸੰਨ ਸੀ।

## 27 ਜੂਨ 1981, ਸ਼ਨੀਵਾਰ
## ਸ਼੍ਰੀ ਭੈਣੀ ਸਾਹਿਬ (ਵਿ: ਸੰ:)

### ਆਸਾ ਦੀ ਵਾਰ ਦਾ ਕੀਰਤਨ

ਅੱਜ ਸਵੇਰ ਦੇ ਕੀਰਤਨ ਵਿਚ ਪੁੱਜਾ ਤਾਂ ਮੰਡੀ ਦੇ ਸੰਤ ਸੇਵਾ ਸਿੰਘ ਜਥੇਦਾਰ ਦੇ ਵਰਚੰਦ ਸਾਧਾ ਸਿੰਘ ਦੀ ਅਗਵਾਈ ਵਿਚ ਆਸਾ ਦੀ ਵਾਰ ਦਾ ਕੀਰਤਨ ਵਾਰਾ ਢੰਗ ਨਾਲ ਹੋ ਰਿਹਾ ਸੀ। ਸੰਤ ਖਜ਼ਾਨ ਸਿੰਘ ਖਾਰਾ ਢੋਲਕੀ ਵਜਾ ਰਿਹਾ ਤੇ ਸੰਤ ਕਿਰਪਾਲ ਸਿੰਘ ਟ੍ਰਕ ਓਨਰ ਦਿੱਲੀ ਤੇ ਪਲਵਿੰਦਰ ਸਿੰਘ (15) ਪੌੜੀਆਂ ਪੜ੍ਹਨ ਵਿਚ ਸਾਥ ਦਿੰਦੇ ਛੈਣੇ ਵਜਾ ਰਹੇ ਸਨ। ਪਰ ਇਹ ਛਾਇਆ ਹੋਇਆ ਕੀਰਤਨ ਨਹੀਂ ਸੀ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ 500 ਇਸਤਰੀ ਪੁਰਸ਼ ਬੋਹਤ ਨਾਲ ਲਗਵੇਂ ਮੈਦਾਨ ਵਿਚ, ਸਵੇਰ ਦੀ ਤਾਜ਼ਾ, ਠੁਮਕੇ ਮਾਰਦੀ ਹਵਾ ਦਾ ਸੁਖ ਲੈਂਦੇ ਪਿਆਰੇ ਤੇ ਪੂਜ ਸਤਿਗੁਰੂ ਜੀ ਦੇ ਦਰਸ਼ਨ ਕਰਦੇ, ਤੇ ਕੀਰਤਨ ਦਾ ਅਨੰਦ ਮਾਣਦੇ ਵਥ ਰਹੇ ਸਨ।

5.15 ਵਜੇ ਭੋਗ ਪੈ ਗਿਆ ਤਾਂ ਕੁਛ ਆਰਾਮ ਕਰਕੇ ਸਤਿਗੁਰੂ ਜੀ, ਸਕੱਤਰ ਤਰਸੇਮ ਸਿੰਘ ਅਤੇ ਮਹਿੰਦਰ ਸਿੰਘ ਪੂਰਬਾ ਨੂੰ ਲੈ ਕੇ ਲੁਧਿਆਣੇ ਦੰਦਾਂ ਦੇ ਡਾਕਟਰ ਪਾਸ ਪਧਾਰੇ ਤੇ ਏਥੋਂ ਵਾਪਸੀ ਤੇ ਸਿੱਧੇ ਲੰਗਰ ਵਿਚ ਹੀ ਪਹੁੰਚੇ ਜਿਥੋਂ ਪ੍ਰਸ਼ਾਦ ਪਾਣੀ

ਛਕ 12 ਵਜੇ ਤਕ ਕੋਠੀ ਤਸ਼ਰੀਫ ਲੈ ਆਏ ।

## ਵਿਦਿਅਕ ਸੈਸ਼ਨ

ਪਿਛੇ ਹਰੀ ਮੰਦਰ ਵਿਚ ਵਡੇ ਠਾਕੁਰ ਜੀ ਦੀ ਤੇ ਵਿਦਿਅਕ ਜਥੇ ਦੇ ਮੁਖੀਆਂ ਦੀ ਅਗਵਾਈ ਵਿਚ ਨੌਜਵਾਨਾਂ ਤੇ ਵਰਨੀ ਦੀਆਂ ਕਿਸਮਾਂ ਤੇ ਇਨ੍ਹਾਂ ਦੀ ਮਰਿਆਦਾ ਸਮਝੀ । ਮਸਤਾਨਾ ਰੇਸ਼ਮ ਸਿੰਘ ਕੈਨੇਡਾ ਵਾਲਿਆਂ ਵੀ ਇਕ ਤਕਰੀਰ ਕੀਤੀ । ਬਹੁਤੇ ਵਿਦਿਆਰਥੀ ਕੱਲ੍ਹ ਹੋਣ ਵਾਲੇ ਤਕਰੀਰ ਮੁਕਾਬਲੇ ਵਿਚ ਜੁਟੇ ਰਹੇ ।

ਸੰਤ ਤਰਸੇਮ ਸਿੰਘ ਸਕੱਤਰ ਨੇ ਮੈਨੂੰ ਦੱਸਿਆ : ਸਤਿਗੁਰੂ ਜੀ ਨੇ ਸੰਤ ਕਪੂਰ ਸਿੰਘ ਪਾਠੀ ਤੇ ਮੇਰੀ ਡਿਊਟੀ ਲਗਾਈ ਹੈ ਕਿ ਅਸੀਂ ਬਟਾਲੇ ਆਦਿ ਜਾਕੇ ਹਰਭਜਨ ਸਿੰਘ ਬਾਜਵਾ ਦੀ ਪਤਨੀ ਤੋਂ ਦਰਖਾਸਤ ਤਿਆਰ ਕਰਵਾਈਏ ਅਤੇ ਪਰਸੋਂ ਹੰਸਪਾਲ ਹੋਰੀਂ ਆਉਣ ਤਾਂ ਉਨ੍ਹਾਂ ਰਾਹੀਂ ਹਰਭਜਨ ਸਿੰਘ ਬਾਜਵਾ ਲਈ ਚੀਫ ਮਨਿਸਟਰ ਤਕ ਪਹੁੰਚ ਕੀਤੀ ਜਾਵੇ ।

ਅੱਜ ਕੱਲ੍ਹ ਹਾਕੀ ਕੋਚਿੰਗ ਲਈ ਸ. ਗੁਰਦਿਆਲ ਸਿੰਘ ਸੰਧੂ ਇਕ ਉੱਚਾ ਲੰਮਾ ਨੌਜੁਆਨ ਆਇਆ ਹੋਇਆ ਹੈ । ਹੋਰ ਜਾਣਕਾਰੀ ਜਦੋਂ ਮਿਲੇਗੀ, ਫੇਰ ਸਹੀ ।

## ਢੰਗ ਪਿਆਰ ਕਰਨ ਦੇ

ਮੈਂ ਫੇਰ ਦਰਸ਼ਨ ਨਿਤਨੇਮ ਸਮੇਂ ਹੀ ਕਰ ਸਕਿਆ । 3 ਤੋਂ 4 ਦਾ ਸਮਾਂ ਸੀ । ਰਾਮ ਰਾਮ ਜੀ ਕਥਾ ਕਰ ਹਟੇ ਸਨ । ਨਿਤਨੇਮ ਦੀ ਸਮਾਪਤੀ ਦੀ ਅਰਦਾਸ ਰਾਮ-ਰਾਮ ਜੀ ਹੀ ਕੀਤੀ । ਉਪਰੰਤ ਸ੍ਰੀ ਸਤਿਗੁਰੂ ਜੀ ਨੇ ਮੈਨੂੰ ਬੁਲਾਇਆ ਤੇ ਡਾਕਟਰ ਜੋ ਇੰਦਰ ਸਿੰਘ ਸਪੁੱਤਰ ਸੇਠ ਸੂਬਾ ਜੈਮਲ ਸਿੰਘ ਮੰਡੀ ਵਾਲੇ ਨੂੰ ਮੇਰੇ ਦੁਆਰਾ ਆਪਣਾ ਪਿਆਰ ਭੇਜਿਆ । ਸ਼ਬਦ ਸਨ : ਤੁਹਾਡਾ ਆਪ ਆਉਣਾ ਹੀ ਕਾਫੀ ਸੀ, ਪਰ ਤੁਸੀਂ ਜੁ ਆਪਣੇ ਦੋਹਾਂ ਬੱਚਿਆਂ ਨੂੰ ਨਾਲ ਲਿਆ, ਆਸਣ ਵਿਛਾ, ਉਪਰ ਬੈਠ ਭਜਨ ਕਰਦੇ ਹੋ ਇਸਦੀ ਮੈਨੂੰ ਹੋਰ ਵੀ ਖੁਸ਼ੀ ਹੋ ਰਹੀ ਹੈ ।

ਮੈਂ ਜਦੋਂ ਉਪਰੋਕਤ ਸ਼ਬਦ ਡਾਕਟਰ ਜੀ ਨੂੰ ਜਾਕੇ ਕਹੇ, ਉਨ੍ਹਾਂ ਦਾ ਉਤਰ ਸੀ : ਸਭ ਸਤਿਗੁਰਾਂ ਦੀ ਕਿਰਪਾ ਹੀ ਹੈ ।

ਸਤਿਗੁਰੂ ਜੀ, ਜਿਨ੍ਹਾਂ ਨੂੰ ਪਿਆਰ ਕਰਨਾ ਹੋਵੇ ਜਾਂ ਅਜਿਹੇ ਸ਼ਬਦ ਆਪ ਹੀ ਕਹਿ ਦੇਣਗੇ ਜਾਂ ਕਿਸੇ ਮੇਰੇ ਵਰਗੇ ਦੁਆਰਾ ਭੇਜ ਦੇਣਗੇ । ਸਰੋਤਾ ਕਿਰਤਾਰਥ ਹੋ ਜਾਂਦਾ ਹੈ ।

## ਕੀਰਤਨ ਸ਼ਾਮ ਦਾ

4 ਵਜੇ ਤੋਂ ਬਿਹਾਗੜੇ ਦੀਆਂ ਸੁਰਾਂ ਵਿਚ ਮੰਗਲਾਚਰਣ ਸਤਿਗੁਰੂ ਜੀ ਨੇ ਹੀ ਕਰਕੇ ਧਰੁਪਦ, 'ਸਾਂਤਿ ਪਾਈ ਗੁਰ ਸਤਿਗੁਰ ਪੂਰੇ' ਦਾ ਆਰੰਭ ਕੀਤਾ । ਹਜ਼ੂਰੀ ਕੀਰਤਨੀਆਂ ਅਤੇ ਸੰਗੀਤ ਸਿਖਿਆਰਥੀਆਂ ਨੇ ਪਿੱਛਾ ਕਰਨ ਨਾਲ ਮਾਹੌਲ ਗੂੰਜ ਉਠਿਆ । 'ਹਰਿ ਕੀ ਗਤਿ ਨਹਿ ਕੋਊ ਜਾਨੈ' ਸ਼ਬਦ ਦਾ ਜਥੇਦਾਰ ਅਜਾਇਬ ਸਿੰਘ ਦੀ ਅਗਵਾਈ ਵਿਚ ਕੀਰਤਨਕਾਰਾਂ ਰੰਗ ਬੰਨ੍ਹਿਆ ।

ਪੁਰਬੀ ਦੁਆਰਾ ਅਰਦਾਸ ਨਾਲ 5.20 ਤੇ ਸਮਾਪਤੀ ਹੋ ਗਈ।

ਅੱਜ ਕੱਲ ਠਾਕੁਰ ਦਲੀਪ ਸਿੰਘ ਜੀ ਸਮੁਚੇ ਤੌਰ ਤੇ ਭੈਣੀ ਸਾਹਿਬ ਦੇ ਪ੍ਰਬੰਧ ਸੰਚਾਲਕ ਹਨ। ਪਰ ਦੀਵਾਨਾਂ ਸਮੇਂ ਸਾਧ ਸੰਗਤ ਨੂੰ ਥਾਂ ਸਿਰ ਬੈਠਾਣ ਦੀ ਸੇਵਾ ਸੰਤ ਦਿਆਲ ਸਿੰਘ ਫਗਵਾੜਾ, ਸੰਤ ਸਰਬਜੀਤ ਸਿੰਘ ਗਵਾਲੀਅਰ, ਸੰਤ ਸੁਲੱਖਣ ਸਿੰਘ ਭੰਗਵ (ਅੰਮ੍ਰਿਤਸਰ), ਸ੍ਰੀ ਸਾਧਾ ਸਿੰਘ ਮੰਡੀ ਤੇ ਸ੍ਰੀ ਜਸਵੰਤ ਸਿੰਘ ਜੱਸ ਕਰਦੇ ਹਨ। ਸਪੀਕਰ ਦੇ ਇਨਚਾਰਜ ਸੰਤ ਗੁਰਮੁਖ ਸਿੰਘ ਲੁਹਾਰਾਂ ਵਾਲੇ ਹਨ।

## ਬਿਰਧ ਸ਼ਾਲਾ ਵਿਖੇ ਦਰਸ਼ਨ

ਕੋਈ 5.45 ਵਜੇ ਸ਼ਾਮੀ ਸਤਿਗੁਰੂ ਜੀ ਬਹੁਤ ਸਾਰੇ ਸਿੰਘਾਂ ਨਾਲ ਰਾਮਸਰੋਂ ਭੈਣੀ ਸਾਹਿਬ ਵਲ ਆਉਂਦੇ ਨਜ਼ਰ ਪਏ ਤਾਂ ਮੈਂ ਵੀ ਉਤਸੁਕਤਾ ਵਸ ਨਾਲ ਹੋਇਆ। ਆਪ ਬਿਰਧਾਂ ਨੂੰ ਦਰਸ਼ਨ ਦੇਣ ਜਾ ਰਹੇ ਸਨ। ਜਿਨ੍ਹਾਂ ਸਿੰਘਾਂ ਨੇ ਜਵਾਨੀ ਤੋਂ ਲੈ 65 ਸਾਲਾਂ ਤਕ ਨਿਰੰਤਰ ਗੁਰੂ ਘਰ ਦੀ ਸੇਵਾ ਕੀਤੀ ਜਾਂ ਜਿਨ੍ਹਾ ਨੂੰ ਘਰੋਂ ਸੰਭਾਲਣ ਵਾਲਾ ਕੋਈ ਨਹੀਂ ਅਥਵਾ ਪੁੱਤਰ-ਪੋਤਰਿਆਂ ਨੇ ਬਜ਼ੁਰਗ ਵਲੋਂ ਅੱਖਾਂ ਫੇਰ ਲਈਆਂ ਹਨ, ਉਨ੍ਹਾਂ ਦੀ ਸੇਵਾ ਹੁਣ ਗੁਰੂ ਘਰ ਕਰ ਰਿਹਾ ਹੈ।

ਪੁਰਾਣੇ ਤਬੇਲੇ ਵਾਲੇ ਥਾਂ ਪਏ ਨਵੇਂ ਰਿਹਾਇਸ਼ੀ ਕਮਰਿਆਂ ਦੇ ਵਰਾਂਡੇ ਵਿਚ 25 ਦੇ ਕਰੀਬ ਇਸਤਰੀਆਂ ਪੁਰਸ਼ ਮੰਜਿਆ ਤੇ ਪਏ ਬਿਜਲੀ-ਪੱਖਿਆਂ ਦਾ ਸੁਖ ਲੈਂਦੇ, ਕੋਈ ਮਾਲਾ ਫੇਰ ਰਿਹਾ ਅਤੇ ਕੋਈ ਆਰਾਮ ਫ਼ਰਮਾ ਰਿਹਾ ਹੈ। ਦੀਨ ਦਿਆਲ ਜੀ, ਕੱਲੇ ਕੱਲੇ ਬਿਰਧ ਨੂੰ ਦਰਸ਼ਨ ਦੇ ਸੁਖ ਆਨੰਦ ਤੇ ਕੋਈ ਜ਼ਰੂਰਤ ਜਾਂ ਸੇਵਾ ਪੁਛ ਰਹੇ ਸਨ। ਹਰ ਕੋਈ ਸੰਤੁਸ਼ਟ ਸੀ। ਬਿਰਧਾਂ ਦੀ ਖੇਚਲ ਨੂੰ ਮੁਖ ਰਖ ਸਤਿਗੁਰੂ ਜੀ ਚਰਨ ਉਪਰ ਕਰ ਦਿੰਦੇ ਜਾਂ ਮੰਜੇ ਉਤੇ ਰਖ ਦਿੰਦੇ ਨਮਸਕਾਰ ਹਿਤ।

ਬਾਬਾ ਗੰਡਾ ਸਿੰਘ ਸੁਨਿਆਰਾ (ਡਫਰਕੇ, ਜ਼ਿਲਾ ਲਾਹੌਰ ਦੇ ਮੇਰੇ ਪਿੰਡ ਦਾ) ਪਾਸ ਗਏ ਤਾ ਮੇਰੇ ਬਾਰੇ ਉਹਦੀ ਪਛਾਣ ਦਾ ਪਤਾ ਕਰਨ ਲਗੇ। ਮੈਂ ਹੱਸਿਆ : ਮੇਰੇ ਪਿੰਡ ਦਾ ਇਹ ਉਤਮ ਸੁਨਿਆਰਾ ਹੈ। 98 ਸਾਲ ਦੀ ਆਯੂ ਦਾ ਬਿਰਧ ਬੋਲਿਆ : ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਲਗਾ ਸੁਣਦੇ ਹਾਂ ਕਿ ਰਿਉੜੀ ਪ੍ਰਸ਼ਾਦ ਨਹੀਂ ਤੇ ਸੁਨਿਆਰਾ ਸਿੱਖ ਨਹੀਂ। ਏਥੇ ਸਤਿਗੁਰਾਂ ਨੇ ਸਾਰੀ ਉਮਰ ਹੀ ਸਿਖੀ ਤੇ ਸੇਵਾ ਬਖਸ਼ ਛਡੀ ਹੈ। ਅਤੇ ਉਸਨੇ ਘੁੱਟ ਕੇ ਸਤਿਗੁਰੂ ਜੀ ਦੇ ਚਰਨ ਫੜ ਲਏ।

ਸੂਬਾ ਮੀਹਾਂ ਸਿੰਘ ਜੀ (ਸਤਿਗੁਰੂ ਜੀ ਦੇ ਮਾਮਾ ਜੀ) ਪਾਸ ਪਹੁੰਚ ਕੇ, ਨਾਲ ਦੀ ਮੰਜੀ ਤੇ ਸਤਿਗੁਰੂ ਜੀ ਬੈਠ ਗਏ। ਸੂਬਾ ਜੀ ਦੀ ਗੋਦ ਵਿਚ ਆਪਣਾ ਚਰਨ ਰਖ ਕੇ ਉਨ੍ਹਾਂ ਨੂੰ ਨਿਵਾਜਿਆ। ਆਪ ਉਨ੍ਹਾ ਦੇ ਮੋਢੇ ਪਲੋਸਦੇ ਰਹੇ ਅਤੇ ਤੌਲਿਆਂ ਨੂੰ ਛੱਡਦੇ ਪਿਆਰਦੇ ਰਹੇ। ਸੂਬਾ ਜੀ ਉੱਚਾ ਸੁਣਦੇ ਹਨ। ਸੋ ਬਚਨ ਆਪੇ ਹੀ ਕਰਦੇ ਰਹੇ। ਸਤਿਗੁਰੂ 5-7 ਮਿੰਟ ਨਿੱਠ ਕੇ ਬੈਠ ਦਰਸ਼ਨ ਦੇ ਜਦੋਂ ਉੱਠੇ ਤਾਂ ਸੂਬਾ ਜੀ ਨੇ ਹਾਰਦਿਕ ਸਨੇਹ ਨਾਲ ਆਪ ਜੀ ਦਾ ਹਸਤ ਕੰਵਲ ਫੜ ਲਿਆ ਤੇ ਕਹਿਣ ਲਗੇ : ਮੈਨੂੰ ਦੱਸ ਕੇ ਜਾਓ ਕਦੋਂ ਥਾਂ ਬਣਾ ਕੇ ਦਿਓਗੇ। ਸਤਿਗੁਰੂ ਜੀ ਕੋਈ ਇਕਰਾਰ ਦੇਣਾ ਨਹੀਂ ਸੀ ਚਾਹੁੰਦੇ। ਮੀਹਾਂ ਸਿੰਘ ਜੀ ਨੇ ਆਪ ਦੀਆਂ ਘੁੱਟ ਕੇ ਉਂਗਲਾਂ

ਫੜ ਲਈਆਂ । ਸਤਿਗੁਰੂ ਜੀ ਚੁੱਪ ਕਰਕੇ ਖਲੋ ਗਏ ਤੇ ਮੂੰਹ ਮੱਥਾ ਪਲੋਸਦੇ ਰਹੇ । ਉਹ ਇਕਰਾਰ ਚਾਹ ਰਹੇ ਸਨ । ਇਹ ਦੇਣਾ ਨਹੀਂ ਸਨ ਚਾਂਹਦੇ । ਲਗਭਗ 7-8 ਮਿੰਟ ਬੀਤ ਗਏ । ਬਹੁਤ ਸਾਰੀ ਸੰਗਤ ਦੂਰ ਖੜੀ ਇਹ ਦ੍ਰਿਸ਼ ਦੇਖਦੀ ਰਹੀ । ਸਾਡੇ ਵਰਗੇ ਕੁਝ ਕਾਹਲਿਆਂ ਨੂੰ ਹਜ਼ੂਰ ਨੇ ਇਸ਼ਾਰੇ ਨਾਲ ਦੱਸਿਆ :

ਜਉ ਤੁਮ ਬਾਧੇ ਮੋਹ ਫਾਸ, ਹਮ ਪ੍ਰੇਮ ਬੰਧਨ ਤੁਮ ਬਾਧੇ ।
ਅਪਨੇ ਛੂਟਨ ਕਉ ਜਤਨ ਕਰਉ, ਹਮ ਛੂਟੇ ਤੁਮ ਆਰਾਧੇ ।

ਦਾ ਪ੍ਰਤਖ ਦਰਸ਼ਨ ਸੀ । ਸੂਬਾ ਜੀ ਵੀ ਇਸ ਸਮੇਂ 100 ਸਾਲ ਦੇ ਲਾਗ ਚਾਗ ਹਨ ।

ਬਜ਼ੁਰਗਾਂ ਨੂੰ ਦਰਸ਼ਨ ਦੇ, ਸਿਖਾਂ ਸੇਵਕਾਂ ਸਮੇਤ ਸਤਿਗੁਰੂ ਜੀ ਬਿਰਧ ਸੰਤ ਪੂਰਨ ਸਿੰਘ ਮੋਰੋਂ ਵਾਲਿਆਂ ਦੇ ਘਰ ਚਰਨ ਪਾਣ ਦੀ ਕ੍ਰਿਪਾ ਕੀਤੀ । ਸੰਤਾਂ ਨੂੰ ਖੁਸ਼ੀਆਂ ਬਖਸ਼ ਆਪ ਜੀ ਨਹਿਰ ਸਰਹੰਦ ਤੇ ਜਾਣ ਲਈ ਕਾਰ ਸਵਾਰ ਹੋ ਗਏ !

## 28 ਜੂਨ 1981, ਐਤਵਾਰ
## ਸ੍ਰੀ ਭੈਣੀ ਸਾਹਿਬ

ਸ੍ਰੀ ਹਰਭਜਨ ਸਿੰਘ, ਹਰਬੰਸ ਸਿੰਘ ਘੁੱਲਾ, ਸੰਤ ਖਜ਼ਾਨ ਸਿੰਘ ਹਜ਼ੂਰੀ ਰਾਗੀਆਂ ਅਤੇ ਉਨ੍ਹਾਂ ਦੇ ਸਹਿਯੋਗੀਆਂ ਦਾ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆਸਾ ਦੀ ਵਾਰ ਦਾ ਕੀਰਤਨ । 5.15 ਵਜੇ ਸਮਾਪਤੀ ਦੀ ਅਰਦਾਸ । ਜਲਪਾਨ ਕਰ ਸ੍ਰੀ ਸਤਿਗੁਰੂ ਜੀ ਨੇ ਕੋਠੀ ਦੇ ਘਾਹ ਕਿੱਤੇ ਵਿਚ ਸਿੰਘਾਂ ਦੀਆਂ ਕਈ ਬੇਨਤੀਆਂ ਸੁਣੀਆਂ ਅਤੇ ਸਮਾਧਾਨ ਦਿੱਤੇ । ਅੱਜ ਵੀ ਸਤਿਗੁਰੂ ਜੀ ਦੰਦ (ਡਾ: ਰਾਜ ਵੋਹਰਾ, ਲੁਧਿਆਣਾ) ਡਾਕਟਰ ਪਾਸ ਪਧਾਰੇ । ਸਤਿਗੁਰੂ ਜੀ ਦੇ ਦਰਸ਼ਨ ਮੇਲੇ ਸਮੇਂ ਗੱਲਬਾਤ ਕਰਦਿਆਂ ਦੰਦਾਂ ਦੀ ਤਕਲੀਫ਼ ਕਦੇ ਰੜਕੀ ਤਾਂ ਨਹੀਂ । ਹੋ ਸਕਦਾ ਹੈ ਅੰਦਰ ਹੀ ਕੁਛ ਪ੍ਰਭਾਵ ਰਖਦੀ ਹੋਵੇ ।

### ਵਿਦਿਅਕ ਜਥੇ ਦਾ ਸੈਸ਼ਨ

ਵਿਦਿਅਕ ਜਥੇ ਦੇ ਪ੍ਰੋਗਰਾਮ ਸਮੇਂ ਹਰੀ ਮੰਦਰ ਵਿਚ ਮਹਾਰਾਜ ਜੀ ਆਏ । ਅੱਜ ਤਕਰੀਰ ਮੁਕਾਬਲਾ ਸੀ ਜੋ 8 ਵਜੇ ਜਾਰੀ ਹੋਇਆ । ਮੈਨੂੰ ਵੀ ਇਕ ਜੱਜ ਬਣਾਣ ਦੇ ਖਿਆਲ ਨਾਲ ਉਚੇਚਾ ਸੱਦਾ ਸੀ । ਇਸ ਮੁਕਾਬਲੇ ਦੇ ਹੋਰ ਜੱਜ ਸਨ ਗਿਆਨੀ ਮੋਹਰ ਸਿੰਘ ਕਾਨਪੁਰੀ, ਸੰਤ ਆਤਮਾ ਸਿੰਘ ਸਨਖਤਰਾ, ਪੰ: ਗੋਪਾਲ ਸਿੰਘ, ਮਾ: ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ ।

19 ਬੱਚਿਆਂ ਨੇ ਪਹਿਲਾਂ ਤੋਂ ਨਿਰਧਾਰਿਤ ਵਿਸ਼ਿਆਂ ਤੇ ਤਕਰੀਰਾਂ ਕੀਤੀਆਂ ਅੱਜ ਸ. ਜਗਦੀਸ਼ ਸਿੰਘ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਧਾਨ ਵੀ ਉਪਸਥਿਤ ਸਨ ਤੇ ਮੰਚ ਸਕੱਤਰ ਦੇ ਫਰਜ਼ ਵੀ ਪੂਰੇ ਕਰਦੇ ਰਹੇ । ਪ੍ਰੋਗਰਾਮ 11 ਵਜੇ ਤਕ ਚਲਿਆ । ਠਾਕੁਰ ਜੀ ਦੇ ਫੋਟੋਗ੍ਰਾਫੀ ਸਾਥੀ ਅਵਤਾਰ ਸਿੰਘ ਤੇ ਸੁਖਦੇਵ ਸਿੰਘ ਸੁਖੀ ਸਾਰਾ ਕਾਰਜ ਕਰਮ ਕੈਮਰੇ ਦੁਆਰਾ ਸੰਭਾਲ ਰਹੇ ਹਨ । 300 ਦੇ ਕਰੀਬ ਇਸਤਰੀ ਪੁਰਸ਼ ਇਸ ਮੁਕਾਬਲੇ ਦੇ ਸਰੋਤੇ ਹਨ ।

12.30 ਤੋਂ 2.30 ਤਕ ਸੰਤ ਜੀਉਣ ਸਿੰਘ ਹਰਵੇਲ ਸਿੰਘ ਦੇ ਕਵੀਸ਼ਰੀ ਜਥੇ ਨੇ ਕਵੀਸ਼ਰੀ ਨਾਲ ਸੰਗਤ ਨੂੰ ਨਿਹਾਲ ਕੀਤਾ। ਅੱਜ ਕਥਾ ਨਹੀਂ ਕੀਤੀ ਗਈ। ਨਾਮ ਸਿਮਰਨ ਸਮੇਂ ਸੰਗਤ 1000 ਤਕ ਦੀ ਗਿਣਤੀ ਵਿਚ ਸੀ।

ਭਾਵ ਇਹ ਕਿ ਇਹ ਦਿਨ ਭਾਵੇਂ ਕੇਵਲ ਵਿਦਿਆਰਥੀਆਂ ਲਈ ਨਿਸਚਿਤ ਹੁੰਦੇ ਹਨ ਪਰ ਆਮ ਸੰਗਤ, ਕਥਾ ਕੀਰਤਨ ਦੀ ਪ੍ਰੇਮੀ ਅਤੇ ਗੁਰੂ ਦਰਸ਼ਨਾਂ ਦੇ ਚਾਹਵਾਨ ਵੀ ਆ ਜਾਂਦੇ ਹਨ। ਸੰਗਤ ਨੂੰ ਨਾਮ ਸਿਮਰਨ-ਕੀਰਤਨ ਅਤੇ ਆਸਾ ਦੀ ਵਾਰ ਵਿਚ ਬੈਠਣ ਦੀ ਖੁਲ੍ਹ ਹੁੰਦੀ ਹੈ। ਤੇ ਵਿਦਿਆਰਥੀਆਂ ਦਾ ਕੈਂਪ ਇਕ ਮੇਲਾ ਬਣ ਜਾਂਦਾ ਹੈ।

## ਰਾਗੀਆਂ ਦਾ ਦੀਵਾਨ

3 ਤੋਂ 4 ਵਜੇ ਤਕ ਨਾਮ ਸਿਮਰਨ ਹੋ ਕੇ ਅਰਦਾਸ ਉਪਰੰਤ ਸਤਿਗੁਰੂ ਜੀ ਵਲੋਂ ਕੀਰਤਨ ਦਾ ਆਰੰਭ ਗੁਰੂ ਗੋਬਿੰਦ ਸਿੰਘ ਜੀ ਵਲੋਂ ਉਚਾਰੇ ਕਥਿਤ 'ਛਤਰਧਾਰੀ ਛਤ੍ਰੀ ਪਤਿ' ਨਾਇਕੀ ਕਾਨੜੇ ਦਾ ਧ੍ਰੁਪਦ ਗਾਇਨ ਸ਼ੁਰੂ ਕਰਕੇ ਰਾਗੀਆਂ ਦੀ ਅਗਵਾਈ ਕੀਤੀ।

ਇਕ ਸੰਤਰਈ ਰੰਗ ਦੀ ਦਸਤਾਰ, ਸਫੈਦ ਚੋਗਾ ਅਤੇ ਪਿਸਤੌਲ ਧਾਰੀ, ਗਾਗਲ ਪਹਿਨੀਂ, ਉੱਚੇ ਲੰਮੇ ਜੁਆਨ ਨਿਹੰਗ ਕੁੰਦਾ ਸਿੰਘ ਸੂਬਾ ਅਮਰੀਕ ਸਿੰਘ ਮਹਿਤਪੁਰੀ ਨਾਲ ਗੁਰੂ ਕੀ ਸੇਵਾ ਵਿਚ ਹਾਜ਼ਰ ਹੋਏ, ਮੱਥਾ ਟੇਕ ਕੇ ਵਿਸ਼ੇਸ਼ ਬਣਾਏ ਅਸਥਾਨ ਵਿਚ ਬੈਠ ਗਏ। ਸੂਬਾ ਜੀ ਨੇ ਦੱਸਿਆ: ਕੁੰਦਾ ਸਿੰਘ ਵਿਦਵਾਨ ਆਰਟਿਸਟ ਅਤੇ ਬੁੱਢਾ ਦਲ ਦੇ ਸੱਤ ਸਾਲ ਸਕੱਤਰ ਰਹੇ ਹਨ। ਹੁਣ ਆਪਣਾ ਡੇਰਾ ਬਣਾਣ ਤੇ ਵਧਾਣ ਵਾਲੇ ਹਨ।

ਸ਼ਾਂਤ ਸੁਖਦ ਵਾਤਾਵਰਣ ਵਿਚ ਹਰਪਲ ਨਵੀਂ ਸੰਗਤ ਆ-ਆ ਜੁੜਦੀ ਗਈ। ਓਪਰੇ ਦਰਸ਼ਕ ਨਾਮਧਾਰੀ ਦੀਵਾਨ ਦੇ ਪ੍ਰਭਾਵ ਨੂੰ ਆਪਣੀ-ਆਪਣੀ ਬੁੱਧੀ ਅਨੁਸਾਰ ਗ੍ਰਹਿਣ ਕਰਦੇ ਹਨ।

ਸਤਿਗੁਰੂ ਜੀ ਵਾਲੇ ਧਰੁਪਦ ਤੋਂ ਪਿਛੋਂ ਸ. ਮਹਿੰਦਰ ਸਿੰਘ ਅੰਮ੍ਰਿਤਸਰੀ ਨੇ 'ਹਰਿ ਹਰਿ ਨਾਮੁ ਨਿਧਾਨ ਹੈ' ਸ਼ੁਰੂ ਕੀਤਾ ਜਿਸ ਨੂੰ ਕੀਰਤਨਕਾਰਾਂ ਖੂਬਸੂਰਤੀ ਨਾਲ ਨਿਬਾਹਿਆ।

## ਕਲਾ ਮੰਦਰ ਵਿਚ ਚਰਨ

ਜਿਮਨਾਸਟਕ ਕੋਚ ਸ. ਪ੍ਰਿਤਪਾਲ ਸਿੰਘ ਦੇ ਚੰਡੇ ਹੋਏ ਬੱਚਿਆਂ ਦੇ ਕਰਤਬ ਦੇਖਣ ਸਤਿਗੁਰੂ ਜੀ ਆਏ। ਛੇ ਵਜਦਿਆਂ ਹੀ ਬਾਰਸ਼ ਏਨੇ ਜ਼ੋਰ ਦੀ ਆਈ ਕਿ ਸਾਰਾ ਪਰਦਰਸ਼ਨੀ ਮੈਦਾਨ ਪਾਣੀਓਂ ਪਾਣੀ ਹੋ ਗਿਆ। ਪ੍ਰੋਗਰਾਮ ਕੈਂਸਲ ਕਰਨ ਦੀ ਮਜਬੂਰੀ ਗਲ ਆ ਪਈ। 6.30 ਵਜੇ ਕੁਝ ਬਾਰਸ਼ ਰੁਕੀ ਤਾਂ ਸਤਿਗੁਰੂ ਜੀ ਠਾਕੁਰ ਦਲੀਪ ਸਿੰਘ ਜੀ ਦੀ ਸਿਮ੍ਰਤੀ ਮੰਦਰ ਵਿਚ ਸਥਾਪਤ ਕੀਤੀ ਲੈਬ ਵਿਚ ਨਵੇਂ ਆਏ ਐਨਲਾਰਜਰ, ਜੋ ਜਰਮਨੀ ਵਿਚੋਂ ਆਇਆ ਹੈ ਤੇ ਰੰਗੀਨ ਫੋਟੋ ਪ੍ਰਿੰਟਾਂ ਦੀ ਤਿਆਰੀ ਕਰਨ ਵਾਸਤੇ ਹੈ, ਨੂੰ ਵੇਖਣ ਹਿੱਤ ਆਏ।

ਕੱਲ ਠਾਕੁਰ ਜੀ ਨੇ ਮੈਨੂੰ ਇਕ ਅਨੁਭਵ ਸੁਣਾਇਆ : ਨਵੇਂ ਐਨਲਾਰਜਰ ਦਾ ਟੈਸਟ ਕਰਦਿਆਂ, ਦਿਨ ਰਾਤ ਉਸਨੂੰ ਠੀਕ ਠਾਕ ਸਮਝ ਕੇ, ਸਭ ਬੱਤੀਆਂ ਬੁਝਾ ਕੇ ਉਸਦੀ ਬੱਤੀ ਵੀ ਬੁਝਾ ਕੇ ਆ ਗਏ। ਅਗਲੇ ਦਿਨ ਗਏ ਤਾਂ ਉਸਦਾ ਬਲਬ ਸੜਿਆ ਪਿਆ ਸੀ। ਹੈਰਾਨੀ ਹੋਈ ਕਿ ਅਸਾਂ ਸੁਚੇਤ ਹੋ ਕੇ ਬਿਜਲੀ ਤੋਂ ਇਸ ਨੂੰ ਡਿਸ ਕੁਨੈਕਟ ਕੀਤਾ ਸੀ। ਇਹ ਸੜ ਕਿਵੇਂ ਗਿਆ ? ਇਸ ਦਿਨ ਫਿਰ ਇਕ ਮਹਿੰਗਾ ਬਲਬ ਲੁਧਿਆਣਿਓਂ ਮੰਗਵਾ ਕੇ ਉਸਨੂੰ ਕੰਮ ਕਰਨ ਦੇ ਯੋਗ ਸਮਝ ਕੇ ਪਹਿਲਾਂ ਵਾਂਗ ਹੀ ਬੱਤੀਆਂ ਗੁਲ ਕਰਕੇ ਲੈਬ ਛੱਡੀ ਤਾਂ ਦੂਜੀ ਵਾਰ ਫਿਰ ਉਹੋ ਹਾਲਤ। ਬੜੀ ਹੈਰਾਨੀ ਹੋਈ ਤੇ ਪਰੇਸ਼ਾਨੀ ਵੀ ਕਿ ਪੂਰੀ ਲੈਬ ਤਿਆਰ, ਵਰਤਦਿਆਂ ਬਲਬ ਸੜਨ ਦੀ ਫਿਰ ਨੌਬਤ ਕਿਉਂ ਆਈ ?

ਲੁਧਿਆਣੇ ਐਨਲਾਰਜਰ (ਤਸਵੀਰ ਵੱਡੀ ਕਰਨ ਵਾਲਾ) ਕਿਹਦੇ ਹੱਥ ਦਿੰਦੇ ? ਇਕ ਨਵੀਂ ਅਤੇ ਉਚ ਕੋਟੀ ਦੀ ਚੀਜ਼ ਅਨਜਾਣਾਂ ਦੇ ਹੱਥ ਦੇ ਕੇ ਐਨਲਾਰਜਰ ਦਾ ਸਤਿਆਨਾਸ ਹੀ ਪੁਟਣਾ ਸੀ। ਆਪ ਬੜੇ ਧਿਆਨ ਨਾਲ ਵੇਖਣ ਅਤੇ ਖੋਲ੍ਹਣ ਵਾਲੇ ਭਾਗ ਨੂੰ ਖੋਲ੍ਹ ਕੇ ਤਕਿਆ, ਪਰ ਸਭ ਕੁਝ ਸਮਝੋਂ ਬਾਹਰ ਸੀ। ਆਖ਼ਰ ਇਹ ਸੋਚ ਕੇ ਕਿ ਜੇ 'ਭਜਨ' ਸਰਬ ਰੋਗ ਦੀ ਅਉਖਧੀ ਹੈ ਤੇ ਜੇ ਅਰਦਾਸ ਕੀੜੀ ਤੋਂ ਲੈ ਕੇ ਹਾਥੀ ਤਕ ਦੀ ਸੁਣੀ ਜਾਂਦੀ ਹੈ ਤਾਂ ਫਿਰ ਸਤਿਗੁਰੂ ਵੈਦ ਤੇ ਡੋਰੀਆਂ ਸੁੱਟੀਏ !

ਇਕ ਵਰਨੀ ਕਰਵਾਈ ਗਈ ਤੇ ਲੈਬ ਵਿਚ ਆਕੇ ਅਰਦਾਸ ਕੀਤੀ ਗਈ। ਇਸ ਅਚਰਜਤਾ ਦਾ ਅਨੰਦ ਤੁਸੀਂ ਵੀ ਅਨੁਭਵ ਕਰ ਸਕਦੇ ਹੋ ਕਿ ਇਸ ਵਿਗਿਆਨਕ ਯੰਤਰ ਉਤੇ ਸਾਡੇ ਧਰਮ ਤੰਤਰ ਦਾ ਪ੍ਰਭਾਵ ਪੈ ਗਿਆ ਅਤੇ ਐਨਲਾਰਜਰ ਓਸੇ ਘੜੀ ਠੀਕ ਕੰਮ ਕਰਨ ਲਗ ਪਿਆ।

## ਸੰਗੀਤ ਮੁਕਾਬਲਾ

ਬਰਸਾਤ ਨਾਲ ਹੁੰਮਸ ਭਰੇ ਵਾਤਾਵਰਣ ਨੇ ਮੋਰਾਂ ਦੀ 'ਕਿਆਊਂ ਕਿਆਊਂ' ਤਾਂ ਵਧਾ ਦਿੱਤੀ ਪਰ ਸੰਗੀਤ ਵਿਦਿਆਰਥੀਆਂ ਦੇ ਮੁਕਾਬਲੇ 7 ਦੀ ਥਾਂ 8 ਵਜੇ ਰਾਤ ਤਕ ਲੇਟ ਹੋ ਗਏ। ਇਹ ਨਵੀਂ ਕੋਠੀ ਦੇ ਸਿਹਨ ਵਿਚ ਹੋਏ। ਮਹਾਰਾਜ ਜੀ ਪਿੰਕੀ ਦੇ ਤਬਲੇ ਨਾਲ ਦਿਲਰੁਬਾ ਵਜਾ ਤੇ ਸਾਧ ਸੰਗਤ ਨੂੰ ਇਕਤਰ ਕਰਨ ਦਾ ਕਾਰਨ ਬਣੇ।

ਫ਼ਰਸ਼ ਤੇ ਸਤਿਗੁਰੂ ਜੀ ਦਾ ਆਸਣ ਅਤੇ ਸੰਗੀਤਕਾਰਾਂ ਲਈ ਸਫ਼ਾਂ ਵਿਛ ਗਈਆਂ। ਹੇਠਾਂ ਘਾਹ ਕਿਤੇ ਵਿਚ ਦਰਸ਼ਕ ਸਰੋਤਿਆਂ ਲਈ ਜਗਹ ਤਿਆਰ ਹੋ ਗਈ। ਬੱਤੀਆਂ ਫਿੱਟ ਹੋ ਗਈਆਂ। ਸਤਿਗੁਰੂ ਜੀ ਨਾਲ ਬਿਨਾ ਤੈ ਕੀਤਿਆਂ ਵਿਦਿਅਕ ਜਥੇ ਦੇ ਸੰਗੀਤ ਵਿੰਗ ਨੇ ਸ਼ਾਮ ਦੇ ਸੰਗੀਤ ਮੁਕਾਬਲੇ ਬਾਰੇ ਸੋਚ ਲਿਆ। ਸਤਿਗੁਰੂ ਜੀ ਰਾਤੀਂ 8.30 ਵਜੇ ਨਹਿਰ ਤੋਂ ਆਏ ਤਾਂ ਸੁਣ-ਵੇਖਕੇ ਹੈਰਾਨ ਹੋਏ ਕਿ ਉਦਘਾਟਨ ਲਈ ਉਹਨਾਂ ਨੂੰ ਉਡੀਕਿਆ ਜਾ ਰਿਹਾ ਹੈ। ਆਸਣ ਤੇ ਬੈਠ ਕੇ ਫ਼ਰਮਾਇਆ : ਕਰੋ ਸ਼ੁਰੂ ਹੁਣ। ਮੈਨੂੰ ਦੱਸਿਆ ਨਹੀਂ ਗਿਆ। ਹੁਣ 11 ਵੱਜਣਗੇ।

ਅਤੇ ਪੂਰੇ 8.45 ਤੇ ਛੋਟੀ ਜਿਹੀ ਵਿਆਖਿਆ ਪ੍ਰਧਾਨ ਜਗਦੀਸ਼ ਸਿੰਘ ਵਲੋਂ ਹੋ ਕੇ

ਸ੍ਰੀ ਸੁਰਿੰਦਰ ਸਿੰਘ ਨੇ 8 ਤੋਂ 11 ਸਾਲ ਦੇ ਬੈਚ ਵਿਚੋਂ 'ਮਗ ਮੇਰਾ ਰੋਕਤ ਕ੍ਰਿਸ਼ਨ ਮੁਰਾਰੀ' ਸ਼ੁਰੂ ਕਰ ਦਿੱਤਾ।

ਜੱਜ ਸਨ, ਮਹਾਰਾਜ ਬੀਰ ਸਿੰਘ ਜੀ ਤੇ ਹੁਣੇ-ਹੁਣੇ ਪਹੁੰਚੇ ਸ. ਅਵਤਾਰ ਸਿੰਘ ਅੰਮ੍ਰਿਤਸਰੀ।

ਸਤਿਗੁਰੂ ਜੀ ਏਸੇ ਬਚੇ ਨੂੰ ਸੁਣਕੇ ਆਰਾਮ ਲਈ ਉਠ ਬੈਠੇ, ਮੁਕਾਬਲੇ ਰਾਤ 11 ਵਜੇ ਤਕ ਜਾਰੀ ਰਹੇ।

## 29 ਜੂਨ 1981, ਸੋਮਵਾਰ
## ਨਵੀਂ ਦਿੱਲੀ

### ਮੇਰਾ ਬਟਾਲੇ ਜਾਣ

ਸ੍ਰੀ ਸਤਿਗੁਰੂ ਜੀ ਦੇ ਆਸਾ ਦੀ ਵਾਰ ਸਮੇਂ ਦਰਸ਼ਨ ਕਰ, ਭੋਗ ਪੈਣ ਉਪਰੰਤ ਮੈਂ ਅਤੇ ਜਸਵੰਤ ਸਿੰਘ ਪੰਡਿਤ 8 ਵਜੇ ਦੀ ਬਸ ਲੈ, ਬਟਾਲੇ ਵਾਸਤੇ ਚੱਲੇ। ਬਟਾਲੇ ਦੇ ਬਾਜਵਾ ਫੋਟੋਗ੍ਰਾਫਰ ਦੀ ਪਤਨੀ ਹਰਜੀਤ ਕੌਰ ਵਲੋਂ ਉਸਦੇ ਪਤੀ ਦੀ ਰਿਹਾਈ ਲਈ ਰਹਿਮ ਦੀ ਅਪੀਲ ਕਰਨੀ ਸੀ। ਸ੍ਰੀ ਸਤਿਗੁਰੂ ਜੀ ਨੇ ਉਸਦੀ ਪੈਰਵੀ ਕਰਵਾਣੀ ਹੈ।

12.30 ਬਟਾਲੇ ਪੁੱਜ, ਪਹਿਲਾਂ ਸਿਨਮਾ ਰੋਡ ਤੇ ਪਹੁੰਚ, ਬਾਜਵਾ ਫੋਟੋਚ ਨਾਮੀ ਸਟੂਡੀਓ ਤੇ ਜਾਕੇ ਪਤਾ ਕੀਤਾ। ਬਾਜਵੇ ਦਾ ਕਾਰਿੰਦਾ ਅਮਰੀਕ ਸਿੰਘ ਉਹਦੀ ਮੁਲਾਕਾਤ ਕਰਨ ਗੁਰਦਾਸ ਪੁਰ ਗਿਆ ਹੋਇਆ ਸੀ। ਛੋਟੇ ਕਾਰਿੰਦੇ ਸੁਰਿੰਦਰ ਸਿੰਘ ਜਿਸਨੇ ਨਾਮਧਾਰੀ ਦਸਤਾਰ ਬੰਨ੍ਹੀ ਹੋਈ ਸੀ ਤੇ ਸਫੈਦ ਬਸਤਰ ਪਹਿਨੇ ਹੋਏ ਸਨ, ਤੋਂ ਹੋਰ ਜਾਣਕਾਰੀ ਲੈ ਕੇ ਬਾਜਵੇ ਕੇ ਘਰ, ਸਾਗਰਪੁਰ (ਬਟਾਲੇ ਦੇ ਅਸਲੋਂ ਨਜੀਕ) ਗਏ।

ਹਰਭਜਨ ਪਤਨੀ ਹਰਜੀਤ ਨੂੰ ਨਾਲ ਲਿਆ। ਕਚਹਿਰੀਆਂ ਵਿਚ ਲਿਜਾ, ਦਰਖਾਸਤ ਲਿਖਵਾਣ ਲਗੇ ਤਾਂ ਉਸਨੂੰ ਮੁਦਈ-ਮੁਦਾਲਿਆ ਦਾ ਕੁਛ ਪਤਾ ਨਹੀਂ ਸੀ। ਸ. ਕੁਲਦੀਪ ਸਿੰਘ ਗੋਂਸਪੁਰ, ਬਾਜਵੇ ਦਾ ਮੁਖ਼ਤਾਰ ਤੇ ਸ. ਮੱਖਣ ਸਿੰਘ ਨੂੰ ਟੋਲ ਇਕ ਦਰਖਾਸਤ ਟਾਈਪ ਕਰਵਾ ਕੇ ਬੀਬੀ ਹਰਜੀਤ ਕੌਰ ਤੋਂ ਦਸਤਖ਼ਤ ਕਰਵਾ ਕੇ ਪੌਣੇ ਬਾਰਾਂ ਵਜੇ ਭੈਣੀ ਸਾਹਿਬ ਪਹੁੰਚੇ।

ਸਤਿਗੁਰੂ ਜੀ ਨੇ ਇਹ ਦਰਖਾਸਤ ਆਪਣੇ ਆਦਮੀਆਂ ਰਾਹੀਂ ਮੁੱਖ ਮੰਤਰੀ ਸ. ਦਰਬਾਰਾ ਸਿੰਘ ਨੂੰ ਦਿਵਾਣੀ ਸੀ। ਸ. ਹੰਸਪਾਲ ਨੂੰ ਕਿਹਾ ਗਿਆ ਹੈ ਕਿ ਉਹ ਪੈਰਵੀ ਕਰੇ।

## 30 ਜੂਨ 1981, ਮੰਗਲਵਾਰ
## ਸ੍ਰੀ ਭੈਣੀ ਸਾਹਿਬ (ਵਿ: ਸੰ:)

### ਅੰਤਮ ਦਿਨ

ਬੱਦਲਵਾਈ ਭਰਿਆ ਮੌਸਮ, ਠੰਢੀ ਪੌਣ ਦੇ ਬੁੱਲਿਆਂ ਦੇ ਬੁੱਲੇ। ਹਰੀ ਮੰਦਰ

ਅੰਦਰ ਰਾਗੀਆਂ ਵਲੋਂ ਆਸਾ ਦੀ ਵਾਰ ਦਾ ਸੁਰੀਲਾ ਕੀਰਤਨ। ਸ੍ਰੀ ਸਤਿਗੁਰੂ ਜੀ ਦੇ ਅਮੋਲਕ ਦਰਸ਼ਨ। ਸੰਗਤ ਘੱਟੋ ਘੱਟ 2000 ਵਿਅਕਤੀ। ਸਾਰੇ ਹੀ ਸਫੇਦ ਬਸਤਰਾਂ ਵਿਚ। ਆਨੰਦ ਭਰਪੂਰ ਵਾਤਾਵਰਣ। ਭਜਨ ਕੀਰਤਨ ਦਿਨ ਚੜ੍ਹੇ ਤਕ, ਫਿਰ ਗੁਟਕਿਆਂ ਤੋਂ ਪਾਠ।

5 ਵਜੇ ਵਾਰ ਦੀ ਸਮਾਪਤੀ। ਠਾਕੁਰ ਜੀ ਦਾ ਆਦੇਸ਼ : ਆਪਣੀਆਂ ਸਫ਼ਾਂ ਸਮੇਤ ਸਾਰੀ ਸੰਗਤ ਬਾਹਰਲੇ ਮੈਦਾਨ ਵਿਚ। ਹਵਨ ਹੋ ਹਟਿਆ ਹੈ। ਸੁਗੰਧਤ ਚੌਤਰਫਾ। ਕੁੰਡ ਵਿਚ ਅਗਨੀ ਪਰਜਵੱਲਤ। ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼। ਠਾਕੁਰ ਜੀ, ਸਕੱਤਰ ਤਰਸੇਮ ਸਿੰਘ, ਸਰਬ ਹਿੰਦ ਵਿਦਿਅਕ ਜਥੇ ਦੇ ਪ੍ਰਧਾਨ ਜਗਦੀਸ਼ ਸਿੰਘ, ਸਕੱਤਰ ਨਰਿੰਦਰ ਸਿੰਘ ਮੰਡੀ ਸੰਬੰਧਤ ਸਰਗਰਮੀਆਂ ਵਿਚ ਵਿਅਸਤ।

5.15 ਅਨੰਦ ਕਾਰਜ ਸ਼ੁਰੂ। ਖੁਲ੍ਹੀ ਵੇਦੀ ਵਿਚ ਪਹਿਲਾਂ 7 ਜੋੜੇ ਫੇਰ 5, ਲਾਵਾਂ ਦਾ ਉਚਾਰਣ। ਸੰਤ ਦਿਆਲ ਸਿੰਘ ਫਗਵਾੜਾ ਤੇ ਸੰਤ ਬਲਕਾਰ ਸਿੰਘ ਆਦਿ ਦਾ ਤਿਆਰੀ ਵਿਚ ਸਹਿਯੋਗ। ਕੈਮਰਿਆਂ ਦੀ ਫਲੈਸ਼ ਅਤੇ ਕਲਿਕ।

## ਖੁਸ਼ੀਆਂ ਗੁਰੂ ਕੀਆਂ

5.28 ਤੇ ਸਵੇਰੇ ਜ਼ਿਲਾ ਸੰਗਰੂਰ ਵਲੋਂ ਸੂਬਾ ਕਰਤਾਰ ਸਿੰਘ ਨਵਾਂ ਗਾਉਂ, ਪੰ: ਹਰਿਭਜਨ ਸਿੰਘ ਪਿੰਡ ਝੱਲ, ਸੰਤ ਸੁਚੇਤ ਸਿੰਘ ਰਾਇਸਰ, ਸੰਤ ਜਾਗੀਰ ਸਿੰਘ ਜਾਗੋਵਾਲ ਅਤੇ ਸ੍ਰੀ ਹਰਦਿਆਲ ਸਿੰਘ ਝੱਲ ਮਾਇਆ, ਬਸਤਰ, ਬਾਦਾਮ ਲੈ ਕੇ ਇਸ ਮੇਲੇ ਦੀ ਸਮਾਪਤੀ ਪੱਖੋਂ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਹਾਜ਼ਰ। ਨਮਸਕਾਰ। ਗੁਰੂ ਕੀਆਂ ਖੁਸ਼ੀਆਂ! ਸਭ ਉੱਦਮਾਂ ਦਾ ਮੁੱਲ ਮੁੜ ਆਇਆ। ਹਰ ਪਾਸੇ ਉਤਸ਼ਾਹ!

13 ਸਾਧਾਰਨ ਪਾਠਾਂ ਦੇ ਭੋਗ। 5 ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਬਾਕੀ ਵਿਆਹਾਂ ਵਾਲਿਆਂ ਵਲੋਂ। 5.30 ਮੇਲੇ ਦੀ ਅਰਦਾਸ ਪੂਰਬਾ ਜੀ ਦੁਆਰਾ। ਹੁਕ ਪਾਠ। 5.40 ਸਤਿਗੁਰੂ ਜੀ ਦੁਆਰਾ ਇਨਾਮ ਵੰਡ।

## ਇਨਾਮ ਵੰਡ

ਭਾਸ਼ਣ ਮੁਕਾਬਲਾ : ਸ੍ਰੀ ਮੱਖਣ ਸਿੰਘ ਅਨੂਪ ਗੜ੍ਹ (ਮਾਸਟਰ)-ਟੇਪ ਰਿਕਾਰਡਰ, ਪੂਰਖ ਗੁਰੂ, ਮਾਲਾ।
ਸ੍ਰੀ ਜੁਗਿੰਦਰ ਸਿੰਘ ਧਾਰੀਵਾਲ-ਘੜੀ, ਪੂਰਖ ਗੁਰੂ, ਮੁਕਤੀ ਦਾਤਾ, ਮਾਲਾ।
ਸ੍ਰੀ ਹਰਪਾਲ ਸਿੰਘ ਜੀਵਨ ਨਗਰ-ਦੀਵਾਰ ਘੜੀ, ਪੁਰਖ ਗੁਰੂ, ਮੁਕਤੀ ਦਾਤਾ, ਮਾਲਾ।

ਲੇਖ ਮੁਕਾਬਲਾ : ਸ੍ਰੀ ਮੱਖਣ ਸਿੰਘ ਅਨੂਪ ਗੜ੍ਹ (ਮਾਸਟਰ)-ਵਿਦੇਸ਼ ਯਾਤਰਾ, ਪੂਰਖ ਗੁਰੂ। ਸ੍ਰੀ ਸਰਬਜੀਤ ਸਿੰਘ ਗਵਾਲੀਅਰ-ਰੇਡੀਓ ਟੇਪ-ਰਿਕਾਰਡਰ, ਸਤਿਗੁਰੂ ਤਿਸਕਾ ਨਾਉ, ਮਾਲਾ।
ਸ੍ਰੀ ਗੁਰਦੀਪ ਸਿੰਘ " "

ਦਸਤਾਰ ਮੁਕਾਬਲਾ : ਸ੍ਰੀ ਪ੍ਰੀਤਮ ਸਿੰਘ ਸਰਸਾ-ਦਸਤਾਰ, ਗੁਟਕਾ ਮਾਲਾ ।
ਸ੍ਰੀ ਪਰਮਿੰਦਰ ਸਿੰਘ ਐਲਨਾ ਬਾਦ-ਦਸਤਾਰ, ਗੁਟਕਾ ਮਾਲਾ ।
ਸ੍ਰੀ ਗੁਰਦੇਵ ਸਿੰਘ ਰਾਵਿਸਰ-ਦਸਤਾਰ, ਗੁਟਕਾ, ਮਾਲਾ ।
ਸੰਗੀਤ 8 ਤੋਂ 11 ਸ੍ਰੀ ਹਰਵਿੰਦਰ ਸਿੰਘ ਸਪੁੱਤਰ ਸ੍ਰੀ ਬਲਦੇਵ ਸਿੰਘ-ਕੱਪ ਅਤੇ ਸਰਟੀਫੀਕੇਟ ।
ਸਾਜ : ਸ੍ਰੀ ਗੁਰਦਿਤ ਸਿੰਘ ਸਪੁੱਤਰ ਸ੍ਰੀ ਗੁਰਮੁਖ ਸਿੰਘ ਡਰਾਈਵਰ-ਕੱਪ ਅਤੇ ਸਰਟੀਫੀਕੇਟ ।
ਗਾਇਨ : ਸ੍ਰੀ ਸੁਰਿੰਦਰ ਸਿੰਘ ਸਪੁੱਤਰ ਸੰਤ ਸੰਤੋਖ ਸਿੰਘ-ਕੱਪ ਅਤੇ ਸਰਟੀਫੀਕੇਟ ।
ਸ੍ਰੀ ਅਰਵਿੰਦਰ ਸਿੰਘ ਸਪੁੱਤਰ ਸੰਤ ਦਰਸ਼ਨ ਸਿੰਘ-ਕੱਪ ਅਤੇ ਸਰਟੀਫੀਕੇਟ ।
ਸ੍ਰੀ ਭਗਵਾਨ ਸਿੰਘ ਸਪੁੱਤਰ ਸੰਤ ਸੁਰਜੀਤ ਸਿੰਘ-ਕੱਪ ਅਤੇ ਸਰਟੀਫੀਕੇਟ ।
15 ਤੋਂ 20 ਸਾਲ ਗਾਇਨ : ਸ੍ਰੀ ਬਲਜੀਤ ਸਿੰਘ ਖਪੜ ਖੇੜੀ-ਕੱਪ ਤੇ ਸਰਟੀਫੀਕੇਟ ।
ਸ੍ਰੀ ਮੋਹਣ ਸਿੰਘ-ਸੁਖਦੇਵ ਸਿੰਘ ਭੈ: ਸਾ:-ਕੱਪ ਤੇ ਸਰਟੀਫੀਕੇਟ ।
ਸ੍ਰੀ ਰਾਜਿੰਦਰ ਸਿੰਘ ਲੁਧਿਆਣਾ-ਕੱਪ ਅਤੇ ਸਰਟੀਫੀਕੇਟ ।
ਤਬਲਾ 6 ਤੋਂ 12 ਸਾਲ : ਸ੍ਰੀ ਰਾਜਿੰਦਰ ਸਿੰਘ ਮੰਡੀ-ਕੱਪ ਅਤੇ ਸਰਟੀਫੀਕੇਟ ।
ਸ੍ਰੀ ਕੁਲਵੰਤ ਸਿੰਘ-ਕੱਪ ਅਤੇ ਸਰਟੀਫੀਕੇਟ ।
ਤਬਲਾ 15 ਤੋਂ 20 : ਸ੍ਰੀ ਸੁਖਵਿੰਦਰ ਸਿੰਘ ਪਿੰਕੀ ਭੈਣੀ ਸਾਹਿਬ-ਕੱਪ ਅਤੇ ਸਰਟੀਫੀਕੇਟ ।
ਸ੍ਰੀ ਸੁਖਵਿੰਦਰ ਸਿੰਘ ਪੱਪੂ ਜਲੰਧਰ-ਕੱਪ ਅਤੇ ਸਰਟੀਫੀਕੇਟ ।
ਸ੍ਰੀ ਸੁਖਦੇਵ ਸਿੰਘ ਜਲੰਧਰ-ਕੱਪ ਅਤੇ ਸਰਟੀਫੀਕੇਟ ।
ਪਖਾਵਜ : ਸ੍ਰੀ ਸੁਖਦੇਵ ਸਿੰਘ ਸੁੱਖੀ ਭੈ: ਸਾ:-ਕੱਪ ਅਤੇ ਸਰਟੀਫੀਕੇਟ ।
ਸ੍ਰੀ ਜਸਪਾਲ ਸਿੰਘ ਬਿੱਲਾ ਹੁਸ਼ਿਆਰਪੁਰ-ਕੱਪ ਅਤੇ ਸਰਟੀਫੀਕੇਟ ।

## ਹਾਕੀ ਕੋਚ ਨੂੰ ਸਨਮਾਨ

ਸ. ਬਲਦੇਵ ਸਿੰਘ ਹਾਕੀ ਕੋਚ ਨੂੰ ਵਿਦਾਇਗੀ ਸਮੇਂ ਸੋਨੇ ਦੀ ਚੰਜੀਰ ਨਾਲ ਲਾਕਿਟ, ਇਸ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਫੋਟੋ ਅਤੇ 21,000/- ਪਿਛਲੇ 9 ਮਹੀਨੇ ਦੇ ਕਰਵਾਏ ਗਏ ਕੰਮ ਦੇ ਇਵਜ ਵਿਚ, ਤਨਖਾਹ ਤੋਂ ਇਲਾਵਾ ਇਨਾਮ ਦਿੱਤਾ ਗਿਆ । ਸ. ਬਲਦੇਵ ਸਿੰਘ ਨੇ ਸੋਨੇ ਦੀ ਚੰਜੀਰ ਨਾਲ ਜੁੜੇ ਹੋਏ ਲਾਕਿਟ ਸਤਿਗੁਰੂ ਜੀ ਦੁਆਰਾ ਪਹਿਨ ਕੇ ਇਸਨੂੰ ਪਰਵਾਨ ਕੀਤਾ, 21000/- ਵਿਚੋਂ ਇਕ ਰੁਪੈਆ ਰਖਕੇ ਬਾਕੀ ਦੀ ਰਕਮ ਬੱਚਿਆਂ ਦੀ ਹਾਕੀ ਟੀਮ ਦੀ ਭਲਾਈ ਅਰਥ ਵਾਪਸ ਕਰ ਦਿੱਤੀ । ਸ. ਬਲਦੇਵ ਸਿੰਘ ਨੇ ਇਹ ਕਦਮ ਪੁਟ ਕੇ ਆਪਣੀ ਸਾਖ

ਬਰਕਰਾਰ ਰੱਖੀ।

ਸਾਰੀ ਕਾਰਵਾਈ ਇਸ ਰਫ਼ਤਾਰ ਨਾਲ ਚੱਲ ਰਹੀ ਸੀ ਕਿ ਜਾਪਦਾ ਸੀ ਕਿ ਦੀਨ ਦਿਆਲ ਦੀਵਾਨ ਦੀ ਸਮਾਪਤੀ ਉਪਰੰਤ ਜਲਦੀ ਹੀ ਦਿੱਲੀ ਨੂੰ ਚੱਲ ਪੈਣਗੇ।

## ਤੁਰੋ ਤੁਰੀ

ਹੋਇਆ ਵੀ ਇੰਜ ਹੀ। ਸਵੇਰੇ 6 ਵਜੇ ਤਕ ਸਾਰੀ ਕਾਰਵਾਈ ਅਸਲੋਂ ਸਮਾਪਤ ਹੋ ਗਈ। ਸਤਿਗੁਰੂ ਜੀ ਹਲਕੇ ਜਲਪਾਨ ਲਈ ਉਠੇ ਅਤੇ ਸੰਗਤ ਵੀ ਪ੍ਰਸ਼ਾਦ ਪਾਣੀ ਛਕ ਕੇ ਘਰੋ ਘਰੀ ਜਾਣ ਨੂੰ ਉਤਾਵਲੀ ਹੋ ਉਠੀ।

ਇਕ ਘੰਟੇ ਬਾਅਦ ਜਦ ਮੈਂ ਡਿਉਢੀ ਵਾਲੇ ਚੌਂਕ ਵਿਚ ਪੁੱਜਾ ਤਾਂ ਸਤਿਗੁਰੂ ਜੀ ਪੀਲੀ ਗੱਡੀ ਤੇ ਦਿੱਲੀ ਨੂੰ ਰਵਾਨਾ ਹੋ ਗਏ ਸਨ। ਸਤਿਗੁਰੂ ਜੀ ਰਾਤ ਦਿੱਲੀ ਨਿਵਾਸ ਕਰਕੇ ਪਹਿਲੀ ਜੁਲਾਈ ਨੂੰ ਬੈਂਕੌਕ ਵਾਸਤੇ ਉਡਾਰੀ ਮਾਰਨਗੇ। ਇਹ ਮੇਲਾ ਬੈਂਕੌਕ ਦੀਆਂ ਮਾਈਆਂ ਵਲੋਂ ਹੈ। ਪਤਾ ਲਗਾ ਹੈ ਕਿ ਆਪ 12 ਮਈ ਤਕ ਬੈਂਕੌਕ ਵਿਖੇ ਦਰਸ਼ਨ ਦੇਣਗੇ।

### 4 ਜੁਲਾਈ 1981, ਐਤਵਾਰ
### ਨਵੀਂ ਦਿੱਲੀ

## ਇਲੇਸਟ੍ਰੇਟਿਡ ਵੀਕਲੀ ਵਿਚ

28 ਜੂਨ ਤੋਂ 4 ਜੁਲਾਈ 81 ਦੀਆਂ ਤਾਰੀਖਾਂ ਦੇ ਪ੍ਰਸਿਧ ਅੰਗਰੇਜ਼ੀ ਪੇਪਰ ਇਲੇਸਟ੍ਰੇਟਿਡ ਵੀਕਲੀ ਵਿਚ ਰੰਗੀਨ ਤਸਵੀਰਾਂ ਨਾਲ ਸ੍ਰੀ ਗੁਰਦੇਵ ਸ਼ਰਨ ਨਾਮ ਦੇ ਕਿਸੇ ਵਿਦਵਾਨ ਨੇ ਔਰੰਗਾਬਾਦ ਦੇ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸ਼ਾਸਤਰੀ ਸੰਗੀਤ ਸੰਮੇਲਨ ਤੇ ਇਕ ਬਾ-ਤਸਵੀਰ ਮਜ਼ਮੂਨ ਲਿਖਿਆ। ਲੇਖ 25 ਅਤੇ 27 ਸਫਿਆਂ ਤੇ ਛਪਿਆ। ਪਾਠਕਾਂ ਦੀ ਜਾਣਕਾਰੀ ਹਿਤ ਦੇਈ ਦਿੰਦਾ ਹਾਂ।

# Namdhari Touch To Classical Music

***By GURUDEV SHARAN***

**A summing-up of the six-day Sadguru Pratap Singh Smriti Sangeet Sammelan, sponsored by the Namdhari Sangat, a Delhi-based organisation, at Aurangabad,**

The start of any sangeet sammelan season these days invariably raises the question whether the audience will show up. This is especially so in metropolitan cities like Bombay and Delhi, where music festivals, often stereotype, badly

organised, indifferently scheduled and exorbitantly priced, come and go in a row (at times clashing, too) ritualistically from October to May year after year.

The six-day Sadguru Pratap Singh Smriti Sangeet Sammelan, sponsored by the Namdhari Sangat, a Delhi-based organisation, at Aurangabad sometime back unfolded a spectacle incredibly different from that of the run-of-the-mill metropolitan soirees. Indeed, this marathon event revived nostalgic memories of the fifties, when sammelans, as a new vogue, symbolised all that was truly Satyam Shivam Sundaram in contemporary traditional music. This was most unmistakably reflected, among other things, in the tremendous audience participation that marked them then.

Fantastic then would be the word to describe the audience participation that marked them then.

Fantastic then would be the word to describe the audience participation that witnessed the Aurangabad sammelan. And this, despite the cold winter winds blowing in the city.

## The Turn Out

On the opening day, the turn out was estimated at 4,000, with the huge pandal which the sponsors had erected with typical foresight, on the spacious grounds of the Marathwada Samskriti Mandal. The Crowd swelled to 8,000 on the final night, with the overflow spilling over on to a large part of the open space outside the pandal.

That the Aurangabadis are truly a tougher lot could also be seen from the way they put up with the obvious physical discomfort involved in baithak-style sitting in a jampacked pandal. And this they did night after night, sitting throught the entire proceedings in pindrop silence. What a contrast to the disconcertingly familiar sight at the

Bombay Sammelans, where chairs rattle and nylons rustle as the endless trickle of latecomers keeps moving across the auditorium right in the midst of a concert.

The involvement of the mixed audience was thus total and complete. Even to the sammelan sponsors, who have held six such sammelans in Delhi, Bombay and Lucknow since 1973, it came as a landmark in their own field. To the local population, it made history, in that the event made it possible for the ordinary man and woman from the hinterland to have an opportunity to enjoy the performance of some of our best exponents of traditional music. To them, celebrities like Shiv Kumar Sharma, Hariprasad Chourasia, Vilayat Khan and Amjad Ali must have so far been a legend, at best heard through the broadcasting and recorded media.

The sammelan served convincingly to explode the myth that classical music goes above the heads of the common people—that it is far removed from their taste. More importantly, the sammelan also showed that it is possible to provide a healthy counter-influence on the mass scale to the unabashedly unhealthy distractions that much of our film music purveys to the masses and corrupts and coarsens their aesthetic sensibilities.

The organisers received active guidence from several cultural institutions, besides the civic authorities. A measure of the impact of the sammelan was also seen in the reception accorded to the spiritual head of the 11 lakh Namdhari Sikhs, Sadguru Jagjit Singh ji Maharaj, by the Aurangabad municipality during the intermission of the final session. To say the least, it signified a welcome break from the unenviable past when musicians and artistes were denied their due place of honour and usefulness in the social scheme.

## Disciplined

The Namdhari Sikhs are a highly disciplined community and they seem to impart a sence of dedication and perfection to whatever they do. Their forefathers, several of whom suffered imprisonment and even martyrdom had challenged the imperial might of the British rulers and boycotted everything that was British till India became free in 1947. They now excel as much in farming and animal husbandry as in business and industry.

The same kind of discipline and dedication has characterised their involvement in traditional music which, to quote the Sadguru, "has been an integral part of the Sikh guru parampara and a way of life with the Namdharis".

The 60 year old Sadguru, himself a great scholar-musician and composer like his distinguished father and guru, Pratap Singhji Maharaj, is the guiding spirit behind these sammelans. He himself sat through the proceedings night after night and personally pushed through the performing schedules with amazing punctuality.

No wonder, then, that most of the 25 odd artistes billed for the festival were inspired to give of their best. Significantly, there were only three old veterans among them—the septuagenarian Mallikarjun Mansoor, the sitar maestro Vilayat Khan and the vichitra veena wizard, Gopal Krishan, both in their 50's—while greater representation was appropriately given to the younger executants in their prime like Hariprasad Chourasia (flute), Shiv Kumar Sharma (santoor), Amjad Ali (sarod), Singh Bandhu and Mishra Bandhu (vocalists).

But it was the still younger element, all Namdharis, in their early 20's, who, by their brilliant recitals, proved that there is enough talent in the young people to make such

sammelans a meeting ground not only of the past and the future. Among them were Harbhajan Singh (dhrupad-dhamar), Baljit Singh (khayal and sarangi), Gurudev Singh (Sarod), Kiranpal Singh (santoor) and Avatar Singh, Sukvinder Singh and Sukhvinder Pinky (all percussionists). Some of the youngsters have been groomed in the old traditions by the Sadguru himself and his younger brother, Bir Singhji Maharaj, while others have been placed for training under established masters.

Besides the only dance concert by the Kathak maestro, Birju Maharaj, Nath Neralkar, a noted local vocalist, Was featured in the festival. Incidentally, there were no women aristes. The parampara does not permit their participation.

## Keeping The Tradition Alive

The Namdharis' love of classical music is inspired by the first guru of the Sikhs, Nanak Dev. He was a full-fledged musician and the Holy Book, the Adi Granth (Granth Sahib) is possibly the only religious work where almost all the hymns are set to raga music.

At Guru Nanak's signal, Bhai Mardana, his life-long companion and rabab player, would strike the swaras of a chosen raga. The bani would then flow from the guru's lips. There is a rare picture of the guru with Bhai Mardana sitting by his side, playing the rabab. These inspired hymns, known as Gurbani are enshrined in the Holy Book.

The morning prayers in the numerous gurdwaras, scattered in far-flung hamlets and towns in Punjab and elsewhere, begin with the swaras of the raga Asa. The vesper-time kirtans are set to ragas like Yaman.

In the post-Guru Nanak period, during the time of Guru Arjun Singh, the chief musicians of the Goldcen Temple of Amritsar became egoistic and lax. The Guru

therefore ordered their dismissal and commanded every member of his congregation to learn traditional music. The Namdharis are the inheritors of this tradition.

Until 1947, the Golden Temple was the only sacred place where rabab-players gave recitals set to pure classical ragas. But now the tradition is also found preserved and fostered in the Gurdwara of Bhaini Sahib, the spiritual centre of the Namdhari Sikhs in Ludhiana district, under the guidance and direction of Sadguru Jagjit Singhji Maharaj.

According to Sardar Harbiner Singh Hanspal, personal secretary to the present sadguru, Namdharis are the traditional Sikhs and strictly follow the preachings of living gurus. They are the true followers of the Gurbani with implicit faith in the Sikh guru-parampara and the Holy Granth.

The Namdharis who are vegetarians and teetotallers, believe that traditional music is a step forward to attain the goal of life. To them, traditional music is a "Ladder unto God".

G. S.

## 5 ਜੁਲਾਈ 1981, ਐਤਵਾਰ
## ਨਵੀਂ ਦਿੱਲੀ

### ਸ. ਸੇਵਾ ਸਿੰਘ ਨਾਮਧਾਰੀ

ਸਵੇਰੇ ਸ. ਪ੍ਰੀਤਮ ਸਿੰਘ ਬਾਲੀ ਨਗਰ ਕੋਲ ਗਿਆ ਤਾਂ ਮਾਲੂਮ ਹੋਇਆ ਕਿ ਸ. ਸੇਵਾ ਸਿੰਘ ਨਾਮਧਾਰੀ ਏਜੰਸੀਜ਼, ਕੱਠੇ ਤੋਂ ਡਿੱਗ, ਚੋਟਾਂ ਖਾ, ਰਾਣਾ ਨਰਸਿੰਗ ਹੋਮ ਰਾਜੌਰੀ ਗਾਰਡਨ ਵਿਖੇ ਪਏ ਹਨ। ਜੇ ਅਸੀਂ ਦੋਵੇਂ ਰਾਣਾ ਨਰਸਿੰਗ ਹੋਮ ਵਿਚ ਪਹੁੰਚੇ ਤਾਂ ਪਤਾ ਲਗਾ ਕਿ ਉਹ ਕੱਲ੍ਹ ਦੇ ਘਰ ਜਾ ਚੁੱਕੇ ਹਨ।

ਲਉਂਦੇ ਪਹਿਰ ਮੈਂ, ਲੰਗੋਟੀਏ ਮਿੱਤਰ ਪ੍ਰੀਤਮ ਸਿੰਘ ਪੰਛੀ ਨੂੰ ਨਾਲ ਲੈ, ਕ੍ਰਿਸ਼ਨਾ ਨਗਰ (ਜਮਨਾ ਪਾਰ) ਸ. ਸੇਵਾ ਸਿੰਘ ਨੂੰ ਉਸਦੇ ਘਰ ਉਸਨੂੰ ਮਿਲਣ ਗਿਆ। ਉਹ ਆਪਣੇ ਕਮਰੇ ਵਿਚ ਡਬਲ ਬੈੱਡ ਉਤੇ, ਨੰਗੇ ਸਿਰ, ਸੁਥਰਿਆਂ ਕਪੜਿਆਂ ਵਿਚ ਬੈਠੇ, ਮਾ: ਨਿਹਾਲ ਸਿੰਘ ਹੁਰਾਂ ਦੇ ਵੱਡੇ ਸੁਆਤਰੇ ਸ. ਪ੍ਰਤਾਪ ਸਿੰਘ ਸਰਸਾ, ਸ਼੍ਰੀ ਨਰਿੰਦਰ

ਸਿੰਘ (ਚੰਦ੍ਰਹਾਂਸ ਦਾ ਛੋਟਾ ਭਾਈ) ਆਦਿ ਨਾਲ ਗੱਲਬਾਤ ਕਰ ਰਹੇ ਸਨ। ਮੇਰੇ ਪੁੱਛਣ ਉਤੇ ਸੇਵਾ ਸਿੰਘ ਭਾਵਾਵੇਗ ਵਿਚ ਬੋਲੇ :

ਸਤਿਗੁਰੂ ਦੀ ਅਪਾਰ ਬਖਸ਼ਸ਼ ਸਦਕਾ ਹੀ ਮੈਂ ਬਚ ਰਿਹਾ ਹਾਂ। ਹੇਠਾਂ ਖੂਹ ਸੀ, ਨਾਲ ਇਕਵਾਸੀ ਲੋਹੇ ਦੀ ਚੱਦਰ ਸੀ, ਮੇਰੇ ਡਿਗਣ ਨਾਲ ਬਿਜਲੀ ਦੀ ਮੇਨ ਸਵਿਚ ਵੀ ਟੁੱਟ ਗਈ। ਅਤੇ ਤਾਰਾਂ ਦੀ ਅਜਿਹੀ ਸਥਿਤੀ ਪੈਦਾ ਹੋ ਗਈ ਕਿ ਕਾਲ ਦਾ ਪੈਗ਼ਾਮ ਮਿਲ ਸਕਦਾ ਸੀ। ਮੈਂ 12 ਫੁੱਟ ਉੱਚੀ ਟੈਂਕੀ ਦੇਖਣ ਸਵੇਰੇ 5 ਵਜੇ ਚੜ੍ਹਿਆ ਪਤਾ ਨਹੀਂ ਕਿਵੇਂ ਡਿੱਗ ਪਿਆ। ਖੱਬੀ ਵੱਖੀ ਡਿੱਗ ਤਾਂ ਪਿਆ ਪਰ ਜਾਪਿਆ ਜਿਵੇਂ ਸਤਿਗੁਰਾਂ ਨੇ ਆਪਣੀਆਂ ਬਾਹਾਂ ਤੇ ਬੋਚ ਲਿਆ ਤੇ ਮੇਰੀ ਪਤਨੀ ਦੇ ਹਵਾਲੇ ਕਰ ਦਿੱਤਾ। ਕਿਉਂਕਿ ਮੈਂ ਸੱਟ ਖਾਕੇ, ਚੁੱਪ ਚਾਪ ਉਠ ਕੇ ਗ੍ਰੀਸ, ਰੰਗਾਂ ਵਿਚ ਲਿਬੜ ਪੋਬੜ ਹੋਇਆ, ਗੁਸਲਖਾਨੇ ਵਿਚ ਗਈ ਪਤਨੀ ਦੇ ਪਾਸ ਚਲਾ ਗਿਆ ਅਤੇ ਫਿਰ ਦੂਜੀ ਵਾਰ ਬੇਸੁਰਤ ਹੋ ਗਿਆ।

"ਕੰਨ ਦੇ ਅੰਦਰ ਕੋਈ ਐਸੀ ਚੀਜ਼ ਵੱਜ ਗਈ ਕਿ ਲਹੂ ਨਿਕਲਣ ਲਗ ਪਿਆ। ਫੌਰਨ ਸਾਰਾ ਪਰਵਾਰ ਇਕਠਾ ਹੋ ਗਿਆ। ਮੇਰਾ ਵਡਾ ਲੜਕਾ ਡਾ: ਵੀਰਿੰਦਰ ਸਿੰਘ ਵੀ ਵਿਵੇਕ ਵਿਹਾਰ ਤੋਂ ਆ ਗਿਆ। ਉਸ ਦੀ ਤਜਵੀਜ਼ ਤੇ ਮੈਨੂੰ ਰਾਣਾ ਨਰਸਿੰਗ ਹੋਮ, ਰਾਜੌਰੀ ਗਾਰਡਨ ਦਾਖ਼ਲ ਕਰਵਾਇਆ ਗਿਆ। ਸਿਰ ਦਾ ਐਕਸਰੇ ਕਰਨ ਲਈ। ਮੋਸਟ ਅਪ ਟੂ ਡੇਟ ਮਸ਼ੀਨਾਂ, ਜੁ ਭਾਰਤ ਵਿਚ ਅਜੇ ਦੋ ਹੀ ਆਈਆਂ ਹਨ, ਉਹਨਾਂ 'ਚੋਂ ਇਕ ਨੂੰ ਗ੍ਰੇਟਰ ਕੈਲਾਸ਼ ਜਾ ਵਖਾਇਆ। ਸਿਰ ਵਿਚ ਸੱਟ ਉੱਕਾ ਹੀ ਨਹੀਂ ਸੀ।

"ਇਸ ਤੋਂ ਪਹਿਲੋਂ ਜਦੋਂ ਸਿਰ ਦੇ ਉਪਰੇਸ਼ਨ ਦਾ ਸੁਆਲ ਪੈਦਾ ਹੋਇਆ ਤਾਂ ਮੈਂ ਸਾਫ਼ ਕਹਿ ਦਿੱਤਾ, 'ਸਿਰ ਜਾਏ ਤਾਂ ਜਾਏ ਮੇਰਾ ਸਿੱਖੀ ਸਿਦਕ ਨਾ ਜਾਏ।' ਮੇਰੇ ਰੋਮਾਂ ਦੀ ਬੇਅਦਬੀ ਕਿਸੇ ਤਰ੍ਹਾਂ ਨ ਕੀਤੀ ਜਾਵੇ। ਜੇ ਬਹੁਤ ਜ਼ਰੂਰੀ ਹੋਵੇ ਤਾਂ ਹੁਕਮ ਸਤਿਗੁਰੂ ਜੀ ਤੋਂ ਲਿਆ ਜਾਇ, ਉਹਨਾਂ ਦਾ ਹੁਕਮ ਹੀ ਪਰਮੁਖ ਹੋਵੇਗਾ।"

ਸ. ਸੇਵਾ ਸਿੰਘ ਦੀ ਗੱਲ ਬਾਤ ਤੋਂ ਪਤਾ ਲਗਾ ਕਿ ਵਾਕਿਆ ਪਹਿਲੀ ਜੁਲਾਈ 1981, ਸਵੇਰੇ ਇਸ਼ਨਾਨ ਕਰਨ ਸਮੇਂ ਹੋਇਆ। ਟੈਂਕੀ ਵਿਚ, ਪੰਪ ਦਾ ਪਾਣੀ ਨਹੀਂ ਸੀ ਜਾ ਰਿਹਾ। ਤੇ ਇਹ ਕਾਰਨ ਜਾਣਨ ਲਈ ਟੈਂਕੀ ਉਪਰ ਚੜ੍ਹੇ ਸੀ। ਬਹੁਤ ਦੇਰ ਦਾ ਅਨੁਭਵ ਹੈ ਕਿ ਟੈਲੀਫੋਨ ਵਿਦੇਸ਼ ਵਿਚ ਮਿਲਾਂਦਿਆਂ ਕਈ-ਕਈ ਘੰਟੇ ਅਤੇ ਦਿਨਾਂ ਤਕ ਲਗ ਜਾਂਦੇ ਹਨ, ਪਰ ਉਸ ਦਿਨ ਜਦੋਂ ਬੈਂਕੌਕ ਕੀਤਾ, ਝਟ ਮਿਲ ਗਿਆ। ਪਰ ਸਤਿਗੁਰੂ ਜੀ ਸਿੰਘਾਪੁਰ ਜਾ ਚੁੱਕੇ ਸਨ, ਮਾਤਾ ਚੰਦ ਕੌਰ ਜੀ ਨਾਲ ਹੀ ਗੱਲ ਬਾਤ ਹੋਈ।

ਫਿਰ ਜਦੋਂ ਸਤਿਗੁਰੂ ਜੀ ਨੇ ਅਧੀ ਰਾਤੀਂ ਜੇਠਾਂ (ਪੂਸਾ ਰੋਡ ਕੋਠੀ) ਨੂੰ ਫੋਨ ਕੀਤਾ ਤਾਂ ਬੇਬੇ ਦਲੀਪ ਕੌਰ ਜੀ ਨੂੰ ਹੁਕਮ ਹੋਇਆ ਕਿ ਭਾਵੇਂ ਉਹ ਖ਼ਬਰ ਲੈ ਆਏ ਹਨ, ਪਰ ਇਕ ਵਾਰ ਫੇਰ ਜਾਣ ਤੇ ਮੇਰੇ ਵਲੋਂ (ਸਤਿਗੁਰੂ ਜੀ ਵਲੋਂ) ਜਾ ਕੇ ਉਹ ਵੀ ਸਥਿਤੀ ਬਾਰੇ ਖ਼ਬਰ ਲੈ ਆਉਣ।

ਹੁਣ ਸੇਵਾ ਸਿੰਘ ਜੀ ਠੀਕ-ਠਾਕ ਹਨ। ਆਏ ਗਏ ਨਾਲ ਆਪ ਗੱਲ ਬਾਤ ਕਰਦੇ

ਹਨ । ਸਾਰਾ ਪਰਵਾਰ ਸੇਵਾ ਉਤੇ ਜੁੱਟਿਆ ਹੋਇਆ ਹੈ।

## ਸੰਤ ਧਿਆਨ ਸਿੰਘ ਸਿਆਮ ਵਿਚ ਸੰਗਤ ਦੇ ਮੋਢੀ

ਇਹਨਾਂ ਦੇ ਕਮਰੇ ਵਿਚ, ਦੀਵਾਰ ਵਾਧੇ ਉਤੇ ਰਖੀ ਇਕ ਫੋਟੋ ਵੇਖ ਕੇ ਮੈਂ ਪੁਛਿਆ : ਇਹ ਕਾਲੀ, ਭਰਵੀਂ ਦਾੜ੍ਹੀ ਵਾਲੇ ਸੱਜਣ ਕੌਣ ਹਨ ? ਉਚੇਰਿਆਂ ਉਸ ਵਲ ਵੇਖ ਕੇ ਕਹਿਣ ਲਗੇ : ਇਹ ਸੰਤ ਧਿਆਨ ਸਿੰਘ ਜੀ ਹਨ, ਜਿਨ੍ਹਾਂ ਦੀ ਕਿਰਪਾ ਅਤੇ ਪੁੰਨ ਪਰਤਾਪ ਨਾਲ ਥਾਈਲੈਂਡ ਵਿਚ ਨਾਮਧਾਰੀਆਂ ਦਾ ਬੂਟਾ ਲਗਾ। ਸੇਠ ਦਿਆਲ ਸਿੰਘ-ਸੇਠ ਗੁਰਮੁਖ ਸਿੰਘ ਆਦਿ ਦੀਆਂ ਦਸਤਾਰਾਂ ਇਹਨਾਂ ਹੀ ਸਿੱਧੀਆਂ ਕੀਤੀਆਂ । ਅੱਖਾਂ ਵਿਚ ਮਸਤੀ, ਹਿਰਦੇ ਵਿਚ ਪਵਿਤਰਤਾ, ਜ਼ਬਾਨ ਵਿਚ ਮਿੱਠਤ ਅਤੇ ਇਰਾਦੇ ਦੀ ਦ੍ਰਿੜ੍ਹਤਾ ਨਾਲ ਜਦੋਂ ਇਹ ਬਚਨ ਕਰਦੇ ਤਾਂ ਸੁਣਨ ਵਾਲਾ ਕੀਲਿਆ ਜਾਂਦਾ । ਗੁਰਸਿਖੀ ਦਾ ਪਰਚਾਰ ਪਰਸਾਰ ਹੀ ਇਹਨਾਂ ਦਾ ਕੰਮ ਸੀ । ਜੋ ਬਚਨ ਕਰਦੇ ਪੂਰਾ ਹੁੰਦਾ ।

"ਸੱਚ ਪੁੱਛੋ, ਤਾਂ ਮੇਰਾ ਜਨਮ ਵੀ ਸੰਤ ਧਿਆਨ ਸਿੰਘ ਜੀ ਦੇ ਵਰ ਤੇ ਕਿਰਪਾ ਨਾਲ ਹੋਇਆ । ਮੇਰੇ ਪਿਤਾ ਸੰਤ ਪ੍ਰਤਾਪ ਸਿੰਘ ਤੇ ਮਾਤਾ ਕਰਤਾਰ ਕੌਰ ਵੱਖ-ਵੱਖ ਮਨੌਤਾਂ ਵਾਲੇ ਸਨ । ਪਿਤਾ ਜੀ ਪੱਕੇ ਨਾਮਧਾਰੀ, ਮਾਤਾ ਜੀ ਕੱਟੜ ਸਿੰਘ ਸਭੀਏ । ਦੋਹਾਂ ਦਾ ਸਮਝੌਤਾ ਸੀ ਇਕ ਦੂਜੇ ਦੇ ਵਿਚਾਰ ਪਰਿਵਰਤਨ ਤੇ ਜ਼ੋਰ ਨਹੀਂ ਲਾਉਣਾ । ਇਕ ਨੇ ਸਵੇਰੇ ਉਠ, ਇਸ਼ਨਾਨ ਪਾਣੀ ਕਰ, ਸੰਗਤ ਵਿਚ ਆਸਾ ਦੀ ਵਾਰ ਸੁਣਨ ਜਾਣਾ । ਦੂਜੀ ਨੇ ਸਵੇਰੇ ਉਠ, ਦਿਨ ਚੜ੍ਹੇ ਨਹਾ ਧੋ ਸਿੰਘ ਸਭਾ ਗੁਰਦੁਆਰੇ ਜਾ ਹਾਜ਼ਰ ਹੋਣਾ । ਸਾਡੇ ਘਰ ਉੱਤੋੜਿੱਤੀ ਮੇਰੀਆਂ ਚਾਰ ਭੈਣਾਂ ਨੇ ਜਨਮ ਲਿਆ । ਪੁੱਤਰ ਥੁੜੋਂ ਮਹਿਸੂਸ ਹੋਣ ਲਗੀ ਤੇ ਇਹ ਇੱਛਾ ਜ਼ਬਰਦਸਤ ਹੁੰਦੀ ਗਈ : ਗੁਰਦੁਆਰਿਆਂ ਦੀਆਂ ਮੰਨਤਾਂ ਅਤੇ ਦਵਾਈਆਂ ਦੀ ਵੀ ਕੋਈ ਵਾਹ ਨ ਗਈ ਤਾਂ ਸੰਤ ਧਿਆਨ ਸਿੰਘ ਜੀ ਨੂੰ ਦਿਲ ਦੀ ਵੇਦਨਾ ਦੱਸੀ ਗਈ ।

"ਸੰਤਾਂ ਬਚਨ ਕੀਤਾ, ਸਤਿਗੁਰੂ ਰਾਮ ਸਿੰਘ ਜੀ ਦੇ ਘਰ ਕਿਸੇ ਚੀਜ਼ ਦਾ ਘਾਟਾ ਨਹੀਂ । ਸਤਿਗੁਰੂ ਤੁਹਾਡੀ ਇਹ ਇੱਛਾ ਵੀ ਪੂਰੀ ਕਰਨਗੇ । ਅਤੇ ਮਾਤਾ ਜੀ ਦੱਸਿਆ ਕਰਦੇ ਹਨ ਕਿ ਸੰਤਾਂ ਦੇ ਬਚਨ ਤੋਂ ਪੂਰੇ ਦਸਵੇਂ ਮਹੀਨੇ ਬਾਦ ਮੇਰਾ ਜਨਮ ਹੋਇਆ । ਸੁਭਾਵਕ ਸੀ ਕਿ ਪਰਵਾਰ ਬਾਗੋਂ ਬਾਗ ਹੁੰਦਾ । ਪਰ ਹੁਣ ਮੇਰੀ ਮਾਤਾ ਦੇ ਵਿਚਾਰ ਡਗਮਗਾ ਗਏ । ਓਧਰ ਜਦੋਂ ਸੰਤ ਧਿਆਨ ਸਿੰਘ ਜੀ ਨੂੰ ਪਤਾ ਲਗਾ ਕਿ ਪਰਵਾਰ ਦੀ ਚਿਰੋਕੀ ਪੁਕਾਰ ਗੁਰੂ ਰਾਮ ਸਿੰਘ ਜੀ ਨੇ ਸੁਣ ਲਈ ਹੈ, ਤਾਂ ਉਹ ਆਪ ਢੋਲਕੀ ਗਲ ਵਿਚ ਪਾ, ਸੰਗਤ ਨੂੰ ਨਾਲ ਲੈ, ਸ਼ਬਦ ਪੜ੍ਹਦੇ ਹੋਏ, ਸਾਡੇ ਘਰ ਵਧਾਈ ਦੇਣ ਆਏ । ਅਤੇ ਨਾਲ ਹੀ ਮੇਰੀ ਮਾਤਾ ਦੇ ਕੰਨ ਵਿਚ (ਭਜਨ ਦੇਣ) ਫੂਕ ਮਾਰ ਗਏ ।

"ਤਦ ਤੋਂ ਗੁਰੂ ਚਰਨਾਂ ਨਾਲ ਪ੍ਰੇਮ ਅਸੀਮ ਹੁੰਦਾ ਗਿਆ । ਅਸੀਂ 1930 ਤਕ ਥਾਈਲੈਂਡ ਰਹੇ, ਫੇਰ ਜਿਉਂ ਭਾਰਤ ਵਿਚ ਆਏ, ਏਥੇ ਹੀ ਜੀਅ ਲਗ ਗਿਆ । ਉਸ ਸਮੇਂ ਸੇਠ ਗੁਰਮੁਖ ਸਿੰਘ ਤੋਂ ਉਤਰ ਕੇ ਧਨ ਪਦਾਰਥ ਵਲੋਂ ਸਾਡਾ ਹੀ ਨੰਬਰ ਆਉਂਦਾ ਸੀ । ਸਾਡੀ ਬਹੁਤੀ ਰਿਸ਼ਤੇਦਾਰੀ ਥਾਈਲੈਂਡ ਵਿਚ ਹੀ ਹੈ ।

ਸਾਡੇ ਬੈਠਿਆਂ ਦੋ ਗਰੁਪ ਹੋਰ ਸੁੱਖ ਸਾਂਦ ਪੁਛਣ ਆ ਗਏ ਅਤੇ ਅਸੀਂ ਸੇਵਾ ਸਿੰਘ ਹੋਰਾਂ ਨੂੰ ਮੁਸਕਰਾਉਂਦਿਆਂ ਛੱਡ ਆਏ ।

## 6 ਜੁਲਾਈ 1981, ਸੋਮਵਾਰ
## ਨਵੀਂ ਦਿੱਲੀ

### ਥਾਈਲੈਂਡ ਦੇ ਯਾਤਰੀ

ਸ਼ਾਮੀ 4.30 ਵਜੇ ਸ੍ਰੀ ਹਰੀ ਪ੍ਰਤਾਪ ਨਿਵਾਸ ਵਲ ਗਿਆ । ਏਥੇ ਗੁਰੂ ਕੇ ਸਕੱਤਰ ਸੰਤ ਤਰਸੇਮ ਸਿੰਘ ਨਾਲ ਮੇਲ ਹੋਇਆ । ਉਸਨੇ ਦੱਸਿਆ ਕਿ ਉਹ ਅੱਜ ਸਵੇਰੇ 4 ਵਜੇ ਦਾ ਭੈਣੀ ਸਾਹਿਬੋਂ ਏਥੇ ਆਇਆ ਹੈ, ਸਤਿਗੁਰਾਂ ਕਿਸੇ ਸਮੇਂ ਫੋਨ ਕਰਨਾ ਹੈ, ਉਹ ਉਡੀਕ ਰਿਹਾ ਹੈ ।

ਜਾਣਕਾਰੀ ਮਿਲੀ ਕਿ ਇਸ ਵਾਰ ਹੇਠ ਲਿਖੇ ਸਰੀਰ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਥਾਈਲੈਂਡ ਜਾ ਰਹੇ ਹਨ :

1. ਸ੍ਰੀ ਮਾਤਾ ਚੰਦ ਕੌਰ ਜੀ
2. ਬੀਬੀ ਗੁਰਮੀਤ ਕੌਰ ਜੀ (ਠਾਕੁਰ-ਪਤਨੀ)
3. ਸੰਤ ਮਹਿੰਦਰ ਸਿੰਘ ਪੂਰਬਾ
4. ਸ. ਸੁਰਿੰਦਰ ਸਿੰਘ ਮਨਚੰਦਾ
5. ਸ੍ਰੀ ਮਹਾਰਾਜ ਬੀਰ ਸਿੰਘ ਜੀ
6. ਬੇਬੇ ਦਲੀਪ ਕੌਰ ਜੀ
7. ਸ੍ਰੀ ਰਣਧੀਰ ਸਿੰਘ ਧੀਰਾ
8. ਸ੍ਰੀ ਗੁਰਮੁਖ ਸਿੰਘ ਕਾਰ ਡਰਾਈਵਰ
9. ਬੀਬੀ ਗੁਰਦੇਵ (ਉਸਤਾਦ ਨੱਥਾ ਸਿੰਘ ਦੀ ਪੁੱਤਰੀ)
10. ਪੰ: ਗੋਪਾਲ ਸਿੰਘ
11. ਸੰਤ ਧਚਾਨ ਸਿੰਘ ਰਾਗੀ
12. ਸੰਤ ਹਰਬੰਸ ਸਿੰਘ ਰਾਗੀ
13. ਜਥੇਦਾਰ ਨਿਰੰਜਨ ਸਿੰਘ ਕੱਕੜ
14. ਸੰਤ ਗੁਰਬਖਸ਼ ਸਿੰਘ (ਹਰਮੋਨੀਅਮ)
15. ਸੰਤ ਨਾਰਾਇਣ ਸਿੰਘ (ਢੋਲਕੀ)

### ਸਤਿਗੁਰਾਂ ਦੇ ਸੇਵਕਾਂ ਵਿਚ

ਮੈਨੂੰ ਪਰਤੀਤ ਹੁੰਦਾ ਹੈ ਜਿਵੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਵੇਂ ਪੁਰਾਣੇ ਸੇਵਕਾਂ ਵਿਚ ਖਿੱਚੋ ਤਾਣ ਚਲ ਰਹੀ ਹੈ । ਸੇਵਕ ਬਦਲੀ ਦਾ ਚੱਕਰ ਹੈ । ਸਾਰੀ ਗੱਲਬਾਤ ਦੌਰਾਨ ਪੂਰਬਾ ਮਹਿੰਦਰ ਸਿੰਘ ਤੇ ਸੰਤ ਤਰਸੇਮ ਸਿੰਘ ਹੀ ਅਜੇ ਟਿਕਾਉ ਵਿਚ ਹਨ ।

ਤਰਸੇਮ ਸਿੰਘ ਨੇ ਦੱਸਿਆ : ਪੂਰਬੇ ਨੂੰ ਹੁਕਮ ਹੈ ਕਿ ਉਹ ਗੁਰੂ ਘਰ ਨਾਲ ਸੰਬੰਧਤ ਹਰ ਕਿਸੇ ਨੂੰ ਪੈਸੇ ਦੇਣ ਲਗਾ ਹਜ਼ੂਰ ਦੀ ਆਗਿਆ ਲੈ ਲਵੇ ਜਾਂ ਉਹ ਖ਼ੁਦ ਪੁੱਛ ਕੇ ਲੈਣ। ਪੂਰਬਾ ਆਪ ਸਿਖ ਸਾਧ ਤੇ ਛੋਟੀਆਂ-ਮੋਟੀਆਂ ਰਕਮਾਂ ਕਰਾਏ ਭਾੜੇ ਆਦਿ ਲਈ ਨਿਰ ਸੰਕੋਚ ਦੇ ਲੈ ਦਿੰਦਾ ਹੈ। ਸਾਧ ਸੰਗਤ ਵੀ ਉਹਦੇ ਤੇ ਪ੍ਰਸੰਨ ਹੈ ਪਰ 'ਖਾਸ ਹਸਤੀਆਂ' ਵਾਸਤੇ ਉਹ ਚਾਹੁੰਦਾ ਹੀ ਹੈ ਕਿ ਹੁਕਮ ਲੁਆ ਕੇ ਆਉਣ।

## 7 ਜੁਲਾਈ 1981, ਮੰਗਲਵਾਰ
## ਨਵੀਂ ਦਿੱਲੀ

ਮੇਰੇ ਪਾਸ ਆਏ ਚੰਡੀਗੜ੍ਹ ਦੇ ਰੋਜ਼ਾਨਾ ਅਖਬਾਰ 'ਪੰਜਾਬੀ ਟ੍ਰਿਬਿਊਨ' 7.7.81 ਦੇ ਪਹਿਲੇ ਸਫੇ ਉਤੇ ਇਕ ਫੋਟੋ ਛਪੀ ਹੈ ਜਿਸ ਵਿਚ ਰਿਹਾਇਸ਼ੀ ਪਲਾਟ ਲੈਣ ਲਈ ਲੋਕਾਂ ਦੀਆਂ ਕਤਾਰਾਂ ਐਸਟੇਟ ਅਫਸਰ ਦੇ ਦਫਤਰ ਮੂਹਰੇ ਖੜ੍ਹੀਆਂ ਵਖਾਈਆਂ ਗਈਆਂ ਹਨ। ਪਹਿਲੀ ਫੋਟੋ ਵਿਚ 7-8 ਨਾਮਧਾਰੀਆਂ ਦੇ ਵੀ ਦਰਸ਼ਨ ਹੋ ਰਹੇ ਹਨ।

## 8 ਜੁਲਾਈ 1981, ਬੁੱਧਵਾਰ
## ਨਵੀਂ ਦਿੱਲੀ

### ਜਲਸਾ ਨਾਮਧਾਰੀ ਕਾਲੋਨੀ ਵਿਚ

ਰਾਤੀਂ ਮੈਨੂੰ ਸ. ਬਲਦੇਵ ਸਿੰਘ ਚਾਨਾ ਅਤੇ ਸੰਤ ਦਿਆਲ ਸਿੰਘ ਮਾਹੂੰਵਾਲ ਨਾਮਧਾਰੀ ਕਾਲੋਨੀ ਦਾ ਆਗ੍ਰਹਿ ਸੀ ਕਿ ਸਵੇਰੇ 8 ਵਜੇ ਤਕ ਜ਼ਰੂਰੀ ਕਾਲੋਨੀ ਪੁੱਜਾਂ। ਏਥੇ ਵ੍ਰਿਕਸ਼ਾਰੋਪਣ (ਨਵੇਂ ਰੁੱਖ ਲਾਉਣ) ਬਾਰੇ ਜਲਸਾ ਸੀ। 9.30 ਵਜੇ ਪਹੁੰਚਿਆ ਤਾਂ ਕਾਲੋਨੀ ਦੇ ਨਾਲੇ ਦਾ, ਨਜਫਗੜ੍ਹ ਸੜਕ ਵਲ ਦਾ ਗੰਦੇ ਨਾਲੇ ਦੇ ਕਿਨਾਰੇ ਪਾਸ ਥਾਂ ਸੁਥਰਾ ਕਰਕੇ, ਡੱਸਟ ਬਿਨ ਨੂੰ ਸੁਅੱਛ ਕਰਕੇ, ਏਥੇ ਹੀ ਪੰਡਾਲ ਬਣਾ ਕੇ ਜਲਸਾ ਕੀਤਾ ਗਿਆ ਸੀ।

ਇਹ ਇਸ ਜ਼ਿਲੇ ਦੀ ਕਾਂਗਰਸ (ਆਈ) ਦਾ ਜਲਸਾ ਸੀ। ਜਿਸ ਵਿਚ ਸ਼੍ਰੀ ਟਾਈਟਲਰ ਐਮ. ਪੀ., ਕਮਿਸ਼ਨਰ ਦਿੱਲੀ ਨਗਰ ਨਿਗਮ ਸ਼੍ਰੀ ਪ੍ਰਮੋਦ ਪ੍ਰਕਾਸ਼, ਸ਼੍ਰੀ ਵਾਸਤਵ ਅਤੇ ਸਦਰ ਇਲਾਕੇ ਦੇ ਮੁਖੀ ਕਾਂਗਰਸੀ ਆਗੂਆਂ ਨਾਲ ਹੋਰ ਵੀ ਕਾਂਗਰਸੀ ਆਏ। ਕਾਲੋਨੀ 'ਚੋਂ ਸ. ਬਲਦੇਵ ਸਿੰਘ ਚਾਨਾ ਉਪ ਪ੍ਰਧਾਨ ਦਿੱਲੀ ਯੂਥ ਕਾਂਗਰਸ (ਨਾਮਧਾਰੀ) ਸੰਤ ਦਿਆਲ ਸਿੰਘ ਮਾਹੂੰਵਾਲ, ਸ. ਸੁਰਿੰਦਰ ਸਿੰਘ ਮੱਲ੍ਹਵਾਲੀ ਆਦਿ ਨੇ ਇਹ ਸਾਰੀ ਤਿਆਰੀ ਕੀਤੀ ਹੋਈ ਸੀ। ਇਹਨਾਂ ਦੇ ਉੱਦਮ ਨਾਲ ਇਸ ਇਲਾਕੇ ਦੇ ਸਾਰੇ ਪਾਰਕ, ਰੰਗ ਰੋਗਨ ਤੇ ਸੜਕਾਂ ਮੁਰੰਮਤ ਹੋ ਗਈਆਂ ਤੇ ਸਫਾਈ ਕੀਤੇ ਥਾਵਾਂ ਤੇ ਟੋਏ ਪੁੱਟ ਕੇ, ਰੁਖ ਲਗਵਾਉਣ ਦੀ ਮੁਹਿੰਮ ਜਾਰੀ ਹੋਈ। ਆਰੰਭ ਨਾਮਧਾਰੀ ਕਾਲੋਨੀ ਤੋਂ ਸੀ।

ਕਮਿਸ਼ਨਰ ਸ਼੍ਰੀ ਵਾਸਤਵ ਨੇ ਨਾਮਧਾਰੀਆਂ ਦੇ ਪਿਛਲੇ ਇਤਿਹਾਸ ਦਾ ਜ਼ਿਕਰ ਕਰਦਿਆਂ ਨਾਮਧਾਰੀਆਂ ਦੀ ਹੁਣ ਵੀ ਚੰਗੀ ਤਾਰੀਫ਼ ਕੀਤੀ, ਅਤੇ ਭਰੇ ਹੋਏ ਜਲਸੇ ਵਿਚ ਇਹਨਾਂ ਦੀ ਸੁਅੱਛਤਾ, ਸਾਦਗੀ ਅਤੇ ਸਾਊਪਣੇ ਦੀ ਕੀਰਤੀ ਬਖਾਨ ਕੀਤੀ।

ਸ੍ਰੀ ਵਾਸਤਵ ਨੇ ਨਾਮਧਾਰੀਆਂ ਤੋਂ ਰੁੱਖ ਲਗਵਾਣ, ਪਾਣੀ ਪਾਣ ਅਤੇ ਸੰਭਾਲ ਕਰਨ ਵਿਚ ਸਹਿਯੋਗ ਮੰਗਿਆ ।

ਸ. ਬਲਦੇਵ ਸਿੰਘ ਨੇ ਮੈਨੂੰ ਦੱਸਿਆ : ਸਤਿਗੁਰੂ ਜੀ ਦੀ ਕਿਰਪਾ ਨਾਲ, ਨਾਮਧਾਰੀ ਕਾਲੋਨੀ ਦੇ ਦਾਖਲੇ ਵਾਸਤੇ 'ਸਤਿਗੁਰੂ ਪ੍ਰਤਾਪ ਸਿੰਘ ਗੇਟ' ਪੱਕਾ ਹੋ ਜਾਏਗਾ । ਸੀਵਰਜ ਪੈ ਜਾਣ ਨਾਲ, ਨਾਲੀਆਂ ਗਹਿਰੀਆਂ ਅਤੇ ਪੱਕੀਆਂ ਹੋ ਜਾਣ ਨਾਲ ਸਾਫ ਵੀ ਹੋ ਜਾਣਗੀਆਂ, ਗੰਦਾ ਨਾਲਾ ਜਾਂ ਉਪਰੋਂ ਢਕਿਆ ਜਾਇਗਾ ਜਾਂ ਨਾਲ-ਨਾਲ ਰੁੱਖ ਬਿਰਛ ਤੇ ਫੁਲਦਾਰ ਬੂਟੇ ਲਾਕੇ ਸੁੰਦਰ ਬਣਾਇਆ ਜਾਇਗਾ । ਅਤੇ ਇਹ ਕੰਮ ਅਸਾਂ ਆਪਣੀ ਤਾਕਤ ਨਾਲ ਹੀ ਕਰਨਾ ਹੈ ।

### ਸੰਭਾਵਨਾ ਪ੍ਰੋਗਰਾਮ ਤਬਦੀਲੀ ਦੀ

ਸ਼ਾਮੀ ਫਿਰ ਸੰਤ ਤਰਸੇਮ ਸਿੰਘ ਸਕੱਤਰ ਮਿਲਿਆ । ਉਸ ਤੋਂ ਮਾਲੂਮ ਹੋਇਆ ਕਿ ਦੀਨ ਦਿਆਲ ਜੀ ਦੇ ਬੈਂਕੋਕ ਜਾਣ ਦਾ ਪ੍ਰੋਗਰਾਮ ਕੁਛ-ਕੁਛ ਬਦਲ ਜਾਣ ਦੀ ਸੰਭਾਵਨਾ ਹੈ । ਸ. ਸੁਰਿੰਦਰ ਸਿੰਘ ਮਨਚੰਦਾ ਨੇ ਬੈਂਕੋਕ ਤੋਂ ਫੋਨ ਖੜਕਾਇਆ ਹੈ ਕਿ ਇਕ ਦੋ ਦਿਨ ਹੋਰ ਦਿੱਲੀ ਠਹਿਰਿਆ ਜਾਵੇ ਤਾਕਿ ਪ੍ਰੋਗਰਾਮ ਮੁੜ ਤੋਂ ਬਣਾਇਆ ਜਾ ਸਕੇ ।

## 11 ਜੁਲਾਈ 1981, ਸ਼ਨੀਵਾਰ
## ਨਵੀਂ ਦਿੱਲੀ

ਅੱਜ ਖੜਕ ਸਿੰਘ ਭਮਰਾ ਫਗਵਾੜੇ ਤੋਂ ਆਇਆ । ਸ਼ਾਮੀ ਉਸ ਨਾਲ ਸ. ਹੰਸਪਾਲ ਦੇ ਘਰ ਗਿਆ । ਤਾਂ ਹੰਸਪਾਲ ਤੋਂ ਪਤਾ ਲਗਾ ਕਿ ਸਤਿਗੁਰੂ ਜੀ 18.7.81 ਨੂੰ ਬੈਂਕੋਕ ਤੋਂ ਕਲਕਤੇ ਆਉਣਗੇ । ਦਿਲੀ ਵਿਚ ਆਗਮਨ 27.7.81 ਨੂੰ ਹੋਵੇਗਾ । 28.7.81 ਨੂੰ ਸੰਤ ਦਿਆਲ ਸਿੰਘ ਘਰ ਮੇਲਾ ਹੋਵੇਗਾ ।

### ਸੰਤ ਜਗਤ ਸਿੰਘ ਸੁਰਗਵਾਸ

ਬੈਂਕੋਕ ਦੇ ਸ. ਅਮਰ ਸਿੰਘ ਦੇ ਭਾਈ ਸੰਤ ਜਗਤ ਸਿੰਘ ਦਾ ਅੱਜ ਤੋਂ 3-4 ਦਿਨ ਪਹਿਲਾਂ ਦਾ ਸੁਰਗਵਾਸ ਹੋ ਗਿਆ ਹੈ । ਉਸ ਦਾ ਵੀ ਸ਼ਾਇਦ ਸਤਿਗੁਰੂ ਜੀ ਭੋਗ ਪਾਕੇ ਹੀ ਆਉਣ । ਡਾ: ਸੁਚਾਟ, 19.7.81 ਨੂੰ ਇਕ ਪੂਰੀ ਰਾਤ ਦੀ ਸਾਲਾਨਾ ਤਪੱਸਿਆ ਕਰਦਾ ਹੈ, ਇਹਦਾ ਵੀ ਆਗ੍ਰਹਿ ਸੀ ਕਿ ਉਸ ਰਾਤ ਸਤਿਗੁਰੂ ਜੀ ਸਵੱਨਾ ਭੂਮ (ਸਵਰਗ ਧਰਤੀ) ਵਿਚ ਦਰਸ਼ਨ ਦੇਣ । ਥਾਈ ਲੋਕ ਡਾ: ਸੁਚਾਟ ਦੀ ਰਾਤ ਭਰ ਦੀ ਸਮਾਧੀ ਦੀ ਬੜੀ ਮਹੱਤਤਾ ਮਿਥਦੇ ਹਨ ।

ਰਾਮਗੜ੍ਹੀਆ ਗਜ਼ਟ ਸ਼ਿਮਲਾ ਦਾ 9.7.81 ਦਾ ਪਰਚਾ ਮਿਲਿਆ ਜਿਸ ਵਿਚ ਤੀਜੇ ਸਫੇ ਤੇ ਨਾਮਧਾਰੀ ਦਰਬਾਰ ਵਲੋਂ ਸ੍ਰੀਮਤੀ ਇੰਦਰਾ ਗਾਂਧੀ ਦੀ ਚਰਚਾ ਬਾ-ਤਸਵੀਰ ਛਪੀ ਹੈ । ਸ. ਸੁਲੱਖਣ ਸਿੰਘ ਨਾਮਧਾਰੀ ਜੋ ਕਿ ਦਿੱਲੀ ਸਿਖ ਗੁਰਦੁਆਰਾ

ਪ੍ਰਬੰਧਕ ਕਮੇਟੀ ਦਾ ਸੀਨੀਅਰ ਮੀਤ ਪ੍ਰਧਾਨ ਹੈ, ਇਸ ਦੀ ਵੀ ਚਰਚਾ ਇਸੇ ਅੰਕ ਵਿਚ ਹੈ।

## 13 ਜੁਲਾਈ 1981, ਸੋਮਵਾਰ
## ਨਵੀਂ ਦਿੱਲੀ

### ਇਕੋ ਜਿਹੀਆਂ ਭੈਣਾਂ ਇਕੋ ਜਿਹੇ ਪੁੱਤ

ਮੈਂ ਅਤੇ ਸ. ਖੜਕ ਸਿੰਘ ਭਮਰਾ ਅੱਜ ਸਾਹਿਬਾਬਾਦ ਨਾਮਧਾਰੀ ਗੱਤਾ ਮਿਲ ਦੇ ਮਾਲਕ ਸ. ਨਿਰਮਲ ਸਿੰਘ ਸਪੁੱਤਰ ਸ. ਈਸ਼ਰ ਸਿੰਘ ਨੂੰ ਮਿਲਣ ਗਏ। ਸਵਰਗਵਾਸੀ ਸ. ਈਸ਼ਰ ਸਿੰਘ ਦੀ ਪਤਨੀ ਬੀਬੀ ਗੁਰਬਚਨ ਕੌਰ ਅਤੇ ਸਾਲੀ, ਦੋਵੇਂ ਭੈਣਾਂ, ਦੁਹਾਂ ਭਰਾਵਾਂ ਨੂੰ ਵਿਆਹੀਆਂ ਹੋਈਆਂ ਸਨ। ਸ. ਆਤਮਾ ਸਿੰਘ ਦੀ ਪਤਨੀ ਬੀਬੀ ਗੁਰਦਿਆਲ ਕੌਰ ਨੇ ਜ਼ਿਕਰ ਕੀਤਾ :

ਅਸੀਂ ਦੋਵੇਂ ਭੈਣਾਂ ਇਕ ਦੂਜੀ ਨਾਲ ਅਸਲੋਂ ਮਿਲਦੀਆਂ-ਜੁਲਦੀਆਂ ਹਾਂ। ਤੇ ਸਾਡੇ ਪਹਿਲੇ ਬੱਚੇ ਇਕੋ ਜਿਹੇ ਲੰਮੇ ਪਤਲੇ ਹਨ। ਸਬੱਬ ਅਜਿਹਾ ਲਗਾ ਕਿ ਸਾਡੇ ਪਹਿਲੇ-ਪਹਿਲੇ ਬੱਚਿਆਂ ਦੇ ਜਵਾਨੀ ਚੜ੍ਹਿਆਂ, ਦੋਹਾਂ ਦੀ ਖੱਬੀ ਵੱਖੀਓਂ ਇਕ ਪੀੜ ਜਿਹੀ ਨਿਕਲੇ ਜਿਸ ਨਾਲ ਇਹ ਦੋਵੇਂ ਬਹੁਤ ਹਾਕਲ-ਬਾਕਲ ਹੋਣ। ਕਈ ਥਾਈਂ ਇਲਾਜ ਕਰਵਾਏ ਦੋਹਾਂ ਦੇ, ਪਰ ਆਰਾਮ ਆਉਣ ਦਾ ਨਾ ਹੀ ਨ ਲਵੇ। ਜਦੋਂ ਕਦੇ ਪੀੜ ਉਠੇ, ਇਹਨਾਂ ਦੀ ਹਾਲਤ ਵੇਖੀ ਨ ਜਾਏ।

"ਇਕ ਦਿਨ ਅਸੀਂ ਦੋਵੇਂ ਭੈਣਾਂ ਭੈਣੀ ਸਾਹਿਬ ਗਈਆਂ, ਕੋਈ ਮੇਲਾ ਸੀ ਓਥੇ। ਮੇਰੀ ਭੈਣ ਨੇ ਸਤਿਗੁਰੂ ਜਗਜੀਤ ਸਿੰਘ ਨੂੰ ਬੱਚਿਆਂ ਦੀ ਪਰੇਸ਼ਾਨੀ ਬਾਰੇ ਦੱਸਿਆ। ਸਤਿਗੁਰੂ ਜੀ ਮੁਸਕਰਾਏ। ਫ਼ਰਮਾਇਆ : ਤੁਸੀਂ ਦੋਵੇਂ ਭੈਣਾਂ ਇਕੋ ਜਿਹੇ ਮੂੰਹ-ਮੁਹਾਂਦਰੇ ਤੇ ਕੱਦ-ਕਾਠ ਵਾਲੀਆਂ ਹੋ, ਪਛਾਣਦਿਆਂ ਕਾਫ਼ੀ ਮੁਸ਼ਕਲ ਆਉਂਦੀ ਹੈ। ਅਗੋਂ ਤੁਹਾਡੇ ਬੱਚੇ ਵੀ ਇਕੋ ਜਿਹੇ ਲੰਮੇ ਪਤਲੇ ਤੇ ਸਾਂਝੀਆਂ ਆਦਤਾਂ ਵਾਲੇ ਹਨ। ਸੁਆਦਲੀ ਗੱਲ ਇਹ ਕਿ ਦੋਹਾਂ ਨੂੰ ਪੀੜ ਵੀ ਹੁੰਦੀ ਹੈ ਤੇ ਪੀੜ ਵੀ ਇਕੋ ਵੱਖੀ ਵਿਚ, ਕਿਆ ਕਮਾਲ ਹੈ, ਕਿਆ ਸਮਾਨਤਾ ਹੈ। ਚੰਗਾ, ਚਿੰਤਾ ਨ ਕਰੋ, ਇਕ ਭਗਉਤੀਆਂ ਦੀ ਵਰਨੀ ਕਰਵਾ ਦਿੰਦੇ ਹਾਂ, ਸਤਿਗੁਰੂ ਭਲਾ ਕਰਨਗੇ।

"ਅਸਾਂ ਬਹੁਤ ਜ਼ੋਰ ਲਾਇਆ ਕਿ ਸਾਥੋਂ ਵਰਨੀ ਦਾ ਖਰਚਾ ਲਿਆ ਜਾਇ ਪਰ ਦੀਨ ਦਿਆਲ ਜੀ ਨੇ ਇੱਕ ਨ ਮੰਨੀ। ਵਰਨੀ ਤਾਂ ਇਕ ਬਹਾਨਾ ਹੀ ਸੀ ਉਹਨਾਂ ਦੇ ਤਾਂ ਬਚਨ ਕਰਨ ਨਾਲ ਹੀ ਕੋਟਾਂ ਦੁਖੜੇ ਦੂਰ ਹੋ ਜਾਂਦੇ ਹਨ। ਮੁੜਕੇ ਉਨ੍ਹਾਂ ਦੋਹਾਂ ਨੂੰ ਕਦੇ ਕੋਈ ਪੀੜ ਨਹੀਂ ਉੱਠੀ।"

### ਗੁਰਚਰਨ ਸਿੰਘ ਨੂੰ ਤਕਲੀਫ਼

ਏਸੇ ਨਗਰ, ਏਸੇ ਸੜਕ ਉਤੇ ਮੇਰੇ ਮਿੱਤਰ ਦਾ ਘਰ ਸੀ। ਸੰਤ ਅਵਤਾਰ ਸਿੰਘ ਨਾਮਧਾਰੀ ਪ੍ਰਿੰਟਿੰਗ ਵਰਕਸ ਵਾਲਿਆਂ ਦੇ ਘਰ-ਫੈਕਟਰੀ ਵਿਚ ਗਏ। ਸਬੱਬ ਨਾਲ

ਉਨ੍ਹਾਂ ਦੇ ਵੱਡੇ ਲੜਕੇ ਗੁਰਚਰਨ ਸਿੰਘ ਦੀ ਰੀੜ੍ਹ ਦੀ ਹੱਡੀ ਵਿਚ ਪਾਣੀ ਪੈ ਜਾਣ ਕਾਰਨ ਸੰਤ, ਇਹਨਾਂ ਦੀ ਪਤਨੀ ਮਨਜੀਤ ਕੌਰ ਗੁਰਚਰਨ ਸਿੰਘ ਦਾ ਐਕਸਰੇ ਲੁਹਾਣ ਲਈ ਦਿੱਲੀ ਗਏ ਹੋਏ ਸਨ।

ਸੰਤ ਅਵਤਾਰ ਸਿੰਘ ਦੀ ਤੀਜੀ ਨੂੰਹ ਗੋਗੀ ਜੁ ਸੰਤ ਰਜਿੰਦਰ ਸਿੰਘ ਦੀ ਪਤਨੀ ਅਤੇ ਸਤਿਜੁਗ ਸੰਪਾਦਕ ਗੁਰਦਿਆਲ ਸਿੰਘ ਦੀ ਪੁੱਤਰੀ ਹੈ ਨੇ ਡੁਸਕ ਕੇ ਦੱਸਿਆ: ਮੁਸ਼ਕਲ ਤੇ ਮੁਸ਼ਕਲ ਆ ਰਹੀ ਹੈ। ਅਜੇ ਪਰਸੋਂ ਹੀ ਮੇਰੀਆਂ ਦੋ ਤੋਲੇ ਦੀਆਂ ਸੋਨ-ਚੂੜੀਆਂ ਕੋਈ ਅੰਦਰਲੀ ਅਲਮਾਰੀ 'ਚੋਂ ਕੱਢ ਕੇ ਲੈ ਗਿਆ ਹੈ।

## ਕਾਲੀ ਪੱਗ ਦਾ ਝੂਠ

ਲਉਢੇ ਵੇਲੇ, ਜਦੋਂ ਸ਼੍ਰੀ ਪ੍ਰਤਾਪ ਜਗਜੀਤ ਹਾਈਡ੍ਰੌਲਿਕ ਪ੍ਰੈਸ ਦੀ ਫੈਕਟਰੀ ਕੋਲੋਂ ਲੰਘਣ ਲਗੇ ਤਾ ਟੇਢੀ ਪਗੜੀ ਵਾਲੇ ਸ. ਹਰਬੰਸ ਸਿੰਘ ਨੇ ਬਦੋਬਦੀ ਪਿਆਰ ਨਾਲ ਅੰਦਰ ਖਿਚ ਲਿਆ ਤੇ ਦਫਤਰ ਵਿਚ ਬੈਠਾ ਕੇ ਠੰਡਾ ਜਲ ਛਕਾਇਆ। ਉਸਦਾ ਛੋਟਾ ਭਾਈ ਜਸਬੀਰ ਸਿੰਘ ਸਫੈਦ, ਸਿੱਧੀ ਦਸਤਾਰ ਸਜਾਈ ਦਫਤਰ ਵਿਚ ਡਟਿਆ ਹੋਇਆ ਸੀ।

ਸ. ਹਰਬੰਸ ਸਿੰਘ ਨੇ ਇਕ ਪੁਰਾਣੀ ਯਾਦ ਸੁਣਾਈ : 1958 ਦੀ ਗੱਲ ਹੈ। ਉਦੋਂ ਮੈਂ ਸਿਕੰਦਰਾਬਾਦ (ਆਂਧਰਾ) ਵਿਚ ਸਾਂ। ਇਕ ਦਿਨ ਸਿੱਖ ਗੁਰਦੁਆਰੇ ਵਿਚ ਚਲਦੇ ਕੀਰਤਨ ਨੂੰ ਹਟਾਕੇ ਕਿਸੇ ਲੀਡਰ ਨੇ ਐਲਾਨ ਕੀਤਾ — ਸਰਕਾਰ ਦੇ ਖਿਲਾਫ਼ ਪੰਜਾਬੀ ਸੂਬੇ ਦੇ ਨਾਅਰੇ ਦੇ ਸਮਰਥਨ ਵਿਚ ਜਲਸੇ ਜਲੂਸ ਹੋਣਗੇ। ਸਰਕਾਰ ਦੇ ਵਿਰੁੱਧ ਕਾਲੀਆਂ ਪੱਗਾਂ ਬੰਨ੍ਹ ਕੇ ਮੁਜ਼ਾਹਰਾ ਕਰਨਾ ਹੈ। ਸੌ ਸਾਲ ਦੇ ਡਟਕੇ ਹੋਏ ਨਾਮਧਾਰੀਆਂ ਦੇ, ਬਾਬਾ ਪ੍ਰਤਾਪ ਸਿੰਘ ਜੀ ਵੀ ਇਸ ਮੋਰਚੇ ਵਿਚ ਆਉਣ ਲਈ ਕਾਲੀ ਪੱਗ ਬੰਨ੍ਹਣ ਲਈ ਤਿਆਰ ਹੋ ਗਏ ਹਨ। ਹੁਣ ਤਾਂ ਕੋਈ ਸਿੱਖ ਵੀ ਕਾਲੀ ਪੱਗ ਬੰਨ੍ਹਣੋਂ ਨਹੀਂ ਰਹਿਣਾ ਚਾਹੀਦਾ। ਇਹ ਸੁਣ ਕੇ ਮੈਂ (ਹਰਬੰਸ ਸਿੰਘ) ਫੌਰਨ ਉਠਿਆ ਤੇ ਮਾਈਕ ਪਾਸ ਜਾ ਕੇ ਕਿਹਾ : ਮੈਂ ਨਾਮਧਾਰੀ ਹਾਂ। ਇਹ ਸਜਣ ਅਸਲੋਂ ਝੂਠ ਬੋਲ ਰਿਹਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਕਦੇ ਵੀ ਕਾਲੀ ਪੱਗ ਨਹੀਂ ਬੰਨ੍ਹ ਸਕਦੇ। ਇਸ ਸਰੀਂਹਣ ਝੂਠੇ ਦਾ ਇਤਬਾਰ ਨ ਕਰੋ।

"ਤੇ ਲੋਕ ਮੇਰੇ ਦੁਆਲੇ ਹੋ ਗਏ ਕਿ ਮੈਂ ਲਾਲ ਪੱਗ ਬੰਨ੍ਹਦਾ ਵੀ ਨਾਮਧਾਰੀ ਹਾਂ। ਮੈਂ ਝਟ ਕੇ ਸਵੀਕਾਰ ਕੀਤਾ ਅਤੇ ਆਪਣੇ ਅਧਿਕਾਰ ਨੂੰ ਬਰਕਰਾਰ ਰਖਦਿਆਂ ਝੂਠ ਬੋਲਣ ਵਾਲੇ ਨੂੰ ਚੈਲਿੰਜ ਕੀਤਾ। ਸਿਆਣੇ ਸਿੱਖਾਂ ਨੇ ਵਿਚ ਪੈ ਗੱਲ ਸ਼ਾਂਤ ਕਰਵਾ ਦਿੱਤੀ।

ਸ਼ਾਮੀ ਸੰਤ ਹਰਭਜਨ ਸਿੰਘ ਸਿਤਾਰ ਵਲ, ਰਘੁਬੀਰ ਨਗਰ ਸਾਡੀ ਫੇਟੀ ਸੀ ਪਰ ਅਸੀਂ ਭੁਲ ਚੁਕੇ ਸਾਂ। 8.30 ਵਜੇ ਹਰਭਜਨ ਸਿੰਘ ਨੇ ਘਰ ਆ ਯਾਦ ਕਰਵਾਇਆ, ਅਸੀਂ ਖਿਮਾਂ ਮੰਗਦਿਆਂ ਨਾਲ ਹੋ ਤੁਰੇ। ਏਥੇ ਭਮਰੇ ਖੜਕ ਸਿੰਘ ਨੇ ਸਿਦਕ ਦਿਲੀ ਭਰਿਆ ਇਕ ਵਾਕਿਆ ਸੁਣਾਇਆ। ਗੱਲ ਹਰਭਜਨ ਸਿੰਘ ਦੇ ਛੋਟੇ ਲੜਕੇ ਕਰਨਜੀਤ ਸਿੰਘ ਦੇ ਭੂਸੇ ਰੰਗ ਤੋਂ ਚੱਲੀ।

"ਮੇਰੇ ਛੋਟੇ ਲੜਕੇ ਪਲਵਿੰਦਰ ਦਾ ਐਨ ਏਹੋ ਹਾਲ ਹੋ ਗਿਆ। ਖਾਣ ਪੀਣ ਘਟ ਗਿਆ। ਰੰਗ ਪੀਲਾ ਵਸਾਰ ਹੋ ਗਿਆ। ਵਜ਼ਨ ਵਿਚ ਕਮਤੀ ਆ ਗਈ। ਕੱਦ ਰੁਕ ਗਿਆ। ਪੈਰ ਸੁੱਜ ਜਾਇਆ ਕਰਨ। ਸਾਡੇ ਸੁਭਾਅ ਤੇ ਉਹ ਫੈਮਲੀ ਡਾਕਟਰ ਕੋਲ ਗਿਆ। ਉਸ ਚਾਰ ਕੁ ਦਿਨ ਦੀ ਦਵਾਈ ਦਿੱਤੀ। ਪਰ ਕੋਈ ਲਾਭ ਨ ਹੋਇਆ। ਫਿਰ ਦਵਾਈਆਂ ਬਦਲੀਆਂ ਪਰ ਕੋਈ ਵੀ ਫਰਕ ਨ ਪਿਆ। ਜਦੋਂ ਡਾਕਟਰ ਦੇ ਤੀਜੇ ਜਤਨ ਵੀ ਨਾਕਾਮ ਰਹੇ ਤਾਂ ਪਲਵਿੰਦਰ ਸਿੰਘ ਡਾਕਟਰ ਨਾਲ ਲੜ ਪਿਆ ਕਿ ਉਸਨੂੰ ਉਹਦੇ ਰੋਗ ਦੀ ਕਿਉਂ ਸਮਝ ਨਹੀਂ ਆ ਰਹੀ।

"ਅੰਤ ਡਾਕਟਰ ਨੇ ਫੋਨ ਕੀਤਾ। ਵੱਡੇ ਹਸਪਤਾਲੋਂ ਐਂਬੁਲੈਂਸ ਆਈ ਮੁੰਡੇ ਨੂੰ ਚੜ੍ਹਾ ਕੇ ਲੈ ਗਏ। ਮੇਡਨ ਹੈੱਡ ਯੂ. ਕੇ. ਦੀ ਗੱਲ ਹੈ। ਓਥੇ ਉਹਨਾਂ ਵਾਰਸਾਂ ਦਾ ਪਤਾ ਕੀਤਾ ਤਾਂ ਮੈਨੂੰ ਫੋਨ ਕਰ ਦਿੱਤਾ। ਮੈਂ ਗਿਆ। ਕਿਹਾ ਗਿਆ: ਬੱਚੇ ਨੂੰ ਅੰਡੇ ਅਤੇ ਬੱਕਰੇ ਦੀ ਕਲੇਜੀ ਦੀ ਖੁਰਾਕ ਦੇਣੀ ਪਏਗੀ। ਮੈਂ ਤੁਰਤ ਇਨਕਾਰ ਕਰ ਦਿੱਤਾ। ਹਰਗਿਜ਼ ਐਸਾ ਨਹੀਂ ਹੋਵੇਗਾ।

"ਉਹਨਾਂ ਕੋਲ ਕਾਨੂੰਨ ਦੀ ਤਾਕਤ ਸੀ, ਦਲੀਲ ਸੀ ਮੇਰੇ ਪਾਸ। ਜਦੋਂ ਮੈਨੂੰ ਡਾਕਟਰ ਨੇ ਮੁੜ ਗ਼ੈਰ-ਸ਼ਾਕਾਹਾਰੀ ਖੁਰਾਕ ਬੱਚੇ ਨੂੰ ਦੇਣੀ ਜ਼ਰੂਰੀ ਸਮਝ ਦੱਸੀ ਤਾਂ ਮੈਂ ਕਹਿ ਦਿੱਤਾ: ਮੁੰਡਾ ਮਰਦਾ ਏ, ਤਾਂ ਮਰੇ ਪਿਆ, ਮੈਂ ਮਾਸਾਹਾਰ ਦੀ ਆਗਿਆ ਬੱਚੇ ਲਈ ਨਹੀਂ ਦੇਣੀ। ਮੇਰੇ ਧਰਮ ਵਿਚ ਮਾਸਾਹਾਰ ਵਿਵਰਜਿਤ ਹੈ।

ਡਾਕਟਰ ਦਹਾੜਿਆ: ਕੌਣ ਹੈਂ ਤੂੰ? ਮੇਰੇ ਸਾਹਵੇਂ ਮੁੰਡੇ ਦੇ ਮਰਨ ਲਈ ਬਿਆਨ ਦੇ ਰਿਹਾ ਏਂ? ਜਾਣਦੇਂ ਤੂੰ ਜੇਲ ਜਾ ਸਕਦਾ ਏਂ?

"ਡਾਕਟਰਾਂ ਮੈਨੂੰ ਡਿਗਰੀਆਂ, ਪੁਸਤਕਾਂ ਦੇ ਹਵਾਲੇ ਦਿੰਦਿਆਂ ਬ੍ਰਿਟਿਸ਼ ਕਾਨੂੰਨ ਦੀਆਂ ਗੱਲਾਂ ਵੀ ਸਮਝਾਈਆਂ ਤੇ ਮੇਰਾ ਸੰਤਾਨ ਪ੍ਰਤੀ ਮੋਹ ਵੀ ਜਗਾਇਆ। ਪਰ ਮੈਂ ਅਬੁਕ ਡਟਿਆ ਰਿਹਾ, ਜੇ ਪ੍ਰੋਟੀਨ ਦੀ ਕਮੀ ਹੈ ਤਾਂ ਤੁਸੀਂ ਮਾਸ, ਮੱਛੀ, ਅੰਡਿਆਂ ਦਾ ਬਦਲ ਵੀ ਦਸ ਸਕਦੇ ਹੋ ਜਦੋਂ ਕਿ ਵੈਸ਼ਨਵ ਚੀਜ਼ਾਂ ਵਿਚ ਪ੍ਰੋਟੀਨ ਹੋ ਸਕਦੀ ਹੈ। ਅੰਤ ਮੈਂ ਤੁਰਪ ਦਾ ਪੱਤਾ ਮਾਰਿਆ: ਤੁਸੀਂ ਡਾਕਟਰ ਲਾਟੇ ਨੂੰ ਜਾਣਦੇ ਹੋ?

"ਹਾਂ, ਕਿਉਂ ਨਹੀਂ। ਉਹ ਤਾਂ ਜਗਤ ਪ੍ਰਸਿਧ ਹੈ।"

"ਕਿਰਪਾ ਕਰਕੇ ਉਸ ਨੂੰ ਫੋਨ ਕਰੋ ਕਿ ਖੜਕ ਸਿੰਘ ਭਮਰਾ ਹਸਪਤਾਲ ਵਿਚ ਅੰਡੇ, ਮਾਸ ਤੋਂ ਵਿਹਰਿਆ ਖੜਾ ਹੈ ਤੇ ਮੁੰਡਾ ਉਹਦਾ ਪਲੋਪਲ ਮੌਤ ਵਲ ਵਧ ਰਿਹਾ ਹੈ।"

"ਜੇ ਇਹੋ ਗੱਲ ਹੈ ਤਾਂ ਹੋਰ ਪ੍ਰਬੰਧ ਕਰ ਲੈਂਦੇ ਹਾਂ!"

"ਅਤੇ ਅਗਲੇ ਭਲਕ ਮੇਰੇ ਬੱਚੇ ਲਈ ਹੋਰ ਖੁਰਾਕ ਨਿਸਚਿਤ ਹੋ ਗਈ। ਉਹਦੇ ਬਿਸਤਰ ਤੇ ਕੱਚੀ ਮੂੰਗਫਲੀ ਦੇ ਦਾਣੇ ਖਿਲਾਰ ਦਿੱਤੇ ਗਏ ਤਾਕਿ ਜਿਉਂ ਹੀ ਉਹਨੂੰ ਭੁੱਖ ਲਗੇ ਮੂੰਗਫਲੀ ਹੀ ਖਾਵੇ। ਦਵਾਈਆਂ ਵੀ ਐਸੀਆਂ ਹੀ ਤਜਵੀਜ਼ ਹੋਈਆਂ ਜਿਨ੍ਹਾਂ ਵਿਚ ਅੰਡੇ ਮਛਲੀ ਦੀ ਲੇਸ ਵੀ ਨਹੀਂ ਸੀ। ਉਹੋ ਪਲਵਿੰਦਰ ਅੱਜ ਕੱਲ

ਘੋੜੇ ਵਰਗਾ ਹੈ। ਬੰਦੇ ਦੀ ਦ੍ਰਿੜ੍ਹਤਾ ਅਤੇ ਸਿਦਕ ਦਿਲੀ ਹੀ ਸਭ ਤੋਂ ਉੱਪਰ ਹੈ।"

ਭਮਰਾ ਨੇ ਸਾਨੂੰ ਹੋਰ ਮਿਸਾਲਾਂ ਦਿੰਦਿਆਂ, ਦੱਸਿਆ : ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਇਸ ਗੱਲ ਦਾ ਪਤਾ ਲਗਾ ਤਾਂ ਉਹਨਾਂ ਬਹੁਤ ਖੁਸ਼ੀਆਂ ਦਿੱਤੀਆਂ। ਕਹਿਣ ਲਗੇ, ਬਸ ਮੈਨੂੰ ਐਸੇ ਸਟੀਲ ਇਰਾਦੇ ਵਾਲੇ ਸਿੱਖਾਂ ਦੀ ਲੋੜ ਹੈ। ਉਹਨਾਂ ਨੂੰ ਕੀ ਕਰਨਾ ਏਂ ਜਿਨ੍ਹਾਂ ਦੀਆਂ ਹਰ ਚੰਗੀ ਮੰਦੀ ਚੀਜ਼ ਤੇ ਲਾਲ਼ਾਂ ਵਗ ਪੈਂਦੀਆਂ ਹਨ।

## 18 ਜੁਲਾਈ 1981, ਸ਼ਨੀਵਾਰ
## ਨਵੀਂ ਦਿੱਲੀ

### ਸੂਬਾ ਅਮਰੀਕ ਸਿੰਘ ਜੀ ਸੁਰਗਵਾਸ

ਸ. ਜਗਦੀਸ਼ ਸਿੰਘ 'ਵਰਿਆਮ' (ਜਲੰਧਰ) ਦਾ 17.7.81 ਨੂੰ ਜਲੰਧਰੋਂ ਖ਼ਤ ਲਿਖਿਆ ਜੁ ਮੈਨੂੰ ਅੱਜ ਸ਼ਾਮੀ ਆ ਮਿਲਿਆ। ਲਿਖਿਆ ਸੀ :

"ਸ਼ਾਇਦ ਖਬਰ ਆਪ ਨੇ ਸੁਣ ਲਈ ਹੋਵੇ। ਸੂਬਾ ਅਮਰੀਕ ਸਿੰਘ ਮਹਿਤਪੁਰ ਵਾਲੇ ਅੱਜ ਸਵੇਰੇ 3 ਕੁ ਵਜੇ ਆਪਣੇ ਪਿੰਡ ਚੜ੍ਹਾਈ ਕਰ ਗਏ ਹਨ। ਉਹਨਾਂ ਦੀ ਲੰਮੀ ਬਿਮਾਰੀ ਜਾਨ ਲੇਵਾ ਸਾਬਤ ਹੋਈ। ਇਕ ਹੋਰ ਚਲਦਾ ਪੁਰਜਾ ਨਾਮਧਾਰੀ ਸਾਥੋਂ ਵਿਛੜ ਗਿਆ ਹੈ। ਤੁਸਾਂ ਇਕ ਕੰਮ ਜ਼ਰੂਰ ਕਰਨਾ ਸੂਬਾ ਜੀ ਦੀਆਂ ਤਸਵੀਰਾਂ ਦੀਆਂ ਕੁਝ ਕਾਪੀਆਂ ਭੇਜ ਦੇਣੀਆਂ। ਇਹ ਅਖ਼ਬਾਰਾਂ ਵਿਚ ਦੇਣੀਆਂ ਹਨ, ਇਸ ਵਾਸਤੇ ਤੁਰੰਤ ਚਾਹੀਦੀਆਂ ਹਨ।

ਮੈਂ ਹੁਣੇ ਮਹਿਤਪੁਰ ਜਾ ਰਿਹਾ ਹਾਂ।"

ਵਾਕਈ ਸੂਬਾ ਅਮਰੀਕ ਸਿੰਘ ਜੀ ਉਤਸ਼ਾਹੀ ਸੱਜਣ ਸਨ ਜਿਨ੍ਹਾਂ ਨੇ ਸਦਾ ਗੁਰੂ ਆਗਿਆ ਅਨੁਸਾਰ ਕੰਮ ਕੀਤਾ। ਗ਼ੈਰ ਨਾਮਧਾਰੀ ਵਿਸ਼ੇਸ਼ ਹਸਤੀਆਂ ਨੂੰ ਸ੍ਰੀ ਸਤਿਗੁਰੂ ਜੀ ਦੇ ਨਜ਼ਦੀਕ ਲਿਆਂਦਾ। ਅਤੇ ਅੰਤ ਸਮੇਂ ਤਕ ਇਹੋ ਭਾਵਨਾ ਉਨ੍ਹਾਂ ਦੀ ਰਹੀ।

## 19 ਜੁਲਾਈ 1981, ਐਤਵਾਰ
## ਨਵੀਂ ਦਿੱਲੀ

ਸ. ਗੁਰਦੇਵ ਸਿੰਘ ਸਰੋਦ ਮੇਰੇ ਘਰ ਆਇਆ ਤਾਂ ਉਸਨੇ ਮੈਨੂੰ ਦੱਸਿਆ ਕਿ ਦੀਨ ਦਿਆਲ ਜੀ ਦਾ ਪ੍ਰੋਗਰਾਮ ਫਿਰ ਬਦਲ ਗਿਆ ਹੈ। ਆਪ ਕੈਨੇਡਾ ਜਾ ਰਹੇ ਹਨ। ਅਗਸਤ ਮਹੀਨੇ ਵਾਪਸ ਭਾਰਤ ਦਰਸ਼ਨ ਦੇਣਗੇ।

ਅਸੀ ਦੋਵੇਂ ਪੂਸਾ ਰੋਡ ਕੋਠੀ ਗਏ। ਸੰਤ ਤਰਸੇਮ ਸਿੰਘ ਸਕੱਤਰ ਮਿਲਿਆ। ਉਸ ਨੇ ਦੱਸਿਆ : ਪ੍ਰੋਗਰਾਮ ਤਬਦੀਲ ਹੋ ਰਿਹਾ ਹੈ ਪਰ ਅਜੇ ਪੱਕਾ ਨਹੀਂ। ਤਿੰਨ ਦਿਨ ਪਹਿਲਾਂ ਸੁਰਿੰਦਰ ਸਿੰਘ ਮਨਚੰਦਾ ਬੈਂਕੋਕ ਤੋਂ ਆਇਆ, ਸ. ਹੰਸਪਾਲ ਨਾਲ ਮਸ਼ਵਰਾ ਕਰਕੇ ਚਲਾ ਗਿਆ। ਹੰਸਪਾਲ ਨੇ ਮੈਨੂੰ ਮਨਚੰਦਾ ਦੀ ਮਾਰਫਤ ਸਤਿਗੁਰੂ ਜੀ ਦਾ ਰੁਕਾ ਸੁਣਾ ਕੇ ਭੈਣੀ ਸਾਹਿਬ ਭੇਜਿਆ। ਮੈਂ ਮਹਾਰਾਜ ਜੀ ਨੂੰ ਨਾਲ ਲੈ ਅੱਜ ਸਵੇਰ ਦਾ ਫੇਰ ਦਿੱਲੀ ਹਾਂ। ਸਤਿਗੁਰੂ ਜੀ ਦੇ ਫੋਨ ਦੀ ਉਡੀਕ ਹੈ।

## 21 ਜੁਲਾਈ 1981, ਮੰਗਲਵਾਰ
## ਨਵੀਂ ਦਿੱਲੀ

ਅੱਜ ਮੈਂ ਜਾਂ ਸ. ਹਰਵਿੰਦਰ ਸਿੰਘ ਹੰਸਪਾਲ ਨੂੰ ਮਿਲਿਆ ਤਾਂ ਉਸ ਤੋਂ ਪਤਾ ਲਗਾ, ਸਤਿਗੁਰੂ ਜਗਜੀਤ ਸਿੰਘ ਜੀ ਦਾ ਵਿਦੇਸ਼ ਦਾ ਪ੍ਰੋਗਰਾਮ ਹੇਠ ਲਿਖੇ ਅਨੁਸਾਰ ਹੈ :

21 ਜੁਲਾਈ 1981, ਵੈਨਕੂਵਰ (ਕੈਨੇਡਾ)
1 ਅਗਸਤ 1981, ਲੰਡਨ (ਯੂ. ਕੇ.)
6 ਅਗਸਤ 1981, ਨੈਰੋਬੀ (ਅਫਰੀਕਾ)
16 ਅਗਸਤ 1981, ਭਾਰਤ

## 24 ਜੁਲਾਈ 1981, ਸ਼ੁਕਰਵਾਰ
## ਨਵੀਂ ਦਿੱਲੀ

### ਪੰਜਾਬੀ ਪ੍ਰੈਸ ਵਾਲੇ

ਸ. ਖੜਕ ਸਿੰਘ ਭਮਰਾ ਦੀ ਫਰੀਦਾਬਾਦ ਨਾਲ ਲਗਦੀ ਦੋ ਏਕੜ ਜ਼ਮੀਨ, (ਜੋ ਵਾਹੀ ਯੋਗ ਜ਼ਮੀਨ ਹੈ) ਦੀ ਰਜਿਸਟਰੀ, ਗਰੇਟਰ ਦਿੱਲੀ ਪਲੈਨਰ ਤੋਂ ਪ੍ਰਾਪਤ ਕਰਕੇ ਰਾਤ ਦੇ ਖਾਣੇ ਲਈ ਅਸੀਂ ਸ. ਨੰਦ ਸਿੰਘ ਦੇ ਸਪੁੱਤਰ ਸ. ਚਰਨਜੀਤ ਸਿੰਘ-ਸੁਪਤਨੀ ਸੁਖਮ ਦੇ ਘਰ ਕਰੋਲ ਬਾਗ ਆਏ ਤਾਂ ਵਿਹਨਾਂ ਦੀ ਮਾਂ ਬੀਬੀ ਪ੍ਰਕਾਸ਼ ਕੌਰ (70) ਨੇ ਗੱਲਬਾਤ ਦੌਰਾਨ ਦੱਸਿਆ :

"ਸਾਡੇ ਸਹੁਰਾ ਸਾਹਿਬ (ਸ. ਪ੍ਰੇਮ ਸਿੰਘ) ਨਾਮਧਾਰੀ ਸਨ। ਉਹਨਾਂ ਬਹੁਤ ਸਮਾ ਸੋਧ ਵੀ ਰੱਖੀ। ਸਾਨੂੰ ਆਪਣੀਆਂ ਚੀਜ਼ਾਂ ਨਾਲ ਲਗਣ ਨ ਦਿੰਦੇ। ਓਦੋਂ ਅਸੀਂ ਲਾਹੌਰ ਹੁੰਦੇ ਸਾਂ। ਲਹੌਰੋਂ ਅੰਮ੍ਰਿਤਸਰ ਆਏ। ਜਦੋਂ ਮੈਂ ਨਵੀਂ-ਨਵੀਂ ਵਿਆਹੀ ਆਈ ਤਾਂ ਇਕ ਦਿਨ ਮੇਰੇ ਸਹੁਰਾ ਸਾਹਿਬ ਨੇ ਆਖਿਆ : ਬੀਬਾ ਜੀ ਜਲ ਛਕਾਣਾ।

"ਮੈਂ ਚਾਈਂ-ਚਾਈਂ ਆਪਣੇ ਸਹੁਰਾ ਸਾਹਿਬ ਲਈ ਪਾਣੀ ਦਾ ਛੰਨਾ ਭਰ ਕੇ ਲੈ ਗਈ। ਉਨ੍ਹਾਂ ਮੇਰੇ ਹਥੀਂ ਵਿਆਹ ਵਾਲਾ ਚੂੜਾ ਵੇਖਕੇ ਪਾਣੀ ਵਾਪਸ ਕਰ ਦਿੱਤਾ। ਕਹਿਣ ਲਗੇ : ਹੱਡੀ ਦੀਆਂ ਚੂੜੀਆਂ ਵਾਲੇ ਦੇ ਹਥੋਂ ਜਲ ਲੈ ਕੇ ਛਕਣਾ ਸਾਡੀ ਮਰਿਆਦਾ ਨਹੀਂ।

"ਉਹ ਅੰਮ੍ਰਿਤ ਵੇਲੇ ਦਾ ਇਸ਼ਨਾਨ ਅਤੇ ਭਜਨ ਬਾਣੀ ਨਿਤ ਕਰਦੇ। ਉਨ੍ਹਾਂ ਦਾ ਬੜਾ ਪੁੰਨ ਪਰਤਾਪ ਸੀ। ਸਾਰਾ ਘਰ ਤਦੋਂ ਚੜ੍ਹਦੀਆਂ ਕਲਾਂ ਵਿਚ ਸੀ। ਸਹੁਰਾ ਜੀ ਤਾਂ 105 ਸਾਲ ਦੀ ਆਯੂ ਭੋਗ ਕੇ ਪੂਰੇ ਹੋ ਗਏ ਪਰ ਉਨ੍ਹਾਂ ਦਾ ਲੜਕਾ (ਸ. ਨੰਦ ਸਿੰਘ) ਜੁ ਮੇਰੇ ਨਾਲ ਵਿਵਾਹਤ ਸੀ 42 ਸਾਲ ਦੀ ਆਯੂ ਵਿਚ ਹੀ ਚਲਦਾ ਬਣਿਆ।

"ਮੈਂ 40 ਸਾਲ ਤੋਂ ਆਪਣੇ ਬੱਚੇ ਦੀ ਦੇਖ ਰੇਖ ਕਰਦੀ ਆ ਰਹੀ ਹਾਂ। ਵੱਡਾ ਲੜਕਾ 40 ਸਾਲ ਦੀ ਉਮਰ ਭੋਗ ਕੇ ਪੂਰਾ ਹੋ ਗਿਆ। ਇਕ ਛੋਟਾ ਲੜਕਾ ਵੀ

ਛੇਤੀ ਹੀ ਪ੍ਰਭੂ ਨੂੰ ਪਿਆਰਾ ਹੋ ਗਿਆ । ਦੋ ਜੁਆਤਰੇ ਵੀ ਛੇਤੀ ਹੀ ਮੌਤ ਦਾ ਗ੍ਰਾਸ ਬਣ ਗਏ । ਮੇਰੇ ਪੇਕੇ ਬਰਮਾ ਵਿਚ ਹਨ ।"

ਸ. ਸ਼ਰਨਜੀਤ ਸਿੰਘ ਤੇ ਇਸ ਦੀ ਪਤਨੀ ਸੁਖਮ 24 ਤੋਂ 26 ਜੂਨ 1981 ਵਿਚ ਜਰਮਨੀ ਵਿਚ ਸਨ । ਜਿਥੇ ਇਹਨਾਂ ਦੇ ਪੈਸੇ ਖ਼ਤਮ ਹੋ ਗਏ । ਏਥੇ ਭਮਰਾ ਦੇ ਲੜਕੇ ਜਸਵਿੰਦਰ ਸਿੰਘ ਨੇ ਇਹਨਾਂ ਦੀ ਭਰਪੂਰ ਮਦਦ ਕੀਤੀ । (ਜਸਵਿੰਦਰ ਸਿੰਘ ਜਰਮਨੀ ਵਿਚ ਨਾਮਧਾਰੀ ਪਹਿਰਾਵੇ ਵਿਚ ਹੀ ਨੌਕਰੀ ਕਰਦਾ ਹੈ ।) ਹੋਟਲ ਦੀ ਥਾਂ ਘਰ ਵਿਚ ਰਿਹਾਇਸ਼ ਦੇ ਕੇ ਇਨ੍ਹਾਂ ਨੂੰ ਘਰੋਗਾ ਸੁਖ ਦਿੱਤਾ । ਨਾਲ ਹੋ ਕੇ ਜਰਮਨੀ ਵਿਚ ਸੈਰ ਕਰਵਾਈ । ਇਹ ਜਸਵਿੰਦਰ ਸਿੰਘ ਦੇ ਵਤੀਰੇ ਤੋਂ ਬਹੁਤ ਪ੍ਰਭਾਵਤ ਸਨ ।

ਭਮਰੇ ਤੋਂ ਹੀ ਮੈਨੂੰ ਪਤਾ ਲਗਾ ਕਿ ਅੱਜ ਸਤਿਗੁਰੂ ਜੀ ਨੇ ਇੰਗਲੈਂਡ ਦਾ 6 ਰੋਜ਼ਾ ਦੌਰਾ ਕੈਂਸਲ ਕਰ ਦਿੱਤਾ । ਜਾਪਦਾ ਹੈ ਇਹ ਦਿਨ ਕੈਨੇਡਾ ਨੂੰ ਹੋਰ ਮਿਲ ਜਾਣਗੇ ।

## 28 ਜੁਲਾਈ 1981, ਐਤਵਾਰ
## ਮੰਡੀ (ਹਿਮਾਚਲ ਪ੍ਰਦੇਸ਼)

ਸ. ਸ਼ਰਨਜੀਤ ਸਿੰਘ-ਸੁਖਮ ਦੇ ਸਨੇਹ ਨਾਲ ਮਿਲੀ ਕਾਰ ਤੇ ਭਮਰਾ ਅਤੇ ਮੈਂ ਕੱਲ੍ਹ 3 ਵਜੇ ਬਾਅਦ ਦੁਪਹਿਰ ਦੇ ਤੁਰੇ, ਰਾਤ ਕੰਗ ਅਰਾਈਆਂ (ਜ਼ਿ: ਜਲੰਧਰ, ਫਿਲੌਰ ਦੇ ਕੋਲ), ਫਗਵਾੜੇ ਸੰਤ ਲਛਮਣ ਸਿੰਘ ਨਾਲ ਗੱਲਬਾਤ ਕਰ, ਨਵਾਂ ਸ਼ਹਿਰ, ਰੋਪੜ, ਬਿਲਾਸਪੁਰ ਥਾਣੀ ਲੰਘਦੇ 4 ਵਜਦੇ ਨੂੰ ਮੰਡੀ (ਹਿਮਾਚਲ) ਵਿਚ ਜਥੇਦਾਰ ਸੇਵਾ ਸਿੰਘ ਦੇ ਘਰ ਆਣ ਉੱਤਰੇ ।

ਸਮੁੱਚੇ ਪਰਵਾਰ ਨੇ ਹੀ ਸਾਡਾ ਭਰਪੂਰ ਸੁਆਗਤ ਕੀਤਾ । ਵੱਡਾ ਲੜਕਾ ਸ. ਮੋਹਣ ਸਿੰਘ, ਸਾਧਾ ਸਿੰਘ ਤੇ ਹਰਦੀਪ ਸਿੰਘ ਸਾਡੀ ਸੇਵਾ ਵਿਚ ਤਤਪਰ ਹੋ ਗਏ । ਸੁਖਦੇਵ ਸਿੰਘ (ਕੇ. ਐਸ. ਭਮਰਾ ਦਾ ਸਾਢੂ) ਤਾਂ ਘਰ ਨਹੀਂ ਸੀ ਪਰ ਉਹਦੇ ਘਰੋਂ ਬੀਬੀ ਰਣਜੀਤ ਸਪੁੱਤਰੀ ਸੰਤ ਹਰਬੰਸ ਸਿੰਘ ਫਲੌਰ ਨੇ ਧਿਆਨ ਪੂਰਵਕ ਸਾਡੀ ਆਓ ਭਗਤ ਕੀਤੀ ।

### ਡਾ: ਦਲੀਪ ਸਿੰਘ

ਸ਼ਾਮੀ ਡਾ: ਦਲੀਪ ਸਿੰਘ, ਸੰਤ ਤ੍ਰਲੋਚਨ ਸਿੰਘ ਤੇ ਮੰਗਲਜੀਤ ਸਿੰਘ ਆਦਿ ਮਿਲੇ ਤਾਂ ਭਮਰਾ ਨੇ ਦੱਸਿਆ : ਕੀਨੀਆ ਦੇ ਪ੍ਰੈਜ਼ੀਡੈਂਟ ਜੋਮੋ ਕਨਿਆਟਾ (ਸਵਰਗਵਾਸੀ) ਦੇ ਪਿੰਡ ਗਟੂੰਡੂ ਵਿਚ ਜੋ ਹਸਪਤਾਲ ਉਸਾਰਿਆ ਗਿਆ, ਉਸ ਵਿਚ ਇਕ ਉਪਰੇਸ਼ਨ ਥੀਏਟਰ ਦਾ ਖਰਚਾ ਕਰੀਬ ਸਵਾ ਲਖ ਰੁਪੈਆ, ਨਾਮਧਾਰੀ ਸੰਗਤ ਨੈਰੋਬੀ ਵਲੋਂ ਦਿੱਤਾ ਗਿਆ । ਇਸ ਹਸਪਤਾਲ ਵਿਚ ਮੰਡੀ ਦੇ ਡਾ: ਦਲੀਪ ਸਿੰਘ ਨੂੰ ਫ੍ਰੀ ਡਾਕਟਰੀ ਸੇਵਾ ਕਰਨ ਦੀ, ਸ੍ਰੀ ਸਤਿਗੁਰੂ ਜੀ ਵਲੋਂ ਆਗਿਆ ਹੋਈ । ਹੁਕਮ ਅਨੁਸਾਰ ਡਾ: ਦਲੀਪ ਸਿੰਘ ਮੰਡੀਓਂ (ਹਿਮਾਚਲ) ਜਾਕੇ 6 ਸਾਲ ਗਟੂੰਡੂ ਅਰਥਾਤ ਨੈਰੋਬੀ ਅਫ਼ਰੀਕਾ ਵਿਚ ਰਹੇ । ਪਹਿਲਾ ਸਾਲ ਡਾ: ਦਲੀਪ ਸਿੰਘ ਨੇ ਬੇ-ਤਨਖਾਹ

ਪਬਲਿਕ ਦੀ ਸੇਵਾ ਕੀਤੀ। ਇਹਨਾਂ ਦਾ ਖਰਚ ਨਾਮਧਾਰੀ ਸੰਗਤ ਨੈਰੋਬੀ ਕਰਦੀ। ਫਿਰ ਡਾ: ਦਲੀਪ ਸਿੰਘ ਨੇ ਕਟਾਲੀ ਦੇ ਹਸਪਤਾਲ ਜਾਕੇ ਨੌਕਰੀ ਕੀਤੀ ਅਤੇ ਕੀਨੀਅਨ-ਭਾਰਤੀ ਡਾਕਟਰਾਂ ਦੀ ਪਰਸਪਰ ਕਸ਼ਮਕਸ਼ ਵਿਚ ਆਪਣੀ ਪ੍ਰੈਕਟਿਸ ਸ਼ੁਰੂ ਕਰ ਲਈ।

ਅੱਜ ਕੱਲ ਸੰਤ ਸਰਨ ਸਿੰਘ (70) ਦੇ ਦੋਹਾਂ ਸਪੁੱਤਰਾਂ ਸੰਤ ਤਰਲੋਚਨ ਸਿੰਘ ਅਤੇ ਡਾ: ਦਲੀਪ ਸਿੰਘ ਦਵਾਈਆਂ ਬਣਾਉਣ ਦੀ ਇਕ ਆਪਣੀ ਫੈਕਟਰੀ ਮੰਡੀ ਵਿਖੇ ਚਾਲੂ ਕੀਤੀ ਹੋਈ ਹੈ। ਏਥੇ ਐਲੋਪੈਥੀ ਦਵਾਈਆਂ ਤਿਆਰ ਹੁੰਦੀਆਂ ਹਨ।

### ਸੂਬਾ ਮਹਿੰਦਰ ਸਿੰਘ ਜੀ ਸੁਰਗਵਾਸ

ਸ. ਤਰਲੋਚਨ ਸਿੰਘ ਤੋਂ ਇਹ ਖ਼ਬਰ ਵੀ ਸੁਣੀ ਕਿ ਨਾਮਧਾਰੀ ਪੰਥ ਦੇ ਇਕ ਰਤਨ, ਸਾਧੂ ਸੁਭਾਵੀ ਸੂਬਾ ਮਹਿੰਦਰ ਸਿੰਘ ਜੀ ਕਾਨਪੁਰ 29.5.1981 ਨੂੰ ਇਸ ਅਸਾਰ ਸੰਸਾਰ ਨੂੰ ਤਿਆਗ ਗਏ ਹਨ ਉਨ੍ਹਾਂ ਨਮਿਤ ਰਖੇ ਗਏ ਸਾਧਾਰਨ ਪਾਠ ਦਾ ਭੋਗ 12 ਜੂਨ ਨੂੰ ਪਿਆ, ਜਿਸ ਵਿਚ ਸ੍ਰੀ ਸਤਿਗੁਰੂ ਜੀ ਨੇ ਵੀ ਆਪਣੇ ਹਜ਼ੂਰੀ ਜਥੇ ਸਮੇਤ ਦਰਸ਼ਨ ਦੇਣ ਦੀ ਕਿਰਪਾ ਕੀਤੀ।

## 27 ਜੁਲਾਈ 1981, ਸੋਮਵਾਰ
## ਮੰਡੀ (ਹਿਮਾਚਲ)

### ਸ. ਪ੍ਰੀਤਮ ਸਿੰਘ ਵੀ ਚਲੇ ਗਏ

ਸਵੇਰੇ-ਸਵੇਰੇ ਜਥੇਦਾਰ ਸੇਵਾ ਸਿੰਘ ਦੇ ਘਰ ਸੰਤ ਹਰਭਜਨ ਸਿੰਘ ਸ਼ਾਹਪੁਰੀ ਹੋਰੀਂ ਆ ਮਿਲੇ। ਇਹ ਕਲਕਤੇ ਵਿਚ ਨਫੈੱਰ ਮਾਡਰਨ ਫੈਬਰੀਕੇਸ਼ਨ ਨਾਮ ਦੀ ਫਰਮ ਦੁਆਰਾ ਜੀਵਨ ਨਿਰਬਾਹ ਕਰਦੇ ਹਨ। ਹਰਭਜਨ ਸਿੰਘ ਜੀ ਨੇ ਦੱਸਿਆ ਕਿ ਉਨ੍ਹਾਂ ਦੇ ਸਹੁਰਾ ਸਾਹਿਬ ਸੰਤ ਪ੍ਰੀਤਮ ਸਿੰਘ ਜੁ ਆਯੂ ਵਲੋਂ ਕਾਫ਼ੀ ਵਡੇਰੇ ਫਿਰ ਵੀ ਤਕੜੇ ਲਗਦੇ ਸਨ, 2.7.81 ਦੀ ਰਾਤੀਂ ਗੁਰਪੁਰੀ ਸਿਧਾਰ ਗਏ ਹਨ। ਇਹ ਸਿਦਕੀ ਅਤੇ ਬੰਦਗੀ ਕਰਨ ਵਾਲੇ ਸਾਧੂ ਸਨ। ਇਹਨਾਂ ਦਾ ਸਤਿਗੁਰੂ ਜੀ ਦੇ ਬਚਨਾਂ ਤੇ ਏਡਾ ਵਿਸ਼ਵਾਸ ਸੀ ਕਿ 'ਭਾਣਾ ਵਰਤਣ' ਦਾ ਖਿਆਲ ਰਖਦਿਆਂ ਉਹਨਾਂ ਆਪਣਾ ਜਿੰਨਾ ਵੀ ਸਾਮਾਨ ਸੀ, ਮੰਡੀ ਵਿਚ ਸੰਭਾਲ ਕੇ ਰਖਿਆ ਹੋਇਆ ਸੀ। ਹਰਭਜਨ ਸਿੰਘ ਹੁਰਾਂ ਦੀ ਪੁੱਤਰੀ ਬੀਬੀ ਗੁਰਬਚਨ ਕੌਰ ਸਾਮਾਨ ਦੀ ਸੰਭਾਲ ਵਾਸਤੇ ਅਤੇ ਸਵਰਗਵਾਸੀ ਪਿਤਾ ਜੀ ਨਮਿਤ ਭੋਗ ਪਾਉਣ, ਜੁ 17.7.81 ਨੂੰ ਲੁਧਿਆਣੇ ਵਿਖੇ ਪਿਆ, ਏਧਰ ਆਈ ਹੋਈ ਸੀ।

### ਤਰਲੋਚਨ ਸਿੰਘ ਦੇ ਘਰ ਦਲੀਪ ਸਿੰਘ ਡਾ: ਨਾਲ

ਸ. ਤਰਲੋਚਨ ਸਿੰਘ ਸਾਨੂੰ 11.30 ਵਜੇ, ਆਪਣੇ ਘਰ ਲੈ ਜਾਣ ਲਈ, ਮੀਂਹ ਪੈਂਦੇ ਵਿਚ ਹੀ ਆਇਆ। ਮੰਡੀ ਵਿਚ ਪਿਛਲੇ ਬਾਰਾਂ ਘੰਟੇ ਤੋਂ ਲਗਾਤਾਰ ਅਤੇ ਇਕ

ਰਸ ਮੀਂਹ ਬਰਸ ਰਿਹਾ ਹੈ। ਡਾ: ਦਲੀਪ ਸਿੰਘ-ਤਰਲੋਚਨ ਸਿੰਘ ਹੁਰਾਂ ਘਰ ਪ੍ਰਸ਼ਾਦ ਪਾਣੀ ਛਕਦਿਆਂ ਪਹਿਲੇ ਸੱਜਣ ਨੇ ਦੱਸਿਆ :

ਸਵਰਗਵਾਸੀ ਜੋਮੋ ਕਨਿਆਟਾ ਪ੍ਰੈਜ਼ੀਡੈਂਟ ਕੀਨੀਆ (ਈਸਟ ਅਫਰੀਕਾ) ਨਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਘਨਿਸ਼ਟ ਸੰਬੰਧ ਸਨ। ਨੈਰੋਬੀ ਰਾਜਧਾਨੀ ਤੋਂ 33 ਮੀਲ ਦੇ ਫਾਸਲੇ ਤੇ ਕਨਿਆਟਾ ਦਾ ਆਪਣਾ ਪਿੰਡ ਗਟੰਡੂ ਸੀ। ਅਫਰੀਕਨ ਪੇਂਡੂਆਂ ਦੀ ਮਦਦ ਲਈ ਏਥੇ ਇਕ ਆਲੀਸ਼ਾਨ ਹਸਪਤਾਲ ਉਸਾਰਿਆ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰੇਰਨਾ ਨਾਲ ਨਾਮਧਾਰੀ ਸੰਗਤ ਨੈਰੋਬੀ ਨੇ ਹਸਪਤਾਲ ਦਾ ਇਕ ਪੋਰਸ਼ਨ, ਉਪਰੇਸ਼ਨ ਥੀਏਟਰ ਦਾ ਖਰਚ ਆਪਣੇ ਜ਼ਿੰਮੇ ਲਿਆ। ਅੰਦਾਜ਼ਾ ਸੀ 40,000/-ਖਰਚ ਆਵੇਗਾ। ਜਦੋਂ ਕੰਮ ਨੇਪਰੇ ਚੜ੍ਹਿਆ ਸਵਾ ਲਖ ਸ਼ਲਿੰਗ ਖਰਚ ਹੋਇਆ ਸੀ।

ਇੰਜ ਹੀ ਗ਼ੈਰ ਨਾਮਧਾਰੀ ਸਿੰਘਾਂ ਵੀ ਇਕ ਪੋਰਸ਼ਨ ਉਸਾਰੀ ਦੀ ਜ਼ਿਮੇਵਾਰੀ ਲਈ ਸੀ, ਪਰ ਉਹ ਕੁਛ ਵੀ ਨ ਕਰ ਸਕੇ। ਜੋਮੋ ਕਨਿਆਟਾ ਨੇ ਸ੍ਰੀ ਸਤਿਗੁਰੂ ਜੀ ਨੂੰ ਆਪ ਦੱਸਿਆ ਕਿ ਦੂਜਾ ਸਿੱਖ ਭਾਈਚਾਰਾ ਬਚਨੋਂ ਫਿਰ ਗਿਆ। ਸਤਿਗੁਰੂ ਜੀ ਬਚਨ ਕੀਤਾ, ਕੋਈ ਗੱਲ ਨਹੀਂ, ਸਾਡਾ ਹੀ ਭਾਈਚਾਰਾ ਹੈ। ਅਸੀਂ ਨਾਮਧਾਰੀ ਸੰਗਤ ਵਲੋਂ ਉਸ ਹਿੱਸੇ ਦੀ ਉਸਾਰੀ ਵੀ ਕਰ ਦਿੰਦੇ ਹਾਂ। ਪਰ ਕਨਿਆਟਾ ਨੇ ਕਿਹਾ : ਨਹੀਂ ਜੀ, ਉਹ ਅਸੀਂ ਆਪੇ ਹੀ ਕਰ ਲਵਾਂਗੇ। ਤੁਸੀਂ ਸਾਨੂੰ ਇਕ ਭਾਰਤੀ ਡਾਕਟਰ ਦੀ ਸੇਵਾ ਦਿਓ। ਸਤਿਗੁਰੂ ਜੀ ਨੇ ਪੰਜ ਸਾਲਾਂ ਵਾਸਤੇ ਫ੍ਰੀ ਡਾਕਟਰੀ ਸਰਵਿਸ ਦਾ ਜ਼ਿੰਮਾ ਲਿਆ।

"ਸਤਿਗੁਰੂ ਜੀ ਦੀ ਆਗਿਆ ਅਨੁਸਾਰ ਮੈਂ ਫਰਵਰੀ 1970 ਵਿਚ ਗਟੰਡੂ ਜਾ ਸਰਵਿਸ ਜਾਇਨ ਕੀਤੀ। ਇਹ ਬੇਮੁਆਵਜ਼ਾ ਸੀ। ਮੈਨੂੰ ਰਹਿਣ ਬਹਿਣ ਦਾ ਖਰਚ ਨਾਮਧਾਰੀ ਸੰਗਤ ਦਿੰਦੀ ਸੀ ਪਰ ਓਥੇ ਜੋ ਕ੍ਰਿਸਚੀਅਨ ਗੋਰੀਆਂ ਮੁਖੀ ਸਨ, ਉਹ ਜੋਮੋ ਤੇ ਆਪਣਾ ਪ੍ਰਭਾਵ ਗੁਆਣਾ ਨਹੀਂ ਸਨ ਚਾਹੁੰਦੀਆਂ। ਮੁੱਖ ਡਾਕਟਰ ਕ੍ਰਿਸਚੀਅਨ ਗੋਰੀ ਨੇ ਛੇ ਮਹੀਨੇ ਲੰਘਿਆਂ ਘਤਿਤਾਂ ਛੇੜਨੀਆਂ ਸ਼ੁਰੂ ਕਰ ਦਿੱਤੀਆਂ। ਐਵੇਂ ਹੀ ਕਿਸੇ ਨ ਕਿਸੇ ਬਹਾਨੇ ਸ਼ਕਾਇਤ ਕਰ ਦੇਣੀ। ਸਾਧ ਸੰਗਤ ਦਾ ਵਿਚਾਰ ਸੀ ਕਿ ਜਿਵੇਂ ਕਿਵੇਂ ਪੰਜ ਸਾਲ ਦਾ ਸਮਾ ਪੂਰਾ ਕਰ ਲਿਆ ਜਾਇ। ਨਹੀਂ ਤਾਂ, ਅਸੀਂ ਤਾਂ ਆਗਿਆ ਅਨੁਸਾਰ ਪੰਜ ਸਾਲ ਸੇਵਾ ਕਰਨੀ ਹੀ ਸੀ।"

ਡਾ: ਦਲੀਪ ਸਿੰਘ ਨੇ ਕਿਹਾ : ਮੈਂ ਫਿਰ ਨੈਰੋਬੀਓਂ 150 ਮੀਲ ਦੂਰ ਕਟਾਲੀ ਹਸਪਤਾਲ ਵਿਚ ਜਾ ਸਰਵਿਸ ਕਰ ਲਈ। ਇਕ ਸਾਲ ਏਥੇ ਸੇਵਾ ਕਰ ਫਿਰ ਆਪਣੀ ਪ੍ਰੈਕਟਿਸ ਜਾਰੀ ਕਰ ਦਿੱਤੀ। ਕੋਈ ਛੇ ਸਾਲ ਮੈਂ ਕੀਨੀਆ ਵਿਚ ਰਿਹਾ। ਇਸ ਦੌਰਾਨ ਵਰਤਮਾਨ ਪ੍ਰੈਜ਼ੀਡੈਂਟ ਡੈਨੀਅਲ ਆਰਪ ਮੋਈ, ਜੁ ਕਨਿਆਟਾ ਦੇ ਸਮੇਂ ਇਕ ਮਨਿਸਟਰ ਸਨ, ਨੇ ਵੀ ਆਪਣੇ ਘਰੋਗੇ ਸ਼ਹਿਰ ਕੇਬਰਨੈਟ ਵਿਚ ਹਸਪਤਾਲ ਬਣਵਾਇਆ ਅਤੇ ਬਹੁਤਾ ਜ਼ੋਰ ਲਾਇਆ ਕਿ ਮੈਂ ਉਸ ਹਸਪਤਾਲ ਵਿਚ ਸੇਵਾ ਦਿਆਂ ਪਰ ਮੈਨੂੰ ਪਹਿਲੇ ਤਲਖ਼ ਤਜਰਬੇ ਨੇ ਕੇਬਰਨੇਟ ਜਾਣ ਲਈ ਉਤਸਾਹਤ ਨਾ ਕੀਤਾ।

"ਕੀਨੀਆ ਦੀ ਨਾਮਧਾਰੀ ਸੰਗਤ ਬੜੀ ਉਸਾਰੂ ਪਹੁੰਚ ਵਾਲੀ ਹੈ। ਜਿੰਨਾ ਚਿਰ

ਮੈਂ ਅਫਰੀਕਾ ਵਿਚ ਰਿਹਾ, ਮੈਨੂੰ ਹਰੇਕ ਨੇ ਹੀ ਬੜਾ ਪਿਆਰ ਤੇ ਸਤਿਕਾਰ ਦਿੱਤਾ। ਜੇ ਪਿੱਛੇ, ਏਥੇ ਮੰਡੀ ਮੇਰੇ ਘਰ ਮੇਰੀ ਲੋੜ ਸ਼ਿੱਦਤ ਨਾਲ ਮਹਿਸੂਸ ਨ ਕੀਤੀ ਜਾਂਦੀ ਤਾਂ ਮੈਂ ਬਿਲਕੁਲ ਕੀਨੀਆ ਨ ਛਡਦਾ। ਇਸ ਸਾਰੇ ਸਮੇਂ ਵਿਚ ਸ੍ਰੀ ਸਤਿਗੁਰੂ ਜੀ ਨੇ ਮੈਨੂੰ ਆਪਣੇ ਪਿਆਰ ਦਾ ਨਿੱਘ ਬਖਸ਼ਣ ਦੀ ਕ੍ਰਿਪਾ ਕੀਤੀ।"

### ਭੂੰਤਰ ਪਹੁੰਚ

4.00 ਵਜਦੇ ਨੂੰ ਅਸੀਂ ਭੂੰਤਰ (ਮੰਡੀਓਂ 66 ਕਿਲੋਮੀਟਰ) ਹਮਰਾਹੀ ਰੇਡੀਓਫ ਵਾਲਿਆਂ ਦੇ ਜਾ ਪੁੱਜੇ। ਮੇਰੇ ਦਾਮਾਦ ਹਮਰਾਹੀ ਅਤੇ ਲੜਕੀ ਕੁਲਵੰਤ ਕੁੱਕੂ ਨੂੰ ਬਹੁਤ ਚਾਅ ਚੜ੍ਹਿਆ। ਬੱਚਿਆਂ ਨਾਲ ਘੰਟਾ ਭਰ ਪਿਆਰ-ਮਲ੍ਹਾਰ ਕਰਕੇ ਕਾਰ ਦੁਆਰਾ ਮਨੀਕਰਨ ਵਿਚ (ਭੂੰਤਰੋਂ 34 ਕਿਲੋਮੀਟਰ) ਪਹੁੰਚੇ। ਗੁਰਦੁਆਰਾ ਮਨੀਕਰਨ ਵਿਚ ਸਤਿਗੁਰੂ ਰਾਮ ਸਿੰਘ ਜੀ ਨਾਲ ਸੰਬੰਧਤ ਤਸਵੀਰਾਂ ਲਗੀਆਂ ਵੇਖ ਡਮਰੋ ਨੂੰ ਬੜੀ ਸੰਤੁਸ਼ਟਤਾ ਮਿਲੀ ਅਤੇ ਸੰਤ ਨਾਰਾਇਣ ਹਰੀ ਜੀ ਦੇ ਸੇਵਾ, ਸਤਿਕਾਰ ਅਤੇ ਭਾਵਨਾ ਤੋਂ ਅਸੀਂ ਸਾਰੇ ਹੀ ਪ੍ਰਭਾਵਿਤ ਹੋਏ।

## 28 ਜੁਲਾਈ 1981, ਮੰਗਲਵਾਰ
## ਭੂੰਤਰ (ਕੁੱਲੂ)

### ਸੈਰ ਸਪਾਟਾ

ਅੱਜ ਸਵੇਰੇ 8 ਵਜੇ ਤੋਂ ਸਾਡੀ ਯਾਤਰਾ ਕੁੱਲੂ, ਮਨਾਲੀ ਤੇ ਗੁਲਾਬੇ ਤਕ ਦੀ ਹੋਈ। ਮੌਸਮ ਬਰਸਾਤੀ ਸੀ। ਧੁੰਦ ਕਾਰਨ ਮਨਾਲੀ ਤੋਂ ਅਗਲਾ ਸਫਰ ਲਗਭਗ ਅਣਦਿਸਦੇ ਵਿਚ ਹੀ ਕੀਤਾ। ਇਕ ਪਾਸੇ ਪਰਬਤੀ ਉਚਾਈਆਂ, ਦੂਜੇ ਪਾਸੇ ਡੂੰਘੀਆਂ ਖੱਡਾਂ, 'ਗਿਰੇ ਤਾਂ ਠਾਹਰ ਨਾਹਿ' ਵਾਲੀ ਗੱਲ ਸੀ। ਬਿਆਸ ਦਰਿਆ ਦੀਆਂ ਤੰਗ ਗੁਜ਼ਰਗਾਹਾਂ ਕੋਲ ਦੀ ਲੰਘਦੇ, ਪਹਾੜਾਂ ਦੀਆਂ ਵੱਖੀਆਂ ਨੂੰ ਕ੍ਰਿਤਗਤਾਰੀਆਂ ਕਢਦੇ ਕਾਰ ਦੁਆਰਾ ਇਕੱਲਿਆਂ ਹੀ (ਕੋਈ ਹੋਰ ਸਵਾਰੀ ਆ-ਜਾ ਨਹੀਂ ਰਹੀ ਸੀ।) ਅੱਗੇ ਵਧ ਰਹੇ ਸਾਂ ਕਿ 25ਵੇਂ (ਮਨਾਲੀ ਤੋਂ) ਕਿਲੋ ਮੀਟਰ ਤੇ ਸਾਨੂੰ ਅਟਕਣਾ ਹੀ ਪਿਆ।

ਬੂੰਦਾ-ਬਾਂਦੀ ਵਿਚ ਹੀ ਇਕ ਖੁਲ੍ਹੀ ਥਾਂ ਵੇਖ ਗੱਡੀ ਦੇ ਅੰਦਰ ਹੀ ਭੂੰਤਰੋਂ ਲਿਆਂਦਾ ਟਿਫਨਕੈਰੀਅਰ ਖੋਲ੍ਹਿਆ ਤੇ ਆਨੰਦ ਨਾਲ ਪ੍ਰਸ਼ਾਦ ਛਕ ਕੇ ਕੁਦਰਤ ਦੇ ਅਪਾਰ ਪਸਾਰ ਨੂੰ ਅਨੁਭਵ ਕਰਦੇ ਗੁਲਾਬਿਓਂ ਹੀ ਵਾਪਸੀ ਕਰ ਲਈ।

ਮਨਾਲੀ ਵਲ ਪਰਤਦਿਆਂ ਕਦੀ ਵਾਰ ਧੁੰਦ ਫੈਲਾਉ, ਕਦੀ ਵਾਰ ਅਸਮਾਨ ਉੱਚਾ ਹੋਇਆ। ਮਨਾਲੀ ਵਿਚ ਸਤਿਗੁਰੂ ਜੀ ਦੀ ਕੋਠੀ ਵਿਚ ਆਏ। ਇਸ ਦੇ ਸਾਹਮਣੇ ਸਾਰਾ ਸੇਬ-ਬਗੀਚਾ ਕੱਚੇ ਅਤੇ ਭਾਰੇ ਸੇਬਾਂ ਨਾਲ ਜਿਵੇਂ ਧਰਤੀ ਵਲ ਝੁਕਿਆ ਪਿਆ ਸੀ। ਏਥੋਂ ਦੇ ਰਖਵਾਲੇ ਸ੍ਰੀ ਜੈ ਸਿੰਘ ਦੀ ਇਕ ਫੋਟੋ ਲੈਣ ਦੀ ਤਮੰਨਾ ਸੀ, ਪਰ ਉਹ ਉੱਪਰ ਲਾਹੌਲ ਗਿਆ ਹੋਇਆ ਸੀ। ਉਸਦੀ ਧੀ ਕੁੰਤੀ ਨੇ ਸਾਡੇ ਕਹਿਣ ਤੇ, ਸਤਿਗੁਰੂ ਜੀ ਦੀ ਕੋਠੀ ਦਾ ਤਾਲਾ ਖੋਲ੍ਹ ਕੇ, ਸਾਨੂੰ ਅੰਦਰ ਕਮਰਿਆਂ ਵਿਚ ਝਾਤ

ਮਾਰਨ ਦਾ ਮੌਕਾ ਦਿੱਤਾ।

ਉੱਚੇ ਪਰਬਤ ਦੇ ਪੈਰਾਂ ਵਿਚ, ਸੜਕ ਨਾਲ ਲਗਦੀ, ਬਿਆਸ ਦੇ ਉੱਚੇ ਕੰਢਿਆਂ ਦੇ ਪੂਰਬੀ ਕਿਨਾਰੇ ਤੇ, ਸੇਬ-ਪੇੜਾਂ ਦੇ ਇਕ ਪਾਸੇ ਉਸਰੀ ਖਲੋਤੀ ਇਹ ਕੋਠੀ ਸੇਬਾਂ ਦੀ ਰਖਵਾਲਣ ਹੀ ਜਾਪਦੀ ਸੀ।

ਥੋੜਾ ਚਿਰ ਮਨਾਲੀ ਬਜ਼ਾਰ ਦਾ ਨਜ਼ਾਰਾ ਲੈ, ਵਸਦੇ ਮੀਂਹ ਵਿਚ ਹੀ ਵਾਪਸ ਭੂੰਤਰ ਪੁੱਜੇ। ਏਥੋਂ ਦੇ ਸਿੰਘਾਂ ਨੂੰ ਮਿਲੇ। ਬੱਚੀ ਕੁੱਕੂ ਅਤੇ ਜੁਆਤਰੇ ਹਮਰਾਹੀ ਦੀ ਮੋਹ ਭਰੀ ਸੇਵਾ ਵਿਚ, ਅਗਲੇ ਦਿਨ ਦੀ ਇੰਤਜ਼ਾਰ ਕਰਦਿਆਂ ਨੀਂਦ ਰਾਣੀ ਦੀ ਗੋਦ ਵਿਚ ਜਾ ਟਿਕੇ।

## 29 ਜੁਲਾਈ 1981, ਬੁਧਵਾਰ
## ਮੰਡੀ (ਹਿਮਾਚਲ)

ਭੂੰਤਰ ਵਿਖੇ ਪਿਆਰੇ ਸ. ਜਗਦੀਸ਼ ਸਿੰਘ-ਮਨਜੀਤ, ਬੀਬੀ ਲਾਜੋ-ਗੁਰਦਿਆਲ ਸਿੰਘ ਦੇ ਘਰ ਉਨ੍ਹਾਂ ਦੀਆਂ ਸਿਆਣੀਆਂ ਧੀਆਂ ਨਰਿੰਦਰ-ਗੁਰਜੀਤ ਦੀ ਸੇਵਾ ਪਰਵਾਨ ਕਰ, ਘਰੋਂ ਕੁਝ ਫਕ-ਫਕਾ, ਪੁੱਤਰੀ ਦੀਆਂ ਭਿੱਜੀਆਂ ਅੱਖਾਂ ਨਾਲ ਵਿਦਾਈ ਲੈ, ਬੱਚਿਆਂ ਨੂੰ ਪਿਆਰ ਦੇ, ਮਸਾਂ 11.30 ਵਜੇ ਭੂੰਤਰ ਨੂੰ ਵਿਦਾ ਕਹਿ ਮੰਡੀ ਵਾਸਤੇ ਚਲ ਸਕੇ।

ਔਣ ਲਗਿਆਂ ਬੇਟਾ 'ਹਮਰਾਹੀ' ਤੇ ਸੰਤ ਸਵਰਨ ਸਿੰਘ ਨੌਕਰੀਆਂ ਮਿਲੇ। ਉਨ੍ਹਾਂ ਦੱਸਿਆ ਕਿ ਰਾਹ ਰੁਕੇ ਪਏ ਹਨ, 4 ਘੰਟੇ ਹੋਰ ਉਡੀਕ ਕਰਨੀ ਪਏਗੀ ਪਰ ਅਸੀਂ (ਕਾਰ ਮਾਲਿਕ ਤੇ ਡਰਾਈਵਰ ਸ. ਜਰਨੈਲ ਸਿੰਘ, ਸ. ਖੜਕ ਸਿੰਘ ਭਮਰਾ, ਬੀਬੀ ਸਰਿੰਦਰ, ਮੇਰੀ ਦੋਹਤਰੀ, ਤੇ ਮੈਂ ਪ੍ਰੀਤਮ ਸਿੰਘ ਕਵੀ।) ਹਿੰਮਤ ਕਰਕੇ, ਰਾਹ ਵਿਚ ਇਕ ਕਸੂਤਾ ਥਾਂ ਲੰਘਦਿਆਂ, ਕਲੱਚ ਨੂੰ ਨਾਕਸ ਕਰ, ਕੇਵਲ ਇਕੋ ਗੇਅਰ ਤੇ ਗੱਡੀ ਨੂੰ ਸੈੱਟ ਕਰ, ਪੰਡੋਹ ਲੰਘ ਗਏ ਤਾਂ ਮੰਡੀ ਤੋਂ 9 ਕਿਲੋਮੀਟਰ ਦੇ ਫ਼ਾਸਲੇ ਤੇ, ਸੜਕ ਰੋਕੀ ਖੜੇ ਵੱਡੇ ਵੱਡੇ ਪੱਥਰਾਂ ਤੋਂ ਪਰੇਸ਼ਾਨ ਦਰਜਨਾਂ ਟ੍ਰਕ ਬਿਆਸ ਵਹਿਣ ਨਾਲ ਦੀ ਸੜਕ ਤੇ ਰੁਕੇ ਹੋਏ ਵੇਖੇ। ਅਸੀਂ ਜਿਵੇਂ ਕਿਵੇਂ ਸਭਨਾਂ ਦੇ ਕੋਲੋਂ ਦੀ ਲੰਘ ਕੇ ਅੱਗੇ ਆ ਗਏ। ਲੇਬਰ ਤਾਂ ਸੜਕ ਸਾਫ਼ ਕਰਨ ਲਗੀ ਹੀ ਹੋਈ ਸੀ, ਹੋਰ ਮੱਦਦ ਨੂੰ ਬੁਲਡੋਜ਼ਰ ਆ ਗਿਆ।

ਇਕ ਵੱਡਾ ਪੱਥਰ ਤਕੜਾ ਢੀਠ ਸੀ, ਜ਼ਰਾ ਵੀ ਨ ਹਿੱਲਿਆ। ਉਸਨੂੰ ਦੋ ਵਾਰ ਬਲਾਸਟ (ਹੇਠ ਬਾਰੂਦ ਰਖ ਉਡਾਣਾ) ਕੀਤਾ ਗਿਆ। ਇਸ ਦੌਰਾਨ ਸਾਡੀ ਕਾਰ ਨੂੰ ਪਿਛੇ ਹੋ ਖੜੋਣਾ ਜ਼ਰੂਰੀ ਸੀ। ਪਰ ਇਹ ਕਾਰ ਬੈਕ ਗੇਅਰ ਤਾਂ ਲਗਾ ਹੀ ਨਹੀਂ ਸੀ ਸਕਦੀ, ਪਿਛਲੇ ਸਫ਼ਰ ਵਿਚ ਬੈਕ ਗੇਅਰ ਦਾ ਭੰਗ ਪਾ ਆਏ ਸਾਂ। ਸੋ ਕੁਝ ਸੱਜਣਾਂ ਦੀ ਮਦਦ ਨਾਲ ਮੀਂਹ ਪੈਂਦੇ ਵਿਚ ਹੀ ਕਾਰ ਪਿਛੇ ਧੱਕੀ। ਤਾਂ ਵੀ ਬਲਾਸਟ ਨਾਲ ਉੱਡੀਆਂ ਦੋ ਚਾਰ ਪੱਚਰਾਂ ਸਾਡੀ ਕਾਰ ਦੇ ਮੂਹਰਲੇ ਸ਼ੀਸ਼ੇ ਤੇ ਆ ਪਈਆਂ। ਪਰ ਨੁਕਸਾਨ ਕੋਈ ਨ ਹੋਇਆ।

ਘੰਟੇ ਭਰ ਦੀ ਜਦੋ ਜਹਿਦ ਨਾਲ ਥੋੜਾ ਜਿਹਾ ਰਾਹ ਬਣਿਆ ਤਾਂ ਦੋ ਪੁਲਿਸ

ਗੱਡੀਆਂ ਪਹਿਲਾਂ ਲੰਘੀਆਂ, ਪਰਲੇ ਪਾਸਿਓਂ ਉਰ੍ਹਾਂ ਨੂੰ। ਉਰਲੇ ਬੰਨਿਓਂ ਅਸੀਂ ਲੰਘਣ ਲਗੇ ਤਾਂ ਸਾਥੋਂ ਪਹਿਲਾਂ ਮਹਾਰਾਸ਼ਟਰ ਦੇ ਸਿੰਘਾਂ ਦੀ ਇਕ ਗੱਡੀ ਸਾਫ਼ ਕੀਤੇ ਗਏ ਰਾਹ ਦੇ ਚਿੱਕੜ ਵਿਚ ਫਸ ਗਈ। ਅਸੀਂ ਵੀ ਮਗਰੇ ਚੜ੍ਹੇ ਆ ਰਹੇ ਸਾਂ। ਇਕਦਮ ਕਾਰ ਰੋਕਣੀ ਪਈ। ਲੋਕ ਇਸ਼ਾਰਾ ਦੇ ਰਹੇ ਸਨ ਕਿ ਉਪਰੋਂ ਪਹਾੜ ਤੋਂ ਇਸ ਤੋਂ ਵੀ ਵਡੇਰਾ ਪੱਥਰ ਰਿੜ੍ਹਿਆ ਆ ਰਿਹਾ ਹੈ।

ਇਕ ਵਾਰ ਤਾਂ ਸਾਨੂੰ ਆਪਣੀ ਤਬਾਹੀ ਨਜ਼ਦੀਕ ਆਉਂਦੀ ਦਿੱਸੀ। ਕਿਉਂਕਿ ਪੱਥਰ ਡਿੱਗਦਾ ਤਾਂ ਸਾਡੀ ਗੱਡੀ, ਸਣੇ ਸਾਡੇ ਫਿੱਸ ਜਾਣਾ ਸੀ। ਤੇ ਫਿਰ ਭਰ ਵਗਦੇ ਦਰਿਆ ਬਿਆਸ ਵਿਚ ਜਾ ਪੈਣਾ ਸੀ ਪਰ ਕਿਸੇ ਤਰ੍ਹਾਂ ਧੱਕ-ਧਕਾ ਅਗਲੀ ਜੀਪ ਚਿਕੜੋਂ ਬਾਹਰ ਕਢ ਲਈ ਤੇ ਅਸਾਂ ਵੀ ਬੜੀ ਫੁਰਤੀ ਕੀਤੀ ਅਤੇ ਜੋਖ਼ਮ ਤੇ ਫ਼ਤਹ ਪਾ ਲਈ।

## ਮੰਡੀ ਵਿਚ ਦਰਸ਼ਨੀਅ ਸਥਾਨ

4 ਵਜੇ ਮੰਡੀ ਪਹੁੰਚੇ। ਸੁਖਦੇਵ ਸਿੰਘ-ਰਣਜੀਤ ਦੇ ਡੇਰਾ ਡਾਲ, ਬਲਵਿੰਦਰ ਸਿੰਘ-ਕੁਲਵੰਤ ਕਿਓਂ ਲੰਗਰ ਛਕ, ਸਤਿਗੁਰੂ ਜੀ ਦੀ ਕੋਠੀ ਵੇਖਣ, ਏਧਰੋਂ ਪਾਰ ਜਾ, ਬਿਆਸ ਕੰਢੇ ਗਏ. ਗੁਰੂ ਕੇ ਸਕੱਤਰ ਤਰਲੋਮ ਸਿੰਘ ਹੁਰੀਂ ਮਿਲ ਪਏ। ਉਹ ਸਣੇ-ਪਰਵਾਰ ਦੇਖੇ ਆਏ ਹੋਏ ਸਨ। ਇਹਨਾਂ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਅੱਜ ਕੱਲ ਕੰਨੋਡਾ ਹਨ ਅਤੇ ਹੁਣ 5 ਅਗਸਤ ਨੂੰ ਸਿੱਧੇ ਹੀ ਨੈਰੋਬੀ ਜਾ ਉਤਰਨਗੇ।

ਇਸ ਬਿਆਸ ਕੰਢੇ ਦੀ ਸਤਿਗੁਰੂ ਜੀ ਦੀ ਕੋਠੀ ਵਿਚ ਹੀ ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਅੰਤਮ ਦਰਸ਼ਨ ਕੀਤੇ ਸਨ। ਅਨੇਕਾਂ ਯਾਦਾਂ ਨੇ ਦੁਆਲੇ ਝੁਰਮਟ ਪਾਈ ਰੱਖਿਆ। ਵਾਪਸੀ ਤੇ ਸੇਠ ਜੈਮਲ ਸਿੰਘ ਜੀ ਸੂਬਾ, ਸੇਠ ਭਜਨੀਕ ਸਿੰਘ, ਸੇਠ ਗਿਆਨ ਸਿੰਘ, ਡਾ: ਸੁਰਜੀਤ ਸਿੰਘ, ਸ੍ਰੀ ਸਤਪਾਲ ਸੇਠੀ ਆਦਿ ਸੱਜਣਾਂ ਨਾਲ ਮੇਲ ਹੋਏ। ਮੈਂ ਫ਼ਾਇਆ ਚਿੱਤਰ ਲੈ ਕੇ ਵੱਧ ਤੋਂ ਵੱਧ ਬਜ਼ੁਰਗ ਸੰਭਾਲ ਲਏ।

## 30 ਜੁਲਾਈ 1981, ਵੀਰਵਾਰ
## ਮੰਡੀ (ਹਿਮਾਚਲ)

ਸਾਨੂੰ ਆਗ੍ਰਹਿ ਸੀ ਕਿ ਸਵੇਰੇ ਅਸੀਂ ਮੰਡੀ ਦੀ ਨਾਮਧਾਰੀ ਧਰਮਸਾਲਾ ਜ਼ਰੂਰ ਪਹੁੰਚੀਏ। ਆਸਾ ਦੀ ਵਾਰ ਦੀ ਸਮਾਪਤੀ ਤਕ ਹੀ ਅਸੀਂ ਪਹੁੰਚ ਸਕੇ। ਹਾਲ ਵਿਚ ਨਾਮਧਾਰੀ ਸਿੰਘ-ਸਿੰਘਣੀਆਂ ਆਪੋ-ਆਪਣੇ ਆਸਣ ਵਿਛਾ ਕੇ, ਗੱਡਿਆ ਉੱਤੇ ਚਾਦਰਾਂ-ਕੰਬਲ ਲੈ, ਚੋਕੜੇ ਮਾਰੀ ਬੈਠੇ ਮਾਲਾ ਫੇਰ ਰਹੇ ਸਨ। ਸਾਤਵਿਕ, ਸੁੰਦਰ, ਤੇ ਸ਼ਾਂਤੀ ਭਰਿਆ ਦ੍ਰਿਸ਼ ਸੀ। ਮੂਹਰਲੀ ਕਤਾਰ ਵਿਚ ਸੂਬਾ ਜੈਮਲ ਸਿੰਘ ਜੀ, ਜਿਨ੍ਹਾਂ ਦਾ ਮੰਡੀ ਮਨਾਲੀ ਤਕ ਦੀ ਸਾਰੀ ਸੰਗਤ ਬੜਾ ਅਦਬ ਸਤਿਕਾਰ ਕਰਦੀ ਹੈ। ਸੰਤ ਭਜਨੀਕ ਸਿੰਘ, ਸੰਤ ਹਰਦਿਆਲ ਸਿੰਘ, ਸੰਤ ਲਾਭ ਸਿੰਘ ਅਤੇ ਸੰਤ ਹਰਨਾਮ ਸਿੰਘ ਹਜ਼ਰੋਂ ਆਦਿ ਵਿਸ਼ੇਸ਼ ਸਿੰਘ ਬੈਠੇ ਸਨ। ਸਬੰਬ ਨਾਲ ਸ੍ਰੀ ਭੈਣੀ ਸਾਹਿਬ ਤੋਂ ਸੰਤ ਦਰਸ਼ਨ ਸਿੰਘ ਕਥਾ ਵਾਚਕ, ਸੰਤ ਭਗਤ ਸਿੰਘ ਲਾਂਗਰੀ ਤੇ ਜਥੇਦਾਰ ਸੁਰਜੀਤ ਸਿੰਘ

ਆਦਿ ਸਰੀਰ ਵੀ ਆਏ ਹੋਏ ਸਨ।

ਇਸ ਵਾਰ ਜਥੇਦਾਰ ਸੁਰਜੀਤ ਸਿੰਘ ਨੂੰ ਪਹਿਲੀ ਵਾਰ ਕਥਾ ਕਰਦਿਆਂ ਸੁਣਿਆਂ। ਉਹਦਾ ਕਥਾ ਬਖਾਨ ਪ੍ਰਭਾਵਸ਼ਾਲੀ ਸੀ। ਕਥਾ ਮਗਰੋਂ ਮੈਨੂੰ ਤੇ ਭਮਰਾ ਨੂੰ ਵੀ ਕ੍ਰਮ ਅਨੁਸਾਰ 20 ਤੋਂ 10 ਮਿੰਟ ਤਕ ਆਪਣੇ ਵਿਚਾਰ ਪਰਗਟ ਕਰਨ ਲਈ ਸਮਾ ਮਿਲਿਆ। ਮੈਂ ਤਾਂ ਨਾਮਧਾਰੀ ਸੰਗਤ ਦੇ ਪ੍ਰੇਮ, ਅਟੱਲ ਪ੍ਰਤਾਪੀ ਜੀ ਦੀਆਂ ਯਾਦਾਂ ਅਤੇ ਭਮਰੇ ਬਾਰੇ ਦੱਸਿਆ। ਖੜਕ ਸਿੰਘ ਭਮਰਾ ਨੇ ਵਿਦੇਸ਼ਾਂ ਵਿਚ ਆਪਣੇ ਅਨੁਭਵ ਸੁਣਾਏ ਅਤੇ ਨਾਮਧਾਰੀ ਸੰਗਤ ਮੰਡੀ ਦੀ ਪ੍ਰਸੰਸਾ ਵਿਚ ਚੰਦ ਸ਼ਬਦ ਆਖੇ।

ਭੈਣੀ ਸਾਹਿਬ ਤੋਂ ਆਏ ਸੇਵਾ ਗਰੁਪ ਦਾ ਲੰਗਰ ਅੱਜ ਮੰਡੀ ਦੇ ਸਰਕਰਦਾ ਵਿਅਕਤੀ ਸੰਤ ਜੱਸਾ ਸਿੰਘ ਸਰਾਫ਼ ਵਲ ਸੀ। ਸੰਤ ਪੂਰਨ ਸਿੰਘ ਭੈਣੀ ਸਾਹਿਬ ਆਪਣੇ ਨਾਲ ਦੇ ਕੁਝ ਸਿੰਘਾਂ ਨਾਲ ਏਥੇ ਕਿਆਮ ਰਖ ਰਹੇ ਸਨ। ਉਹਨਾਂ ਦਾ ਲੰਗਰ ਵੀ ਸੰਤ ਜੱਸਾ ਸਿੰਘ ਵਲ ਹੀ ਸੀ। ਉਂਜ ਸੰਤਾਂ ਦਾ ਡੇਰਾ ਸੰਤ ਧਨਵੰਤ ਸਿੰਘ ਕੇ ਘਰ ਸੀ।

ਜਥੇਦਾਰ ਸੇਵਾ ਸਿੰਘ ਦੇ ਲੜਕੇ ਸੰਤ ਮੋਹਣ ਸਿੰਘ ਜੋ ਕਿ ਏਥੋਂ ਦੇ ਵਿਦਿਅਕ ਜਥੇ ਦਾ ਸਕੱਤਰ ਵੀ ਹੈ, ਤੋਂ ਪਤਾ ਲਗਾ ਕਿ ਰਾਤੀਂ ਇਨ੍ਹਾਂ ਦੇ ਘਰ ਸੰਤ ਦਿਆਲ ਸਿੰਘ ਫਗਵਾੜਾ ਦੀ ਭੈਣੀ ਸਾਹਿਬੋਂ ਚਿੱਠੀ ਆਈ ਹੈ ਜਿਸ ਅਨੁਸਾਰ 2.8.81 ਨੂੰ, ਸਕੱਤਰ ਤਰਸੇਮ ਸਿੰਘ ਨੂੰ ਬੁਲਾਇਆ ਗਿਆ ਹੈ। ਤਰਸੇਮ ਸਿੰਘ, ਬਲਜੀਤ ਸਿੰਘ, ਸੁਖਵਿੰਦਰ ਸਿੰਘ ਪਿੰਕੀ ਤੇ ਬਲਦੇਵ ਸਿੰਘ (ਹਜ਼ੂਰੀ ਸੇਵਕ) ਆਦਿ ਕੁਛ ਹੋਰ ਵੀ ਸਰੀਰ ਨੈਰੋਬੀ ਜਾ ਰਹੇ ਹਨ।

ਅੱਜ ਦਾ ਲੰਗਰ ਅਸਾਂ ਵੀ ਸੰਤ ਜੱਸਾ ਸਿੰਘ ਵਲੋਂ ਛਕਿਆ। ਫਿਰ ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦੇ ਸਕੱਤਰ ਸ੍ਰੀ ਨਰਿੰਦਰ ਸਿੰਘ ਦੇ ਆਗ੍ਰਹਿ ਤੇ ਉਸਦੇ ਘਰ ਪਹੁੰਚੇ। ਉਸਦੇ ਭਰਾ ਪ੍ਰਿਥੀਪਾਲ ਸਿੰਘ, ਉਸਦੇ ਪਿਤਾ ਸੰਤ ਸੰਤੋਖ ਸਿੰਘ ਪ੍ਰੇਮ ਪੂਰਵਕ ਮਿਲੇ। ਇਹਨਾਂ ਘਰੇ ਹੀ ਬਿਜਲੀ-ਖੱਡੀਆਂ ਲਗਾਈਆਂ ਹੋਈਆਂ ਹਨ ਤੇ ਸੁੰਦਰ, ਸਾਦਾ ਤੇ ਮੋਟਾ ਕਪੜਾ ਉਣਦੇ ਸਨ।

ਸ. ਹਰਦੇਵ ਸਿੰਘ ਸ਼੍ਰੀ ਜਗਜੀਤ ਸਟੂਡੀਓ ਵਾਲੇ ਵੀ ਸਾਡੇ ਨਾਲ ਸਨ। ਉਹਨਾਂ ਦੇ ਘਰ ਜਾ ਕੇ ਭਮਰਾ ਨੇ ਉਹਨਾਂ ਦੇ ਪਿਤਾ ਸ. ਅਮਰ ਸਿੰਘ ਨੂੰ ਮਿਲਣਾ ਸੀ। ਭਰਪੂਰ ਸੁਆਗਤ ਵਿਚ ਸ. ਅਮਰ ਸਿੰਘ (72) ਨੂੰ ਮਿਲੇ। ਇਨ੍ਹਾਂ ਦੀ ਫੋਟੋ ਕਲਾ ਗੈਲਰੀ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਿੱਤਰ ਵੇਖੇ। ਹਰਦੇਵ ਸਿੰਘ ਪਰਵਾਰ ਸਾਡੇ ਸੁਆਗਤ ਲਈ ਉਤਕੰਠਿਤ ਸੀ।

ਮੰਡੀਓਂ ਅਸਾਂ 11 ਵਜੇ ਚੱਲਣਾ ਸੀ ਪਰ ਜਾਂ ਇਕ ਵਜੇ ਦੁਪਹਿਰੇ ਜਾ ਕੇ ਸੜਕ ਵੇਖੀ ਤਾਂ 3 ਕਿਲੋਮੀਟਰ ਤੇ ਹੀ ਕੱਚੀ ਪਹਾੜੀ ਨੇ ਸੜਕ ਨੂੰ ਬੁਰੀ ਤਰ੍ਹਾਂ ਰੋਕਿਆ ਹੋਇਆ ਸੀ। ਕੋਈ 1.50 ਕਿਲੋਮੀਟਰ ਤਕ ਪਰਲੇ ਪਾਰ ਟ੍ਰਕ, ਬਸਾਂ, ਆਦਿ ਨਾਲ ਸੜਕ ਰੁਕੀ ਹੋਈ ਸੀ।

ਰਾਤ ਦੇ 9 ਵਜੇ ਤਕ ਵੀ ਸੜਕ ਸਾਫ਼ ਨ ਹੋ ਸਕੀ ਤੇ ਮਾਲੂਮ ਹੋ ਰਿਹਾ ਸੀ ਕਿ ਅਗਲਾ ਸਾਰਾ ਦਿਨ ਵੀ ਇੰਜ ਹੀ ਅੜਾ ਪਿਆ ਰਹੇਗਾ। ਕਿਉਂਕਿ ਜਿੰਨੀ ਮਿੱਟੀ

ਉਠਾਈ ਜਾਂਦੀ ਸੀ ਓਨ੍ਹਾ ਹੀ ਕੱਚਾ ਪਰਬਤ ਹੋਰ ਹਿਠਾਂਹ ਸਰਕ ਆਉਂਦਾ।

ਪਰ ਸੰਤ ਮੋਹਣ ਸਿੰਘ ਵਿਦਿਅਕ ਸਕੱਤਰ ਮੰਡੀ ਨੇ ਸਾਡਾ ਮਸਲਾ ਹਲ ਕਰ ਦਿੱਤਾ। ਉਹ ਇਕ ਮਿੰਟ ਵਾਸਤੇ ਜਾਕੇ ਆਪਣੇ ਘਰ ਦੱਸ ਆਏ ਤੇ ਸ਼ਿਮਲੇ ਤਕ ਦਾ ਸਾਡੇ ਨਾਲ ਅਗਵਾਈ ਵਾਲਾ ਸਾਥ ਕਰਨ ਦਾ ਮਨ ਬਣਾ ਕੇ, ਸਾਡੇ ਨਾਲ ਤੁਰ ਪਏ। ਨਾਲ ਆ ਕੇ ਬੈਠਦਿਆਂ ਹੀ ਮੋਹਣ ਸਿੰਘ ਨੇ ਕਿਹਾ : ਰਵਾਲਸਰ ਦੇ ਰਸਤਿਓਂ 40 ਕਿਲੋਮੀਟਰ ਵਾਧੂ ਸਫ਼ਰ ਕਰਨਾ ਪਏਗਾ ਪਰ ਅਸੀਂ ਦਿਨ ਚੜ੍ਹਦੇ ਨੂੰ ਸ਼ਿਮਲੇ ਪਹੁੰਚ ਜਾਵਾਂਗੇ। ਅਤੇ ਰਾਤੀਂ 10 ਵਜੇ ਅਸੀਂ ਪੰਧੇ ਪੈ ਗਏ।

ਰਵਾਲਸਰ ਤੋਂ ਕੁਛ ਕਿਲੋਮੀਟਰ ਅਗੇ ਗਏ ਤਾਂ ਸੜਕ ਫਿਰ ਅਵਰੁੱਧ ਮਿਲੀ। ਰਾਤ ਦੇ ਅਨ੍ਹੇਰੇ ਵਿਚ ਕੱਚਾ ਪਹਾੜ ਖਿਸਕ ਕੇ ਸੜਕ ਮੱਲੀ ਖੜਾ ਸੀ। ਪਰ ਭਮਰਾ ਤੇ ਮੋਹਣ ਸਿੰਘ ਦੇ ਉੱਦਮ ਨੇ ਅਤੇ ਰਾਤ ਦੇ ਅਨ੍ਹੇਰੇ ਨੇ ਸਾਨੂੰ ਉਸ ਭਿਆਨਕਤਾ ਤੋਂ ਹਿੰਮਤ ਨਾਲ ਲੰਘਾ ਦਿੱਤਾ ਜਿਹੜੀ ਸਾਨੂੰ ਨਿਘਾਰਨ ਨੂੰ ਤਿਆਰ ਖਲੀ ਸੀ।

## 31 ਜੁਲਾਈ 1981, ਸ਼ੁਕਰਵਾਰ
## ਸ਼ਿਮਲਾ (ਹਿਮਾਚਲ)

ਹਵਾ ਦੇ ਠੰਢੇ ਫ਼ੱਰਾਟਿਆਂ ਨੂੰ ਸਹਿੰਦੇ, ਡੂੰਘੀਆਂ ਖੱਡਾਂ ਵਿਚ ਉਡਦੇ ਬੱਦਲਾਂ ਨੂੰ ਵੇਖ ਕੇ, ਮੂੰਹ ਭਾਖਰੇ ਤੋਂ ਪਹਿਲਾਂ ਉਹ ਪਾਣੀ ਭਰਿਆ ਦਰਿਆ ਹੀ ਜਾਪਦੇ ਸਨ, ਚੋਟੀਆਂ ਉਤੇ ਵੱਸੀ ਹੋਈ ਹਿਮਾਚਲ ਪ੍ਰਦੇਸ਼ ਦੀ ਰਾਜਧਾਨੀ, ਜਿਸ ਨੂੰ ਅੰਗਰੇਜ਼ਾਂ ਨੇ ਕਦੇ ਬੜੀ ਤਜਵੀਜ਼ ਨਾਲ ਬਣਾਇਆ ਸੀ—ਸ਼ਿਮਲੇ ਵਿਚ ਜਾ ਉੱਤਰੇ। ਸਵੇਰ ਦੇ 7 ਵਜ ਚੁੱਕੇ ਸਨ।

ਏਥੇ ਸਾਡੀ ਠਾਹਰ ਸ. ਸੁਰਿੰਦਰ ਸਿੰਘ ਗੰਭੀਰ ਦਾ ਘਰ ਸੀ। ਸਟਾਰਵਿਨ ਹੋਟਲ ਦਾ ਸੈੱਟ ਨੰ: 37। ਸ੍ਰੀ ਗੰਭੀਰ ਤਾਂ ਘਰ ਨਾ ਮਿਲੇ ਪਰ ਉਨ੍ਹਾਂ ਦੀ ਸ੍ਰੀਮਤੀ ਜਸਬੀਰ ਕੌਰ ਨੇ ਚਾਈਂ ਚਾਈਂ ਸਾਡੀ ਸੇਵਾ ਸੰਭਾਲ ਲਈ।

ਇਹ ਜੋੜਾ ਅਜੇ ਤਕ ਤਿੰਨ ਪੁੱਤਰੀਆਂ ਦਾ ਹੀ ਮਾਪਾ ਹੈ। ਬੀਬੀ ਨਾਮਧਾਰੀ ਸੋਧ ਮਰਿਆਦਾ ਵਿਚ ਰਹਿੰਦੀ, ਸਵਾ ਲਖ ਪਾਠਾਂ ਦੀ ਸਮਾਪਤੀ ਹਿਤ, ਹਰ ਮਹੀਨੇ ਇਕ ਆਦਿ ਬਾਣੀ ਦਾ ਪਾਠ ਕਰਦੀ ਹੈ। ਸਮਾਜ ਸੇਵਾ ਦੀ ਲਗਨ ਵਾਲੀ ਤੇ ਨਾਮਧਾਰੀ ਇਸਤਰੀ ਜਥੇ ਦੀ ਕੌਮੀ ਕਮੇਟੀ ਦੀ ਖਜ਼ਾਨਚੀ ਨੂੰ ਦੋ ਤਿੰਨ ਘੰਟੇ ਦੀ ਭਰਪੂਰ ਖੇਚਲ ਦੇ ਕੇ ਅਸੀਂ 'ਰਾਮਗੜ੍ਹੀਆ ਗਜ਼ਟ' ਦੇ ਸ. ਹਜ਼ਾਰਾ ਸਿੰਘ ਆਸੀ, ਸ. ਮਹਿੰਗਾ ਸਿੰਘ ਅਤੇ ਖਜ਼ਾਨਚੀ ਸ. ਗੁਰਚਰਨ ਸਿੰਘ ਆਦਿ ਨੂੰ ਮਿਲੇ।

ਭਮਰਾ ਆਪਣੇ ਮਿੱਤਰਾਂ ਨੂੰ ਚੋਰ ਦਿੰਦਾ ਰਿਹਾ ਕਿ ਜਦੋਂ ਗੁਰੂ ਰਾਮ ਸਿੰਘ ਜੀ ਨੇ ਰਾਮਗੜ੍ਹੀਆ ਕੁਲ ਨੂੰ ਮਾਣ ਬਖਸ਼ਿਆ, ਅਵਤਾਰ ਧਾਰ ਕੇ, ਤਾਂ ਘੱਟੋ ਘੱਟ ਉਨ੍ਹਾਂ ਦੀਆਂ ਤਸਵੀਰਾਂ ਰਾਮਗੜ੍ਹੀਆਂ ਦਿਆਂ ਘਰਾਂ ਦਫਤਰਾਂ ਦੀ ਕਿਉਂ ਸ਼ੋਭਾ ਨ ਬਣਨ? ਭਮਰੇ ਨੂੰ ਹਰ ਥਾਂ ਨਾਮਧਾਰੀਆਂ ਬਾਰੇ ਕੁਛ ਨ ਕੁਛ ਕਹਿਣ ਨੂੰ ਮਿਲ ਜਾਂਦਾ ਸੀ।

ਸਾਨੂੰ ਸ਼ਿਮਲੇ ਵਿਚ ਹੀ ਲਉਂਦੇ ਵੇਲੇ ਦੇ 4 ਵਜ ਗਏ। ਏਥੋਂ ਚੱਲ ਪੰਚਕੂਲੇ ਦੀ ਸੈਰ ਕਰ ਰਾਤੀਂ 9.30 ਵਜੇ ਤਕ ਚੰਡੀਗੜ੍ਹ ਕਾਰ ਜਾ ਰੁਕੀ। ਏਥੇ ਮੇਰੇ ਧਰਮ

ਪੁੱਤਰ ਸ. ਗੁਰਦੀਪ ਸਿੰਘ ਏ. ਐਸ. ਆਈ. ਦੇ ਘਰ 2667-ਏ ਸੈਕਟਰ 20 ਸੀ ਵਿਚ ਰਾਤ ਦਾ ਵਿਸ਼ਰਾਮ ਕੀਤਾ ।

## 1 ਅਗਸਤ 1981, ਸ਼ਨੀਵਾਰ
## ਚੰਡੀਗੜ੍ਹ-ਫਗਵਾੜਾ-ਲੁਧਿਆਣਾ

ਭੂੰਰਰ ਤੋਂ ਨਾਲ ਲਿਆਂਦੀ ਦਿਲੋਂ ਪੁੱਤਰੀ, ਮੇਰੀ ਦੁਹਤੀ ਸਰਿੰਦਰ ਨੂੰ ਸਵੇਰੇ 7 ਵਜੇ ਰਾਣੀਆਂ ਜਾਣ ਵਾਲੀ ਬਸ ਤੇ ਬਹਾਲ, 8 ਵਜੇ ਸੰਤ ਮੰਗਲ ਸਿੰਘ ਨਾਮਧਾਰੀ ਨੂੰ ਮਿਲ, ਉਸਦੇ ਵੱਡੇ ਲੜਕੇ ਸ. ਹਰਿੰਦਰ ਸਿੰਘ ਦੀ ਮਦਦ ਨਾਲ 30 ਸੈਕਟਰ ਵਿਚ (ਅਜੇ ਅਧੂਰੀ) ਬਣੀ ਨਾਮਧਾਰੀ ਧਰਮਸਾਲਾ ਦਾ ਅਵਲੋਕਨ ਕਰ, ਪ੍ਰਸ਼ਾਦ ਪਾਣੀ ਸ. ਤੀਰਥ ਸਿੰਘ ਹੰਸਪਾਲ ਘਰ ਜਾ ਛਕਿਆ । ਬੀਬੀ ਦੇ ਲੰਗਰ ਤਿਆਰ ਕਰਦਿਆਂ ਨੂੰ ਸ. ਤੀਰਥ ਸਿੰਘ ਆ ਗਏ । ਸ. ਤੀਰਥ ਸਿੰਘ ਨੇ ਆਪਣੀਆਂ ਸਮਾਜਕ ਜ਼ਿਮੇਵਾਰੀਆਂ ਦਾ ਚਰਚਾ ਕੀਤਾ ।

ਏਥੋਂ ਜਿਉਂ ਚਲੇ ਕੁਰਾਲੀ, ਰੋਪੜ, ਨਵਾਂ ਸ਼ਹਿਰ ਲੰਘਦੇ ਫਗਵਾੜੇ ਜਾ ਅਟਕੇ । ਤਿੰਨ ਘੰਟੇ ਫਗਵਾੜੇ ਰੁਕ ਕੇ ਲੁਧਿਆਣੇ ਭਮਰੋ ਦੇ ਲੜਕੀ ਵਲੋਂ ਕੁੜਮ, ਸ. ਸੰਤ ਸਿੰਘ ਪਨੇਸਰ ਤੇ ਬੀਬੀ ਤੇਜ ਕੋਰ ਦੇ ਘਰ ਬੀ-16/429 ਗੋਬਿੰਦਪੁਰਾ ਸਟਰੀਟ ਵਿਚ ਰਾਤੀਂ 9 ਵਜੇ ਪਹੁੰਚ ਗਏ ।

ਏਥੇ ਸਾਨੂੰ ਨਾਮਧਾਰੀ ਵਿਦਿਅਕ ਜੱਥਾ ਲੁਧਿਆਣਾ ਦੇ ਸਰਗਰਮ ਵਰਕਰ ਸ. ਸੁਰਿੰਦਰ ਸਿੰਘ ਲਾਦਿਲ, ਸ੍ਰੀ ਜਸਬੀਰ ਸਿੰਘ, ਸ੍ਰੀ ਹਰਚੰਦ ਸਿੰਘ ਅਤੇ ਸ੍ਰੀ ਬਲਦੇਵ ਸਿੰਘ ਮਿਲੇ । ਇਹਨਾਂ ਗੁਰੂ ਕੀ ਉਗਰਾਹੀ ਤੇ ਮਹੀਨੇ ਵਾਰ ਕੀਤੇ ਜਾ ਰਹੇ ਪਾਠਾਂ ਬਾਰੇ ਸ. ਸੰਤ ਸਿੰਘ ਨਾਲ ਗੱਲਬਾਤ ਕੀਤੀ ।

ਮੇਰੇ ਪੁੱਛਣ ਤੇ ਸ. ਸੁਰਿੰਦਰ ਸਿੰਘ ਨੇ ਦੱਸਿਆ ਕਿ ਪਰਸੋਂ ਸ. ਹਰਵਿੰਦਰ ਸਿੰਘ ਹੰਸਪਾਲ, ਸ. ਗੁਰਦੇਵ ਸਿੰਘ ਮਦਾਰ ਅਤੇ ਉਹ ਆਪ ਮੁੱਖ ਮੰਤਰੀ ਪੰਜਾਬ ਨੂੰ ਮਿਲੇ ਤੇ ਸੁਰਿੰਦਰ ਸਿੰਘ ਹਥੀਂ ਦਿੱਤੀ ਦਰਖਾਸਤ ਤੇ ਸੀ. ਐਮ. ਸ. ਦਰਬਾਰਾ ਸਿੰਘ ਨੇ ਡੀ. ਐਸ. ਪੀ. ਗੁਰਦਾਸਪੁਰ ਨੂੰ ਸ. ਹਰਭਜਨ ਸਿੰਘ ਬਾਜਵਾ ਬਾਰੇ ਜਾਣਕਾਰੀ ਲੈਕੇ ਭੇਜਣ ਲਈ ਆਰਡਰ ਲਿਖੇ ਤਾਕਿ ਉਪ੍ਰੋਕਤ ਨਾਮ ਦੇ ਫੋਟੋਗਰਾਫਰ ਦੀ ਰਿਹਾਈ ਹੋ ਸਕੇ ।

### ਜਸਬੀਰ ਘਰ ਪੁੱਤਰ ਕਿਵੇਂ ਹੋਏ

ਕੋਠੇ ਉਪਰ ਸਾਡੇ ਲਈ ਬਿਸਤਰੇ ਵਿਛਾਂਦੀ ਬੀਬੀ ਤੇਜ ਕੋਰ ਪਨੇਸਰ ਨੇ ਦੱਸਿਆ : ਜਸਬੀਰ ਸਿੰਘ ਜੁ ਹੁਣੇ ਘਰ ਆਇਆ ਸੀ, ਉਸਦੇ ਘਰ ਸਤਿਗੁਰੂ ਜੀ ਦੇ ਪਹਿਲੇ ਸਕੱਤਰ ਗੁਰਭਜਨ ਸਿੰਘ ਦੀ ਭੈਣ ਹੈ । ਕੋਈ ਬਾਲ ਬੱਚਾ ਨਹੀਂ ਸੀ ਹੋ ਰਿਹਾ । ਅੱਠ ਸਾਲ ਡਾਕਟਰਾਂ ਨੇ ਵੀ ਬੜੇ ਜਤਨ ਕੀਤੇ । ਉਨ੍ਹਾਂ ਦਾ ਅੰਤਮ ਫੈਸਲਾ ਸੀ ਕਿ ਇਸ ਇਸਤਰੀ ਦੇ ਕਿਸੇ ਤਰ੍ਹਾਂ ਵੀ ਬੱਚਾ ਪੈਦਾ ਨਹੀਂ ਹੋ ਸਕਦਾ । ਭਾਣਾ ਮਿੱਠਾ ਕਰਕੇ ਮੰਨ ਲਿਆ ਜਾਏ । ਇਕ ਦਿਨ ਮੈਂ ਆਪਣੇ ਬੇਟੇ ਅਵਤਾਰ ਸਿੰਘ ਨੂੰ

ਉਚੇਚਿਆਂ ਕਹਿ ਕੇ ਅਰਜ਼ ਕਰਵਾਈ ਕਿ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਘਰ ਚਰਨ ਪਾਉਣ ਅਤੇ ਰਾਤ ਨਿਵਾਸ ਬਖਸ਼ਣ। ਜਦੋਂ ਸਤਿਗੁਰੂ ਜੀ ਸਾਡੇ ਘਰ ਆਏ ਤਾਂ ਮੈਨੂੰ ਦੱਸਿਓ ਨੇ ਕਿ ਜਸਬੀਰ ਦੇ ਘਰੋਂ ਪੁੱਤਰ ਮੰਗਦੀ ਹੈ। ਮੈਂ ਵੀ ਅਰਜ਼ ਕੀਤੀ, ਦੀਨ ਦਿਆਲ ਕਿਰਪਾ ਕਰੋ। ਰਾਜਿਆਂ ਦੇ ਘਰ ਮੋਤੀਆਂ ਦਾ ਕਾਲ ਹੁੰਦਾ ਹੈ? ਸਤਿਗੁਰੂ ਜੀ ਮੁਸਕਰਾਏ। ਮੈਨੂੰ ਪ੍ਰਤੀਤ ਹੋਇਆ ਕਿ ਅੱਜ ਜਸਬੀਰ ਦੇ ਘਰ ਮੇਹਰ ਹੋ ਜਾਵੇਗੀ। ਪੂਰੇ ਦਸ ਮਹੀਨਿਆਂ ਪਿਛੋਂ ਜਸਬੀਰ ਦੇ ਘਰ ਲੜਕਾ ਹੋਇਆ। ਅੱਜ ਜਸਬੀਰ ਦੀ ਵਹੁਟੀ ਤਿੰਨ ਬੱਚਿਆਂ ਦੀ ਮਾਂ ਹੈ।

ਨਾਲ ਲਗਦੇ ਬੀਬੀ ਤੇਜ ਕੌਰ ਨੇ ਆਪਣਾ ਅਨੁਭਵ ਵੀ ਸੁਣਾ ਦਿੱਤਾ: ਮੇਰਾ ਛੋਟਾ ਲੜਕਾ 16ਵੇਂ ਸਾਲ ਵਿਚ ਹੀ ਬੁਰੀ ਸੰਗਤ ਦਾ ਸ਼ਿਕਾਰ ਹੋ ਗਿਆ। ਸ਼ਰਾਬ, ਨਸ਼ੀਲੀਆਂ ਗੋਲੀਆਂ ਅਤੇ ਤਲੀਆਂ ਵਿਚ ਮਲ ਕੇ ਚਰਦਾ ਖਾਣ ਲਗ ਪਿਆ। ਡੰਡੇ ਦੇ ਜ਼ੋਰ ਜਾਂ ਛੁਰਾ ਵਖਾ ਕੇ ਪੈਸੇ ਮੰਗ ਲਜਾਂਦਾ। ਅਸੀਂ ਬੇਬਸ ਮੰਗੀਆਂ ਰਕਮਾਂ ਦੇਣ ਤੇ ਮਜਬੂਰ ਹੁੰਦੇ। ਮੈਂ ਅੰਦਰੋ ਅੰਦਰ ਬੇਨਤੀਆਂ ਕਰਦੀ। ਸੱਚੇ ਪਾਤਸ਼ਾਹ! ਮੇਰੇ ਕਰਤਾਰ ਤੇ ਕਿਰਪਾ ਕਰੋ।

"ਉਸ ਦਾ ਵਿਆਹ ਵੀ ਖੁਸ਼ੀਆਂ ਦੇ ਘਰ ਹੋ ਗਿਆ। ਉਹਦੀ ਘਰਵਾਲੀ ਵੀ ਉਸ ਤੋਂ ਪਰੇਸ਼ਾਨ ਰਹਿਣ ਲਗੀ। ਵਿਆਹ ਹੋਇਆਂ ਨੂੰ ਤਿੰਨ ਸਾਲ ਹੋ ਗਏ ਪਰ ਪੁੱਤਰ ਦੂਰ ਦੀ ਗੱਲ ਹੀ ਜਾਪਣ ਲਗੀ।

"ਇਕ ਦਿਨ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਬਿਨੈ ਕੀਤੀ, ਗਰੀਬ ਨਿਵਾਜ਼, ਅਸੀਂ ਆਪਣੇ ਅਮਲਾਂ ਨਾਲ ਤਾਂ ਕਿਸੇ ਗੱਲ ਦੇ ਵੀ ਲਾਇਕ ਨਹੀਂ, ਪਰ ਸਾਨੂੰ ਅਧੋਗਤੀ ਤੋਂ ਬਚਾਓ। ਸਤਿਗੁਰਾਂ ਸਾਡੇ ਅਮੋੜ ਲੜਕੇ ਵਲ ਐਸੀ ਦ੍ਰਿਸ਼ਟੀ ਨਾਲ ਤੱਕਿਆ ਕਿ ਉਸਨੂੰ ਆਗਿਆ ਮੰਨ ਕੇ ਭੈਣੀ ਸਾਹਿਬ ਜਾਣਾ ਪਿਆ। ਸਤਿਗੁਰਾਂ ਨੇ ਭੈਣੀ ਸਾਹਿਬ ਜਾਕੇ ਛੇ ਮਹੀਨੇ ਸੇਵਾ ਕਰਨ ਦਾ ਆਦੇਸ਼ ਦਿੱਤਾ।

"ਛੇ ਮਹੀਨੇ ਦੇ ਅੰਦਰ ਅੰਦਰ ਸਾਡਾ ਲੜਕਾ ਸੁਧਰ ਗਿਆ ਤੇ ਜਿਸਦੇ ਘਰ ਡਾਕਟਰਾਂ ਨੇ ਅਸਲੋਂ ਸੰਤਾਨ ਨ ਹੋਣ ਦਾ ਵਿਗਿਆਨਕ ਆਧਾਰ ਦੱਸ ਕੇ, ਠੋਸ ਇਨਕਾਰ ਕਰ ਦਿੱਤਾ ਸੀ ਉਸਨੂੰ ਸਤਿਗੁਰੂ ਜੀ ਨੇ ਹੀਰੇ ਵਰਗੇ ਪੁੱਤਰ ਦਾ ਪਿਤਾ ਦਿੱਤਾ। ਸੁਧਰੇ ਹੋਏ ਲੜਕੇ ਨੇ ਸਹੁਰੇ ਘਰ ਨੂੰ ਵੀ ਗੁਰੂ ਕੇ ਚਰਨੀਂ ਲਗਾ ਕੇ ਉਸ ਪਰਵਾਰ ਵਿਚ ਵੀ ਸਤਿਗੁਰਾਂ ਪ੍ਰਤੀ ਮੋਹ ਪੈਦਾ ਕਰ ਦਿੱਤਾ।"

ਸਾਡੇ ਨਾਲ ਆਏ ਸੰਤ ਮੋਹਣ ਸਿੰਘ ਮੰਡੀ, ਸੰਤ ਦਿਆਲ ਸਿੰਘ ਫਗਵਾੜਾ ਤੋਂ ਇਕ ਹੋਰ ਸਰੀਰ ਕਾਰ ਮਾਲਿਕ ਸ. ਜਰਨੈਲ ਸਿੰਘ ਨਾਲ ਜਾਕੇ ਭੈਣੀ ਸਾਹਿਬ ਰਾਤ ਬਿਤਾਈ, ਸ. ਜਰਨੈਲ ਸਿੰਘ ਇਹਨਾਂ ਨੂੰ ਏਥੇ ਹੀ ਛੱਡ, ਏਸੇ ਜ਼ਿਲੇ ਵਿਚ ਆਪਣੇ ਪਿੰਡ ਚਲਾ ਗਿਆ।

## 2 ਅਗਸਤ 1981, ਐਤਵਾਰ
## ਲੁਧਿਆਣਾ, ਡੇ: ਸਾ:, ਦਿੱਲੀ

ਖੜਕ ਸਿੰਘ ਭਮਰੇ ਦਾ ਆਗ੍ਰਹਿ ਸੀ ਕਿ ਮੈਂ ਉਸਦੇ ਕੁੜਮ ਸ. ਸੰਤ ਸਿੰਘ

ਪਨੈਸਰ (70) ਦੀ ਹਸਤ ਲਿਖਤ ਪੁਸਤਕ ਵੇਖਾਂ। ਬਿਰਧ ਸਰੀਰ (ਉਂਜ ਮੋਰਾ ਹੀ ਹਾਣ ਪਰਮਾਣ) ਨੇ ਆਪਣੇ ਮੰਜੇ ਦੇ ਸਰ੍ਹਾਣੇ ਰਖੇ ਸਾਮਾਨ 'ਚੋਂ ਰਜਿਸਟਰ ਸਾਈਜ਼ ਇਕ ਖਰੜਾ ਕੱਢ, ਮੈਨੂੰ ਪੜ੍ਹਨ ਨੂੰ ਦਿੱਤਾ। ਸੁਹਣੇ ਅੱਖਰ, ਵਧੀਆ ਵਾਕ ਬਣਤਰ, ਅਨੁਭਵੀ ਬਿਆਨ ਗੁਰਮਤ ਸਿਧਾਂਤ ਦੀ ਵਿਗਿਆਨਕ ਵਿਆਖਿਆ।

ਮੈਨੂੰ ਅਫਸੋਸ ਲਗਾ ਕਿ ਏਨਾ ਸੁਘੜ ਲੇਖਕ ਅਜੇ ਤਕ ਛਪ ਕਿਉਂ ਨਹੀਂ ਸਕਿਆ। ਸੰਜਮੀ ਆਦਤਾਂ ਵਾਲੇ ਸੰਤ ਸਿੰਘ ਹੁਰਾਂ ਪਹਿਲਾਂ ਹੀ ਇਸ ਦੀਆਂ ਦੋ ਕਾਪੀਆਂ ਤਿਆਰ ਕੀਤੀਆਂ ਹੋਈਆਂ ਸਨ, ਪਰ ਇਹ ਪ੍ਰੈਸ ਕਾਪੀਆਂ ਨਹੀਂ ਸਨ। ਲੇਖਕ ਨੂੰ ਦੱਸਿਆ ਕਿ ਇਸ ਸੈ ਸਫੇ ਦੇ ਖਰੜੇ ਨੂੰ ਫੁਲ ਸਕੇਪ ਕਾਗਜ਼ ਤੇ ਇਕੋ ਪਾਸੇ ਲਿਖ ਕੇ, ਖਰੜਾ ਸੰਤ ਤਰਸੇਮ ਸਿੰਘ ਦੁਆਰਾ ਸ੍ਰੀ ਸਤਿਗੁਰੂ ਜੀ ਦੇ ਪੇਸ਼ ਕਰੋ।

ਸ. ਜਰਨੈਲ ਸਿੰਘ ਦੀ ਕਾਰ ਜੁ ਸਵੇਰੇ 10 ਵਜੇ ਸਾਡੇ ਪਾਸ ਆਈ ਅਸੀਂ ਉਸ ਤੇ ਭੈਣੀ ਸਾਹਿਬ ਪਹੁੰਚ ਗਏ। ਏਥੋਂ ਗੁਰੂ ਠੇ ਸਕੱਤਰ ਤਰਸੇਮ ਸਿੰਘ ਅਤੇ ਮੋਹਣ ਸਿੰਘ ਮੰਡੀ ਨੂੰ ਨਾਲ ਲੈ ਦਿੱਲੀ ਵੱਲ ਨੂੰ ਸੇਧ ਕਰ ਲਈ। 2 ਵਜ ਗਏ ਸਨ। ਤਦ ਤਕ ਤਰਸੇਮ ਸਿੰਘ ਨੂੰ ਸ੍ਰੀ ਸਤਿਗੁਰੂ ਜੀ ਵਲੋਂ ਫੋਨ ਆ ਗਿਆ ਕਿ ਉਹ ਅਫਰੀਕਾ ਲਈ ਉਡ ਪਵੇ ਅਤੇ ਉਹਨੇ 5 ਅਗਸਤ ਦਾ ਜਹਾਜ਼ ਫੜਨਾ ਸੀ।

ਵਡੀ ਪਰਕਾਰ ਦੀ ਗੱਲਬਾਤ ਕਰਦਿਆਂ ਅਸੀਂ 8 ਵਜੇ ਰਾਤ ਤਕ ਦਿੱਲੀ ਪਹੁੰਚ ਗਏ। ਏਥੇ ਆਇਆਂ ਪਤਾ ਲਗਾ ਕਿ ਇਸ ਵਾਰ 30 ਕੁ ਜਣੇ ਸਤਿਗੁਰੂ ਜੀ ਨਾਲ ਅਫਰੀਕਾ ਜਾ ਰਹੇ ਹਨ।

9 ਅਗਸਤ ਨੂੰ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੈਰੋਬੀ ਜਾ ਰਹੇ ਹਨ। ਸ. ਹੰਸਪਾਲ ਦੀ ਸੋਚ ਹੈ ਕਿ ਇਸ ਦਿਨ ਏਥੇ ਨਾਮਧਾਰੀਆਂ ਵਲੋਂ ਕਾਫ਼ੀ ਜਲ ਜਲੌ ਹੋਣਾ ਚਾਹੀਦਾ ਹੈ। ਸ੍ਰੀ ਸਤਿਗੁਰੂ ਜੀ ਨੇ ਸੂਬਾ ਦਰਸ਼ਨ ਸਿੰਘ ਅਤੇ ਹੰਸਪਾਲ ਜੀ ਦੀ ਬੇਨਤੀ ਨੂੰ ਹਰੀ ਝੰਡੀ ਦੇ ਦਿੱਤੀ ਹੈ।

ਜੁਲਾਈ ਅਤੇ ਅਗਸਤ 81 ਦੀ 'ਆਰਸੀ' ਦਿੱਲੀ ਵਿਚ ਇਕ ਸੂਚਨਾ ਛਪੀ ਹੈ ਕਿ 'ਆਰਸੀ' ਸੰਪਾਦਕ ਸ. ਪ੍ਰੀਤਮ ਸਿੰਘ ਨੇ ਲੇਖਕਾਂ ਦੇ ਹਿਤ ਵਿਚ ਬਣਾਏ ਗਏ ਫੰਡ ਵਿਚ ਸ੍ਰੀ ਸਤਿਗੁਰੂ ਜੀ ਵਲੋਂ 5100/- ਹੰਸਪਾਲ ਐਮ. ਪੀ. ਵਲੋਂ 1000/- ਅਤੇ ਸ੍ਰੀ ਗੁਰਭਜਨ ਸਿੰਘ ਬੁਦਿਕ ਟ੍ਰੈਵਲ ਵਲੋਂ ਪੁਆ ਕੇ ਨਾਮਧਾਰੀਆਂ ਦੇ ਲੇਖਕਾਂ ਪ੍ਰਤੀ ਮੋਹ ਨੂੰ ਉਜਾਗਰ ਕੀਤਾ ਹੈ।

## 7 ਅਗਸਤ 1981, ਸ਼ੁਕਰਵਾਰ
## ਨਵੀਂ ਦਿੱਲੀ

### ਮੇਰੇ ਗ੍ਰਿਹਿ ਆਏ ਰਾਜਾ ਰਾਮ ਭਤਾਰ

ਮੈਂ ਅਤੇ ਸ. ਖੜਕ ਸਿੰਘ ਭਮਰਾ ਇਕੱਠੇ ਹੀ ਦਿੱਲੀ ਵਿਚ ਫਿਰਦੇ ਰਹੇ। ਸ੍ਰੀ ਸਤਿਗੁਰੂ ਜੀ ਬਾਰੇ ਪਤਾ ਨਹੀਂ ਸੀ ਲਗ ਰਿਹਾ ਕਿ ਉਹ ਕਦੋਂ ਭਾਰਤ ਆ ਰਹੇ

ਹਨ । ਦਿੱਲੀ ਵਿਚ ਅੱਖਾਂ ਦੇ ਫਲੂ ਦਾ ਪ੍ਰਕੋਪ ਹੈ । ਮੈਂ ਵੀ ਪਰਸੋਂ ਦਾ ਅੱਖਾਂ ਲਈ ਪਿਆ ਹਾਂ ।

ਪਰ ਅੱਜ ਦਾ ਦਿਨ ਏਨਾ ਸੁਭਾਗਾ ਚੜ੍ਹਿਆ ਕਿ ਮੈਂ ਇਹਦੀ ਕਲਪਨਾ ਨਹੀਂ ਸਾਂ ਕਰ ਸਕਦਾ । ਸਵੇਰੇ 5.00 ਵਜੇ ਤਕ ਮੈਂ ਅਤੇ ਮੇਰੇ ਘਰੋਂ ਗੁਰਬਚਨ ਕੌਰ ਨੇ ਇਸ਼ਨਾਨ ਪਾਨ ਕਰ ਲਿਆ । ਅਜੇ ਗਰਮ ਪਾਣੀ ਪੀ ਕੇ ਬਿਸਤਰ ਤੇ ਬੈਠਾ ਹੀ ਸਾਂ ਕਿ ਬਾਹਰਲੇ ਬੂਹਿਓਂ ਰਿੰਗ ਹੋਈ ਅਰਥਾਤ ਟੱਲੀ ਖੜਕੀ । ਕੋਈ ਜਣਾ ਸਵਿੱਚ ਨੂੰ ਬੇ-ਤਹਾਸ਼ਾ ਦਬਾਈ ਜਾ ਰਿਹਾ ਸੀ । ਇਸ ਵੇਲੇ ਕੰਨਾਂ ਵਿਚ ਪੈਂਦੀ ਨਿਰੰਤਰ ਕਿੱਰਰ ਕਿੱਰਰ ਬਹੁਤ ਬੁਰੀ ਵੀ ਲਗਦੀ ਹੈ ਅਤੇ ਤੰਗ ਵੀ ਕਰਦੀ ਹੈ । ਅਜੇਹੇ ਵਿਚ ਮੇਰੇ ਮੂੰਹੋਂ ਅਚਾਨਕ ਨਿਕਲ ਜਾਂਦਾ ਹੈ, ਕੌਣ ਹੈ ਅਜਿਹਾ ਮੂਰਖ ! ਪਰ ਅੱਜ ਏਨਾ ਹੀ ਮੂੰਹੋਂ ਨਿਕਲਿਆ : ਜ਼ਰਾ ਸਬਰ ਤਾਂ ਕਰੋ, ਆਉਂਦੇ ਹਾਂ । ਪਰ ਘੰਟੀ ਅਰੁਕ ਵਜਦੀ ਜਾ ਰਹੀ ਸੀ । ਮੈਂ ਆਪਣੇ ਬਿਸਤਰੇ ਤੇ ਅੱਖਾਂ ਬੰਦ ਕੀਤੀ ਸੂਰਦਾਸ ਬਣਿਆ ਪਿਆ ਸਾਂ । ਘਰਵਾਲੀ ਬਾਹਰਲਾ ਬੂਹਾ ਖੋਲ੍ਹਣ ਤੁਰ ਪਈ ।

ਦੋ ਕਮਰੇ ਦੇ ਘਰ ਵਿਚ ਅੱਜ ਸੱਤ ਜਣੇ ਪਰਾਹੁਣੇ ਅਤੇ ਨੌਂ ਜਣੇ ਘਰ ਦੇ ਮੈਂਬਰ ਸਨ । ਬਿਨਾ ਸਾਡੇ ਦੋਹਾਂ ਤੋਂ, ਦੂਜੇ ਛਤ ਉਪਰ ਜਾਂ ਨਾਲ ਦੇ ਅੰਦਰ ਸੁੱਤੇ ਹੋਏ ਸਨ । ਨੰਗੇ ਕੇਸੀਂ ਮੇਰੀ ਪਤਨੀ ਨੇ ਦੁਆਰ ਖੋਲ੍ਹਿਆ । ਗਲੀ ਵਿਚ ਖੜੀ ਨਾਮਧਾਰੀ ਸਿੰਘ ਤੇ ਸਕੱਤਰ ਤਰਸੇਮ ਸਿੰਘ ਜੁ ਘੰਟੀ ਖੜਕਾ ਰਿਹਾ ਸੀ, ਨੂੰ ਵੇਖ, ਸਿਰ ਤੇ ਲੀੜਾ ਲੈਣ ਲਈ ਦੁੜਕੀਆਂ ਲਾਣ ਲਗੀ । ਤਰਸੇਮ ਸਿੰਘ ਬੋਲਿਆ : ਸੱਚੇ ਪਾਤਸ਼ਾਹ ਆਏ ਨੇ !

ਮੈਨੂੰ ਅੰਦਰ ਪਏ ਨੂੰ ਚਾਅ ਦੀ ਅਪਾਰਤਾ ਦੇ ਅਹਿਸਾਸ ਨੇ ਬਿਠਾਅ ਦਿੱਤਾ । ਸਤਿਗੁਰੂ ਜੀ ? ਏਨੀ ਸਵਖਤੇ ?? ਮੇਰੇ ਘਰ ??? ਉਹ ਤੇ ਕਹਿੰਦੇ ਸਨ ਤੇਰੇ ਘਰ ਨਹੀਂ ਜਾਣਾ ਅਤੇ ਉਹ ਵਿਦੇਸ਼ 'ਚੋਂ ਸਿੱਧੇ ਹੀ ਦਿੱਲੀ ? ਕਿਤੇ ਮੇਰੇ ਵਾਸਤੇ ਹੀ ਤਾਂ ਨਹੀਂ ਆਏ ! ਮੈਂ ਬਲਿਹਾਰ ਜਾ ਰਿਹਾ ਸਾਂ ।

ਗੁਰਬਚਨ ਕੌਰ ਦੇ ਚੁੰਨੀ ਲਭਦਿਆਂ ਨੂੰ ਸਤਿਗੁਰੂ ਜੀ ਰਵਾਂ ਰਵੀਂ ਅੰਦਰ ਆ ਗਏ । ਸਬੱਬ ਨਾਲ, ਮੇਰੇ ਕਮਰੇ ਵਿਚ ਮੈਂ ਇਕੱਲਾ ਹੀ ਅੱਖਾਂ ਮੀਟੀ ਬੈਠਾ ਸਾਂ । ਦੀਨ ਦਿਆਲ ਮੇਰੇ ਵਿਛਾਉਣੇ ਉਤੇ ਹੀ ਆ ਬੈਠੇ, ਤਦ ਨੂੰ ਕਿਸੇ ਸੇਵਕ ਨੇ ਝਟਪਟ ਸੀਟ ਲਿਆ ਦਿੱਤੀ । ਮੈਂ ਮੰਜਿਉਂ ਉਤਰ ਸ੍ਰੀ ਚਰਨ ਪਕੜ ਲਏ : ਬਾਬਾ ! ਤੂੰ ਬੜਾ ਦਿਆਲੂ ਏਂ ! ਬੜੀ ਕ੍ਰਿਪਾ ਕੀਤੀ ਊ !! ਅਸੀਂ ਤਾਂ, ਤੇਰੇ ਤੋਂ ਬਿਨਾ ਇਕ ਮਹੀਨਾ ਲੰਘਾਣਾ ਸੋਚ ਕੇ ਦੁਖੀ ਹੋ ਰਹੇ ਸਾਂ । ਤੁਸਾਂ ਬੜੀ ਬਖਸ਼ਸ਼ ਕੀਤੀ । ਕੀੜੀ ਦੇ ਘਰ ਸਚਮੁਚ ਨਾਰਾਇਣ ਆ ਗਿਆ । ਮੇਰੇ ਮੂੰਹੋਂ ਅਨਾਯਾਸ ਹੀ ਇਹ ਸ਼ਬਦ ਨਿਕਲ ਗਏ ।

ਦੋ ਮਿੰਟ ਦੀ ਚਰਨ ਪਕੜ ਬਾਅਦ ਇਕ ਨਿੱਘੀ ਗਲਵੱਕੜੀ ਪਿਛੋਂ ਸਤਿਗੁਰੂ ਜੀ ਬੋਲੇ : ਇਸ ਵਾਰ ਅਕਾਲ ਪੁਰਖ ਨੇ ਦੋ ਗੱਲਾਂ ਮੇਰੇ ਤੋਂ ਬੇਵਾਹਰੀਆਂ ਕਰਵਾ ਲਈਆਂ ਹਨ । ਇਕ ਤਾਂ ਇਹ, ਕਿ ਮੇਰਾ ਫੈਸਲਾ ਸੀ ਕਿ ਇਸ ਵਰ੍ਹੇ ਵਿਦੇਸ਼ਾਂ ਵਿਚ ਨਹੀਂ ਜਾਣਾ । ਦੂਜੇ, ਤੁਹਾਡੇ ਘਰ ਨਾ ਆਉਣ ਬਾਰੇ ਬਚਨ ਕੀਤਾ ਹੋਇਆ ਸੀ । ਪਰ ਅਕਾਲ ਪੁਰਖ ਨੇ ਦੋਵੇਂ ਗੱਲਾਂ ਕਰਵਾ ਲਈਆਂ । ਜੇ ਕੇਵਲ ਥਾਈਲੈਂਡ ਲਈ ਗਿਆ ਤਾਂ ਓਥੋਂ ਜਾਪਾਨ ਅਤੇ ਕੈਨੇਡਾ ਦਾ ਚੱਕਰ ਮਾਰਨਾ ਪੈ ਗਿਆ । ਵਿਚੇ ਹੀ ਅਫਰੀਕਾ

ਜ਼ਰੂਰੀ ਪਹੁੰਚਣ ਦਾ ਆਗ੍ਰਹਿ ਆ ਗਿਆ।

ਅੱਧੇ ਮਿੰਟ ਦੀ ਚੁੱਪ ਤੋੜਦਿਆਂ ਸਤਿਗੁਰੂ ਮੁਸਕਰਾਏ : ਮੈਂ ਸਵੇਰੇ-ਸਵੇਰੇ ਭੱਜਾ ਆਇਆ ਕਿ ਕਿਤੇ 'ਭਮਰਾ' ਹੀ ਕਵੀ ਹੋਰਾਂ ਕੋਲ 'ਨੰਬਰ ਨ ਬਣਾ ਲਏ', ਰਾਤ ਵਾਲੀ ਗੱਲ ਸੁਣਾ ਕੇ।

ਫਿਰ ਵਿਦੇਸ਼ ਯਾਤਰਾ ਦੀ ਸਫਲਤਾ ਬਾਰੇ ਮੈਂ ਪੁੱਛਿਆ। ਸਤਿਗੁਰੂ ਜੀ ਨੇ ਬਚਨ ਕੀਤਾ : ਡਾਕਟਰ ਸੁਚਾਣ ਦਾ ਭਜਨ-ਸਿਮਰਨ ਦਾ ਸਾਲਾਨਾ ਦਿਹਾੜਾ ਵੀ ਥਾਈਲੈਂਡ ਵਿਚ ਹੋਰ ਰੋਕ ਦਾ ਕਾਰਨ ਬਣ ਗਿਆ। ਏਨੇ ਵਿਚ ਗੁਰਦੇਵ ਸਿੰਘ, ਹਰਬਖ਼ਸ਼ ਸਿੰਘ ਤੇ ਜੁਗਿੰਦਰ ਸਿੰਘ ਵੈਨਕੂਵਰ ਵਾਲਿਆਂ ਨੇ ਟੈਲੀਫੋਨ ਤੇ ਏਨਾ ਪ੍ਰੇਮਮਈ ਬੁਲਾਵਾ ਦਿੱਤਾ ਕਿ ਇਨਕਾਰ ਨਾ ਕੀਤਾ ਗਿਆ। ਜੁਗਿੰਦਰ ਸਿੰਘ ਨੇ ਤਾਂ ਇਕ ਵਾਰ ਕੈਨੇਡਾ ਗਿਆਂ ਵੀ ਵਿਸ਼ੇਸ਼ ਧਿਆਨ ਤੇ ਆਦਰ ਦਿੱਤਾ। ਸਾਡੇ ਕੈਨੇਡਾ ਜਾਣ ਦਾ ਸਾਰਾ ਖਰਚਾ ਵੀ ਇਹਨਾਂ ਤਿੰਨਾਂ ਹੀ ਕੀਤਾ। ਹੋਰ ਸਾਰੇ ਸਿੰਘਾਂ ਵੀ ਚਾਉ ਮਲ੍ਹਾਰਾਂ ਦੀ ਕੋਈ ਕਸਰ ਨਹੀਂ ਛੱਡੀ।

ਸਤਿਗੁਰੂ ਜੀ ਆਸਾ ਦੀ ਵਾਰ ਦਾ ਭੋਗ ਪਾਉਂਦਿਆਂ, ਨਾਮਧਾਰੀ ਕਾਲੋਨੀ ਤੋਂ ਸਿੱਧੇ ਰਾਜੌਰੀ ਗਾਰਡਨ ਆ ਗਏ ਸਨ। ਭਾਵੇਂ ਇਸ ਘੜੀ ਤਿੰਨਾਂ ਕਾਰਾਂ ਦੇ ਸਿੰਘ ਮੇਰੇ ਘਰ ਪਧਾਰੇ ਹੋਏ ਸਨ ਪਰ ਮੈਨੂੰ ਤਾਂ ਸਤਿਗੁਰੂ ਜੀ ਬਿਨਾ ਹੋਰ ਕੁਝ ਨਜ਼ਰ ਹੀ ਨਹੀਂ ਸੀ ਆਉਂਦਾ।

ਜ਼ਿੰਦਗੀ ਵਿਚ ਪਹਿਲੀ ਵੇਰ ਮੇਰੇ ਘਰ ਪਧਾਰੇ ਸਨ ਪਰ ਸਾਡੇ ਪਾਸੋਂ ਇਕ ਚਿੱਟਾ ਕੱਪੜਾ ਵੀ ਵਿਹਲੇ ਬਿਸਤਰ ਤੇ ਨ ਵਿਛਾਇਆ ਗਿਆ!

ਏਨੇ ਚਿਰ ਨੂੰ ਮੇਰਾ ਵੱਡਾ ਲੜਕਾ ਮਨਧੀਰ ਸਿੰਘ ਵੀ ਬਿਸਤਰਿਓਂ ਉਠ, ਪੱਗ ਵਲ੍ਹੇਟ, ਗਲ ਕਪੜੇ ਅੜਾ, ਅਣਨਹਾਤਾ ਹੀ ਸ੍ਰੀ ਚਰਨਾਂ ਪਾਸ ਕੁਝ ਭੇਟਾ ਰਖ, ਮੱਥਾ ਟੇਕ ਬੈਠ ਗਿਆ। ਸੱਚੇ ਪਾਤਸ਼ਾਹ ਨੇ ਕਾਕੇ ਨੂੰ ਸੁਖ ਸਾਂਦ ਪੁਛੀ।

ਦੀਨ ਦਿਆਲ ਜੀ ਨੇ ਦੱਸਿਆ : ਜਦੋਂ ਰਾਤੀਂ 11 ਵਜੇ ਅਸੀਂ ਜਹਾਜ਼ੋਂ ਉਤਰੇ ਤਾਂ ਸੁਆਗਤਕਾਰੀਆਂ ਵਿਚ ਭਮਰੇ ਨੂੰ 'ਕੱਲਾ' ਵੇਖ ਕੇ ਮੈਂ ਸੋਨਰ ਨਾਲ ਤੁਹਾਡੇ ਬਾਰੇ ਪੁੱਛਿਆ। ਉਸ ਦੱਸਿਆ : ਅੱਖਾਂ ਦੁਖਦੀਆਂ ਹਨ ਕਵੀ ਹੁਰਾਂ ਦੀਆਂ, ਨਹੀਂ ਤਾਂ ਉਹ ਵੀ ਨਾਲ ਆਉਂਦੇ। ਅਤੇ ਨਾਲ ਹੀ ਸਤਿਗੁਰੂ ਜੀ ਨੇ ਇਹ ਵੀ ਕਿਹਾ : ਅਫਰੀਕਾ ਜਾਣ ਵਾਲਿਆਂ ਦੀ ਫਹਿਰਿਸਤ ਮਹਾਰਾਜ ਜੀ ਨੇ ਬਣਾਈ ਸੀ, ਜੇ ਮੈਂ ਬਣਾਈ ਹੁੰਦੀ ਤਾਂ 3-4 ਵਿਅਕਤੀ ਹੋਰ ਵੀ ਜੁੜ ਜਾਂਦੇ। ਚਲੋ-ਮਰਜ਼ੀ ਉਹਨਾਂ ਦੀ।

ਮੈਂ ਤਾਂ ਅੱਜ ਹਰ ਤਰ੍ਹਾਂ ਸੰਤੁਸ਼ਟ ਸਾਂ।

ਕੇਵਲ 10 ਕੁ ਮਿੰਟ ਦੇ ਦਰਸ਼ਨ ਤੇ ਬੇਓੜਕਾ ਸਨੇਹ। ਮੈਨੂੰ ਲਗਿਆ ਜਿਵੇਂ ਸੂਰਦਾਸ ਨੂੰ ਭਗਵਾਨ ਕ੍ਰਿਸ਼ਨ ਆ ਮਿਲੇ ਹੋਣ। ਜਿਵੇਂ ਧ੍ਰੂ ਦੀ ਤੱਪਸਿਆ ਨੂੰ ਭਗਵਾਨ ਵਿਸ਼ਨੂੰ ਨੇ ਦਰਸ਼ਨ ਦੇ ਫਲੀਭੂਤ ਕਰ ਦਿੱਤਾ ਹੋਵੇ। ਪਰ ਮੈਂ ਤਾਂ ਏਦੂੰ ਉਲਟ ਸਾਂ ਜਿਸ ਨੇ ਭਜਨ ਸਿਮਰਨ ਤਾਂ ਕੀ ਕਰਨਾ ਸੀ ਰੱਬ ਬਾਰੇ ਕਦੇ ਉਂ ਵੀ ਚਰਚਾ ਨਹੀਂ ਸੀ ਕੀਤੀ। ਇਹ ਤਾਂ ਮੇਰੇ ਸਤਿਗੁਰੂ ਦੀ ਹਾਰਦਿਕ ਬਖਸ਼ਸ਼ ਹੀ ਸੀ ਕਿ ਜਿਸ ਨੇ ਮੇਰੇ ਵਰਗੇ ਨੂੰ ਵੀ ਆ ਨਿਵਾਜਿਆ। ਕਹਿੰਦੇ ਨੇ, ਸੂਰਦਾਸ ਨੇ ਅੱਖਾਂ ਵਿਚ ਗਰਮ

ਸਲਾਈਆਂ ਫੇਰ ਲਈਆਂ ਸਨ ਕਿ ਹੁਣ ਇਹ ਕਿਸੇ ਹੋਰ ਨੂੰ ਨ ਵੇਖਣ, ਪਰ ਮੇਰੇ ਮਨ ਵਿਚ ਇਹ ਆਈ ਕਿ ਮੈਨੂੰ ਜੋ ਕੁਝ ਵੀ ਦਿੱਸੇ ਏਸੇ ਦੇ ਦਰਸ਼ਨ ਹੋਣ !

ਮੈਨੂੰ ਦਰਸ਼ਨ ਦੇ, ਸਤਿਗੁਰੂ ਜੀ ਕਿਸੇ ਸਕੂਲ ਅਥਵਾ ਵਿਦਿਆਲੇ ਦਾ ਨੀਂਹ ਪੱਥਰ ਰਖਣ ਲਈ ਪਧਾਰੇ। ਸ਼ਾਇਦ ਮਾਨਸਰੋਵਰ ਗਾਰਡਨ ਵਿਚ ਕਿਸੇ ਪਬਲਿਕ ਸਕੂਲ ਦੀ ਇਮਾਰਤ ਦਾ ਅਰੰਭ ਸੀ।

ਮੇਰੇ ਸਾਰੇ ਦੁਖ ਕੱਟੇ ਗਏ। ਮੈਂ ਗਾਗਲ (ਰੰਗਦਾਰ ਐਨਕ) ਪਹਿਨ ਕੇ 9 ਵਜੇ ਤਕ ਕੋਠੀ ਪੂਸਾ ਰੋਡ ਪਹੁੰਚ ਗਿਆ।

ਸਤਿਗੁਰੂ ਜੀ ਨੇ ਸਾਡੇ ਤੇ ਅਸੀਮ ਕਿਰਪਾ ਕੀਤੀ ਸੀ, ਇਹੋ ਤਾਂ ਉਹਦੀ ਗਰੀਬ ਨਿਵਾਜਤਾ ਸੀ। ਸਤਿਗੁਰੂ ਜੀ ਸਾਡੇ ਘਰੋਂ ਅਜੇ ਵਿਦਾ ਹੋਏ ਹੀ ਸਨ ਕਿ ਸਵੇਰੇ 6 ਵਜਦੇ ਨੂੰ ਮਿੱਤਰ ਖੜਕ ਸਿੰਘ 'ਭਮਰਾ' ਸਾਡੇ ਘਰ ਆ ਗਿਆ। ਆਉਂਦਿਆਂ ਓਸੇ ਬਿਸਤਰੇ ਤੇ, ਓਸੇ ਥਾਂ ਬੈਠ ਜਿਥੋਂ ਸਤਿਗੁਰੂ ਜੀ ਥੋੜਾ ਸਮਾ ਪਹਿਲਾਂ ਦਰਸ਼ਨ ਦੇ ਕੇ ਵਿਦਾ ਹੋਏ ਸਨ, ਚਾਵਾਂ ਨਾਲ ਮੱਤਾ ਕਹਿਣ ਲਗਾ : ਮੈਂ ਤਾਂ ਰਾਤੀਂ ਬੜੀ ਮੁਸ਼ਕਲ ਨਾਲ ਹੀ ਸੁੱਤਾ। ਆਸਾ ਦੀ ਵਾਰ ਵਿਚ ਨਹੀਂ ਗਿਆ। ਮੈਂ ਕਿਹਾ ਕਵੀ ਬਾਰੇ ਜੋ ਬਚਨ ਸਤਿਗੁਰੂ ਜੀ ਨੇ ਕੀਤਾ ਹੈ, ਉਹ ਪਹਿਲਾਂ ਦੱਸ ਕੇ ਆਵਾਂ : ਮੇਰੇ ਮਿਤਰ ਨੂੰ ਬਚਨ ਸੁਣ ਕੇ ਕਿੰਨੀ ਖੁਸ਼ੀ ਹੋਵੇਗੀ।

ਮੈਂ ਕਿੱਲਿਓਂ ਛੁੱਟ, ਬੂਰੀ ਮਹਿੰ ਚੁੰਘ ਬੈਠੇ ਕੱਟੇ ਵਾਂਗ ਗੜੂੰਦ ਸਾਂ, ਸੰਤੁਸ਼ਟ ਸਾਂ। ਭਮਰੇ ਕੋਲ ਕਿਹੜੀ ਗੱਲ ਹੈ, ਮੈਨੂੰ ਇਹਦੀ ਬਹੁਤੀ ਤਾਂਘ ਨਹੀਂ ਸੀ। ਪਰ ਭਮਰਾ ਬੋਲੀ ਗਿਆ : ਸੱਚੇ ਪਾਤਸ਼ਾਹ ਜੀ ਨੂੰ ਜਹਾਜੋਂ ਉਤਰ ਕੇ ਆਉਂਦਿਆਂ ਨੂੰ ਸਭ ਤੋਂ ਪਹਿਲਾਂ ਮੈਂ ਹੀ ਮੱਥਾ ਟੇਕਿਆ। ਅੱਧੀ ਰਾਤ ਤਕ ਉਡੀਕਦੀ ਸੰਗਤ ਤਾਂ ਹੋਰ ਵੀ ਬਹੁਤ ਆਈ ਹੋਈ ਸੀ। ਪਰ ਮੈਨੂੰ ਸਮਾਂ ਮਿਲ ਗਿਆ। ਸਤਿਗੁਰੂ ਜੀ ਦੇ ਸੰਕੇਤ ਤੋਂ ਸਮਝਿਆ, ਕੱਲਾ ਹੈਂ, ਕਵੀ ਕਿਥੇ ਹੈ ? ਮੈਂ ਅਰਜ਼ ਕੀਤੀ : ਜੀ ਉਹਦੀਆਂ ਅੱਖਾਂ ਦੁਖ ਰਹੀਆਂ ਹਨ। ਉਹ ਏਸੇ ਕਾਰਨ ਨਹੀਂ ਆ ਸਕਿਆ। ਅਤੇ ਉਸ ਨੂੰ ਇਹ ਵੀ ਪਤਾ ਨਹੀਂ ਕਿ ਆਪ ਆ ਰਹੇ ਓ ? ਦੀਨ ਦਿਆਲ ਜੀ ਬੋਲੇ : ਕਵੀ ਜੀ ਦੀਆਂ, ਮੇਰੀ ਉਡੀਕ ਕਰਦਿਆਂ ਅੱਖਾਂ ਪੱਕ ਗਈਆਂ ਹਨ। ਏਨੇ ਪਿਆਰ ਦੇ ਸ਼ਬਦ, ਕਵੀ, ਤੇਰੇ ਲਈ ਸਤਿਗੁਰੂ ਜੀ ਨੇ ਵਰਤੇ ਨੇ। ਮੈਂ ਤਾਂ ਤਦ ਤੋਂ ਹੀ ਤੈਨੂੰ ਮਿਲਣ ਵਾਸਤੇ ਅਚੇਂਵਾਈ ਵਿਚ ਸਾਂ। ਰਾਤੀਂ ਪਾਸੇ ਮਾਰਦਿਆਂ ਪਤਾ ਨਹੀਂ ਕਦੋਂ ਨੀਂਦ ਆ ਗਈ।

ਸਤਿਗੁਰੂ ਜੀ ਦੇ ਇਹਨਾਂ ਸ਼ਬਦਾਂ ਦਾ ਮੁੱਲ ਕੌਣ ਪਾ ਸਕਦਾ ਹੈ। ਪਿਆਰ ਕਰਨ ਵਾਲੇ ਹੀ ਇਸਦਾ ਕੁਛ ਅੰਦਾਜ਼ ਕਰ ਸਕਦੇ ਹਨ। ਇਹ ਗੱਲ ਸੁਣ ਕੇ ਮੇਰੇ ਦਰਸ਼ਨ ਸੁਖ ਨੂੰ ਜਿਵੇਂ ਹੋਰ ਹੁਲਾਰਾ ਆ ਗਿਆ ਹੋਵੇ ! ਭਮਰਾ ਹੀ ਜਾਣਦਾ ਸੀ ਕਿ ਜਿਸਦੇ ਮਿੱਠੇ ਪਿਆਰੇ ਬੋਲਾਂ ਨੇ ਉਸਨੂੰ ਰਾਤ ਬੇਚੈਨ ਰਖਿਆ ਉਹ ਸਾਖਿਆਤ ਮੇਰੀ ਕੁੱਲੀ ਵਿਚ ਹਜ਼ਾਰਾਂ ਲੱਖਾਂ ਖੁਸ਼ੀਆਂ ਲੈ ਕੇ ਆਪ ਹੀ ਆ ਗਿਆ।

ਭਮਰੇ ਨੂੰ ਸਤਿਗੁਰਾਂ ਦਾ ਮੇਰੇ ਘਰ ਇੰਜ ਆ ਜਾਣਾ ਇਹ ਸਪਸ਼ਟ ਕਰ ਗਿਆ ਕਿ ਜਿਵੇਂ ਸਤਿਗੁਰੂ ਮੈਨੂੰ ਬਹੁਤ ਹੀ ਪਿਆਰ ਕਰਦੇ ਹੈਣ।

## ਸ਼੍ਰੀ ਹਰੀ ਪ੍ਰਤਾਪ ਨਿਵਾਸ ਵਿਚ

9 ਵਜੇ ਦਿਨੇ ਮੈਂ ਸੇਠ ਤਰਲੋਕ ਸਿੰਘ ਦੀ ਕੋਠੀ ਜਿਸ ਨੂੰ ਉਹਨਾਂ ਅੱਜ ਕੱਲ ਸ੍ਰੀ ਹਰੀ ਪ੍ਰਤਾਪ ਨਿਵਾਸ ਨਾਂ ਦਿੱਤਾ ਹੋਇਆ ਏ ਪਹੁੰਚ ਗਿਆ। ਸਤਿਗੁਰੂ ਜੀ ਦੇ ਬੈਠਣ ਕਮਰੇ ਵਿਚ ਸ੍ਰੀ ਰਾਜਨ ਮਿਸ਼ਰਾ ਬੈਠੇ ਹੋਏ ਸਨ। ਆਪ ਜੀ ਦੇ ਪਿਆਰੇ ਗਾਇਕ ! ਬਲਜੀਤ, ਸੁਖਦੇਵ, ਮੋਹਣ ਆਦਿ ਹੋਰ ਸੰਗੀਤ ਪ੍ਰੇਮੀ ਵੀ ਬੈਠੇ ਹੋਏ ਸਨ। ਸ਼੍ਰੀ ਗੁਰਦੇਵ ਸਿੰਘ ਸਰੋਦ ਅਤੇ ਪਿਆਰਾ ਹਰਭਜਨ ਸਿੰਘ ਸਿਤਾਰ ਵੀ। ਠਾਕੁਰ ਉਦੈ ਸਿੰਘ ਜੀ ਵੀ ਸਨ। ਥੋੜੇ ਚਿਰ ਪਿਛੋਂ ਠਾਕੁਰ ਸ਼ਮਸ਼ੇਰ ਸਿੰਘ ਜੀ ਵੀ ਆ ਬੈਠੇ।

## ਰਾਜਨ ਮਿਸ਼ਰਾ ਨੂੰ ਖੁਸ਼ੀਆਂ

ਸ੍ਰੀ ਸਤਿਗੁਰੂ ਜੀ ਨੇ ਵੀ ਆ ਦਰਸ਼ਨ ਦਿੱਤੇ। ਆਪ ਨੇ ਸ਼ੁਧ ਮਲ੍ਹਾਰ ਬਾਰੇ ਸ਼੍ਰੀ ਰਾਜਨ ਨੂੰ ਪੁੱਛਿਆ। ਰਾਜਨ : ਮਹਾਰਾਜ, ਮੀਏਂ ਕੀ ਮਲ੍ਹਾਰ ਹੈ। ਬੱਸ ਮੀਏਂ (ਤਾਨ ਸੈਨ) ਦਾ ਨਾਮ ਹੀ ਚਲ ਪੜਾ।

ਕੋਮਲ ਰਿਖਬ ਵਾਲੀ ਬਸੰਤ ਦੀ ਚਰਚਾ ਵੀ ਹੋਈ ਤੇ ਫਿਰ ਸਹਿਜ ਭਾ ਹੀ ਸ਼੍ਰੀ ਰਾਜਨ ਵਲੋਂ ਮਲ੍ਹਾਰ ਦੀ ਗਵਾਇਸ਼ ਆਰੰਭ ਹੋ ਗਈ। ਸਤਿਗੁਰਾਂ ਨੇ ਬਲਜੀਤ ਸਿੰਘ ਨੂੰ ਸੁਰ ਭੇਦ ਸਮਝਣ ਲਈ ਸੁਚੇਤ ਕੀਤਾ। ਉਸ ਨੇ ਛੇਤੀ ਹੀ ਕਾਪੀ ਕਰਨੀ ਸ਼ੁਰੂ ਕਰ ਦਿੱਤੀ ਅਤੇ ਸ਼੍ਰੀ ਰਾਜਨ ਨੇ ਸਿਖਾਣਾ।

ਕੋਲ ਬੈਠੇ ਠਾਕਰ ਸ਼ਮਸ਼ੇਰ ਸਿੰਘ ਜੀ ਨੂੰ ਸਤਿਗੁਰੂ ਜੀ ਨੇ ਕਿਹਾ : ਬਲਜੀਤ ਨੂੰ ਰਾਜਨ ਦਾ ਸ਼ਾਗਿਰਦ ਨਹੀਂ ਬੈਠਾਇਆ ਪਰ ਇਸ ਦੀ ਇਕ ਅੱਖ (ਪਕੜ) ਬੜੀ ਤੇਜ਼ ਹੈ, ਸਮਝਦਾ ਹੈ। ਮੇਰੇ ਪਿਆਰ ਨੂੰ ਰਾਜਨ ਨੇ ਵੀ ਨੁਣ-ਨੁਚ ਨਹੀਂ ਕੀਤੀ, ਸਿਖਾਣਾ ਸ਼ੁਰੂ ਕਰ ਦਿੱਤਾ ਹੈ।

ਅਸਲ ਵਿਚ ਰਾਜਨ ਜੀ ਤੋਂ ਮਲ੍ਹਾਰ ਦੀਆਂ ਇਕ ਦੋ ਬੰਦਸ਼ਾਂ ਬਲਜੀਤ ਸਿੰਘ ਦੁਆਰਾ ਸਤਿਗੁਰੂ ਜੀ ਨੈਰੋਬੀ ਲੈ ਜਾਣਾ ਚਾਹੁੰਦੇ ਹਨ। ਫਿਰ ਗੁਰਮੁਖ ਸਿੰਘ ਲੁਹਾਰਾਂ ਪਾਸੋਂ ਨਵੀਂ ਸਟੀਰੀਓ ਟੇਪ ਰਿਕਾਰਡਰ ਮੰਗਵਾਈ ਤੇ ਇਸ ਉਤੇ ਰਾਜਨ ਮਿਸ਼ਰਾ ਦੀ ਸਹਿਜ ਹੀ ਰੀਕਾਰਡਿੰਗ ਹੋਣ ਲਗੀ। ਜਾਂ ਸਤਿਗੁਰੂ ਜੀ ਨੇ ਤਾਨਾਂ ਦੀ ਲੋੜ ਦੱਸੀ ਤਾਂ ਰਾਜਨ ਜੀ ਨੇ ਹਲਕੀਆਂ, ਛੋਟੀਆਂ ਤਾਨਾਂ ਵੀ ਬੱਚੇ ਦੇ ਜ਼ਿਹਨ ਵਿਚ ਬੈਠਾ ਦਿੱਤੀਆਂ। ਸਤਿਗੁਰੂ ਜੀ ਰਾਜਨ ਤੇ ਬਹੁਤ ਪ੍ਰਸੰਨ ਸਨ।

## ਗੋਦ ਲਿਆ ਬੱਚਾ

ਦੱਸਿਆ ਜਾਣ ਤੇ, ਸਤਿਗੁਰੂ ਜੀ ਕੋਈ ਟੈਲੀਫੋਨ ਸੁਣਨ ਲਈ ਬਾਹਰ ਨਿਕਲੇ। ਵਾਪਸੀ ਤੇ ਥਾਈਲੈਂਡ ਦੇ ਇਕ ਸੱਜਣ, ਪਤਨੀ ਤੇ ਨੂੰਹ ਸਮੇਤ ਦਰਸ਼ਨ ਕਰਨ ਹਿਤ ਬੈਠਣ ਕਮਰੇ ਦੇ ਬਰਾਮਦੇ ਵਿਚ ਮਿਲੇ। ਨਮਸਕਾਰ ਪਰਵਾਨ ਕਰਨ ਹਿਤ ਰੁਕੇ। ਸਤਿਗੁਰੂ ਜੀ ਦਾ ਆਦਰ ਕਰ ਕੇ ਸੇਠ ਜੀ ਨੇ ਆਪਣੀ ਪਤਨੀ ਦੀ ਗੋਦ ਵਿਚ ਨੂੰਹ ਲਈ ਅਪਣਾਇਆ, 10-12 ਦਿਨਾਂ ਦਾ ਬੱਚਾ ਤਕਾ ਕੇ ਅਰਜ਼ ਕੀਤੀ : ਸੱਚੇ ਪਾਤਸ਼ਾਹ

ਇਸ ਬੱਚੇ ਨੂੰ ਅਸ਼ੀਰਵਾਦ ਦਿਓ। ਨੂੰਹ ਲਈ ਗੋਦ ਲਿਆ ਹੈ।

"ਕਿਸ ਦਾ ਬੱਚਾ ਹੈ?"

"ਹਸਪਤਾਲੋਂ ਲਿਆ ਹੈ ਜੀ।"

"ਤੁਸੀਂ ਆਪਣੀ ਮਰਜ਼ੀ ਕਰਦੇ ਹੋ। ਜੇ ਤੁਹਾਨੂੰ ਲੋੜ ਸੀ ਤਾਂ ਮੈਨੂੰ ਦਸ ਦਿਓ। ਕਿਸੇ ਗਰੀਬ ਸਿੱਖ ਦਾ ਲੜਕਾ ਤੁਹਾਨੂੰ ਲੈ ਦਿੰਦੇ, ਗਰੀਬ ਦਾ ਭਾਰ ਘਟ ਜਾਂਦਾ, ਤੁਹਾਡੀ ਲੋੜ ਪੂਰੀ ਹੋ ਜਾਂਦੀ, ਬੱਚੇ ਦੀ ਜੂਨ ਸੌਰ ਜਾਂਦੀ।"

ਪਰਵਾਰ ਨੇ ਤਰਲਾ ਤਾਂ ਬੜਾ ਮਾਰਿਆ ਪਰ ਸਤਿਗੁਰੂ ਜੀ ਭਵਿਖ ਨੂੰ ਮੁਖ ਰਖਦਿਆਂ ਪਤੀਜ ਨ ਸਕੇ।

## ਪਾਕਿਸਤਾਨ ਜਾਣ ਵਾਸਤੇ

ਮੁੜਕੇ, ਬੈਠਣ ਕਮਰੇ ਵਿਚ, ਸਤਿਗੁਰੂ ਜੀ ਦੇ ਆਉਂਦਿਆਂ, ਮੈਨੂੰ ਘਰੋਂ ਇਕ ਟੈਲੀਫੋਨ ਆ ਗਿਆ। ਨਾਲ ਦੇ ਕਮਰੇ ਵਿਚ ਜਾ ਕੇ ਸੁਣਿਆ। ਮੇਰਾ ਬੇਟਾ ਮਨਪੀਰ ਸਿੰਘ ਬੋਲ ਰਿਹਾ ਸੀ: ਬਲਬੀਰ ਸਿੰਘ ਦਿੱਲੋਂ (ਲੇਖਕ ਦਾ ਦਾਮਾਦ) ਤੇ ਗੁਰਦਿਆਲ ਸਿੰਘ ਮੌਜੀ ਰਾਣੀਆਂ ਤੋਂ ਆਏ ਹਨ। ਪਾਕਿਸਤਾਨ ਜਾਣ ਦੀ ਮਨਜ਼ੂਰੀ ਮਿਲ ਗਈ ਹੈ। 15 ਅਗਸਤ ਨੂੰ ਬਾਰਡਰ ਪਾਰ ਕਰਨਾ ਹੈ। 650/- ਤੁਰਤ ਚਾਹੀਦੇ ਹਨ, ਡਾਲਰ ਖਰੀਦਣ ਲਈ।

ਮੈਂ ਆਪਣੇ ਜਾਣ ਦੀ ਰਜ਼ਾਮੰਦੀ ਦੱਸੀ ਤੇ ਪੈਸਿਆਂ ਦੇ ਪ੍ਰਬੰਧ ਲਈ ਫੌਰੀ ਤੌਰ ਤੇ ਸਪੁੱਤਰ ਮਨਪੀਰ ਸਿੰਘ ਨੂੰ ਹੀ ਕਿਹਾ।

ਸਤਿਗੁਰੂ ਜੀ ਨੂੰ ਜਾ ਅਰਜ਼ ਕੀਤੀ: ਆਪ ਜੀ ਤਾਂ ਸਵੇਰੇ ਅਫ਼ਰੀਕਾ ਲਈ ਜਾ ਰਹੇ ਹੋ। ਮੈਂ ਵੀ ਆਪ ਜੀ ਦੇ ਪਿਛੋਂ-ਪਿਛੋਂ ਪਾਕਿਸਤਾਨੋਂ ਹੋ ਆਵਾਂਗਾ। ਸਤਿਗੁਰੂ ਜੀ ਪਰਵਾਨਗੀ ਵਿਚ ਮੇਰੇ ਮੌਢੇ ਥਪਥਪਾਏ।

10.45 ਤਕ ਗੁਰੂ ਕੀ ਹਜ਼ੂਰੀ ਵਿਚ ਸੰਗੀਤ ਸਿਖਿਆ ਚਲੀ। ਬਲਜੀਤ ਤੋਂ ਸਤਿਗੁਰੂ ਜੀ ਰੋ ਰਾਜਨ ਨੇ ਸੁਣਿਆ। ਸਿੱਖਿਆ ਤਸੱਲੀ ਬਖਸ਼ ਸੀ।

ਬਾਹਰ ਬਰਾਮਦੇ ਵਿਚ ਇਸਤਰੀ ਪੁਰਸ਼ਾਂ ਦੀ ਚੰਗੀ ਰੌਣਕ ਸੀ। ਸਭ ਦਰਸ਼ਨ ਦੇ ਤਲਬਗ਼ਾਰ! ਸਤਿਗੁਰੂ ਜੀ ਪ੍ਰਸ਼ਾਦ ਪਾਣੀ ਲਈ ਇਸ਼ਨਾਨ ਕਰਨ ਲਈ ਉਠੇ ਤਾਂ ਬਾਹਰ ਉਡੀਕਦੇ ਦਰਸ਼ਨ ਪ੍ਰੇਮੀਆਂ ਨੂੰ ਨਿਵਾਜਿਆ। ਭੇਟਾਵਾਂ ਪ੍ਰਵਾਨ ਕੀਤੀਆਂ।

## ਨਾਮ ਸਿਮਰਨ—ਦਸਤਾਰ ਬੰਦੀ

ਨਾਮ ਸਿਮਰਨ ਨਾਲਿਓਂ ਪਾਰ, ਰਮੇਸ਼ ਨਗਰ ਸੰਤ ਗੋਪਾਲ ਸਿੰਘ ਦੇ ਘਰ ਸੀ। ਏਥੇ ਹੀ ਸੰਤ ਗੋਪਾਲ ਸਿੰਘ ਦੀ ਮਰਗ ਨਮਿਤ ਭੋਗ ਵੀ ਪੈਣਾ ਸੀ। 3 ਤੋਂ 4 ਤੱਕ ਇਸ ਘਰ ਰੌਣਕਾ ਹੋ ਗਈਆਂ। ਭੋਗ ਪੈਣ ਉਪਰੰਤ ਸੰਤਾਂ ਦੇ ਵਡੇ ਲੜਕੇ ਨੂੰ ਸਰਿਗੁਰੂ ਜੀ ਵਲੋਂ ਦਸਤਾਰ ਸਜਾਈ ਗਈ।

## ਇਤਿਹਾਸਕਾਰ ਦੇ ਘਰ

ਸੰਤ ਮਨਜਿੰਦਰ ਸਿੰਘ (ਪਟਵਾਰੀ ਰਣਧੀਰ ਸਿੰਘ ਦਾ ਸਪੁੱਤਰ) ਦੁਆਰਾ ਚਲਾਈ ਜਾਂਦੀ ਕਾਰ ਵਿਚ ਸਤਿਗੁਰੂ ਜੀ ਨੇ ਅਪਣੇ ਸਕੱਤਰ ਤਰਸੇਮ ਸਿੰਘ ਅਤੇ ਮਹਿੰਦਰ ਸਿੰਘ ਪੁਰਬਾ ਨੂੰ ਨਾਲ ਲੈ ਮੈਨੂੰ ਵੀ ਬਹਾ ਲਿਆ ਤੇ ਸ. ਨਾਹਰ ਸਿੰਘ ਐਮ. ਏ. ਇਤਿਹਾਸ-ਕਾਰ ਨੂੰ ਦਰਸ਼ਨ ਦੇਣ ਹਿਤ ਰਾਜੌਰੀ ਗਾਰਡਨ ਵਿਖੇ ਆ ਗਏ।

ਸ. ਨਾਹਰ ਸਿੰਘ ਦੁਪਹਿਰ ਦਾ ਆਰਾਮ ਕਰ ਕੇ ਉਠੇ ਹੀ ਸਨ ਕਿ ਸਾਡੀ ਕਾਰ ਨੇ ਜਾ ਹਾਰਨ ਖੜਕਾਇਆ। ਗੁਰੂ ਕਾ ਅਚਾਨਕ ਆਉਣਾ ਵੇਖ ਸ. ਨਾਹਰ ਸਿੰਘ ਬਾਗ਼ ਬਾਗ਼ ਹੋ ਗਿਆ। ਬੈਠਕ ਵਿਚ ਸੋਫੇ ਉਤੇ ਚਿੱਟਾ ਕੱਪੜਾ ਵਿਛਾ ਦਿੱਤਾ ਗਿਆ। ਸਤਿਗੁਰਾਂ ਦੇ ਚਰਨਾਂ ਵਿਚ ਹੀ ਬਜ਼ੁਰਗ ਨਾਹਰ ਸਿੰਘ ਬੈਠ ਗਿਆ। ਜਦੋਂ ਸਤਿਗੁਰੂ ਰਾਮ ਸਿੰਘ ਜੀ ਦੇ ਬਚਨ ਹੋਣ ਲਗੇ ਸਤਿਗੁਰੂ ਜੀ ਵੀ ਗਲੀਚੇ ਦਾ ਕੱਪੜਾ ਥੱਲੇ ਵਿਛਾ ਬੈਠ ਗਏ।

ਉੱਚਾ ਲੰਮਾ ਸ. ਨਾਹਰ ਸਿੰਘ ਜੋ 75-80 ਸਾਲ ਦੇ ਦਰਮਿਆਨ ਹੋਵੇਗਾ, ਸਿੱਧੇ ਸਾਦੇ ਕਪੜੇ ਪਹਿਨੀਂ, ਉੱਚਾ ਬੋਲਦਾ। ਆਰਕਾਈਵਜ਼ ਵਿਚੋਂ ਲਭੇ ਤੱਥਾਂ ਦੇ ਅਧਾਰ ਤੇ ਕਈ ਪ੍ਰਸਿਧ ਦੇਸ਼ ਭਗਤਾਂ ਦੇ ਮੁਆਫ਼ੀ-ਨਾਮਿਆਂ ਦਾ ਜ਼ਿਕਰ ਕਰਦਾ ਕਹਿ ਰਿਹਾ ਸੀ : ਸਤਿਗੁਰੋ ! ਤਮਾਸ਼ਾ ਇਹ ਹੈ ਕਿ ਜਿਥੇ ਪੁਰਾਤੱਤਵ ਵਿਭਾਗ ਵਿਚ ਅਨੇਕਾਂ ਪ੍ਰਸਿਧ ਦੇਸ਼ ਭਗਤ ਲੀਡਰਾਂ ਦੇ ਮੁਆਫ਼ੀ ਨਾਮਿਆਂ ਦੇ ਪਏ ਕਾਗ਼ਜ਼ ਲਭਦੇ ਹਨ, ਓਥੇ ਕਿਸੇ ਵੀ ਕੂਕੇ ਨੇ ਅੰਗਰੇਜ਼ੀ ਸਰਕਾਰ ਅਗੇ ਖ਼ਿਮਾ ਯਾਚਨਾ ਨਹੀਂ ਕੀਤੀ।

ਮੈਂ ਇਹ ਸਾਰੀ ਗੱਲ ਬਾਤ ਟੇਪ ਕਰ ਲਈ ਪਰ ਜਦੋਂ ਮੈਂ ਫੋਟੋ ਲੈਣ ਲਈ ਫਲੈਸ਼ ਮਾਰੀ ਤਾਂ ਜਿਵੇਂ ਬੁਢਾ ਸ਼ੇਰ ਤ੍ਰਭੁਕ ਪਿਆ : ਵੇਖੋ ਮਹਾਰਾਜ, ਇਹ ਮੇਰੇ ਨਾਲ ਧੋਖਾ ਕਰ ਗਿਆ ਏ। ਮੈਂ ਇਹਨੂੰ ਕਿਹਾ ਹੈ ਕਿ ਮੇਰੀ ਥਾਂ ਸਤਿਗੁਰੂ ਜੀ ਦੀ ਫੋਟੋ ਲੈ ਲਿਆ ਕਰ। ਮੈਂ ਤਾਂ ਅਦਨਾ ਜਿਹਾ ਆਦਮੀ ਹਾਂ, ਸਤਿਗੁਰਾਂ ਦੇ ਪਿਛੇ ਬੈਠਣ ਵਾਲਾ। ਮੇਰੀ ਫੋਟੋ ਦੀ ਕੀ ਲੋੜ।

ਅਤੇ ਅੱਧੇ ਘੰਟੇ ਦੀ ਗੱਲਬਾਤ ਪਿਛੋਂ ਸ੍ਰੀ ਸਤਿਗੁਰੂ ਜੀ ਉਠੇ ਤਾਂ ਸੰਤ ਮਹਿੰਦਰ ਸਿੰਘ ਪੁਰਬਾ ਨੇ ਸਤਿਗੁਰੂ ਜੀ ਵਲੋਂ ਫਲਾਂ ਦੀ ਇਕ ਟੋਕਰੀ ਅਤੇ 500/- ਸਰਦਾਰ ਜੀ ਦੀ ਪਤਨੀ ਨੂੰ ਦਿੱਤੇ।

ਬੀਬੀ ਜੀ ਨੇ ਇਸ ਤੋਂ ਪਹਿਲੋਂ ਮੈਨੂੰ ਵੱਖ ਬੁਲਾ ਕੇ ਕਿਹਾ ਸੀ : ਮੈਨੂੰ ਮਹਾਰਾਜ ਜੀ ਤੋਂ ਇਕ ਉੱਨ ਦੀ ਮਾਲਾ ਲੈ ਦਿਓ। ਨਾਲੇ, ਇਕ ਚੰਗੀ ਨਸਲ ਦੀ ਵੱਛੀ; ਅਸੀਂ ਸੰਭਾਲ ਲਵਾਂਗੇ। ਪਿੰਡ ਮੇਰੇ ਪੋਤੇ ਪੋਤੀਆਂ ਦਾ ਸ਼ੌਕ ਬਣਿਆ ਰਹੇਗਾ।

ਮਾਲਾ ਤਾਂ ਮਾਈ ਨੂੰ ਤੁਰਤ ਮਿਲ ਗਈ। ਗਊ ਬਾਰੇ ਮੈਂ ਗੱਡੀ ਵਿਚ ਬੈਠ ਸਤਿਗੁਰੂ ਜੀ ਨੂੰ ਅਰਜ਼ ਕੀਤੀ ਜੁ ਪਰਵਾਨ ਹੋ ਗਈ।

## ਸ. ਨਵਤੇਜ ਸਿੰਘ ਬਾਰੇ

ਕੋਠੀ ਵਲ ਜਾਂਦਿਆਂ ਸੱਚੇ ਪਾਤਸ਼ਾਹ ਜੀ ਨੇ ਸ. ਨਵਤੇਜ ਸਿੰਘ ਪ੍ਰੀਤਲੜੀ ਬਾਰੇ

ਜ਼ਿਕਰ ਕਰਦਿਆਂ ਫ਼ਰਮਾਇਆ : ਨਵਤੇਜ ਸਿੰਘ ਦੇ ਦਿਨ ਪੁੱਗ ਗਏ ਲਗਦੇ ਹਨ। ਇਹ ਨਹੀਂ ਕਿਹਾ ਜਾ ਸਕਦਾ ਕਿ ਉਹ ਇਲਾਜ ਖੁਣੋਂ ਜਾਂ ਪੈਸੇ ਦੀ ਥੁੜੋਂ ਕਰ ਕੇ ਜਾ ਰਿਹਾ ਏ। ਉਹ ਸਾਰੇ ਇਲਾਜ ਹੁੰਦਿਆਂ ਪਲੋਂਪਲ ਮੌਤ ਦੇ ਨਜ਼ਦੀਕ ਹੁੰਦਾ ਜਾ ਰਿਹਾ ਏ।

ਅਤੇ ਸਤਿਗੁਰੂ ਜੀ ਨੇ ਉਸ ਸਾਰੇ ਅਮਲ ਦਾ ਵਿਸਤਾਰ ਦੱਸਿਆ ਜਿਸ ਅਨੁਸਾਰ ਸਰਕਾਰੀ ਤੌਰ ਤੇ ਨਵਤੇਜ ਸਿੰਘ ਦਾ ਇਲਾਜ ਕਰਨ ਦੇ ਐਲਾਨ ਹੋਏ। ਸਤਿਗੁਰਾਂ ਬਚਨ ਕੀਤਾ : ਅਸਾਂ ਬਿਨ-ਐਲਾਨੋਂ ਹੀ ਨਵਤੇਜ ਸਿੰਘ ਦੀ ਸਹਾਇਤਾ ਕਰਨੀ ਸੀ ਪਰ ਜਦੋਂ ਅਖ਼ਬਾਰਾਂ ਵਿਚ ਉਸਦੀ ਮਦਦ ਕਰਨ ਕਰਵਾਣ ਦੀ ਚਰਚਾ ਹੋਈ ਤਾਂ ਦਰਬਾਰਾ ਸਿੰਘ (ਮੁੱਖ ਮੰਤਰੀ ਪੰਜਾਬ) ਨੇ ਵੀ 5000/- ਸਰਕਾਰੀ ਸਹਾਇਤਾ ਭੇਜਣ ਦਾ ਐਲਾਨ ਕਰ ਦਿੱਤਾ। ਗਿਆਨੀ ਜ਼ੈਲ ਸਿੰਘ ਨੂੰ ਪਤਾ ਲਗਾ ਤਾਂ ਉਸ ਮਹਾਰਾਸ਼ਟਰ ਦੇ ਮੁਖ ਮੰਤਰੀ ਅੰਤੁਲੇ ਨੂੰ ਇਸ਼ਾਰਾ ਕੀਤਾ (ਕਿਉਂਕਿ ਨਵਤੇਜ ਸਿੰਘ ਟਾਟਾ ਮੈਮੋਰੀਅਲ ਹਸਪਤਾਲ ਵਿਚ ਜ਼ੇਰਿ ਇਲਾਜ ਸੀ) ਕਿ ਨਵਤੇਜ ਸਿੰਘ ਦੀ ਬਿਮਾਰੀ ਦਾ ਕੁਲ ਖਰਚਾ ਮਹਾਰਾਸ਼ਟਰ ਸਰਕਾਰ ਕਰੇ। ਇਸਦੀ ਘੋਸ਼ਣਾ ਤੇ ਮੁੱਖ ਮੰਤਰੀ ਪੰਜਾਬ ਨੇ ਬਿਆਨ ਦਾਗਿਆ ਕਿ 5000/- ਤਾਂ ਪੰਜਾਬ ਸਰਕਾਰ ਨੇ ਸਹਾਇਤਾ ਦੀ ਪਹਿਲੀ ਕਿਸ਼ਤ ਹੀ ਐਲਾਨੀ ਹੈ। ਇਲਾਜ ਦਾ ਸਾਰਾ ਖਰਚਾ ਹੀ ਪੰਜਾਬ ਸਰਕਾਰ ਅਦਾ ਕਰੇਗੀ। ਇਕ ਪੰਜਾਬੀ ਲੇਖਕ ਸਰਕਾਰੀ ਮੁਖੀਆਂ ਦੀ ਪਰਸਪਰ ਵਿਰੋਧਤਾ ਦੇ 'ਸੁਆਦਲੇ' ਪ੍ਰਗਟਾਵੇ ਦਾ ਕਾਰਨ ਬਣ ਗਿਆ।

ਜਾਪਦਾ ਹੈ ਸਤਿਗੁਰੂ ਜੀ ਤਕ ਗਿਆਨੀ ਜ਼ੈਲ ਸਿੰਘ-ਸ. ਦਰਬਾਰਾ ਸਿੰਘ ਦੀ ਬਿਆਨ ਬਾਜ਼ੀ ਦੀ ਗੱਲ ਕਾਮਰੇਡ ਜਗਜੀਤ ਸਿੰਘ ਅਨੰਦ ਨੇ ਪੁਚਾਈ ਹੋਵੇ ਤੇ ਸ. ਨਵਤੇਜ ਸਿੰਘ (56) ਦੀ ਸਿਹਤ ਬਾਰੇ ਬੇ-ਭਰੋਸਗੀ ਦੀ ਖ਼ਬਰ ਵੀ ਓਸੇ ਪੁਚਾਈ ਹੋਵੇ।

## ਨੈਰੋਬੀ ਜਾਣ ਵਾਲੇ

ਸ੍ਰੀ ਗੁਰਭਜਨ ਸਿੰਘ ਕੁਇਕ ਟ੍ਰੇਵਲਜ਼ ਤੋਂ ਪਤਾ ਲਗਾ ਕਿ ਉਹ 30 ਸਰੀਰਾਂ ਲਈ ਹਵਾਈ ਕੰਪਨੀਆਂ ਤੋਂ ਸੀਟਾਂ ਕਨਫਰਮ ਕਰਵਾ ਰਿਹਾ ਹੈ। ਐਨ ਸੰਭਵ ਹੈ ਕਿ 9.8.81 ਨੂੰ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਨੈਰੋਬੀ ਦੌਰੇ ਬਾਬਤ, ਜੁ ਪ੍ਰਧਾਨ ਡੈਨੀਅਲ ਆਰਪ ਮੋਈ ਦੇ ਸੱਦੇ ਤੇ ਕੀਤਾ ਜਾ ਰਿਹਾ ਹੈ। ਹੋਰ ਗੱਲਾਂ ਤੋਂ ਪਹਿਲਾਂ ਨੈਰੋਬੀ ਜਾਣ ਵਾਲੇ ਸਰੀਰਾਂ ਦੇ ਨਾਮ ਨੋਟ ਕਰ ਲਏ ਜਾਣ :

1. ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ 2. ਸ੍ਰੀ ਮਾਤਾ ਚੰਦ ਕੌਰ ਜੀ 3. ਮਹਾਰਾਜ ਬੀਰ ਸਿੰਘ ਜੀ 4. ਬੇਬੇ ਦਲੀਪ ਕੌਰ ਜੀ 5. ਠਾਕੁਰ ਦਲੀਪ ਸਿੰਘ ਜੀ 6. ਬੀਬੀ ਗੁਰਮੀਤ ਕੌਰ ਜੀ 7. ਠਾਕੁਰ ਉਦੇ ਸਿੰਘ ਜੀ 8. ਬੀਬਾ ਜੀ ਸਾਹਿਬ ਕੌਰ 9. ਸ. ਕਰਤਾਰ ਸਿੰਘ ਜੀ 10. ਸੰਤ ਮਹਿੰਦਰ ਸਿੰਘ ਪੂਰਬਾ 11. ਸੰਤ ਤਰਸੇਮ ਸਿੰਘ ਸਕੱਤਰ 12. ਸ. ਸੁਰਿੰਦਰ ਸਿੰਘ ਮਨਚੰਦਾ 13. ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ. 14. ਚਰਨਜੀਤ ਕੌਰ ਹੰਸਪਾਲ 15. ਸੇਠ ਸ਼ੇਰ ਸਿੰਘ ਚਾਵਲਾ

16. ਸੁਪਤਨੀ ਸ਼ੇਰ ਸਿੰਘ 17. ਸ. ਜਸਵੰਤ ਸਿੰਘ ਕੱਲ੍ਹਾ 18. ਬੀਬੀ ਨਰਿੰਦਰ ਕੌਰ 19. ਅਵਤਾਰ ਸਿੰਘ ਪਤਨੀ ਅੰਮ੍ਰਿਤਸਰ 20. ਪੰ: ਗੋਪਾਲ ਸਿੰਘ 21. ਸੰਤ ਖਜ਼ਾਨ ਸਿੰਘ ਰਾਗੀ 22. ਸੰਤ ਹਰਬੰਸ ਸਿੰਘ ਘੁੱਲਾ 23. ਸੰਤ ਹਰਭਜਨ ਸਿੰਘ ਸਿਤਾਰ 24. ਸ੍ਰੀ ਬਲਜੀਤ ਸਿੰਘ ਰਾਗੀ 25. ਸ੍ਰੀ ਸੁਖਵਿੰਦਰ ਸਿੰਘ ਪਿੰਕੀ 26. ਸ੍ਰੀ ਗੁਰਮੁਖ ਸਿੰਘ ਲੁਹਾਰਾਂ 27. ਸ੍ਰੀ ਬਲਦੇਵ ਸਿੰਘ ਕਾਕੂ 28. ਸੰਤ ਗੁਲਜ਼ਾਰ ਸਿੰਘ, 29. ਸੇਠ ਤਰਲੋਕ ਸਿੰਘ ਚਾਵਲਾ 30. ਬੀਬੀ ਮਹਿੰਦਰ ਕੌਰ ਚਾਵਲਾ ਇਹ ਸਾਰੇ ਅੱਜ ਸ਼ਾਮੀ 5 ਵਜੇ ਤਕ ਨੈਰੋਬੀ ਨੂੰ ਉਡ ਜਾਣਗੇ ।

## ਮਨਚੰਦਾ ਦੇ ਦਫਤਰ ਵਿਚ

ਸ਼ਾਮਾਂ ਢਲ ਗਈਆਂ । ਕੋਠੀ ਬੈਠਿਆਂ ਸੱਚੇ ਪਾਤਸ਼ਾਹ ਜੀ ਨੂੰ ਕਿਸੇ ਸੁਨੇਹਾ ਆ ਦਿੱਤਾ ਕਿ ਮਨਚੰਦਾ ਦੀ ਨਵੀਂ ਲਈ ਮਾਟਾਡੋਰ ਵਿਚ ਸਤਿਗੁਰੂ ਜੀ ਚਰਨ ਪਾਉਣ । ਬਚਨ ਹੋਇਆ : ਚਲੋ ਚਲਦੇ ਹਾਂ । ਸੁਰਿੰਦਰ ਦੇ ਦਫਤਰ ਬੈਠ ਕੇ ਕੁਛ ਫੋਨ ਵੀ ਕਰਨੇ ਹਨ । ਹੇਠਾਂ ਉਤਰੇ ਤਾਂ ਜੀਪ ਉਤੇ ਮਾਟਾਡੋਰ ਜੈਸੀ ਬਾਡੀ ਫਿਟ ਕਰਵਾ ਕੇ, ਗੱਡੀ ਸਤਿਗੁਰਾਂ ਦੀ ਇੰਤਜ਼ਾਰ ਵਿਚ ਖਲੋਤੀ ਸੀ । ਸ੍ਰੀ ਨਾਰਾਇਣ ਦਾਸ ਡਰਾਈਵਰ ਨੇ ਨੰਮਰ ਨਿਵੇਦਨ ਕੀਤਾ : ਹਜ਼ੂਰ ਆਪ ਗੱਡੀ ਚਲਾਣ ।

ਸਤਿਗੁਰੂ ਜੀ ਨੇ ਸਟੇਅਰਿੰਗ ਫੜ ਲਿਆ ਤੇ ਗੱਡੀ ਸਾਨੂੰ ਕਈ ਜਣਿਆਂ ਨੂੰ ਨਾਲ ਲੈ ਕੇ ਮੋੜ ਕੱਟਦੀ ਕਰੋਲ ਬਾਗ ਸੁਰਿੰਦਰ ਸਿੰਘ ਮਨਚੰਦਾ ਦੇ ਦਫਤਰ ਨੂੰ ਹੋ ਪਈ ।

ਉਪਰਲੀ ਤੀਜੀ ਮਨਜ਼ਲ ਤੇ ਗਿਆਂ, ਉਡੀਕਦੇ ਬਿਸਤਰ ਤੇ ਸ੍ਰੀ ਸਤਿਗੁਰੂ ਜੀ ਬਿਰਾਜ ਗਏ । ਦੋ ਟੈਲੀਫੋਨ ਹਾਜ਼ਰ ਸਨ । ਇਕ ਤੇ ਸੁਰਿੰਦਰ ਸਿੰਘ ਮਨਚੰਦਾ ਅਤੇ ਦੂਜੇ ਤੇ ਮਨਚੰਦਾ ਦਾ ਕਾਰੋਬਾਰੀ ਸਹਾਇਕ ਬੂਟਾ ਸਿੰਘ, ਸਤਿਗੁਰੂ ਜੀ ਦੇ ਦੱਸੇ ਨੰਬਰ ਮਿਲਾਉਣ ਲਗ ਪਏ । ਕਟਾਣੀ ਦਾ ਨੰਬਰ,...ਲੁਧਿਆਣੇ ਦਾ ਨੰਬਰ...ਐਨੇ ਚਿਰ ਨੂੰ ਸ. ਜਸਵੰਤ ਸਿੰਘ ਕੱਲ੍ਹਾ ਨੇ ਆ ਚਰਨਾਂ ਤੇ ਸਿਰ ਧਰਿਆ । ਸਤਿਗੁਰੂ ਜੀ ਮੁਸਕਰਾਏ : ਲਉ ਲੁਧਿਆਣੇ ਅਤੇ ਕਟਾਣੀ ਦਾ ਕੰਮ ਤਾਂ ਮੁਕ ਗਿਆ । ਇਹਨਾਂ ਲਈ ਹੀ ਫੋਨ ਕਰਨਾ ਸੀ । ਕੱਲ੍ਹੇ ਤੋਂ ਦੇਰੀ ਨਾਲ ਆਉਣ ਦਾ ਕਾਰਨ ਪੁੱਛਿਆ । ਹੁਣ ਬੰਬਈ ਨਾਲ ਫੋਨ ਜੋੜਿਆ ਗਿਆ । ਪ੍ਰਧਾਨ ਕਰਤਾਰ ਸਿੰਘ ਤੋਂ ਕੁਛ ਪੁੱਛ ਗਿੱਛ ਕੀਤੀ ਗਈ ।

## 'ਪੂਰਨ ਪੁਰਖ'

ਪਿਛਲੇ ਦਿਨੀਂ ਭਮਰੇ ਨਾਲ ਮੰਡੀ ਗਿਆਂ ਸੂਬਾ ਜੈਮਲ ਸਿੰਘ ਜੀ, ਸੰਤ ਗਿਆਨ ਸਿੰਘ, ਸੰਤ ਭਜਨੀਕ ਸਿੰਘ ਤੇ. ਭਾ: ਸੁਰਜੀਤ ਸਿੰਘ ਆਦਿ ਨੇ ਪਿਛਲੇ ਦਿਨੀਂ ਨਿਰੰਕਾਰੀਆਂ ਵਲੋਂ ਛਪੀ 'ਪੂਰਨ ਪੁਰਖ' ਪੁਸਤਕ ਵਲ ਮੇਰਾ ਧਿਆਨ ਦੁਆਇਆ, ਜਿਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਗੱਦੀ ਨਸ਼ੀਨੀ ਬਾਰੇ ਤੱਥਾਂ ਨੂੰ ਤੋੜ ਮਰੋੜ ਕੇ ਪੇਸ਼ ਕੀਤਾ ਗਿਆ ਅਤੇ ਹੋਰ ਕਈ ਬੇਬੁਨਿਆਦ ਗੱਲਾਂ ਲਿਖੀਆਂ ਗਈਆਂ

ਸਨ । ਚਸ਼ਮਦੀਦ ਗਵਾਹਾਂ ਨੇ ਉਸ 'ਪੂਰਨ ਪੁਰਖ' ਦੀਆਂ ਅਨੇਕਾਂ ਗੱਲਾਂ ਨੂੰ ਝੁਠਿਆਇਆ ਸੀ । ਮੈਂ ਪੜ੍ਹਨ ਲਈ ਪੁਸਤਕ ਮੰਗੀ ਤਾਂ ਅਗਲੇ ਦਿਨ (30.7.81) ਪੁਸਤਕ ਮੇਰੇ ਹਵਾਲੇ ਕਰ ਦਿੱਤੀ ਗਈ । ਅੱਜ ਏਥੇ ਉਸ ਪੁਸਤਕ ਬਾਰੇ ਜ਼ਿਕਰ ਕਰਦਿਆਂ ਕਿਹਾ ਕਿ ਇਸ ਵਿਚਲੇ ਨਾਮਧਾਰੀਆਂ ਨਾਲ ਸੰਬੰਧਤ ਝੂਠਾਂ ਦਾ ਭਾਂਡਾ ਫੋੜ ਕੀਤਾ ਜਾਇ । ਸਤਿਗੁਰੂ ਜੀ ਨੇ ਮਹਾਰਾਜ ਜੀ ਨੂੰ ਫ਼ਰਮਾਇਆ : ਕਿਤਾਬ ਉਨ੍ਹਾਂ ਨੂੰ ਵਖਾਈ ਜਾਇ ਤੇ ਤਰਦੀਦ ਲਿਖਣ ਹਿਤ ਕਿਹਾ ਜਾਵੇ ।

## ਅਣਮੰਗੀ ਸਹਾਇਤਾ

ਮੈਨੂੰ ਆਗਿਆ ਹੋਈ ਮੈਂ 'ਪੂਰਨ ਪੁਰਖ' ਲੈ ਆਵਾਂ । ਮੇਰੇ ਨਾਲ ਜਾਣ ਦੀ ਮੋਹਣ ਸਿੰਘ ਸੰਗੀਤ ਵਿਦਿਆਰਥੀ ਨੂੰ ਆਗਿਆ ਹੋਈ ਕਿ ਪੁਸਤਕ ਲੈ ਆਵੇ ਤਾਂਕਿ ਮੈਨੂੰ ਬੇਲੋੜੀ ਖੇਚਲ ਨ ਹੋਵੇ । ਜਦੋਂ ਮੈਂ ਨਮਸਕਾਰ ਕਰ ਉੱਠਣ ਲਗਾ ਤਾਂ ਸਤਿਗੁਰੂ ਜੀ ਵਲੋਂ ਮਾਇਕ ਸਹਾਇਤਾ ਦਿੱਤੀ ਗਈ ।

"ਇਹ ਕਾਹਦੇ ਲਈ ?"

"ਸਤਿਗੁਰਾਂ ਹੁਕਮ ਕੀਤਾ ਏ !"

"ਸੱਚੇ ਪਾਤਸ਼ਾਹ ! ਕਿਸਨੂੰ ਦੇਣੇ ਹਨ ਏਹ ?"

"ਤੁਹਾਡੇ ਲਈ ਹੀ ਹਨ, ਤੁਸਾਂ ਪਾਕਿਸਤਾਨ ਜੁ ਜਾਣਾ ਏ' !"

ਮੈਂ ਆਪਣੇ ਉਦਾਰ ਤੇ ਦਿਲਦਾਰ ਸਤਿਗੁਰੂ ਜੀ ਨੂੰ ਨਮਸਕਾਰ ਕਰਦਿਆਂ ਅਰਜ਼ ਕੀਤੀ : "ਆਪ ਜੀ ਦੀ ਬੜੀ ਕਿਰਪਾ ਹੈ । ਮੈਂ ਕਿਹੜਾ ਤੁਹਾਡੇ ਕੋਲੋਂ ਆਗਿਆ ਲੈ ਕੇ ਪਾਕਿਸਤਾਨ ਦਾ ਪ੍ਰੋਗਰਾਮ ਬਣਾਇਆ ਸੀ !"

"ਨਹੀਂ, ਬਸ ਕੋਲ ਰਖੋ ਤੇ ਬੇਫ਼ਿਕਰ ਹੋ ਕੇ ਪਾਕਿਸਤਾਨੋਂ ਹੋ ਆਓ !"

ਘਰ ਨੂੰ ਆਇਆ । ਪੈਸੇ ਪੂਰੇ ਦੋ ਹਜ਼ਾਰ ਸਨ । ਪੁਸਤਕ 'ਪੂਰਨ ਪੁਰਖ' ਮੋਹਨ ਸਿੰਘ ਹੱਥ ਭੇਜ ਦਿੱਤੀ ।

### 8 ਅਗਸਤ 1981, ਸ਼ਨੀਵਾਰ
### ਨਵੀਂ ਦਿੱਲੀ

## ਰਵਾਨਗੀ ਨੈਰੋਬੀ ਨੂੰ

ਸ੍ਰੀ ਸਤਿਗੁਰੂ ਜੀ ਅੱਜ ਸਵੇਰੇ 5 ਵਜੇ ਹੀ, ਨਾਲ ਖੜਨ ਵਾਲੀਆਂ ਸਵਾਰੀਆਂ ਤੇ ਵਿਦਾ ਕਰਨ ਵਾਲੀਆਂ ਸੰਗਤਾਂ ਨਾਲ ਪਾਲਮ ਏਅਰ ਪੋਰਟ ਤੇ ਪੁੱਜੇ ਅਤੇ ਪਹਿਲਾਂ ਬੰਬਈ ਵਾਸਤੇ ਜਹਾਜ਼ ਲਿਆ ।

ਨੈਰੋਬੀ ਵਾਲੀ ਸੰਗਤ ਦੇ ਅੱਜ ਭਾਗ ਜਾਗਣਗੇ ਕਿਉਂਕਿ 12 ਵਜੇ ਦੀ ਫਲਾਈਟ ਤੇ ਸਤਿਗੁਰੂ ਜੀ ਅਤੇ ਸੰਗਤ ਨੈਰੋਬੀ ਲਈ ਚੱਲਣਗੇ । ਜਿਵੇਂ ਦਾ ਸੁਆਗਤ ਨੈਰੋਬੀ ਦੇ ਨਾਮਧਾਰੀਆਂ ਵਲੋਂ ਜੋਮੋ ਕਨਿਆਟਾ ਏਅਰ ਪੋਰਟ ਤੇ ਹੋਣਾ ਹੈ, ਉਸ ਦਾ ਅਨੁਭਵ ਕਰ ਕੇ ਮੇਰਾ ਮਨ ਸੁਖ ਲੈ ਰਿਹਾ ਹੈ ।

ਸਤਿਗੁਰੂ ਜੀ ਦਾ ਕੇਵਲ ਇਕ ਦਿਨ ਲਈ ਭਾਰਤ ਆਉਣਾ ਅਤੇ ਖਾਸ ਕਰ ਦਿੱਲੀ ਨੂੰ ਨਿਵਾਜਣਾ, ਦਰਸ਼ਨ ਪ੍ਰੇਮੀਆਂ ਲਈ ਪਰਮ ਸੁਖਦਾਈ ਸੀ। ਮੈਂ ਤਾਂ ਇਹੋ ਮੰਨਦਾ ਹਾਂ ਕਿ ਇਹ ਭਾਰਤ ਵਿਚਰਣ ਕੇਵਲ ਮੇਰੇ ਕਰ ਕੇ ਹੀ ਸੀ। ਘਰ ਆਣ ਕੇ ਦਰਸ਼ਨ ਦੇਣੇ, ਪਾਕਿਸਤਾਨ ਜਾਣ ਲਈ ਖਰਚੇ ਵਲੋਂ ਬੇਫਿਕਰ ਕਰਨਾ ਇਸੇ ਫਿਕਰ ਦਾ ਲਖਾਇਕ ਹੈ।

## 9 ਅਗਸਤ 1981, ਐਤਵਾਰ
## ਨਵੀਂ ਦਿੱਲੀ

### ਉਦਘਾਟਨ ਇਕ ਲਾਇਬਰੇਰੀ ਦਾ

ਸਵੇਰੇ 9 ਵਜੇ ਮੈਂ ਅਤੇ ਖੜਕ ਸਿੰਘ ਭਮਰਾ ਹੰਸਪਾਲ ਦੇ ਘਰੋਂ ਆ ਰਹੇ ਸਾਂ ਕਿ ਸ. ਗਿਆਨ ਸਿੰਘ ਹੰਸਪਾਲ (ਐਮ. ਪੀ. ਦੇ ਪਿਤਾ ਜੀ) ਆਪਣੇ ਬਾਲ ਸੇਵਕ ਤੋਂ ਅਵਾਜ਼ਾਂ ਮਰਵਾਂਦੇ ਤੇ ਦੁੜਾਂਦੇ ਆਪ ਪਿਛੇ ਸਹਿਜੇ-ਸਹਿਜੇ ਤੁਰਦੇ ਆ ਮਿਲੇ। ਹੰਸਪਾਲ ਦੇ ਮਾਤਾ ਜੀ ਵੀ ਗੇਟ ਪਾਸ ਖਲੌਤੇ ਹੋਏ ਸਨ।

ਸ. ਗਿਆਨ ਸਿੰਘ ਨੇ ਦੱਸਿਆ ਕਿ ਰਾਜੌਰੀ ਗਾਰਡਨ ਦੇ ਸਨਾਤਨ ਧਰਮ ਮੰਦਰ ਵਿਚ ਹਿੰਦੂ ਵਿਸ਼ਵ ਪਰਿਸ਼ਦ ਵਲੋਂ ਇਕ ਲਾਇਬ੍ਰੇਰੀ ਦਾ ਉਦਘਾਟਨ ਹਰਵਿੰਦਰ ਸਿੰਘ ਹੁਰਾਂ ਕਰਨਾ ਸੀ। ਕਾਰਡ ਛਪੇ ਹੋਏ ਹਨ। ਮੰਦਰ ਵਾਲਿਆਂ ਜ਼ੋਰ ਦਿੱਤਾ ਹੈ ਕਿ ਜੇ ਪੁੱਤਰ ਨਹੀਂ ਤਾਂ ਪਿਤਾ ਹੀ ਉਦਘਾਟਨ ਕਰ ਦੇਵੇ। ਮੈਨੂੰ ਇਹ ਕਿਹਾ ਗਿਆ ਹੈ ਪਰ ਤੁਸੀਂ ਵੀ ਨਾਲ ਹੋਵੋ ਤਾਂ ਚੰਗਾ ਹੈ।

ਅਤੇ ਅਸੀਂ ਸ਼ਾਮੀ 4.30 ਵਜੇ ਸਨਾਤਨ ਧਰਮ ਮੰਦਰ ਰਾਜੌਰੀ ਗਾਰਡਨ ਪੁੱਜੇ। ਥੋੜੇ ਜਿਹੇ ਥੋਜਾਨ ਇਕੱਠ ਵਿਚ ਅਸੀਂ ਦੋਵੇਂ ਮੰਚ ਉਪਰ ਬੈਠੇ ਸਾਂ। ਕੁਛ ਤਕਰੀਰਾਂ ਉਪਰੰਤ, ਦਿਨੇ ਹੀ ਆਟੇ ਦਾ ਦੀਵਾ ਜਗਾ ਕੇ ਸੰਤ ਗਿਆਨ ਸਿੰਘ ਜੀ ਨੇ ਇਕ ਲੰਮੀ ਉਪਦੇਸ਼ਾਤਮਿਕ ਤਕਰੀਰ ਕੀਤੀ ਜਿਸਦਾ ਆਮ ਕਰਕੇ ਸਿੱਖੀ ਪਰਚਾਰ ਨਾਲ ਸੰਬੰਧ ਸੀ, ਉਦਘਾਟਨ ਕੀਤਾ।

ਇਸ ਤੋਂ ਪਹਿਲਾਂ ਮੈਂ ਵੀ 15-20 ਮਿੰਟ, ਗਿਆਨ ਦੇ ਢੂੰਡਾਊਆਂ ਲਈ ਪੁਸਤਕਾਂ ਦੇ ਮਹੱਤਵ ਤੇ ਚੰਦ ਸ਼ਬਦ ਬੋਲੇ: ਹਿੰਦੂ ਜਨਤਾ ਨਾਲ ਸਾਂਝ ਦੇ ਹਕੀਕੀ ਅਲਮ ਬਰਦਾਰ ਨਾਮਧਾਰੀ ਹਨ।

## 10 ਅਗਸਤ 1981, ਸੋਮਵਾਰ
## ਨਵੀਂ ਦਿੱਲੀ

### ਪਾਕਿਸਤਾਨੀ ਹਿੰਦੂ

ਦੁਪਹਿਰੇ ਮੈਂ ਅਤੇ ਸੁਪਤਨੀ ਗੁਰਬਚਨ ਕੌਰ ਕਰੋਲ ਬਾਗੋਂ ਬਸ ਫੜਕੇ ਚੌਕ ਮਤੀ ਦਾਸ ਨੂੰ ਜਾ ਰਹੇ ਸਾਂ ਕਿ ਬਸ ਵਿਚ ਇਕ ਨੌਜਵਾਨ ਤੀਵੀਂ ਬਾਰ-ਬਾਰ ਮੈਨੂੰ ਘੋਖਦੀ ਜਾਪੀ। ਉਸਨੇ ਲਾਲ ਕਪੜੇ ਪਹਿਨੇ ਹੋਏ ਸਨ। ਬਾਲ ਬੱਚਾ ਵੀ ਉਸਦੇ ਨਾਲ ਸੀ।

ਮੈਂ ਬਸ ਵਿਚ ਖਲੋਤਾ ਹੋਇਆ ਸਫ਼ਰ ਕਰ ਰਿਹਾ ਸਾਂ ਪਰ ਜਦੋਂ ਅੱਗੇ ਚਲ ਕੇ ਮੈਨੂੰ ਪਤਨੀ ਦੇ ਨਾਲ ਦੀ ਹੀ ਸੀਟ ਮਿਲ ਗਈ, ਤਾਂ ਸਾਹਮਣੀ ਸੀਟ ਤੋਂ ਮੂੰਹ ਭੁਆਏ, ਇਕ ਬਜ਼ੁਰਗ ਇਸਤਰੀ ਜੁ ਭਾਪਣ ਜਾਪਦੀ ਸੀ ਬੋਲੀ ਤੋਂ, ਕਹਿਣ ਲਗੀ : ਤੁਸੀਂ ਨਾਮਧਾਰੀ ਹੋ ।

"ਹਾਂ ਜੀ !"

"ਸਚਮੁਚ ਦੇ ਨਾਮਧਾਰੀ ?"

"ਜੀ, ਅਸਲੋਂ ਹੀ ਨਾਮਧਾਰੀ !"

"ਨਿਰੰਕਾਰੀ ਤਾਂ ਨਹੀਂ ਨ ?"

"ਨਹੀਂ ਜੀ ਸਚਮੁਚ ਦੇ ਨਾਮਧਾਰੀ, ਕਿਉਂ ?"

"ਅਸਾਂ ਸੁੱਖਣਾਂ ਦੇਣੀ ਸੀ ਨਾਮਧਾਰੀਆਂ ਦੇ ਤੀਰਥ ਤੇ । ਮੈਨੂੰ ਕੋਈ ਪਤਾ ਨਹੀਂ ਸੀ ਲਗਦਾ ਪਿਆ, ਕਿਥੇ ਦਿਆਂ ? ਭੈਣੀ ਸਾਹਿਬ ਬਾਰੇ ਸੁਣਿਆਂ ਤਾਂ ਸੀ, ਪਰ ਕਿਥੇ ਕਰ ਕੇ ਹੈ ਪਤਾ ਨਹੀਂ ਸੀ । ਸਭ ਥਾਈਂ ਬਾਬਾ ਨਾਨਕ ਦਾ ਘਰ ਜਾਣ ਕੇ, ਅੰਤ ਬੰਗਲਾ ਸਾਹਿਬ ਹੀ ਸੁੱਖਣਾ ਦੇ ਆਈ । ਮੇਰਾ ਭਾਈ ਪੂਰਾ ਹੋ ਗਿਆ ਏ, ਉਸਨੇ ਭੈਣੀ ਸਾਹਿਬ ਦੀ ਸੁੱਖਣਾ ਸੁਖੀ ਸੀ । ਗੁਰੂ ਜੀ ਕਿਥੇ ਹੁੰਦੇ ਹਨ ?"

ਮੈਂ ਸਤਿਗੁਰੂ ਜੀ ਬਾਰੇ ਦਸ ਕੇ, ਪੁਛਿਆ : ਸੁੱਖਣਾ ਕਾਹਦੀ ਸੀ ?

ਇਕ ਪ੍ਰੌਢ ਵਿਅਕਤੀ ਵਲ ਇਸ਼ਾਰਾ ਕਰ ਕੇ ਮਾਈ ਬੋਲੀ : ਇਸ ਦੇ ਜਨਮ ਸਮੇਂ ਉਸਨੇ ਨਾਮਧਾਰੀਆਂ ਦੇ ਗੁਰੂ ਨੂੰ ਅਰਾਧਿਆ ਸੀ । ਮੇਰੇ ਭਰਾ ਦਾ ਅਕੀਦਾ ਜਿਉਂਦੇ ਗੁਰੂ ਵਿਚ ਸੀ । ਉਪਰੰਤ ਮੇਰੇ ਘਰ ਇਹ ਲੜਕਾ ਜਨਮਿਆ ।

ਇਹਨਾਂ ਵਿਚ ਮੇਰੇ ਜਾਣੂੰ ਸ੍ਰੀ ਰਾਮ ਚੰਦਰ ਪਟਵਾਰੀ ਦਾ ਲੜਕਾ ਸ੍ਰੀ ਮਹਿੰਦਰ ਸਿੰਘ (ਸਹਿਜਧਾਰੀ) ਹੈ ਤੇ ਉਹ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨਾਂ ਦਾ ਮੁਸ਼ਤਾਕ ਹੈ । ਜੋ ਭਾਰਤ ਆਇਆ ਹੋਇਆ ਕਿਸੇ ਨਾਮਧਾਰੀ ਨਾਲ ਤਾਲਮੇਲ ਨਹੀਂ ਕਰ ਸਕਿਆ । ਉਹ ਸਤਿਗੁਰੂ ਜੀ ਦੇ ਦਰਸ਼ਨ ਕਰਨਾ ਅਤੇ ਭੇਟ ਧਰਨਾ ਚਾਹੁੰਦਾ ਸੀ । ਲਾਲ ਕਪੜਿਆਂ ਵਾਲੀ ਔਰਤ ਉਸਦੀ ਪਤਨੀ ਸੀ ਤੇ ਮੇਰੇ ਨਾਲ ਗੱਲਾਂ ਕਰਨ ਵਾਲੀ ਉਸ ਦੀ ਭੂਆ ।

ਮੈਨੂੰ ਆਪਣੇ ਨਾਮਧਾਰੀ ਪਹਿਰਾਵੇ ਤੇ ਸੁਭਾਵਕ ਮਾਣ ਮਹਿਸੂਸ ਹੋਇਆ ਜਿਸ ਨਾਲ ਸਤਿਗੁਰੂ ਜੀ ਦੇ ਪ੍ਰੇਮੀਆਂ ਨੂੰ ਸਤਿਗੁਰੂ ਜੀ ਬਾਰੇ ਪਤਾ ਲਗਾ । ਮੈਂ ਕੁਛ ਟੈਲੀਫੋਨ ਨੰਬਰ ਵੀ ਦਿੱਤੇ ਤੇ ਉਹਨਾਂ ਦੀ ਹੋਰ ਸਹਾਇਤਾ ਦਾ ਬਚਨ ਵੀ ਦਿੱਤਾ ।

## 11 ਅਗਸਤ 1981, ਮੰਗਲਵਾਰ
## ਨਵੀਂ ਦਿੱਲੀ

### ਦੂਰਦਰਸ਼ਨ ਉਤੇ ਨਾਮਧਾਰੀ

ਰਾਤੀਂ ਟੈਲੀਵੀਜ਼ਨ ਵੇਖਦਿਆਂ ਸਕਰੀਨ ਅਚਾਨਕ ਜਗਮਗਾ ਉੱਠਿਆ । ਨਾਮਧਾਰੀ ਪਹਿਰਾਵੇ ਵਾਲੇ ਵਿਅਕਤੀ ਦੀਦਾਰੇ ਦੇ ਰਹੇ ਸਨ । 9.15 ਤੇ ਖ਼ਬਰਾਂ

ਆਈਆਂ ਤਾਂ ਉਸ ਵਿਚ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਡੇਨੀਅਲ ਆਰਪ ਮੋਏ ਪ੍ਰਧਾਨ ਕੀਨੀਆ ਵਲੋਂ ਕੀਤੇ ਗਏ ਸ਼ਾਹੀ ਸੁਆਗਤ ਵਿਚ ਨਾਮਧਾਰੀ ਪਹਿਲੀਆਂ ਕਤਾਰਾਂ ਵਿਚ ਸਨ। ਮੇਰੇ ਬੱਚੇ ਕੂਕ ਉਠੇ : ਅਹੁ ਸਤਿਗੁਰੂ ਜੀ।

ਹੋਰ ਵੀ ਏਧਰੋਂ ਗਏ ਜਾਂ ਓਧਰ ਦੇ ਮੁਖੀ ਨਾਮਧਾਰੀਆਂ ਦੇ ਦਰਸ਼ਨ ਖ਼ਬਰਾਂ ਦੌਰਾਨ ਹੋਏ। ਆਪਣਿਆਂ ਨੂੰ ਖਾਸ ਥਾਂ ਖਲੋਤੇ ਵੇਖ ਕਿਸ ਨੂੰ ਚਾਅ ਨਹੀਂ ਚੜ੍ਹਦਾ।

## 12 ਅਗਸਤ 1981, ਬੁੱਧਵਾਰ
## ਨਵੀਂ ਦਿੱਲੀ

### ਸ. ਨਵਤੇਜ ਸਿੰਘ ਅੰਤ

ਆਖਿਰ ਉਹ ਦੁਖਾਂਤ ਵਾਪਰ ਹੀ ਗਿਆ ! 'ਸਾਂਧਿਅ ਟਾਈਮਜ਼' ਨੇ ਖਬਰ ਦਿੱਤੀ ਕਿ ਪੰਜਾਬੀ ਦਾ ਪ੍ਰਸਿੱਧ ਅਗਾਂਹ ਵਧੂ ਲੇਖਕ ਸ. ਨਵਤੇਜ ਸਿੰਘ 'ਪ੍ਰੀਤ ਲੜੀ' ਕੈਂਸਰ ਦੇ ਕਾਰਨ ਉਪਰੇਸ਼ਨ ਉਪਰੰਤ ਆਪਣੇ ਆਪ ਨੂੰ ਬਹਾਲ ਨਹੀਂ ਕਰ ਸਕਿਆ।

ਬੰਬਈਓਂ ਉਹ ਪ੍ਰੀਤ ਨਗਰ ਆ ਗਿਆ। ਏਥੇ ਵਧੀ ਤਕਲੀਫ਼ ਤੇ ਗੁਰੂ ਤੇਗ-ਬਹਾਦੁਰ ਹਸਪਤਾਲ ਅੰਮ੍ਰਿਤਸਰ ਡਾਕਟਰਾਂ ਦੀ ਦੇਖ ਰੇਖ ਹੇਠ ਰਿਹਾ ਅੰਤ ਡਾਕਟਰਾਂ ਘਰ ਲੈ ਜਾਣ ਲਈ ਆਖਿਆ। ਜਿਥੇ ਉਹਦੇ ਅੱਜ ਹੀ ਸਵਾਸ ਪੂਰੇ ਹੋ ਗਏ।

'ਪ੍ਰੀਤਲੜੀ' ਨੂੰ ਉਸਦੇ ਮਾਲਿਕ ਸੰਪਾਦਕ ਉੱਤੋੜਿੱਤੀ ਵਿਛੋੜਾ ਦੇ ਰਹੇ ਹਨ। 4 ਸਾਲ ਪਹਿਲਾਂ ਪ੍ਰੀਤ ਲੜੀ ਦੇ ਬਾਨੀ ਸ. ਗੁਰਬਖਸ਼ ਸਿੰਘ ਨੇ ਅੱਖਾਂ ਮੀਟ ਲਈਆਂ, ਪਰ ਉਹ ਤਾਂ ਪੂਰੀ ਉਮਰ ਭੋਗ ਕੇ ਗਏ ਉਨ੍ਹਾਂ ਦੇ ਫਰਜ਼ੰਦ ਨੂੰ ਲਗਭਗ ਅੱਧੀ ਉਮਰ (56) ਵਿਚ ਹੀ ਛੁੱਟੀ ਕਰਨੀ ਪਈ। ਪਤਨੀ, ਬੇਟੇ, ਭੈਣ-ਭਰਾਵਾਂ ਨੂੰ ਪਤਾ ਨਹੀਂ ਕਿਸ ਹੋਣੀ ਨਾਲ ਵਾਸਤਾ ਪਏ।

## 13 ਅਗਸਤ 1981, ਵੀਰਵਾਰ
## ਨਵੀਂ ਦਿੱਲੀ

### ਦੋ ਹੋਰ, ਰੱਬ ਨੇ ਬੁਲਾ ਲਏ

ਦਿਨੇ 10 ਕੁ ਵਜੇ ਰਮੇਸ਼ ਨਗਰ ਵਿਚਦੀ ਜਾ ਰਿਹਾ ਸਾਂ ਕਿ ਇਕ ਔਰਤ ਮੇਰੇ ਕੋਲੋਂ ਲੰਘਦੀ ਬੁੜਬੁੜਾਈ : ਕੀ ਏ ਜ਼ਿੰਦਗੀ ਦਾ ਭਰਵਾਸਾ ! ਵਿਚਾਰਾ ਵਰਿਆਮ ਸਿੰਘ (ਰਮੇਸ਼ ਨਗਰ ਨਾਮਧਾਰੀ ਕਾਲੋਨੀ) ਪੋਤਰੇ ਦੇ ਹਾਦਸੇ ਨਾਲ ਮੌਤ ਦੀ ਦਹਿਲ ਸੁਣ ਕੇ ਹੀ ਪੂਰਾ ਹੋ ਗਿਆ ਏ।

ਸ੍ਰੀ ਗੁਰਦੇਵ ਸਿੰਘ ਸਰੋਦ ਤੋਂ ਮਾਲੂਮ ਹੋਇਆ ਕਿ ਨਾਮਧਾਰੀ ਕਾਲੋਨੀ ਦੇ ਚਾਚਾ ਭਤੀਜਾ ਕੱਲ੍ਹ ਕਿਤੇ ਸਕੂਟਰ ਤੇ ਜਾ ਰਹੇ ਸਨ ਕਿ ਟ੍ਰਕ ਜਾਂ ਬਸ ਨਾਲ ਹਾਦਸਾ ਹੋ ਗਿਆ। ਚਾਚੇ ਨੂੰ ਤਾਂ ਗੰਭੀਰ ਚੋਟਾਂ ਲਗ ਗਈਆਂ ਤੇ ਵਰਿਆਮ ਸਿੰਘ ਚਾਹਲ ਦੇ ਪੋਤਰੇ ਨੂੰ ਤਾਂ ਹਸਪਤਾਲ ਲਿਜਾਂਦਿਆਂ ਹੀ ਮੌਤ ਨੇ ਆ ਘੇਰਿਆ। ਇਸਦੀ ਖਬਰ ਸੁਣਦਿਆਂ ਹੀ ਬਾਦੀ ਵਰਿਆਮ ਸਿੰਘ ਦਮ ਤੋੜ ਗਿਆ ਹੈ। ਚਾਹਲ ਦਾ ਲੜਕਾ,

ਜਿਸਦਾ ਪੁੱਤਰ ਪੂਰਾ ਹੋ ਗਿਆ ਹੈ, ਉਹ ਪੰਜਾਬ ਗਿਆ ਹੋਇਆ ਹੈ।

## 15 ਤੋਂ 22 ਅਗਸਤ 1981
## ਪਾਕਿਸਤਾਨ ਫੇਰੀ

15 ਅਗਸਤ, ਸਾਡੇ ਸੁਤੰਤਰਤਾ ਦਿਵਸ ਦੇ ਜਸ਼ਨਾਂ ਵਾਲੇ ਦਿਨ ਅੰਮ੍ਰਿਤਸਰੋਂ 12 ਵਜੇ ਦੁਪਹਿਰੇ, ਪਾਕਿਸਤਾਨੀ ਰੇਲ, ਸਿੱਖ ਯਾਤਰੂ ਐਕਸਪ੍ਰੈਸ ਤੇ ਪਾਕਿਸਤਾਨ ਵਿਚਲੇ ਗੁਰਦੁਆਰਿਆਂ ਦੀ ਯਾਤਰਾ ਸ਼ੁਰੂ ਹੋਈ। ਕੋਈ 700 ਤੋਂ ਵੱਧ ਇਸਤਰੀ ਪੁਰਸ਼। ਮਾਸਟਰ ਤਾਰਾ ਸਿੰਘ ਦੀ ਪੁੱਤਰੀ, ਬੀਬੀ ਰਾਜਿੰਦਰ ਕੌਰ ਦੀ ਸਰਦਾਰੀ ਹੇਠ 500 ਬੀਬੀਆਂ ਨੀਲੀਆਂ ਚੁੰਨੀਆਂ ਵਾਲੀਆਂ, 150 ਦੇ ਕਰੀਬ ਹੋਰ ਸਿੱਖ ਯਾਤਰੂ, ਇਨ੍ਹਾਂ ਤੋਂ ਬਿਨਾ ਸਾਡਾ ਸਫੈਦ ਸਿਧੀਆਂ ਦਸਤਾਰਾਂ ਵਾਲਿਆਂ ਦਾ ਜੱਥਾ ਜਿਨ੍ਹਾਂ ਵਿਚੋਂ 40 ਤਾਂ ਸਿਧੇ ਹੀ ਨਾਮਧਾਰੀ ਹਨ।

ਸਮੁੱਚੇ ਯਾਤਰੀ ਭਾਰਤ ਵਿਚਲੇ ਅਟਾਰੀ ਬਾਰਡਰ ਤੇ 2.30 ਘੰਟਿਆਂ ਵਿਚ ਕਸਟਮ ਕਲੀਅਰੈਂਸ ਕਰਵਾ ਕੇ 3.15 ਤਕ ਪਾਕਿਸਤਾਨੀ ਬਾਰਡਰ ਵਾਹਗੇ ਤੇ ਪਹੁੰਚ ਗਏ। ਅੰਮ੍ਰਿਤਸਰੋਂ ਭਾਰਤੀਆਂ ਦੇ ਰੁਪਏ 100 ਪਿਛੇ ਪਾਕਿਸਤਾਨੀ ਕਰੰਸੀ ਦੇ 120 ਰੁਪਏ ਮਿਲੇ। ਕਾਨੂੰਨੀ ਤੌਰ ਤੇ 70 ਡਾਲਰ (ਅਮਰੀਕੀ) ਹਰ ਯਾਤਰੀ ਨੂੰ ਮਿਲੇ, ਅਰਥਾਤ 6050/- ਪ੍ਰਤੀ ਵਿਅਕਤੀ।

8.35 ਤਕ ਵਾਹਗਾ ਬਾਰਡਰ ਤੇ ਹੀ ਸਾਡੀ ਸਪੈਸ਼ਲ ਟ੍ਰੇਨ ਰੁਕੀ ਰਹੀ। ਬੀਬੀ ਰਾਜਿੰਦਰ ਕੌਰ ਨੇ ਲਾਊਡ ਸਪੀਕਰ ਤੇ ਐਲਾਨ ਕਰਵਾਇਆ ਕਿ ਉਹ ਆਪਣੇ ਜਥੇ ਦੀਆਂ ਪਾਕਿਸਤਾਨੀ ਟਿਕਟਾਂ ਆਪ ਖਰੀਦੇਗੀ। ਪਰ ਬੀਬੀ ਜੀ ਨੂੰ ਇਹ ਪਤਾ ਨਹੀਂ ਸੀ ਕਿ ਸਟੇਸ਼ਨ ਮਾਸਟਰ ਟ੍ਰੈਵਲ ਚੈੱਕਾਂ ਜਾਂ ਡਾਲਰਾਂ ਨਾਲ ਟਿਕਟਾਂ ਨਹੀਂ ਦੇ ਸਕੇਗਾ। ਉਹ ਆਪਣੇ ਜਥੇ ਵਾਲਿਆਂ ਤੋਂ ਪਹਿਲੇ ਬਾਰਡਰ ਤੇ ਡਾਲਰ ਚੈੱਕ ਬਦਲਵਾ ਲੈਂਦੀ ਫਿਰ ਤਾਂ ਠੀਕ ਸੀ। ਸਾਡੇ 'ਚੋਂ ਹਰੇਕ ਨੇ ਹੀ 1000/- ਤੋਂ 4000/- ਦੇ ਨੋਟ ਵਟਾਏ ਹੋਏ ਸਨ। ਟਿਕਟਾਂ ਨਨਕਾਣਾ ਸਾਹਿਬ ਤਕ ਦੀਆਂ, ਏਸੇ ਫੈਸਲੇ ਨਾਲ ਚੱਲੇ।

ਬਾਰਡਰ ਤੇ ਪਾਕਿਸਤਾਨੀਆਂ ਵਲੋਂ ਕੋਈ ਵਿਸ਼ੇਸ਼ ਪ੍ਰਬੰਧ ਨਹੀਂ ਸੀ। ਸਾਡੇ ਡਾਕੂਮੈਂਟ ਤੇ ਸਾਮਾਨ ਗੱਡੀ ਵਿਚ ਹੀ ਚੈੱਕ ਹੋ ਗਏ। ਤੇ ਮਸਾਂ ਕਿਤੇ 8.35 ਤੇ ਚਲ ਕੇ 9.35 ਤਕ ਲਾਹੌਰ ਪੁੱਜੇ। ਕੇਵਲ 10 ਮਿੰਟ ਗੱਡੀ ਰੁਕ, 11.15 ਵਜੇ ਰਾਤੀਂ ਨਨਕਾਣਾ ਸਾਹਿਬ ਪਹੁੰਚ ਗਏ।

ਵਕਫ਼ ਬੋਰਡ ਦੇ ਅਧਿਕਾਰੀਆਂ ਵਲੋਂ ਸੁਆਗਤ ਦਾ ਪ੍ਰਬੰਧ ਸੀ ਸਟੇਸ਼ਨ ਉਤੇ, ਬਸਾਂ ਸਾਨੂੰ ਗੁਰਦੁਆਰਾ ਸਾਹਿਬ ਤਕ ਅਪੜਾਉਣ ਲਈ ਤਿਆਰ ਖੜੀਆਂ ਸਨ। ਲੋੜ ਤੋਂ ਵਧੇਰੇ ਚਮਕਦੀਆਂ ਤੇ ਚੀਂਧੜ ਮੀਂਧੜ ਨਾਲ ਸਜਾਈਆਂ ਬਣਾਈਆਂ। 7-8 ਮਿੰਟ ਤਕ ਹੀ ਅਸੀਂ ਗੁਰਦੁਆਰਾ ਸਾਹਿਬ ਦੇ ਰਿਹਾਇਸ਼ੀ ਕਮਰਿਆਂ ਵਿਚ ਜਾ ਡਟੇ। ਮੈਨੂੰ ਦਾਮਾਦ ਸ. ਬਲਬੀਰ ਸਿੰਘ ਵਿਲੋਂ ਅਤੇ ਸੰਤ ਗੁਰਦਿਆਲ ਸਿੰਘ ਦਾ ਸਾਥ ਹੋਣ ਕਰ ਕੇ ਹਰ ਤਰ੍ਹਾਂ ਸਹੂਲਤ ਸੀ।

ਸਵੇਰੇ ਉਠ 16 ਅਗਸਤ ਨੂੰ ਬੀਬੀਆਂ ਤਾਂ ਅਖੰਡ ਪਾਠ ਜਾਰੀ ਕਰ ਦਿੱਤਾ।

ਹੋਰ ਸਭਨਾਂ ਗੁਰਦੁਆਰਾ ਜਨਮ ਅਸਥਾਨ ਦੇ ਦਰਸ਼ਨ ਕੀਤੇ ਅਤੇ ਦੂਜੇ ਗੁਰਦੁਆਰਿਆਂ ਦੇ ਵੀ। ਪਰ ਬੀਬੀਆਂ ਕੋਲੋਂ ਪਾਠ ਲਮਕ ਪਿਆ ਅਤੇ 17 ਅਗਸਤ ਨੂੰ ਸਵੇਰੇ ਨਾਮਧਾਰੀ ਜਥੇਦਾਰਾਂ ਨੂੰ ਸਹਾਇਤਾ ਲਈ ਬੇਨਤੀ ਕੀਤੀ ਗਈ। ਪਾਠੀ ਸਿਰਫ਼ ਨਾਮਧਾਰੀ ਜਥੇ ਵਿਚ ਹੀ ਸਨ। ਪਾਠ ਕਾਫ਼ੀ ਲੇਟ ਸੀ। ਸਾਡੇ ਜਥੇਦਾਰਾਂ ਸਾਫ਼ ਕੀਤਾ ਕਿ ਅਸੀਂ ਨਾਮਧਾਰੀ ਹਾਂ ਸਾਡੇ ਕੀਤਿਆਂ ਤੁਹਾਡੇ ਪਾਠ ਦਾ ਮਹਾਤਮ ਨ ਗੁਆਰੇ। ਪਰ ਰਾਤ ਤਕ ਬੇਨਤੀ ਫੇਰ ਆਈ ਕਿ ਪਾਠ ਨਾਮਧਾਰੀ ਸਿੰਘ ਹੀ ਕਰਨਗੇ ਤਾਂ ਹੀ ਭੋਗ ਸਮੇਂ ਸਿਰ ਪੈ ਸਕੇਗਾ। ਅਗਸਤ ਦੀ ਰਾਤ ਵਿਚ ਨਾਮਧਾਰੀ ਸਿੰਘਾਂ ਹੀ ਤੇਜ਼ ਅਤੇ ਸ਼ੁੱਧ ਪਾਠ ਕਰ ਕੇ ਪਾਠ ਸਵੇਰੇ ਸਮੇਂ ਸਿਰ ਅਕਾਲੀਆਂ ਦੇ ਹਵਾਲੇ ਕਰ ਦਿੱਤਾ। ਸਾਰਾ ਕਾਰਜ ਸਹਿਯੋਗ ਦੀ ਭਾਵਨਾ ਨਾਲ ਹੀ ਕੀਤਾ।

18 ਅਗਸਤ ਦੀ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਵੀ ਅਧੂਰਾ ਸੀ, ਸੋ ਰਾਣੀਆਂ ਦੇ ਨਾਮਧਾਰੀ ਜਥੇ ਨੇ ਕੀਤਾ। 2-4 ਸ਼ਲੋਕ ਰਹਿੰਦਿਆਂ ਬੀਬੀਆਂ ਨੇ ਆ ਕੀਰਤਨ ਸੰਭਾਲਿਆ। ਅਸਾਂ ਇਸ ਨੂੰ ਹਠ ਜਾਂ ਵਖਾਵੇ ਦਾ ਸੁਆਲ ਨਹੀਂ ਬਣਾਇਆ।

16 ਤੋਂ 18 ਅਗਸਤ ਤਕ ਸਾਰੇ ਆਏ ਯਾਤਰੀਆਂ ਨੇ ਨਨਕਾਣਾ ਸਾਹਿਬ ਦੀਆਂ ਬਜਾਜ਼ੀ ਦੁਕਾਨਾਂ ਤੋਂ ਖ਼ੂਬ ਕਪੜਾ ਖਰੀਦਿਆ। ਲਗਭਗ ਹਰੇਕ ਨੇ ਹੀ ਰਹਿਮਾਨ ਕੂਲਰ ਵੀ ਖਰਚ ਕਰ ਕੇ ਲਿਆ। ਅੱਜ ਕੱਲ ਏਥੇ 10/- ਤੋਂ 18/-ਮੀਟਰ ਤਕ ਦਾ ਚੰਗਾ ਕਪੜਾ ਮਿਲ ਜਾਂਦਾ ਹੈ।

18 ਅਗਸਤ ਦੀ ਅੱਧੀ ਰਾਤ ਤਕ ਸਾਨੂੰ ਮੁੜ ਕੇ ਲਾਹੌਰ ਲੈ ਗਏ। ਇਹ ਯਾਤਰੀਆਂ ਦੇ ਜ਼ੋਰ ਦੇਣ ਤੇ ਹੀ ਸੀ ਕਿ ਖਰੀਦੋ ਫ਼ਰੋਖ਼ਤ ਵਾਲੇ ਦਿਨ ਲਾਹੌਰ ਜਾਇਆ ਜਾਏ। ਗੁਰਦੁਆਰਾ ਡੇਰਾ ਸਾਹਿਬ ਅਤੇ ਮਹਾਰਾਜ ਰਣਜੀਤ ਸਿੰਘ ਦੀ ਸਰਾਂ ਵਿਚ ਡੇਰੇ ਡਾਲੇ ਗਏ।

ਮੈਂ ਆਪਣੇ ਮਿੱਤਰ ਮੌਲਵੀ ਸੈਦ ਅਹਿਮਦ (82) ਹਰਬੰਸਪੁਰੇ ਵਾਲਿਆਂ ਨੂੰ ਪਾਕਿਸਤਾਨ ਵਿਚ ਦਾਖਲ ਹੁੰਦਿਆਂ ਹੀ ਚਿੱਠੀ ਭੇਜ ਦਿੱਤੀ। ਉਨ੍ਹਾਂ ਦੇ ਦੋ ਲੜਕੇ ਸ਼੍ਰੀ ਮਕਸੂਦ ਸੂਫ਼ੀ ਅਤੇ ਸ਼੍ਰੀ ਮਨਜ਼ੂਰ ਮੈਨੂੰ ਮਿਲਣ ਲਈ ਨਨਕਾਣਾ ਸਾਹਿਬ ਹੀ ਚਲੇ ਗਏ ਸਨ। 20 ਸਾਲਾਂ ਪਿਛੋਂ ਅਸੀਂ ਨਨਕਾਣਾ ਸਟੇਸ਼ਨ ਤੇ ਹੀ ਮੁਲਾਕਾਤ ਕੀਤੀ।...

ਖਰੀਦ ਨਨਕਾਣਾ ਸਾਹਿਬ ਹੀ ਵਧੇਰੇ ਹੋਈ। ਕਈ ਤਾਂ ਪਰਮਾਨੈਂਟ ਕਾਰੋਬਾਰੀ ਲਗੇ। ਘੜੀਆਂ, ਕੱਪੜੇ ਅਤੇ ਰਹਿਮਾਨ ਕੂਲਰ। ਬਹੁਤ ਕੁਝ ਲਾਹੌਰੋਂ ਵੀ ਜਿਵੇਂ 6/-ਕਿਲੋ ਛੁਹਾਰੇ, 14/-ਦੀ ਸੋਗੀ ਅਤੇ 46/-ਕਿਲੋ ਬਾਦਾਮ ਦੀ ਗਿਰੀ।

ਰਾਤੋ ਰਾਤ ਸਫ਼ਰ ਕਰਨ ਕਰ ਕੇ ਸਮੁੱਚੇ ਤੌਰ ਤੇ ਦੇਸ਼ ਦੀ ਝਲਕ ਨਹੀਂ ਮਿਲੀ। ਉਸਾਰੀ ਆਮ ਨਜ਼ਰ ਨਹੀਂ ਪਈ। ਚੀਨੀ 19/-ਕਿਲੋ, ਚਾਹ ਕੱਪ 1/-, ਘਾਹ ਦੀ ਪੰਡ 6/-ਤੋਂ 14/-ਤਕ, ਬੂਟ ਪਾਲਿਸ਼ 1.50 ਦੇ। ਮੱਝਾਂ 8000/- ਤੋਂ 16000/-ਤਕ। ਲੋਕ ਪਿਆਰ ਖੋਰੇ, ਮਿਲਾਪੜੇ ਤੇ ਈਮਾਨਦਾਰ ਵਧੇਰੇ।

21.8.81 ਦੀ ਗੱਲ ਹੈ ਜ਼ਿੰਦਗੀ ਵਿਚ ਪਹਿਲੀ ਵਾਰ ਪੰਜਾ ਸਾਹਿਬ ਆਦਿ ਗ੍ਰੰਥ ਜੀ ਦਾ ਸਸਕਾਰ ਹੁੰਦਿਆਂ ਵੇਖਿਆ। ਬੀਬੀ ਰਾਜਿੰਦਰ ਕੌਰ ਜੀ ਦੀ ਅਗਵਾਈ ਹੇਠ, ਗੁਰਦੁਆਰਾ ਸਾਹਿਬ ਦੀ ਛੱਤ ਉਤੇ 100 ਕੁ ਨਰਨਾਰ ਦੀ ਹਾਜ਼ਰੀ ਵਿਚ ਸਸਕਾਰ

ਇਸ ਤਰ੍ਹਾਂ ਹੋਇਆ । ਤਰੀਕਾ ਸੀ, ਫ਼ਰਸ਼ ਤੇ ਵਿਛਾਏ ਇਕ ਰੁਮਾਲੇ ਉੱਤੇ ਅੱਧ ਵਿਚਾਲਿਓਂ ਗ੍ਰੰਥ ਸਾਹਿਬ ਜੀ ਨੂੰ ਲੰਮਿਆਂ ਪਾਣਾ, ਦੂਜੀ ਬੀੜ ਉਵੇਂ ਹੀ ਖੋਲ੍ਹ ਕੇ ਪਹਿਲੀ ਉੱਤੇ ਰੱਖਣੀ, ਫਿਰ ਤੀਜੀ, ਫਿਰ ਚੌਥੀ ਅਤੇ ਫਿਰ ਪੰਜਵੀਂ । ਉੱਪਰ ਗੁਟਕਿਆਂ ਦੀ ਪੰਡੂਕੜੀ ।

ਨਾਮਧਾਰੀ ਯਾਤਰੀਆਂ 'ਚੋਂ ਜਿਨ੍ਹਾਂ ਦੇ ਨਾਮ ਮੈਨੂੰ ਆਉਂਦੇ ਹਨ, ਲਿਖਦਾ ਹਾਂ : ਸੰਤ ਗੁਰਦਿਆਲ ਸਿੰਘ ਮੋਜੀ, ਸ. ਬਲਬੀਰ ਸਿੰਘ ਢਿਲੋਂ, ਸੰਤ ਜਸਵੰਤ ਸਿੰਘ ਟ੍ਰਕ ਓਨਰ, ਸ. ਦੀਦਾਰ ਸਿੰਘ ਟ੍ਰਕ ਓਨਰ, ਠੇਕੇਦਾਰ ਹਰਭਜਨ ਸਿੰਘ, ਸੰਤ ਉਜਾਗਰ ਸਿੰਘ ਚੀਮਾ, ਸੰਤ ਸੰਤ ਸਿੰਘ, ਸ. ਮਹਿੰਦਰ ਸਿੰਘ, ਸੰਤ ਬਲਦੇਵ ਸਿੰਘ (ਖੋਟਾ), ਸ. ਬਚਨ ਸਿੰਘ, ਸ. ਗੁਰਚਰਨ ਸਿੰਘ (ਉਪ੍ਰੋਕਤ ਸਭ ਕਸਬਾ ਰਾਣੀਆਂ ਦੇ) ਸੰਤ ਪ੍ਰੀਤਮ ਸਿੰਘ ਡਰਾਈਵਰ ਜੀਵਨ ਨਗਰ, ਸੰਤ ਸੋਹਣ ਸਿੰਘ ਸੰਤਾਂ ਵਾਲੀ, ਸ. ਭਗਤ ਸਿੰਘ ਸਰਸਾ, ਸ. ਜਗਤਾਰ ਸਿੰਘ ਖੂਹ ਅੰਬਰਸਰੀਆਂ, ਇਸ ਦਾ ਭਾਈ, ਸ. ਰਤਨ ਸਿੰਘ ਸੰਤ ਨਗਰ, ਸ੍ਰੀ ਮਨਮੋਹਣ ਸਿੰਘ ਸੰਤ ਨਗਰ ।

22.8.81 ਨੂੰ ਸਵੇਰੇ 6 ਵਜੇ ਸਿੱਖ ਯਾਤਰੀ ਸਪੈਸ਼ਲ (ਰੇਲ) ਵਾਹਗਾ ਬਾਰਡਰ ਤੇ ਆਣ ਰੁਕੀ । ਕਲ੍ਹ ਸ਼ਾਮ ਦੇ ਪੰਜਾ ਸਾਹਿਬ ਹਸਨ ਅਬਦਾਲ ਤੋਂ ਚਲੇ ਹੋਏ ਹਾਂ । ਅੱਜ 11 ਵਜੇ ਵਾਹਗਾ ਬਾਰਡਰ ਤੋਂ ਫ਼ਾਰਗ਼ ਹੋ ਗਏ । ਇੰਜ ਅਹਿਸਾਸ ਹੋ ਰਿਹਾ ਹੈ ਜਿਵੇਂ ਲੰਮੀ ਸੁਰੰਗ 'ਚੋਂ ਨਿਕਲ ਆਏ ਹੋਈਏ ।

ਅੱਜ ਅਟਾਰੀ ਬਾਰਡਰ ਤੋਂ ਵਿਹਲੇ ਹੋ ਕੇ 12 ਵਜੇ ਤਕ ਅੰਮ੍ਰਿਤਸਰ ਪਹੁੰਚ ਗਏ । ਏਥੋਂ ਦਿੱਲੀ ਹੀ ਨਿਕਟ ਹੈ । 12.45 ਵਾਲੀ ਫਲਾਇੰਗ ਮੇਲ ਤੇ ਰਾਤੀਂ 9.30 ਤੇ ਘਰ ਪੁੱਜ ਗਏ ।

ਸੰਤ ਪ੍ਰੀਤਮ ਸਿੰਘ ਬਾਲੀ ਨਗਰ ਦੇ ਦੱਸਣ ਅਨੁਸਾਰ ਅੱਜ ਹੀ ਭਾਈ ਵਰਿਆਮ ਸਿੰਘ ਚਾਹਲ ਦਾ (ਸ਼ਾਇਦ ਉਸਦੇ ਪੋਤਰੇ ਦਾ ਵੀ) ਨਾਮਧਾਰੀ ਕਾਲੋਨੀ ਵਿਚ ਭੋਗ ਪਿਆ । ਆਈ ਸੰਗਤ ਦੀ ਗਿਣਤੀ 2000 ਸੀ । ਕਿਹਾ ਜਾਂਦਾ ਹੈ ਏਨਾ ਇਕੱਠ ਕਦੇ ਵਿਰਲਾ ਹੀ ਹੋਇਆ ਹੈ । ਜਥੇਦਾਰ ਸੇਵਾ ਸਿੰਘ ਦੇ ਸੁਭ ਭਰੇ ਕੀਰਤਨ ਵਖਿਆਨ ਨੇ ਅੱਜ ਦਾ ਦਿਨ ਸੰਗਤਾਂ ਨੂੰ ਨਿਹਾਲ ਕੀਤੀ ਰਖਿਆ ।

## 23 ਅਗਸਤ 1981, ਐਤਵਾਰ
## ਨਵੀਂ ਦਿੱਲੀ

ਅੱਜ, ਸੰਤ ਪ੍ਰੀਤਮ ਸਿੰਘ ਬਾਲੀ ਨਗਰ ਮਿਲੇ ਤਾਂ ਉਨ੍ਹਾਂ ਦੱਸਿਆ ਕਿ ਭੈਣੀ ਸਾਹਿਬ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਵਾਸਤੇ ਪੱਥਰ ਭੇਜਣ ਵਿਚ ਬਹੁਤ ਅੜਚਣਾਂ ਪੈਂਦੀਆਂ ਰਹੀਆਂ ਹਨ, ਹੁਣ ਸਫਲਤਾ ਮਿਲੀ ਹੈ । ਤਿੰਨ ਟ੍ਰੱਕ ਸੰਗਮਰਮਰ ਦੇ ਭੇਜ ਸਕੇ ਹਾਂ, ਚੋਥਾ ਅੱਜ ਲੰਘਿਆ ਹੈ । ਪੱਥਰ ਲਾਉਣ ਵਾਲੇ ਕਾਰੀਗਰ ਵੀ ਭੈਣੀ ਸਾਹਿਬ ਭੇਜੇ ਹੋਏ ਹਨ ਤੇ ਜਿਨ੍ਹਾਂ ਨੇ ਬੂਹੇ ਬਾਰੀਆਂ ਬਣਾਣੀਆਂ ਹਨ ਉਹ ਵੀ । ਪਹਿਲੇ ਕਾਰੀਗਰਾਂ ਬੂਹੇ ਏਨੇ ਵਧੀਆ ਨਹੀਂ ਬਣਾਏ, ਓਥੋਂ ਹੀ ਕਿਸੇ ਦੇ ਆਖੇ ਲਗ ਗਏ ਸਨ, ਬਾਰੀਆਂ ਤਾਂ ਮੈਨੂੰ ਪਸੰਦ ਹਨ, ਉਹ ਮੇਰੀ ਮਰਜ਼ੀ ਮੁਤਾਬਿਕ ਬਣੀਆਂ ਹਨ ।

ਸ. ਪ੍ਰੀਤਮ ਸਿੰਘ ਦਾ ਤਾਂ ਇਹ ਵੀ ਕਹਿਣ ਸੀ ਕਿ ਮਾਤਾ ਜੀ ਉਸਦਾ ਧਿਆਨ ਰਖਦੇ ਹਨ। ਸੇਵਾ ਸਤਿਕਾਰ ਵਿਚ ਕੋਈ ਕਸਰ ਨਹੀਂ ਰਹਿਣ ਦਿੰਦੇ। ਮੈਂ ਉਸਨੂੰ ਸਮਝਾਇਆ ਕਿ ਜੇ ਸਤਿਗੁਰੂ ਜੀ ਨਾਰਾਜ਼ ਹੋਣ ਤਾ ਇੰਨਾ ਸੇਵਾ ਸਤਿਕਾਰ ਨਹੀਂ ਹੋ ਸਕਦਾ। ਤੇ ਫਿਰ ਇਹੋ ਜਿਹਾ ਸੇਵਾ ਸਤਿਕਾਰ ਹੈ ਵੀ ਕਿਸ ਕੰਮ ਜੇ ਸਤਿਗੁਰੂ ਜੀ ਸੇਵਾ ਕਰਦਿਆਂ ਤੇ ਖ਼ੁਸ਼ ਹੀ ਨ ਹੋਣ।

## 24 ਅਗਸਤ 1981, ਸੋਮਵਾਰ
## ਨਵੀਂ ਦਿੱਲੀ

ਸ੍ਰੀ ਮਹਿੰਦਰ ਸਿੰਘ ਪਾਕਿਸਤਾਨੀ ਤੇ ਉਸਦੇ ਭਾਈ ਭਤੀਜੇ ਮੇਰੇ ਘਰ ਆਏ। ਸਤਿਗੁਰੂ ਜੀ ਦਾ ਪਤਾ ਕਰਨਾ ਸੀ, ਦਰਸ਼ਨਾਂ ਦੀ ਤਮੰਨਾ ਸੀ। ਸ੍ਰੀ ਸਤਿਗੁਰੂ ਜੀ ਦੇ ਨਿਤ ਬਦਲਦੇ ਪ੍ਰੋਗਰਾਮ ਅਨੁਸਾਰ ਉਨ੍ਹਾਂ ਦੋ ਵਾਰ ਪਹਿਲਾਂ ਟਿਕਟਾਂ ਖਰੀਦ ਕੇ ਵਾਪਸ ਕੀਤੀਆਂ ਹਨ। ਮੈਂ ਸ੍ਰੀ ਸਤਿਗੁਰੂ ਜੀ ਦੀ ਪਤਾ ਲੱਗੀ ਤਾਰੀਖ 27.8.81 ਦਿੱਲੀ ਆਮਦ ਦੱਸੀ। ਪਾਕਿਸਤਾਨੀ ਸਿੱਖਾਂ ਦੀ ਇਹ ਤਮੰਨਾ ਸੀ ਕਿ ਭਾਵੇਂ ਵੀਜ਼ੇ ਦੀ ਤਾਰੀਖ਼ ਖ਼ਤਮ ਹੋਣ ਨੂੰ ਹੈ, ਪਰ ਉਹ ਦਰਸ਼ਨ ਕਰ ਕੇ ਹੀ ਜਾਣ। ਘੰਟਾ ਭਰ ਮੇਰੇ ਘਰ ਮਿੱਸੀ ਲੂਣੀ ਸੇਵਾ ਸਵੀਕਾਰ ਕੀਤੀ।

## 28 ਅਗਸਤ 1981, ਸ਼ੁਕਰਵਾਰ
## ਨਵੀਂ ਦਿੱਲੀ

### ਵਿਦੇਸ਼ੋਂ ਆਮਦ

ਦਿੱਲੀ ਦੇ ਨਾਮਧਾਰੀਆਂ ਨੂੰ ਲਗਾਤਾਰ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਇੰਤਜ਼ਾਰ ਸੀ। ਅਤੇ ਅੱਜ ਹੀ ਉਹ ਦਿਨ ਸੀ ਜਿਸ ਦਿਨ ਸਤਿਗੁਰੂ ਜੀ ਨੇ ਅਫਰੀਕਾ (ਕੀਨੀਆ, ਤਨਜ਼ਾਨੀਆ) ਦੇ ਦੌਰੇ ਤੋਂ ਬਾਅਦ ਪਾਲਮ ਹਵਾਈ ਅੱਡੇ ਤੇ ਉਤਰਨਾ ਸੀ। 26.8.81 ਦੇ ਆਪ ਜੀ ਬੰਬਈ ਆਏ ਹੋਏ ਸਨ। ਏਥੋਂ ਬੈਂਗਲੌਰ ਫਾਰਮ ਤੋਂ ਹੋ ਕੇ ਦਿੱਲੀ ਦਰਸ਼ਨ ਦੇਣੇ ਸਨ।

9.36 ਤੇ ਖੜਕ ਸਿੰਘ ਭਮਰਾ ਅਤੇ ਮੈਂ, ਸ. ਗੁਰਨਾਮ ਸਿੰਘ ਸਪੁੱਤ੍ਰ ਸ. ਗੁਰਬਚਨ ਸਿੰਘ ਠੇਕੇਦਾਰ ਨਾਲ ਕਾਰ ਵਿਚ ਪਾਲਮ ਪਹੁੰਚੇ। ਜਾਂਦਿਆਂ ਨੂੰ ਸਾਧ ਸੰਗਤ ਏਨੀ ਵੱਡੀ ਹਾਜ਼ਰੀ ਵਿਚ ਪਹੁੰਚੀ ਹੋਈ ਸੀ ਜਿਵੇਂ ਉਨ੍ਹਾਂ ਨੇ ਐਰੋਡਰੋਮ ਤੇ ਹਮਲਾ ਹੀ ਕਰ ਧਰਨਾ ਹੋਵੇ! ਜਿਧਰ ਨਜ਼ਰ ਉਠਦੀ ਸਫੇਦ ਬਸਤਰਾਂ ਵਾਲੀਆਂ ਸੰਗਤਾਂ ਦੇ ਹਜੂਮ ਹੀ ਦ੍ਰਿਸ਼ਟੀਮਾਨ ਹੁੰਦੇ।

. 3/– ਪ੍ਰਤੀ ਟਿਕਟ ਪ੍ਰਤੀ ਵਿਅਕਤੀ ਤੇ, ਸੈਂਕੜੇ ਨਰ ਨਾਰ ਪੋਰਟ ਦੇ ਸੁਆਗਤ ਹਾਲ ਵਿਚ ਪਹੁੰਚੇ। ਏਅਰ ਕੰਡੀਸ਼ਨਡ ਹਾਲ ਵੀ ਸਵਾਸਾਂ ਦੀ ਬਹੁਤਾਤ ਨਾਲ ਗਰਮ ਹੋ ਉਠਿਆ। ਬਹੁਤ ਸਾਰੀਆਂ ਬਸਾਂ ਆਈਆਂ ਹੋਈਆਂ ਸਨ। ਸ. ਹੰਸਪਾਲ ਨੇ ਦੱਸਿਆ ਕਿ ਇਹ ਸਾਰਾ ਪ੍ਰਬੰਧ ਨਾਮਧਾਰੀ ਵਿਦਿਅਕ ਜਥੇ ਵਲੋਂ ਹੈ।

## ਸੁਆਗਤ ਸਤਿਗੁਰੂ ਜੀ ਦਾ

ਜਹਾਜ਼ 10.20 ਤੇ ਉਤਰਿਆ । ਉਤਰਨ ਵਾਲਿਆਂ 'ਚੋਂ ਸਤਿਗੁਰੂ ਜੀ ਪਹਿਲੇ ਸਨ । ਤੇਜ਼ ਕਦਮ ਚਲਦਿਆਂ ਹਾਲ ਵਿਚ ਦਾਖ਼ਲ ਹੁੰਦੇ ਅਤੇ ਸੰਗਤਾਂ ਦੁਆਰਾ ਘਿਰੇ ਘਰਾਏ ਹੀ ਛੇਤੀ ਹੀ ਪਾਲਮ ਦੇ ਬਾਰ੍ਹਲੇ ਪਾਰਕ ਵਿਚ ਆਏ, ਜਿਥੇ ਆਪ ਜੀ ਵਿਛੀ ਹੋਈ ਕੁਰਸੀ ਤੇ ਸਸ਼ੋਭਤ ਹੋਏ। ਏਥੇ ਨਿਰੰਤਰ ਘੰਟਾ ਭਰ ਮਾਲਾਵਾਂ ਤੇ ਹਾਰ ਪਹਿਨਾਅ ਕੇ ਨਮਸਕਾਰਾ ਵਿਚ ਲਗ ਗਿਆ । ਸਤਿਗੁਰੂ ਪ੍ਰਸੰਨ ਮੁੱਦਰਾ ਵਿਚ ਹਰੇਕ ਦੀ ਨਮਸਕਾਰ ਪਰਵਾਨ ਕਰਦੇ । ਮੈਨੂੰ ਤੇ ਭਮਰਾ ਨੂੰ ਨਮਸਕਾਰ ਦਾ ਸਮਾਂ ਮਿਲਿਆ ਤਾਂ ਆਪਣੇ ਕੋਲ ਕੁਰਸੀ ਦੇ ਦੋਹੀਂ ਪਾਸੀਂ ਸਾਨੂੰ ਬੈਠਾਣ ਦੀ ਕਿਰਪਾ ਕੀਤੀਓ ਨੇ । ਸ. ਜੰਗ ਬਹਾਦਰ ਸਿੰਘ ਭੇਟਾ ਸੰਭਾਲ ਰਿਹਾ ਤੇ ਸ. ਹੰਸਪਾਲ ਆਪ ਜੀ ਨੂੰ ਜਾਣਕਾਰੀ ਦੇ ਰਿਹਾ ਸੀ ਜਿਹੜੇ ਮੱਥਾ ਟੇਕਦੇ ਸਨ ।

ਸਤਿਗੁਰੂ ਜੀ ਨਾਲ ਕੇਵਲ ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਬਲਕਾਰ ਸਿੰਘ ਅਤੇ ਸ. ਸੁਰਿੰਦਰ ਸਿੰਘ ਮਨਚੰਦਾ ਹੀ ਆਏ ਸਨ । ਸ਼੍ਰੀ ਮਾਤਾ ਜੀ ਅਤੇ ਹੋਰ ਅਫ਼ਰੀਕਾ ਗਏ ਵਿਅਕਤੀ ਬੀਤੀ ਰਾਤ ਦਿੱਲੀ ਪਹੁੰਚ ਗਏ ਸਨ ।

ਸੰਤ ਬਲਵੰਤ ਸਿੰਘ ਬਾਲੀ ਨਗਰ ਦੇ ਲੜਕੇ ਸ. ਸੁਖਦੇਵ ਸਿੰਘ ਨੇ ਆਪਣੇ ਬੱਚੇ ਨਾਲ ਆ ਕੇ ਮਸਤਕ ਨਿਵਾਇਆ ਤਾਂ ਬਚਨ ਕੀਤਾ : (ਤਕੜੇ ਸੁਆਗਤ ਦਾ) ਆਹ ਉਦਮ ਇਹਨਾਂ ਹੀ ਕੀਤਾ ਏ । ਬੜੀ ਕਿਰਪਾ ਹੈ ਇਹਨਾਂ ਤੇ ।

ਸੰਤ ਮਹਿੰਦਰ ਸਿੰਘ ਬਾਲੀ ਨਗਰ ਨੇ ਮੱਥਾ ਟੇਕਿਆ ਤਾਂ ਸ. ਹੰਸਪਾਲ ਨੇ ਦੀਨ ਦਿਆਲ ਜੀ ਨੂੰ ਦੱਸਿਆ : ਇਹਨਾਂ ਤੇ ਬਲਵੰਤ ਸਿੰਘ ਹੁਰਾਂ ਨੇ ਉੱਦਮ ਕਰ ਕੇ ਸਕੂਲ ਦੀ ਇਮਾਰਤ ਖੜੀ ਕਰ ਦਿੱਤੀ ਹੈ। ਸਿੰਘਾਂ ਨੂੰ ਸਤਿਗੁਰੂ ਜੀ ਵਲੋਂ ਮੋਢੇ ਥਾਪੜਦਿਆਂ ਖੁਸ਼ੀਆਂ ਮਿਲੀਆਂ । ਹੰਸਪਾਲ ਨੇ ਮੈਨੂੰ ਕਿਹਾ : ਤੁਸਾਂ ਤਾਂ ਅਜੇ ਸਕੂਲ ਵੇਖਿਆ ਨਹੀਂ ਹੋਣਾ । ਕਲ ਸ੍ਰੀ ਸਤਿਗੁਰੂ ਜੀ ਨਾਲ ਤੁਸਾਂ ਵੀ ਓਥ ਪਹੁੰਚਣਾ ।

ਦਰਸ਼ਨ ਕਰਨ ਵਾਲਿਆਂ ਵਿਚ ਇਕ ਪੈਂਟਧਾਰੀ ਖੁਲ੍ਹੇ ਦਾਹੜੇ ਅਤੇ ਸਿੱਧੀ ਦਸਤਾਰ ਵਾਲੇ ਸਿੰਘ ਨੇ ਨਮਸਕਾਰ ਕੀਤੀ ਤਾਂ ਸਤਿਗੁਰੂ ਜੀ ਨੇ ਮੈਨੂੰ ਜਾਣਕਾਰੀ ਦਿੱਤੀ : ਸੂਬਾ ਬਹਾਲ ਸਿੰਘ ਜੀ ਦੇ ਪਿੰਡ ਰੋੜਿਆਂ ਦਾ ਇਹ, ਹਰਨਾਮ ਸਿੰਘ ਹੈ। ਇਹ ਹੁਣੇ ਵਲਾਇਤ ਜਾਣ ਵਾਲਿਆਂ ਵਿਚ ਹੈ । ਸਿੰਘ ਆਪ ਮੱਥਾ ਟੇਕ ਪਤਨੀ ਅਤੇ ਪੁੱਤਰੀ ਲੈ ਕੇ ਆ ਗਿਆ । ਅਤੇ ਇੰਜ ਹੀ ਹੋਰ ਅਨੇਕਾਂ ਦੀ ਜਾਣਕਾਰੀ ਦਿੰਦਿਆਂ ਸਤਿਗੁਰੂ ਜੀ ਫ਼ਰਮਾਇਆ : ਅੱਜ ਤੁਹਾਡੇ ਨਾਲ ਬੈਂਗਲੌਰ ਵਿਚ ਹੋਈ ਗੱਲਬਾਤ ਕਰਨੀ ਹੈ ।

ਫਿਰ ਇਕ ਟੇਢੀ ਪੱਗੜੀ ਵਾਲੇ ਸਿੰਘ ਨੇ ਆ ਚਰਨੀਂ ਸੀਸ ਝੁਕਾਇਆ, ਸਤਿਗੁਰੂ ਜੀ ਉਸ ਵਲ ਤਕਾ ਕੇ ਬਚਨ ਕੀਤਾ : ਇਹ ਸਵਰਨ ਸਿੰਘ ਹੈ ਪਟਨੇ ਤੋਂ, ਬੜਾ ਬੀਬਾ ਜਵਾਨ ਹੈ । ਫਿਰ ਮੇਰੇ ਪਿਛੇ ਬੈਠੇ ਵਲ ਝਾਤ ਪੁਆ ਕੇ ਹੁਕਮ ਕੀਤਾ : ਇਹ ਸਤਪਾਲ ਸਿੰਘ ਹੈ । ਇਹ ਵੀ ਪਟਨੇ ਤੋਂ ਹੈ । ਸਤਪਾਲ ਸਿੰਘ ਦਾ ਪਿਤਾ ਟਹਿਲ ਸਿੰਘ ਹੈ । ਸੇਵਾ ਸਿੰਘ ਸੂਬੇ ਦੇ ਲੜਕੇ ਬਲਵੰਤ ਸਿੰਘ ਨਾਲ ਇਸਦਾ ਮਿਲਵਾਂ ਬਰਤਨਾਂ ਦਾ

ਕਾਰੋਬਾਰ ਹੈ। ਫੈਕਟਰੀ ਹੈ ਬਰਤਨ ਬਣਾਣ ਦੀ।

ਏਨੇ ਨੂੰ ਮੰਡੀ ਦਬਵਾਲੀ ਦੇ ਸੰਤ ਭੂਪ ਸਿੰਘ-ਅਜਾਇਬ ਸਿੰਘ ਨੇ ਆ ਨਮਸਕਾਰ ਕੀਤੀ। ਕਿਸੇ ਬੱਚੇ ਦੇ ਅਨੰਦ ਦੀ ਅਰਜ਼ ਕਰਨ ਲਗੇ ਸਨ ਕਿ ਕੱਲ੍ਹ ਗੱਲ ਕਰਨ ਦਾ ਹੁਕਮ ਹੋਇਆ।

ਖੱਬੇ ਪਾਸੇ ਬੈਠੇ ਖੜਕ ਸਿੰਘ ਨੂੰ ਸਤਿਗੁਰੂ ਜੀ ਦੱਸਿਆ : ਜਰਮਨੀ ਵਿਚ ਅਮਰਜੀਤ ਨੂੰ ਫੋਨ ਕੀਤਾ ਸੀ ਤੇ ਰਮਫੋਰਡ ਵਾਲੇ ਜੋਤ ਸਿੰਘ ਦਾ ਵਿਆਹ ਕਰ ਦਿੱਤਾ ਹੈ। ਨਿੱਕੇ-ਨਿੱਕੇ ਫਿਕਰੇ, ਹੌਲੀ ਆਵਾਜ਼ ਵਿਚ ਬਚਨ।

ਸੰਤ ਅਵਤਾਰ ਸਿੰਘ ਰਮੇਸ਼ ਨਗਰ (ਕਾਰ ਵਾਲਾ) ਵਾਲੇ ਖੁਸ਼ੀਆਂ ਲੈਣ ਲਈ ਇਕ ਦਿਲਰੁਬਾ ਬਣਾਇਆ ਸੀ, ਉਹ ਨਾਲ ਲੈ ਕੇ ਆਇਆ ਅਤੇ ਵਖਾਣਾ ਚਾਹੁੰਦਾ ਸੀ! ਸਤਿਗੁਰੂ ਜੀ ਨੇ ਉਹ ਦਿਲਰੁਬਾ ਸਵੇਰੇ ਆਸਾ ਦੀ ਵਾਰ ਸਮੇਂ ਵਜਾਉਣ ਲਈ ਹੁਕਮ ਕੀਤਾ।

ਇਕ ਨੌਜੁਆਨ ਲੜਕੀ, ਜਿਸਦਾ ਨਾਮ ਰਿਤੂ ਸੀ ਇਹ ਏਅਰਪੋਰਟ ਤੇ ਟੈਲੀਫੋਨ ਊਪਰੇਟਰ ਸੀ, ਡਰਦੀ ਸ਼ਰਮਾਂਦੀ ਅੱਗੇ ਆਈ। ਦੂਜੀ ਸੰਗਤ ਵਲ ਵੇਖ ਇਸਨੇ ਵੀ ਚਰਨੀਂ ਹੱਥ ਲਾਇਆ, ਪੁਛਿਆ ਤੇ ਅਰਜ਼ ਕੀਤੀ : ਦੀਨ ਦਿਆਲ ਜਿਵੇਂ ਮੇਰੇ ਤੇ ਕਿਰਪਾ ਕੀਤੀ ਜੇ, ਮੇਰੇ ਪਤੀ ਤੇ ਵੀ ਕਿਰਪਾ ਕਰੋ।

"ਪੀਂਦਾ ਹੈ?"

"ਹਾਂ ਜੀ!"

"ਇਕ ਮਾਲਾ ਭਜਨ ਦੀ, ਅਤੇ ਇਕ ਭਗਉਤੀਆਂ ਦੀ ਕਰਿਆ ਕਰ ਤੇ ਅਰਦਾਸ ਕਰਿਆ ਕਰ, ਸਤਿਗੁਰੂ ਭਲੀ ਕਰਨਗੇ।" ਸਤਿਗੁਰੂ ਜੀ ਸੰਤ ਬਲਵੰਤ ਦੇ ਦੂਜੇ ਲੜਕੇ ਚਰਨਜੀਤ ਵਲ ਇਸ਼ਾਰਾ ਕਰ ਕੇ ਬੋਲੇ : ਇਸ ਨੂੰ ਦੂਜੇ ਚੌਥੇ ਦਿਨ ਜ਼ਰੂਰ ਮਿਲ ਲਿਆ ਕਰ। ਤੇਰੀ ਸੰਗਤ ਵੀ ਬਣੀ ਰਹੇਗੀ ਤੇ ਦਿਲ ਨੂੰ ਵੀ ਸ਼ਕਤੀ ਮਿਲਦੀ ਰਿਹਾ ਕਰੇਗੀ।

ਬੀਬੀ 'ਸਤਿਬਚਨ ਜੀ' ਕਹਿ ਕੇ ਪਿਛੇ ਹਟ ਗਈ।

ਸੰਤ ਗੁਰਦੀਪ ਸਿੰਘ ਸਕੱਤਰ ਧਰਮਸਾਲਾ ਨੇ ਉਚੀ ਆਵਾਜ਼ ਵਿਚ ਸਾਰੀ ਸੰਗਤ ਨੂੰ ਕਿਹਾ : ਸਵੇਰੇ ਆਸਾ ਦੀ ਵਾਰ ਦਾ ਕੀਰਤਨ ਤੇ ਸ਼ਾਮ ਦਾ ਦੀਵਾਨ ਸੰਤ ਦਿਆਲ ਸਿੰਘ ਮਾਹੂੰਵਾਲ ਵਲ ਲਗੇਗਾ। ਸੰਗਤਾਂ ਇਸ਼ਨਾਨ ਪਾਣੀ ਕਰਕੇ ਦਰਸ਼ਨ ਕਰਨ।

ਸਭ ਨਰ ਨਾਰ ਆਪਣੇ ਸਤਿਗੁਰੂ ਜੀ ਦਾ ਸੂਰਜ ਮੁੱਖ ਨਿਹਾਰ ਪ੍ਰਸੰਨ ਹੋ ਰਹੇ ਸਨ। ਅਤੇ ਜਦੋਂ ਇਕ-ਇਕ ਕਰ ਕੇ ਸਾਰੀ ਸੰਗਤ ਮੱਥਾ ਟੇਕ ਹਟੀ, ਤਾਂ ਸੰਤ ਗੁਰਮੁਖ ਸਿੰਘ ਡਰਾਈਵਰ ਲੰਮੀ ਮਰਸੀਡੀਜ਼ ਗੱਡੀ ਲੈ ਕੇ ਨਜ਼ਦੀਕ ਆਇਆ, ਸਤਿਗੁਰੂ ਜੀ ਸਹਿਜ ਨਾਲ ਉਠ ਡਰਾਈਵਰ ਨਾਲ ਦੀ ਸੀਟ ਤੇ ਜਾ ਬੈਠੇ। ਆਪ ਜੀ ਨੇ ਪਿਛੇ ਨਾਲ ਬੈਠਣ ਦਾ ਮਾਣ ਦਿੱਤਾ, ਸ. ਜਗਤਾਰ ਸਿੰਘ ਪਨਿਹਾਰੀ, ਸੰਤ ਮਹਿੰਦਰ ਸਿੰਘ ਪੂਰਬਾ, ਸ. ਹਰਵਿੰਦਰ ਸਿੰਘ ਹੰਸਪਾਲ, ਸ. ਸੁਰਿੰਦਰ ਸਿੰਘ ਮਨਚੰਦਾ ਅਤੇ ਪ੍ਰੀਤਮ ਸਿੰਘ ਕਵੀ ਨੂੰ।

ਰਾਤ ਦੇ 11.45 ਹੋ ਗਏ। ਸ੍ਰੀ ਸਤਿਗੁਰੂ ਜੀ ਵਾਸਤੇ, ਸੇਠ ਤਰਲੋਕ ਸਿੰਘ ਦੀਆਂ

ਦੋਵੇਂ ਨੂੰਹਾਂ ਸ਼ੇਰ ਸਿੰਘ ਦੀ ਪਤਨੀ ਚਰਨਜੀਤ ਅਤੇ ਸੋਹਣ ਸਿੰਘ ਦੀ ਸੁਪਤਨੀ ਜਲ ਪਾਣੀ ਲੈ ਕੇ ਆਈਆਂ। ਦੋ ਘੁੱਟਾਂ ਜਲ ਛਕ ਕੇ ਗਲਾਸ ਚਰਨਜੀਤ ਨੂੰ ਫੜਾ ਦਿੱਤਾ। ਥੋੜੇ ਚਿਰ ਪਿਛੋਂ ਮਾਤਾ ਜੀ ਵੀ ਹਸਦੇ ਮੁਸਕਾਂਦੇ ਆ ਗਏ। ਫਲਾਹਾਰ ਕਰਨ ਜਾਂਦਿਆਂ ਸਤਿਗੁਰਾਂ ਹੰਸਪਾਲ ਨੂੰ ਸੰਬੋਧਨ ਕੀਤਾ : ਚਲੋ, ਹੁਣ ਛੁੱਟੀ। ਕਵੀ ਹੁਰਾਂ ਨੂੰ ਨਾਲ ਲੈ ਕੇ ਜਾਣਾ।

## 29 ਅਗਸਤ 1981, ਸ਼ਨੀਵਾਰ
## ਨਵੀਂ ਦਿੱਲੀ

### ਆਸਾ ਦੀ ਵਾਰ ਤੇ ਮੇਲਾ
### ਤੇਜ ਪਾਲ ਸਿੰਘ ਦੀ ਯਾਦ ਵਿਚ

ਆਸਾ ਦੀ ਵਾਰ ਵਿਚ ਮੈਂ, ਮੇਰੀ ਨੂੰਹ ਜੁਗਿੰਦਰ ਕੌਰ ਤੇ ਵੱਡਾ ਪੁੱਤਰ ਮਨਧੀਰ ਸਿੰਘ ਅਤੇ ਜਸਕਿਰਣ ਮੇਰੀ ਲੜਕੀ 5.45 ਤਕ ਸਵੇਰੇ ਪਹੁੰਚ ਗਏ। ਸੰਤ ਦਿਆਲ ਸਿੰਘ I-C/7 ਨਾਮਧਾਰੀ ਕਾਲੋਨੀ ਨੂੰ ਭਾਗ ਲਗੇ ਹੋਏ ਸਨ। ਉਸ ਆਪਣੇ ਲੜਕੇ ਸਵਰਗਵਾਸੀ ਤੇਜਪਾਲ ਸਿੰਘ ਦੇ ਵਰ੍ਹੀਣੇ ਤੇ ਭੋਗ ਪੁਆਣ ਲਈ ਸਤਿਗੁਰੂ ਜੀ ਤੋਂ ਸਾਰੇ ਦਿਨ ਦਾ ਇਹ ਮੇਲਾ ਮੰਗ ਲਿਆ ਸੀ। ਸਤਿਗੁਰੂ ਜੀ ਦੇ ਵਿਦੇਸ਼ ਹੋਣ ਕਾਰਨ 3-4 ਵਾਰ ਭੋਗ ਦੀਆਂ ਤਾਰੀਖਾਂ ਵੀ ਬਦਲੀਆਂ ਗਈਆਂ ਪਰ ਸੰਤ ਦਿਆਲ ਸਿੰਘ ਤਾਂ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੀ ਭੋਗ ਪੁਆਣਾ ਚਾਹੁੰਦਾ ਸੀ।

ਘਰ ਅਗਲੀ ਥਾਂ ਨੂੰ ਦੂਰ ਤਕ ਚਾਂਦਨੀਆਂ ਕਨਾਤਾਂ ਨਾਲ ਸਜਾ ਕੇ ਦੋ ਮੰਚ, ਸਤਿਗੁਰੂ ਜੀ ਤੇ ਰਾਗੀਆਂ ਲਈਆਂ ਬਣਾਏ ਹੋਏ ਸਨ। ਸੰਗਤ ਵੀ ਇੰਜ ਢੁੱਕੀ ਹੋਈ ਸੀ ਜਿਵੇਂ ਫੇਰ ਕਦੇ ਨਹੀਂ ਆਉਣਾ ਹੁੰਦਾ! ਸਤਿਗੁਰੂ ਜੀ ਵਾਲੇ ਮੰਚ ਦੇ ਸੱਜੇ ਖੱਬੇ ਪੁਰਸ਼ ਤੇ ਇਸਤਰੀਆਂ ਦੂਰ-ਦੂਰ ਤਕ ਬੈਠੇ ਦਿਸਦੇ ਸਨ।

ਸੰਤ ਖਜ਼ਾਨ ਸਿੰਘ-ਹਰਬੰਸ ਸਿੰਘ ਹੁਰਾਂ ਦਾ ਕੀਰਤਨ ਜਾਰੀ ਸੀ। ਸਤਿਗੁਰੂ ਜੀ ਸੰਤ ਅਵਤਾਰ ਸਿੰਘ (ਜਿਸ ਨੇ ਕਦੇ ਇਹ ਕੰਮ ਨਹੀਂ ਸੀ ਕੀਤਾ ਹੋਇਆ) ਦਾ ਨਵਾਂ ਬਣਾਇਆ ਦਿਲਰੁਬਾ ਮੋਢੇ ਨਾਲ ਲਾ, ਵਜਾ ਰਹੇ ਸਨ। ਸਾਰਾ ਦ੍ਰਿਸ਼ ਦੈਵੀ ਸੀ। ਖਾਸ-ਖਾਸ ਵਿਅਕਤੀਆਂ ਸਤਿਗੁਰੂ ਜੀ ਦੇ ਗਿਰਦ ਬੈਠੀਆਂ ਸ਼ੋਭਾ ਦਾ ਭਾਗ ਬਣ ਰਹੀਆਂ ਸਨ। ਪੌਣੇ ਛੇ ਵਜੇ ਤਕ ਆਸਾ ਦੀ ਵਾਰ ਦਾ ਭੋਗ ਪੈ ਗਿਆ ਤੇ ਸ਼ਾਮ ਦਾ ਪ੍ਰੋਗਰਾਮ ਦੱਸ ਦਿੱਤਾ ਗਿਆ।

ਸਤਿਗੁਰੂ ਜੀ ਸੇਵਕਾਂ ਸਮੇਤ ਕੋਠੀ ਪੂਸਾ ਰੋਡ ਪਹੁੰਚ ਗਏ।

### ਸ਼ੁਧ ਮਲ੍ਹਾਰ

ਮੈਂ 9 ਵਜੇ ਤਕ ਸ਼੍ਰੀ ਹਰੀ ਪ੍ਰਤਾਪ ਨਿਵਾਸ ਵਿਖੇ ਪਹੁੰਚ ਗਿਆ। ਜਦੋਂ ਮੈਂ ਦਰਸ਼ਨ ਕੀਤੇ, ਸਤਿਗੁਰੂ ਜੀ ਬੈਠਣ-ਕਮਰੇ ਵਿਚ ਫਰਸ਼ ਤੇ ਵਿਛੇ ਆਸਣ ਤੇ ਵਿਰਾਜਮਾਨ ਸਨ। ਮੁੱਖ ਦਰਸ਼ਨਾਰਥੀ ਪੰਡਿਤ ਕ੍ਰਿਸ਼ਨ ਰਾਓ ਗਵਾਲੀਅਰ ਦੇ ਸਪੁੱਤਰ

ਐਲ. ਕੇ. ਪੰਡਿਤ ਅਤੇ ਸ੍ਰੀ ਦੁਰਗਾ ਲਾਲ ਨਰਤਕ। ਹੋਰ ਕੋਲ ਸਨ, ਗੁਰਦੇਵ ਸਿੰਘ ਹਰਭਜਨ ਸਿੰਘ, ਮੋਹਣ ਸਿੰਘ-ਸੁਖਦੇਵ ਸਿੰਘ, ਸੁਖਵਿੰਦਰ ਸਿੰਘ ਪਿੰਕੀ ਅਤੇ ਬਲਜੀਤ ਸਿੰਘ। ਗ਼ੈਰ ਸੰਗੀਤਕਾਰ ਸੇਠ ਪਿਆਰਾ ਸਿੰਘ ਤੇ ਸ. ਰਤਨ ਸਿੰਘ ਬੈਂਕੋਕ ਵਾਲੇ ਵੀ ਬੈਠੇ ਸਨ।

ਸਤਿਗੁਰੂ ਜੀ ਨੇ ਸੰਗੀਤ-ਪੰਡਤਾਂ ਨੂੰ ਬਲਜੀਤ ਸਿੰਘ ਦੁਆਰਾ ਆਪ ਸਿਖਾਇਆ ਸ਼ੁਧ ਮਲ੍ਹਾਰ ਸੁਣਵਾਇਆ। ਐਲ. ਕੇ. ਪੰਡਿਤ ਨੂੰ ਸਨਿਮਰ ਸੰਬੋਧਨ ਕੀਤਾ : ਅਸੀਂ ਤਾਂ ਕੁਛ ਨ ਕੁਛ ਕੋਸ਼ਸ਼ ਕਰਦੇ ਹੀ ਰਹਿੰਦੇ ਹਾਂ। ਜੇ ਕਿਤੇ ਤੁਹਾਡੇ ਵਰਗਾ ਵਿਦਵਾਨ ਕਦਰਦਾਨ ਮਿਲ ਜਾਇ ਤਾਂ ਉਤਸ਼ਾਹ ਤਾਂ ਮਿਲਦਾ ਹੀ ਹੈ ਆਪਣੇ ਕੰਮ ਦੇ ਖਰਾ ਖੋਟਾ ਹੋਣ ਦਾ ਵੀ ਪਤਾ ਲਗ ਜਾਂਦਾ ਹੈ। ਦੋਹਾਂ ਕਲਾਕਾਰਾਂ ਇਸ ਸੁਜਤਨ ਦੀ ਪ੍ਰਸੰਸਾ ਕੀਤੀ।

ਪੰ: ਦੁਰਗਾ ਲਾਲ ਨੇ ਕਿਤੇ ਪਹਿਲਾਂ ਮਿਥੀ ਜਗਹ ਤੇ ਪਹੁੰਚਣਾ ਸੀ। ਉਹਨਾਂ ਨੂੰ ਛੁੱਟੀ ਦੇ ਕੇ ਤੇ ਐਲ. ਕੇ. ਪੰਡਿਤ ਨੂੰ ਰੋਕ ਕੇ ਆਪ ਸਤਿਗੁਰੂ ਜੀ ਨਾਲ ਦੇ ਕਮਰੇ ਵਿਚ ਫੋਨ ਸੁਣਨ ਚਲੇ ਗਏ। ਟੈਲੀਫੋਨ ਦਾ ਸੰਬੰਧ ਕੀਨੀਆ ਦੇਸ਼ ਦੀ ਰਾਜਧਾਨੀ ਨੈਰੋਬੀ ਨਾਲ ਸੀ।

ਫੋਨ ਕਰ-ਸੁਣ ਜਦੋਂ ਸਤਿਗੁਰੂ ਜੀ ਮੁੜ ਇਸ ਕਮਰੇ ਵਿਚ ਆਏ ਤਾਂ ਸ੍ਰੀ ਐਲ. ਕੇ. ਪੰਡਿਤ ਨੇ ਆਪਣੇ ਬਣਾਏ ਨਵੇਂ ਮਕਾਨ ਵਿਚ ਚਰਨ ਪਾਉਣ ਦੀ ਬੇਨਤੀ ਕੀਤੀ। ਉਹਨਾਂ ਦੀ ਇਹ ਵੀ ਇੱਛਾ ਸੀ ਕਿ ਸਤਿਗੁਰੂ ਜੀ ਨਾਲ ਇਕ ਫੋਟੋ ਵੀ ਹੋ ਜਾਵੇ। ਫੋਟੋ ਹੋ ਗਈ। ਇਸ ਤੋਂ ਪਹਿਲੋਂ ਸਤਿਗੁਰੂ ਜੀ ਨੇ ਪੰਡਿਤ ਜੀ ਤੋਂ ਵੀ ਸ਼ੁਧ ਮਲ੍ਹਾਰ ਸੁਣਿਆ। ਹਰਭਜਨ ਸਿੰਘ ਸਿਤਾਰ ਨੂੰ ਆਪਣੀ ਟਿਪਣੀ ਦਿੱਤੀ : ਐਨ ਉਹੋ ਸੁਰਾਂ, ਪਰ ਲਗਾਓ ਦੇ ਫਰਕ ਨਾਲ ਹੀ ਮਲ੍ਹਾਰ ਆਪਣਾ ਮੁਹਾਂਦਰਾ ਵਖਰਾ ਕਰ ਗਿਆ।

## ਪਟਨੇ ਦੇ ਸਿੱਖ

ਏਥੇ ਪਟਨੇ ਦੇ ਕੁਝ ਸਰੀਰ ਅੱਜ ਉਚੇਚੇ ਆਏ ਲਗਦੇ ਸਨ-ਸੂਬਾ ਸੇਵਾ ਸਿੰਘ ਜੀ, ਸ. ਸਰਪਾਲ ਸਿੰਘ, ਸ. ਸਵਰਨ ਸਿੰਘ ਅਤੇ ਸੰਤ ਮਹਿੰਦਰ ਸਿੰਘ। ਇਹਨਾਂ ਦਾ ਉਲਝਾਉ ਕਿਸੇ ਵਿਆਹ ਬਾਰੇ ਹੀ ਸੀ। ਸਕੱਤਰ ਸੰਤ ਤਰਸੇਮ ਸਿੰਘ ਨੂੰ ਪਟਨੇ ਦੇ ਸਿੱਖਾਂ ਦਾ ਸਾਰਾ ਕੇਸ ਸੁਣਨ ਦਾ ਆਦੇਸ਼ ਦਿੱਤਾ। ਥੋੜੇ ਚਿਰ ਪਿਛੋਂ ਸਤਿਗੁਰਾਂ ਪਾਸ ਆਪ ਦਾ ਸਕੱਤਰ ਆਇਆ : ਉਹ ਵਿਆਹ ਦਿੱਲੀ ਕਰਨਾ ਚਾਹੁੰਦੇ ਹਨ ਤੇ ਏਥੇ ਵੀ ਆਪਣੀ ਮਰਜ਼ੀ ਨਾਲ। ਮਸਲਾ ਵਿਗੜਿਆ ਖਲਾ ਹੈ, ਕੰਪਲੀਕੇਟਿਡ ਵੀ ਹੈ, ਆਪ ਜੀ ਦੇ ਹੀ ਨਜਿੱਠਣ ਦਾ ਹੈ।

ਸਤਿਗੁਰੂ ਜੀ ਦੂਜੇ ਕਮਰੇ ਵਿਚ ਗਏ। ਹੋਰ ਸਭਨਾਂ ਨੂੰ ਅੰਦਰੋਂ ਕਢ ਕੇ, ਪਟਨਾ ਵਾਸੀਆਂ ਨੂੰ ਸੁਣਿਆ ਸਮਝਿਆ। ਮਸਲਾ ਕਾਫ਼ੀ ਵਿਕਟ ਹੀ ਸੀ।

ਬਾਹਰਲੀ ਗੈਲਰੀ ਵਿਚ ਖੁਰਾਣਾ-ਪਰਿਵਾਰ, ਸ. ਗਣੇਸ਼ਾ ਸਿੰਘ ਪਖਤੂਨ, ਬੀਬੀ ਊਸ਼ਾ ਦੀ ਭੈਣ ਨੈਰੋਬੀ ਤੋਂ, ਸ. ਰਾਮ ਰਤਨ ਸਿੰਘ ਪਰਿਵਾਰ, ਬੇਬੇ ਰਾਮ ਰੱਖੀ,

ਬੀਬੀ ਜਸਵੰਤ ਬੈਂਕੌਂਕ, ਇਕ ਹੋਰ ਬੈਂਕੌਂਕੀ ਪਰਿਵਾਰ, ਅਤੇ ਹੋਰ ਕਈ ਜਣੇ ਦਰਸ਼ਨਾਂ ਦੇ ਮੁਤਲਾਸ਼ੀ ਬੈਠੇ ਸਨ।

## ਪਾਕਿਸਤਾਨੀ ਸਹਿਜਧਾਰੀ ਸਿੱਖ

ਮੈਨੂੰ ਸੰਤ ਤਰਲੋਕ ਸਿੰਘ ਨੇ ਆ ਸੁਨੇਹਾ ਦਿੱਤਾ : ਸੱਚੇ ਪਾਤਸ਼ਾਹ ਯਾਦ ਕਰਦੇ ਹਨ। ਸਤਿਗੁਰੂ ਜੀ ਹਾਲ ਕਮਰੇ ਵਿਚ ਬੈਠੇ ਸਨ। ਕਾਫ਼ੀ ਸਾਰੇ ਨਰ-ਨਾਰ ਅੱਖੀਆਂ ਰਾਹੀਂ ਦਰਸ਼ਨ ਡੀਕ ਰਹੇ ਸਨ। ਸਾਹਮਣੇ ਪਾਕਿਸਤਾਨ ਦੇ ਹਿੰਦੂ ਦਿਸਦੇ ਪਰਵਾਰ ਹੁਕਮ ਦੀ ਇੰਤਜ਼ਾਰ ਵਿਚ ਸਨ। ਸਵਰਗਵਾਸੀ ਨਾਮਧਾਰੀ ਸ੍ਰੀ ਰਾਮ ਚੰਦ ਪਟਵਾਰੀ ਪਿਸ਼ਾਵਰ ਦਾ ਲੜਕਾ ਸ੍ਰੀ ਮਹਿੰਦਰ ਸਿੰਘ (ਸ਼ਕਲੋਂ ਹਿੰਦੂ) ਅਰੋੜਾ, ਇਸਦੇ ਚਾਚੇ ਦਾ ਪੁੱਤ ਭਰਾ ਇੰਦਰ ਸੈਨ ਅਰੋੜਾ, ਇਸਦਾ ਭਤੀਜਾ ਗੁਰਦਰਸ਼ਨ ਲਾਲ, ਇਸਦੀ ਭੂਆ ਦਾ ਪੁੱਤ ਭਰਾ ਸ੍ਰੀ ਕ੍ਰਿਸ਼ਨ ਚੰਦਰ, ਇਸਦੀ ਪਟੇਲ ਨਗਰ ਵਾਲੀ ਭੂਆ ਗੌਰਜਾਂ, ਇਸਦੀ ਆਪਣੀ ਸੁਪਤਨੀ ਤੇ ਬੱਚੇ ਸਤਿਗੁਰੂ ਜੀ ਦੇ ਕਈ ਚਿਰਾਂ ਦੇ ਦਰਸ਼ਨ ਮੁਤਲਾਸ਼ੀ ਸਨ। ਦਰਸ਼ਨ ਕਰਨ ਦੀ ਗਰਜ਼ ਨਾਲ ਹੀ ਉਹਨਾਂ ਤੀਜੀ ਵਾਰ ਟਿਕਟ ਵਾਪਸ ਕੀਤੇ ਸਨ। ਸਤਿਗੁਰੂ ਜੀ ਦੀ ਆਮਦ ਦੂਰ ਤੋਂ ਦੂਰ ਹੁੰਦੀ ਜਾ ਰਹੀ ਸੀ। ਪਰ ਸਭ ਤੋਂ ਮਹਿੰਗੇ ਸਤਿਗੁਰਾਂ ਦੀ ਇਕ ਝਲਕ ਮਾਤਰ ਲਈ ਉਹ ਟਿਕਟ-ਮੋੜੇ ਦਾ ਕੋਈ ਮਹੱਤਵ ਨਹੀਂ ਮਿਥਦੇ ਸਨ। ਏਥੇ ਹੀ, ਇਕ ਪਾਸੇ, ਕਾਮਰੇਡ ਜਗਜੀਤ ਸਿੰਘ ਅਨੰਦ ਕੱਛ ਵਿਚ ਇਕ ਪੇਪਰ ਬੈਗ ਦਬਾਈ, ਪੈਂਟ ਬੁਸ਼ਰਟ ਵਿਚ ਖਲੋਤੇ ਹੋਏ ਸਨ।

ਬੀਬੀ ਗੌਰਜਾਂ ਨੇ ਦੱਸਿਆ ਕਿ ਉਸਦੇ ਭਰਾ ਰਾਮ ਚੰਦ ਪਟਵਾਰੀ ਨੇ ਉਹਦੇ ਲਈ ਭੈਣੀ ਸਾਹਿਬ ਗੁਰਦੁਆਰੇ ਦੀ ਇੱਕ ਸੁੱਖਣਾ ਸੁੱਖੀ ਸੀ। ਗੌਰਜਾਂ ਬੀਬੀ ਦੇ ਉਤੋੜਿੱਤੀ 3 ਕੁੜੀਆਂ ਜਨਮ ਲੈ ਚੁੱਕੀਆਂ ਸਨ, ਹੁਣ ਉਹ ਚੌਥੀ ਕੁੜੀ ਦੀ ਮਾਂ ਸੀ। ਰਾਮ ਚੰਦ ਦੀ ਭੈਣ ਦੇ ਭਾਈ ਨੇ ਉਹਦੇ ਘਰ ਲੜਕਾ ਹੋਣ ਦੀ ਅਰਦਾਸ ਕੀਤੀ : ਸਤਿਗੁਰੂ ਪ੍ਰਤਾਪ ਸਿੰਘ ਦੀ ਕਿਰਪਾ ਕਰਨ। ਭੈਣ ਦੇ ਘਰ ਲੜਕਾ ਜਨਮੇ ਤੇ ਉਹ ਸਾਰਾ ਪਰਵਾਰ ਭੈਣੀ ਸਾਹਿਬ ਦੀ ਯਾਤਰਾ ਕਰਨਗੇ। ਅਗਲੀ ਵਾਰ ਸਚਮੁੱਚ ਲੜਕਾ ਹੋ ਗਿਆ।...ਪਰ ਇਸ ਦੌਰਾਨ ਪਟਵਾਰੀ ਰਾਮ ਚੰਦ ਗੁਜ਼ਰ ਗਿਆ। ਉਸਦੀ ਭੈਣ ਨੂੰ ਭੈਣੀ ਸਾਹਿਬ ਦਾ ਪਤਾ ਨਹੀਂ ਸੀ ਕਿ ਉਹ ਕਿਥੇ ਹੈ ਤੇ ਕਿਵੇਂ ਪਹੁੰਚ ਸਕੀਦਾ ਹੈ। ਅੱਜ ਕਿਤੇ ਜਾ ਕੇ ਗੁਰਾਂ ਨੂੰ ਮਿਲਣ ਦਾ ਸਬੱਬ ਬਣਿਆ। ਉਸ ਨੇ ਸੁੱਖਣਾ ਦੀ ਪੂਰਤੀ ਹਿਤ ਭਾਵੇਂ ਬੰਗਲਾ ਸਾਹਿਬ ਚੜ੍ਹਾਵਾ ਚੜ੍ਹਾ ਦਿੱਤਾ ਸੀ ਪਰ ਅਜੇ ਵੀ ਉਹ ਨਾਮਧਾਰੀਆਂ ਦੀ ਤਲਾਸ਼ ਵਿਚ ਸੀ ਕਿ ਇਕ ਦਿਨ ਗੌਰਜਾਂ ਬੀਬੀ ਦਾ ਮੇਰੇ ਨਾਲ ਮੇਲ ਹੋ ਗਿਆ। ਅੱਜ ਉਹ ਆਪਣੇ ਪਰਵਾਰ ਤੇ ਭਤੀਜਿਆਂ ਦੇ ਪਰਵਾਰ ਨਾਲ ਗੁਰੂ ਚਰਨਾਂ ਵਿਚ ਹਾਜ਼ਰ ਹੋਈ ਸੀ। ਸਤਿਗੁਰੂ ਜੀ ਬਾਰੇ ਪਤਾ ਮੇਰੇ ਲੜਕੇ ਮਨਧੀਰ ਸਿੰਘ ਸੰਧੂ ਨੇ ਦਿੱਤਾ ਸੀ।

ਪਰਵਾਰ ਨੇ ਬਾਦਾਮਾਂ ਦਾ ਇਕ ਤਕੜਾ ਲਿਫਾਫਾ ਅਤੇ ਨਕਦੀ ਮੱਥਾ ਟੇਕੀ ਤੇ ਬੇਨਤੀ ਦੱਸੀ : ਪਾਕਿਸਤਾਨ ਵਿਚ ਹੁਣ ਜੀ ਨਹੀਂ ਲਗਦਾ। ਦਿਨੋਂ ਦਿਨ ਤੰਗੀ ਹੁੰਦੀ ਜਾ ਰਹੀ ਹੈ। ਆਗਿਆ ਦਿਓ, ਏਧਰ ਆ ਜਾਈਏ। ਸਤਿਗੁਰੂ ਜੀ ਬਚਨ

ਕੀਤਾ : ਉਥੋਂ ਦੇ ਹਾਲਾਤ ਵੇਖ ਕੇ, ਸਹਿਜ ਨਾਲ ਏਧਰ ਆ ਜਾਓ। ਜੋ ਸਹਾਇਤਾ ਲੁੜੀਂਦੀ ਹੋਵੇਗੀ, ਅਸੀਂ ਕਰਾਂਗੇ। ਜਾਇਦਾਦਾਂ ਵੇਚ ਕੇ ਢੰਗ ਨਾਲ ਹੀ ਆਇਓ। ਕੋਲ ਖਲੋਤੇ ਕਾਮਰੇਡ ਅਨੰਦ ਨੇ ਸਲਾਹ ਦਿੱਤੀ, ਇਹ ਯਾਤਰਾ ਪਰਮਿਟ ਲੈ ਕੇ ਹੀ ਆਉਣ ਤੇ ਫਿਰ ਵਾਪਸ ਨ ਜਾਣ। ਹੰਸਪਾਲ ਨੂੰ ਮਿਲ ਲੈਣ। ਮੈਂ ਇਹਨਾਂ ਨੂੰ ਸਮਝਾ ਦਿਆਂਗਾ ਕਿ ਕੀ ਪ੍ਰਾਸੈਸ ਕਰਨਾ ਹੈ।

ਸਤਿਗੁਰੂ ਜੀ ਨੇ ਪੂਰਬਾ ਨੂੰ ਆਗਿਆ ਦੇ, ਮਹਿੰਦਰ ਸਿੰਘ ਨੂੰ ਛਡ ਕੇ, ਉਸ ਪਹਿਲਾਂ ਭਜਨ ਪੁੱਛਿਆ ਹੋਇਆ ਹੈ, ਬਾਕੀ ਸਭ ਨੂੰ ਭਜਨ ਦਿਵਾਇਆ। ਪਰਵਾਰ ਬਾਗੋ-ਬਾਗ ਸੀ ਕਿ ਸਤਿਗੁਰੂ ਜੀ ਦੇ ਦਰਸ਼ਨ ਅੰਤ ਨੂੰ ਹੋ ਹੀ ਗਏ ਅਤੇ ਦਰਸ਼ਨ ਵੀ ਤਸੱਲੀ ਬਖਸ਼ ਅਤੇ ਸੁਖਦਾਇਕ।

## ਕਾਮਰੇਡ ਅਨੰਦ ਨਾਲ

ਫਿਰ ਸਤਿਗੁਰੂ ਜੀ ਨੇ 15 ਮਿੰਟ ਵਾਸਤੇ ਕਾਮਰੇਡ ਅਨੰਦ ਨਾਲ ਇਕਾਂਤ ਲਈ। ਮੇਰੇ ਖਿਆਲ ਵਿਚ ਵਿਸ਼ਾ ਹੋਵੇਗਾ—ਨਵਤੇਜ ਸਿੰਘ ਦਾ ਅੰਤ ਸਮਾ। ਭੋਗ ਦੀ ਰਸਮ ਦੀ ਰਿਪੋਰਟ (ਸਤਿਗੁਰੂ ਜੀ ਵਲੋਂ ਸ੍ਰੀ ਗੁਰਭਜਨ ਸਿੰਘ 'ਕੁਇਕ ਟ੍ਰੈਵਲਜ਼' ਨੇ ਨੁਮਾਇੰਦਗੀ ਕੀਤੀ ਸੀ)। ਪੰਜਾਬ ਵਿਚ ਮੁੱਖ ਮੰਤਰੀ ਸ. ਦਰਬਾਰਾ ਸਿੰਘ ਦੀ ਸਥਿਤੀ। ਸੈਂਟਰ ਵਿਚ ਗਿ: ਜ਼ੈਲ ਸਿੰਘ ਦੀ ਪਕੜ।

ਇਸ ਬੈਠਕ ਸਮੇਂ ਦੁਪਹਿਰ ਦੇ 12 ਵਜ ਚੁਕੇ ਸਨ। ਅਜੇ ਸਤਿਗੁਰਾਂ ਨੇ ਲੰਗਰ ਪਾਣੀ ਲਈ ਇਸ਼ਨਾਨ ਆਦਿ ਕਰਨਾ ਸੀ।

## ਸ੍ਰੀ ਤੇਜਪਾਲ ਸਿੰਘ ਨਮਿਤ

ਇਕ ਵਜੇ ਤਕ ਨਾਮਧਾਰੀ ਕਾਲੋਨੀ ਦੇ ਸ. ਦਿਆਲ ਸਿੰਘ ਦੇ ਘਰ ਪਾਸ ਹੋਰ ਵੀ ਸੜਕ ਘੇਰ ਕੇ ਸ਼ਾਮਿਆਨੇ ਵਧਾ ਕੇ ਦੀਵਾਨ ਸਥਾਨ ਵਧੀਕ ਕਰ ਦਿੱਤਾ ਗਿਆ। ਸੰਤ ਗੁਰਦੀਪ ਸਿੰਘ ਜਥੇਦਾਰ ਤੇ ਪੰ: ਗੋਪਾਲ ਸਿੰਘ ਦਾ ਮਨੋਹਰ ਕੀਰਤਨ ਤੇ ਵਿਆਖਿਆ 3 ਵਜੇ ਤਕ ਜਾਰੀ ਰਹੇ। ਫਿਰ ਨਾਮ ਸਿਮਰਨ ਦੀ ਅਰਦਾਸ ਹੋ ਗਈ। ਸਤਿਗੁਰੂ ਜੀ ਦੇ ਆਉਂਦਿਆਂ ਹੀ ਦਰਸ਼ਨ ਯਾਚਕਾਂ ਦੀਆਂ ਮੱਥਾ ਟੇਕਣ ਹਿਤ ਕਤਾਰਾਂ ਲਗ ਗਈਆਂ। ਸਫੈਦ ਬਸਤਰ ਧਾਰੀਆਂ ਦਾ ਸ੍ਰੀ ਤੇਜਪਾਲ ਸਿੰਘ ਦੇ ਵਰ੍ਹੀਣੇ ਤੇ ਭਰਪੂਰ ਇੱਕਠ ਸੀ।

20 ਮਿੰਟ ਰਹਿੰਦਿਆਂ ਪਾਠਾਂ ਦੇ ਭੋਗ ਪੈਣੇ ਸ਼ੁਰੂ ਹੋ ਗਏ। ਪੰ: ਹਰਿਭਜਨ ਸਿੰਘ ਜੁ ਅੱਜ ਕੱਲ੍ਹ ਏਥੇ ਕਥਾ ਵਾਰਤਾ ਕਰਦੇ ਹਨ, ਤੇ ਧਰਮਸਾਲਾ ਦੇ ਗ੍ਰੰਥੀ ਸੰਤ ਦਸਵਿੰਦਰ ਸਿੰਘ ਨੇ ਨਾਵੇਂ ਮਹਲ ਦੇ ਸ਼ਲੋਕ ਪੜ੍ਹੇ। ਪੂਰਬਾ ਦੁਆਰਾ ਅਰਦਾਸ ਤੋਂ ਪਤਾ ਲਗਾ ਕਿ ਮਾਈ ਵੀਰਾਂ ਪਹਾੜ ਗੰਜ ਵਾਲੀ ਵੀ ਪੂਰੀ ਹੋ ਗਈ ਹੈ। ਦੂਜੇ ਪਾਠ ਦਾ ਭੋਗ ਤੇਜਪਾਲ ਸਿੰਘ ਨਮਿਤ ਸੀ।

ਸੰਤ ਦਿਆਲ ਸਿੰਘ ਤੇ ਉਹਦਾ ਪਰਵਾਰ ਸੇਵਾ ਦਾ ਸਰੂਪ ਬਣਿਆ ਪਿਆ ਸੀ। ਉਹਦੇ ਭਤੀਜੇ ਸ. ਬਲਦੇਵ ਸਿੰਘ, ਸ. ਕੁਲਦੀਪ ਸਿੰਘ ਆਦਿ ਅਤੇ ਸੰਤ ਗੁਰਦੀਪ

ਸਿੰਘ ਢੋਡਾ ਆਦਿ ਮੇਲ ਦਾ ਪ੍ਰਬੰਧ ਕਰ ਰਹੇ ਸਨ। ਅਰਦਾਸ ਉਪਰੰਤ, ਸੰਤ ਖਜ਼ਾਨ ਸਿੰਘ-ਹਰਬੰਸ ਸਿੰਘ ਨੇ 'ਸਾਧੋ ਰਚਨਾ ਰਾਮ ਬਣਾਈ' ਉਤੇ ਪ੍ਰਮਾਣਾਂ ਸਹਿਤ ਕੀਰਤਨ ਕੀਤਾ।

ਸਤਿਗੁਰੂ ਜੀ ਦੇ ਸ਼ੋਭਾ ਮੰਡਲ ਵਿਚ ਅੱਜ ਸਨ, ਪੰ: ਗੋਪਾਲ ਸਿੰਘ, ਸੰਤ ਤਰਸੇਮ ਸਿੰਘ ਸਕੱਤਰ, ਸੰਤ ਮਹਿੰਦਰ ਸਿੰਘ ਪ੍ਰਧਾਨ, ਸੂਬਾ ਗੰਡਾ ਸਿੰਘ ਜੀ, ਸ. ਸੇਵਾ ਸਿੰਘ ਨਾ: ਏ:, ਸ. ਸੁਰਿੰਦਰ ਸਿੰਘ ਮਨਚੰਦਾ, ਸ. ਖੜਕ ਸਿੰਘ ਭਮਰਾ, ਸ. ਗਿਆਨ ਸਿੰਘ ਹੰਸਪਾਲ, ਸ. ਪ੍ਰੀਤਮ ਸਿੰਘ ਬਾਲੀ ਨਗਰ, ਠਾਕੁਰ ਸ਼ਮਸ਼ੇਰ ਸਿੰਘ ਜੀ, ਸ. ਕਰਤਾਰ ਸਿੰਘ ਪੱਥਰਾਂ ਵਾਲੇ, ਸੰਤ ਹਰਭਜਨ ਸਿੰਘ ਸਿਤਾਰ।

## ਬਚਨ ਸਤਿਗੁਰੂ ਜੀ ਦੇ

4.30 ਕੀਰਤਨ ਦੀ ਅਰਦਾਸ ਉਪਰੰਤ ਸਤਿਗੁਰੂ ਜੀ ਨੇ ਸੰਗਤ ਨੂੰ ਸੰਬੋਧਨ ਕੀਤਾ : 'ਜਿੰਨੀ ਤੂਧੁ ਨੇ ਧੰਨੁ ਕਹਿਆ ਤਿਨ ਜਮ ਨੇੜਿ ਨ ਆਇਆ' ਸਤਿਗੁਰੂ ਦਾ ਨਾਮ ਐਸਾ ਹੈ।

ਕਲਿਜੁਗ ਦੀ ਨਿਸ਼ਾਨੀ ਹੈ : ਕਿਤੇ ਦੇਸਿ ਨ ਆਇਆ ਸੁਣੀਐ ਤੀਰਥਿ ਪਾਸ ਨ ਬੈਠਾ। ਦਾਤਾ ਦਾਨਿ ਕਰੇ ਜਸ ਲੇਵੈ ਮਹਲਿ ਉਸਾਰਿ ਨ ਬੈਠਾ। ਜੇ ਕੋ ਨਾਇ ਲਏ ਬਦਨਾਵੀਂ ਕਲਿ ਕੇ ਲਛਣ ਏਈ। ਅਦਾਲਤ ਵਿਚ ਕੇਸ ਗਿਆਂ ਦੋਵੇਂ ਵਕੀਲ ਕੋਸ਼ਸ਼ ਕਰਦੇ ਹਨ ਕਿ ਉਹਨਾਂ ਦਾ ਪਾਸਾ ਹੀ ਜੇਤੂ ਹੋਵੇ। ਮਾਯੂਸੀ ਓਦੋਂ ਹੁੰਦੀ ਹੈ ਜਦੋਂ ਸਾਡੇ ਪਾਸੋਂ ਅਜਿਹੇ ਬਿਆਨ ਹੋ ਜਾਂਦੇ ਹਨ ਜੋ ਵਿਰੋਧੀ ਨੂੰ ਮਦਦ ਪੁਚਾਂਦੇ ਹੋਣ। ਸਾਨੂੰ ਸੁਚੇਤ ਰਹਿਣਾ ਚਾਹੀਦਾ ਹੈ ਕਿ ਕੋਈ ਅਜਿਹਾ ਬਿਆਨ ਨ ਹੋਵੇ ਜੋ ਕਲਜੁਗ ਦੀ ਮਦਦ ਕਰੇ।

ਸਤਿਸੰਗ ਵਿਚ ਅਸੀਂ ਮਨ ਦੀ ਮੈਲ ਲਾਹੁਣ ਲਈ ਬੈਠਦੇ ਹਾਂ। ਸਿੱਖ ਸੰਸਥਾਵਾਂ ਵਿਚ ਦਸਵੰਧ ਕਢਣ ਦੀ ਰਵਾਇਤ ਹੈ, ਅਸੀਂ ਕਿੰਨਾ ਕੁ ਕਢਦੇ ਹਾਂ, ਅੰਦਰ ਝਾਤੀ ਮਾਰੋ। ਨੈਰੋਬੀ ਵਿਚ ਕੀਨੀਆ ਦੇ ਪ੍ਰੈਜ਼ੀਡੈਂਟ ਆਰਪ ਮੋਈ ਸਾਰਾ ਜ਼ੋਰ ਲਾ ਕੇ ਇਹ ਪਰਚਾਰਦੇ ਹਨ ਕਿ ਹਰ ਕੋਈ ਦਸਵੰਧ ਕੱਢੇ। ਅਤੇ ਉਹ ਭਲੇ ਕੰਮਾਂ ਵਿਚ ਦਸਵੰਧ ਲਗਾਂਦੇ ਹਨ। ਤੁਸੀਂ ਵੀ ਗੁਰੂ ਦੇ ਦਸਵੰਧ ਦਾ ਸਦਾ ਧਿਆਨ ਰਖੋ।

ਅਕਾਲ ਪੁਰਖ ਉਂਜ ਤਾਂ ਦੈਂਤਾਂ ਦੇਵਤਿਆਂ ਦਾ ਤਮਾਸ਼ਾ ਵੇਖਦਾ ਹੈ, ਪਰ ਉਹ ਤਰਫਦਾਰੀ ਹਮੇਸ਼ਾਂ ਦੈਵੀ ਪੱਖ ਦੀ ਕਰਦਾ ਹੈ। ਦਿਆਲ ਸਿੰਘ, ਉਹਦੇ ਘਰੋਂ ਤੇ ਭਤੀਜਿਆਂ ਨੂੰ ਤੁਸਾਂ ਵੇਖਿਆ ਹੈ ਉਹ ਕਿਵੇਂ ਸੇਵਾ ਮਗਨ ਰਹਿੰਦੇ ਹਨ। ਚਿੱਟੇ ਕਪੜਿਆਂ ਨਾਲ ਕਈ ਖੁਲ੍ਹੇ ਪਜਾਮੇ ਪਾਈ ਫਿਰਦੇ ਹਨ, ਤੁਸੀਂ ਇਹ ਵੇਖ ਕੇ ਪਹਿਨੋ ਕਿ ਸਾਡੇ ਲਈ ਕਿਹੜੇ ਕਪੜੇ ਠੀਕ ਹਨ।

ਸਤਿਗੁਰੂ ਤੇ ਵਿਸ਼ਵਾਸ ਰਖਿਆਂ ਜਮ ਦੇ ਫਾਹਿਓਂ ਵੀ ਛੁੱਟ ਜਾਈਦਾ ਹੈ : ਦੂਜੀਆਂ ਮੁਸ਼ਕਲਾਂ ਤੋਂ ਛੁੱਟਣਾ ਕੋਈ ਵੱਡੀ ਗੱਲ ਨਹੀਂ ਹੁੰਦੀ। ਕ੍ਰੋਧ ਛਡੋ, ਜਰਨਾ ਸਿਖੋ। ਲੋਭ ਤਿਆਗੋ। ਲਾਲਚ ਤੋਂ ਬਚੋ ਤੇ ਉਦਮ ਕਰੋ। ਉਦਮ ਕਰਿ ਹਰਿ ਜਾਪਣਾ...

'ਜਨਮ ਮਰਣ ਤਿਨਾ ਦਾ ਚੂਕਾ ਜੋ ਹਰਿ ਚਰਨੀ ਲਾਗੇ ।' ਜਿਨ੍ਹੂੰ ਵੀ ਮੰਨਦੇ ਹੋ, ਅੰਮ੍ਰਿਤ ਵੇਲੇ ਉਠਕੇ, ਇਸ਼ਨਾਨ ਕਰ ਕੇ ਉਹਦਾ ਸਿਮਰਨ ਕਰਿਆ ਕਰੋ । ਇਹ ਜੀਵਨ ਥੋੜੇ ਸਮੇਂ ਦਾ ਹੈ, ਜਿਥੇ ਬਹੁਤਾ ਚਿਰ ਰਹਿਣਾ ਹੈ ਓਥੋਂ ਦਾ ਧਿਆਨ ਕਰੋ ।

ਊਆ ਮਹਲੀ ਪਾਵਹਿ ਤੂ ਬਾਸਾ ।
ਜਨਮ ਮਰਨ ਨਹਿ ਹੋਇ ਬਿਨਾਸਾ ।

ਦੇਖੋ, ਮਾਨਸਰੋਵਰ ਵਿਚ, ਸਕੂਲ ਬਣ ਰਿਹਾ ਹੈ । 8 ਕਲਾਸਾਂ ਲਈ ਕਮਰੇ ਤਿਆਰ ਹੋ ਗਏ ਹਨ। ਹੋਰ ਜੋ ਕਿਸੇ ਸਹਾਇਤਾ ਆਦਿ ਕਰਨੀ ਹੋਵੇ ਉਹ ਸੰਤ ਬਲਵੰਤ ਸਿੰਘ ਮਹਿੰਦਰ ਸਿੰਘ ਬਾਲੀ ਨਗਰ ਵਾਲਿਆਂ ਨੂੰ ਮਿਲਣ । ਆਪਣੇ ਬੱਚਿਆਂ ਨੂੰ ਆਪਣੇ ਬਣਾਈ ਰਖਣ ਲਈ ਇਸ ਸਕੂਲ ਵਿਚ ਭੇਜੋ ।

ਬੱਚਿਆਂ ਦੇ ਜਨਮ ਦਿਨ ਨ ਮਨਾਇਆ ਕਰੋ । ਪੱਛਮੀ ਸਭਿਅਤਾ ਦੀ ਰੀਸ ਨ ਕਰੋ । ਦਿਨ ਆਪਣੇ ਸਤਿਗੁਰਾਂ ਜਾਂ ਹੋਰ ਮਹਾਨ ਪੁਰਸ਼ਾਂ ਦੇ ਮਨਾਓ । ਹਰ ਵਾਰ ਭੋਗ ਪਾਉਣ ਦੇ ਮੌਕੇ ਰੁਮਾਲੇ ਨ ਚੜ੍ਹਾਓ, ਇਹਨਾਂ ਪੈਸਿਆਂ ਨਾਲ ਕਿਸੇ ਗ਼ਰੀਬ ਨੂੰ ਕਪੜਾ ਲੈ ਦਿਓ । ਗ੍ਰੰਥ ਸਾਹਿਬ ਦੇ ਰੁਮਾਲੇ ਓਦੋਂ ਹੀ ਬਣਾਓ ਜਦੋਂ ਪਹਿਲੇ ਫਿੱਜ ਗਏ ਹੋਣ ।

ਸਕੂਲ ਵਾਸਤੇ ਕੇਵਲ 150 ਲੜਕੇ ਚਾਹੀਦੇ ਹਨ, ਉਹਨਾਂ ਦੇ ਨਾਮ ਲਿਖਾਓ ।

ਸਤਿਗੁਰੂ ਜੀ ਦੇ ਕਥਨ ਬਾਅਦ ਦੀਵਾਨ ਦੀ ਸਮਾਪਤੀ ਹੋ ਗਈ । ਤੇ ਇਹਨਾਂ ਹੀ ਚਾਨਣੀਆਂ ਹੇਠ ਸੰਗਤ ਜੋਗ ਲੰਗਰ ਵਰਤਿਆ । ਰੱਜਵਾਂ ਕੜਾਹ ਪ੍ਰਸ਼ਾਦ ਤੇ ਭਰਪੂਰ ਦਾਲਾ ਪ੍ਰਸ਼ਾਦਾ ।

## ਵਿਦਾਇਗੀ ਸਤਿਗੁਰੂ ਜੀ ਦੀ

ਸ੍ਰੀ ਸਤਿਗੁਰੂ ਜੀ ਸੰਤ ਦਿਆਲ ਸਿੰਘ ਘਰੋਂ ਸ੍ਰੀ ਐਲ. ਕੇ. ਪੰਡਿਤ ਦੇ ਘਰ ਚਰਨ ਪਾਉਣ ਲਈ ਪਧਾਰੇ ।

ਭਮਰੇ ਨੇ ਰਾਤੀਂ 12.01 ਤੇ ਯੂ. ਕੇ. ਨੂੰ ਫਲਾਈਟ ਫੜੀ ।

ਸਤਿਗੁਰੂ ਜੀ ਸੇਵਕਾਂ ਨਾਲ ਲਖਨਊ ਮੇਲ ਤੇ 9.45 ਵਜੇ ਸ਼ਾਹਜਹਾਨ ਪੁਰ ਨੂੰ, ਗੌਲਾ ਫਾਰਮ ਪਹੁੰਚਣ ਲਈ ਪ੍ਰਸਥਾਨ ਕਰ ਗਏ ।

ਮੈਨੂੰ ਦੱਸਿਆ ਗਿਆ ਕਿ ਸਤਿਗੁਰੂ ਜੀ ਪਹਿਲੀ ਸਤੰਬਰ ਨੂੰ ਸੰਤ ਬਿਸ਼ਨ ਸਿੰਘ ਹਿਸਟੋਰੀਅਨ ਦਾ ਭੋਗ ਪਾਣ ਹਿਤ ਐਮਨਾਬਾਦ ਪਧਾਰਨਗੇ, ਪਰ ਪਹਿਲਾਂ ਦਿੱਲੀਓਂ ਸਵੇਰੇ 7 ਵਜੇ ਜਲ ਪਾਨ ਕਰਕੇ । 2.9.81 ਨੂੰ ਭੈਣੀ ਸਾਹਿਬ, 3.9.81 ਨੂੰ ਸੂਬਾ ਅਮਰੀਕ ਸਿੰਘ ਨਮਿਤ ਭੋਗ ਸਮੇਂ ਮਹਿਤਪੁਰ ਅਤੇ 4.9.81 ਨੂੰ ਮੰਡੀ ਹਿਮਾਚਲ ਵਿਚੋਂ ਹੋ ਕੇ ਮਨਾਲੀ ਜਾਣਗੇ, ਜਿਥੇ 8-10 ਦਿਨ ਦਾ ਕਿਆਮ ਹੈ ।

### 1 ਸਤੰਬਰ 1981, ਮੰਗਲਵਾਰ
### ਗੁਰਦਾਸ ਪੁਰ (ਪੰਜਾਬ)

ਮੈਂ ਕੱਲ੍ਹ ਰਾਤ ਦਾ ਜਲੰਧਰ ਪਹੁੰਚ ਗਿਆ ਹਾਂ । ਸ੍ਰੀ ਜਗਦੀਸ਼ ਸਿੰਘ 'ਵਰਿਆਮ'

ਘਰ ਨਹੀਂ ਮਿਲਿਆ। ਉਹਦੀ ਸੁਪਤਨੀ ਬਖਸ਼ੀਸ਼ ਨੇ ਦੱਸਿਆ : ਉਹ ਅੱਜ ਹੀ ਦਿੱਲੀ ਗਏ ਹਨ, ਆਰਥਕ ਸੰਕਟ ਦੀ ਨਵਿਰਤੀ ਲਈ।

### ਗੁਰਦਾਸਪੁਰ ਜੇਲ

ਰਾਤ ਜਲੰਧਰ ਕੱਟ ਕੇ, ਦਿਨੇ ਦੋ ਵਜੇ ਗੁਰਦਾਸਪੁਰ ਜ਼ਿਲਾ ਜੇਲ੍ਹ ਵਿਚ ਗਿਆ। ਏਥੇ ਮੇਰਾ ਮਿੱਤਰ ਹਰਭਜਨ ਸਿੰਘ ਕੈਦ ਸੀ, ਉਸਨੂੰ ਜਾ ਮਿਲਿਆ। ਬਾਜਵਾ ਰਿਹਾਈ ਦਾ ਦਿਨ ਬੇਸਬਰੀ ਨਾਲ ਉਡੀਕ ਰਿਹਾ ਸੀ। ਇਸ ਨੇ ਦੱਸਿਆ : ਐਸ. ਪੀ. ਨੂੰ ਮੇਰੇ ਮੁਤੱਲਕ ਰੀਪੋਰਟ ਦੇਣ ਦੀ ਚਿੱਠੀ ਤਾਂ ਆਈ ਹੋਈ ਹੈ, ਪਰ ਪੁਲਿਸ ਵਾਲੇ ਉਹਨੂੰ 'ਰੁਟੀਨ ਵਰਕ' ਹੀ ਸਮਝਦੇ ਹਨ। ਮੁੱਖ ਮੰਤਰੀ ਦਰਬਾਰਾ ਸਿੰਘ ਵਲੋਂ ਟੈਲੀਫੋਨ ਕਰਕੇ ਜ਼ੋਰ ਨਹੀਂ ਦਿੱਤਾ ਗਿਆ।

ਗੁਰਦਾਸਪੁਰੋਂ ਬਸ ਲੈ ਕੇ ਪਠਾਨਕੋਟ ਪਹੁੰਚਿਆ। ਪਠਾਨਕੋਟੋਂ ਮੁਨਾਸਬ ਗੱਡੀ ਰਾਤੀਂ 11 ਵਜੇ ਮਿਲੀ, ਜਿਸ ਤੇ ਸਵਾਰ ਹੋ ਮੰਡੀ ਗਿਆ। ਥਕਾਵਟ ਨੇ ਭੰਨ ਸੁੱਟਿਆ।

## 2 ਸਤੰਬਰ 1981, ਬੁੱਧਵਾਰ
## ਭੁੰਤਰ (ਕੁਲੂ)

ਬਸ ਦਿਨੇ 10.30 ਵਜੇ ਭੁੰਤਰ ਪਹੁੰਚ ਹੀ ਗਈ। ਪਰ ਨ ਪਹੁੰਚਦੀ, ਜੇ ਔਟ ਤੋਂ ਪਿੱਛੇ ਤੇ ਪੰਡੋਹ ਤੋਂ ਅੱਗੇ ਇਕ ਸਲੇਟੀ ਪਹਾੜ ਦੀਆਂ ਵੱਡੀਆਂ-ਵੱਡੀਆਂ ਸਿਲਾਂ ਨੂੰ ਇਸ ਰਾਹੋਂ ਗੁਜ਼ਰ ਰਹੀ ਸਾਡੀ, ਪਹਿਲੀ ਬਸ ਦੇ ਮੁਸਾਫਰਾਂ, ਉੱਦਮ ਅਤੇ ਜ਼ੋਰ ਨਾਲ ਛੋਟੀਆਂ-ਛੋਟੀਆਂ ਕਰਕੇ ਸੜਕ ਦੇ ਦੋਹੀਂ ਪਾਸੀਂ ਨ ਧੱਕਿਆ ਹੁੰਦਾ। ਇਹ ਸਿਲਾਂ ਰਾਤੀਂ ਹੀ ਕਿਤੇ ਪਰਬਤ ਨਾਲੋਂ ਨਾਤਾ ਤੋੜ ਸੜਕ ਤੇ ਆ ਪਈਆਂ ਸਨ।

ਆਪਣੇ ਜੁਆਤਰੇ ਹਮਰਾਹੀ ਤੇ ਪੁੱਤਰੀ ਕੁੱਕੂ ਦੇ ਘਰ ਇਸ਼ਨਾਨ ਪਾਣੀ ਕਰ, ਕੁਝ ਫਕ ਫਕਾ ਜਿਉਂ ਹੀ ਲੰਮਾ ਪਿਆ, ਬੁਖਾਰ ਨੇ ਘੇਰ ਲਿਆ।

### ਬੀਬੀ ਤੇਜ ਕੌਰ ਭੈਣੀ ਸਾਹਿਬ

ਭੁੰਤਰ ਵਿਚ ਬੀਬੀ ਤੇਜ ਕੌਰ, ਪ੍ਰਭਾਵਸ਼ਾਲੀ ਸ਼ਖਸੀਅਤ ਦੀ ਮਾਲਿਕ ਸ੍ਰੀ ਭੈਣੀ ਸਾਹਿਬ ਤੋਂ ਆਈ ਹੋਈ ਹੈ। ਲਗਭਗ ਅੱਠ ਦਿਨਾਂ ਤੋਂ ਉਹ ਘਰ-ਘਰ ਨਾਮ ਸਿਮਰਨ ਕਰਵਾ ਰਹੀ ਹੈ। ਮਨੁੱਖਾਂ ਨੂੰ ਪ੍ਰੇਰ ਕੇ ਰਾਤ ਦੇ ਸਮੇਂ ਨਾਮ ਸਿਮਰਨ ਕਰਵਾ-ਇਆ ਜਾਂਦਾ ਹੈ। ਸਵੇਰੇ ਇਸਤਰੀਆਂ ਵੀ ਇਹੋ ਕੰਮ ਕਰਦੀਆਂ ਹਨ। ਬੀਬੀ ਤੇਜ ਕੌਰ ਇਸਤਰੀਆਂ ਵਿਚ ਬੈਠਦੀ ਹੈ।

ਅੱਜ ਨਾਮ ਸਿਮਰਨ ਦੀ ਵਾਰੀ ਏਸੇ ਘਰ (ਕੁੱਕੂ-ਹਮਰਾਹੀ ਦੇ) ਸੀ। ਮੇਰੀ ਅੱਖ ਖੁੱਲ੍ਹਣ ਤਕ ਭੁੰਤਰ ਦੀਆਂ ਕੁਝ ਨਾਮਧਾਰਨਾਂ, ਨਾਮ ਸਿਮਰਨ ਪਿਛੋਂ ਕੀਰਤਨ ਦੀ ਧੁਨ ਵਿਚ ਮਸਤ ਸੁਣਾਈ ਦਿੱਤੀਆਂ। ਬੀਬੀ ਲਾਜਾਂ ਸੁਪਤਨੀ ਸ. ਗੁਰਦਿਆਲ ਸਿੰਘ, ਬੀਬੀ ਮਨਜੀਤ ਕੌਰ ਸੁਪਤਨੀ ਸ. ਜਗਦੀਸ਼ ਸਿੰਘ ਸਰਾਫ, ਬੀਬੀ ਸੁਰਿੰਦਰ

ਕੌਰ ਸੁਪਤਨੀ ਸ. ਮਨਜੀਤ ਸਿੰਘ, ਸੰਤ ਸਿੰਘ ਦੀ ਸੁਪਤਨੀ, ਬੀਬੀ ਜੁਗਿੰਦਰਪਾਲ ਸੁਪਤਨੀ ਸੰਤ ਦਲਜੀਤ ਸਿੰਘ, ਬੀਬੀ ਦੇਵਿੰਦਰ ਕੌਰ ਸੁਪਤਨੀ ਸ. ਜੁਗਿੰਦਰ ਸਿੰਘ ਵੜਦਾੜ੍ਹਾ, ਬੀਬੀ ਦੇਵਿੰਦਰ ਕੌਰ ਸੁਪਤਨੀ ਸ. ਅਮੋਲਕ ਸਿੰਘ, ਬੀਬੀ ਹਰਭਜਨ ਕੌਰ ਸੁਪਤਨੀ ਸ. ਗੋਪਾਲ ਸਿੰਘ, ਬੀਬੀ ਨਰਿੰਦਰ ਕੌਰ ਸੁਪਤਨੀ ਸ. ਸਵਰਨ ਸਿੰਘ ਕੁਮਾਰ ਆਦਿ ਹੋਰ ਨਾਮਧਾਰੀ ਭੈਣਾਂ ਵੀ ਇਸ ਨਾਮ-ਕੀਰਤਨ ਵਿਚ ਸ਼ਾਮਲ ਸਨ।

ਬੀਬੀ ਤੇਜ ਕੌਰ ਮੇਰੀ ਖ਼ਬਰ ਸੁਰਤ ਪੁੱਛਣ ਆਈ ਤਾਂ ਗੱਲਾਂ ਛਿੜ ਪਈਆਂ। ਬੀਬੀ ਨੇ ਆਪਣੇ ਬਾਰੇ ਦੱਸਿਆ ਕਿ ਉਸਦਾ ਪਤੀ ਸੰਤ ਅਣੋਖ ਸਿੰਘ ਬੀੜ ਮਰਾਰਤੂ ਵਿਚ ਰਹਿੰਦਾ ਹੈ। ਉਥੇ ਇਹਨਾਂ ਦੀ ਜ਼ਮੀਨ ਹੈ। ਤਿੰਨ ਸਾਲ ਹੋਏ ਨੌਜਵਾਨ ਸਪੁੱਤਰ ਅਜੀਤ ਸਿੰਘ ਗੁਜ਼ਰ ਗਿਆ ਹੈ। ਉਸਦੇ ਪੁੱਤਰ ਪੁੱਤਰੀਆਂ ਕਰਕੇ ਹੀ ਦੁਨੀਆਂ ਨਾਲ ਸਾਂਝ ਹੈ। ਇਹ ਆਪ ਪਿਛਲੇ 20 ਸਾਲ ਤੋਂ ਭੈਣੀ ਸਾਹਿਬ ਹੀ ਸੇਵਾ ਕਰਦੀ ਆਈ ਹੈ। ਅੱਜ ਕੱਲ ਇਹ ਪਿੰਡ-ਪਿੰਡ ਜਾਕੇ ਇਸਤਰੀ ਪੁਰਸ਼ਾਂ ਨੂੰ ਇਕੱਤਰ ਕਰਕੇ ਨਾਮ ਸਿਮਰਨ ਦੀ ਪ੍ਰੇਰਨਾ ਕਰਦੀ ਹੈ। ਸਤਿਗੁਰੂ ਜੀ ਨੇ ਵਿਸ਼ੇਸ਼ ਹੁਕਮ ਲਾਕੇ ਇਸ ਨੂੰ ਪਿੰਡ ਸਿਆਹੜ (ਜ਼ਿ: ਲੁਧਿਆਣਾ) ਵਿਚ ਨਾਮ ਸਿਮਰਨ ਦੀ ਪਿਰਤ ਪਾਣ ਹਿਤ ਭੇਜਿਆ ਹੈ। ਇਹ ਉਹ ਨਗਰ ਹੈ ਜਿਥੇ ਸਤਿਗੁਰੂ ਰਾਮ ਸਿੰਘ ਜੀ ਨੇ 1915 ਬਿ: ਵਿਚ ਇਸਤਰੀਆਂ ਨੂੰ ਅੰਮ੍ਰਿਤ ਛਕਾ ਕੇ ਕਛਹਿਰੇ ਪੁਆਉਣ ਦੀ ਪਹਿਲ ਕੀਤੀ ਸੀ।

ਬੀਬੀ ਤੇਜ ਕੌਰ ਉੱਚੀ ਲੰਮੀ, ਬਣਦੀ ਫਬਦੀ ਤੇ ਮਾਤਾ ਦਾਗੇ ਕਣਕ ਵਿੰਨੇ ਚਿਹਰੇ ਦੀ ਸਵਾਮਿਨ ਹੈ। ਸੋਹਣਾ ਸਫੈਦ ਨਾਮਧਾਰੀ ਪਹਿਰਾਵਾ ਰਖਦੀ, ਮਿਠ ਬੋਲੀ ਤੇ ਨਾਮ ਬਾਣੀ ਦੀ ਧਾਰਨੀ ਇਸਤਰੀ ਹੈ। ਇਸ ਨੇ ਦੱਸਿਆ : ਮੇਰਾ ਸੋਧ ਮਰਿਆਦਾ ਨਾਲ ਖਾਸ ਪਿਆਰ ਹੈ। ਪਿਛਲੇ 40 ਸਾਲ ਤੋਂ ਸੋਧ ਰਖਦੀ ਆਈ ਹਾਂ।

ਇਕ ਵਾਰ ਪੌੜੀਓਂ ਤਿਲਕ ਇਸ ਦੇ ਚੂਕਣੇ ਨੂੰ ਜ਼ਬਰਦਸਤ ਜ਼ਰਬ ਆ ਗਈ। ਤਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸਦਾ ਸੋਧ ਪ੍ਰੇਮ ਵੇਖ, ਮਾਤਾ ਚੰਦ ਕੌਰ ਜੀ ਨੂੰ ਕਹਿਕੇ ਦੋ ਸੋਧਣਾਂ ਸੇਵਾ ਤੇ ਲਗਾ ਦਿੱਤੀਆਂ। ਇਕ ਸਵੇਰੇ ਧਿਆਨ ਰਖਦੀ ਦੂਜੀ ਰਾਤ ਲੁੜੀਂਦੀ ਸੇਵਾ ਕਰਦੀ।

## ਪ੍ਰੇਮ ਭਰੀ ਸੁਗਾਤ

ਅੱਜ ਰਾਤੀਂ ਜਦੋਂ ਜੁਆਈਰਾ ਕੇਹਰ ਸਿੰਘ ਹਮਰਾਹੀ ਦੁਕਾਨੋਂ ਪਰਤਿਆ ਤਾਂ 'ਧੀਤੇ ਦੀਆਂ ਪੈੜਾਂ' ਸਾਈਜ਼ ਦੀ ਇਕ ਟੇਪ ਰਿਕਾਰਡਰ ਵੀ ਲਈ ਆਇਆ। ਮੈਨੂੰ ਦਿੰਦਿਆਂ ਕਹਿਣ ਲਗਾ : ਪਿਤਾ ਜੀ, ਇਹ ਤੁਹਾਡੇ ਵਾਸਤੇ 550/- ਦੀ ਖਰੀਦੀ ਹੈ ਕਿਸੇ ਹਿੱਪੀ ਤੋਂ। ਤੁਸੀਂ ਇਤਿਹਾਸ ਲਈ ਕੰਮ ਕਰਦੇ ਹੋ, ਮੇਰਾ ਜੀ ਕਰਦਾ ਸੀ ਕਿ ਇਹ ਤੁਹਾਡੀ ਭੇਟ ਕਰਾਂ।

ਸਤਿਗੁਰੂ ਮੇਰੀ ਇੱਛਾ ਪੂਰਤੀ ਦੇ ਬਹਾਨੇ ਲਭ ਲੈਂਦੇ ਹਨ। ਮੇਰੀ ਇਸ ਲੋੜ ਨੂੰ ਸਤਿਗੁਰਾਂ ਹਮਰਾਹੀ ਰਾਹੀਂ ਪੂਰਾ ਕਰਵਾ ਦਿੱਤਾ।

2 ਸਤੰਬਰ 1981 ਦੇ 'ਨਵਾਂ ਜ਼ਮਾਨਾ' ਵਿਚ ਮੇਰੀ ਲਿਖੀ ਪਾਕਿਸਤਾਨ ਯਾਤਰਾ ਛਪੀ।

## 4 ਸਤੰਬਰ 1981, ਸ਼ੁਕਰਵਾਰ
## ਭੂੰਤਰ (ਕੁੱਲੂ)

ਰਾਤੀਂ ਮੇਰਾ ਬੁਖਾਰ ਉਤਰ ਗਿਆ। ਸਵੇਰੇ ਟਿਕ ਕੇ ਨਾ ਬੈਠੇ ਜਾਣ ਕਰ ਕੇ ਦੁਪਹਿਰ ਤਕ ਤਾਪ ਦੀ ਡਿਗਰੀ 104 ਸੈਲਸੀਅਸ ਹੋ ਗਈ। ਧੁੱਪ ਸੇਕਣ ਤੇ ਚਲਣ ਫਿਰਨ ਦੀ, ਛੇ ਘੰਟੇ ਚੰਗੀ ਸਜ਼ਾ ਮਿਲੀ।

### ਬਾਜਵੇ ਦੀ ਚਿੱਠੀ

ਬਾਜਵਾ ਹਰਭਜਨ ਸਿੰਘ ਬਟਾਲਵੀ ਦੀ ਚਿੱਠੀ ਮੇਰੇ ਨਾਂ, ਹਮਰਾਹੀ ਨੇ ਲਿਆ ਦਿੱਤੀ ਇਸ ਵਿਚ ਮੇਰੇ ਬਾਰੇ ਜ਼ਿਕਰ ਅਤੇ ਪ੍ਰੇਮ ਤਾਂ ਸੀ ਹੀ, ਸਤਿਗੁਰੂ ਜੀ ਬਾਰੇ ਵਿਸ਼ੇਸ਼ ਸਨੇਹ ਦਾ ਪ੍ਰਗਟਾਵਾ ਸੀ। ਚਿੱਠੀ ਵਿਚ ਲਿਖਿਆ ਸੀ :

"ਫੇਰ ਦੌੜ ਇਕਦਮ ਸਤਿਗੁਰੂ ਜੀ ਦੇ ਚਰਨਾਂ ਵਿਚ ਚਲੀ ਗਈ ਕਿ ਸਤਿਗੁਰੂ ਜੀ ਮਨਾਲੀ ਆਏ ਹੋਣ ਤੇ ਉਹਨਾਂ ਦੇ ਚਾਰ ਚੁਫੇਰੇ ਉਹਨਾਂ ਦੇ ਸੇਵਕ ਬੈਠੇ ਹੋਣ ਤੇ ਇਸ ਤਰ੍ਹਾਂ ਦੀ ਇਕਾਂਤ ਵਿਚ, ਉਹ ਸਾਰਾ ਵਾਤਾਵਰਣ ਕਿੰਨਾ ਸੁਹਣਾ ਲਗਦਾ ਹੋਵੇਗਾ। ਇਹਨਾਂ ਸਾਰੀਆਂ ਸੋਚਾਂ ਨੂੰ ਸੋਚਦਾ ਹੀ ਮੈਂ ਕਵੀ ਜੀ ਬਾਰੇ ਸੋਚਣ ਲਗ ਪਿਆ ਕਿ ਜੇ ਕਵੀ ਜੀ ਮੇਰੀ ਮੁਲਾਕਾਤ ਨੂੰ ਨਾ ਆਉਂਦੇ ਤਾਂ ਇਹ ਸਾਰੀਆਂ ਸੋਚਾਂ ਕਿਥੋਂ ਤਾਜ਼ਾ ਹੋਣੀਆਂ ਸਨ। ਜੇਲ੍ਹ ਵਿਚ ਬੈਠਿਆਂ ਹੀ ਭੂੰਤਰ ਦੀ ਸੈਰ ਕਰ ਲਈ ਤੇ ਜੇਲ੍ਹ ਵਿਚ ਬੈਠਿਆਂ ਹੀ ਕੁਲੂ ਮਨਾਲੀ ਦੀ ਸੈਰ ਸਤਿਗੁਰੂ ਜੀ ਨਾਲ ਕਰ ਲਈ।"

### ਖਬਰ-ਖ਼ਬਰੀਆਂ

ਸ੍ਰੀ ਹਮਰਾਹੀ ਨੇ ਰਾਤੀਂ ਘਰ ਆ ਕੇ ਦੱਸਿਆ ਕਿ ਸਤਿਗੁਰੂ ਜੀ ਮੰਡੀ ਅੱਜ ਦੁਪਹਿਰ ਦੇ ਆਏ ਹੋਏ ਹਨ ਅਤੇ ਛੇ ਵਜੇ ਸਵੇਰੇ ਭੂੰਤਰ ਦਰਸ਼ਨ ਦੇਣਗੇ। ਸ. ਜਗਦੀਸ਼ ਸਿੰਘ ਸਰਾਫ ਵਲ ਲੰਗਰ, ਗੁਰਦੁਆਰੇ ਨਾਮ ਸਿਮਰਨ ਅਤੇ ਸ਼ਾਮ ਤਕ ਮਨਾਲੀ ਪਹੁੰਚ ਜਾਣਗੇ।

ਮੇਰਾ ਇਲਾਜ ਸਵਰਗਵਾਸੀ ਸ. ਪਿਆਰਾ ਸਿੰਘ ਦੇ ਯੋਗ ਸਪੁੱਤਰ ਸ. ਅਵਨਿੰਦਰ ਸਿੰਘ ਕਰ ਰਿਹਾ ਏ। ਜੇ ਉਸਨੂੰ ਪੈਸਿਆਂ ਬਾਰੇ ਪੁੱਛਾਂ ਤਾਂ ਹੱਸ ਕੇ ਕਹਿ ਛਡਦਾ ਹੈ : ਤੁਸੀਂ ਜੁ ਸੇਵਾ ਕਰ ਰਹੇ ਹੋ, ਅਸਾਂ ਕਦੇ ਉਸਦੇ ਮੁਆਵਜ਼ੇ ਬਾਰੇ ਪੁੱਛਿਆ ਹੈ ?

## 5 ਸਤੰਬਰ 1981, ਸ਼ਨੀਵਾਰ
## ਭੂੰਤਰ (ਕੁਲੂ)

ਭੂੰਤਰ ਦੇ ਨਾਮਧਾਰੀਆਂ ਨੂੰ ਬੜਾ ਚਾਅ ਸੀ ਕਿ ਸ੍ਰੀ ਸਤਿਗੁਰੂ ਜੀ ਅੱਜ ਉਨ੍ਹਾਂ ਨੂੰ ਖੁਲ੍ਹੇ ਦਰਸ਼ਨ ਦੇਣਗੇ। ਲਾਂਗਰੀ ਸਿੰਘ ਅਤੇ ਇਕ ਬੀਬੀ ਰਾਤ ਦੇ ਮੰਡੀ ਤੋਂ ਜਗਦੀਸ਼ ਸਿੰਘ ਦੇ ਘਰ ਪਹੁੰਚੇ ਹੋਏ ਸਨ। ਨਵਾਂ ਬਣਿਆਂ ਤੇ ਰੰਗ ਰੋਗਨ ਨਾਲ ਸਜਿਆ–

ਢੱਥਿਆ ਜਗਦੀਸ਼-ਮਨਜੀਤ ਦਾ ਘਰ, ਸਤਿਗੁਰੂ ਜੀ ਦੇ ਸੁਆਗਤ ਲਈ ਜਿਵੇਂ ਜਾਮਿਓਂ ਬਾਹਰ ਸੀ ।

## ਸਤਿਗੁਰੂ ਜੀ ਦੀ ਆਮਦ

ਅਸੀਂ ਕੋਲ ਹੁੰਦਿਆਂ-ਹੁੰਦਿਆਂ ਵੀ ਵੇਲੇ ਸਿਰ ਤਿਆਰ ਹੋਣੋਂ ਪਛੜ ਗਏ। ਸਤਿਗੁਰੂ ਜੀ, ਠਾਕੁਰ ਉਦੇ ਸਿੰਘ ਜੀ, ਸੰਤ ਮਹਿੰਦਰ ਸਿੰਘ ਪੂਰਬਾ ਅਤੇ ਇਕ ਅੱਧ ਹੋਰ ਸਰੀਰ ਨਾਲ, ਮਨਚੰਦਾ ਦੀ ਨਵੀਂ ਪੀਲੀ ਕਾਰ ਤੇ ਸਵੇਰੇ 8 ਵਜੇ ਡੂੰਗਰ ਪਹੁੰਚ ਗਏ। ਜਦੋਂ ਤਕ ਨੂੰ ਮੈਂ ਦਰਸ਼ਨ ਕਰਨ ਪਹੁੰਚਾ, ਸੱਚੇ ਪਾਤਸ਼ਾਹ ਬਿਜਨੌਰ ਦੇ ਸਰਕਾਰੀ ਸੇਉ-ਬਗੀਚੇ ਦਾ ਜਾਇਜ਼ਾ ਲੈਣ ਜਾ ਚੁੱਕੇ ਸਨ ।

ਏਥੇ ਸ. ਹਰਨਾਮ ਸਿੰਘ ਹਰਟੀਕਲਚਰ ਇਨਸਪੈਕਟਰ ਹਨ । ਇਹਨਾਂ ਦੇ ਕੰਮ ਤੇ ਸਤਿਗੁਰੂ ਜੀ ਸੰਤੁਸ਼ਟ ਹਨ । ਦੋ ਤਿੰਨ ਮਹੀਨੇ ਪਹਿਲਾਂ ਜੀਵਨ ਨਗਰ ਵਿਖੇ ਇਸੇ ਸਰਦਾਰ ਇਨਸਪੈਕਟਰ ਦੀ ਉਡੀਕ ਕੀਤੀ ਜਾ ਰਹੀ ਸੀ ।

ਮੈਨੂੰ ਅੱਜ ਬੁਖ਼ਾਰ ਤਾਂ ਹੈ ਨਹੀਂ ਪਰ ਕਮਜ਼ੋਰੀ ਕਾਫ਼ੀ ਹੈ । ਤਾਂ ਵੀ ਸ. ਜਗਦੀਸ਼ ਸਿੰਘ ਦੇ ਘਰ ਪਹੁੰਚਾ ਜਿਥੇ ਸੰਤ ਸਤਨਾਮ ਸਿੰਘ ਦੇ ਧਿਆਨ ਹੇਠ ਸਬਜ਼ੀਆਂ ਬਣ ਰਹੀਆਂ ਅਤੇ ਫੁਲਕੇ ਪਕ ਰਹੇ ਸਨ । ਡੇਢ ਘੰਟੇ ਦੇ ਵਕਵੇ ਪਿਛੋਂ ਸਤਿਗੁਰੂ ਜੀ ਵੀ ਪਹੁੰਚ ਗਏ ।

ਧੌਣ ਝੁਕਾ ਹੱਥ ਜੋੜ ਕੇ ਨਮਸਕਾਰ ਕੀਤੀ । ਸਤਿਗੁਰੂ ਜੀ ਆਉਂਦਿਆਂ ਹੀ ਵਿਛੇ ਹੋਏ ਬੈੱਡ ਤੇ ਚੌਕੜਾ ਮਾਰ ਕੇ ਸਿੱਧੇ ਸਪਾਟ ਲੇਟ ਗਏ । ਮੈਂ ਵੀ ਕੋਲ ਚਲਾ ਗਿਆ ।

## ਬਾਜਵਾ ਦੇ ਬਾਰੇ

ਮੈਂ ਦੱਸਿਆ ਕਿ ਫੋਟੋਗਰਾਫ਼ਰ ਬਾਜਵੇ ਨਾਲ ਮੁਲਾਕਾਤ ਕਰਕੇ ਆਇਆ ਹਾਂ । ਹਜ਼ੂਰ ਤੁਰਤ ਬੋਲੇ : ਮੈਂ ਹਰਵਿੰਦਰ ਸਿੰਘ ਨੂੰ ਪਰਸੋਂ ਲੁਧਿਆਣਿਓਂ ਦਿੱਲੀ ਫੋਨ ਕੀਤਾ ਸੀ ਕਿ ਪੰਜਾਬ ਅਸੰਬਲੀ ਵਿਚੋਂ ਜਿਸ ਮਸਲੇ ਵਿਚ 21 ਵੋਟਾਂ ਨਾਲ-ਦਰਬਾਰਾ ਸਿੰਘ ਮੁੱਖ ਮੰਤਰੀ ਪੰਜਾਬ-ਜਿਤਿਆ ਹੈ ਉਸ ਦੀ ਵਧਾਈ ਦੇਣ ਲਈ ਦੱਸਿਆ ਅਤੇ ਨਾਲ ਹੀ ਕਿਹਾ ਕਿ ਪੰਜਾਬ ਦੇ ਮੁੱਖ ਮੰਤਰੀ ਨੂੰ ਕਹੋ ਕਿ ਬਾਜਵਾ ਅਜੇ ਤਕ ਵੀ ਜੇਲ ਵਿਚ ਹੈ । ਕੁਝ ਕਰੇ, ਗੱਲਾਂ ਹੀ ਨ ਕਰੇ ।

ਸਤਿਗੁਰੂ ਜੀ ਇਸ਼ਨਾਨ ਕਰਕੇ ਪ੍ਰਸ਼ਾਦ ਛਕਣ ਲਗੇ ਤਾਂ ਮੈਂ ਜੋ ਕੁਝ ਪਾਕਿਸਤਾਨ ਵਿਚ ਸੁਣਿਆ ਵੇਖਿਆ ਸੀ, ਉਹਦੇ ਅਨੁਭਵ ਸੁਣਾਏ ।

ਪ੍ਰਸ਼ਾਦ ਛਕਦਿਆਂ ਹੀ ਆਪ ਸੌਣ-ਕਮਰੇ ਵਲ ਚਲੇ ਗਏ ਤਾਂ ਜਾਂਦੇ ਹੋਏ ਸੰਤ ਸਤਨਾਮ ਸਿੰਘ ਨੂੰ ਹੁਕਮ ਦੇ ਗਏ : ਮੈਨੂੰ ਪੌਣੇ ਬਾਰਾ ਵਜੇ ਉਠਾ ਦੇਈਂ, ਜੇ ਮੈਂ ਆਪੇ ਨ ਉਠਿਆ ।

## ਸਤਿਗੁਰੂ ਜੀ ਦੇ ਨਾਲ ਆਏ

ਅੰਦਰੋਂ ਬਾਹਰ ਆਇਆ ਤਾਂ ਪੰ: ਗੋਪਾਲ ਸਿੰਘ, ਸੰਤ ਆਤਮਾ ਸਿੰਘ ਸਨਖਤਰਾ,

ਸੰਤ ਬਲਕਾਰ ਸਿੰਘ ਸਾਬਕਾ ਸੇਵਕ, ਸੰਤ ਕਰਤਾਰ ਸਿੰਘ ਮਹਿਰਮਪੁਰੀ, ਸੰਤ ਸਵਰਨ ਸਿੰਘ ਨੌਕਰੀਆਂ, ਬੀਬੀ ਸੁਖਵਿੰਦਰ ਕੌਰ ਪੂਰਬਾ ਆਪਣੇ 'ਗੁਰਭਗਤ' ਨਾਲ, ਮੰਡੀ ਵਾਲੇ ਸੰਤ ਤਰਲੋਕ ਸਿੰਘ ਅਤੇ ਸ. ਸੁਰਿੰਦਰ ਸਿੰਘ ਮਨਚੰਦਾ ਦਾ ਛੋਟਾ ਭਾਈ ਨਰਿੰਦਰ ਸਿੰਘ ਅਤੇ ਹਜ਼ੂਰ ਦਾ ਸਕੱਤਰ ਸੰਤ ਤਰਸੇਮ ਸਿੰਘ ਮਿਲੇ। ਇਹ ਹੁਣੇ ਮੰਡੀਓਂ ਏਥੇ ਪਹੁੰਚੇ ਹਨ। ਸੰਤ ਕਿਰਪਾਲ ਸਿੰਘ, ਸੰਤ ਗੁਰਤੇਜ ਸਿੰਘ ਹਜ਼ੂਰੀ ਬਸਤਰ ਸਾਧਕ ਵੀ ਆਏ ਹੋਏ ਹਨ।

## ਸੰਤ ਭਾਗ ਸਿੰਘ

ਅੱਜ ਕੱਲ ਜਗਦੀਸ਼-ਮਨਜੀਤ ਕੌਰ ਹੋਰਾਂ ਦੀ ਸੇਵਾ ਭਾਵਨਾ ਦਾ ਲਾਭ ਸੰਤ ਭਾਗ ਸਿੰਘ ਦਮਦਮਾ ਵੀ ਉਠਾ ਰਹੇ ਹਨ। ਸੰਤ ਚੰਨਣ ਸਿੰਘ ਗਿੱਦੜਬਾਹੀਆ ਦਾ ਸਪੁੱਤਰ ਗੱਲੀਂ ਪੈ ਗਿਆ ਤੇ ਉਸ ਦੱਸਿਆ ਕਿ ਉਸ ਆਪਣੀ 19 ਕਨਾਲ ਕੁਛ ਮਰਲੇ ਜ਼ਮੀਨ ਜੁ ਦਮਦਮੇ (ਸਰਸਾ) ਵਿਚ ਸੀ, ਵੇਚ ਕੇ ਬੈਂਕ ਵਿਚ 50,000/-ਜਮਾ ਕਰਵਾ ਛਡਿਆ ਹੈ। ਹਰ ਮਹੀਨੇ ਇਸ ਦੇ 350/-ਮਿਲ ਜਾਂਦੇ ਹਨ, ਸਮਝੋ ਸਤਿਗੁਰਾਂ ਨੇ ਮੌਜ ਬਣਾ ਰਖੀ ਹੈ। ਜ਼ਮੀਨ ਰਖਣ ਨਾਲੋਂ ਏਹਦੀ ਰਕਮ ਵੱਟ ਕੇ ਬੈਂਕ ਵਿਚ ਰਖਣੀ ਵਧੇਰੇ ਉਪਜਾਊ ਹੈ। ਜਦੋਂ ਸੰਤ ਰਤਨ ਸਿੰਘ ਕੂਕਾ ਦਮਦਮਾ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜੀਵਨ ਨਗਰ ਖਰੀਦਣ ਸਮੇਂ, ਸਾਧ ਸੰਗਤ ਦੀ ਸੇਵਾ ਤੋਂ ਸੰਤੁਸ਼ਟ ਹੋ ਕੇ ਕੁਝ ਸਿੰਘਾਂ ਨੂੰ 12-12 ਏਕੜ ਜ਼ਮੀਨ ਇਨਾਮ ਦਿੱਤੀ ਸੀ, ਭਾਗ ਸਿੰਘ ਦੇ ਪਿਤਾ ਨੂੰ ਵੀ ਛੇ ਏਕੜ ਦਿੱਤੀ ਗਈ। ਪਰ ਸੰਤ ਚੰਨਣ ਸਿੰਘ ਨੇ ਸਤਿਕਾਰ ਸਹਿਤ ਵਾਪਸ ਕਰ ਦਿੱਤੀ। ਸੰਤ ਚੰਨਣ ਸਿੰਘ ਸੁਖਮਨੀ ਕਰਕੇ ਵੀ ਪੁਕਾਰੇ ਜਾਂਦੇ ਹਨ। 108 ਸਾਲ ਦੇ ਹੋ ਕੇ ਉਹ ਪੂਰੇ ਹੋਏ। ਪਰ ਉਹ ਲੰਮਾ ਸਮਾਂ ਕੰਮ ਕਾਰ ਕਰਦੇ ਰਹੇ। ਪੁੱਤਰਾਂ ਨਾਲੋਂ ਦੂਣੀ ਉਮਰ ਦੇ ਹੋ ਕੇ ਵੀ ਉਹ ਕੰਮ ਕਾਰ ਛੋਹਲੀ ਵਿਚ ਕਰਦੇ, ਨਾਲੇ ਬਾਣੀ ਪੜ੍ਹਦੇ ਰਹਿੰਦੇ।

ਸੰਤ ਭਾਗ ਸਿੰਘ ਨੇ ਦੱਸਿਆ ਕਿ ਉਹ 3 ਮਹੀਨੇ ਤੋਂ ਸੈਰ ਸਪਾਟੇ ਲਈ ਨਿਕਲਿਆ ਹੋਇਆ ਹੈ। ਕਰਾਇਆ ਸਾਧ ਸੰਗਤ ਆਪਣੇ ਆਪ ਹੀ ਦੇ ਦਿੰਦੀ ਹੈ ਅਤੇ ਇਹ ਮੌਜੀ ਆਦਮੀ ਮੌਜ ਕਰਦਾ ਫਿਰਦਾ ਹੈ।

ਸੰਤ ਭਾਗ ਸਿੰਘ ਦਾ ਇਕ ਸਾਥੀ ਸੰਤ ਮੇਹਰ ਸਿੰਘ ਦਮਦਮਾ ਸੀ। ਦੋਵੇਂ ਲੰਮਿਆਂ ਦੀ ਜੋੜੀ ਕਰਕੇ ਵੀ ਪ੍ਰਸਿਧ ਸਨ, ਇਹ ਪਿਛਲੇਰੇ ਸਾਲ ਹੀ ਪੂਰੇ ਹੋਏ ਹਨ। ਮੇਹਰ ਸਿੰਘ ਹੁਰੀਂ ਵਰਤਮਾਨ ਸਤਿਗੁਰੂ ਜੀ ਦੀ ਇਸ਼ਨਾਨ ਸੇਵਾ ਵੀ ਕਰਦੇ ਰਹੇ।

## ਭੁੰਤਰ ਦੇ ਗੁਰਦੁਆਰੇ ਨੂੰ ਭਾਗ

ਹੌਲੀ-ਹੌਲੀ ਤੁਰਦਾ ਮੈਂ 12.45 ਵਜੇ ਬਿਆਸ ਕੰਢੇ ਤੇ ਬਣੇ ਭੁੰਤਰ ਦੇ ਸਿੰਘਾਂ ਦੇ ਗੁਰਦੁਆਰੇ ਪੁੱਜ ਗਿਆ। ਅੱਜ 'ਦੋਵੇਂ' ਗੁਰੂ ਆਪਣੇ-ਆਪਣੇ ਆਸਣ ਤੇ ਸੁਭਾਇਮਾਨ ਸਨ। ਗ੍ਰੰਥ ਸਾਹਿਬ ਜੀ ਦੀ ਮਾਨਤਾ ਬਤੌਰ ਗੁਰੂ ਕਰਨ ਵਾਲੇ ਸਿੰਘਾਂ ਦਾ ਇਹ ਗੁਰਦੁਆਰਾ ਏਨੀ ਉਦਾਰਤਾ ਰਖਦਾ ਹੈ ਕਿ ਸਤਿਗੁਰੂ ਜੀ ਆਪਣੇ ਤੌਰ

ਤਰੀਕੇ ਨਾਲ ਹੀ ਸੰਗਤ ਨੂੰ ਦਰਸ਼ਨ ਦੇ ਰਹੇ ਹਨ ।

12.30 ਤੋਂ 1.30 ਤਕ ਭੂੰਤਰ ਦੀਆਂ ਸੰਗਤਾਂ ਵਿਚ ਸੋਂਹਦੇ ਸਤਿਗੁਰੂ ਜੀ ਨੇ ਨਾਮ ਸਿਮਰਨ ਦਾ ਸਮਾ ਏਥੇ ਹੀ ਬਿਤਾਇਆ । ਏਥੇ ਪ੍ਰਤਖ ਸਤਿਗੁਰੂ ਜੀ ਨੂੰ ਮਥੇ ਟਿਕਦੇ ਰਹੇ ਚੌਰ ਹੁੰਦੇ ਰਹੇ । ਪ੍ਰਬੰਧਕਾਂ ਦੀ ਉਦਾਰਤਾ ਸਲਾਹੁਣਯੋਗ ਹੈ ਕਿ ਇਨ੍ਹਾਂ ਸਮੂਹ ਤਰ੍ਹਾਂ ਦੇ ਸਿੱਖਾਂ ਨੂੰ ਇਕੋ ਗੁਰਦੁਆਰੇ ਵਿਚ ਸਮੋਇਆ ਹੋਇਆ ਹੈ ।

ਨਾਮ ਸਿਮਰਨ ਤੋਂ ਪਿਛੋਂ ਪੰ: ਗੋਪਾਲ ਸਿੰਘ ਜੀ ਨੇ, ਬੈਠ ਕੇ ਹੀ, ਬਾਣੀ, ਨਾਮ, ਸਤਿਗੁਰੂ, ਸੇਵਾ ਆਦਿ ਤੇ ਰੋਸ਼ਨੀ ਪਾਂਦਿਆਂ ਗੁਰਬਾਣੀ ਅਤੇ ਪੌਰਾਣਿਕ ਕਥਾਵਾਂ ਨਾਲ ਸਰੋਤਿਆਂ ਨੂੰ ਨਿਹਾਲ ਕੀਤਾ ।

ਪੂਰਬੇ ਦੀ ਅਰਦਾਸ ਦੁਆਰਾ ਦੀਵਾਨ ਦੀ ਸਮਾਪਤੀ ਹੋਈ । 2.45 ਵਜੇ ਸਤਿਗੁਰੂ ਜੀ ਮਨਾਲੀ ਵਾਸਤੇ ਚਲੇ । ਮਨਚੰਦਾ ਦੀ ਕਾਰ ਨੂੰ ਸ਼੍ਰੀ ਮਨਜਿੰਦਰ ਸਿੰਘ (ਪਟਵਾਰੀ ਪੁੱਤਰ) ਡਰਾਈਵ ਕਰ ਰਿਹਾ ਸੀ । ਸੰਤ ਤਰਲੋਕ ਸਿੰਘ ਮੰਡੀ ਦੀ ਕਾਰ ਸਤਿਕਾਰਤ ਸਵਾਰੀਆਂ ਲੈ ਚਲੀ । ਚਾਰ ਵਜੇ ਹਮਰਾਹੀ-ਪੁੱਤਰੀ ਟਾਸ਼ਾ ਨੇ ਦੱਸਿਆ ਕਿ ਇਕ ਚਿੱਟੀ ਕਾਰ ਤੋਂ ਬਹੁਤ ਸਾਰੇ ਸਿੰਘ ਉਤਰੇ । ਸ. ਜਗਦੀਸ਼ ਸਿੰਘ ਘਰ ਲੰਗਰ ਛਕਿਆ ਤੇ ਫਿਰ ਮਨਾਲੀ ਵਾਸਤੇ ਚਾਲੇ ਪਾ ਗਏ ।

## 6 ਸਤੰਬਰ 1981, ਐਤਵਾਰ
## ਮਨਾਲੀ (ਕੁੱਲੂ) ਹਿ: ਪ੍ਰ:

ਮੇਰਾ ਕੱਲ੍ਹ ਦਾ ਦਿਨ ਬਾ-ਆਰਾਮ ਹੀ ਲੰਘ ਗਿਆ ਸੀ । ਸੁ ਅੱਜ ਮੈਂ ਅਤੇ ਹਮਰਾਹੀ ਸਕੂਟਰ ਉਤੇ ਹੀ ਮਨਾਲੀ ਵਾਸਤੇ ਨਹਾ ਧੋ ਕੇ ਤੁਰ ਪਏ । ਤੁਰਦੇ-ਕਰਦਿਆਂ ਨੂੰ 7.00 ਵਜ ਗਏ ਸਵੇਰ ਦੇ । ਮਨਾਲੀ 9 ਕੁ ਵਜੇ ਅਪੜਿਆ ਹੀ ਜਾਵੇਗਾ ।

### ਚਹੁੰਗਿਰਦ ਹਮਾਰੇ

ਪਰਬਤਾਂ ਦੀ ਗੋਦ ਵਿਚ ਰੁੱਖਾਂ ਦੀ ਬਹੁਤਾਤ ਵਿਚਕਾਰ ਮਨਾਲੀ ਸਵੇਰ ਦੇ ਸਮੇਂ ਆਹਰਾਂ ਵਿਚ ਜੁਟਣ ਨੂੰ ਤਿਆਰ ਸੀ । ਬਰਫ਼ਾਨੀ ਪਾਣੀਆਂ ਦਾ, ਪੱਥਰਾਂ ਨਾਲ ਵੱਜ-ਵੱਜ ਮੈਦਾਨਾਂ ਵਲ ਦੀ ਤਾਂਘ ਵਿਚ ਦੌੜੀ ਜਾਣਾ । ਇਹ ਅਨਹਦ ਨਾਦ ਪੈਦਾ ਕਰਦਾ ਵਿਸਤਾਰ ਵਲ ਲਈ ਜਾਂਦਾ ਸੀ । ਇਹ ਵਹਿਣ ਤਾਂ ਜ਼ਿੰਦਗੀ ਦੇ ਆਰੰਭ ਤੋਂ ਹੀ ਜਾਰੀ ਸੀ । ਬਿਆਸ-ਤੰਬੂਰੇ ਦੀ ਆਵਾਜ਼ ਅਚੁਕ ਰੂਪ ਵਿਚ ਇਕ ਸ਼ਾਂ-ਸ਼ਾਂ ਲਾਈ ਰਖਦੀ ਹੈ ।

ਮਨਾਲੀ ਦਾ ਪੁਲ ਪਾਰ ਕਰਕੇ ਮਨਾਲੀ-ਕੁਲੂ ਟ੍ਰਾਮ ਮਾਰਗ ਅਰਥਾਤ ਜਗਤ ਸੁਖ ਵਾਲੀ ਸੜਕ ਤੇ, ਢਾਈ ਕੁ ਫਰਲਾਂਗ ਦੇ ਫਾਸਲੇ ਤੇ ਸ੍ਰੀ ਸਤਿਗੁਰੂ ਜੀ ਦੀ ਕੋਠੀ ਹੈ । ਸੇਬਾਂ ਲੱਦੇ ਬੂਟਿਆਂ ਵਿਚ ਗੁਆਚੀ ਹੋਈ ਦਾ ਇਕ ਪਾਸਾ ਨਜ਼ਰ ਪੈਂਦਾ ਹੈ । ਜਾ ਪਹੁੰਚੇ ਤਾਂ ਸਕੂਟਰ ਇਕ ਪਾਸੇ ਖਲਿਹਾਰ, ਸਾਹਵੇਂ ਦਿਸਦੀਆਂ ਪੌੜੀਆਂ ਦੀ ਉਪਰਲੀ ਸਤਹ ਤੇ ਜੋੜੇ ਵੇਖ ਸੋਚ ਲਿਆ ਕਿ ਦੀਨ ਦਿਆਲ ਜੀ ਉਪਰ ਹੀ ਹਨ, ਨਾਲ ਦੀ ਸੰਗਤ ਸਮੇਤ । ਰਵਾਂ ਰਵੀਂ ਪੌੜੀਆਂ ਚੜ੍ਹੇ ।

## ਅਧਿਐਨ ਆਦਿ ਗ੍ਰੰਥ ਜੀ ਦਾ

ਧੁਰ ਦੀ ਛੱਤੇ ਸ਼ੀਸ਼ਿਆਂ ਜੜੀ ਕੋਠਨ ਵਿਚ ਸਤਿਗੁਰੂ ਜੀ ਆਪਣੇ ਆਸਣ ਤੇ ਸੁਭਾਇਮਾਨ, ਹਸਤ ਕੰਵਲਾਂ ਵਿਚ ਪੁਸਤਕ ਫੜੀ ਕੁਝ ਪੜ੍ਹ ਰਹੇ ਸਨ। ਸਾਹਮਣੇ ਤੇ ਸੱਜੇ ਖੱਬੇ ਸੁਭਵਾਨ ਨਾਮਧਾਰੀ ਸਰਵਣ ਕਰ ਰਹੇ ਸਨ। ਸਭਨਾਂ ਦੇ ਹੱਥਾਂ ਵਿਚ ਗ੍ਰੰਥ ਸਨ। ਆਦਿ ਸ੍ਰੀ ਅਤੇ ਦਸਮ ਸ੍ਰੀ ਗ੍ਰੰਥ ਸਾਹਿਬ ਦੀਆਂ ਸੈਂਚੀਆਂ। ਤੁਕ ਤਤਕਰੇ ਏਧਰ ਓਧਰ ਪਏ ਸਨ।

ਸੂਬਾ ਧਰਮ ਸਿੰਘ ਚੌਰ ਬਰਦਾਰੀ ਕਰਦੇ, ਸੰਤ ਤਰਸੇਮ ਸਿੰਘ ਨਿਜੀ ਸਕੱਤਰ। ਪੂਰਬਾ ਮਹਿੰਦਰ ਸਿੰਘ ਸਤਿਗੁਰੂ ਜੀ ਪਾਸ ਬੈਠੇ ਹੋਏ। ਧਰਮ ਗ੍ਰੰਥਾਂ ਦੇ ਗਿਆਤਾ ਜਾਂ ਜਾਣਕਾਰੀ ਹਾਸਲ ਕਰਨ ਆਏ ਹੇਠ ਲਿਖੇ ਸਰੀਰ ਸਨ: ਪੰ: ਗੋਪਾਲ ਸਿੰਘ, ਪੰ: ਹਰਭਜਨ ਸਿੰਘ ਝੱਲ, ਠਾਕੁਰ ਉਦੈ ਸਿੰਘ ਜੀ, ਮਾ: ਨਿਹਾਲ ਸਿੰਘ ਜੀ, ਗਿਆਨੀ ਮੇਹਰ ਸਿੰਘ ਕਾਨਪੁਰੀ, ਸੰਤ ਨਰਿੰਦਰ ਸਿੰਘ ਮੰਡੀ, ਸੰਤ ਬਲਕਾਰ ਸਿੰਘ ਸਾਬਕਾ ਸੇਵਕ, ਸੰਤ ਦਲੀਪ ਸਿੰਘ 'ਨਿਰੀਖਿਅਕ', ਮਹੰਤ ਆਤਮਾ ਸਿੰਘ ਸਨਖਤਰਾ, ਜਥੇਦਾਰ ਸੁਰਜੀਤ ਸਿੰਘ, ਮਾ: ਦਰਸ਼ਨ ਸਿੰਘ ਸੰਤ ਨਗਰ, ਸੰਤ ਕਰਤਾਰ ਸਿੰਘ ਮਹਿਸਮਪੁਰੀ।

ਸਿਆਣਿਆਂ ਵਿਚਦੀ ਲੰਘਦਿਆਂ ਅਸਾਂ ਜਾ ਸਤਿਗੁਰੂ ਜੀ ਦੇ ਚਰਨਾਂ ਤੇ ਸਿਰ ਝੁਕਾਇਆ। ਸਤਿਗੁਰੂ ਜੀ ਨੇ ਨਦਰੀ ਨਦਰ ਨਿਹਾਲ ਕਰਦਿਆਂ ਖ਼ੁਸ਼ੀਆਂ ਬਖ਼ਸ਼ੀਆਂ ਅਤੇ ਪਾਸ ਬੈਠਾਇਆ। ਕਿਰਪਾ ਕੀਤੀ, ਪੜ੍ਹੇ ਜਾ ਚੁੱਕੇ ਪਤਰਿਆਂ ਦਾ ਸੰਖੇਪ ਦੱਸਿਆ। ਅਤੇ ਇਕ ਪੜ੍ਹਿਆ ਜਾ ਚੁੱਕਾ ਪੰਨਾ ਫਿਰ ਤੋਂ ਸੁਣਾਇਆ।

ਇਹ ਸਵਾਮੀ ਹਰਨਾਮ ਦਾਸ ਉਦਾਸੀਨ ਕਪੂਰਥਲਾ ਰਚਿਤ 'ਜਪੁਜੀ' ਦਾ ਟੀਕਾ ਸੀ। 12 ਸਤੰਬਰ ਤਕ ਸਤਿਗੁਰੂ ਜੀ ਵਲੋਂ ਖਰੀਦੇ ਗਏ ਇਸ ਟੀਕਾ ਖਰੜੇ ਦਾ ਅਧਿਐਨ ਹੋਣਾ ਸੀ। ਇਸ ਦੇ ਪੰਨੇ ਮਹੰਤ ਅਪਾਰ ਸਿੰਘ ਦਾ ਲੜਕਾ ਮੋਹਣ ਸਿੰਘ ਤਰਤੀਬ ਨਾਲ ਜੋੜ ਰਿਹਾ ਸੀ।

ਦੂਰ-ਦੂਰ ਦੇ ਪਰਬਤਾਂ ਦੀਆਂ ਸਿਖਰਾਂ ਅੱਖਾਂ ਦੀ ਪਹੁੰਚ ਵਿਚ ਸਨ। ਮਨਾਲੀ ਦੇ ਰਾਖਵੇਂ ਜੰਗਲਾਂ ਦੀਆਂ ਬਿਰਛ ਚੋਟੀਆਂ ਦੀ ਉਚਾਈ ਸਾਡੇ ਬੈਠਣ ਦੇ ਬਰਾਬਰ ਸੀ। ਲਗਦਾ ਸੀ ਜਿਵੇਂ ਰੁੱਖਾਂ ਦੇ ਸਿਰਿਆਂ ਤੇ ਹੀ ਬੈਠੇ ਹੋਵੀਏ। ਪਲੋ-ਪਲ ਤੇਜ਼ ਹੋ ਰਹੀ ਸੂਰਜ ਕਿਰਨਾਂ ਨੇ ਇਸ ਸ਼ੀਸ਼ ਮਹੱਲ ਨੂੰ ਨਿੱਘਾ ਕੀਤਾ ਹੋਇਆ ਸੀ। ਏਨੇ ਮਨੁੱਖੀ ਸਾਹਾਂ ਦੀ ਗਰਮੈਸ਼ ਵਿਚ ਸਹਾਇਕ ਸੀ ਸ੍ਰੀ ਸਤਿਗੁਰੂ ਜੀ ਦਾ ਮਾਨਸਿਕ ਨਿੱਘ।

## ਇਕ ਕੌਤਕ ਇਹ ਵੀ ਹੈ

ਸਤਿਗੁਰੂ ਜੀ ਗੰਭੀਰ ਹੋ ਕੇ ਇਕ-ਇਕ ਫਿਕਰੇ ਅਤੇ ਸ਼ਬਦ ਵਲ ਧਿਆਨ ਦੁਆ ਰਹੇ ਸਨ। ਵੱਖ-ਵੱਖ ਵਿਅਕਤੀਆਂ ਦਾ ਨਾਮ ਲੈ ਕੇ ਉਨ੍ਹਾਂ ਨੂੰ ਸੁਚੇਤ ਕਰ, ਪਾਠ ਦੇ ਨਾਲ-ਨਾਲ ਤੋਰ ਰਹੇ ਸਨ। ਵਿਚ-ਵਿਚ ਹੁੰਦੀ ਵਿਚਾਰ ਚਰਚਾ ਵਿਚ ਵੀ ਇਹਨਾਂ 'ਚੋਂ ਕਈ ਸਰਗਰਮ ਹਿੱਸਾ ਲੈਂਦੇ। ਪੰ: ਗੋਪਾਲ ਸਿੰਘ-ਸੰਤ ਤਰਸੇਮ ਸਿੰਘ ਜੋ ਇਕ ਵਖਰੀ ਟੀਕਾ ਸੈਂਚੀ ਲਈ ਪੜਚੋਲਵੀਂ ਨਜ਼ਰੇ ਵੇਖ ਰਹੇ ਸਨ। ਗਿਆਨੀ ਮਿਹਰ

ਸਿੰਘ, ਨਰਿੰਦਰ ਸਿੰਘ ਅਤੇ ਮਾ: ਦਰਸ਼ਨ ਸਿੰਘ ਚਰਚਾ ਵਿਚ ਉਤਰਦੇ ।

ਕਦੇ-ਕਦੇ ਵਿਅੰਗ ਜਾਂ ਕੌਤਕਮਈ ਰਚਨਾ ਵੀ ਹੋ ਜਾਂਦੀ । ਜਿਵੇਂ ਸੰਤ ਨਰਿੰਦਰ ਸਿੰਘ ਨੇ ਨੇਪਾਲ ਵਿਚ ਹੁੰਦੇ 'ਵਿਸ਼ਵ ਹਿੰਦੂ ਪਰਿਸ਼ਦ ਦੇ ਸਮਾਗਮ ਵਿਚ ਪਹਿਲਾਂ ਹੀ ਆ ਜਾਂਦੇ, ਕਿਹਾ ਸਤਿਗੁਰੂ ਜੀ ਨੇ ਤੁਰਤ ਚੁਟਕੀ ਲਈ : ਕਿਤੇ 'ਵਿਚ' ਨੂੰ ਹੋੜਾ ਬਿੰਦੀ ਤਾਂ ਨਹੀਂ ਸੀ ਲਗਾ ਜਾਂਦੇ । ਪਰ ਏਥੋਂ ਤਕ ਪਹੁੰਚ ਕਿਸਦੀ ਹੁੰਦੀ ! ਮੈਂ ਵੀ ਅਜੇ ਨੁਕਤਾ ਪਕੜਣ ਦੀ ਕੋਸ਼ਿਸ਼ ਵਿਚ ਸਾਂ ਕਿ ਸਤਿਗੁਰੂ ਜੀ ਫ਼ਰਮਾਇਆ: ਹੋੜਾ ਬਿੰਦੀ ਲਾਇਆਂ ਗੱਲ ਇਕਦਮ ਭਾਵ ਬਦਲ ਲੈਂਦੀ ਹੈ, ਜਿਵੇਂ ਪੰਡਿਤ ਜੀ ਪਹਿਲਾਂ ਹੀ ਸਮਾਗਮ 'ਵਿਚੋਂ' ਆ ਜਾਂਦੇ ਸਨ ।

ਸੁਣ ਸਮਝ ਕੇ ਹਾਸੜ ਪੈ ਗਈ ।

ਅਧਿਐਨ 7 ਵਜੇ ਸਵੇਰ ਤੋਂ ਜਾਰੀ ਸੀ ਜਿਸਨੇ 10 ਵਜੇ ਤਕ ਜਾਰੀ ਰਹਿਣਾ ਸੀ । ਟੀਕਾ ਕਾਰ ਦੀ ਖੋਜ ਗੰਭੀਰ ਅਤੇ ਬੇਲਾਗ ਜਾਪਦੀ ਸੀ ।

ਸਵੇਰੇ 3.30 ਵਜੇ ਵਿਸ਼ਿਸ਼ਟ ਕੁੰਡ ਤੇ ਪੁੱਜ, ਇਸਦੇ ਗਰਮ ਪਾਣੀਆਂ ਵਿਚ ਇਸ਼ਨਾਨ ਕਰ, 6.00 ਵਜੇ ਤਕ ਆਸਾ ਦੀ ਵਾਰ ਦਾ ਕੀਰਤਨ ਸੁਣ, ਸਤਿਗੁਰੂ ਜੀ ਫਿਰ ਇਸ ਅਧਿਐਨ ਸਭਾ ਵਿਚ ਆਕੇ ਬੈਠੇ ।

ਵਿਚਾਰ ਚਰਚਾ ਦਾ ਆਨੰਦ ਮਾਣਨ ਲਈ ਹੋਰ ਸੱਜਣ ਵੀ ਸੁਵਿਧਾ ਮੁਤਾਬਕ ਬੈਠ ਕੇ ਆਨੰਦ ਲੁਟਦੇ ।

## ਮੰਡੀ ਦੀ ਸੰਗਤ ਵਲੋਂ

ਇਸ ਅਧਿਐਨ ਸਮਾਗਮ ਦਾ ਸਾਰਾ ਖਰਚਾ ਮੰਡੀ ਦੀ ਨਾਮਧਾਰੀ ਸੰਗਤ ਵਲੋਂ ਹੋ ਰਿਹਾ ਹੈ। ਉਸਦੇ ਪ੍ਰਤੀਨਿਧ ਜਥੇਦਾਰ ਸੇਵਾ ਸਿੰਘ ਤੇ ਉਨ੍ਹਾਂ ਦਾ ਲੜਕਾ ਸ. ਮੋਹਣ ਸਿੰਘ ਹੈ, ਇਹ ਹਰ ਤਰ੍ਹਾਂ ਦਾ ਪ੍ਰਬੰਧ ਕਰਦੇ ਹਨ । ਸੰਤ ਤਰਲੋਕ ਸਿੰਘ ਮੰਡੀ ਆਪਣੀ ਕਾਰ ਲੈ ਕੇ ਸੇਵਾ ਵਿਚ ਹਾਜ਼ਰ ਰਹਿੰਦੇ ਹਨ । ਦਿੱਲੀਓਂ ਸ. ਸੁਰਿੰਦਰ ਸਿੰਘ ਮਨਚੰਦਾ ਦਾ ਡਰਾਈਵਰ ਸ਼੍ਰੀ ਨਾਰਾਇਣ ਦਾਸ ਵੀ ਮਾਟਾਡੋਰ ਬਣੀ ਜੀਪ ਲੈ ਕੇ ਆਵਾਗਮਨ ਵਿਚ ਸਹਾਇਕ ਹੈ ।

ਲੰਗਰ ਵਿਚ ਬੀਬੀ ਹਰਭਜਨ ਕੌਰ ਸੁਪਤਨੀ ਸੰਤ ਜਸਵੰਤ ਸਿੰਘ, ਬੀਬੀ ਦਰਸ਼ਨ ਕੌਰ ਸੁਪਤਨੀ ਸ. ਇੰਦਰ ਸਿੰਘ ਤੇ ਬੀਬੀ ਜਸਵੰਤ ਕੌਰ ਸੁਪਤਨੀ ਜਥੇਦਾਰ ਸੇਵਾ ਸਿੰਘ ਤਨੋਂ ਮਨੋਂ ਸੇਵਾ ਕਰ ਰਹੀਆਂ ਸਨ ।

ਅੱਜ ਅਧਿਐਨ ਸਮਾਪਤੀ 10.30 ਵਜੇ ਹੋਈ ।

ਸਤਿਗੁਰੂ ਜੀ ਪ੍ਰਸ਼ਾਦ ਛਕਣ ਵਾਸਤੇ ਕੋਠੀ ਦੇ ਨਾਲ, ਲਹਿੰਦੇ ਪਾਸੇ ਬਗੀਚਾ ਪਾਰ ਕਰਕੇ ਵਗਦੀ ਬਿਆਸ ਧਾਰਾ ਵਿਚ ਇਸ਼ਨਾਨ ਕਰਨ ਲਈ, ਕਰੀਬ 60 ਪੌੜੀਆਂ ਹੇਠਾਂ ਉਤਰ ਗਏ । ਏਥੇ ਹੀ ਬਲਦੇਵ ਸਿੰਘ, ਸਤਨਾਮ ਸਿੰਘ ਅਤੇ ਗੁਰਤੇਜ ਸਿੰਘ ਆਦਿ ਜੁਆਨ ਪ੍ਰਸ਼ਾਦ ਛਕਾਣ ਲਈ ਹਾਜ਼ਰ ਸਨ ।

ਮਨਾਲੀ ਤੋਂ ਰੋਹਤਾਂਗ ਦੱਰਾ (61 ਕਿ: ਮੀ:) ਕੇਲਾਂਗ (115 ਕਿ: ਮੀ:) ਜਾਣ ਵਾਸਤੇ ਬਣਾਏ ਗਏ ਪੁਰਾਣੇ ਹਲਕੇ ਪੁਲ ਦੇ, ਮਨਾਲੀ ਵਾਲੇ ਪਾਸੇ ਦੋਹੀਂ ਪਾਸੀਂ,

ਟੂਰਿਜ਼ਮ ਵਿਭਾਗ ਦੇ ਸਾਦਾ, ਸੁੰਦਰ ਤੇ ਲੁੜੀਂਦੀਆਂ ਸਹੂਲਤਾਂ ਦਿੰਦੇ ਦੋ ਹੋਟਲ ਹਨ। ਦੱਖਣੀ ਹੋਟਲ ਵਿਚ ਨਾਮਧਾਰੀ ਸਿੰਘਾਂ ਲਈ 6 ਕਮਰੇ ਰਾਖਵੇਂ ਹਨ। ਚਾਰ ਕਮਰੇ ਤਾਂ ਰਾਤ ਤੋਂ ਹੀ ਵਰਤੇ ਜਾ ਰਹੇ ਹਨ। ਮੈਂ ਪ੍ਰਸ਼ਾਦ ਛਡ ਕੇ ਕੇਹਰ ਸਿੰਘ ਹਮਰਾਹੀ ਤੇ ਮੋਹਣ ਸਿੰਘ ਮੰਡੀ ਨਾਲ ਹੋਟਲ ਬਿਆਸ ਦੀ ਤੀਜੀ ਛੱਤੇ, ਦੱਖਣੀ ਨੁੱਕਰ ਦੇ ਕਮਰਾ ਨੰ: 308 ਵਿਚ ਆ ਟਿਕਿਆ।

### ਤਾਪ ਸੰਤਾਪ

ਅਤੇ ਆਉਂਦਿਆਂ ਹੀ ਸੁਕਦਾ ਤਾਪ ਚੜ੍ਹ ਗਿਆ। ਮਲੇਰੀਏ ਦੇ ਜ਼ੋਰ ਨਾਲ ਕਾਂਬੇ ਦੀਆਂ ਲਹਿਰਾਂ ਗਲੇ ਪਾਸੋਂ ਤੁਰ ਹੇਠਾਂ ਨਾਭੀ ਤਕ ਤੇ ਹੋਰ ਵੀ ਹੇਠਾਂ ਇੰਜ ਜਾ ਰਹੀਆਂ ਸਨ ਜਿਵੇਂ ਚਤੁਰ ਸੰਗੀਤਕਾਰ ਤਾਨਪੁਰੇ ਨੂੰ ਅਰੁਕ ਛੇੜਦਾ ਖ਼ਰਜ ਦੀ ਧੁਨੀ ਬਰਕਰਾਰ ਰਖ ਰਿਹਾ ਹੋਵੇ। ਤਿੰਨ ਭਾਰੇ ਕੰਬਲ ਉੱਪਰ ਲਿਆਂ ਵੀ ਸਰੀਰ ਨਿੱਘ ਨਹੀਂ ਸੀ ਅਨੁਭਵ ਕਰ ਰਿਹਾ। ਮੈਂ ਜ਼ਿੰਦਗੀ ਦੇ ਨਾ ਯਾਦ ਰਹਿਣ ਵਾਲੇ ਪਲਾਂ ਤੋਂ ਪਿਛੋਂ ਹੀ ਅਜਿਹੇ ਜ਼ੋਰਦਾਰ ਬੁਖ਼ਾਰ ਦਾ ਸ਼ਿਕਾਰ ਹੋ ਸਕਿਆ ਸਾਂ। ਇਹ ਤੇਈਆ ਹੋ ਗਿਆ ਜਾਪਦਾ ਸੀ। ਮਲੇਰੀਆ ਤਾਂ ਅੱਜ ਹੀ ਹੋਇਆ। ਪਹਿਲਾਂ ਇਸ ਦਾ ਲੱਛਣ ਮਲੇਰਿਆਈ ਨਹੀਂ ਸੀ।

ਅਜਿਹੇ ਵਿਚ ਦੋਹਾਂ ਜਵਾਨਾਂ ਨੇ ਹੀ ਮੇਰੀ ਸੇਵਾ ਵਿਚ ਕੋਈ ਕਸਰ ਨਾ ਛੱਡੀ। ਮੋਹਣ ਸਿੰਘ ਤਾਂ ਮੇਰੇ ਲਈ ਮਲੇਰੀਆ ਮਾਰੂ ਗੋਲੀਆਂ ਲੈ ਆਇਆ। ਉਸਦੀ ਧਿਆਨ ਭਰਪੂਰ ਘਾਲਣਾ ਨੇ ਸ਼ਾਮ ਹੁੰਦੇ-ਹੁੰਦੇ ਬੁਖ਼ਾਰ ਨੂੰ ਬਿਆਸ ਵਿਚ ਗੁਤਵਾ ਦਿੱਤਾ ਸੀ। ਖ਼ਬਰ ਸੁਰਤ ਪੁਛਣ ਵਾਲੀਆਂ ਹਸਤੀਆਂ ਵੀ ਮੈਨੂੰ ਸੁਖ ਦੇ ਰਹੀਆਂ ਸਨ। ਅਫ਼ਸੋਸ ਸੀ ਤਾਂ ਇਹ ਕਿ ਅੱਜ ਗੁਰਬਾਣੀ ਦੇ ਗੂਹਜ ਪਦਾਰਥਾਂ ਨੂੰ ਸਮਝਣ ਸਮਝਾਣ ਵਾਲੇ ਗੁਣੀ ਜਨਾਂ ਅਤੇ ਸਤਿਗੁਰੂ ਜੀ ਦੀ ਸੰਗਤ ਤੋਂ ਵਿਰਵਾ ਹੋ ਗਿਆ।

ਰਾਤ ਪੈਂਦਿਆਂ ਤਕ ਸ. ਜਗਦੀਸ਼ ਸਿੰਘ 'ਵਰਿਆਮ' ਵੀ ਮੇਰੇ ਕਮਰੇ ਦਾ ਭਾਗ ਬਣ ਗਿਆ। ਜਦੋਂ ਕਿ ਹਮਰਾਹੀ ਸਾਹਿਬ ਸਾਰਾ ਦਿਨ ਮੇਰੀ ਸੇਵਾ ਕਰਕੇ, ਆਪਣੇ ਸਕੂਟਰ ਤੇ ਰਾਤ ਨੂੰ ਕੁੱਤਰ ਜਾ ਰਹੇ।

## 7 ਸਤੰਬਰ 1981, ਸੋਮਵਾਰ
## ਮਨਾਲੀ (ਕੁਲੂ)

### ਮੇਰੀ ਹਾਲਤ

ਪਹਿਲਾ ਅੱਧਾ ਦਿਨ ਤਾਂ ਮੈਂ ਗੋਲੀਆਂ ਖਾਣ ਤੇ ਆਰਾਮ ਕਰਨ ਵਿਚ ਬਿਤਾਇਆ ਸੁਖਦਾਈ ਬਿਸਤਰ, ਸਾਫ਼ ਸੁਥਰਾ ਕਮਰਾ, ਹੋਟਲ ਵਿਚ ਹੋਣ ਦਾ ਅਹਿਸਾਸ, ਬਿਆਸਾ ਨਦੀ ਦੇ ਪੱਥਰ ਖਹਿੰਦੇ ਪਾਣੀਆਂ ਦਾ ਨਾਦ, ਬਿਆਸ ਦਾ ਕਿਨਾਰਾ, ਪਿਆਰੇ ਮੋਹਣ ਸਿੰਘ ਦੀ ਧਿਆਨ, ਸ਼ੁਭ ਤੇ ਸਤਿਕਾਰ ਭਰੀ ਸੇਵਾ, ਸਭ ਨੇ ਹੀ ਮੈਨੂੰ ਆਨੰਦਿਤ ਕੀਤੀ ਰਖਿਆ। ਅੱਜ ਬੁਖ਼ਾਰ ਦਾ ਦਾਅ ਵੀ ਨ ਲਗ ਸਕਿਆ।

ਥੋੜੀ ਜਿਹੀ ਹਿੰਮਤ ਨਾਲ ਗੀਜ਼ਰ ਦੁਆਰਾ ਗਰਮ ਕੀਤੇ ਪਾਣੀ ਨਾਲ ਭਰਪੂਰ ਇਸ਼ਨਾਨ ਕਰਕੇ 3 ਵਜੇ ਪੈਦਲ ਹੀ 2½ ਫਰਲਾਂਗ ਚਲ ਕੇ ਮੈਂ ਅਧਿਐਨ ਮੰਡਲ ਦੇ ਆ ਦਰਸ਼ਨ ਕੀਤੇ। ਪਿਆਰੇ ਤੇ ਪੂਜਿਅ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਤਾਂ ਆਪ ਨੇ ਆਪਣੇ ਸਾਹਮਣੇ ਕੋਲ ਹੀ ਬੈਠਾ ਲਿਆ ਤੇ ਮੇਰੇ ਆਉਣ ਤੇ ਪ੍ਰਸੰਨਤਾ ਦਾ ਪ੍ਰਗਟਾਵਾ ਕੀਤਾ। ਅੱਜ ਜਪੁਜੀ ਟੀਕਾ ਸਮਾਪਤ ਹੋ ਗਿਆ। ਸਤਿਗੁਰੂ ਜੀ ਪਾਠ ਪ੍ਰਜਾਵਾਂ, ਅਖ਼ਬਾਰਾਂ ਤੇ ਹੋਰ ਪਾਸੇ ਧਿਆਨ ਰਖਦਿਆਂ ਵੀ ਟੀਕਾਕਾਰ ਦੀ ਖੋਜਬੀਨੀ ਦੇ ਗਹਿਰਾਈਆਂ ਤਕ ਪਹੁੰਚਣ ਦੀ, ਦਾਦ ਦਿੰਦੇ ਰਹੇ ਸਨ। ਅਜਿਹੀ ਸਭਾ ਦਾ ਸੁਖ ਕਿਸੇ ਵਿਸ਼ੇਸ਼ ਕਰਮ ਨਾਲ ਹੀ ਪ੍ਰਾਪਤ ਹੁੰਦਾ ਹੈ। ਇਹ ਸੱਜਣ ਜੁ ਇਸ ਵੇਲੇ ਗੁਰਬਾਣੀ ਦੇ ਗਹਿਨ ਤੱਤ ਨੂੰ ਸਮਝਣ ਸਮਝਾਣ ਦੀ ਕੋਸ਼ਸ਼ ਕਰ ਰਹੇ ਸਨ ਅਤੇ ਕਰਦੇ ਵੀ ਸ੍ਰੀ ਸਤਿਗੁਰੂ ਜੀ ਦੇ ਚਰਨ ਕੰਵਲਾਂ ਵਿਚ ਬੈਠ ਕੇ ਹਨ, ਇਨ੍ਹਾਂ ਜਿਹਾ ਕੌਣ ਸੁਭਾਗਾ ਹੋ ਸਕਦਾ ਹੈ।

5 ਵਜੇ ਸ਼ਾਮੀ ਅਧਿਐਨ ਸਮਾਪਤੀ ਹੋਈ ਤਾਂ ਸਤਿਗੁਰੂ ਜੀ ਪੌੜੀਆਂ ਉਤਰਦੇ ਦੁਮੰਜ਼ਲੇ ਨੰਬਰ ਉਤੇ ਕਿਸੇ ਨੂੰ ਨਿਵਾਜਣ ਗਏ। ਅਤੇ ਫਿਰ ਵਿਸ਼ਰਾਮ ਘਰ ਵਿਚ ਪਏ ਸੰਤ ਖਚਾਨ ਸਿੰਘ ਦਾ ਪਤਾ ਕੀਤਾ। ਉਸ ਦੀ ਆਕਸੀਜਨ ਘੱਟ ਹੋਣ ਕਰ ਕੇ ਉਸਨੂੰ ਛੇਤੀ ਸਾਹ ਚੜ੍ਹ ਜਾਂਦਾ ਹੈ। ਕਾਫ਼ੀ ਕਮਜ਼ੋਰੀ ਅਨੁਭਵ ਕਰਦਾ ਹੈ।

ਅੱਜ ਯੂ. ਪੀ. ਫਾਰਮ 'ਚੋਂ ਆਏ ਕੁਝ ਨੌਜੁਆਨ ਵੀ ਨਜ਼ਰ ਪਏ। ਇਹ ਠਾਕੁਰ ਉਦੇ ਸਿੰਘ ਜੀ ਦੇ ਪ੍ਰੇਮ ਨੂੰ ਆਏ ਸਨ। ਸੰਤ ਸੁਖਦੇਵ ਸਿੰਘ ਡਰਾਈਵਰ, ਸੰਤ ਸਾਧੂ ਸਿੰਘ ਸਪੁੱਤਰ ਸੰਤ ਕਿਰਪਾਲ ਸਿੰਘ ਭੱਬਰ, ਸੰਤ ਦਰਸ਼ਨ ਸਿੰਘ, ਸੰਤ ਸੁਰਜੀਤ ਸਿੰਘ ਆਦਿ।

ਸਤਿਗੁਰੂ ਜੀ ਪ੍ਰਸ਼ਾਦ ਤਾਂ 11 ਵਜੇ ਹੀ ਛਕਦੇ ਹਨ ਪਰ ਇਸ ਵੇਲੇ ਲੰਗਰ ਕਰਨ ਵਾਲੀਆਂ ਬੀਬੀਆਂ ਨੂੰ ਕਿਰਤਾਰਥ ਕਰਨ ਲਈ ਥੋੜੀ ਜਿਹੀ ਸਬਜ਼ੀ ਚਕ ਲੈਂਦੇ ਹਨ। ਰਾਤ ਨੂੰ ਦੁੱਧ ਦਾ ਗਿਲਾਸ ਤੇ ਬੱਸ। ਅੱਜ ਕੋਲ ਬੈਠਕ ਵੀ ਕਾਫ਼ੀ ਹੈ।

## 8 ਸਤੰਬਰ 1981, ਮੰਗਲਵਾਰ
## ਮਨਾਲੀ (ਕੁਲੂ)

### ਦਿਲਚਸਪੀਆਂ

ਠਾਕੁਰ ਉਦੇ ਸਿੰਘ ਤਾਂ ਯੂ. ਪੀ. 'ਚੋਂ' ਆਏ ਜਵਾਨਾਂ, ਸ. 'ਵਰਿਆਮ' ਅਤੇ ਸੰਤ 'ਨਿਰੀਖਿਅਕ' ਨੂੰ ਨਾਲ ਲੈ ਕੇ ਮੈਟਾਡੋਰ ਦੁਆਰਾ ਰੁਹਤਾਂਗ ਦੱਰੇ ਦੇ ਨਜ਼ਾਰੇ ਲੈਣ ਚਲੇ ਗਏ ਅਤੇ ਅਧਿਐਨ ਮੰਡਲ ਅੱਜ ਸਿਰੀ ਰਾਗ ਮਹਲਾ ਪਹਿਲਾ ਤੋਂ ਅਗਲੇ ਪਾਠ ਲਈ ਜੁੱਟ ਪਿਆ। ਵਿਚਾਰ ਚਰਚਾ ਕਰਦਿਆਂ ਇਕ ਐਸੀ ਥਾਂ ਆਈ ਜਿਥੇ ਵਿਵਾਦ ਲਈ ਪੰ: ਗੋਪਾਲ ਸਿੰਘ ਹੁਰਾਂ ਨੂੰ ਗੁੰਜਾਇਸ਼ ਹੋ ਸਕਦੀ ਸੀ ਪਰ ਸ੍ਰੀ ਸਤਿਗੁਰੂ ਜੀ ਨੇ ਅਤਿਅੰਤ ਸੁਗਮਤਾ ਨਾਲ ਉਸਦਾ ਸਮਾਧਾਨ ਕਰਕੇ ਵਿਅੰਗ ਕੱਸਿਆ : ਜੇ ਇੰਜ ਨ ਹੁੰਦਾ ਤਾਂ ਪੰਡਿਤ ਜੀ ਨੇ (ਆਪਣੇ ਸੀਸ ਤੇ ਦੋਹੀਂ ਪਾਸੀਂ ਦੋਹਾਂ ਹੱਥਾਂ

ਦੀਆਂ ਪਹਿਲੀਆਂ ਉਂਗਲਾਂ ਉੱਚੀਆਂ ਕਰਕੇ, ਮੁਸਕਰਾ ਪਏ)...

ਪੰਡਿਤ ਜੀ ਅਤੇ ਮੈਂ ਹੀ ਇਹ ਸੰਕੇਤ ਸਮਝਿਆ। ਥੋੜੇ ਚਿਰ ਪਿਛੋਂ ਪੰਡਿਤ ਜੀ ਨਾਲ, ਨਾਲਦਿਆਂ ਨੂੰ ਸੰਬੋਧਨ ਕਰਕੇ ਏਨਾ ਹੀ ਕਿਹਾ ਕਿ ਸਤਿਗੁਰੂ ਜੀ ਦੀ ਮਨਸ਼ਾ ਨੂੰ ਉਹ ਅਤੇ ਕਵੀ ਹੋਰੀਂ ਹੀ ਸਮਝੇ ਹਨ।

## ਕਿੰਨੀ ਪਹੁੰਚ ਟੀਕੇ ਪੂਰੀ

ਇੰਜ ਨਿਕੇ-ਨਿਕੇ ਹਾਸ ਪਰਿਹਾਸ, ਪਾਠ ਅਤੇ ਵਿਚਾਰਾਂ ਦੀ ਗਹਨਤਾ ਨੂੰ ਆਸਾਨ ਕਰਦੇ ਚਲੇ ਗਏ। 7 ਤੋਂ 10 ਵਜੇ ਤਕ ਦਾ ਸਮਾਂ ਜਿਵੇਂ ਬੜੀ ਛੇਤੀ ਖਤਮ ਹੋ ਜਾਂਦਾ ਹੈ। ਸੰਤ ਤਰਸੇਮ ਸਿੰਘ ਗਿਆਨੀ ਗਿਆਨ ਸਿੰਘ ਦਾ ਸੰਪ੍ਰਦਾਈ ਟੀਕਾ ਵੇਖਦੇ, ਜਥੇਦਾਰ ਸੁਰਜੀਤ ਸਿੰਘ ਇਕ ਹੋਰ ਟੀਕੇ ਦੀ ਮਦਦ ਲੈਂਦੇ। ਇਕ ਹੋਰ ਜਣਾ ਭਾਈ ਵੀਰ ਸਿੰਘ ਦਾ 'ਸ਼ਬਦਾਰਥ' 'ਚੋਂ ਪਾਠਾਂਤਰ ਸਮਝਾਉਂਦਾ ਅਤੇ ਪ੍ਰੋ: ਸਾਹਿਬ ਸਿੰਘ ਦੇ ਟੀਕੇ ਦੇ ਪਾਠ ਨੂੰ ਵੀ ਇਕ ਸੱਜਣ ਨਾਲ-ਨਾਲ ਮਿਲਾਂਦਾ ਅਥਵਾ ਮੁਕਾਬਲਾ ਕਰਦਾ। ਪੰ: ਗੋਪਾਲ ਸਿੰਘ, ਮਾ: ਦਰਸ਼ਨ ਸਿੰਘ ਤੇ ਗਿਆਨੀ ਮਿਹਰ ਸਿੰਘ ਆਦਿ ਸਵਾਮੀ ਹਰਨਾਮ ਦਾਸ ਉਦਾਸੀਨ ਦੇ ਟੀਕਾ ਖਰੜੇ ਨੂੰ ਵਟਾ-ਵਟਾ ਪੜ੍ਹਦੇ, ਪੰਜ ਸੱਤ ਸਿੰਘ ਵੱਖ-ਵੱਖ ਛਾਪਿਆਂ ਦੀਆਂ ਆਦਿ ਸੈਂਚੀਆਂ ਤੋਂ ਮੂਲ ਪਾਠ ਦੀ ਸੁਧੀ ਵੇਖਦੇ ਤੇ ਅਰਥੋਂ ਰਹਿ ਚੁੱਕੀ ਤੁਕ ਬਾਰੇ ਦੱਸਦੇ। ਸ੍ਰੀ ਨਰਿੰਦਰ ਸਿੰਘ ਮੰਡੀ ਉਹ ਗੱਲਾਂ ਨੋਟ ਕਰਦਾ ਜਿਨ੍ਹਾ ਬਾਰੇ ਟੀਕਾਕਾਰ ਨਾਲ ਵਿਚਾਰ ਕਰਨੀ ਹੁੰਦੀ ਜਾਂ ਜਿਸ ਤੇ ਮੁੜ ਵਿਚਾਰ ਦੀ ਲੋੜ ਹੁੰਦੀ।

## ਅਬਾਂਖਿਆ

ਅਧਿਐਨ ਸਮਾਪਤੀ ਤੇ ਸਤਿਗੁਰੂ ਜੀ ਹੇਠਾਂ ਉਤਰ ਕੇ, ਸ੍ਰੀ ਜੈ ਸਿੰਘ ਕੋਠੀ ਦੇ ਸੇਵਾਦਾਰ ਦੇ ਦੁਆਰ ਪਾਸ ਖਲੋਤਿਆਂ ਜਥੇਦਾਰ ਸੇਵਾ ਸਿੰਘ ਤੇ ਸੰਤ ਮੋਹਣ ਸਿੰਘ ਦੇ ਜ਼ਿਮੇ ਲਾਇਆ ਕਿ ਉਹ ਪਤਾ ਕਰਨ ਕਿ ਵਿਬਿਸ਼ਟ ਕੁੰਡ ਦੇ ਗਰਮ ਜਲ ਦੇ ਸਰੋਤ ਨੇੜੇ-ਨੇੜੇ ਕੋਈ ਹੋਰ ਸਰੋਤ ਮਿਲ ਸਕਦਾ ਹੈ ਜਿਥੇ ਸਿਰਫ ਅਸੀਂ ਹੀ ਆਪਣਾ ਸਥਾਨ ਬਣਾ ਕੇ ਨਹਾ ਧੋ ਸਕੀਏ। ਮੋਹਣ ਸਿੰਘ ਨੂੰ ਖ਼ਿਆਲ ਸੀ ਕਿ ਉਹ ਏਥੋਂ ਦੇ ਐਸ. ਡੀ. ਓ. ਮਿਤਰ ਨੂੰ ਮਿਲ ਕੇ ਕੋਈ ਰਾਹ ਕਢ ਲਵੇਗਾ।

ਸਤਿਗੁਰੂ ਜੀ ਨੇ ਵੇਖਿਆ ਸੀ ਕਿ ਆਮ ਨਹਾਣ ਵਾਲੇ ਜਲ ਕੁੰਡਾਂ ਨੂੰ ਸਵੱਛ ਨਹੀਂ ਰਹਿਣ ਦਿੰਦੇ। ਪਵਿਤ੍ਰਤਾ ਦਾ ਰੱਖਣਾ ਤਾਂ ਗੱਲ ਹੀ ਵਖਰੀ ਹੈ।

## ਸ੍ਰੀ ਜੈ ਸਿੰਘ ਲਹੁਲਾ

ਜੈ ਸਿੰਘ ਵਲ ਮੈਨੂੰ ਤਕਾ ਕੇ ਸਤਿਗੁਰੂ ਜੀ ਦੱਸਣ ਲਗੇ : ਏਥੇ (ਇਸ਼ਾਰਾ ਕਰਦੇ) ਉਪਰ ਪਹਾੜ ਤੇ ਜੈ ਸਿੰਘ ਦਾ ਘਰ ਬੜਾ ਸੁੰਦਰ ਹੈ ਤੇ ਇਸਦਾ ਬਗੀਚਾ ਵੀ ਵੇਖਣ ਯੋਗ ਹੈ। ਮੈਂ ਅਕਸਰ ਇਸ ਨਾਲ ਓਥੇ ਜਾਂਦਾ ਹਾਂ।

ਮੈਨੂੰ ਕਿਹਾ ਗਿਆ ਕਿ ਮੈਂ ਬਿਜਨੋਰ ਦੇ ਸ. ਹਰਨਾਮ ਸਿੰਘ ਵਾਲੇ ਸਰਕਾਰੀ ਸੇਉ

ਪਗੀਚੇ ਨੂੰ ਜ਼ਰੂਰ ਵੇਖਣ ਜਾਵਾਂ। ਉਹਨਾਂ ਸੇਉਆਂ ਦੇ ਬੌਣੇ ਬੂਟੇ ਬਣਾ ਕੇ, ਤਾਰਾਂ ਉਤੇ ਵੇਲਾਂ ਵਾਂਗ ਚੜ੍ਹਾ ਰਖੇ ਹਨ। ਇਹ ਟਮਾਟਰਾਂ ਵਾਂਗ ਲਗਦੇ ਸੇਉਆਂ ਨੂੰ ਸੰਭਾਲਣ ਦੇ ਸਮਰਥ ਹੁੰਦੀਆ ਹਨ ਤੇ ਉਪਜ ਵੀ ਉਹਦੀ ਦੂਜੇ ਬੂਟਿਆਂ ਬਰਾਬਰ ਹੋ ਜਾਂਦੀ ਹੈ।

ਰੁਟੀਨ ਵਿਚ ਨਾਮ ਸਿਮਰਨ 1 ਤੋਂ 2 ਵਜੇ ਤਕ ਹੋ ਕੇ ਅਧਿਐਨ ਕਾਰਜ ਦੁਬਾਰਾ ਸ਼ੁਰੂ ਹੋ ਗਿਆ। ਠਾਕੁਰ ਜੀ ਛੋਟੇ ਆਪਣੇ ਸਾਥੀਆਂ ਨਾਲ 3 ਵਜੇ ਤਕ ਵਾਪਸ ਪਰਤ ਆਏ।

## ਸਨੇਹ ਜਤਲਾਣਾ

ਅਧਿਐਨ ਮੁੱਕਣ ਤੇ ਸਤਿਗੁਰੂ ਜੀ ਬਿਆਸ ਕਿਨਾਰੇ ਉਤਰੇ। ਵਾਪਸੀ ਉਰੇ ਮੈਂ ਅਤੇ ਜਗਦੀਸ਼ ਸਿੰਘ ਲਾਂਘੇ ਵਾਲੀ ਡੰਡੀ ਤੇ ਸਤਿਗੁਰੂ ਜੀ ਦੇ ਸਨਮੁਖ ਆਏ। ਆਪ ਛੋਟੀ ਟੇਪ ਰਿਕਾਰਡਰ ਤੇ ਉਸਤਾਦ ਅਮਜਦ ਅਲੀ ਖ਼ਾਂ ਦੀ ਟੇਪ ਸੁਣਦਿਆਂ ਬਚਨ ਕਰ-ਸੁਣ ਰਹੇ ਸਨ। ਅਚਾਨਕ ਪਿਛਾਂਹ ਮੁੜਕੇ ਆਪ ਇਕ ਸਖਤ ਕਿਸਮ ਦਾ ਕੱਚਾ ਸੇਬ ਤੋੜ ਕੇ ਲਿਆਏ। ਮੇਰੇ ਹੱਥ ਜਗਦੀਸ਼ ਸਿੰਘ ਵਾਸਤੇ ਦਿੰਦਿਆਂ ਫ਼ਰਮਾਇਆ : ਇਸ ਨੂੰ ਖਾ ਕੇ ਵੇਖਣਾ। ਭਾਵੇਂ ਅਜੇ ਇਹ ਅਸਲੋਂ ਕੱਚਾ ਹੈ ਤੇ ਸਖ਼ਤ ਵੀ ਕਿੰਨਾ ਹੈ ਫਿਰ ਵੀ ਇਹ ਮਿੱਠਾ ਹੋਵੇਗਾ। ਇਸ ਵਿਚ ਖਟਾਸ ਜ਼ਰਾ ਜਿੰਨੀ ਨਹੀਂ।

ਫਿਰ ਆਪ ਨੇ ਸਾਨੂੰ ਰੈੱਡ, ਰਾਇਲ, ਗੋਲਡਨ ਤੇ ਚੈਸਟਨਟ ਆਦਿ ਸੇਬਾਂ ਦੀਆਂ ਕਿਸਮਾਂ ਅਤੇ ਵੇਰਵੇ ਦੱਸੇ। ਆਪ ਜੀ ਨੇ ਇਹ ਵੀ ਜ਼ਿਕਰ ਕੀਤਾ ਕਿ ਵਿਚਾਰ ਤਾਂ ਸੀ, ਏਥੋਂ ਦੇ ਸਾਰੇ ਸੇਉ ਬੂਟੇ ਉਖੇੜ ਕੇ ਨਵੀਂ ਕਿਸਮ ਦੇ ਅਰਥਾਤ ਡਵਾਰਫ਼ ਕਿਸਮ ਦੇ ਬੂਟੇ ਲਗਾਏ ਜਾਣ ਪਰ ਹਰਨਾਮ ਸਿੰਘ ਇਨਸਪੈਕਟਰ ਦੀ ਸਲਾਹ ਹੈ ਕਿ ਕਿਸੇ ਹੋਰ ਥਾਂ, ਖਾਲੀ ਜਗਹ ਖਰੀਦ ਕੇ, ਨਵੇਂ ਬੂਟੇ ਲਾਕੇ ਉਡੀਕ ਕਰੀਏ! ਫਸਲ ਦੀ ਭਰਪੂਰਤਾ ਵਜੋਂ ਕੋਈ ਕਸਰ ਨ ਰਹੇਗੀ।

ਸ਼ਾਮੀਂ ਸਤਿਗੁਰੂ ਜੀ, ਠਾਕਰ ਜੀ, ਤੇ ਉਨ੍ਹਾਂ ਦੇ ਯੂ. ਪੀ. 'ਚੋਂ ਆਏ ਹਮਜੋਲੀ ਅਤੇ ਜਗਦੀਸ਼ ਸਿੰਘ 'ਦਰਿਆਮ' ਨੂੰ ਨਾਲ ਲੈ ਕੇ, ਮਾਟਾਡੋਰ ਤੇ ਮਨਾਲੀ-ਰੁਹਤਾਂਗ ਰੋਡ ਨੂੰ ਕੁਝ ਸਮਾ ਘੁੰਮੇ ਫਿਰੇ।

## ਚਾਚਾ ਭਤੀਜਾ

ਅੱਜ ਹਰਬੰਸ ਸਿੰਘ ਘੁੱਲਾ ਵੀ ਜੀਵਨ ਨਗਰੋਂ ਚੱਲਿਆ, ਤੇ ਭੈਣੀ ਸਾਹਿਬੋਂ ਹੁੰਦੇ ਹੋਇਆਂ ਲਉਢੇ ਵੇਲੇ ਤਕ ਮਨਾਲੀ ਪੁੱਜ ਗਿਆ ਹੈ। (ਭਤੀਜਾ)। ਪਹਿਲਾਂ ਸੰਤ ਖਜ਼ਾਨ ਸਿੰਘ ਨੂੰ ਕੱਲ ਵਾਪਸ ਚਲੇ ਜਾਣ ਦੀ ਆਗਿਆ ਹੋ ਗਈ ਸੀ। (ਚਾਚਾ)। ਅੱਜ ਘੁੱਲੇ ਨੂੰ ਆਇਆਂ ਵੇਖ ਉਸ ਦੇ ਚਾਚੇ ਨੂੰ ਰੋਕ ਲਿਆ ਗਿਆ ਤਾਕਿ ਆਸਾ ਦੀ ਵਾਰ ਦਾ ਕੀਰਤਨ ਰਸਮਈ ਬਣ ਸਕੇ।

ਸੰਤ ਤਰਲੋਕ ਸਿੰਘ ਮੰਡੀ ਵਲੋਂ ਰੋਜ਼ਾਨਾ ਇਕੱਤਰ ਸੰਗਤ ਨੂੰ ਦੋ-ਦੋ ਕਿੰਨ-ਕਿੰਨ ਸੇਬ ਵੰਡੇ ਜਾਂਦੇ ਹਨ। ਸਿੰਘ ਇਹਨਾਂ ਨੂੰ ਨਮਕ ਮਰਚ ਲਾ ਜਾਂ ਜੂਸ ਕਢ-ਕਢ ਛਕਦੇ ਹਨ।

## 9 ਸਤੰਬਰ 1981, ਬੁੱਧਵਾਰ
## ਮਨਾਲੀ (ਕੁਲੂ)

### ਕੌਤਕ ਕਰਨ ਹਾਰ

ਅੱਜ ਵੀ ਨਿਤ ਵਾਂਗ ਕਾਰਜ ਕਰਮ ਸੀ ਪਰ ਅੱਜ ਅਧਿਐਨ ਮੰਡਲ ਦੀ ਪਹਿਲੀ ਸਭਾ ਦੀ ਸਮਾਪਤੀ ਤੇ ਸੰਤ ਨਗਰ (ਸਰਸਾ) ਦੇ ਸਾਧੂ ਪੁਰਸ਼ ਸੰਤ ਸੁੰਦਰ ਸਿੰਘ ਫ਼ਰੀਦ ਆਪਣੇ ਸੰਗੀਆਂ ਠਾਕੁਰ ਅਮਰ ਸਿੰਘ ਤੇ ਸੰਤ ਕਰਤਾਰ ਸਿੰਘ ਨਾਲ ਆ ਪਹੁੰਚੇ। ਫ਼ਰੀਦ ਜੀ ਵੀ ਗੁਰਬਾਣੀ ਦੀ ਗੂੜ੍ਹਤਾ ਨੂੰ ਸਮਝਦੇ ਹਨ।

ਪਾਠ ਕਰਦਿਆਂ-ਸੁਣਦਿਆਂ, ਵਿਚੋਂ ਵਾਰੀਓਂ ਜਦੋਂ ਕੋਈ ਜ਼ਰੂਰੀ ਵਿਚਾਰ ਯਾਦ ਆਉਂਦਾ ਤਾਂ ਸੱਚੇ ਪਾਤਸ਼ਾਹ ਕੋਲ ਬੈਠੇ ਆਪਣੇ ਸਕੱਤਰ ਨੂੰ ਨੋਟ ਕਰਵਾ ਦਿੰਦੇ। ਇਹਨਾਂ ਦਾ ਪਾਠ ਨਾਲ ਦੂਰ ਦਾ ਸੰਬੰਧ ਵੀ ਨਾ ਹੁੰਦਾ। ਅਸੀਂ ਤਾਂ ਇਸ ਲਈ ਅਨੁਮਾਨ ਹੀ ਲਗਾ ਸਕਦੇ ਹਾਂ। ਇਸ ਦਾ ਤਾਂ ਸ੍ਰੀ ਸਤਿਗੁਰੂ ਜੀ ਨੂੰ ਜਾਂ ਸਕੱਤਰ ਤਰਸੇਮ ਸਿੰਘ ਨੂੰ ਹੀ ਪਤਾ ਹੁੰਦਾ।

### ਚਸ਼ਮਿਆਂ ਦੀ ਢੂੰਡ

ਅੱਜ ਸ਼ਾਮੀਂ ਜਦ ਖਾਣਾ ਖਾਣ ਉਪ੍ਰੰਤ ਮਨਾਲੀ ਅੱਡੇ ਤੇ ਗੁਰਗਾਬੀ ਪਾਲਿਸ਼ ਕਰਵਾ ਰਿਹਾ ਸਾਂ ਤਾਂ ਬਲਦੇਵ ਸਿੰਘ ਸੇਵਕ ਮੈਨੂੰ ਨਾਲ ਲੈ ਗਿਆ : ਸੱਚੇ ਪਾਤਸ਼ਾਹ ਯਾਦ ਕਰਦੇ ਸਨ। ਗਿਆ ਤਾਂ ਹਜ਼ੂਰ ਮਾਟਾਡੋਰ ਵਿਚ ਮੂਹਰਲੀ ਸੀਟ ਤੇ ਬੈਠੇ ਸਨ। ਡਰਾਈਵਰ ਮਨਜਿੰਦਰ ਸਿੰਘ ਦੀ ਗੱਡੀ ਵਿਚ ਠਾਕੁਰ ਉਦੇ ਸਿੰਘ ਜੀ, ਪੂਰਬਾ, ਬਲਦੇਵ ਸਿੰਘ, ਪੰ: ਹਰਭਜਨ ਸਿੰਘ ਤੋਂ ਛੁੱਟ ਯੂ. ਪੀ. ਤੋਂ ਆਏ ਨੌਜਵਾਨ ਵੀ ਸਨ। ਅੱਜ ਮੋਹਣ ਸਿੰਘ ਮੰਡੀ ਨੇ ਅਤੇ ਸਤਿਗੁਰੂ ਜੀ ਨੇ ਬਿਆਸ ਦੇ ਪੱਛਮੀ ਕੰਢੇ ਤੇ ਗਰਮ ਸਰੋਤਾਂ ਵਾਲੀ ਥਾਂ ਵਖਾਈ। ਸਤਿਗੁਰੂ ਜੀ ਨੂੰ ਪਤਾ ਲਗਾ ਸੀ ਕਿ ਹਿਮਾਚਲ ਸਰਕਾਰ ਨੇ ਗਰਮ ਚਸ਼ਮਿਆਂ ਦਾ ਵਿਕਾਸ ਕਰਕੇ ਸਿਹਤਯਾਬੀ ਲਈ ਕੁੰਡ ਬਣਾਏ ਹਨ ਪਰ ਇਹ ਵਿਭਾਗ ਦੀ ਬੇਧਿਆਨੀ ਕਰਕੇ ਉਜੜੇ ਪਏ ਸਨ। ਸਤਿਗੁਰੂ ਜੀ ਚਾਹੁੰਦੇ ਹਨ ਜੇ ਸਰਕਾਰ ਇਹ ਥਾਂ ਇਨ੍ਹਾਂ ਨੂੰ ਮੁੱਲ ਦੇ ਦਏ ਤਾਂ ਆਪ ਜੀ ਕੁਦਰਤੀ ਇਲਾਜ ਲਈ ਇਹਨਾਂ ਗਰਮ ਜਲ ਕੁੰਡਾਂ ਦੀ ਵਰਤੋਂ ਕਰਨ।

ਇਕ ਬੋਰ ਕੀਤਾ ਹੋਇਆ ਗਰਮ ਜਲ ਸਰੋਤ ਕਲਾਥ ਨਾਮੀ ਪਿੰਡ ਦੇ ਨਜ਼ਦੀਕ ਹੀ ਮਿਲ ਗਿਆ ਜਿਥੇ ਸੈਲਾਨੀ ਲੋਕ ਖੂਬ ਮਲ ਦਲ ਕੇ ਨਹਾ ਰਹੇ ਸਨ ਤੇ ਗਰਮ ਪਾਣੀ, ਬਿਆਸ ਦੇ ਠੰਢੇ ਪਾਣੀ ਨਾਲ ਹੀ, ਇਕ ਉਪਰ ਉਠੀ ਨਾਲ 'ਚੋਂ' ਖਿਲਰਵੀਂ ਸ਼ਕਲ ਵਿਚ ਨਿਕਲ ਰਿਹਾ ਸੀ। ਇਕ ਫੁਹਾਰਾ ਸੜਕੋਂ ਲਹਿੰਦੇ ਪਾਸੇ ਵੀ ਸੀ। ਏਥੇ ਨਾਲ ਹੀ ਬਿਆਸ ਦੀ ਧਾਰਾ ਦੇ ਨਾਲ ਇਕ ਛੋਟੇ ਹੋਏ ਥਾਂ ਵਿਚ ਗੁਸਲਖਾਨੇ ਯੋਗ ਥਾਂ ਘੇਰ 5-7 ਕੁੰਡ ਇਸ ਤਰੀਕੇ ਨਾਲ ਵਖਰਾਏ ਹੋਏ ਸਨ ਕਿ ਸੁਤੰਤਰਤਾ ਪੂਰਵਕ ਸ਼ਨਾਨ ਹੋ ਸਕੇ।

ਪਰ ਇਹ ਸਭ ਕੁਝ ਟੁੱਟਾ ਫੁੱਟਾ ਤੇ ਏਥੋਂ ਤਕ ਕਿ ਇਸਦੇ ਲੱਗੇ ਹੋਏ ਤਖਤੇ ਤਕ ਉਖੇੜ, ਚੁਰਾਏ ਗਏ ਸਨ। ਅਤੇ ਅੰਦਰਾਂ 'ਚੋਂ ਬਕਰੀਆਂ ਦੇ ਮਲ ਮੂਤ ਦੀ ਦੁਰਗੰਧ ਵੀ ਉਠ ਰਹੀ ਸੀ।

ਸ਼੍ਰੀ ਮੋਹਣ ਸਿੰਘ ਨੇ ਦੱਸਿਆ ਕਿ ਇਕ ਗਰਮ ਸੋਮਾ ਇਸ ਤੋਂ ਅੱਗੇ ਵੀ ਹੈ। ਸਤਿਗੁਰੂ ਜੀ ਨੇ ਮਨਜਿੰਦਰ ਸਿੰਘ ਨੂੰ ਗੱਡੀ ਓਧਰ ਲੈ ਜਾਣ ਦਾ ਆਦੇਸ਼ ਦਿੱਤਾ। ਮਨਾਲੀਓਂ ਕੁਲੂ ਦੀ ਤਰਫ਼ 12 ਵੇਂ ਕਿਲੋਮੀਟਰ ਤੇ ਫਿਰ ਇਕ ਗਰਮ ਜਲ ਦਾ ਸਰੋਤ ਆਇਆ। ਜਿਸਦੇ ਅਲਪ ਜਲ ਤੋਂ ਉਸਦੀ ਇਕ ਛਪੜੀ ਜਿਹੀ ਵਿਚ 5-10 ਜਣੇ ਲੇਟੇ ਹੋਏ ਸਨ। ਸ਼ਾਮ ਸਮੇਂ ਵੀ ਗੁਸਲ ਦਾ ਆਨੰਦ ਲੁਟ ਰਹੇ ਸਨ।

ਸਤਿਗੁਰੂ ਜੀ ਨੇ ਠਾਕੁਰ ਜੀ ਛੋਟਿਆਂ ਨੂੰ ਪੁੱਛਿਆ : ਕੀ ਇਹ ਜਲ ਓਨਾ ਹੀ ਗਰਮ ਹੈ ਜਿੰਨਾ ਵਿਸ਼ਿਸ਼ਟ ਕੁੰਡ ਦਾ ? ਜਵਾਬ 'ਹਾਂ' ਵਿਚ ਸੀ ਕਿਉਂਕਿ ਠਾਕੁਰ ਉਦੇ ਸਿੰਘ ਜੀ ਨੇ ਦੋਹਾਂ ਪਾਣੀਆਂ ਨੂੰ ਚੁਲੀਆਂ ਵਿਚ ਲੈ ਤਾਪਮਾਨ ਦਾ ਅੰਦਾਜ਼ਾ ਕੀਤਾ ਹੋਇਆ ਸੀ। ਮੋਹਣ ਸਿੰਘ ਨੂੰ ਹੁਕਮ ਹੋਇਆ ਕਿ ਉਹ ਗਰਮਾਈ ਨੂੰ ਜਲਦੀ ਮਾਪਣ ਵਾਲੇ ਯੰਤਰ ਨਾਲ ਸਾਰੇ ਚਸ਼ਮਿਆਂ ਦੀ ਭਿੰਨਤਾ ਦਾ ਅੰਤਰ ਮਾਲੂਮ ਕਰੇ।

ਅਨ੍ਹੇਰਾ ਹੋ ਚਲਿਆ ਸੀ। ਆਦੇਸ਼ ਅਨੁਸਾਰ ਮਨਾਲੀ ਨੂੰ ਦਰੁਤ ਚਾਲੇ ਮਾਟਾਡੋਰ ਚਲਣ ਲਗੀ।

ਅੱਜ ਹੀ ਮਨਾਲੀ ਵਿਚ ਤਿਬਤ ਦੀ ਸ਼ਰਨਾਰਥੀ ਸਰਕਾਰ ਦੇ ਮੁਖੀ ਸ੍ਰੀ ਦਲਾਈਲਾਮਾ ਜੀ ਆਏ ਹੋਏ ਸਨ। ਅਤੇ ਉਨ੍ਹਾਂ ਦਾ ਪ੍ਰਵਚਨ ਸੁਣਨ ਲਈ ਤਿਬਤੀ ਲੋਕਾਂ ਨੇ ਸੁਵਿਵਸਥਤ ਮੰਚ ਬਣਾਇਆ ਹੋਇਆ ਸੀ।

ਮੈਂ ਤਾਂ ਚੌਂਕ ਵਿਚ ਹੀ ਮਾਟਾਡੋਰ ਤੋਂ ਲਹਿ ਗਿਆ ਪਰ ਸਤਿਗੁਰੂ ਜੀ ਕੋਠੀ ਜਾਣ ਲਈ ਜਗਤ ਸੁਖ ਰੋਡ ਤੇ ਹੋ ਤੁਰੇ। ਇੰਜ ਡੇਰੇ ਪਹੁੰਚੇ।

## 10 ਸਤੰਬਰ 1981, ਵੀਰਵਾਰ
## ਮਨਾਲੀ (ਕੁਲੂ)

### ਸੱਚੇ ਨੂੰ ਸੱਚਾ ਤੇ ਝੂਠੇ ਨੂੰ ਝੂਠਾ ਕੌਣ ਕਹੇ

ਨਿਤ ਵਾਂਗ ਆਸਾ ਦੀ ਵਾਰ ਦੇ ਗਾਇਨ ਉਪਰੰਤ 9 ਵਜੇ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਸ਼ੀਸ਼ੇਦਾਰ ਕੈਬਨ ਵਿਚ ਅਧਿਐਨ ਮੰਡਲੀ ਜੁੜੀ। ਪਾਠ ਅਤੇ ਟੀਕੇ ਨੂੰ ਪੜ੍ਹਦਿਆਂ ਹੋਈ ਵਿਚਾਰ ਚਰਚਾ ਦੌਰਾਨ ਸਤਿਗੁਰੂ ਜੀ ਨੂੰ ਅਚਾਨਕ ਕੁਝ ਯਾਦ ਆਇਆ। ਵਾਰਤਾ ਵਿਚ ਅੰਦਰੋਂ ਬਾਹਰੋਂ ਮਿੱਠੇ ਹੋਣ ਦਾ ਜ਼ਿਕਰ ਸੀ। ਸਤਿਗੁਰੂ ਜੀ ਨੇ ਫ਼ਰਮਾਇਆ : ਕੁਝ ਲੋਕ ਬਾਹਰੋਂ ਬਹੁਤ ਮਿੱਠੇ ਹੁੰਦੇ ਹਨ ਅੰਦਰ ਭਾਵੇਂ ਇਕ ਦਮ ਦੂਜਾ ਪਾਸਾ ਹੋਵੇ। ਪੰਡਤ ਜੀ ਨੂੰ ਸੰਬੋਧਨ ਕੀਤਾ : ਯਾਦ ਰਖਣਾ ਭੈਣੀ ਸਾਹਿਬ ਚਲਕੇ ਇਸ ਬਾਰੇ ਕੁਝ ਕਰਨਾ ਹੈ।

ਪੰਡਿਤ ਜੀ ਨੇ ਆਖਿਆ : ਭੈਣੀ ਸਾਹਿਬ ਦੋਹਾਂ ਧਿਰਾਂ ਨੂੰ ਬਹਾ ਕੇ ਸੁਣਿਆ ਹੀ ਦੁਧ ਦਾ ਦੁਧ ਤੇ ਪਾਣੀ ਦਾ ਪਾਣੀ ਨਿਤਰੇ ਗਾ। ਸਤਿਗੁਰੂ ਜੀ ਬਚਨ ਕੀਤਾ : ਗੱਲ-

ਬਾਤ ਦੌਰਾਨ ਤੁਸੀਂ ਦੋਵੇਂ (ਪੰਡਿਤ ਜੀ ਤੇ ਸਾਬਕਾ ਸੇਵਕ ਬਲਕਾਰ ਸਿੰਘ) ਦੀ ਹੋਵੇ ਤਾਂ ਠੀਕ ਏ। ਪਰ ਸੱਚੇ ਨੂੰ ਸੱਚਾ ਤੇ ਝੂਠੇ ਨੂੰ ਝੂਠਾ ਕਹਿਣ ਸਮੇਂ ਜੇ ਅਗਲੀ ਧਿਰ ਵੀ ਸੱਚ ਸੁਣਨ ਦੀ ਸਥਿਤੀ ਵਿਚ ਹੋਵੇ ਤਾਂ ਹੀ ਹੈ ਨ, ਨਹੀਂ ਤਾਂ ਹੋਰ ਵੀ ਬੁਰੇ ਨਤੀਜੇ ਨਿਕਲਦੇ ਹਨ।

## ਪਿਛਲੇ ਜਨਮ ਦਾ ਕਰਮ

ਇਹ ਗੱਲਬਾਤ ਮੁੱਕੀ ਤਾਂ ਪਾਠ ਸਮੱਗਰੀ ਅਗੇ ਚਲੀ। ਇਕ ਜਗਹ ਜਾਕੇ ਗੁਰਬਾਣੀ ਦਾ ਪੱਖ ਅੱਛੀ ਤਰ੍ਹਾਂ ਸਪੱਸ਼ਟ ਕਰਦਿਆਂ ਸਤਿਗੁਰਾਂ ਬਚਨ ਕੀਤਾ : ਕਈ ਵਾਰ ਮਗਰਲੇ ਜਨਮ ਵਿਚ ਕੀਤੇ ਕਰਮ ਇਸ ਜੀਵਨ ਤੇ ਅਸਰ ਵਖਾਂਦੇ ਹਨ। ਜਿਵੇਂ ਅਸੀਂ ਹਰਨਾਮ ਸਿੰਘ ਦੇ ਸਰਕਾਰੀ ਸੇਬ ਫਾਰਮ ਤੇ ਗਏ ਤਾਂ ਉਸ ਇਕ ਰੋਗੀ ਸੇਬ ਵਖਾਇਆ। ਦੱਸਿਆ : ਇਸ ਦਾ ਇਹ ਰੋਗ-ਨਿਸ਼ਾਨ ਸਾਰੀ ਉਪਜ ਤੇ ਰਹੇਗਾ। ਕਿਉਂਕਿ ਜਿਸ ਬੂਟੇ ਦੇ ਸੇਬ ਦੀ ਪਿਉਂਦ ਲਗਾਈ ਸੀ ਉਹ ਇਸੇ ਰੋਗ ਨਾਲ ਗ੍ਰਸਤ ਸੀ। ਅਸੀਂ ਪਿਉਂਦ ਸਮੇਂ ਸੁਚੇਤ ਨ ਰਹੇ। ਪਿਛਲਾ ਅਸਰ ਮਨੁੱਖ ਤੇ ਵੀ ਇਸੇ ਤਰ੍ਹਾਂ ਹੁੰਦਾ ਰਹਿੰਦਾ ਹੈ।

## ਸੰਤ ਮੱਲਾ ਸਿੰਘ ਗਿੱਲ

ਇਸਦੀ ਪੁਸ਼ਟੀ ਵਿਚ ਪੰਡਿਤ ਹੁਰਾਂ ਨੇ ਸੁਣਾਇਆ : ਇਕ ਵਾਰ ਸਤਿਗੁਰੂ ਪ੍ਰਤਾਪ ਸਿੰਘ ਹੋਰਾਂ ਕਿਹਾ ਸੀ ਕਿ ਕਿਲੇ ਵਾਲੇ ਹਰਨਾਮ ਸਿੰਘ ਹੁਰਾਂ ਉਤੇ ਸੰਤ ਮੱਲਾ ਸਿੰਘ ਗਿੱਲ ਦਾ ਕੁਛ ਪ੍ਰਭਾਵ ਹੈ। ਉਨ੍ਹਾਂ ਦਾ ਸੁਭਾਉ ਸੰਤ ਕਿਲੇ ਵਾਲਿਆਂ ਵਿਚ ਬਾਰ-ਬਾਰ ਉਭਰਦਾ ਹੈ। ਸੰਤ ਮੱਲਾ ਸਿੰਘ ਕਰਨੀ ਵਾਲੇ ਸਾਧੂ ਸਨ। ਪਰ ਉਹ ਵੀ ਗੁਰੂ ਰਾਮ ਸਿੰਘ ਤੋਂ ਅੱਗੇ ਨਹੀਂ ਸਨ ਲੰਘ ਸਕੇ। ਸੰਤ ਹਰਨਾਮ ਸਿੰਘ ਹੁਰਾਂ ਵੀ ਉਨ੍ਹਾਂ ਤੋਂ ਭਜਨ ਪੁੱਛਿਆ ਹੋਇਆ ਸੀ। ਉਸੇ ਤਰ੍ਹਾਂ ਇਹ ਵੀ ਗੁਰੂ ਰਾਮ ਸਿੰਘ ਤੋਂ ਅੱਗੇ ਨਹੀਂ ਤੁਰੇ। ਉਂਜ ਇਹ ਮੱਲਾ ਸਿੰਘ ਜੀ ਗ੍ਰਿਸਤ ਵਲੋਂ ਏਨੇ ਤਿਆਗੀ ਹੋ ਗਏ ਕਿ ਇਕ ਦਿਨ ਸੁਪਤਨੀ ਨੂੰ ਕਹਿਣ ਲਗੇ : ਭੈਣ ਜੀ, ਅੱਜ ਮੇਰਾ ਲੰਗਰ ਨ ਪਕਾਣਾ। ਕੋਲੋਂ ਮਾਂ ਆਪਣੇ ਪੁੱਤਰ ਨੂੰ, ਪਤਨੀ ਨੂੰ ਭੈਣ ਜੀ ਕਹਿੰਦਿਆਂ ਸੁਣ ਕੇ ਹੱਕੀ ਬੱਕੀ ਰਹਿ ਗਈ। ਕਹਿਣ ਲਗੀ : ਪੁੱਤਰ ! ਇਹ ਕੀ ? ਸੰਤ ਬੋਲੇ : ਮੇਰਾ ਇਹਦਾ ਰਿਸ਼ਤਾ ਅਗੋਂ ਭੈਣ ਭਰਾ ਵਾਲਾ ਹੀ ਹੋਵੇਗਾ।

ਇਸ ਗੱਲ ਦੇ ਫੈਲ ਜਾਣ ਤੇ ਲੋਕੀਂ ਬਹੁਤ ਮਾਨਤਾ ਕਰਨ ਲਗੇ। ਮਾਨਤਾ ਤੋਂ ਤੰਗ ਆ ਕੇ ਸੰਤ ਮੱਲਾ ਸਿੰਘ ਪਿੰਡ ਨੌਕਰੀਆਂ (ਸਿਆਲਕੋਟ) ਚਲੇ ਗਏ। ਮਾਂ ਦੀ ਪ੍ਰਾਰਥਨਾ ਤੇ ਕਦੇ-ਕਦੇ ਹੀ ਚੋਰੀ ਛੁੱਪੀ ਉਸਨੂੰ ਮਿਲਣ ਆਉਂਦੇ।

ਇਹਨਾਂ ਤੋਂ ਬਾਬਾ ਜਮੀਅਤ ਸਿੰਘ ਗਿੱਲ ਵੀ ਡਰਿਆ ਕਰਦੇ ਸਨ। ਮੱਲਾ ਸਿੰਘ ਹੁਰਾਂ ਦਾ ਪਿੰਡ ਵੀ ਗਿੱਲ ਹੀ ਸੀ। ਸੰਤ ਜਮੀਅਤ ਸਿੰਘ ਵਲੋਂ ਚਲਾਏ ਹੋਏ ਗੁਰੂ ਕੇ ਲੰਗਰ ਵਿਚੋਂ ਮੱਲਾ ਸਿੰਘ ਹੁਰੀਂ ਵੀ ਨਿਤ ਪ੍ਰਸ਼ਾਦ ਛਕਦੇ। ਇਕ ਦਿਨ ਜਮੀਅਤ ਸਿੰਘ ਹੁਰਾਂ ਮੱਲਾ ਸਿੰਘ ਜੀ ਨੂੰ ਕਿਹਾ : ਮੱਲਾ ਸਿੰਘ ਜੀ, ਕੰਮ ਤਾਂ ਤੁਸੀਂ ਆਪਣਾ

ਕਰਦੇ ਹੋ ਪਰ ਪ੍ਰਸ਼ਾਦ ਆਣ ਕੇ ਰੱਜ ਲੰਗਰੋਂ ਛਕਦੇ ਹੋ, ਇਹ ਕਿਉਂ !

"ਜਮੀਅਤ ਸਿੰਘ, ਤੂੰ ਵੀ ਅਗਿਆਨੀ ਹੈਂ ਮੈਨੂੰ ਨਹੀਂ ਸੀ ਪਤਾ । ਮੈਂ ਏਥੇ ਲੰਗਰ ਗੁਰੂ ਦਾ ਤੇ ਸਾਧ ਸੰਗਤ ਦਾ ਸਮਝ ਕੇ ਛਕਦਾ ਸਾਂ । ਸੋਚਦਾ ਸਾਂ ਕਿਸੇ ਚੰਗੇਰੇ ਅੰਨ ਦੀ ਬੁਰਕੀ ਮੇਰੇ ਲਈ ਕਲਿਆਣਕਾਰੀ ਹੋਵੇਗੀ ਤੇ ਸੰਗਤ ਦਾ ਲਾਭ ਮੈਨੂੰ ਵਾਧੂ ਮਿਲੇਗਾ । ਪਰ ਇਹ ਤਾਂ ਜਮੀਅਤ ਸਿੰਘ ਦਾ ਲੰਗਰ ਹੈ, ਮੈਨੂੰ ਨਹੀਂ ਸੀ ਪਤਾ ।" ਫੇਰ ਕਦੇ ਵੀ ਮੱਲਾ ਸਿੰਘ ਹੁਰੀਂ ਇਸ ਲੰਗਰ ਵਲ ਨਹੀਂ ਪੈਰ ਪਾਇਆ ।

ਸਤਿਗੁਰੂ ਜੀ ਨੇ ਇਹ ਵਾਰਤਾ ਸੁਣ ਸੰਤ ਮਿਹਰ ਸਿੰਘ ਕਾਨਪੁਰੀ ਨੂੰ ਆਦੇਸ਼ ਕੀਤਾ ਕਿ ਉਹ ਨੋਟ ਕਰਨ ਕਿੰਨੇ ਸਿੱਖ ਹਨ ਤੇ ਕਿਹੜੇ-ਕਿਹੜੇ ਹਨ ਜਿਨ੍ਹਾਂ ਪੁਰਖ ਗੁਰੂ ਦੀ ਪਹਿਲੇ ਤੋ ਹੀ ਮਾਨਤਾ ਰਖੀ । ਇਹੋ ਜਿਹੇ ਸਿੱਖਾਂ ਦਾ ਇਕ ਫੋਲਡਰ ਛਾਪਣਾ ਸਤਿਗੁਰੂ ਜੀ ਦੀ ਇੱਛਾ ਸੀ ।

## 'ਪੂਰਨ ਪੁਰਖ' ਦਾ ਪੂਰਨ ਝੂਠ

ਰਾਤ ਦੇ ਆਇਆਂ ਹੋਇਆਂ ਸੂਬਾ ਜ਼ੈਮਲ ਸਿੰਘ ਜੀ ਨੇ ਵੀ ਇਸ ਸਭਾ ਦਾ ਆਨੰਦ ਲੁਟਿਆ । ਉੱਜਲ ਦੀਦਾਰ, ਮੋਟੀਆਂ ਅੱਖਾਂ, ਚਿੱਟਾ ਲੰਮਾ ਦਾਹੜਾ, ਉੱਚੀ ਲੰਮੀ ਡੀਲ ਡੌਲ, ਪ੍ਰਭਾਵਸ਼ਾਲੀ ਸ਼ਖ਼ਸੀਅਤ । ਅਧਿਐਨ ਖਤਮ ਹੋਇਆ ਤਾਂ ਸੂਬਾ ਜੀ ਨੇ ਏਥੇ ਬੈਠੇ ਸਿੱਖਾਂ ਨੂੰ 'ਪੂਰਨ ਪੁਰਖ' ਵਿਚ ਬੋਲੇ ਗਏ ਅਨੇਕਾਂ ਝੂਠਾਂ ਦਾ ਜ਼ਿਕਰ ਕੀਤਾ । ਸੂਬਾ ਜੀ ਨੇ ਦੱਸਿਆ ਕਿ 'ਪੂਰਨ ਪੁਰਖ' ਦੇ ਲੇਖਕ ਨੇ ਨਿਰਾ ਹੀ ਲੂਣ ਥੱਪ ਧਰਿਆ ਹੈ । ਜਿਵੇਂ, ਸਤਿਗੁਰੂ ਜਗਜੀਤ ਸਿੰਘ ਜੀ ਦਾ ਗੁਰਗਦੀ ਤੇ ਸੁਭਾਇਮਾਨ ਹੋਣ ਤੋਂ ਪਹਿਲੋਂ ਕਿਲੇ ਵਾਲਿਆਂ ਤੋਂ ਆਸ਼ੀਰਵਾਦ ਲੈਣ ਜਾਣਾ ਆਦਿ ।

ਹੋਇਆ ਸਗੋਂ ਇਹ ਕਿ ਵੈਸਾਖੀ (1960) ਦੇ ਮੇਲੇ ਤੇ ਅੰਮ੍ਰਿਤਸਰ ਸੰਤ ਹਰਨਾਮ ਸਿੰਘ ਕਿਲੇ ਵਾਲੇ ਤੇ ਦੋ ਉਨ੍ਹਾਂ ਦੇ ਹੋਰ ਸੇਵਕਾਂ ਨੇ 25/- ਰਖ ਕੇ ਸਤਿਗੁਰੂ ਜੀ ਨੂੰ ਮੱਥਾ ਟੇਕਿਆ ਤੇ ਸਨਮੁਖ ਖਲੋ ਕੇ ਪ੍ਰਾਰਥਨਾ ਕੀਤੀ ਕਿ ਜੋ ਸਤਿਗੁਰਾਂ ਨੌਸ਼ਹਿਰੇ ਜਾਣਾ ਹੋਵੇ ਤਾਂ ਲੰਗਰ ਇਨ੍ਹਾਂ ਦੇ ਡੇਰੇ ਕੀਤਾ ਜਾਵੇ । ਜਦੋਂ ਸਤਿਗੁਰੂ ਜੀ ਨੇ ਦੱਸਿਆ ਕਿ ਉਨ੍ਹਾਂ ਦਾ ਲੰਗਰ ਤਾਂ ਸੰਤ ਸੁਰੈਣ ਸਿੰਘ ਵਲ ਪਹਿਲਾਂ ਹੀ ਨਿਸ਼ਚਿਤ ਹੈ ਤਾਂ ਸੰਤਾਂ ਕਿਹਾ, ਫਿਰ ਸ਼ਾਮ ਸਵੇਰ ਦਾ ਦੀਵਾਨ ਅਤੇ ਆਰਾਮ ਇਨ੍ਹਾਂ ਪਾਸ ਕੀਤਾ ਜਾਵੇ । ਇਹ ਸਤਿਗੁਰੂ ਜੀ ਪਰਵਾਨ ਕੀਤਾ ।

ਸੂਬਾ ਜ਼ੈਮਲ ਸਿੰਘ ਜੀ ਨੇ ਦੱਸਿਆ ਕਿ ਉਸ ਸਮੇਂ ਸਤਿਗੁਰੂ ਜੀ ਨਾਲ ਸੂਬਾ ਜੀ ਆਪ ਵੀ ਸਨ । ਉਨ੍ਹਾਂ ਨੇ ਵੇਖਿਆ ਕਿ ਸ਼ਾਮ ਦੇ ਦੀਵਾਨ ਸਮੇਂ, ਜੁ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਤਾਂ ਦੇ ਡੇਰੇ ਲੱਗਾ, ਸੰਤ ਮਸਤੀ ਦੀ ਹਾਲਤ ਵਿਚ ਸਾਧ ਸੰਗਤ ਦੇ ਜੋੜਿਆਂ ਵਾਲੀ ਥਾਂ ਹੀ ਬੈਠੇ ਰਹੇ । ਅਗਲੇ ਦਿਨ ਆਸਾ ਦੀ ਵਾਰ ਸਮੇਂ ਰਾਗੀਆਂ ਦੇ ਪਿੱਛੇ ਆ ਕੇ ਬੈਠੇ । ਉਹਨਾਂ ਦੇ ਸੇਵਕ ਉਨ੍ਹਾਂ ਨੂੰ ਮੱਥਾ ਟੇਕਦੇ ਰਹੇ । ਸੰਤ ਕਹਿੰਦੇ ਸਨ : ਹੁਣ ਸ੍ਰੀ ਹਜ਼ੂਰ ਮਹਾਰਾਜ ਤੁਹਾਡੇ ਸਾਹਮਣੇ ਹਨ, ਉਨ੍ਹਾਂ ਨੂੰ ਮੱਥਾ ਟੇਕੋ । ਆਪਣੇ ਅਗੇ ਮੱਥਾ ਟਿਕੀ ਮਾਇਆ ਵੀ ਚੁਕਾ ਕੇ ਸਤਿਗੁਰਾਂ ਵਲ ਭੇਜੀ ।

### ਲੇਖਕ ਦੀ ਮਦਦ

ਅੱਜ ਜਦੋਂ ਅਧਿਐਨ ਦਾ ਦੂਜਾ ਦੌਰ ਸ਼ੁਰੂ ਹੋਇਆ ਤਾਂ ਇਕ ਅਰਥ ਸਮੇਂ ਠਾਕੁਰ ਉਦੇ ਸਿੰਘ ਜੀ ਨੇ ਕਿਹਾ : ਟੀਕਾਕਾਰ ਨਾਸਤਕ ਜਾਪਦਾ ਹੈ, ਉਹ 'ਅੰਤਰਜਾਮੀ' ਸ਼ਬਦ ਲਿਖਣ ਤੋਂ ਸੰਕੋਚ ਕਰਦਾ ਹੈ। ਉਸਨੇ 'ਜਾਣੀ ਜਾਣ' ਸ਼ਬਦ ਨੂੰ ਹੋਰੂੰ ਜਿਹੇ ਢੰਗ ਨਾਲ ਲਿਖਿਆ ਹੈ।

ਸਤਿਗੁਰੂ ਜੀ ਦਾ ਨਿਤਨੇਮ ਵਾਲੀਆਂ ਬਾਣੀਆਂ ਦਾ ਪਾਠ ਸਮੇਂ ਸਿਰ ਨ ਹੋ ਸਕਣ ਕਰ ਕੇ ਅਧਿਐਨ ਸਮੇਂ ਵਿਚ ਉਹ ਗੁਟਕੇ ਤੋਂ ਬਾਣੀਆਂ ਵੀ ਪੜ੍ਹੀ ਜਾ ਰਹੇ ਸਨ। ਤਾਂ ਵੀ ਠਾਕੁਰ ਜੀ ਦੀ ਗੱਲ ਸੁਣ ਕੇ ਆਪ ਜੀ ਨੇ ਚੁਪੀਤਿਆਂ ਤੁਕ ਤਤਕਰਾ ਫੋਲਿਆ। ਕੁਛ ਸ਼ਬਦਾਂ ਦੇ ਨਿਤਾਰੇ ਲਈ ਆਸਾ ਰਾਗ ਦੇ ਸ਼ਬਦਾਂ ਦਾ ਟੀਕਾ ਖਰੜਾ ਮੰਗਵਾਇਆ। ਇਸ ਵਿਚੋਂ ਇਕ ਦੋ ਥਾਵਾਂ ਤੇ 'ਅੰਤਰ ਯਾਮੀ' ਸ਼ਬਦ ਦੇ ਸਹੀ ਅਰਥਾਂ ਵਲ ਠਾਕਰ ਜੀ ਤੇ ਮੇਰੀ ਝਾਤ ਪੁਆਈ। ਸਤਿਗੁਰੂ ਜੀ ਨੇ ਲੇਖਕ ਦੇ ਨਿਰਭੈ ਲੇਖਣ ਨੂੰ 'ਨਾਸਤਕ ਦਾ ਲਿਖਿਆ' ਕਹਿ ਕੇ ਉਟੰਕਣ ਕਰਨ ਨੂੰ ਗ਼ਲਤ ਸਾਬਤ ਕਰ ਕੇ ਲੇਖਕ ਦਾ ਪੱਖ ਲਿਆ।

ਜਾਪਦਾ ਇੰਜ ਹੈ ਜਿਵੇਂ ਸਤਿਗੁਰੂ ਜੀ ਇਕੋ ਬੁੱਧੀ ਨੂੰ ਦੋ ਥਾਈਂ ਵਰਤ ਰਹੇ ਸਨ, ਪਾਠ ਕਰਨ ਵੱਲ ਵੀ ਤੇ ਅਧਿਐਨ ਪੁਸਤਕ ਵਲ ਵੀ ਪੂਰੇ ਦਮ ਖਮ ਨਾਲ ਸ਼ਾਮਲ ਹਨ।

### ਬਾਬਾ ਜਮੀਅਤ ਸਿੰਘ ਦੀ ਭਾਵਨਾ

ਕਿਸੇ ਚਲਦੀ ਗੱਲੇ ਪੰ: ਗੋਪਾਲ ਸਿੰਘ ਨੇ ਨਾਮਧਾਰੀ ਇਤਿਹਾਸ ਨਾਲ ਸਬੰਧਤ ਪੁਰਾਤਨ ਸਿੰਘਾਂ ਤੋਂ ਸੁਣੀ ਇਕ ਵਾਰਤਾ ਸੁਣਾਈ : ਬਾਬਾ ਜਮੀਅਤ ਸਿੰਘ ਗਿੱਲ ਸਤਿਗੁਰੂ ਰਾਮ ਸਿੰਘ ਜੀ ਤੇ ਗੁਰੂ ਭਾਵਨਾ ਨਹੀਂ ਸੀ ਰਖਦੇ। ਸਗੋਂ, ਗੁਰੂ ਬਾਲਕ ਸਿੰਘ ਜੀ ਤੋਂ ਇਕਠਿਆਂ ਹੀ ਭਜਨ ਲੈਣ ਕਾਰਨ 'ਗੁਰਭਾਈ' ਹੀ ਸਮਝਦੇ ਸਨ। ਇਕ ਦੌਰਾ ਕਰਦੇ ਆਏ ਗੁਰੂ ਰਾਮ ਸਿੰਘ ਜੀ ਬਾਬਾ ਜੀ ਦੇ ਡੇਰੇ ਆ ਕੇ ਰੁਕੇ। ਉਹਨਾਂ ਇਕ ਬਹੁਤ ਹੀ ਖੁਫ਼ੀਆ ਗੱਲ ਬਾਬਾ ਜਮੀਅਤ ਸਿੰਘ ਨੂੰ ਦੱਸੀ ਤੇ ਪੱਕੀ ਕੀਤੀ ਕਿ ਇਹ ਗੱਲ ਕਿਸੇ ਨੂੰ ਦੱਸੀ ਨ ਜਾਵੇ। ਪਰ ਬਾਬਾ ਜੀ ਤੋਂ ਰਿਹਾ ਨ ਗਿਆ ਅਤੇ ਕਿਸੇ ਅਤਿਅੰਤ ਵਿਸ਼ਵਾਸ ਪਾਤਰ ਨੂੰ ਦੱਸ ਦਿੱਤੀ।

ਹੁਣ ਬਾਬਾ ਜਮੀਅਤ ਸਿੰਘ ਨੂੰ ਪਛਤਾਵੇ ਨੇ ਆ ਘੇਰਿਆ ਕਿ ਸਤਿਗੁਰਾਂ ਸਾਹਵੇਂ ਕਿਹੜਾ ਮੁਖ ਲੈ ਕੇ ਜਾਵੇ ? ਜਦੋਂ ਕਿਤੇ ਦੂਜੇ ਚੌਥੇ ਦੌਰੇ ਸਤਿਗੁਰੂ ਰਾਮ ਸਿੰਘ ਗਿੱਲੀਂ ਪਹੁੰਚੇ ਤਾਂ ਮਾਰੇ ਸ਼ਰਮਿੰਦਗੀ ਦੇ ਆਪਣੇ ਖੂਹ ਵਿਚ ਛਾਲ ਕੱਢ ਮਾਰੀ। ਸਤਿਗੁਰਾਂ ਨੇ ਬਾਬਾ ਜੀ ਨੂੰ ਖੂਹ ਵਿਚ ਹੀ ਦਰਸ਼ਨ ਦੇ, ਦੁਹਾਂ ਕੱਛਾਂ ਵਿਚ ਹੱਥ ਪਾਕੇ ਜਲ ਤੋਂ ਛਾਤੀ ਚੁੱਕੀ ਰੱਖੀ, ਡੁੱਬਣ ਨ ਦਿੱਤਾ। ਅਤੇ ਬਾਬਾ ਜੀ ਨੂੰ ਬਾਹਰ ਨਿਕਲਣ ਤੇ ਮਜਬੂਰ ਕਰ ਦਿੱਤਾ। ਬਾਬਾ ਜੀ ਬਾਹਰ ਆਏ ਤੇ ਚਰਨੀਂ ਲੱਗ ਭੁੱਬੀਂ ਰੋਏ। ਮਨ ਨਿਰਮਲ ਹੋ ਗਿਆ। ਤਦ ਤੋਂ ਉਨ੍ਹਾਂ ਸਤਿਗੁਰਾਂ ਪ੍ਰਤੀ ਪੂਰਣ ਸ਼ਰਧਾ ਲੈ ਆਂਦੀ।

## ਲਾਲਾ ਜੀ ਦਾ ਕਤਲ

ਇਸੇ ਸ਼ੀਸ਼ਾ ਕੈਬਨ ਵਿਚ 3.15 ਵਜੇ ਲਉਢੇ ਵੇਲੇ ਸ. ਜਗਦੀਸ਼ ਸਿੰਘ 'ਵਰਿਆਮ' ਤੇ ਸਤਿਜੁਗ ਸੰਪਾਦਕ ਸਨਖਤਰਾ ਜੀ ਸ੍ਰੀ ਦਲਾਈਲਾਮਾ ਜੀ ਦਾ ਪ੍ਰਵਚਨ ਸੁਣ ਕੇ ਆਏ। ਜਗਦੀਸ਼ ਸਿੰਘ ਨੇ ਇਕ ਮਨਹੂਸ ਖ਼ਬਰ ਸੁਣਾਈ : ਲਾਲਾ ਜਗਤ ਨਾਰਾਇਣ ਸੰਪਾਦਕ ਤੇ ਮਾਲਿਕ ਹਿੰਦ ਸਮਾਚਾਰ ਸਮੂਹ, ਜਲੰਧਰ ਨੂੰ ਕਿੰਨਾਂ ਬੰਦਿਆਂ ਨੇ ਲੁਧਿਆਣੇ ਲਾਗੇ ਗੋਲੀਆਂ ਮਾਰ ਕੇ ਕਤਲ ਕਰ ਦਿੱਤਾ ਹੈ। 'ਵਰਿਆਮ' ਕੋਲ ਅੱਜ ਦੀ ਅਖ਼ਬਾਰ ਸੀ। ਪਾਠ ਛੱਡ ਕੇ ਅਖ਼ਬਾਰ ਦੀ ਖ਼ਬਰ ਪੜ੍ਹੀ ਜਾਣ ਲਗੀ। ਇਸ ਸਮੇਂ ਸਤਿਗੁਰੂ ਜੀ ਆਪਣੇ ਕਮਰੇ ਵਿਚ ਸਨ। ਏਥੇ, ਇਨ੍ਹਾਂ ਨੂੰ ਇਹੋ ਖ਼ਬਰ ਮੈਂ ਦੱਸੀ। ਆਪ ਨੇ ਟਿੱਪਣੀ ਕੀਤੀ : ਕਾਤਲਾਂ ਨੇ ਚਲਾਣੇ ਨੇੜੇ ਆਏ ਆਪਣੇ ਬਜ਼ੁਰਗ ਨੂੰ ਮਾਰ ਕੇ ਕੀ ਲਿਆ ?

ਸਤਿਗੁਰੂ ਜੀ ਉਪਰ ਕੈਬਨ ਵਿਚ ਪਹੁੰਚੇ ਤਾਂ ਆਪਣੇ ਸਕੱਤਰ ਤਰਸੇਮ ਸਿੰਘ ਨੂੰ ਹੁਕਮ ਕੀਤਾ : ਲਾਲਾ ਜੀ ਦੇ ਪਰਵਾਰ ਨੂੰ ਅਫ਼ਸੋਸ ਦੀ ਤਾਰ ਪਾਈ ਜਾਵੇ। ਨਾਮਧਾਰੀ ਦਰਬਾਰ ਦੇ ਮਾ: ਨਿਹਾਲ ਸਿੰਘ ਜੀ ਨੇ ਅਫ਼ਸੋਸ ਦੀ ਤਾਰ ਦੇ ਸ਼ਬਦ ਲਿਖਣੇ ਸ਼ੁਰੂ ਕਰ ਦਿੱਤੇ। ਕੁਝ ਸਮਾਂ ਏਸੇ ਦੁਖਦਾਈ ਖ਼ਬਰ ਤੇ ਵਿਚਾਰ ਕਰਦਿਆਂ ਲੰਘਿਆ।

## ਥਕਾਵਟ ਦੂਰ ਕਰਨ ਦੇ ਉਪਾਅ

ਸ਼ਾਮੀਂ 5 ਵਜੇ ਅਧਿਐਨ ਅੰਤ ਤੇ ਮੈਨੂੰ ਸੰਤ ਬਲਕਾਰ ਸਿੰਘ ਸਾਬਕਾ ਸੇਵਕ ਪਹਿਲੀ ਛੱਤ ਦੇ ਪੱਛਮੀ ਕਮਰੇ ਵਿਚ ਲੈ ਗਿਆ। ਏਥੇ ਪੰ: ਗੋਪਾਲ ਸਿੰਘ ਇਕ ਸਫ਼ ਉਤੇ ਵਿਛੇ ਬਸਤਰ ਤੇ ਪਏ ਹੋਏ ਸਨ। ਏਥੇ ਥਕਾਵਟ ਦੂਰ ਕਰਨ ਦੇ ਉਪਾਅ ਸਤਿਗੁਰੂ ਜੀ ਨੇ ਦੱਸਣੇ ਸਨ। ਪੰਜ-ਸੱਤ ਮਿੰਟ ਪਿਛੋਂ ਸਤਿਗੁਰੂ ਜੀ ਆਏ ਅਤੇ ਆਪ ਨੇ 80 ਕਿ: ਗ੍ਰਾ: ਦੀ ਪੰਡਿਤ ਜੀ ਦੇ ਦੇਹੁਰੀ (ਜਿਸਮ) ਨੂੰ ਲੱਕੋਂ ਚਰਾ ਕੁ ਉੱਚਾ ਹੱਥ ਪਾ ਕੇ, ਸਹਿਜ ਨਾਲ ਹੀ, ਧਰਤੀ ਤੋਂ ਡੇਢ ਫੁਟ ਉੱਚਾ ਉਠਾ ਲਿਆ, ਮਿੰਟ ਕੁ ਸਰੀਰ ਨੂੰ ਉੱਚਾ ਰਖ ਕੇ, ਬੜੇ ਆਰਾਮ ਨਾਲ, ਬਿਨਾ ਝਟਕੇ ਤੋਂ ਬਿਸਤਰ ਤੇ ਰੱਖ ਦਿੱਤਾ। ਏਸੇ ਕਿਰਿਆ ਨੂੰ ਸੰਤ ਬਲਕਾਰ ਸਿੰਘ ਨੇ ਵੀ ਕੀਤਾ ਪਰ ਉਸ ਨੇ ਹੁਝਕਿਆਂ ਨਾਲ ਹੀ ਪੰਡਿਤ ਜੀ ਦੇ ਸਰੀਰ ਨੂੰ ਚੁੱਕਿਆ ਅਤੇ ਝੂੰਜੇ ਰਖਿਆ।

ਫਿਰ ਸਤਿਗੁਰੂ ਜੀ ਨੇ ਪੰਡਿਤ ਜੀ ਨੂੰ ਮੂਧਿਆਂ ਪਾ ਕੇ, ਪੈਰਾਂ ਨੂੰ ਗੋਡਿਆਂ ਤਕ ਲਿਆ ਕੇ ਰੀੜ੍ਹ ਦੀ ਹੱਡੀ ਦੇ ਹੇਠਲੇ ਸਿਰੇ ਤਲੀ ਰੱਖ, ਜ਼ੋਰ ਪਾ, ਪਹਿਲਾਂ ਸੱਜਾ, ਫਿਰ ਖੱਬਾ ਗੋਡਾ, ਉਪਰ ਨੂੰ ਏਨਾ ਕੁ ਉਠਾ ਲਿਆ ਕਿ ਸੁਖਾਵਾਂ ਰਹਿ ਸਕੇ। ਇੰਜ ਸਿਧੇ ਲੰਮੇ ਪਾ, ਚੌਕੜੀ ਲੁਆ ਕੇ ਕੀਤਾ।

ਇਨ੍ਹਾਂ ਕਿਰਿਆਵਾਂ ਲਈ ਫਿਰ ਮੈਨੂੰ ਲੰਮਿਆਂ ਪਾਇਆ ਗਿਆ। ਇਹ ਥਕਾਵਟ ਦੂਰ ਕਰਨ ਦਾ ਯੋਗੀਆਨਾ ਉਪਾਇ ਸੀ। ਸਤਿਗੁਰੂ ਜੀ ਹਰ ਕਿਰਿਆ ਦੇ ਗੁਣ ਵੀ ਦੱਸੀ ਜਾਂਦੇ ਸਨ। ਇਸੇ ਤਰੀਕੇ ਨਾਲ ਜਦੋਂ ਬਲਕਾਰ ਸਿੰਘ ਨੂੰ ਲੰਮਿਆਂ ਪਾ, ਫਿਰ

ਚੁੰਕਿਆ ਅਤੇ ਹੱਸੇ : ਤੈਨੂੰ ਵੀ ਲਾਵਾਂ ਉਸੇ ਤਰ੍ਹਾਂ ਝਟਕੇ ਜਿਵੇਂ ਪੰਡਿਤ ਜੀ ਨੂੰ ਲਾਂਦਾ ਸੈਂ । "ਨਾ ਸੱਚੇ ਪਾਤਸ਼ਾਹ" ਕਹਿ ਕੇ ਬਲਕਾਰ ਸਿੰਘ ਨੇ ਛੇਤੀ ਛੁੱਟੀ ਲੈ ਲਈ ।

ਇਸ ਸਮੇਂ ਸਤਿਗੁਰੂ ਜੀ ਨੇ ਸ. ਗੁਰਚੇਨ ਸਿੰਘ ਨੈਰੋਬੀ ਨੂੰ ਯਾਦ ਕੀਤਾ ਕਿ ਉਸਨੂੰ ਸਰੀਰ ਸਾਧਨਾ ਦੇ ਅਨੇਕਾਂ ਤਰੀਕੇ ਆਉਂਦੇ ਹਨ ਜੁ ਅਸਲੋਂ ਵਿਗਿਆਨ ਆਧਾਰਤ ਹਨ ।

## ਪੂਰਬਾ ਸਹੀ ਹੈ

ਸੰਤ ਬਲਕਾਰ ਸਿੰਘ ਨੇ 6.9.81 ਨੂੰ ਹੋਟਲ ਬਿਆਸ ਵਿਚ, ਮੇਰੇ ਅਤੇ ਪੰਡਿਤ ਜੀ ਪਾਸ ਸੰਤ ਮਹਿੰਦਰ ਸਿੰਘ ਪੂਰਬਾ ਦੀ ਬਹੁਤ-ਬਹੁਤ ਪ੍ਰਸੰਸਾ ਕੀਤੀ । ਉਸ ਕਿਹਾ : ਅਸੀਂ ਤਾਂ ਹੋਰ ਹੋਰ ਮਸਲਿਆਂ ਵਿਚ ਉਲਝ ਜਾਂਦੇ ਰਹੇ ਹਾਂ, ਭਾਵੇਂ ਉਨ੍ਹਾਂ ਕਾਰਨਾਂ ਕਰ ਕੇ ਕਈ ਮੁਸ਼ਕਲਾਂ ਅਤੇ ਨਾਰਾਜ਼ਗੀਆਂ ਵਿਚ ਫਸੇ ਰਹਿੰਦੇ ਹਾਂ ਪਰ ਪੂਰਬਾ ਇਸ ਗਲੋਂ ਬਾਲਾਤਰ ਹੈ । ਕਿਸੇ ਦੇ ਭਲੇ ਬੁਰੇ ਵਿਚ ਨਹੀਂ ਆਉਂਦਾ ।

ਮੈਂ ਬਲਕਾਰ ਸਿੰਘ ਤੋਂ ਹੋਰ ਸੁਣਿਆ : ਹੁਣ ਮੈਂ ਬਾਲ ਬੱਚੇਦਾਰ ਹਾਂ । ਬੱਚੇ ਵੱਡੇ ਹੋ ਰਹੇ ਹਨ । ਉਹਨਾਂ ਦੀ ਸੰਭਾਲ ਅਤੇ ਜ਼ਮੀਨ ਵਲ ਹੀ ਧਿਆਨ ਦਿਆਂਗਾ । ਉਂਜ ਮੈਨੂੰ ਜਦੋਂ ਵੀ ਯਾਦ ਕੀਤਾ ਜਾਵੇਗਾ ਭੈਣੀ ਸਾਹਿਬ ਜਾਵਾਂਗਾ । ਸਾਨੂੰ ਚਰਾ ਚੌਧਰ ਕਰਨ ਦੀ ਆਦਤ ਹੈ, ਇਸ ਲਈ ਹੁਣ ਹਜ਼ੂਰੀ ਸੇਵਾ ਤੋਂ ਮੁਕਤ ਰਹਿਣਾ ਹੀ ਯੋਗ ਹੈ । ਮੈਂ ਨਿਝਾਅ ਕੇ ਪੁੱਛਿਆ : ਪੂਰਬੇ ਬਾਰੇ ਤੁਹਾਡੀ ਰਾਇ ਅੰਦਰੋਂ ਹੈ ਕਿ ਬਾਹਰੋਂ ? ਉਸ ਕਿਹਾ : ਮੈਂ ਸੱਚੇ ਮਨੋਂ ਆਪਣੀ ਰਾਇ ਦਿੱਤੀ ਹੈ ।

ਅੱਜ ਦਿਹਾੜਾ ਗਮਰੁੱਠ ਜਿਹਾ ਰਿਹਾ ਹੈ । ਆਕਾਸ਼ ਘਣ ਛਾਇਆ ਅਤੇ ਵਿਰਲੀ ਟਾਵੀਂ ਕਿਣ ਮਿਣ !

ਸਤਿਗੁਰੂ ਜੀ ਜਲ ਪਾਨ ਕਰ ਕੇ ਨੇੜੇ ਦੇ ਕਿਸੇ ਖੇਡ ਮੈਦਾਨ ਵਿਚ ਰਿੜੀ ਛਿੱਕਾ ਖੇਡਣ ਨੌਜਵਾਨ ਸਾਥੀਆਂ ਸਹਿਯੋਗੀਆਂ ਨੂੰ ਲੈ ਕੇ ਗਏ । ਬਾਅਦ ਵਿਚ ਸੰਤ ਤਰਸੇਮ ਸਿੰਘ ਨੇ ਦੱਸਿਆ ਕਿ ਰਿੜੀ ਛਿੱਕੇ ਵਿਚ ਇਕ ਪਾਸੇ ਸਤਿਗੁਰੂ ਜੀ ਤੇ ਉਹ ਆਪ ਸੀ ਦੂਜੇ ਪਾਸੇ ਠਾਕੁਰ ਉਦੇ ਸਿੰਘ ਜੀ ਤੇ ਗੁਰਜੀਤ ਸਿੰਘ ਸਨ । ਬਾਅਦ ਵਿਚ ਘੋੜਾ-ਕੌਡੀ ਵੀ ਖੇਡੀ ਗਈ ।

ਅਸਾਂ ਤਾਂ ਪ੍ਰਸ਼ਾਦ ਛਕ ਹੋਟਲ ਬਿਆਸ ਦਾ ਰਾਹ ਲਿਆ ।

## 11 ਸਤੰਬਰ 1981, ਸ਼ੁਕਰਵਾਰ
## ਮਨਾਲੀ (ਕੁੱਲੂ)

ਆਸਾ ਦੀ ਵਾਰ ਦੇ ਕੀਰਤਨ ਉਪਰੰਤ 7 ਵਜੇ ਸਵੇਰੇ ਟੀਕਾ ਅਧਿਐਨ ਜਾਰੀ ਹੋ ਗਿਆ । ਅੱਜ ਦੇ ਸਰੋਤਿਆਂ ਵਿਚ ਸੰਤ ਮਹਿੰਦਰ ਸਿੰਘ ਮੰਡੀ ਵੀ ਰਹੇ । ਇਹ ਦੋ ਦਿਨ ਪਹਿਲਾਂ ਦੇ ਵਿਸ਼ੇਸ਼ ਦਰਸ਼ਨ ਵਾਸਤੇ ਆਏ ਸਨ ।

### ਵੀਡੀਓ ਟੇਪ ਦੇ ਯੋਗ

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਭਾਵੇਂ ਪਹਿਲਾਂ ਵੀ ਮੈਂ ਇਕ ਦੋ ਵਾਰ ਟੀਕਾ ਖਰੜਾ ਪੜ੍ਹਿਆ ਸੀ ਪਰ ਅੱਜ ਤਾਂ ਇਕ ਸਮੇਂ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ। ਆਪ ਨੇ ਫਰਮਾਇਆ : ਕਵੀ ਜੀ ਦਾ ਪਾਠ ਉਚਾਰਣ ਤਾਂ ਵੀਡੀਓ ਟੇਪ ਕਰਨ ਯੋਗ ਹੈ, ਬਹੁਤ ਸ਼ੁੱਧ ਅਤੇ ਸਮਝ ਆਉ ਪੜ੍ਹਦੇ ਹਨ। ਸਕੱਤਰ ਸਾਹਿਬ ਨੇ ਨਾਲ ਜੋੜਿਆ : ਭੈਣੀ ਸਾਹਿਬ ਚਲ ਕੇ ਕਰਵਾ ਲਵਾਂਗੇ। "ਪਰ ਇਹ ਸ਼ੀਸ਼ ਮਹਲ ਤਾਂ ਨਹੀਂ ਨ ਹੋਣਾ ?" ਸਤਿਗੁਰੂ ਜੀ ਟਿੱਪਣੀ ਕੀਤੀ। ਮੇਰੇ ਪਾਠ ਬਾਰੇ, ਪਰਸੋਂ ਹੀ ਜਦੋਂ ਤੋਂ ਮੈਂ ਪੜ੍ਹਨਾ ਸ਼ੁਰੂ ਕੀਤਾ ਸੰਤ ਬਲਕਾਰ ਸਿੰਘ ਨੇ ਪ੍ਰਸੰਨਤਾ ਵਿਅਕਤ ਕੀਤੀ ਸੀ : ਮੈਨੂੰ ਨਹੀਂ ਸੀ ਪਤਾ, ਕਵੀ ਜੀ ਏਨਾ ਸੁੰਦਰ ਪੜ੍ਹਦੇ ਹਨ। ਸਤਿਗੁਰੂ ਜੀ ਦੀ ਆਵਾਜ਼ ਮੇਰੇ ਕੰਨੀ ਪਈ, ਕਿਉਂ ਨ ਪੜ੍ਹਨ, ਭੈਣੀ ਸਾਹਿਬ ਦੇ ਸੁਧ ਕੀਤੇ ਹੋਏ ਹਨ।

### ਸਭ ਸ਼ਰੋਤਿਆਂ ਵਿਚ ਇਕੋ

ਇਕ ਸਮੇਂ ਐਸਾ ਵੀ ਆਇਆ ਕਿ ਸਾਰੇ ਸੋਧਕ ਅਥਵਾ ਖੋਜੀ ਵਿਦਵਾਨ, ਆਪਣੇ ਆਪਣੇ ਗਰੁਪਾਂ ਵਿਚ ਵਿਚਾਰ ਕਰਨ ਲਗੇ, ਏਧਰ ਮੈਂ ਖਰੜਾ ਪੜ੍ਹੀ ਜਾ ਰਿਹਾ ਸਾਂ। ਪੰਡਿਤ ਜੀ ਨੇ ਕਿਹਾ : ਕਵੀ ਜੀ ਰੁਕ ਜਾਓ, ਸੁਣਦਾ ਕੋਈ ਹੈ ਨਹੀਂ। ਸਤਿਗੁਰੂ ਜੀ, ਜੁ ਮਹਾਨ ਕੋਸ਼ ਵਿਚੋਂ ਕੋਈ ਅਰਥ ਢੂੰਡ ਰਹੇ ਸਨ। ਤੁਰਤ ਬੋਲੇ : ਨਹੀਂ, ਜਾਰੀ ਰਖੋ, ਮੈਂ ਜੁ ਸੁਣ ਰਿਹਾ ਹਾਂ। ਅਤੇ ਮੈਨੂੰ ਨਿਸ਼ਚਾ ਸੀ ਕਿ ਸਤਿਗੁਰੂ ਜੀ ਕੋਸ਼ ਦਾ ਸਿਲਸਿਲਾ ਵੇਖਦਿਆਂ ਵੀ ਮੈਨੂੰ ਧਿਆਨ ਨਾਲ ਸੁਣ ਰਹੇ ਸਨ।

### ਸੁਣੀ ਸੁਣਾਈ ਨਹੀਂ

ਟੀਕਾਕਾਰ ਸਵਾਮੀ ਹਰਨਾਮ ਦਾਸ ਨੇ ਇੱਕ ਥਾਂ, ਅੱਜ ਦੇ ਪਾਠ ਅਰਥ ਵਿਚ "ਅਗੈ" ਦਾ ਭਾਵ ਅਰਥ "ਮਨ ਦੀਆਂ ਕਾਮਨਾਵਾਂ" ਆਦਿ ਕੀਤਾ ਸੀ। ਇਸ ਤੋਂ ਠਾਕੁਰ ਉਦੋ ਸਿੰਘ ਜੀ ਦਾ ਕੱਲ ਵਾਲਾ ਵਿਚਾਰ, ਅਰਥਾਤ ਲੇਖਕ ਨਾਸਤਕ ਹੈ, ਪ੍ਰਤੀਧੁਨਿਤ ਹੋ ਗਿਆ ਤਾਂ ਸ੍ਰੀ ਸਤਿਗੁਰੂ ਜੀ ਨੇ ਲਗਭਗ ਦਸ "ਅਗੈ" ਪੜਤਾਲ ਕਢੇ ਤੇ ਉਹਨਾਂ ਸਭਨਾਂ ਦਾ ਅਰਥ ਭਾਵ "ਅਗਲੀ ਦਰਗਾਹ" ਤੋਂ ਹੀ ਸੀ। ਇਹ ਦ੍ਰਿੜ ਕਰਵਾਣ ਖਾਤਰ ਹੀ ਸਤਿਗੁਰੂ ਜੀ ਨੇ ਸਾਡੇ ਪਾਠ ਦੇ ਨਾਲ ਨਾਲ ਆਪਣੀ ਵਖਰੀ ਪਹੁੰਚ ਵੀ ਜਾਰੀ ਰਖੀ ਸੀ।

ਕੁਝ ਸਰੀਰਾਂ ਨੂੰ ਅਜ 'ਮਨੀਕਰਨ' ਦਰਸ਼ਨਾਂ ਦੀ ਆਗਿਆ ਮਿਲ ਗਈ। ਠਾਕੁਰ ਉਦੋ ਸਿੰਘ ਤੇ ਉਨ੍ਹਾਂ ਦਾ ਯੂ. ਪੀ. ਜਥਾ, ਖਰੜਾ ਵਾਚਣ ਆਇਆ ਚੋਂ ਸ੍ਰੀ ਸਨਖਤਰਾ, ਸ੍ਰੀ 'ਨਿਰੀਖਿਅਕ', ਪੰ: ਹਰਭਜਨ ਸਿੰਘ ਤੇ ਹਰਦਿਆਲ ਸਿੰਘ ਭੱਲਾ ਆਦਿ ਸੰਤ ਮੋਹਣ ਸਿੰਘ ਸੰਤ ਤਰਲੋਕ ਸਿੰਘ ਮੰਡੀ ਨਾਲ ਦੋਹਾਂ ਗੱਡੀਆਂ ਤੇ ਗਏ।

ਅੱਜ ਪਾਠ ਦੀ ਸਮਾਪਤੀ ਸਮੇਂ ਸਤਿਗੁਰੂ ਜੀ ਆਪ ਖਰੜਾ ਪੜ੍ਹ ਰਹੇ ਸਨ। ਸਵਾਮੀ ਹਰਨਾਮ ਦਾਸ ਦਾ ਗੁਰਬਾਣੀ ਦਾ ਗੁਰਮਤ ਅਨੁਸਾਰ ਕੀਤਾ ਇਹ ਵਿਲੱਖਣ

ਟੀਕਾ ਥਾਂ-ਥਾਂ ਆਪਣਾ ਉੱਜਲਾ ਪੱਖ ਦਰਸਾ ਦਿੰਦਾ ਹੈ ਤੇ ਪਤਾ ਲਗਦਾ ਹੈ ਕਿ ਲੇਖਕ ਨੇ ਖੂਬ ਮਿਹਨਤ ਅਤੇ ਚੰਗਾ ਅਧਿਐਨ ਕੀਤਾ ਹੈ। ਮੱਖੀ ਤੇ ਮੱਖੀ ਨਹੀਂ ਮਾਰੀ।

ਅਧਿਐਨ ਸਮਾਪਤੀ 10 ਵੱਜਣ ਤੋਂ 5-6 ਮਿੰਟ ਪਹਿਲਾਂ ਹੋ ਗਈ ਸੀ। ਸਤਿਗੁਰੂ ਜੀ ਨਾਲ ਪੰਡਿਤ ਜੀ, ਸਕੱਤਰ ਤਰਸੇਮ ਸਿੰਘ ਆਦਿ ਬਿਆਸ ਨਦੀ ਦੇ ਪਾਟ ਵਿਚ ਉਤਰ ਗਏ, ਜਿਥੇ ਇਸ਼ਨਾਨ ਕਰ ਕੇ ਪ੍ਰਸ਼ਾਦ ਛਕਣਾ ਸੀ।

## ਲੰਗਰ ਸੇਵਕਾਵਾਂ

ਰੋਚਾਨਾ ਲੰਗਰ ਪਾਣੀ ਦੀ ਸੇਵਾ ਕਰਨ ਵਾਲਿਆਂ ਵਿਚ ਬੀਬੀ ਹਰਭਜਨ ਕੌਰ ਸੁਪਤਨੀ ਸੰਤ ਪਿਆਰਾ ਸਿੰਘ ਮੰਡੀ ਵੀ ਦੂਜੀਆਂ ਭੈਣਾਂ ਨਾਲ ਆ ਰਲੀ। ਲਗਭਗ 30 ਸਰੀਰਾਂ ਦਾ ਲੰਗਰ ਪਕੌਣਾ-ਛਕੌਣਾ ਕਾਫ਼ੀ ਔਖਾ ਹੈ, ਫਿਰ ਵੀ ਮੁਸਕਰਾਂਦੀਆਂ, ਗੱਲੋ ਗੱਲੇ ਫੁੱਲ ਖਖਸਾਂਦੀਆਂ ਹਨ। ਬੀਬੀ ਦਿਲਬੀਰ ਕੌਰ ਮ: ਨਿਹਾਲ ਸਿੰਘ ਜੀ ਦੀ ਪਤਨੀ ਬਰਤਣ ਮਾਂਜਣ ਵਿਚ ਲਗੀ ਰਹਿੰਦੀ ਹੈ। ਦੂਜੀ ਬੀਬੀ ਜਸਵੰਤ ਕੌਰ ਤਾਂ ਸਮਗਰੀ ਇਕੱਤਰ ਕਰਨ ਦੀ ਜ਼ਿਮੇਵਾਰੀ ਆਪਣੇ ਪਤੀ ਜੀ ਨਾਲ ਮਿਲ ਕੇ ਨਿਭਾਂਦੀ ਹੈ।

ਦੋ ਤੇਜ਼ ਤੇਜ਼ ਦਿਸਦੇ ਨੌਜਵਾਨ, ਸ੍ਰੀ ਸੁਰਜੀਤ ਸਿੰਘ ਤੇ ਸ੍ਰੀ ਨਿਰਮਲ ਸਿੰਘ ਮੰਡੀਓਂ ਅਤੇ ਇਕ ਹਿੰਦੂ ਜੈਂਟਲ-ਮੈਨ ਦੁਪਹਿਰ ਵੇਲੇ ਆ ਗਏ। ਦੁਪਹਿਰ ਸਮੇਂ ਦਾ ਪਾਠ ਸੁਣ ਅਤੇ ਗੁਰੂ ਦਰਸ਼ਨ ਕਰ ਦੋ ਘੰਟੇ ਬਾਦ ਰਾਹੇ ਪੈ ਗਏ।

## ਪੁਸਤਕਾਂ ਦਾ ਪਤਾ ਕਰੋ

ਅੱਜ ਜਦੋਂ 1 ਤੋਂ 2 ਤਕ ਨਿਤ ਵਾਂਗ ਨਾਮ ਸਿਮਰਨ ਹੋ ਹਟਿਆ ਤਾਂ ਸਤਿਗੁਰੂ ਜੀ ਟੀਕਾ ਪਾਠ ਆਰੰਭ ਕਰਵਾ ਕੇ ਆਪ ਜੀ ਪੁਰਬਾ ਨੂੰ ਨਾਲ ਲੈ ਕੇ ਕਿਸੇ ਨੂੰ ਮਿਲਣ ਵਾਸਤੇ ਪਧਾਰੇ। ਜਦੋਂ ਆਪ ਦੋਬਾਰਾ ਆਏ ਤਾਂ ਆਪ ਨੇ ਮੈਨੂੰ ਜ਼ਿਮੇਵਾਰੀ ਦਿੱਤੀ ਕਿ ਇਸ ਮੇਲੇ ਤਕ ਸ. ਮੁਨਸ਼ਾ ਸਿੰਘ 'ਦੁਖੀ' ਦੇ ਲੜਕਿਆਂ ਤੋਂ ਪਤਾ ਕਰ ਕੇ, ਜੋ ਵੀ ਲਿਖਤ ਦੁਖੀ ਜੀ ਦੀ ਉਨ੍ਹਾਂ ਪਾਸ ਪਈ ਹੈ, ਕਿਸੇ ਵੀ ਮੁੱਲੋਂ ਖਰੀਦ ਲਈ ਜਾਵੇ।

## ਸਿੰਙ ਫਸਣ ਦਾ ਸੰਕੇਤ

ਪਾਠ ਵਿਚ ਬੈਠਿਆਂ, ਅੱਜ 'ਸਿੰਙ ਫਸਣ ਦਾ ਸੰਕੇਤ' ਐਨਕ ਦੀਆਂ ਦੋਹਾਂ ਕਾਂਬਾਂ ਨੂੰ ਉਪਰ ਖੜਿਆ ਕਰਕੇ ਨਿਸ਼ਚਿਤ ਕੀਤਾ। ਮੇਰੀ ਐਨਕ ਦੀ ਇਕ ਨਥ ਟੁੱਟੀ ਹੋਈ ਵੇਖ ਹੱਸ ਕੇ ਫ਼ਰਮਾਇਆ : ਇਕ ਟੁੱਟ ਗਿਆ ਹੈ। ਹੁਣ ਜਦੋਂ ਕਿਸੇ ਦਾ ਸਿੰਙ ਫਸਾਣਾ, ਮੇਰੇ ਹੁੰਦਿਆਂ ਵੇਖਣ ਤਾਂ ਮੈਨੂੰ ਐਨਕਾਂ ਦੀਆਂ ਕਾਂਬਾਂ ਉਚੀਆਂ ਕਰਕੇ ਦਖਾਣਗੇ। ਸਤਿਗੁਰੂ ਜੀ ਆਮ ਕਰਕੇ ਸੰਕੇਤ ਭਾਸ਼ਾ ਵਰਤਦੇ ਹਨ। ਨੇੜੇ ਦੇ ਵਿਅਕਤੀਆਂ ਲਈ ਅਜਿਹੀਆਂ ਬੁਝਾਰਤਾਂ ਪੈਂਦੀਆਂ ਰਹਿੰਦੀਆਂ ਹਨ।

ਅੱਜ ਤਕ ਅਸਾਂ 244 ਸਫ਼ੇ ਤਕ ਪੜ੍ਹਿਆ ਹੈ।

## ਨਿਰੀਖਿਅਣ

ਪੌਣੇ ਚਾਰ ਵਜੇ ਹੀ ਭੋਗ ਪਾ ਦਿੱਤਾ ਗਿਆ। ਕੁਝ ਸਮਾਂ ਸਤਿਗੁਰੂ ਜੀ ਵਲੋਂ ਸਕੱਤਰ ਤਰਸੇਮ ਸਿੰਘ ਨਾਲ ਇਕਾਂਤ ਵਿਚ ਗੱਲਬਾਤ ਹੁੰਦੀ ਰਹੀ ਅਤੇ ਫਿਰ ਸਕੱਤਰ ਤਰਸੇਮ ਸਿੰਘ ਲਾਂਗਰੀ ਬਲਦੇਵ ਸਿੰਘ ਅਤੇ ਕੋਠੀ ਦੇ ਰੱਖਿਅਕ ਜੈ ਸਿੰਘ ਨੂੰ ਲੈ ਪੀਲੀ ਗੱਡੀ ਤੇ ਨਰਾਇਣ ਦਾਸ ਨਾਲ ਸੈਰ ਸਪਾਟੇ ਨੂੰ ਨਿਕਲੇ। ਆਮ ਕਰਕੇ ਸ੍ਰੀ ਜੈ ਸਿੰਘ ਨਾਲ ਪਹਾੜ ਦੀਆਂ ਜ਼ਮੀਨਾਂ ਬਾਰੇ ਗੱਲ ਕੱਥ ਹੁੰਦੀ ਰਹਿੰਦੀ ਹੈ। ਉਸ ਦੇ ਉਪਰਲੇ ਘਰ ਦਾ ਵੀ ਪਤਾ-ਨਿਵਾ ਪੁਛਣ ਤੁਰ ਜਾਂਦੇ ਹਨ।

ਸ੍ਰੀ ਸਤਿਗੁਰੂ ਜੀ ਪੁਲ ਪਾਸੋਂ ਮੈਨੂੰ ਨਾਲ ਲੈ ਕੇ ਪੁਲ ਦੇ ਦੂਜੇ ਪਾਸੇ ਹੋਟਲ ਬਿਆਸ ਵਿਚ ਮੈਨੂੰ ਛੱਡਣ ਦੇ ਖਿਆਲ ਨਾਲ ਤੇ ਫਿਰ ਸਾਡੀ ਰਿਹਾਇਸ਼ ਵੇਖਣ ਲਈ ਆਏ। ਸਬੰਧ ਨਾਲ 308 ਨੰ: ਕਮਰੇ ਵਿਚ ਮੈਂ ਇਕੱਲਾ ਹੀ ਸਾਂ। ਜਗਦੀਸ਼ ਸਿੰਘ ਪ੍ਰਸ਼ਾਦ ਛਕ ਰਿਹਾ ਤੇ ਮੋਹਣ ਸਿੰਘ ਮਨੀਕਰਨ ਗਿਆ ਹੋਇਆ ਸੀ। ਮਨੀਕਰਨੋਂ ਸੰਤ ਹਰੀ ਨਰਾਇਣ ਜੀ ਦਾ ਸੁਨੇਹਾ ਆਇਆ ਸੀ ਕਿ ਉਨ੍ਹਾਂ ਨਾਮਧਾਰੀਆਂ ਵਾਸਤੇ ਕੁਝ ਜਗਹ ਰਖੀ ਹੋਈ ਹੈ, ਸਤਿਗੁਰੂ ਜੀ ਆ ਕੇ ਵੇਖ ਲੈਣ! ਮੋਹਣ ਸਿੰਘ ਇਸ ਹਕੀਕਤ ਦਾ ਪਤਾ ਕਰਨ ਗਿਆ ਸੀ।

## ਸੰਤ ਮਹਿੰਦਰ ਸਿੰਘ ਦੀ ਥੋਕ ਦੁਕਾਨ ਤੇ

5-6 ਮਿੰਟ ਮੇਰੇ ਕਮਰੇ ਵਿਚ ਰੁਕ ਕੇ ਸਤਿਗੁਰੂ ਜੀ ਪੰਡਿਤ ਜੀ ਦੀ ਰਿਹਾਇਸ਼ ਤਕਣ ਗਏ, ਪਰ ਉਹ ਤਾਂ ਬੰਦ ਸੀ। ਫਿਰ ਜਥੇਦਾਰ ਸੁਰਜੀਤ ਸਿੰਘ-ਕਰਤਾਰ ਸਿੰਘ ਦਾ ਕਮਰਾ ਤਕਿਆ ਤੇ ਬਿਆਸ ਦਰਿਆ ਵਲ ਖੁਲ੍ਹਦੇ ਗਲਿਆਰੇ ਵਿਚ ਖਲੋ ਕੇ, ਸਾਹਮਣੇ ਦਿੱਸਦੀ ਪਹਾੜੀ ਉਤੇ ਜ਼ਮੀਨਾਂ ਮਕਾਨਾਂ ਬਾਰੇ ਜਾਣਕਾਰੀ ਲੈਂਦੇ ਰਹੇ। ਉਪਰੰਤ ਮਨਾਲੀ ਦੇ ਬਜ਼ਾਰ ਵਿਚ ਚੱਕਰ ਲਗਾਣ ਹਿਤ ਚਲ ਪਦੇ। ਵਾਪਸੀ ਲਈ ਕਾਰ ਮੋੜੀ ਤਾਂ ਸੰਤ ਮਹਿੰਦਰ ਸਿੰਘ ਮੰਡੀ ਵਾਲਿਆਂ ਨੇ ਏਥੇ ਥੋਕ ਦੀ ਦੁਕਾਨ ਖੋਲ੍ਹੀ ਹੋਈ ਹੈ, ਇਸ ਵਿਚ ਚਰਨ ਪਾਉਣ ਦੀ ਬੇਨਤੀ ਕੀਤੀ ਗਈ। ਚੀਨੀ, ਚਾਵਲ, ਦਾਲਾਂ ਆਦਿ ਦੀਆਂ ਬੋਰੀਆਂ ਨਾਲ ਅੱਟੀ ਦੁਕਾਨ ਵਿਚ ਜਾਂ ਸਤਿਗੁਰੂ ਜੀ ਜਾ ਕੇ ਕੁਰਸੀ ਉਤੇ ਬੈਠੇ ਤਾਂ ਸਿੱਖ ਨੇ ਬਾਦਾਮਾਂ ਦਾ ਲਿਫਾਫਾ ਤੇ ਨਕਦੀ ਰਖ ਕੇ ਮਥਾ ਟੇਕਿਆ।

ਏਥੇ ਇਕ ਸ੍ਰੀ ਰਾਜਿੰਦਰ ਵੀ ਆਏ, ਜਿਨ੍ਹਾਂ ਕਦੇ ਭਜਨ ਪੁੱਛਿਆ ਸੀ। ਨਮਸਕਾਰ ਕਰ ਕੇ ਖਲੋਤੇ ਤਾਂ ਸਤਿਗੁਰੂ ਜੀ ਨੇ ਇਹਨਾਂ ਦੇ ਸਾਰੇ ਪਰਵਾਰ ਨੂੰ ਇਕ ਘੰਟਾ ਨਾਮ ਸਿਮਰਨ ਦੀ ਤਾਕੀਦ ਕੀਤੀ। ਅਤੇ ਸਵੇਰੇ ਵਾਰ ਵਿਚ ਆਉਣ ਦੀ ਪੱਕੀ ਵੀ ਕੀਤੀ। ਸ੍ਰੀ ਓਮ ਪ੍ਰਕਾਸ਼ ਮੰਡੀ ਵਾਲਾ ਵੀ ਦਰਸ਼ਨ ਕਰ ਕਰ ਆਨੰਦ ਲੁੱਟਦਾ ਰਿਹਾ।

ਤਰਕਾਲਾਂ ਉਤਰ ਆਈਆਂ ਸ੍ਰੀ ਸਤਿਗੁਰੂ ਜੀ ਗੱਡੀ ਵਿਚ ਬੈਠ ਕੇ ਕੋਠੀ ਚਲੇ ਗਏ। ਪਿਛੇ ਅਨ੍ਹੇਰੇ ਵਿਚ ਪੈਰੋ ਪੈਰ ਵਾਧਾ ਹੁੰਦਾ ਗਿਆ। ਲਉਢੇ ਵੇਲੇ ਜਲੰਧਰ ਦੇ ਸੰਤ ਕਰਤਾਰ ਸਿੰਘ ਦੋ ਅੰਮ੍ਰਿਤਸਰੀਆਂ ਨਾਲ ਦਰਸ਼ਨ ਕਰਨ ਆਏ। ਜਗਦੀਸ਼ ਸਿੰਘ

ਨੂੰ ਚੂਰ ਪਹਾੜ! ਵਿਚ ਆਪਣੇ ਸ਼ਹਿਰੀ ਨੂੰ ਮਿਲ ਕੇ ਖਾਸ ਖੁਸ਼ੀ ਹੋਈ।

ਮਨੀਕਰਨ ਗਈਆਂ ਛੋਜਾਂ ਠਾਕਰ ਊਦੇ ਸਿੰਘ ਜੀ ਸਮੇਤ 9 ਵਜੇ ਤਕ ਮਨਾਲੀ ਪਹੁੰਚ ਗਈਆਂ।

## 12 ਸਤੰਬਰ 1981, ਸ਼ਨੀਵਾਰ
## ਚਲੋ ਚਲੀ ਮਨਾਲੀ ਤੋਂ

### ਆਸਾ ਦੀ ਵਾਰ

ਅੱਜ ਮੈਂ ਵੀ ਆਸਾ ਦੀ ਵਾਰ ਦੇ ਕੀਰਤਨ ਸਮੇਂ ਸ਼ੀਸ਼ਾ-ਕੈਬਿਨ ਵਿਚ ਜਾ ਬੈਠਾ। ਏਥੇ ਹਾਜ਼ਰ ਸੰਗਤ ਤੋਂ ਛੁਟ ਮੰਡੀਓਂ ਵੀ ਸੰਤ ਹਰਭਜਨ ਸਿੰਘ ਪ੍ਰਧਾਨ, ਸ. ਇੰਦਰ ਸਿੰਘ ਆਦਿ ਪੁੱਜੇ ਹੋਏ ਸਨ ਤੇ ਕੁੱਲੂ ਤੋਂ ਸੰਤ ਨਿਰੰਜਨ ਸਿੰਘ ਦਿੱਲੀ ਦਾ ਲੜਕਾ, ਉਹਦੀ ਪਤਨੀ ਤੇ ਬੱਚੇ ਅਤੇ ਇਕ ਹਿੰਦੂ ਮਿਤਰ ਅੱਧੀ ਰਾਤ ਤੋਂ ਜਗਰਾਤਾ ਕੱਟ ਕੀਰਤਨ ਸੁਣਨ ਪਹੁੰਚੇ ਹੋਏ ਸਨ। ਮੋਟਰ ਸਾਈਕਲ 'ਕਲਾਥ' ਵਿਚ ਖ਼ਰਾਬ ਹੋ ਗਿਆ ਤੇ ਇਹ 6 ਕਿ: ਮੀ: ਪੈਦਲ ਯਾਤਰਾ ਕਰਦੇ ਪੁੱਜੇ।

ਸੰਗਤ ਏਨੀ ਕੁ ਆਈ ਹੋਈ ਸੀ ਕਿ ਹੇਠਲੇ ਅੰਦਰਾਂ ਵਿਚ ਵੀ ਬੈਠੇ ਕੁਝ ਸਰੀਰ ਕੀਰਤਨ ਸੁਣ ਰਹੇ ਸਨ। ਸ. ਅਮਰਜੋਤ ਸਿੰਘ ਮਨਾਲੀ, ਸ੍ਰੀ ਰਾਜਿੰਦਰ ਕੁਮਾਰ ਮਨਾਲੀ, ਬਾਬਾ ਅਰਜਨ ਸਿੰਘ ਮਨਾਲੀ, ਸ੍ਰੀ ਜੈ ਸਿੰਘ ਦਾ ਲੜਕਾ ਅਮਰ ਸਿੰਘ ਆਦਿ ਵੀ ਵਾਰ ਦਾ ਨਜ਼ਾਰਾ ਲੈ ਰਹੇ ਸਨ।

### ਉਪਦੇਸ਼

ਵਾਰ ਤੋਂ ਪਿੱਛੋਂ ਏਥੇ ਬੈਠੀਆਂ ਸੰਗਤਾਂ ਨੂੰ ਉਪਦੇਸ਼ ਦਿੱਤਾ: ਅੰਮ੍ਰਿਤ ਵੇਲੇ ਆਪ ਉਠਣ ਤੇ ਬੱਚਿਆਂ ਨੂੰ ਉਠਾਣ ਦੀ ਆਦਤ ਪਾਓ। ਇਕ ਘੰਟਾ ਰੋਜ਼ ਸਿਮਰਨ ਕਰੋ ਅਤੇ ਕਰਵਾਓ। ਜਿਵੇਂ ਤੁਹਾਨੂੰ ਆਪਣਾ ਕਾਰੋਬਾਰ ਵਧਾਣ ਦਾ ਧਿਆਨ ਰਹਿੰਦਾ ਹੈ, ਦੁਕਾਨ ਇਕ ਤੋਂ ਸ਼ੁਰੂ ਕਰਦੇ ਅੱਗੇ ਵਧਾਂਦੇ ਜਾਂਦੇ ਹੋ, ਇੰਜ ਹੀ ਭਜਨ ਬਾਣੀ ਦੀ ਰੁਚੀ ਵੀ ਪ੍ਰਬਲ ਹੁੰਦੀ ਰਹਿਣੀ ਚਾਹੀਦੀ ਹੈ। ਸਾਧ ਸੰਗਤ ਵਿਚ ਆਉਣਾ ਜਾਣਾ ਵੀ ਬਣਿਆ ਰਹਿਣਾ ਚਾਹੀਦਾ ਹੈ। ਏਸੇ ਨਾਲ ਹੀ ਅਸੀਂ ਗੁਰੂ ਘਰ ਪਰਵਾਨ ਹੋ ਸਕਦੇ ਅਤੇ ਉਜਲ ਬੁੱਧ ਨਿਰਮਲ ਦੀਦਾਰ ਹੋ ਸਕਦੇ ਹਾਂ।

### ਜੈ ਸਿੰਘ ਪਰਵਾਰ ਤੇ ਕਿਰਪਾ

10 ਕੁ ਮਿੰਟ ਦੇ ਇਸ ਪਰਵਚਨ ਬਾਦ ਸਭਨਾਂ ਨੂੰ ਵਾਪਸ ਮੰਡੀ ਵਲ ਚਲਣ ਦਾ ਹੁਕਮ ਹੋ ਗਿਆ। ਫਿਰ ਦੀਨ ਦਿਆਲ ਜੀ ਨੇ ਜੈ ਸਿੰਘ (ਜੋ ਵੇਖਣ ਨੂੰ ਹਿੰਦੂਨੁਮਾ ਹੈ) ਦੇ ਪਰਵਾਰ ਤੇ ਕਿਰਪਾ ਕੀਤੀ। ਅਮਰ ਸਿੰਘ ਜੁ ਤਿੰਨ ਭੈਣਾਂ ਦਾ ਇਕੱਲਾ ਵੀਰ ਹੈ ਅਤੇ ਅਜੇ ਅੱਠਵੀਂ ਜਮਾਤ ਦਾ ਵਿਦਿਆਰਥੀ ਹੈ, ਉਸ ਦੀ ਸ਼ਰਮੀਲੀ ਅਵਸਥਾ ਨੂੰ ਸਤਿਗੁਰੂ ਜੀ ਨੋਟ ਕੀਤਾ। ਰਾਮ ਦੇਈ ਤੇ ਰਾਮ ਨੰਦੀ ਜੁ ਪਹਿਲੀ ਤੇਰ੍ਹਵੀਂ ਵਿਚ ਤੇ

ਦੂਜੀ ਦਸਵੀਂ ਵਿਚ ਪੜ੍ਹਦੀ ਹੈ, ਬਾਰੇ ਸਤਿਗੁਰਾਂ ਫ਼ਰਮਾਇਆ : ਇਹ ਕੁੜੀਆਂ ਬਹੁਤ ਸਾਊ ਹਨ। ਕਦੇ ਉਚੀ ਨਹੀਂ ਬੋਲਦੀਆਂ। ਪੜ੍ਹਦੀਆਂ ਵੀ ਧਿਆਨ ਨਾਲ ਹਨ, ਘਰ ਦੇ ਧੰਧੇ ਅਤੇ ਖੇਤੀ ਦੀ ਉਪਜ ਵਿਚ ਵੀ ਮਾਪਿਆਂ ਦਾ ਹੱਥ ਵਟਾਉਂਦੀਆਂ ਹਨ। ਫ਼ੈਸ਼ਨ ਉਨ੍ਹਾਂ ਦੇ ਲਾਗਿਓਂ ਨਹੀਂ ਲੰਘਿਆ ਅਤੇ ਕੁੜੀਆਂ ਨੂੰ ਕਿਹਾ : ਗੁੱਡੀ (ਬੀਬਾ ਸਾਹਿਬ ਕੌਰ ਜੀ) ਆਵੇਗੀ। ਤੁਹਾਡੇ ਨਾਲ ਉਹ ਗੱਲਬਾਤ ਕਰੇਗੀ, ਤੁਹਾਡੇ ਕਾਰਨ ਉਹਦਾ ਜੀ ਲਗਾ ਰਹੇਗਾ। ਉਹਨੂੰ ਛੇਤੀ ਹੀ ਭੇਜਾਂਗੇ।... ਅਤੇ ਫਿਰ ਛਕਣ ਛਕਾਣ ਲਈ ਸਾਰੇ ਹੀ ਦੀਵਾਨ ਸਥਾਨ ਤਿਆਗ ਗਏ।

## ਅਧਿਐਨ ਵਿਚ ਉੱਥਲ ਪੁੱਥਲ

7 ਵਜੇ ਜਦੋਂ ਅਧਿਐਨ ਮੰਡਲ ਦੇ ਵਿਦਵਾਨ ਜੁੜੇ ਤਾਂ ਦੀਨ ਦਿਆਲ ਜੀ ਵਲੋਂ ਸੁਨੇਹਾ ਆਇਆ : ਤੁਸੀਂ ਪੜ੍ਹੀ ਚਲੋ, ਮੈਂ ਅੱਜ ਆ ਨਹੀਂ ਸਕਣਾ। ਆਪ ਜੀ ਜੈ ਸਿੰਘ ਨਰੂਲਾ, ਸ੍ਰੀ ਮੋਹਣ ਸਿੰਘ ਅਤੇ ਬਲਦੇਵ ਸਿੰਘ ਸੇਵਕ ਅਤੇ ਸੰਤ ਮਨਜਿੰਦਰ ਸਿੰਘ ਡਰਾਈਵਰ ਨੂੰ ਨਾਲ ਲੈ ਕੇ ਉਪਰ ਵਲ ਨੂੰ ਕੁਝ ਜ਼ਮੀਨਾਂ ਦਾ ਪਤਾ ਕਰਨ ਚਲੇ ਗਏ। ਸਤਿਗੁਰੂ ਜੀ ਦੀ ਇੱਛਾ ਹੈ ਕਿਤੇ 3-4 ਏਕੜ ਚੰਗੀ ਜ਼ਮੀਨ ਮਿਲ ਜਾਏ ਤਾਂ ਉਸ ਵਿਚ ਸ: ਹਰਨਾਮ ਸਿੰਘ ਦੇ ਢੰਗ ਅਨੁਸਾਰ ਸੇਉ ਬੂਟੇ ਲਗਾਏ ਜਾਣ।

ਪ੍ਰੋਗਰਾਮ ਅਨੁਸਾਰ ਅੱਜ ਕੁਝ ਸਰੀਰ ਵਾਪਸ ਮੰਡੀ ਚਲੇ ਜਾਣਗੇ । ਅਧਿਐਨ ਮੰਡਲ 'ਚੋਂ ਵਾਪਸ ਵਿਹਲਿਆਂ ਹੀ ਜਾਣਾ ਸੀ। ਸਤਿਗੁਰੂ ਜੀ ਸਵੇਰੇ 4 ਵਜੇ ਮਨਾਲੀ ਛੱਡ, ਮਨੀਕਰਨੋਂ ਹੋ ਕੇ, ਮੰਡੀ ਪਹੁੰਚਣਾ ਸੀ। ਮੇਰਾ ਵੀ ਸਵੇਰੇ ਜਾਣ ਵਾਲਿਆਂ ਵਿਚ ਨਾਮ ਸੀ। ਪਰ ਟੀਕਾ ਖਰੜੇ ਦੇ ਪਾਠ ਸਮੇਂ ਹੀ ਸੰਤ ਤਰਸੇਮ ਸਿੰਘ ਨਿੱਜੀ ਸਕੱਤਰ ਵਲੋਂ ਐਲਾਨ ਹੋ ਗਿਆ ਕਿ ਅੱਜ ਏਥੋਂ ਸਭ ਦਾ ਕੂਚ ਹੈ । 9.30 ਵਜੇ ਅਧਿਐਨ ਸਮਾਪਤੀ ਕਰ ਕੇ, ਪ੍ਰਸ਼ਾਦ ਛਕ, ਤਿਆਰੀਆਂ ਕਰ ਲਈਆਂ ਜਾਣ। ਸਾਰਿਆਂ ਦੇ ਅੰਦਰ ਹੀ ਵਾਪਸੀ ਦੀ ਜਲਦੀ ਮੱਚ ਗਈ । ਜੀ ਕਰੇ ਹੁਣੇ ਹੀ ਚਲਿਆ ਜਾਏ। ਪਰ 9.00 ਵਜੇ ਪਾਠ ਦੀ ਸਮਾਪਤੀ ਕਰ ਦਿੱਤੀ ਗਈ।

ਪ੍ਰਸ਼ਾਦ ਪਾਣੀ ਛਕ ਤਿਆਰੀਆਂ ਕੂਚ ਦੀਆਂ ਹੋਣ ਲਗੀਆਂ। ਠਾਕਰ ਉਦੇ ਸਿੰਘ ਜੀ ਦਾ ਯੂ. ਪੀ. ਗਰੁੱਪ ਤਾਂ ਸਵੇਰ ਦੀਆਂ ਪਹਿਲੀਆਂ ਬੱਸਾਂ ਤੇ ਹੀ ਚੜ੍ਹ ਗਿਆ। ਜੀਪਾਂ ਗੱਡੀਆਂ ਬੱਸ ਅੱਡੇ ਨੂੰ ਸਵਾਰੀਆਂ ਢੋਣ ਲਗੀਆਂ। ਮੰਡੀ ਤੋਂ ਆਏ ਬਿਸਤਰੇ ਤੇ ਬਰਤਨ ਸੰਭਾਲੇ ਜਾਣ ਲਗੇ। 10 ਵਜਦੇ ਨੂੰ ਸਤਿਗੁਰੂ ਜੀ ਵਾਪਸ ਆ ਗਏ।

ਸੰਤ ਸੋਹਣ ਸਿੰਘ-ਮਹਿੰਦਰ ਸਿੰਘ ਮੰਡੀ ਵਾਲਿਆਂ ਵਲੋਂ 'ਹੋਟਲ ਬਿਆਸ' ਨੂੰ ਸਾਡੀ ਰਿਹਾਇਸ਼ ਦੇ ਖਰਚੇ ਵਜੋਂ 2000/- ਅਦਾ ਕੀਤਾ ਗਿਆ। ਬਾਰਾਂ ਵਜੇ ਤਕ ਅਸਾਂ ਹੋਟਲ ਨਾਲੋਂ ਸਭ ਪਰਕਾਰ ਦਾ ਰਿਸ਼ਤਾ ਤੋੜ ਲਿਆ।

ਸੰਤ ਤਰਲੋਕ ਸਿੰਘ ਦੀ ਗੱਡੀ ਪੰਡਿਤ ਗੋਪਾਲ ਸਿੰਘ, ਸੰਤ ਤਰਸੇਮ ਸਿੰਘ ਨਿੱਜੀ ਸਕੱਤਰ, ਸੰਤ ਕ੍ਰਿਪਾਲ ਸਿੰਘ ਝੱਬਰ, ਬੀਬੀ ਸੁਖਵਿੰਦਰ, ਗੁਰਭਗਤ ਅਤੇ ਮੈਨੂੰ ਲੈ ਕੇ 12.30 ਵਜੇ ਮਨਾਲੀਓਂ ਵਿਦਾ ਹੋ ਗਈ । ਸਾਡੇ ਪਿੱਛੋਂ ਮਾਟਾਡੋਰ ਨੇ

ਚਲਣਾ ਸੀ ਪਰ ਉਹ ਤਾਂ ਕਿਤੇ 2-2½ ਵਜੇ ਹੀ ਚਲ ਸਕੀ। ਬਹੁਤ ਸਾਰੇ ਸਰੀਰ ਇਸ ਵਿਚ ਵਾਪਸ ਹੋਣੇ ਸਨ। ਸਤਿਗੁਰ ਜੀ ਦੀ ਪੀਲੀ ਵਾਲੀ ਗੱਡੀ, ਸਤਿਗੁਰੂ ਜੀ, ਠਾਕੁਰ ਉਦੈ ਸਿੰਘ ਜੀ ਤੇ ਸੰਤ ਮੋਹਣ ਸਿੰਘ ਮੰਡੀ ਨੂੰ ਲੈ ਕੇ ਮਾਟਾਡੋਰ ਤੋਂ ਵੀ ਪਹਿਲਾਂ ਤੁਰ ਪਈ।

## ਦ੍ਰਿਸ਼ਾਵਲੀ

ਕੁੱਲੂ ਦੇ ਗਿਰਦੋਂ ਨਿਵਾਹ ਬਰਸਾਤਹੀਨ ਮੌਸਮ ਹੋਣ ਕਾਰਨ ਮੱਕੀਆਂ ਸੁੱਕ ਰਹੀਆਂ, ਬੂਟੇ ਕੁਮਲਾ ਰਹੇ ਤੇ ਝੋਨੇ ਦੇ ਖੇਤ ਪਾਣੀ ਨੂੰ ਸਹਿਕ ਰਹੇ ਸਨ। ਪਰ ਮਨਾਲੀ ਦੁਆਲੇ ਹਰਿਆਲੀ ਬਦਸਤੂਰ ਹੈ। ਮੱਕੀਆਂ, ਝੋਨੇ, ਮੱਢਲ, ਰਾਜਮਾਂਹ ਆਦਿ ਦੀ ਖੇਤੀ ਵਿਸ਼ਵਾਸਯੋਗ ਹੈ। ਬਰਸਾਤ ਮਨਾਲੀ ਵੀ ਨਹੀਂ ਹੋਈ ਬਿਨਾ ਪਰਸੋਂ ਦੀਆਂ ਸਾਧਾਰਣ ਕਣੀਆਂ ਤੋਂ।

ਸਾਡੀ ਗੱਡੀ ਮਨਾਲੀ ਦੀ ਹਰਿਆਲੀ ਪਿਛਾਂਹ ਛੱਡ, ਗਰਮ ਚਸ਼ਮਿਆਂ ਦੇ ਬੋਰਾਂ ਕੋਲੋਂ ਲੰਘਦੀ, ਰਾਹ ਦੇ ਕੁਦਰਤੀ ਦ੍ਰਿਸ਼ਾਂ ਦਾ ਅਵਿਲੋਕਨ ਕਰਵਾਂਦੀ ਕੁੱਲੂ ਵਲ ਵਧ ਰਹੀ ਸੀ, ਫਿਰ ਕੁੱਲੂ ਵੀ ਲੰਘ 2.06 ਵਜੇ ਭੁੰਤਰ ਪਹੁੰਚ ਗਈ।

ਏਥੇ ਪੂਰਬਾ ਪਤਨੀ ਨੂੰ ਉਤਾਰ, ਸਾਮਾਨ ਲਾਹ, ਸਾਡੀ ਗੱਡੀ ਬਿਆਸ ਪਾਰਬਤੀ ਸੰਗਮ ਉਤਲਾ ਪੁਲ ਪਾਰ ਕਰ ਕੇ ਮਨੀਕਰਨ ਵਾਲੀ ਸੜਕੇ ਪੈ ਗਈ। 20 ਕਿਲੋ ਮੀਟਰ ਪੱਕਾ ਅਤੇ ਅੱਗੇ 14 ਕਿਲੋਮੀਟਰ ਕੱਚਾ, ਖੁਸ਼ਕ ਰਸਤਾ ਚਲਦਿਆਂ 4.30 ਵਜੇ ਸ਼ਾਮੀਂ ਪਾਰਬਤੀ ਕੰਢੇ, ਉੱਚੇ ਪਹਾੜਾਂ ਦੀ ਖੋਹ ਵਿਚ ਵਸਦੇ ਮਨੀਕਰਨ ਪਹੁੰਚ ਗਏ।

ਮਨੀਕਰਨ ਪਿੰਡ ਦੇ ਪ੍ਰਸਿੱਧ ਸੰਤ, ਜਿਨ੍ਹਾਂ ਦੇ ਉਦਮ ਨਾਲ ਅੱਜ ਸ਼ਾਨਦਾਰ ਗੁਰਦੁਆਰਾ, ਏਨੀ ਦੂਰ ਅਤੇ ਕਲਿਸ਼ਟ ਜਗਹ ਤੇ ਸਥਾਪਤ ਹੋ ਗਿਆ ਹੈ, ਸ੍ਰੀ ਨਾਰਾਇਣ ਹਰੀ ਜੀ ਪਾਰਬਤੀ ਨਦੀ ਤੋਂ ਉਰਲੇ ਪਾਰ, ਉਸਾਰੀ ਵਾਲੀ ਥਾਂ ਸੇਵਾ ਵਿਚ ਵਿਅਸਤ ਸਨ ਕਿ ਉਨ੍ਹਾਂ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੁਣੇ ਹੋ ਰਹੀ ਪਹੁੰਚ ਬਾਰੇ ਸੂਚਨਾ ਮਿਲੀ। ਉਨ੍ਹਾਂ ਮੁਸਕਰਾਂਦਿਆਂ ਉਠ ਸਾਡਾ ਸੁਆਗਤ ਕੀਤਾ ਅਤੇ ਸਤਿਗੁਰੂ ਜੀ ਦੀ ਆਮਦ ਸੁਣ ਖੁਸ਼ੀ ਪ੍ਰਗਟ ਕੀਤੀ। ਏਨੇ ਵਿਚ ਹੀ ਪੀਲੀ ਗੱਡੀ ਵੀ ਆ ਗਈ। ਸਤਿਗੁਰੂ ਜੀ, ਠਾਕਰ ਜੀ, ਮੋਹਣ ਸਿੰਘ ਪੌੜੀਆਂ ਉਤਰਨ ਲਗੇ। ਝੂਲਣੇ ਪੁਲ ਤਕ ਆਉਂਦਿਆਂ ਅਸੀਂ ਸਾਰੇ ਹੀ ਅੱਗੇ ਵਧੇ ਅਤੇ ਸਤਿਗੁਰੂ ਜੀ ਦਾ ਆਦਰ ਸਤਿਕਾਰ ਕੀਤਾ।

## ਸੰਤ ਨਾਰਾਇਣ ਹਰੀ ਜੀ

ਸੰਤ ਜੀ ਨੇ ਝੁਕ ਕੇ ਸਤਿਗੁਰੂ ਜੀ ਨੂੰ ਨਮਸਕਾਰ ਕਰ ਹਾਰਦਿਕ ਸੁਆਗਤ ਕੀਤਾ। ਮੁਸਕਰਾਂਦਾ ਸਾਧੂ ਕਹਿ ਰਿਹਾ ਸੀ : ਮਹਾਰਾਜ ਬਹੁਤ ਕ੍ਰਿਪਾ ਕੀਤੀ। ਤਿੰਨ ਸਾਲਾਂ ਪਿੱਛੋਂ ਦਰਸ਼ਨ ਦਿੱਤੇ। ਪਤਾ ਚਲਿਆ ਸੀ ਕਿ ਆਪ ਅਗੇ ਲੰਘ ਗਏ ਹੋ ਮਨਾਲੀ ਨੂੰ ਤਾਂ ਮੈਂ ਉਚੇਚਾ ਸੁਨੇਹਾ ਭੇਜਿਆ ਕਿ ਦਰਸ਼ਨ ਦੇ ਕੇ ਨਿਵਾਜਣ।

ਆਪ ਦੀ ਇੱਛਾ ਕੁਛ ਜ਼ਮੀਨ ਲੈਣ ਦੀ ਸੀ। ਮੈਨੂੰ ਇਥੇ ਦੋ ਟੁਕੜਿਆਂ ਦਾ ਪਤਾ ਲਗਾ। ਮੈਂ ਕਿਹਾ ਕਿ ਇਹ ਟੁਕੜੇ ਆਪ ਜੀ ਦੀ ਇੱਛਾ ਅਨੁਕੂਲ ਹਨ। ਹੁਣ ਆਪ ਜੀ ਦੀ ਜੈਸੀ ਇੱਛਾ ਹੈ। ਮੈਨੂੰ ਇਸ ਗੱਲ ਦਾ ਲਾਲਚ ਜ਼ਰੂਰ ਹੈ ਕਿ ਗੁਰਦੁਆਰੇ ਦੇ ਕੋਲ ਕੰਦੀ ਲਾਹੂਲਾ ਜ਼ਮੀਨ ਨ ਖ਼ਰੀਦ ਲਵੇ, ਨਹੀਂ ਤਾਂ ਮਾਸ ਦੀਆਂ ਦੁਕਾਨਾਂ ਸਾਹਵੇਂ ਬਣ ਜਾਣਗੀਆਂ।

ਸਤਿਗੁਰੂ ਜੀ ਨੇ ਜਗਹ ਵਿਚ ਦਿਲਚਸਪੀ ਲਈ। ਸੰਤ ਨਾਰਾਇਣ ਹਰੀ ਜੀ ਦੇ ਸਾਰੇ ਸਵਕ ਤੇ ਚੇਲੇ ਜੁ ਇਸ ਸਮੇਂ 30 ਦੇ ਕਰੀਬ ਸਨ ਗੁਰਦੁਆਰੇ ਵਿਚ ਸਤਿਗੁਰੂ ਜੀ ਦੇ ਨਾਲ ਹੋ ਪਏ ਅਤੇ ਉਨ੍ਹਾਂ ਗੁਰਦੁਆਰੇ ਦੀਆਂ ਪੰਜੇ ਛੱਤਾਂ, ਧਿਆਨ ਪੂਰਬਕ ਤੇ ਨਿੱਕੀ ਨਿੱਕੀ ਗੱਲਬਾਤ ਕਰਦਿਆਂ ਵਖਾਈਆਂ। ਛੱਤ ਉਤੋਂ ਹੀ ਸੰਤਾ ਨੇ ਵਿਕਰੀ ਵਾਲੇ ਪਲਾਟਾਂ ਦੀ ਜਗਹ ਵਖਾਈ।

## ਗੁਰਦੁਆਰਾ ਗੁਰੂਦਵਾਰਾ

ਸਤਿਗੁਰੂ ਜੀ ਨੇ ਪਾਰਬਤੀ ਅਤੇ ਗੁਰਦੁਆਰਿਓਂ ਪਾਰ ਦੇ ਸਭ ਥਾਵਾਂ ਬਾਰੇ ਜਾਣਿਆ। ਲੰਗਰ ਸਾਹਿਬ ਦੇ ਕਮਰੇ ਅੰਦਰ ਗਏ ਤਾਂ ਜਦੋਂ ਸ੍ਰੀ ਹਜ਼ੂਰ ਨੇ ਸ੍ਰੀ ਆਦਿ ਗ੍ਰੰਥ ਜੀ ਨੂੰ ਸਾਦਰ ਨਮਸਕਾਰ ਕੀਤੀ, ਸਕੱਤਰ ਤਰਸੇਮ ਸਿੰਘ ਨੇ ਭੇਟ 50/- ਦਾ ਨੋਟ ਬਾਅਦਬ ਗੋਲਕ ਦੇ ਕੋਲ ਰਖ ਦਿੱਤਾ। ਠਾਕਰ ਉਦੇ ਸਿੰਘ ਜੀ ਤੇ ਸਕੱਤਰ ਤਰਸੇਮ ਸਿੰਘ ਮੂਵੀ ਕੈਮਰੇ ਦੁਆਰਾ ਦ੍ਰਿਸ਼ ਸੰਭਾਲ ਰਹੇ ਸਨ।

ਦੀਨ ਦਿਆਲ ਜੀ ਨੂੰ ਜਦੋਂ ਸੰਤਾਂ ਵਲੋਂ ਗਰਮ ਜਲ-ਤਾਲਾਬ, ਨਵੀਂ ਉਸਾਰੀ ਅਤੇ ਲੰਗਰ ਆਦਿ ਨਾਲ ਫਿਰ ਕੇ ਦਿਖਾਏ ਜਾ ਰਹੇ ਸਨ, ਓਦੋਂ ਏਥੇ ਦੇ ਤਿੰਨ ਸਿੰਘਾਂ ਦੀ ਮਨੋਦਸ਼ਾ ਕੁਝ ਹੋਰ ਜਿਹੀ ਹੋ ਗਈ। ਉਨ੍ਹਾਂ ਦਾ ਪਿੱਛਾ ਨਾਮਧਾਰੀ ਸੀ। ਅੱਜ ਸ੍ਰੀ ਸਤਿਗੁਰੂ ਜੀ ਦੇ ਏਥੇ ਦਰਸ਼ਨ ਕਰ ਕੇ ਉਹ ਆਪਣੇ ਆਪ ਨੂੰ ਛੁਪਾ ਨ ਸਕੇ। ਭਾਈ ਕਿਸ਼ਨ ਸਿੰਘ ਪਿੰਡ ਭਾਣਾ, ਭਾਈ ਸਵਰਨ ਸਿੰਘ ਪੈਤਾ (ਟੌਬਾ ਟੇਕ ਸਿੰਘ) ਅਤੇ ਤੀਜਾ ਬਜ਼ੁਰਗ ਪ੍ਰੀਤਮ ਸਿੰਘ ਰੋਪੜ, ਜਿਸ ਨੇ ਹੁਣੇ ਹੁਣੇ ਭਜਨ ਪੁੱਛਿਆ ਸੀ, ਇਹਨਾਂ ਨੂੰ ਪੰਡਿਤ ਜੀ ਨੇ ਪ੍ਰੇਰਨਾ ਦਿੱਤੀ ਕਿ ਲੁਕ ਕੇ ਰਹਿਣ ਦੀ ਲੋੜ ਨਹੀਂ, ਇਸ ਡੇਰੇ ਤਾਂ ਹਰੇਕ ਦਾ ਸਤਿਕਾਰ ਹੈ।

## ਜ਼ਮੀਨ ਦਾ ਸੌਦਾ

ਇਕ ਅਵਸਰ ਤਾਂ ਅਜਿਹਾ ਵੀ ਆਇਆ ਕਿ ਸ੍ਰੀ ਸਤਿਗੁਰੂ ਜੀ ਨੇ ਕੇਵਲ ਸੰਤ ਨਾਰਾਇਣ ਹਰੀ ਜੀ, ਠਾਕੁਰ ਉਦੇ ਸਿੰਘ ਜੀ, ਮੋਹਣ ਸਿੰਘ ਮੰਡੀ ਤੇ ਸੰਤ ਤਰਲੋਕ ਸਿੰਘ ਨਾਲ ਵਿਚਾਰ ਕੀਤੀ ਅਤੇ ਤਰਸੇਮ ਸਿੰਘ ਤੋਂ 1000/- ਸੰਤਾਂ ਨੂੰ ਗੁਰਦੁਆਰੇ ਸਾਹਮਣੇ ਵਾਲੀ ਜ਼ਮੀਨ ਦੇ ਸੌਦੇ ਲਈ ਦੁਆ ਦਿੱਤਾ। ਮੋਹਣ ਸਿੰਘ, ਤਰਲੋਕ ਸਿੰਘ ਹੁਰਾਂ ਦੀ ਡਿਊਟੀ ਲਾਈ ਕਿ ਉਹ ਬਾਕੀ ਦੀ ਰਕਮ 16.8.81 ਤਕ ਆ ਕੇ ਸੰਤਾਂ ਨੂੰ ਦੇਣ। ਗੁਰਦੁਆਰੇ ਦੇ ਮੂਹਰਲੇ ਗੇਟ ਪਾਸ ਦੀ ਜ਼ਮੀਨ ਦੀ ਕੀਮਤ ਪਹਿਲਾਂ 7000/- ਸੀ। ਪ੍ਰੰਤੂ ਅੱਜ ਕਲ੍ਹ ਇਹਦਾ ਮੁੱਲ 14000/- ਮਾਲਕ ਮੰਗ ਰਿਹਾ ਸੀ,

ਸੋਦਾ ਪਤਾ ਨਹੀਂ ਕਿਥੇ ਟੁੱਟੇ ।

ਸੰਤਾਂ ਨਾਲ ਵਿਹਾਰਕ ਗੱਲ ਕੱਥ ਦਾ ਵਾਤਾਵਰਣ ਨਿੱਘਾ ਅਤੇ ਅਪਣੱਤ ਭਰਿਆ ਸੀ । ਵਿਦਾਇਗੀ ਸਮੇਂ ਸਤਿਗੁਰੂ ਜੀ ਨੇ ਦੇਥੋਂ ਦੇ ਲੰਗਰ ਵਾਸਤੇ 250/- ਬਖਸ਼ਸ਼ ਕੀਤੀ । ਪ੍ਰਸਥਾਨ 5.30 ਤੇ ਜਾ ਕੇ ਹੋਇਆ । ਗੱਡੀਆਂ ਤੇ ਚੜ੍ਹਨ ਹੀ ਲਗੇ ਸਾਂ ਕਿ ਮਾਟਾਭੌਰੀਏ ਵੀ ਆ ਗਏ । ਉਹ ਸੰਤ ਪੁਰਥਾ ਨੂੰ ਭੁੰਤਰ ਹੀ ਲਾਹ ਆਏ ਸਨ । ਬਲਦੇਵ ਸਿੰਘ ਸੇਵਕ ਤਾਂ ਏਥੋਂ ਹੀ ਸਾਡੇ ਵਾਲੀ ਗੱਡੀ ਵਿਚ ਬੈਠ ਗਿਆ । ਬਾਕੀ ਦਾ ਜਥਾ 8.00 ਵਜੇ ਹੀ ਭੁੰਤਰ ਪਹੁੰਚਿਆ ।

### ਬੀਤੇ ਦੀ ਯਾਦ

ਸਾਡੀ ਕਾਰ ਵਿਚ ਬੈਠੇ ਸੰਤ ਕਿਰਪਾਲ ਸਿੰਘ ਭੱਥਰ ਨੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਜਵਾਨੀ ਵੇਲੇ ਦੀ ਇਕ ਘਟਨਾ ਸੁਣਾਈ : ਸੰਨ 1947 ਦੀ ਗੱਲ ਹੈ । ਪੰਜਾਬ ਵਿਚ ਪੂਰਬੀ ਤੇ ਪੱਛਮੀ ਹਿੱਸੇ ਵਿਚ ਬੜਾ ਤਣਾਉ ਸੀ । ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੰਡੀ (ਹਿ: ਪ੍ਰ:) ਤਾਰ ਦੇ ਕੇ ਵੱਡੇ ਬਾਬਾ ਜੀ ਨੂੰ (ਸਤਿਗੁਰੂ ਜਗਜੀਤ ਸਿੰਘ) ਬੁਲਾਇਆ । ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਜਦੋਂ ਓਦੋਂ ਦੇ ਵੱਡੇ ਬਾਬਾ ਜੀ ਪਹੁੰਚੇ ਤਾਂ ਹੁਕਮ ਹੋਇਆ : ਜਾਓ ਲਾਇਲਪੁਰ ਕਿਆਮਪੁਰ-ਮਲ੍ਹਵਾਲੇ ਦੇ ਇਲਾਕੇ ਦੇ ਸਿੰਘਾਂ ਨੂੰ ਖ਼ਬਰ ਕਰ ਦਿਓ ਕਿ ਐਧਰ ਨਿਕਲ ਆਉਣ ਜੋ ਹੱਥ ਲੱਗਦਾ ਹੈ ਲੈ ਕੇ । ਹਾਲਾਤ ਖ਼ਤਰਨਾਕ ਹਨ ਤੇ ਹੋਰ ਵੀ ਹੋਣਗੇ ।

"ਲਾਇਲਪੁਰ ਵਾਲੀ ਸੜਕ ਉਤੇ ਸਾਡੀ ਕਾਰ ਦੌੜਦੀ ਜਾਂਦੀ ਸੀ । ਇਕ ਜਗਹ ਜਿਥੇ ਪਿੰਡ ਦੇ ਮੁਸਲਮਾਨ ਲੋਕ, ਢੋਲਾਂ ਦੀ ਕੜਕੁਟ ਵਿਚ, ਮਾਂਗੀ ਤੋਂ ਆਏ ਵਾਢੀ ਕਰ ਰਹੇ ਸਨ, ਇਕ ਸਰਦਾਰ ਦੀ ਗੱਡੀ ਖ਼ਰਾਬ ਹੋਈ ਪਈ ਸੀ । ਉਸ ਵੇਲੇ ਦੇ ਬਾਬਾ ਜਗਜੀਤ ਸਿੰਘ ਜੀ ਤੁਰਤ ਆਪਣੀ ਕਾਰ ਰੁਕਵਾਈ । ਸਰਦਾਰ ਤੇ ਉਸ ਦੇ ਪਰਵਾਰ ਦੀ ਮੁਸ਼ਕਲ ਜਾਣੀ । ਜਥੇਦਾਰ ਨਾਹਰ ਸਿੰਘ ਜੋ ਸਾਡੀ ਗੱਡੀ ਦਾ ਡਰਾਈਵਰ ਸੀ, ਨੂੰ ਹੁਕਮ ਹੋਇਆ : ਆਪਣੀ ਸਟੱਪਣੀ ਲਾਹ ਕੇ ਸਰਦਾਰ ਜੀ ਦੀ ਗੱਡੀ ਦੇ ਪੰਚਰ ਟਾਇਰ ਵਾਲੀ ਥਾ ਤੇ ਲਾ ਕੇ ਤੇ ਉਹਨਾਂ ਦਾ ਟਾਇਰ ਆਪਣੀ ਗੱਡੀ ਵਿਚ ਰਖੋ ।

"ਸਰਦਾਰ ਦਾ ਡਰਾਈਵਰ ਕਿਸੇ ਬੱਸ ਤੇ ਲਾਹੌਰ ਗਿਆ ਹੋਇਆ ਸੀ, ਕਾਰ ਲਈ ਲੁੜੀਂਦਾ ਸਾਮਾਨ ਲਿਆਉਣ ਲਈ । ਘੰਟਿਆਂ ਬੱਧੀ ਖਲੋਤੇ ਭੁੱਖੇ ਤਿਹਾਏ ਪਰਵਾਰ ਦੇ ਮੈਂਬਰਾਂ ਨੂੰ ਬਾਦਾਮਾਂ ਦੇ ਸ਼ਰਬਤ ਨਾਲ ਤੇ ਹੋਰ ਜੋ ਕੁਝ ਨਾਲ ਸੀ ਛਕਣ ਨੂੰ ਦੇ ਤੁਰਨ ਯੋਗ ਕੀਤਾ ਕਿ ਉਹ ਤੁਰਤ ਹੀ ਆਪਣੇ ਟਿਕਾਣੇ ਪਹੁੰਚਣ, ਹਾਲਾਤ ਬਦ ਤੋਂ ਬਦਤਰ ਹੋ ਰਹੇ ਹਨ । ਕਿਉਂਕਿ ਜਦੋਂ ਵਰਤਮਾਨ ਸਤਿਗੁਰੂ ਅੰਮ੍ਰਿਤਸਰੋਂ ਲੰਘੇ ਸਨ ਤਾਂ ਕੱਟ ਵੱਢ ਹੁੰਦੀ ਦੇਖ ਗਏ ਸਨ । ਅੱਗਾਂ ਲੱਗ ਰਹੀਆਂ ਸਨ ।

"ਸਤਿਗੁਰੂ ਪ੍ਰਤਾਪ ਸਿੰਘ ਜੀ ਤਾਂ ਹੁਕਮ ਦੇ ਕੇ ਭੈਣੀ ਸਾਹਿਬ ਆ ਗਏ ਪਰ ਵਰਤਮਾਨ ਸਤਿਗੁਰੂ ਜੀ ਨਿਧੜਕ ਭਾਵ ਨਾਲ ਵਡੇ ਵਡੇ ਨਾਮਧਾਰੀ ਨਗਰਾਂ ਵਿਚ 'ਤੁਰਤ ਚਲੇ ਆਉਣ' ਦਾ ਹੁਕਮ ਸੁਣਾ ਕੇ ਵਾਪਸੀ ਤੇ ਸ. ਹਰੀ ਸਿੰਘ ਵਡਾਣੀਏ ਪਾਸ ਆ ਰਹੇ ।"

## ਨਵੇਂ ਸਿੱਖ

ਅਸੀਂ ਅਜੇ ਸੰਤ ਕਿਰਪਾਲ ਸਿੰਘ ਹੁਰਾਂ ਤੋਂ ਉਪ੍ਰੋਕਤ ਵਾਰਤਾ ਸੁਣ ਹੀ ਰਹੇ ਸਾਂ ਕਿ ਸਾਡੀ ਗੱਡੀ ਅੱਗੇ ਲੱਗੀ ਹੋਈ ਸਤਿਗੁਰੂ ਜਗਜੀਤ ਸਿੰਘ ਜੀ ਵਾਲੀ ਪੀਲੀ ਕਾਰ ਨੂੰ ਆ ਮਿਲੀ। ਸਤਿਗੁਰੂ ਜੀ ਏਥੇ 'ਫਿੰਜਰਾ' ਨਾਮੀ ਪਿੰਡ ਦੇ ਵਸਨੀਕ ਸ. ਅਮਰਜੀਤ ਸਿੰਘ ਨਾਲ ਗੱਡੀ ਖਲਿਹਾਰ ਬਚਨ ਕਰ ਰਹੇ ਸਨ। ਇਸ ਨੂੰ ਇਕ ਹੋਰ ਸਰਦਾਰ ਦੇ ਰਾਹ ਵਿਚ ਡਿੱਗੇ ਸਾਮਾਨ ਦੀ ਪੁੱਛ-ਗਿੱਛ ਕਰਦਿਆਂ ਫ਼ਰਮਾਇਆ : ਅੱਗੇ ਤੋਂ ਮਾਸ ਸ਼ਰਾਬ ਦਾ ਤਿਆਗ ਕਰ ਕੇ ਰਾਹਿ ਰਾਸਤੀ ਤੇ ਆਓ। ਸਿੰਘ ਜਿਵੇਂ ਤਿਆਰ ਹੀ ਖੜੋਤਾ ਸੀ, ਤੁਰਤ ਬੋਲਿਆ 'ਜੀ ਸਤਿਬਚਨ'। ਇਹ ਕਹਿ ਕੇ ਚਰਨੀਂ ਲੱਗਾ। ਸਾਡੀ ਗੱਡੀ 'ਚੋਂ ਉਤਰਵਾ ਕੇ ਪੰਡਿਤ ਜੀ ਤੋਂ ਭਜਨ ਦਸਵਾਇਆ। ਉਸ ਦੇ ਪਰਵਾਰ ਨੂੰ ਵੀ ਭਜਨ ਦਿੱਤਾ। ਸਤਿਗੁਰੂ ਜੀ ਨੇ ਇਕ ਘੰਟਾ ਰੋਜ਼ਾਨਾ ਭਜਨ ਦੀ ਪੱਕੀ ਕਰ ਕੇ, ਇਕ ਉੱਨ ਦੀ ਮਾਲਾ ਸਿੰਘ ਨੂੰ ਬਖਸ਼ੀ।

## ਘਰ ਵਾਲੇ ਘਰ ਨਹੀਂ...

7.30 ਵਜੇ ਸ਼ਾਮੀਂ ਜਦੋਂ ਸਾਡੀ ਗੱਡੀ ਭੂੰਤਰ ਪੁੱਜੀ ਤਾਂ ਸਤਿਗੁਰੂ ਜੀ ਉਸ ਪਰਵਾਰ ਤੇ ਕਿਰਪਾ ਕਰ ਰਹੇ ਸਨ ਜਿਸ ਦੇ ਵੱਡੇ ਦੋਵੇਂ ਜੀ ਮੰਡੀ ਗਏ ਹੋਏ ਸਨ। ਘਰ ਵਿਚ ਇਕ ਛੋਟੀ ਬਾਲਿਕਾ ਬੁਲਬੁਲ ਹੀ ਸੀ। ਸਤਿਗੁਰੂ ਜੀ ਘਰ ਦੀ ਇਕੋ ਖੁੱਲ੍ਹੀ ਹੋਈ ਬੈਠਕ ਵਿਚ ਹੀ ਆ ਬਿਰਾਜੇ। ਬਰਤਨ ਕੇਹਰ ਸਿੰਘ ਹਮਰਾਹੀ ਘਰੋਂ ਪੁੱਜ ਗਏ। ਠਾਕੁਰ ਉਦੇ ਸਿੰਘ ਜੀ ਨੇ ਬਿਜਲੀ ਦੇ 'ਜੁਸਰ' ਨੂੰ ਚਾਲੂ ਕਰ ਲਿਆ। ਏਨੇ ਚਿਰ ਨੂੰ ਏਥੇ ਦਰਜ਼ੀ ਦਾ ਕੰਮ ਕਰਨ ਵਾਲੇ ਸੰਤ ਦਲਜੀਤ ਸਿੰਘ ਦੀ ਪਤਨੀ ਬੀਬੀ ਸੁਰਿੰਦਰ ਪਾਲ ਵਧੀਆ ਸੇਬਾਂ ਦਾ ਇਕ ਛਿੱਕੂ ਭਰ ਕੇ ਲੈ ਆਈ ਅਤੇ ਪਲਾਂ ਵਿਚ ਹੀ ਸ. ਜਗਦੀਸ਼ ਸਿੰਘ-ਮਨਜੀਤ ਕੌਰ ਦੇ ਘਰ ਰੌਣਕਾਂ ਲੱਗ ਗਈਆਂ।

## ਚੱਦਰ ਮਹਿੰਗੀ ਕਿ ਸਸਤੀ

ਬੈਠਕ ਵਿਚ ਸੰਤ ਮਹਿੰਦਰ ਸਿੰਘ ਪੁਰਬਾ, ਸਕੱਤਰ ਤਰਸੇਮ ਸਿੰਘ, ਲਾਂਗਰੀ ਬਲਦੇਵ ਸਿੰਘ ਠਾਕੁਰ ਉਦੇ ਸਿੰਘ ਜੀ ਨਾਲ ਮਿਲ ਕੇ ਸੇਬ ਰਸ ਕੱਢ ਕਢਾ ਰਹੇ ਸਨ ਕਿ ਸਤਿਗੁਰੂ ਜੀ ਨੇ ਮੈਨੂੰ ਅਤੇ ਪੰਡਿਤ ਜੀ ਨੂੰ ਅੰਗੂਰਾ ਵੂਲ ਦੀ ਇਕ ਚੱਦਰ ਵਿਖਾਈ। ਬਚਨ ਕੀਤਾ : ਮੈਂ ਤਾਂ ਨਹੀਂ ਸਾਂ ਖ਼ਰਚ ਕਰਨਾ ਚਾਹੁੰਦਾ ਪਰ ਛੋਟੇ ਕਾਕੇ (ਠਾਕੁਰ ਉਦੇ ਸਿੰਘ) ਦਾ ਬੜਾ ਜੀ ਸੀ ਕਿ ਮੇਰੇ ਵਾਸਤੇ ਇਕ ਉਮਦਾ ਗਰਮ ਚੱਦਰ ਖ਼ਰੀਦੀ ਜਾਵੇ। ਪਰ ਬਹੁਤ ਮਹਿੰਗੀ ਹੈ 1620/- ਦੀ ਚੱਦਰ ਤਾਂ ਸਚਮੁੱਚ ਗ਼ਜ਼ਬ ਦੀ ਸੀ।

ਮੇਰੀ ਜਾਣਕਾਰੀ ਵਿਚ ਵਾਧਾ ਕਰਨ ਲਈ ਸਤਿਗੁਰੂ ਜੀ ਨੇ ਫ਼ਰਮਾਇਆ : ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਇਕ ਵਾਰ ਕਸ਼ਮੀਰ ਗਏ ਸਾਂ, ਓਥੇ, ਉਸ ਵੇਲੇ

ਇਕ ਗਰਮ ਚੱਦਰ ਜਿਸ ਨੂੰ 'ਸ਼ਾਹਤੂਸ਼' ਕਿਹਾ ਜਾਂਦਾ ਹੈ 1400/- ਦੀ ਮਿਲ ਰਹੀ ਸੀ। ਪਰ ਸਤਿਗੁਰੂ ਜੀ ਦੇ ਇਕ ਪ੍ਰੇਮੀ ਮਹਿਤਾ ਰਾਮ ਚੰਦ ਨੇ ਕਿਹਾ ਕਿ ਇਹ ਨਾ ਖ਼ਰੀਦੀ ਜਾਇ, ਉਹ ਆਪਣੇ ਇਕ ਵਾਕਫ਼ ਪਾਸੋਂ ਇਹੋ ਹੀ ਸਸਤੀ ਲੈ ਕੇ ਦੇਵੇਗਾ ਅਤੇ ਸਾਨੂੰ ਉਸ ਦੇ ਨਾਲ ਦੀ ਸ਼ਾਹਤੂਸ਼ 750/- ਵਿਚ ਮਿਲ ਗਈ। ਅੱਜ ਉਸੇ ਦੀ ਕੀਮਤ 40 000/- ਹੈ। ਸਤਿਗੁਰਾਂ ਨੇ ਦੱਸਿਆ ਕਿ ਸਵੇਰੇ, ਜੁ ਗੂੜ੍ਹੀ ਦਾਲਚੀਨੀ ਰੰਗ ਦੀ ਗਰਮ ਚੱਦਰ ਉਨ੍ਹਾਂ ਦੇ ਮੋਢਿਆਂ ਤੇ ਸੀ ਇਹ ਉਹੋ ਸਤਿਗੁਰੂ ਪ੍ਰਤਾਪ ਸਿੰਘ ਜੀ ਵਾਲੀ ਚੱਦਰ ਸੀ। ਸਤਿਗੁਰੂ ਜਗਜੀਤ ਸਿੰਘ ਤਾਂ ਇਸ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ 'ਕਿਰਪਾ' ਸਮਝ ਕੇ ਸੰਭਾਲੀ ਰਖਣਾ ਚਾਹੁੰਦੇ ਸਨ। ਪਰ ਮਹਾਰਾਜ ਬੀਰ ਸਿੰਘ ਜੀ ਨੇ ਇਸਰਾਰ ਕਰ ਕੇ ਆਪਣੇ ਵਡੇ ਭਰਾ ਅਤੇ ਸ੍ਰੀ ਸਤਿਗੁਰੂ ਜੀ ਨੂੰ ਪਹਿਨਣ ਲਈ ਰਜ਼ਾਮੰਦ ਕੀਤਾ। ਤਾਕਿ ਏਨੀ ਉਮਦਾ ਤੇ ਕੀਮਤੀ ਚੱਦਰ ਪਈ ਪਈ ਹੀ ਉਂਲੇਹੇ ਅਤੇ ਟਿੱਡੀ ਦੀ ਭੇਟ ਨ ਹੋ ਜਾਵੇ। ਕਿਹਾ ਜਾਂਦਾ ਹੈ ਕਿ ਇਹ ਚੱਦਰ ਇਕ ਸਿਰਿਓਂ ਮੁੰਦਰੀ ਵਿਚ ਪਾ ਕੇ ਦੂਜੇ ਪਾਸਿਓਂ ਕੱਢੀ ਜਾ ਸਕਦੀ ਹੈ। ਕਸ਼ਮੀਰੀ ਕਾਰਾਗਰੀ ਦਾ ਇਹ ਕਮਾਲ ਹੈ। ਇਹ ਤਾਂ ਸਤਿਗੁਰਾਂ ਦੇ ਅੰਗ ਲਗ ਕੇ ਹੋਰ ਵੀ ਅਨਮੋਲ ਹੈ।

### ਪੈਸੇ ਟੇਪ ਰਿਕਾਰਡਰ ਦੇ

ਸ੍ਰੀ ਸਤਿਗੁਰੂ ਜੀ ਨੂੰ ਕੋਈ ਭੁੱਲੀ ਵਿਸਰੀ ਗੱਲ ਚੇਤੇ ਆ ਰਹੀ ਸੀ। ਆਪਣੇ ਮਸਤਕ ਨੂੰ ਸੱਜੇ ਹੱਥ ਦੀ ਪ੍ਰਥਮ ਉਂਗਲੀ ਨਾਲ ਇਕ ਦੋ ਵਾਰ ਠਕੋਰਿਆ ਜਿਵੇਂ ਕਿਸੇ ਯਾਦਦਾਸ਼ਤ ਨੂੰ ਸੁਰ ਕਰ ਰਹੇ ਹੋਣ ਫਿਰ ਸਿੰਮ੍ਰਤੀ ਜਨਮ ਉਠਣ ਤੇ ਮੈਨੂੰ ਸਨਮੁਖ ਨਿਹਾਰ ਕਿਹਾ : ਹਾਂ, ਮੈਂ ਯਾਦ ਕਰ ਰਿਹਾ ਸਾਂ, ਕਿਹੜੀ ਗੱਲ ਹੈ ਜੁ ਮੇਰੇ ਅਚੇਤ ਮਨ ਵਿਚ ਪਈ ਸੁਚੇਤ ਹੋਣਾ ਲੋੜਦੀ ਸੀ। ਤੁਹਾਨੂੰ ਕੇਹਰ ਸਿੰਘ (ਮੇਰੇ ਦਾਮਾਦ) ਨੇ ਜੁ ਟੇਪ ਰਿਕਾਰਡਰ ਲੈ ਕੇ ਦਿੱਤੀ ਹੈ, ਉਸ ਦੇ 550/- ਪੂਰਬੇ ਕੋਲੋਂ ਲੈ ਲਓ, ਉਸ ਨੂੰ ਦੇ ਦੇਣੇ।

ਅਤੇ ਝੱਟ ਪੂਰਬੇ ਨੂੰ ਕਹਿ ਕੇ ਪੈਸੇ ਮੈਨੂੰ ਦਿੱਤੇ।

### ਹੌਲੀ ਹੌਲੀ ਜੋੜ ਕੇ

ਏਸੇ ਸਮੇਂ ਮੈਂ ਬੇਨਤੀ ਕੀਤੀ : ਉਮੀਦ ਨਹੀਂ ਕੇਹਰ ਸਿੰਘ ਇਹ ਪੈਸੇ ਲਵੇ ਅਤੇ ਨਾਲ ਹੀ ਕਿਹਾ : ਮੇਰੇ ਮਿੱਤਰ, 'ਨਵਾਂ ਜ਼ਮਾਨਾ' ਦੇ ਅਮਲੀ ਸੰਪਾਦਕ ਬਾਬਾ ਗੁਰਬਖਸ਼ ਸਿੰਘ ਬੰਨੇਆਣਾ ਨੂੰ ਜਲੰਧਰ ਸੀ. ਪੀ. ਆਈ. ਵਾਲੇ ਬਿਮਾਰੀ ਦਾ ਬਿਲ ਨਹੀਂ ਅਦਾ ਕਰ ਸਕੇ। ਉਸ ਦੀ ਮੱਦਦ ਕਰਨੀ ਹੈ। ਤਿੰਨ ਹਜ਼ਾਰ ਰੁਪੈਆ ਆਪ ਨੇ ਪਰਵਾਨ ਕੀਤਾ ਸੀ, ਜ਼ਰਾ ਪੂਰਬਾ ਨੂੰ ਹੁਕਮ ਕਰ ਦਿਓ। ਤੁਰਤ ਪੂਰਬਾ ਨੂੰ ਬੁਲਾ ਕੇ ਕਿਹਾ ਕਿ ਉਹ ਥੋੜੇ ਥੋੜੇ ਜੋੜ ਕੇ ਮੇਲੇ ਤਕ 3000/- ਪੂਰੇ ਕਰ ਕੇ ਕਵੀ ਹੋਰਾਂ ਨੂੰ ਦੇਵੇ।

## ਸੇਬਾਂ ਦੀ ਪੇਟੀ

ਸਤਿਗੁਰੂ ਜੀ ਦੇ ਕੋਲ ਹੀ ਬੈਠੇ ਸਕੱਤਰ ਤਰਸੇਮ ਸਿੰਘ ਨੇ ਮੈਨੂੰ ਕਿਹਾ ਕਿ ਸੇਬਾਂ ਦੀ ਇਕ ਪੇਟੀ ਮੇਰੇ ਵਾਸਤੇ ਮੰਡੀ ਪਹੁੰਚ ਗਈ ਹੈ, ਮੈਂ ਸੰਭਾਲ ਲਵਾਂ। ਮੇਰੇ ਇਹ ਕਹਿਣ ਤੇ ਕਿ ਮੈਂ ਮੰਡੀ ਉਤਰਨ ਤੇ ਪੇਟੀ ਵਸੂਲਣ ਦੀ ਖੇਚਲ ਕਰ ਨਹੀਂ ਸਕਣੀ, ਸਤਿਗੁਰੂ ਜੀ ਨੇ ਫੁਰਤ ਕਿਹਾ, ਤੁਸੀਂ ਨਿਸ਼ਚਿੰਤ ਹੋ ਜਾਓ, ਪੇਟੀ ਦਿੱਲੀ ਪਹੁੰਚ ਜਾਵੇਗੀ।

ਅਜਿਹੀਆਂ ਸੇਬ ਪੇਟੀਆਂ ਅਧਿਐਨ ਮੰਡਲ ਦੇ ਸਾਰੇ ਮੈਂਬਰਾਂ ਨੂੰ ਸਨੇਹ ਵਜੋਂ ਤੇ ਪ੍ਰਸ਼ਾਦ ਦੇ ਤੌਰ ਤੇ ਦਿੱਤੀਆਂ ਗਈਆਂ।

ਸ੍ਰੀ ਜੈ ਸਿੰਘ ਦੀਆਂ ਲੜਕੀਆਂ ਨੇ ਸ਼ਰਧਾ ਤੇ ਪ੍ਰੇਮ ਪੂਰਵਕ ਇਕ ਟੋਕਰਾ ਬਹੁਤ ਉਮਦਾ ਸੇਬਾਂ ਦਾ ਸ੍ਰੀ ਸਤਿਗੁਰੂ ਜੀ ਵਾਸਤੇ ਭੇਟਾ ਕੀਤਾ ਸੀ। ਹੁਣ ਜਦੋਂ ਸਤਿਗੁਰੂ ਜੀ ਸੇਬ ਛਕਣ ਲਗੇ ਤਾਂ ਜੈ ਸਿੰਘ ਦੀਆਂ ਬਾਲੜੀਆਂ ਦੇ ਸੇਬ ਯਾਦ ਆਏ। ਸਨੇਹ ਸਤਿਕਾਰ ਵਜੋਂ ਆਏ ਸੇਬਾਂ ਦੀ ਯਾਦ ਵਜੋਂ ਸੰਤ ਸਵਰਨ ਸਿੰਘ ਨੌਕਰੀਆਂ ਨੂੰ ਹੁਕਮ ਹੋਇਆ ਕਿ ਉਹ ਹੁਣੇ ਮਨਾਲੀ ਜਾਵੇ ਅਤੇ ਸਵੇਰੇ ਸਵੇਰੇ ਸੇਬ ਲੈ ਕੇ ਭੁੰਤਰ ਪਹੁੰਚੇ। ਏਥੋਂ ਸੰਤ ਸੁਰਜੀਤ ਸਿੰਘ ਨੇ ਗਰਮ ਚੱਦਰ ਧੋ ਕੇ ਤੇ ਸੇਬ ਲੈ ਕੇ ਮੰਡੀ ਪਹੁੰਚਣਾ ਸੀ।

ਸਤਿਗੁਰੂ ਜੀ ਨੇ ਮੇਰੇ ਸਰੀਰ ਦੀ ਥਕਾਵਟ ਦੂਰ ਕਰਨ ਹਿਤ ਸਕੱਤਰ ਤਰਸੇਮ ਸਿੰਘ ਨੂੰ ਆਗਿਆ ਕੀਤੀ ਕਿ ਉਹ ਭੁੰਤਰ ਤੋਂ ਦਿੱਲੀ ਤਕ ਦੇ ਹਵਾਈ ਸਫ਼ਰ ਦੀ ਟਿਕਟ ਲੈ ਕੇ ਕਵੀ ਹੁਰਾਂ ਨੂੰ ਦੇਵੇ। ਸ੍ਰੀ ਸਤਿਗੁਰੂ ਜੀ ਦਾ ਖ਼ਜ਼ਾਨਾ ਲਗਭਗ 30 ਸਿੰਘਾਂ ਦਾ ਮਨਾਲੀ ਜਾਣ-ਆਉਣ ਦਾ ਖਰਚਾ ਉਠਾ ਰਿਹਾ ਹੈ।

ਠਾਕੁਰ ਉਦੇ ਸਿੰਘ ਜੀ ਨੇ ਸੇਬਾਂ ਦੇ ਰਸ ਦਾ ਭਰਿਆ ਇਕ ਗਿਲਾਸ ਸਤਿਗੁਰੂ ਜੀ ਦੇ ਸਕੱਤਰ ਤਰਸੇਮ ਸਿੰਘ ਦੁਆਰਾ ਉਨ੍ਹਾਂ ਦੇ ਪੇਸ਼ ਕੀਤਾ। ਛਕ ਕੇ ਆਪ ਨੇ 'ਕੁਛ ਫਿੱਕਾ' ਜੇਹਾ ਮਹਿਸੂਸ ਕੀਤਾ ਅਤੇ ਏਸੇ ਗਲਾਸ ਚੋਂ ਕੁਛ ਠਾਕੁਰ ਜੀ ਨੂੰ ਮੋੜਿਆ। ਠਾਕੁਰ ਜੀ ਦਾ ਖਿਆਨ ਸੀ ਕਿ ਕੁਝ ਤਾਂ ਮੁਨਾਸਬ ਮਿੱਠਾ ਹੈ, ਸਕੱਤਰ ਪਾਸੋਂ ਕੁਝ ਬਰਫ਼ ਵਧੇਰੇ ਪੈ ਗਈ ਸੀ।

## ਦੁਖੀਆ ਦੀ ਫ਼ਰਿਆਦ

ਛਕਣ-ਛਕਾਣ ਉਪਰੰਤ ਬੂਹਾ ਖੁਲ੍ਹਾ ਤਾਂ ਦਰਸ਼ਨ ਯਾਚਕਾਂ ਨੇ ਆ ਚਰਨ ਪਰਸੇ। ਭੂੰਤਰ ਵਿਚ ਪਿਛਲੇ ਦਿਨੀਂ ਹੀ ਸੁਰਗਵਾਸ ਹੋਏ ਸੰਤ ਸੁਰਜੀਤ ਸਿੰਘ ਦੀ ਪਤਨੀ ਬੀਬੀ ਜਸਵੰਤ ਕੌਰ ਨੇ ਘਿਘਿਆਉਂਦੀ ਆਵਾਜ਼ ਤੇ ਗਲੇਡੂ ਭਰੀਆਂ ਅੱਖਾਂ ਨਾਲ ਸ੍ਰੀ ਚਰਨਾਂ ਵਿਚ ਬੇਨਤੀ ਕੀਤੀ ਕਿ ਜਿਉਂਦੇ ਜੀ ਤਾਂ ਜੋ ਹੋਇਆ ਸੋ ਹੋਇਆ ਉਸ ਦੇ ਮਰਣ ਉਪਰੰਤ ਉਹਦੇ ਮਾਪੇ ਸਰਕਾਰੀ ਤੌਰ ਤੇ ਮਿਲਣ ਵਾਲੀ ਰਕਮ 10,000/- ਵੀ ਹੜਪਣਾ ਚਾਹੁੰਦੇ ਹਨ। ਇਸ ਕਰ ਕੇ ਨਿਮਾਣੀ ਦੀ ਮੱਦਦ ਕੀਤੀ ਜਾਵੇ। ਸਤਿਗੁਰੂ ਜੀ ਧੀਰਜ ਦਿੱਤਾ ਕਿ ਜੋ ਯੋਗ ਹੋਇਆ ਕਰਵਾ ਦਿੱਤਾ ਜਾਵੇਗਾ।

## ਸਮਾਨ ਗੁਆਇਆ ਸਿੱਖੀ ਲੱਭ ਲਈ

ਥੋੜੇ ਚਿਰ ਲਈ ਮੈਂ ਅੰਦਰੋਂ ਬਾਹਰ ਗਿਆ। ਦੁਬਾਰਾ ਆਇਆ ਤਾਂ ਅਮਰਜੀਤ ਸਿੰਘ ਨਾਂ ਦਾ ਉੱਚਾ ਲੰਮਾ ਤੇ ਖੁੱਲ੍ਹੇ ਜੁੱਸੇ ਵਾਲਾ ਸਰਦਾਰ ਵੀ ਸਤਿਗੁਰੂ ਜੀ ਦੀ ਸੇਵਾ ਵਿਚ ਹੱਥ ਬੰਨ੍ਹੀ ਖਲੋਤਾ ਸੀ। ਟੇਢੀ ਰੰਗਦਾਰ ਪਗੜੀ, ਕਮੀਜ਼ ਅਤੇ ਪੈਂਟ, ਕਾਟਵੀਂ ਪਰ ਭਰਵੀਂ ਕਾਲੀ ਦਾੜ੍ਹੀ। ਸਤਿਗੁਰੂ ਜੀ ਉਸ ਦੇ ਸਾਮਾਨ ਦਾ ਪਤਾ ਕਰ ਕੇ ਮਨੀਕਰਨੋਂ ਆਏ ਸਨ, ਅਸਲ ਵਿਚ ਉਥੇ ਪਿਆ ਸਾਮਾਨ ਏਸੇ ਸਰਦਾਰ ਦਾ ਸੀ। ਸਰਦਾਰ ਸਤਿਗੁਰੂ ਜੀ ਦੇ ਸਤਿਕਾਰਯੋਗ ਵਡੱਪਣ ਨੂੰ ਸੋਚ ਰਿਹਾ ਸੀ, ਦੂਜੇ ਪਾਸੇ ਆਪ ਜੀ ਦੀ ਪਹੁੰਚ ਵੇਖ ਰਿਹਾ ਸੀ ਕਿ ਇਸ ਅਨਜਾਣ ਲਈ ਸਤਿਗੁਰਾਂ ਨੇ ਇੰਨਾ ਹਿਤ ਜਤਲਾਇਆ। ਦਿੱਲੀ ਵਿਚ ਇਸ ਦੀਆਂ ਫੈਕਟਰੀਆਂ ਸਨ ਤੇ ਮਨਾਲੀ ਵਿਚ 'ਤਾਜ ਕਾਟਿਜ' ਅਤੇ ਕੋਈ ਬੰਗਲਾ ਵੀ ਸਾਲ ਭਰ ਵਾਸਤੇ ਕਰਾਏ ਤੇ ਲੈ ਰਖਿਆ ਸੀ। ਇਸ ਸਰਦਾਰ ਨੇ ਅਰਜ਼ ਕਰ ਕੇ ਭਜਨ ਪੁੱਛਿਆ, ਅਤੇ ਦਿੱਲੀ ਗਿਆਂ ਘਰ ਚਰਨ ਪਾਉਣ ਦੀ ਪੇਸ਼ਗੀ ਬੇਨਤੀ ਕੀਤੀ।

## ਭੁੰਤਰ ਵਾਲਿਆਂ ਤੇ ਕਿਰਪਾ

ਅੱਜ ਦਾ ਇਹ ਸਮਾਂ ਸਤਿ ਗੁਰੂ ਜੀ ਅਤੇ ਸਿੱਖਾਂ ਦੀ ਅਲੌਕਿਕ ਸਾਂਝ ਦਾ ਇਕ ਨਮੂਨਾ ਸੀ। ਗੁਰੂ ਕੇ ਇਸ ਘਰ ਨੂੰ ਆਪਣਾ ਸਮਝ ਕੇ ਡੇਰਾ ਲਾਈ ਬੈਠੇ ਸਨ। ਅੰਦਾਜ਼ਾ ਕਰੋ ਜਦੋਂ ਇਕ ਰੱਬੀ ਮਹਿਮਾਨ ਦਾ ਇਸ ਘਰ ਨੂੰ ਆਪਣਾ ਸਮਝ ਕੇ ਵਰਤਣਾ, ਇਸ ਦੇ ਸਵਾਮੀਆਂ ਜਗਦੀਸ਼-ਮਨਜੀਤ ਨੂੰ ਪਤਾ ਲਗੇਗਾ ਤਾਂ ਉਹ ਕਿਵੇਂ ਆਪਣੀ ਗ਼ੈਰ-ਹਾਜ਼ਰੀ ਦੇ ਪਛਤਾਵੇ ਤੇ ਕ੍ਰਿਪਾ ਭਰੇ ਸੁਖ ਦਾ ਅਨੁਭਵ ਕਰਨਗੇ।

8.20 ਤੇ ਰਾਤੀਂ ਦੋਵੇਂ ਕਾਰਾਂ ਸਤਿਗੁਰੂ ਜੀ ਵਾਲੀ ਅਤੇ ਸਾਡੇ ਵਾਲੀ ਕਾਰ ਸੰਬੰਧਤ ਸਵਾਰੀਆਂ ਲੈ, ਮੰਡੀ ਵਾਲੀ ਸੜਕ ਤੇ ਫ਼ਾਸਲੇ ਅਤੇ ਹਨੇਰੇ ਨੂੰ ਚੀਰਦੀਆਂ ਚਲ ਪਈਆਂ। ਜਗਦੀਸ਼ ਸਿੰਘ ਤੇ ਮਨਜੀਤ ਕੌਰ ਦੀ ਲੜਕੀ 'ਬੁਲਬੁਲ' ਨੂੰ 'ਪਿਆਰਾ ਭਾਰ' ਕਹਿ ਕੇ ਮੰਡੀ ਹੀ ਲੈ ਆਏ ਸਨ। ਕੱਲ੍ਹ ਦਾ ਸਾਰਾ ਦਿਨ ਮੰਡੀ ਦੀ ਸੰਗਤ ਵਲੋਂ ਮੇਲਾ ਹੈ। ਪਰ ਮੈਂ ਅਜੇ ਦੋ ਚਾਰ ਦਿਨ ਭੂੰਤਰ ਹੀ ਟਿਕਾਂਗਾ।

## ਗੱਲ ਬਾਤ ਹਮਰਾਹੀ ਦੀ

ਜਗਦੀਸ਼ ਸਿੰਘ ਦੇ ਘਰ ਹੀ ਇਕ ਵਾਰ, ਕੇਹਰ ਸਿੰਘ ਦੇ ਲੜਕੇ 'ਲਾਲ ਜੀ' ਨੂੰ ਮੋਨ੍ਹੇ ਉਠਾਈ ਤਕ, ਸਤਿਗੁਰੂ ਜੀ ਨੇ ਮੁਸਕਰਾ ਕੇ ਕਿਹਾ ਸੀ : ਕਵੀ ਜੀ 'ਦੋਹਤੇ' ਨੂੰ ਚੁਕ ਨਾਨਾ ਬਣੇ ਫਬਦੇ ਹਨ। ਅਸਲ ਵਿਚ 'ਲਾਲ ਜੀ' ਨੂੰ ਸਾਡੇ ਘਰ ਘੱਲਣ ਵਿਚ ਬੇਬੇ ਦਲੀਪ ਕੌਰ ਜੀ ਨੇ ਹੀ ਸਤਿਗੁਰੂ ਜੀ ਨੂੰ ਅਰਜ਼ ਕੀਤੀ ਸੀ, ਨਹੀਂ ਤਾਂ ਬਹੁਤੀ ਸੰਭਾਵਨਾ ਇਸ ਘਰ ਵਿਚ ਵੀ ਤੀਜੀ ਲੜਕੀ ਦੀ ਹੀ ਸੀ।

ਸ. ਹਮਰਾਹੀ ਦੇ ਘਰ ਗਿਆਂ ਉਸ ਨੇ ਦੱਸਿਆ : ਅੱਜ ਭੂੰਤਰ ਦੇ ਦੋ ਵੱਡੇ ਸ਼ਰਾਬੜਾਂ ਦੀ ਜੂਨ ਵੀ ਸੁਧਰ ਗਈ ਹੈ। ਸ੍ਰੀ ਮਦਨ ਲਾਲ ਮਹਿਤਾ ਤੇ ਪੰਡਿਤ

ਚਮਾਰੂ ਰਾਮ ਅੱਠੇ ਪਹਿਰ ਦੇ ਸ਼ਰਾਬੀ ਸਨ। ਪੂਰਬਲੇ ਜਾਗ ਪਏ। ਸਤਿਗੁਰੂ ਜੀ ਦੀ ਜਾਂਦੀ ਕਾਰ ਨੂੰ ਵੇਖ ਇਹ ਸਾਹਵੇਂ ਹੋ, ਹੱਥ ਜੋੜ ਕੇ ਖੜੇ ਗਏ। ਸਤਿਗੁਰੂ ਜੀ ਕਾਰ ਰੁਕਵਾ ਲਈ। ਦੋ ਚਾਰ ਬਚਨ ਕੀਤੇ ਅਤੇ ਪੂਰਬੇ ਤੋਂ ਦੁਹਾਂ ਨੂੰ ਭਜਨ ਦਸਵਾ ਦਿੱਤਾ। ਅੱਗੋ ਤੋਂ ਮਾਸ ਸ਼ਰਾਬ ਵਲੋਂ ਪਰਹੇਜ਼ ਉਨ੍ਹਾਂ ਮੰਨ ਲਿਆ।

## 14 ਸਤੰਬਰ 1981, ਸੋਮਵਾਰ
## ਭੂੰਤਰ (ਕੁੱਲੂ)

ਸ. ਕੇਹਰ ਸਿੰਘ ਹਮਰਾਹੀ ਨੇ ਅੱਜ ਸ਼ਾਮੀਂ ਮੈਨੂੰ ਉਨ੍ਹਾਂ ਦੋ ਅਖ਼ਬਾਰਾਂ ਦੇ ਕਟਿੰਗਜ਼ ਲਿਆ ਕੇ ਦਿੱਤੇ ਜਿਨ੍ਹਾਂ ਵਿਚ ਲਾਲਾ ਜਗਤ ਨਾਰਾਇਣ ਜੀ ਦੇ ਕਤਲ ਦੇ ਸੰਬੰਧ ਵਿਚ ਅਫ਼ਸੋਸ ਦਾ ਇਸ਼ਤਿਹਾਰ ਸੀ। ਇਸ ਵਿਚ 'ਜੱਗਬਾਣੀ' ਰੋਜ਼ਾਨਾ 14.9.91 ਵਿਚ ਇਹ ਲਿਖਿਆ ਗਿਆ ਸੀ :

### ਸਤਿਗੁਰੂ ਜਗਜੀਤ ਸਿੰਘ ਜੀ

ਮਨਾਲੀ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਸੰਦੇਸ਼ ਵਿਚ ਕਿਹਾ ਹੈ ਕਿ ਲਾਲਾ ਜੀ ਦੀ ਕਾਇਰਤਾ ਪੂਰਨ ਹੱਤਿਆ ਨਾਲ ਦੇਸ਼ ਇਕ ਮਹਾਨ ਦੇਸ਼ ਭਗਤ ਤੇ ਸੁਤੰਤਰਤਾ ਸੇਨਾਨੀ ਤੋਂ ਵਿਰਵਾ ਹੋ ਗਿਆ ਹੈ।

'ਪੰਜਾਬ ਕੇਸਰੀ' (ਹਿੰਦੀ) ਜਲੰਧਰ ਵਿਚ ਇਕ ਮੋਟੀ ਸੁਰਖੀ ਦੇ ਕੇ ਇਸ ਪ੍ਰਕਾਰ ਖ਼ਬਰ ਦਿੱਤੀ। ਇਸ ਵਿਚ ਹੋਰਨਾਂ ਅਨੇਕਾਂ ਵਲੋਂ ਸ਼ਰਧਾਂਜਲੀਆਂ ਸਨ ਪਰ ਮੈਂ ਤਾਂ ਏਥੇ ਸਤਿਗੁਰੂ ਜੀ ਦੇ ਸ਼ਬਦ ਹੀ ਦੇ ਰਿਹਾ ਹਾਂ।

### ਲਾਲਾ ਜੀ ਮਹਾਨ ਦੇਸ਼ ਭਗਤ ਥੇ : ਸਤਿਗੁਰੂ ਜਗਜੀਤ ਸਿੰਘ

ਜਲੰਧਰ, 13 ਸਿਤੰਬਰ–ਵਯੋਵ੍ਰਿਧ ਪੱਤ੍ਰਕਾਰ ਤਥਾ ਸਵਤੰਤਰਤਾ ਸੈਨਾਨੀ ਲਾਲਾ ਜਗਤ ਨਾਰਾਇਣ ਜੀ ਕੀ ਹੱਤਿਆ ਕੇ ਸੰਬੰਧ ਮੇਂ ਸੰਵੇਦਨਾ ਸੰਦੇਸ਼ੋਂ ਕਾ ਏਕ ਤਾਂਤਾ ਸਾ ਲਗਾ ਹੂਆ ਹੈ ਜਿਸ ਮੇਂ ਸਮਾਜ ਕੇ ਸਭੀ ਵਰਗੋਂ ਕੇ ਲੋਗੋਂ ਨੇ ਅਪਨੇ ਦਿਵੰਗਤ ਨੇਤਾ ਕੋ ਸ਼ਰਧਾਂਜਲੀ ਭੇਟ ਕੀ ਹੈ।

### ਮਹਾਨ ਰਾਸ਼ਟਰ ਭਕਤ ਖੋ ਦੀਆ

ਮਨਾਲੀ ਸੇ ਸਤਿਗੁਰੂ ਜਗਜੀਤ ਸਿੰਘ ਨੇ ਅਪਨਾ ਸੰਵੇਦਨਾ ਸੰਦੇਸ਼ ਭੇਜਾ ਹੈ। ਸਤਿਗੁਰੂ ਜੀ ਨੇ ਕਹਾ ਹੈ ਕਿ ਲਾਲਾ ਜੀ ਕੀ ਕਾਇਰਤਾਪੂਰਨ ਹੱਤਿਆ ਸੇ ਦੇਸ਼ ਨੇ ਏਕ ਮਹਾਨ ਰਾਸ਼ਟਰਭਕਤ ਤਥਾ ਸਵਤੰਤਰਤਾ ਸੇਨਾਨੀ ਖੋ ਦੀਆ।

## 16 ਸਤੰਬਰ 1981, ਬੁੱਧਵਾਰ
## ਭੂੰਤਰ (ਕੁੱਲੂ)

### ਕੁਮਾਰ ਦੀ ਪੇਸ਼ਕਸ਼

ਭੂੰਤਰ ਦੇ ਨਾਮਧਾਰੀ ਫੋਟੋਗਰਾਫ਼ਰ ਸ. ਸਵਰਨ ਸਿੰਘ ਕੁਮਾਰ ਪਾਸ ਬੈਠਾ

ਆਪਣੀਆਂ ਫਿਲਮਾਂ ਡਿਵੈਲਪ ਕਰਵਾ ਰਿਹਾ ਸਾਂ ਕਿ ਉਸਨੇ ਪੇਸ਼ਕਸ਼ ਕੀਤੀ ਕਿ ਉਹ ਅੱਗੇ ਤੋਂ ਆਪਣੇ ਕੋਟੇ ਵਿਚੋਂ ਜਾਂ ਉਰੀਜੀਨਲ ਫਿਲਮਾਂ ਨੂੰ ਮੈਨੂੰ 3-4 ਫਿਲਮਾਂ ਲਾਗਤ ਕੀਮਤ ਤੇ ਦੇ ਦਿਆ ਕਰੇਗਾ। ਕੁਮਾਰ ਮੈਨੂੰ ਹਾਰਦਿਕ ਸਨੇਹ ਕਰਦਾ ਹੈ। ਜਦੋਂ ਵੀ ਭੂੰਤਰ ਆਵਾਂ ਉਹ ਕੋਲ ਬੈਠਾਣ ਲਈ ਤਾਂਘਦਾ ਹੀ ਰਹਿੰਦਾ ਹੈ।

ਡਾਰਕ ਰੂਮ ਵਿਚ ਅਜੇ ਸਾਡੀਆਂ ਗੱਲਾਂ ਚਲਦੀਆਂ ਹੀ ਪਈਆਂ ਸਨ ਕਿ ਬਾਹਰੋਂ ਕਿਸੇ ਨੇ ਆਵਾਜ਼ ਦਿੱਤੀ ਕਿ ਮੈਂ ਹਮਰਾਹੀ ਰੇਡੀਓਚਿ ਤੇ ਤੁਰਤ ਜਾਵਾਂ, ਮੈਨੂੰ ਉਡੀਕਿਆ ਜਾ ਰਿਹਾ ਹੈ। ਜਾ ਕੇ ਵੇਖਿਆ ਤਾਂ ਨਾਮਧਾਰੀ ਵਿਦਿਅਕ ਜਥਾ ਮੰਡੀ ਦਾ ਨੌਜਵਾਨ ਪ੍ਰਧਾਨ ਸੰਤ ਮੋਹਣ ਸਿੰਘ ਬੈਠਾ ਸੀ। ਉਠ ਕੇ ਮਿਲਿਆ। ਮੈਨੂੰ ਯਾਦ ਆਇਆ ਕਿ ਇਹ ਅਤੇ ਤਰਲੋਕ ਸਿੰਘ ਮੰਡੀ ਅੱਜ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਮਨੀਕਰਨ ਸੌਦੇ ਦੀ ਰਕਮ ਅਦਾ ਕਰਨ ਆਏ ਹੋਣਗੇ। ਪੁੱਛਣ ਤੋਂ ਮਾਲੂਮ ਹੋਇਆ ਕਿ ਮੇਰਾ ਸੋਚਣਾ ਇਕਦਮ ਸਹੀ ਸੀ।

## ਮਨੀਕਰਨ ਵਾਲੀ ਗੱਲ 'ਨਹੀਂ"

ਪਰ ਮੋਹਣ ਸਿੰਘ ਨੇ ਦੱਸਿਆ ਕਿ ਉਨ੍ਹਾਂ ਦੀ ਗੱਲ ਬਣੀ ਨਹੀਂ ਅਜੇ। ਕਿਉਂਕਿ ਮਨੀਕਰਨ ਗੁਰਦੁਆਰੇ ਦੇ ਸਾਹਮਣੇ ਪਲਾਟ ਦਾ ਮਾਲਿਕ ਬ੍ਰਾਹਮਣ ਕਹਿੰਦਾ ਹੈ ਕਿ ਉਹ ਇਹ ਪਲਾਟ ਨਾ ਤਾਂ ਗੁਰਦਵਾਰੇ ਵਾਲਿਆਂ ਨੂੰ ਦੇਵੇਗਾ ਤੇ ਨਾ ਹੀ ਪੰਜਾਬੀਆਂ ਨੂੰ। ਸੋ ਅੱਜ ਸੰਤ ਮਨੀਕਰਨ ਵਾਲੇ ਉਸ ਨੂੰ ਰਜ਼ਾਮੰਦ ਕਰਨਗੇ ਕਿ ਉਹ ਇਹਨਾਂ ਦੀ ਲੜਕੀ ਦੇ ਨਾਮ ਜ਼ਮੀਨ ਕਰ ਦੇਵੇ। ਉਸ ਤੋਂ ਅੱਗੇ ਨਾਮਧਾਰੀ ਰਜਿਸਟਰੀ ਕਰਵਾ ਲੈਣ। ਸੌਦਾ 15000/- ਦੇ ਲਾਗੇ ਚਾਗੇ।

## ਕਰਾਮਾਤ ? ਕਹਿਰ ਦਾ ਨਾਂ ??

ਮੋਹਣ ਸਿੰਘ ਨੇ ਇਕ ਹੋਰ ਗੱਲ ਸੁਣਾਈ ਕਿ ਉਹਨਾਂ ਦੀ ਕਾਰ ਜਿਸ ਦੇ ਮਾਲਕ ਸੰਤ ਤਰਲੋਕ ਸਿੰਘ ਸਨ, ਇਹਨਾਂ ਨੂੰ ਅੱਜ ਖੱਜਲ ਕਰਨ ਵਿਚ ਬੜੀ ਸਹਾਇਕ ਹੋਈ। 34 ਕਿ: ਮੀ: ਸਫ਼ਰ ਦੌਰਾਨ ਦੋ ਵਾਰ ਪੰਚਰ ਹੋਈ। ਜਿਵੇਂ ਕਿਵੇਂ ਪੈਚ ਲੁਆ ਕੇ ਤੁਰੇ ਪਰ ਮਨੀਕਰਨੋਂ ਆਉਂਦਿਆਂ ਤੀਜਾ ਟਾਇਰ ਪੰਚਰ ਹੋ ਗਿਆ। ਇਸ ਮੌਕੇ ਕੁਥਾਂ ਤੇ ਕੁਵੇਲਾ ਸੀ, ਫਸ ਗਏ। ਪਰ ਅਸੀਂ ਸਤਿਗੁਰੂ ਜੀ ਦੀ ਆਰਾਧਨਾ ਕਰ ਕੇ ਚਲ ਪਏ। ਦੋ ਦੋ ਮੀਲ ਤੇ ਟਾਇਰ ਵੇਖਦੇ ਆਏ, ਪਰ ਹੁਣ ਕੁਲ ਜਿੰਨੀ ਵਿਚ ਹਵਾ ਸੀ ਟਿਕੀ ਹੀ ਆਈ।

ਜਿਥੋਂ ਕਾਰ ਦਰੁਸਤ ਕਰਵਾ ਰਹੇ ਸਾਂ, ਉਹ ਜਗਹ ਵੀ ਸਾਥੋਂ ਫਰਕ ਨਾਲ ਸੀ ਰਾਤੀਂ 7 ਵਜੇ ਕਿਤੇ ਮੰਡੀ ਨੂੰ ਤੁਰੇ। ਮੈਨੂੰ ਨਾਮਧਾਰੀਆਂ ਦੀ ਇਕ ਧਾਰਨਾ ਯਾਦ ਆਈ : 'ਲੈ ਜਾ ਨਾਮ ਦੇ ਹੁਲਾਰੇ ਨਾਲ ਰੇੜ੍ਹ ਰਾੜ੍ਹ ਕੇ।' ਅੱਜ ਇਹ ਗੱਡੀ ਵੀ ਨਾਮ ਦੇ ਹੁਲਾਰੇ ਤੇ ਸਤਿਗੁਰਾਂ ਦੀ ਕਿਰਪਾ ਨਾਲ ਮੰਡੀ ਲਿਆਈ। ਨਹੀਂ ਤਾਂ ਇਸ ਦੇ ਪੱਲੇ ਕੱਖ ਨਹੀਂ ਸੀ।

### ਹਵਾਈ ਟਿਕਟ

ਅੱਜ ਮੇਰੇ ਲਈ ਭੂੰਤਰੋਂ ਦਿੱਲੀ ਦੀ ਹਵਾਈ ਟਿਕਟ, ਜਿਸ ਤੇ ਮੈਂ 18.9.81 ਨੂੰ ਸਫਰ ਕਰਨਾ ਸੀ, ਹਮਰਾਹੀ ਸਾਹਿਬ ਲੈ ਆਏ। ਉਹ ਕਹਿੰਦੇ ਸਨ, "ਮੈਨੂੰ ਸਤਿਗੁਰੂ ਜੀ ਵਲੋਂ ਤੁਹਾਨੂੰ ਟਿਕਟ ਖਰੀਦ ਕੇ ਦੇਣ ਦਾ ਹੁਕਮ ਹੈ।" ਮੈਂ ਕਿਹਾ : ਮੈਨੂੰ ਹੁਕਮ ਹੈ ਮੈਂ 550/- ਟੇਪਰਿਕਾਰਡ ਦੇ ਤੁਹਾਨੂੰ ਦਿਆਂ !

ਪਰ ਉਨ੍ਹਾਂ ਪਰਵਾਹ ਨਾ ਕੀਤੀ। ਸਾਡਾ ਸੌਦਾ ਏਸ ਗੱਲ ਤੇ ਮੁੱਕਾ ਕਿ ਹਮਰਾਹੀ ਸਾਹਿਬ ਟਿਕਟ ਕਰਾਇਆ ਇਸ ਰਕਮ 'ਚੋਂ ਲੈ ਲੈਣਗੇ।

ਮੈਨੂੰ ਸ. ਹਰਨਾਮ ਸਿੰਘ ਇਨਸਪੈਕਟਰ ਹਰਟੀਕਲਚਰ ਦੀ ਨਿਗਹਬਾਨੀ ਹੇਠ ਚਲਦਾ ਬਿਜੌਰੇ ਵਾਲਾ ਸੇਬ ਬਗੀਚਾ ਵੇਖਣ ਦਾ ਆਦੇਸ਼ ਸੀ। ਉਹ ਤਾਂ ਬੀਤੀ ਰਾਤ ਦਾ ਕਿਡਨੀ ਦੀ ਪੀੜ ਨਾਲ ਕੁੱਲੂ ਹਸਪਤਾਲ ਵਿਚ ਦਾਖਲ ਹੈ। ਮੈਂ ਅਤੇ ਹਮਰਾਹੀ ਸਵੇਰੇ ਉਸ ਨੂੰ ਮਿਲ ਕੇ ਆਏ ਸਾਂ। ਉਹਦੀ ਸਿਹਤ ਰਾਤ ਦੀ ਤਕਲੀਫ਼ ਨਾਲੋਂ ਠੀਕ ਹੈ ਪਰ ਕਿਡਨੀ (ਗੁਰਦਾ) ਦੀ ਪੀੜ ਦੂਜੀ ਵਾਰ ਉਪਰੇਸ਼ਨ ਮੰਗਦੀ ਹੈ।

## 17 ਸਤੰਬਰ 1981, ਵੀਰਵਾਰ
## ਭੂੰਤਰ (ਕੁੱਲੂ)

### ਸਰਕਾਰੀ ਸੇਬ ਉਦਿਆਨ ਬਿਜੌਰਾ

ਅੱਜ ਸਵੇਰੇ ਹਮਰਾਹੀ ਨੂੰ ਨਾਲ ਲੈ ਕੇ, ਮੰਡੀ ਵਲ ਨੂੰ, 5 ਕਿ: ਮਿ: ਦੇ ਫਾਸਲੇ ਤੇ ਬਿਜੌਰੇ ਪੁੱਜਾ। ਸੇਉ ਬਾਗ ਦਾ ਸ਼੍ਰੀ ਤੁਲਸੀ ਰਾਮ ਸਬ ਇਨਸਪੈਕਟਰ ਸਾਡੇ ਨਾਲ ਗਿਆ। ਉਸ ਨੇ ਸੇਬਾਂ ਦੀਆਂ ਮੁਖ਼ਤਲਿਫ਼ ਕਿਸਮਾਂ ਬਾਰੇ ਜਾਣਕਾਰੀ ਦਿੱਤੀ। ਏਥੇ ਸਾਰੇ ਬੂਟੇ ਹੀ ਪਿਉਂਦੀ ਸਨ। ਪਰ ਸਤਿਗੁਰੂ ਜੀ ਨੂੰ ਬੌਣੇ (ਕੱਦ ਦੇ ਬਹੁਤ ਛੋਟੇ) ਬੂਟਿਆਂ ਨਾਲ ਦਿਲਚਸਪੀ ਸੀ। ਜੋ ਏਥੇ ਐਮ. 9 ਨਾਲ ਜਾਣੇ ਜਾਂਦੇ ਹਨ। ਇਹ ਕੋਈ 5 ਫੁਟ ਕੱਦ ਦੇ ਬੂਟੇ, ਨੇੜੇ-ਨੇੜੇ ਤਾਣੀਆਂ ਤਾਰਾ ਦੇ ਆਸਰੇ ਖਲੋਤੇ ਹੁੰਦੇ ਹਨ ਅਤੇ ਚੰਗਾ ਝਾੜ ਦੇ ਜਾਂਦੇ ਹਨ। ਬੂਟਿਆਂ ਤੇ ਚੜ੍ਹ ਕੇ ਫਲ ਲਾਹੁਣ ਦੀ ਲੋੜ ਨਹੀਂ ਪੈਂਦੀ।

ਇਸ ਉਦਿਆਨ ਵਿਚ ਹੇਠ ਲਿਖੀਆਂ ਕਿਸਮਾਂ ਦੇ ਬੂਟੇ ਮੌਜੂਦ ਹਨ। M-4, M-7, M-9, M-11, ਐਮ. ਐਮ.-106 (ਇਸ ਬੂਟੇ ਨੂੰ ਵੂਲੀਐਫਿਡ ਕਿਸਮ ਦੀ ਬਿਮਾਰੀ ਨਹੀਂ ਲਗਦੀ।) ਮੈਲਿ ਡੈਲੀਸ਼ਬ (ਸੁਆਦੀ) ਨਾਂ ਦੀ ਨਵੀਂ ਕਿਸਮ ਮਿ: ਚੱਢਾ ਨੇ ਈਜਾਦ ਕੀਤੀ ਹੈ। ਹੋਰ ਵੈਰਾਇਟੀਆਂ (ਕਿਸਮਾਂ, ਭਾਂਤਾਂ) ਹਨ : ਲਾਰਡ ਲੈਂਗਵੋਰਨ, ਐਂਥਰੀ, ਸਮਰ ਪਿਪਨ, ਰਸ ਸਿਫਨ, ਬਾਲਡਵਿਡ, ਗਲੋਸਟਰ, ਰਾਇਲ ਗੋਲਡਨ, ਰੈੱਡ ਮੋਲਰਿਬ, ਸੇਨਾਥਨ, ਕਿੰਗ ਆਫ਼ ਪਿਪਨ, ਇੱਚ ਰੈੱਡ, ਵਿੰਟਰ, ਕੁਮਰਸ਼ੀਅਲ (ਲਾਲ ਲਾਲ ਛੋਟੇ ਸੇਬ)।

ਸ਼੍ਰੀ ਤੁਲਸੀ ਰਾਮ ਸਬ ਇਨਸਪੈਕਟਰ ਤੋਂ ਪਤਾ ਲੱਗਾ ਕਿ ਸਾਂਝੇ ਪੰਜਾਬ ਰਾਜ ਸਮੇਂ ਹੀ ਇਹ ਫਾਰਮ ਖਰੀਦਿਆ ਜਾ ਸਕਿਆ। ਹਿਮਾਚਲ ਸਰਕਾਰ ਤਾਂ ਹੁਣ ਵੀ ਏਨਾ ਉੱਦਮ ਨਹੀਂ ਕਰ ਸਕਦੀ। ਸੇਬਾਂ ਬਾਰੇ ਖੋਜ ਬੀਨ ਏਥੇ 1971-72 ਤੋਂ ਜਾਰੀ ਹੈ।

43 ਏਕੜ ਦੇ ਇਸ ਸੇਉ ਬਾਗ਼ ਵਿਚ ਕੁਲ 7000 ਬੂਟੇ ਲਗੇ ਹੋਏ ਹਨ ਇਹਨਾਂ ਤੋਂ ਸਾਲਾਨਾ 3 00,000/- ਅਰਥਾਤ ਤਿੰਨ ਲੱਖ ਰੁਪਏ ਦੀ ਪੈਦਾਵਾਰ ਹੁੰਦੀ ਹੈ। ਦੋ ਲੱਖ ਰੁਪੈਆ ਏਥੇ ਹੀ ਖਰਚ ਹੋ ਜਾਂਦਾ ਹੈ। ਇਕ ਲੱਖ ਰੁਪਏ ਨਿਰੋਲ ਬਚਤ ਹੈ।

ਸ੍ਰੀ ਤੁਲਸੀਦਾਸ ਨੇ ਦੱਸਿਆ ਕਿ ਤਕੜੀ ਵਿਰੋਧਤਾ ਦੇ ਬਾਅਦ ਜਾ ਕੇ ਹੀ ਏਥੇ ਸੇਬ ਫਾਰਮ ਕਾਮਯਾਬ ਹੋ ਸਕਿਆ ਹੈ।

### ਹਮਰਾਹੀ ਨੇ ਦੱਸਿਆ

ਸ੍ਰੀ ਹਮਰਾਹੀ ਨੇ ਦੱਸਿਆ ਕਿ 1906-7 ਦੇ ਸਾਲੀਂ, ਕਿਸੇ ਅੰਗਰੇਜ਼ ਤੋਂ ਬਿਜੌਰੇ ਦੇ ਬਾਣੀਏ ਨੇ ਖੋਤਿਆਂ ਤੇ ਲੱਦ ਕੇ ਲਿਆਂਦੇ 5 ਲੱਖ ਰੁਪਏ ਨਾਲ ਭੂੰਤਰ, ਕਲਹਿਲੀ, ਬਿਜੌਰਾ ਭਿੜੀ ਤੇ ਨਗਵਾਈਂ ਦੇ ਪਿੰਡ ਤੇ ਜ਼ਮੀਨ ਖਰੀਦ ਲਈ। ਉਹ ਉਸ ਸਮੇਂ ਦਾ ਤਕੜਾ ਠੇਕੇਦਾਰ ਸੀ। ਪਰ ਬਾਅਦ ਵਿਚ ਘਾਟਾ ਪੈ ਜਾਣ ਕਾਰਨ ਤਬਾਹ ਹੋ ਗਿਆ। ਉਸਨੂੰ ਸਥਾਪਤ ਕਰਨ ਲਈ ਗੋਰਿਆਂ ਆਪ ਰਕਮ ਵੱਟ ਲਈ ਤੇ ਉਸ ਨੂੰ ਜ਼ਮੀਨ ਦਾ ਮਾਲਕ ਬਣਾ ਦਿੱਤਾ।

ਅੱਜ ਦੇ ਜੱਗ ਬਾਣੀ ਜਲੰਧਰ ਵਿਚ ਨਾਮਧਾਰੀ ਦਰਬਾਰ ਦੇ ਸਕੱਤਰ ਸ. ਐਚ. ਐਸ. ਹੰਸਪਾਲ ਐਮ. ਪੀ. ਦਾ ਲਾਲਾ ਜਗਤ ਨਾਰਾਇਣ ਜੀ ਦੇ ਨਿਧਨ ਤੇ ਦੁੱਖ ਦਾ ਇਜ਼ਹਾਰ ਛਪਿਆ ਹੈ।

## 18 ਸਤੰਬਰ 1981, ਸ਼ੁਕਰਵਾਰ
## ਭੂੰਤਰ (ਕੁੱਲੂ)

### ਉਡਾਰੀ

ਆਪਣੇ ਦੇਸ਼ ਦੇ ਉੱਤਰ ਵਲ ਦੇ ਪਹਾੜਾਂ ਉਤਦੀ, ਅੱਜ ਮੇਰਾ ਪਹਿਲਾ ਸਫ਼ਰ ਹੋਣਾ ਸੀ। ਮਨ ਨੂੰ ਇਕ ਤਸੱਲੀ ਤੇ ਸੁਖ ਜਿਹੇ ਦੀ ਕੁਤਕੁਤਾਰੀ ਜਾਰੀ ਸੀ। ਪਰ ਬੀਤੀ ਰਾਤ ਬਰਸਾਤ ਨੇ ਸਾਰੀਆਂ ਆਸਾਂ ਤੇ ਪਾਣੀ ਫੇਰ ਦਿੱਤਾ। ਬੜੀ ਬੇਸੁਆਦੀ ਗੱਲ ਜਾਪੀ ਕਿ ਜੇ ਅੱਜ ਦਿਨੇ ਵੀ ਬਰਸਾਤ ਹੋ ਗਈ ਤਾਂ ਮੋਟਰਾਂ ਦੇ ਸਫ਼ਰ ਦੀ ਖਜਾਲਤ ਪਰਵਾਨ ਕਰਨੀ ਪਏਗੀ।

ਪਹਾੜ ਵਿਚ ਹਵਾਈ ਉਡਾਣ ਹੀ ਅੱਜ ਤੋਂ ਮਹੀਨੇ ਭਰ ਲਈ ਜਾਰੀ ਸੀ। ਕੁੱਲੂ ਦੁਸਹਿਰੇ ਦੀਆਂ ਰੌਣਕਾਂ ਵਿਚ ਹੋਰ ਵਾਧਾ ਕਰਨ ਲਈ। ਪਰ ਜਿਵੇਂ ਬਰਸਾਤ ਨੂੰ ਐਨ ਵੇਲੇ ਸਿਰ ਪਤਾ ਲਗ ਗਿਆ।

ਹਮਰਾਹੀ, ਕੁਲਵੰਤ ਕੁੱਕੂ, ਟਾਸ਼ਾ, ਸ਼ਬਨਮ ਅਤੇ ਲਾਲ ਜੀ, ਪਹਾੜਨ ਧੀ ਨਿਰਮਲਾ ਤੇ ਕੁਝ ਹੋਰ ਸੱਜਣ ਮੈਨੂੰ ਵਿਦਾ ਕਰਨ ਲਈ ਸਵੇਰੇ 7.45 ਤੇ ਹਵਾਈ ਅੱਡੇ ਤੇ ਪਹੁੰਚ ਗਏ। ਯਾਦ ਰਹੇ ਕਿ ਭੂੰਤਰ ਕੁੱਲੂ ਦਾ ਹਵਾਈ ਅੱਡਾ ਹੈ ਅਤੇ ਅੱਡਾ ਵੀ ਮੇਰੀ ਧੀ ਨਿਰਮਲਾ ਦੀ ਜ਼ਮੀਨ ਤੇ ਬਣਿਆ ਹੋਇਆ। ਪਰ ਜਹਾਜ਼ ਨੂੰ ਉਡੀਕਦਿਆਂ 11.35 ਹੋ ਗਏ। 48 ਸੀਟਾਂ ਵਾਲੇ ਜਹਾਜ਼ ਤੇ ਪਹਿਲੇ ਦਿਨ ਕੇਵਲ 16 ਮੁਸਾਫ਼ਰ ਆਏ।

ਪਤਾ ਲਗਾ ਕਿ ਜਹਾਜ਼ ਦੋ ਵਾਰ ਚੰਡੀਗੜ੍ਹੋਂ ਆ ਕੇ ਪਹਾੜਾਂ ਵਲ ਝਾਤ ਮਾਰ ਕੇ ਵਾਪਸ ਹੋ ਗਿਆ ਸੀ।

ਅੱਡੇ ਵਿਚ ਜੁੜੇ ਭਰਪੂਰ ਮਾਤਰਾ ਵਿਚ ਲੋਕਾਂ ਨੂੰ 11 ਵਜੇ ਯਕੀਨ ਹੋ ਗਿਆ ਕਿ ਕੁਝ ਉਹਨਾਂ ਦੇ ਸੰਬੰਧੀ ਜਾਂ ਮਿੱਤਰ ਜ਼ਰੂਰ ਹਵਾਈ ਸਫਰ ਕਰਨਗੇ। ਜਦੋਂ ਪ੍ਰਬੰਧਕਾਂ ਦੱਸਿਆ ਕਿ ਜਹਾਜ਼ ਆ ਹੀ ਰਿਹਾ ਹੈ, ਪਰ ਉਡੀਕਦਿਆਂ ਦੀਆਂ ਅੱਖਾਂ ਪੱਕ ਗਈਆਂ। ਚੰਡੀਗੜ੍ਹੋਂ ਵਾਦੀ ਵਲ ਆਉਂਦਿਆਂ ਇਕ ਵਾਰ, ਕਹਿੰਦੇ ਨੇ, ਰੇਡੀਓ ਸੰਪਰਕ ਟੁੱਟ ਜਾਂਦਾ ਹੈ, ਪਰ ਸਾਰੀਆਂ ਗੱਲਾਂ ਮੁੱਕ ਗਈਆਂ ਜਦੋਂ 12 ਵਜਣ ਵਿਚ 15 ਮਿੰਟ ਰਹਿੰਦਿਆਂ ਬਿੰਦੂ ਆਕਾਰ ਤੋਂ ਵਧਦਾ ਵਧਦਾ ਜਹਾਜ਼ ਪੰਛੀ, ਫਿਰ ਸ਼ੁਤਰਮੁਰਗ ਅਤੇ ਅੰਤ ਹਾਥੀ ਦੇ ਆਕਾਰ ਜਿੰਨਾ ਬਣ ਕੇ ਰੱਨ ਵੇ ਤੇ ਆਣ ਉਤਰਿਆ।

ਬਹੁਤੇ ਵੇਰਵੇ ਵਿਚ ਨਾ ਪਈਏ 12.14 ਤੇ ਦੁਪਹਿਰੇ ਜਹਾਜ਼ ਵਾਪਸੀ ਲਈ ਉੱਡਿਆ। ਚੰਡੀਗੜ੍ਹ ਵਿਚ ਉਤਰਿਆ 15ਕੁ ਮਿੰਟ ਅਟਕ ਕੇ ਐਨ 2 ਵਜੇ ਦਿੱਲੀ ਪਾਲਮ ਏਅਰਪੋਰਟ ਤੇ ਆਣ ਉਤਰਿਆ। ਇੰਡੀਅਨ ਏਅਰਲਾਈਨ ਦੇ ਮੇਘਦੂਤ ਤੇ ਉਡਦਿਆਂ ਵੇਖਿਆ ਪਰਬਤ ਚੋਟੀਆਂ ਬੜੀਆਂ ਖੂਬਸੂਰਤ ਲਗੀਆਂ, ਬੜੀ ਥੋੜ੍ਹੀ ਆਬਾਦੀ ਵੀ ਇਨ੍ਹਾਂ ਤੇ ਸੀ, ਉਸ ਨੂੰ ਬਿਆਨਣ ਦੀ ਹੁਣ ਵਾਹ ਨਹੀਂ। ਏਨਾ ਕਹਿਣਾ ਹੀ ਕਾਫ਼ੀ ਹੈ ਕਿ ਜਿਸ ਸਫਰ ਵਾਸਤੇ 14 ਕੁ ਘੰਟੇ ਲਗ ਜਾਂਦੇ ਹਨ ਉਸ ਨੂੰ ਦੋ ਕੁ ਘੰਟਿਆਂ ਵਿਚ ਕਰ ਲਿਆ। ਮੈਂ 2.30 ਵਜੇ ਤਕ ਆਪਣੇ ਘਰ ਪਹੁੰਚ ਗਿਆ। ਜਿਥੇ ਸਾਰਾ ਪਰਵਾਰ ਅੰਦਰੀਂ ਬੂਹੇ ਮਾਰ ਸੁਤਾ ਹੋਇਆ ਸੀ ਅਤੇ ਦਿੱਲੀ ਪ੍ਰਤੀ ਦਿਨ ਮੌਸਮ ਦੀ ਵਧੇਰੇ ਗਰਮੀ ਵਲ ਵਧ ਰਹੀ ਸੀ।

ਅੱਜ ਦੇ 'ਪੰਜਾਬ ਕੇਸਰੀ' ਜਲੰਧਰ ਨੇ ਇਕ ਫੋਟੋ ਪ੍ਰਕਾਸ਼ਿਤ ਕੀਤੀ ਜਿਸ ਵਿਚ ਸਤਿਗੁਰੂ ਜੀ ਸ੍ਰੀ ਰਮੇਸ਼ ਚੋਪੜਾ ਅਤੇ ਸ੍ਰੀ ਵਿਜੇ ਚੋਪੜਾ ਨਾਲ ਲਾਲਾ ਜੀ ਦੇ ਨਿਧਨ ਤੇ ਗੱਲਬਾਤ ਕਰ ਰਹੇ ਹਨ। ਕੋਲ ਮਹਾਰਾਜ ਜੀ ਵੀ ਬੈਠੇ ਹਨ।

## 19 ਸਤੰਬਰ 1981, ਸ਼ਨੀਵਾਰ
## ਨਵੀਂ ਦਿੱਲੀ

### ਅਚਾਨਕ ਆਮਦ

ਅੱਜ ਸਵੇਰੇ ਰਮੇਸ਼ ਨਗਰ ਦੀ ਨਾਮਧਾਰੀ ਕਾਲੋਨੀ ਗਿਆਂ, ਸ੍ਰੀ ਹਰਭਜਨ ਸਿੰਘ, ਗੁਰਦੇਵ ਸਿੰਘ ਤੋਂ ਪਤਾ ਲਗਾ ਕਿ ਸੱਚੇ ਪਾਤਸ਼ਾਹ ਜੀ ਪਰਸੋਂ ਰਾਤੀਂ ਅਚਾਨਕ ਦਿੱਲੀ ਆ ਗਏ। ਅਤੇ ਆਦੇਸ਼ ਦਿੱਤਾ ਕਿ ਉਸਤਾਦ ਅਮਜਦ ਅਲੀ ਖ਼ਾਂ, ਉਸਤਾਦ ਪਿਆਰਾ ਸਿੰਘ, ਗੁਰਦੇਵ ਤੇ ਹਰਭਜਨ ਸਿੰਘ ਹੁਰੀਂ ਸ਼ਾਮੀ ਉਨ੍ਹਾਂ (ਸਤਿਗੁਰਾਂ) ਨਾਲ ਮਿਲ ਬੈਠਣ। ਪਰ ਗੁਰਦੇਵ ਸਿੰਘ ਨੂੰ ਬੁਖ਼ਾਰ ਸੀ। ਉਸਤਾਦ ਅਮਜਦ ਦੇ ਅੱਜ ਵਿਸ਼ੇਸ਼ ਪ੍ਰਾਹੁਣਚਾਰੀ ਸੀ। ਸਤਿਗੁਰੂ ਜੀ ਦੀ ਹਜ਼ੂਰੀ ਵਿਚ ਉਸਤਾਦ ਪਿਆਰਾ ਸਿੰਘ ਅਤੇ ਹਰਭਜਨ ਸਿੰਘ ਸਿਤਾਰ ਹੀ ਆਏ। ਰਾਜਨ ਸਾਜਨ ਦੀ ਮੌਜੂਦਗੀ ਵੀ ਸੀ।

## ਉਦਾਰਤਾ

ਸ੍ਰੀ ਹਰਭਜਨ ਸਿੰਘ ਨੇ ਦੱਸਿਆ ਕਿ ਉਸ ਨੇ ਸ੍ਰੀ ਸਤਿਗੁਰੂ ਜੀ ਨੂੰ ਉਸਤਾਦ ਪਿਆਰਾ ਸਿੰਘ ਵਾਸਤੇ 2000/- ਦੇਣ ਵਾਸਤੇ ਅਰਜ਼ ਕੀਤੀ ਪਰ ਸਤਿਗੁਰੂ ਜੀ ਨੇ ਪੂਰਬੋ ਨੂੰ ਆਖ ਕੇ 4000/- ਦਿਵਾ ਦਿੱਤੇ। ਇਹ ਵਿਲੱਖਣ ਉਦਾਰਤਾ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਿੱਸੇ ਹੀ ਆਈ ਹੈ।

ਨੌਜਵਾਨ ਸੰਗੀਤਕਾਰਾਂ ਤੋਂ ਮਾਲੂਮ ਹੋਇਆ ਕਿ ਅੱਜ ਸਵੇਰੇ ਕਿਸੇ ਬਿਸਕੁਟ ਫੈਕਟਰੀ ਦਾ ਨੀਂਹ ਪੱਥਰ ਰਖ ਕੇ 8-9 ਵਜੇ ਭੈਣੀ ਸਾਹਿਬ ਲਈ ਪ੍ਰਸਥਾਨ ਕਰ ਗਏ।

## ਲਾਇਲਪੁਰੀ ਪਰਵਾਰ ਵਿਚ

ਸਵਰਗਵਾਸੀ ਮਿੱਤਰ ਸੰਤ ਮੰਗਲ ਸਿੰਘ ਲਾਇਲਪੁਰੀ ਅਤੇ ਸਜੀਵ ਡਾ: ਅਮਰ ਭਾਰਤੀ ਦੀ ਭੈਣ ਪਿਆਰ ਕੌਰ ਨੂੰ ਮਿਲਣ ਵਾਸਤੇ ਸੁਪਤਨੀ ਗੁਰਬਚਨ ਕੌਰ ਨਾਲ ਵਿਜੈ ਨਗਰ ਗਿਆ ਤਾਂ ਸਵਰਗਵਾਸੀ ਪਿਆਰੇ ਸੁਰਜੀਤ ਸਿੰਘ ਸੇਠੀ ਦਾ ਲੜਕਾ ਦੇਵਿੰਦਰ ਸਿੰਘ ਸੇਠੀ ਬੁਖ਼ਾਰ ਨਾਲ ਪਿਆ ਹੋਇਆ ਸੀ, ਉਹਦੇ ਸਾਰੇ ਬੱਚੇ ਵੀ ਬੁਖ਼ਾਰ ਦੇ ਅਧੀਨ ਸਨ।

ਏਥੇ ਸੰਤ ਮੰਗਲ ਸਿੰਘ ਲਾਇਲਪੁਰੀ ਦੇ ਪੋਤਰੇ, ਸ੍ਰੀ ਐਸ. ਐਸ. ਮਨਧੀਰ ਦੇ ਲੜਕੇ ਸ੍ਰੀ ਪਰਮਜੀਤ ਸਿੰਘ ਦਾ ਪਤਾ ਕਰਨ ਮੈਡੀਕਲ ਇੰਸਟੀਚਿਊਟ ਗਏ। ਪਰਮਜੀਤ ਸਿੰਘ ਤਿਲੀ ਦਾ ਮਰੀਜ਼ ਸੀ ਅਤੇ 3.9.81 ਨੂੰ ਉਹਦਾ 8 ਘੰਟੇ ਲੰਮਾ ਉਪਰੇਸ਼ਨ ਹੋਇਆ ਸੀ। ਪਰਮਜੀਤ ਸਿੰਘ (14-15) ਉਂਜ ਤਾਂ ਹੁਣ ਤਿਲੀ ਪੀੜਤ ਨਹੀਂ ਸੀ ਪਰ ਅਜੇ ਨਾ ਬੁਖ਼ਾਰ ਟੁੱਟਾ ਹੈ ਤੇ ਨਾ ਹੀ ਉਪਰੇਸ਼ਨ ਹੋਇਆਂ ਤੋਂ ਇਕ ਹਿੱਸੇ ਦੀ ਪੱਸ ਖ਼ਤਮ ਹੋਈ ਹੈ।

## ਇਕ ਜ਼ਰੂਰੀ ਫੋਨ

ਸ਼ਾਮੀਂ 7 ਵਜੇ ਤਕ ਘਰ ਪਹੁੰਚੇ ਤਾਂ ਮੇਰੇ ਵੱਡੇ ਲੜਕੇ ਮਨਧੀਰ ਸਿੰਘ ਨੇ ਦੱਸਿਆ : ਸ੍ਰੀ ਹੰਸਪਾਲ ਐਮ. ਪੀ. ਦਾ ਛੋਟਾ ਭਾਈ ਜਗਮੋਹਨ ਸਿੰਘ ਆਇਆ ਸੀ। ਉਸ ਦੱਸਿਆ ਹੈ ਭੈਣੀ ਸਾਹਿਬੋਂ ਸ੍ਰੀ ਸਤਿਗੁਰੂ ਜੀ ਦਾ ਫੋਨ ਆਇਆ ਹੈ ਕਿ ਕਵੀ ਜੀ ਕੱਲ ਲਾਲਾ ਜਗਤ ਨਰਾਇਣ ਦੀ ਰਸਮ ਕਿਰਿਆ ਸਮੇਂ ਜ਼ਰੂਰ ਅਪੜਨ।

ਸੋ ਮੈਂ ਕੁਝ ਤਿਆਰੀ ਕਰ, ਨਹਾ ਧੋ, ਰਾਤੀਂ 9.30 ਦੀ ਬਸ ਅੰਤਰਰਾਜੀ ਬਸ ਅੱਡੇ ਤੋਂ ਜਾ ਫੜੀ ਤੇ ਉਂਘਲਾਂਦਿਆਂ ਉਂਘਲਾਂਦਿਆਂ ਜਲੰਧਰ ਨੂੰ ਹੋ ਪਿਆ।

### 20 ਸਤੰਬਰ 1981, ਐਤਵਾਰ
### ਜਲੰਧਰ

## ਲਾਲਾ ਜੀ ਦੇ ਘਰ

6 ਵਜੇ ਨੂੰ ਸਵੇਰੇ ਹੀ, ਸ. ਜਗਦੀਸ਼ ਸਿੰਘ ਸੰਪਾਦਕ 'ਵਰਿਆਮ' ਦੇ ਘਰ ਦੀ

ਬੈੱਲ ਜਾ ਖੜਕਾਈ । ਜਗਦੀਸ਼ ਸਿੰਘ ਨੂੰ ਜਿਵੇਂ ਬੂਹਾ ਖੁਲ੍ਹਦਿਆਂ ਹੀ ਖ਼ੁਸ਼ੀਆਂ ਖ਼ੁਸ਼ਬੋਆਂ ਦਾ ਢੋਆ ਮਿਲ ਗਿਆ। ਦੋਸਤੀ ਜੁ ਹੈ। ਉਸ ਨੇ ਮੇਰੇ ਆਰਾਮ ਦਾ ਇੰਤਜ਼ਾਮ ਕਰਦਿਆਂ ਦੱਸਿਆ ਕਿ ਸ੍ਰੀ ਸਤਿਗੁਰੂ ਜੀ 14.9.81 ਨੂੰ ਜਲੰਧਰ ਆਏ ਸਨ ਤੇ ਉਨ੍ਹਾਂ ਲਾਲਾ ਜਗਤ ਨਰਾਇਣ ਪਰਵਾਰ ਨਾਲ ਉਨ੍ਹਾਂ ਦੇ ਪੂਜਿਅ ਪਿਤਾ ਦੇ ਕਤਲ ਤੇ ਦੁੱਖ ਦਾ ਇਜ਼ਹਾਰ ਕੀਤਾ ਅਤੇ ਭਾਣਾ ਮੰਨਣ ਦਾ ਉਪਦੇਸ਼ ਦਿੱਤਾ। ਇਸ ਸਮੇਂ ਸ੍ਰੀ ਹਜ਼ੂਰ ਨਾਲ ਉਨ੍ਹਾਂ ਦੇ ਛੋਟੇ ਭਰਾਤਾ ਮਹਾਰਾਜ ਬੀਰ ਸਿੰਘ ਅਤੇ ਨਾਮਧਾਰੀ ਐੱਮ. ਪੀ. ਸ. ਹਰਵਿੰਦਰ ਸਿੰਘ ਹੰਸਪਾਲ ਵੀ ਸੀ ।

### ਸ਼ਹੀਦ ਮੇਲਾ

ਜਗਦੀਸ਼ ਸਿੰਘ ਨੇ ਦੱਸਿਆ ਕਿ ਸਤਿਗੁਰੂ ਜੀ ਉਸੇ ਰਾਤ ਅੰਮ੍ਰਿਤਸਰ ਪਹੁੰਚ ਗਏ। ਸਵੇਰੇ ਨਾਮਧਾਰੀ ਸ਼ਹੀਦਾਂ ਨਮਿਤ ਮੇਲਾ ਸੀ। ਇਹ ਵੀ ਮੇਲੇ ਤੇ ਗਿਆ ਸੀ ਅੰਮ੍ਰਿਤਸਰ। ਸਦਾ ਵਾਂਗ ਪ੍ਰਮੁੱਖ ਸ਼ਹਿਰੀਆਂ ਦੀਆਂ ਤਕਰੀਰਾਂ, ਸ਼ਰਧਾਂਜਲੀਆਂ ਅਤੇ ਸਤਿਗੁਰੂ ਜੀ ਦੇ ਸਦ ਉਪਦੇਸ਼ ਨਾਲ ਮੇਲਾ ਸੰਪੰਨ ਹੋਇਆ।

ਅੰਮ੍ਰਿਤਸਰੋਂ ਸਤਿਗੁਰੂ ਜੀ ਪ੍ਰੀਤ ਨਗਰ ਵੀ ਪਧਾਰੇ ਅਤੇ ਸ. ਨਵਤੇਜ ਸਿੰਘ ਸੰਪਾਦਕ 'ਪ੍ਰੀਤਲੜੀ' ਬਾਰੇ ਪਰਵਾਰ ਨਾਲ ਹਿਤ ਪਰਗਟ ਕੀਤਾ। ਸਾਰੇ ਪਰਵਾਰ ਨੂੰ ਸਾਂਤਵਨਾ ਦਿੱਤੀ।

### ਤਿਆਰੀ ਮੀਟਿੰਗ

ਅੱਜ 10 ਵਜੇ ਦੇਸ਼ ਭਗਤ ਯਾਦਗਾਰ ਹਾਲ ਵਿਚ ਦੋਬੌਂ ਦੀ ਲੇਖਕ ਸਭਾ ਦੀ ਮੀਟਿੰਗ ਸੀ, ਜਿਸ ਵਿਚ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਸਿਲਵਰ ਜੁਬਲੀ ਦੀ ਤਿਆਰੀ ਅਤੇ ਸੁਆਗਤੀ ਕਮੇਟੀ ਦੇ ਸਕੱਤਰ ਤੇ ਵਿਚਾਰ ਹੋ ਕੇ ਕਮੇਟੀ ਬਣਾਣੀ ਸੀ। ਜਗਦੀਸ਼ ਸਿੰਘ ਮੈਨੂੰ ਵੀ ਨਾਲ ਲੈ ਗਿਆ।

200 ਨੂੰ ਲਿਖੀਆਂ ਚਿੱਠੀਆਂ ਵਿਚੋਂ 45 ਲੇਖਕ ਹੀ ਪੁੱਜੇ। ਇਸ ਮੀਟਿੰਗ ਨੂੰ ਪ੍ਰੋ: ਪਿਆਰਾ ਸਿੰਘ ਭੋਗਲ, ਪ੍ਰੋ: ਅਵਤਾਰ ਸਿੰਘ ਭਾਟੀਆ, ਕਾਮਰੇਡ ਜਗਜੀਤ ਸਿੰਘ ਅਨੰਦ ਅਤੇ ਬਾਬਾ ਗੁਰਬਖ਼ਸ਼ ਸਿੰਘ ਬੰਨੋਆਣਾ ਚਲਾ ਰਹੇ ਸਨ। ਹੋਰ ਚੋਣ ਦੇ ਨਾਲ ਸਾਡੇ ਜਗਦੀਸ਼ ਸਿੰਘ ਨੂੰ ਸਿਲਵਰ ਜੁਬਲੀ ਕੇਂਦਰੀ ਲੇਖਕ ਸਭਾ ਦੇ ਸਮਾਗਮ ਵਾਸਤੇ ਸਰਬ ਸੰਮਤੀ ਨਾਲ ਖਜ਼ਾਨਚੀ ਪਰਵਾਨ ਕੀਤਾ ਗਿਆ। ਇਸ ਸਮੇਂ ਸਿਲਵਰ ਜੁਬਲੀ ਫੰਡ ਵਿਚ ਮੈਂ ਵੀ 51/- ਦੇ ਕੇ ਸ਼ਾਹ ਸਵਾਰ ਹੋ ਗਿਆ।

### ਕਥਨ ਭੋਗਲ ਦਾ;

ਮੀਟਿੰਗ ਤੋਂ ਵਿਹਲੇ ਹੁੰਦਿਆਂ ਪ੍ਰੋ: ਪਿਆਰਾ ਸਿੰਘ ਭੋਗਲ ਨੇ ਮੈਨੂੰ ਕਿਹਾ : ਮੈਂ 'ਵਰਿਆਮ' ਚੋਂ ਤੁਹਾਡੀਆਂ 'ਬੀਤੇ ਦੀਆਂ ਪੈੜਾਂ' ਨਿੱਤ ਅਤੇ ਧਿਆਨ ਨਾਲ ਪੜ੍ਹਦਾ ਹਾਂ। ਤੁਹਾਡੇ ਵਰਗੇ ਪ੍ਰੋਗ੍ਰੈਸਿਵ ਵਿਚਾਰਾਂ ਵਾਲੇ ਦੁਆਰਾ ਇਕ ਧਰਮ ਸੰਸਥਾ ਨਾਲ ਸੰਬੰਧਤ ਨੇੜਿਓਂ ਹਾਲਾਤ ਜਾਣਨੇ ਦਿਲਚਸਪ ਲਗਦੇ ਹਨ। ਮੈਨੂੰ ਬੜੀ ਵਾਕਫ਼ੀ

ਮਿਲ ਰਹੀ ਹੈ। ਜਿਵੇਂ ਅਫ਼ਰੀਕਾ 'ਚੋਂ ਆਈ ਬੀਬੀ ਦਾ ਸਤਿਗੁਰਾਂ ਦੀ ਲੜਕੀ ਨੂੰ ਪੜ੍ਹਾਉਣ ਲਈ ਏਨਾ ਤਪ ਤਿਆਗ ਕਰਨਾ, ਆਦਿ।

ਇਕ ਵਿਦਵਾਨ ਤੋਂ ਆਪਣੀ ਘਾਲਣਾ ਦੀ ਪ੍ਰਸ਼ੰਸਾ ਸੁਣ ਸੁਭਾਵਕ ਸੀ, ਮੈਨੂੰ ਖ਼ੁਸ਼ੀ ਹੁੰਦੀ। ਮੈਂ ਆਪਣੀ ਕਿਸੇ ਕਮੀ ਬਾਰੇ ਪੁੱਛਿਆ ਤਾਂ ਪ੍ਰੋ: ਭੰਗਲ ਨੇ ਕਿਹਾ : ਇਹ ਲਿਖਤ ਆਪਣੇ ਆਪ ਵਿਚ ਮੁਕੰਮਲ ਹੈ, ਕਿਤੇ ਕਿਤੇ ਵਿਸਥਾਰ ਲੋੜਦੇ ਹਾਂ।

## ਮਹਾਰਾਜ...

ਕੁਝ ਸਮਾਂ ਲੇਖਕ ਅਤੇ ਪੱਤਰਕਾਰ ਮਿਤਰਾਂ ਵਿਚ ਬਿਤਾਇਆ। ਜਦੋਂ ਮੁੜ 'ਵਰਿਆਮ' ਦੇ ਘਰ ਪਹੁੰਚੇ ਤਾਂ 3 ਵਜੇ ਦੇ ਕਰੀਬ ਸ. ਸੇਵਾ ਸਿੰਘ ਦਾ, ਵਿਹੜੇ ਵੜ-ਦਿਆਂ ਹਾਸਾ ਛਣਕ ਉਠਿਆ। ਹੌਲੀ ਹੌਲੀ ਸ. ਮਨਮੋਹਣ ਸਿੰਘ, ਸ. ਹਰਜਿੰਦਰ ਸਿੰਘ ਐਮ. ਪੀ. ਪੰ: ਗੋਪਾਲ ਸਿੰਘ, ਸ. ਸੁਰਿੰਦਰ ਸਿੰਘ ਮਨਚੰਦਾ ਆਦਿ ਅੰਦਰ ਆ ਵੜੇ। ਸ੍ਰੀ ਮਨਜਿੰਦਰ ਸਿੰਘ, ਸ੍ਰੀ ਰਘੁਬੀਰ ਸਿੰਘ ਦੋ ਕਾਰਾਂ ਤੇ ਇਹਨਾਂ ਨੂੰ ਭੈਣੀ ਸਾਹਿਬੋਂ ਲਿਆਏ ਸਨ। ਤਾਕਿ ਨਾਮਧਾਰੀ ਦਰਬਾਰ ਵਲੋਂ ਲਾਲਾ ਜਗਤ ਨਾਰਾਇਣ ਜੀ ਦੀ ਰਸਮ ਕਿਰਿਆ ਵਿਚ ਪ੍ਰਤੀਨਿਧਤਾ ਹੋ ਸਕੇ। ਮੈਂ ਵੀ ਤਾਂ ਏਸੇ ਕਾਰਨ ਦਿੱਲੀਓਂ ਆਇਆ ਸਾਂ।

ਪੰਦਰਾਂ ਕੁ ਮਿੰਟ ਪਿਛੋਂ ਕਿਸੇ ਨੇ ਆਣ ਆਖਿਆ : ਮਹਾਰਾਜ ਬੀਰ ਸਿੰਘ ਜੀ ਰਸਮ ਕਿਰਿਆ ਮੰਚ ਉਤੇ ਬੈਠੇ ਲਗਦੇ ਹਨ। ਮਹਾਰਾਜ ਜੀ ਜੀਵਨ ਨਗਰ ਵਲੋਂ ਆਏ ਸਨ, ਜਿਸ ਕਾਰਨ ਸਾਡਾ ਉਨ੍ਹਾਂ ਦਾ ਤਾਲ ਮੇਲ ਨਹੀਂ ਹੋ ਸਕਿਆ। ਪੰਡਾਲ ਵਿਚ ਸਾਡੇ ਜਥੇ ਦੇ ਪਹੁੰਚਣ ਉਪਰੰਤ ਮਹਾਰਾਜ ਜੀ ਨਾਲ ਤਾਲ ਮੇਲ ਹੋ ਸਕਿਆ।

## ਲਾਲਾ ਜੀ ਦੀ ਰਸਮ ਕਿਰਿਆ

ਪੰਡਾਲ ਵਿਸ਼ਾਲ ਤੇ ਸ਼ਾਨਦਾਰ ਸੀ। ਗਰਮੀਆਂ ਕਾਰਨ ਪੱਖਿਆਂ ਆਦਿ ਦੀ ਵਿਵਸਥਾ ਠੀਕ ਸੀ। ਠੋਸ ਹਾਜ਼ਰੀ 3000 ਬੰਦੇ ਦੀ ਸੀ। ਹਾਜ਼ਰੀ ਹੋਰ ਵੀ ਹੋਣੀ ਸੀ ਕਿਉਂਕਿ ਪੰਡਾਲ ਵਿਚ ਪਿਛੇ ਜਿਹੇ ਥਾਂ ਖਾਲੀ ਸੀ। ਕਾਰਨ ਇਹ ਸੀ ਕਿ ਅੱਜ ਹੀ ਕਿਸੇ ਮੌਕੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੀ ਡਰਾਮੇਟਿਕ, ਤਣਾਉ ਭਰੀ ਤੇ ਦਰਬਾਰਾ ਸਿੰਘ ਸਰਕਾਰ ਨੂੰ ਚੁਣੌਤੀ ਦਿੰਦੀ ਗ੍ਰਿਫ਼ਤਾਰੀ ਸੀ। ਜਲੰਧਰ ਵਿਚ ਪੰਜਾਬੀ ਦੇ ਅਖ਼ਬਾਰਾਂ 'ਅਕਾਲੀ ਪਤ੍ਰਿਕਾ' ਅਤੇ 'ਅਜੀਤ' ਉਤੇ ਹਿੰਦੂ ਫਿਰਕਾਪ੍ਰਸਤ ਅਨਸਰ ਦੇ ਸਾੜਫੂਕ ਹਮਲਿਆਂ ਕਾਰਨ ਸ਼ਹਿਰ ਵਿਚ ਹਿੰਦੂ ਸਿੱਖ ਤਣਾਉ ਪੈਦਾ ਹੋ ਗਿਆ ਸੀ। ਪੰਡਾਲ ਵਿਚ ਨੀਲੀਆਂ ਕਾਲੀਆਂ ਪੱਗਾਂ ਵਾਲਿਆਂ ਸਿੱਖਾਂ ਦਾ ਅਸਲੋਂ ਅਭਾਵ ਸੀ। ਚਿੱਟੀਆਂ ਪੱਗਾਂ ਜਾਂ ਰੰਗਦਾਰ ਪੱਗਾਂ ਵਾਲੇ ਮਸਾਂ 100 ਕੁ ਵਿਅਕਤੀ ਸਨ। ਦਿਲਚਸਪ ਗੱਲ ਇਹ ਸੀ ਕਿ ਜਿਸ ਕਾਂਗਰਸ ਅਤੇ ਕਾਂਗਰਸੀਆਂ ਦੀ ਸ੍ਰੀ ਜਗਤ ਨਾਰਾਇਣ (82) ਪਿਛਲੀ ਉਮਰ ਦੇ ਵਧੇਰੇ ਹਿੱਸੇ ਵਿਚ ਮੁਖ਼ਾਲਫ਼ਤ ਕਰਦੇ ਰਹੇ ਉਹੋ ਸਾਬਕਾ ਮਨਿਸਟਰ ਤੇ ਵਰਤਮਾਨ ਕਾਂਗਰਸੀ ਆਗੂ ਲਾਲਾ ਜੀ ਨੂੰ ਸ਼ਰਧਾਂਜਲੀ ਭੇਟ ਕਰਨ ਆਏ ਸਨ। ਪਿਛਲੇ 20 ਸਾਲ ਤੋਂ ਜਿਨ੍ਹਾਂ ਅਕਾਲੀ ਸਰਦਾਰਾਂ ਜਾਂ

ਅਕਾਲੀਆਂ ਦੀ ਪਿੱਠ ਪੂਰੀ ਜਾਂਦੀ ਸੀ, ਉਹਨਾਂ 'ਚੋਂ ਕੋਈ ਵੀ ਨ ਆਇਆ।

ਕੁਲ ਮਿਲਾ ਕੇ ਲਾਲਾ ਜੀ ਦੀ ਕਰਮ ਨਿਸ਼ਠਾ, ਸਾਬਤ ਕਦਮੀ, ਵਿਚਾਰਾਂ ਪ੍ਰਤੀ ਪਹਿਰੇਦਾਰੀ, ਮਿਲਣ ਸਾਰੀ ਤੇ ਨਿੱਜੀ ਸੰਬੰਧਾਂ ਦੀ ਚਰਚਾ ਹਰੇਕ ਸ਼ਰਧਾਂਜਲੀ ਦੇਣ ਆਏ ਵਕਤਾ ਨੇ ਕੀਤੀ। ਮਹਾਰਾਜ ਬੀਰ ਸਿੰਘ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਲਾਲਾ ਜੀ ਦੇ ਮਧੁਰ ਸੰਬੰਧਾਂ ਬਾਰੇ ਆਖਿਆ। ਪਰ ਇਸ ਸ਼ਰਧਾਂਜਲੀ ਸਮਾਗਮ ਵਿਚ ਸਭ ਤੋਂ ਵਧੀਆ ਕਥਨ ਕਾਮਰੇਡ ਜਗਜੀਤ ਸਿੰਘ ਅਨੰਦ ਦਾ ਸੀ। ਕਾ: ਅਨੰਦ ਨੇ ਲਾਲਾ ਜੀ ਦੇ ਕਤਲ ਨੂੰ ਜਮਹੂਰੀਅਤ ਦੀਆ ਕਦਰਾਂ ਕੀਮਤਾਂ ਨੂੰ ਕਤਲ ਕਰਨਾ ਦੱਸ ਕੇ ਸਾਰਿਆਂ ਤੋਂ ਇਹ ਮੰਗ ਕੀਤੀ ਕਿ ਜਨ-ਗਣ ਸੁਚੇਤ ਹੋ ਕੇ ਅਜਿਹੇ ਅਨਸਰਾਂ ਦਾ ਵਿਰੋਧ ਅਤੇ ਸਵਾਇਆ ਕਰਨ ਜੋ ਦੇਸ਼ ਦੇ ਆਰਥਿਕ ਤੇ ਵਿਵਸਥਾ ਦੇ ਸੰਕਟ ਵਿਚ ਫਿਰਕਾਦਾਰਾਨਾਂ ਸੰਕਟ ਪੈਦਾ ਕਰਨ ਲਈ ਲੱਕ ਬੰਨ੍ਹੀ ਖਲੋਤੇ ਹਨ।

ਸ੍ਰੀ ਰਮੇਸ਼ ਅਤੇ ਸ੍ਰੀ ਵਿਜੇ ਚੋਪੜਾ ਜਿਹਾ ਅੱਜ ਕੌਣ ਵਿਚਾਰਾ ਸੀ ਜਿਨ੍ਹਾਂ ਦੇ ਸਿਰ ਦਾ ਛਤਰ ਹੀ ਲੱਥ ਗਿਆ ਸੀ। ਉਹ ਦੋਵੇਂ ਚੁੱਪ ਕਰ ਕੇ ਸਭ ਕੁਝ ਸੁਣ ਰਹੇ ਸਨ।

ਸ਼ਾਮ ਤਕ ਨੂੰ ਖ਼ਬਰ ਆ ਗਈ ਕਿ ਸੰਤ ਜਰਨੈਲ ਸਿੰਘ ਨੇ ਪੁਰ ਅਮਨ ਗ੍ਰਿਫਤਾਰੀ ਦਿੱਤੀ। ਪਰ ਥੋੜੇ ਮਿੰਟਾਂ ਬਾਅਦ ਸਾੜ ਫੂਕ ਸ਼ੁਰੂ ਹੋ ਗਈ। ਅਤੇ ਛੇ ਬੰਦੇ ਗੋਲੀਆਂ ਦਾ ਸ਼ਿਕਾਰ ਹੋ ਗਏ। ਫਿਜ਼ਾ ਵਿਚ ਤਣਾਅ ਹੋਰ ਵੀ ਵਧ ਸਕਦਾ ਹੈ।

ਸ਼ਾਮ ਤਕ ਭੈਣੀ ਸਾਹਿਬੋਂ ਆਏ ਸਾਰੇ ਵਿਅਕਤੀ ਵਾਪਸ ਹੋ ਗਏ। ਮੈਂ ਸਵੇਰੇ ਆਪਣੀ ਲੜਕੀ ਸੁਰਿੰਦਰ ਕੌਰ 'ਇੰਦੂ' ਦੇ ਸਹੁਰੇ ਪਿੰਡ ਕੋਟ ਬਾਦਲ ਖ਼ਾਂ ਜਾਵਾਂਗਾ ਤੇ ਹੋ ਸਕਦਾ ਹੈ ਕੱਲ ਸ਼ਾਮ ਤਕ ਮੇਰਾ ਗੇੜਾ ਵੀ ਭੈਣੀ ਸਾਹਿਬ ਵੱਜ ਜਾਵੇ।

## 21 ਸਤੰਬਰ 1981, ਸੋਮਵਾਰ
## ਸ਼੍ਰੀ ਭੈਣੀ ਸਾਹਿਬ (ਪ੍ਰਯੋਗ ਸ਼ੁਰੂ)

### ਦਰਬਾਰ ਗੁਰੂ ਕੇ

5.30 ਵਜੇ ਮੇਰੀ ਪਹੁੰਚ ਸ੍ਰੀ ਭੈਣੀ ਸਾਹਿਬ ਹੋ ਗਈ। ਦੀਵਾਨ ਅਜੇ ਜਾਰੀ ਸੀ। ਗੁਰੂ ਕੀ ਹਜ਼ੂਰੀ ਵਿਚ ਨਗਰ ਦੇ ਸਮੂਹ ਨਰ ਨਾਰ ਬੈਠੇ ਕੀਰਤਨ ਦਾ ਅਨੰਦ ਮਾਣ ਰਹੇ ਸਨ। ਸਤਿਗੁਰੂ ਜੀ ਦਿਲਰੁਬਾ ਦਾ ਵਾਦਨ ਕਰਦੇ ਸੁਖ ਬਖ਼ਸ਼ ਰਹੇ ਸਨ। ਸ੍ਰੀ ਹਰਬੰਸ ਸਿੰਘ ਘੁੱਲਾ ਅਤੇ ਸੰਤ ਸ਼ੇਰ ਸਿੰਘ (ਤਬਲਾ) ਕੀਰਤਨ ਕਰ ਰਹੇ ਸਨ। ਮੈਨੂੰ ਦਿਬਾਰੇ ਨਾਲ ਕੋਲ ਬੈਠਾਅ ਲਿਆ ਗਿਆ।

### ਜਥੇਦਾਰੀ ਲਈ ਸ਼ਾਗਿਰਦੀ

ਕੀਰਤਨ ਉਪ੍ਰੰਤ ਅਰਦਾਸ ਹੋਈ ਤਾਂ ਸੰਤ ਦਿਆਲ ਸਿੰਘ ਫਗਵਾੜਾ ਨੇ ਪੰਦਰਾਂ ਸੋਲ੍ਹਾਂ ਸਾਲ ਦੇ ਇਕ ਬੱਚੇ ਨੂੰ ਸਤਿਗੁਰੂ ਜੀ ਦੇ ਪੇਸ਼ ਕਰ ਅਰਜ਼ ਕੀਤੀ ਕਿ ਇਹ ਬੱਚਾ ਜਥੇਦਾਰ ਬਣਨ ਦੀ ਰੀਝ ਰਖ ਕੇ ਆਪ ਦੀ ਸੇਵਾ ਵਿਚ ਹਾਜ਼ਰ ਹੋਇਆ ਹੈ ਪਿੰਡ ਡੂਗਰੀ ਜ਼ਿ: ਹੁਸ਼ਿਆਰਪੁਰ ਦੇ ਰਹਿਣ ਵਾਲਾ ਕਾਕਾ ਗੁਰਦੀਪ ਸਿੰਘ ਸਪੁੱਤਰ

ਸੰਤ ਟਹਿਲ ਸਿੰਘ ਹੈ। ਸਤਿਗੁਰੂ ਜੀ ਨੇ ਗੁਰਦੀਪ ਸਿੰਘ ਬਾਰੇ ਹੋਰ ਜਾਣਕਾਰੀ ਲੈ ਕੇ, ਕੋਲ ਬੈਠੇ ਪੰਡਿਤ ਗੋਪਾਲ ਸਿੰਘ ਜੀ ਨੂੰ ਆਖਿਆ ਕਿ ਇਸ ਨੂੰ ਆਪਣਾ ਸ਼ਾਗਿਰਦ ਬਣਾਉਣ। ਨਿਕੀ-ਮੋਟੀ, ਪਿਆਰੀ ਨਾਂਹ ਨੁਕਰ ਕਰਨ ਬਾਅਦ ਪੰਡਿਤ ਜੀ ਨੇ ਸ਼ਾਗਿਰਦ ਬਣਾਉਣਾ ਪਰਵਾਨ ਕੀਤਾ। ਸੰਤ ਤਰਸੇਮ ਸਿੰਘ ਨੂੰ ਆਦੇਸ਼ ਹੋਇਆ ਕਿ ਗੁਰਦੀਪ ਸਿੰਘ ਨੂੰ ਸਵੇਰੇ ਇਕ ਦਸਤਾਰ ਤੇ ਕੁਝ ਮਿੱਠਾ ਦੇ, ਭੇਟ ਧਰ ਕੇ ਬਾਕਾਇਦਾ ਸ਼ਾਗਿਰਦ ਬੈਠਾਵੇ।

## ਕਿਰਪਾ ਕਰੋ

ਫਿਰ ਸੰਤ ਭਗਵਾਨ ਸਿੰਘ-ਸੰਤ ਖਚਾਨ ਸਿੰਘ ਭੋਇਵਾਲੀ ਜ਼ਿਲ੍ਹਾ, ਅੰਮ੍ਰਿਤਸਰ ਨੇ ਆਪਣੇ (ਤਾਏ ਕਿ ਚਾਚੇ ਦੇ ਪੁੱਤ) ਭਰਾ ਨੂੰ ਸਤਿਗੁਰੂ ਜੀ ਸੋਹੇਂ ਲਿਆ ਕੇ ਅਰਜ਼ ਕੀਤੀ। ਨੌਜਵਾਨ ਟੇਢੀ ਪਗੜੀ, ਕਮੀਜ਼ ਅਤੇ ਪੈਂਟ-ਪਜਾਮਾਧਾਰੀ ਸੀ। ਉਸ ਦੀ ਪਤਨੀ ਵੀ ਜੇਂਪਰ ਸਲਵਾਰ ਪਹਿਨੀ ਕੋਲ ਖਲੋਤੀ ਸੀ। ਇਹ ਜਵਾਨ ਸ. ਸੁਬੇਗ ਸਿੰਘ ਸਪੁੱਤਰ ਸੰਤ ਸੇਣ ਸਿੰਘ ਭੋਇ ਵਾਲੀ ਸੀ। ਸਤਿਗੁਰੂ ਜੀ ਨੇ ਪਿਆਰ ਨਾਲ ਸੁਬੇਗ ਸਿੰਘ ਨੂੰ ਆਖਿਆ : ਤੁਸੀਂ ਵਧੀਆ ਨਾਮਧਾਰੀਆਂ ਦੇ ਪੁੱਤਰ ਹੋ ਆਪਣੇ ਘਰ ਆਓ। ਭੋਇ ਵਾਲੀ ਕਦੇ ਸਤਿਗੁਰਾਂ ਦਾ ਖਾੜੇ ਦਾ ਪਿੰਡ ਸੀ। ਅੱਜ ਤੁਸੀਂ ਕਿਧਰ ਤੁਰੇ ਫਿਰਦੇ ਹੋ। ਸਾਧ ਸੰਗਤ ਵਿਚ ਆਓ ਜਾਓ। ਗੁਰਮਤ ਤੇ ਗੁਰ ਸਿੱਖੀ ਤਾਂ ਏਥੋਂ ਹੀ ਮਿਲਣੀ ਹੈ। ਧੱਕਾਂ ਖਾਦਾਂ ਤੇ ਕੋਟਿਆਂ ਮਗਰ ਕਿੰਨਾ ਕਿੰਨਾ ਚਿਰ ਸਰਕਾਰੀ ਦਫਤਰਾਂ ਵਿਚ ਭਟਕਦੇ ਹੋ। 10-15 ਦਿਨ ਏਥੇ ਸਾਧ ਸੰਗਤ ਵਿਚ ਰਹੋ, ਰਹਿਣੀ ਬਹਿਣੀ ਦੀ ਜਾਚ ਸਿਖੋ।

ਸੰਤ ਭਗਵਾਨ ਸਿੰਘ ਨੇ ਬੇਨਤੀ ਕੀਤੀ : ਇਹ ਸਾਰਾ ਉੱਦਮ ਇਸ ਬੀਬੀ ਨੇ ਹੀ ਕੀਤਾ ਹੈ ਜੀ। ਫਿਰ ਬੀਬੀ ਬੋਲੀ : ਸੱਚੇ ਪਾਤਸ਼ਾਹ ! ਇਹਨਾਂ ਤੇ ਕਿਰਪਾ ਕਰੋ। ਸਤਿਗੁਰੂ ਜੀ ਬਚਨ ਕੀਤਾ : ਕਿਰਪਾ ਕਰਨ ਲਈ ਹੀ ਭਗਵਾਨ ਸਿੰਘ ਨੂੰ ਕਿਹਾ ਸੀ ਕਿ ਇਸ ਨੂੰ ਕਦੇ ਮਿਲਾਵੇ। ਸ. ਸੁਬੇਗ ਸਿੰਘ ਨੇ ਸਤਿਗੁਰੂ ਜੀ ਦੇ ਬਚਨਾਂ ਨੂੰ 'ਸਤਿਬਚਨ ਜੀ' ਕਹਿ ਸਿਰ ਮੱਥੇ ਪਰਵਾਨ ਕੀਤਾ। ਸਤਿਗੁਰੂ ਜੀ ਨੇ ਆਖਿਆ : ਜੇ ਮਾਸ ਸ਼ਰਾਬ ਕਦੇ ਖਾਧਾ ਪੀਤਾ ਹੈ ਤਾਂ ਜਾ ਕੇ ਅੰਮ੍ਰਿਤ ਛਕ ਲਓ। ਇਹਨਾਂ ਦੇ ਨਾਲ ਹੀ ਅਜਨਾਲੇ ਦਾ ਸੁਜਾਨ ਸਿੰਘ ਵੀ ਆਗਿਆ ਵਿਚ ਖਲੋਤਾ ਹੋਇਆ ਸੀ।

## ਕੋਠੀ ਵਿਚ

5-7 ਮਿੰਟ ਬੀਤਣ ਤੇ ਨਿਕਟੀ ਸੇਵਕਾਂ ਨਾਲ ਸਤਿਗੁਰੂ ਜੀ ਕੋਠੀ ਵਲ ਨੂੰ ਤੁਰ ਪਏ। ਫੇਰ ਆਪ ਜੀ ਸੂਬਾ ਮੇਲਾ ਸਿੰਘ ਨੂੰ ਲੈ ਕੇ ਪੂਰਬੀ ਪਾਹ ਕਿਤੇ ਵਿਚ ਜਾ ਬੈਠੇ। ਸੂਬਾ ਜੀ ਨੇ ਕੁਝ ਅਰਜ਼ਾਂ ਕਰਨੀਆਂ ਸਨ। ਮੈਨੂੰ ਵੀ ਕੋਲ ਬਹਾ ਕੇ ਮਾਣ ਦਿੱਤਾ। ਸੂਬਾ ਜੀ ਆਪਣੇ ਭਣਵਈਏ ਨੂੰ ਸ੍ਰੀ ਚਰਨਾਂ ਵਿਚ ਲਿਆਣਾ ਚਾਹੁੰਦੇ ਸਨ।

## ਬਾਜਵੇ ਦਾ ਜ਼ਿਕਰ

ਸਤਿਗੁਰੂ ਜੀ ਚੌਕ ਮਹਿਤਾ ਦੀਆਂ ਹਿੰਸਕ ਘਟਨਾਵਾਂ ਤੇ ਦੁੱਖ ਪਰਗਟ ਕੀਤਾ।

ਅਤੇ ਨਾਲ ਹੀ ਬਾਜਵਾ ਫੋਟੋਗਰਾਫ਼ਰ ਦਾ ਚੇਤਾ ਕੀਤਾ ਕਿ ਉਸ ਸ਼ਰੀਫ਼ ਆਦਮੀ ਨੂੰ ਅਜੇ ਤਕ ਵੀ ਦਰਬਾਰਾ ਸਿੰਘ ਮੁੱਖ ਮੰਤਰੀ ਰਿਹਾਈ ਨਹੀਂ ਦਿਵਾ ਸਕਿਆ।

ਸਕੱਤਰ ਤਰਸੇਮ ਸਿੰਘ ਨੂੰ ਬੁਲਾ ਕੇ ਆਗਿਆ ਕੀਤੀ : ਵਾਰੀ ਬਣਾ ਲਓ, ਹਰ ਹਫਤੇ ਕੋਈ ਜਣਾ ਜਾਕੇ ਬਾਜਵੇ ਦੀ ਮੁਲਾਕਾਤ ਗੁਰਦਾਸਪੁਰ ਦੀ ਜੇਲ੍ਹ ਵਿਚ ਕਰ ਕੇ ਆਇਆ ਕਰੇ। ਕਦੇ ਦਿਆਲ ਸਿੰਘ, ਕਦੇ ਕਪੂਰ ਸਿੰਘ, ਕਦੇ ਸਵਰਨ ਸਿੰਘ। ਤੇ ਹੰਸਪਾਲ ਨੂੰ ਚਿਠੀ ਲਿਖੋ, ਉਹ ਮੁੱਖ ਮੰਤਰੀ ਤੋਂ ਪਤਾ ਕਰੇ ਕਿ ਇਸ ਭਲੇਮਾਣਸ ਨੂੰ ਕਦੋਂ ਰਿਹਾ ਕਰਨਾ ਹੈ। ਉਸ ਨੂੰ ਲਿਖੋ, ਭੇਟ ਵਾਰ ਫੋਨ ਤੇ ਚਿੱਠੀਆਂ, ਮਿਲਣੀਆਂ ਦਾ ਵੇਰਵਾ ਦੇ ਕੇ ਪੁੱਛੇ ਕਿ ਕਿਉਂ ਅਜੇ ਤਕ ਬਾਜਵੇ ਵਲ ਧਿਆਨ ਨਹੀਂ ਦਿੱਤਾ ਗਿਆ?

## ਸਵਾਮੀ ਹਰਨਾਮ ਦਾਸ ਉਦਾਸੀ

ਏਥੇ ਸਵਾਮੀ ਹਰਨਾਮ ਦਾਸ ਉਦਾਸੀਨ ਕਪੂਰਥਲਾ ਦੀ ਚਿੱਠੀ ਦਾ ਜ਼ਿਕਰ ਵੀ ਹੋਇਆ ਕਿ ਉਸਨੇ ਸ੍ਰੀ ਦਸਮੇਸ਼ ਜੀ ਦੀ ਰਚਨਾ ਦਸਮ ਗ੍ਰੰਥ ਬਾਰੇ ਵੀ ਖੋਜ ਬੀਨ ਕੀਤੀ ਹੈ ਤੇ ਕੁਛ ਨੁਕਤੇ ਦੱਸੇ ਹਨ। ਬਾਅਦ ਵਿਚ ਸੰਤ ਤਰਸੇਮ ਸਿੰਘ ਨੇ ਮੈਨੂੰ ਵੀ ਉਹ ਚਿੱਠੀ ਵਖਾਈ।

## ਨਾਮਧਾਰੀ ਹਾਕੀ ਟੀਮ

ਮੈਂ ਜਦੋਂ ਸ਼ਾਮੀਂ, ਬਜ਼ੁਰਗਾਂ ਨਾਲ ਮੁਲਾਕਾਤ ਕਰ ਕੇ ਭੈਣੀ ਸਾਹਿਬੋਂ, ਰਾਮਸਰ ਨੂੰ ਪਰਤ ਰਿਹਾ ਸਾਂ ਤਾਂ ਤਬੇਲੇ ਦੇ ਲਾਂਘੇ ਵਿਚ ਮੈਨੂੰ ਠਾਕੁਰ ਉਦੇ ਸਿੰਘ ਜੀ ਆਉਂਦੇ ਮਿਲੇ। ਉਹਨਾਂ ਤੋਂ ਜਾਣਕਾਰੀ ਮਿਲੀ ਕਿ ਕੱਲ ਧਮੋਟ (ਜ਼ਿ: ਲੁਧਿਆਣਾ) ਵਿਚ ਨਾਮਧਾਰੀ ਬੱਚਿਆਂ (18 ਸਾਲ ਤੋਂ ਘੱਟ ਉਮਰ ਦੇ) ਦੀ ਹਾਕੀ ਟੀਮ ਤਕੜੀਆਂ ਟੀਮਾਂ ਤੋਂ ਮੈਚ ਜਿੱਤ ਕੇ ਫਾਈਨਲ ਵਿਚ ਹਾਰ ਗਈ। ਠਾਕਰ ਜੀ ਨੇ ਕਿਹਾ : ਪਹਿਲਾਂ ਅਸਾਂ ਖ਼ਾਲਸਾ ਕਾਲਿਜ ਸੁਧਾਰ ਨੂੰ ਜਿੱਤਿਆ ਫਿਰ ਜਲੰਧਰ ਦੇ ਸਪੋਰਟ ਕਾਲਿਜ ਦੀ ਟੀਮ ਨੂੰ ਹਰਾਇਆ। ਧਮੋਟ ਦੀ ਗਿੱਲ ਸਪੋਰਟਸ ਕੱਲਬ, ਇਸ ਵਿਚ 6 ਮੁੰਡੇ ਨੈਸ਼ਨਲ ਵਿਚ ਖੇਡਣ ਵਾਲੇ ਸਨ, ਨੂੰ ਵੀ ਮਾਤ ਦੇ ਦਿੱਤੀ। ਗਏ ਤਾਂ ਸਾਂ ਸਿਰਫ਼ ਪ੍ਰੈਕਟਿਸ ਦੇ ਪੱਖੋਂ ਹੀ, ਪਰ ਸੋਹਣੀਆਂ ਜਿੱਤਾਂ ਪ੍ਰਾਪਤ ਹੋ ਗਈਆਂ। ਪਹਿਲਾਂ ਤਾਂ ਸਾਡੇ ਕੱਛਾਂ ਵਾਲੇ ਮੁੰਡੇ ਵੇਖ ਕੇ, ਲੋਕਾਂ ਕਿਹਾ : ਇਹ ਬਾਬੇ ਕਿਥੋਂ ਆ ਗਏ। ਪਰ ਜਦੋਂ ਲਗਭਗ 20,000 ਲੋਕਾਂ ਨੇ ਸਾਡੇ ਮੁੰਡਿਆਂ ਦੀ ਵਧੀਆ ਅਤੇ ਸੁੱਚੀ ਖੇਡ ਤੱਕੀ ਤਾਂ ਅਸ਼ ਅਸ਼ ਕਰ ਉਠੇ। ਇਨਾਮ ਵੀ, ਸਾਡੇ ਬੱਚਿਆਂ ਨੂੰ ਲੋਕਾਂ ਵਲੋਂ ਆਮ ਮਿਲੇ। 10-10, 20-20 ਰੁਪਏ ਤਾਂ ਆਮ ਹੀ ਸਨ। ਇਕ ਅਵਸਰ ਤੇ ਰੈਵੇਨਿਊ ਮਨਿਸਟਰ ਸ. ਬੇਅੰਤ ਸਿੰਘ ਅਤੇ ਐਮ. ਐਲ. ਏ. ਸ. ਜਸਬੀਰ ਸਿੰਘ ਜੱਸੋਵਾਲ (ਪੰਜਾਬ ਕਾਂਗਰਸ ਦੇ ਸਕੱਤਰ) ਵੀ ਆਏ ਹੋਏ ਸਨ। ਏਥੇ ਅਸਾਂ ਬਹੁਤ ਪ੍ਰਸੰਸਾ ਖੱਟੀ।

ਠਾਕੁਰ ਜੀ ਨੇ ਦੱਸਿਆ : ਸਾਡੇ ਬੱਚੇ, ਮੁਕਾਬਲੇ ਦੇ ਖਿਡਾਰੀਆਂ ਦੇ ਪੁੱਤਰ ਹੀ ਜਾਪਦੇ ਸਨ। ਉਮਰ ਦਾ ਫਾਸਲਾ ਏਨਾ ਸੀ। ਫਾਈਨਲ ਵਿਚ ਬੜਾ ਤਕੜਾ ਮੋਰਚਾ ਲੈ ਕੇ, ਦੋ ਗੋਲਾਂ ਤੇ ਹਾਰੇ। ਲੋਕਾਂ ਦੀ ਪ੍ਰਾਰਥਨਾ ਸੀ ਕਿ ਧਮੋਟ ਵਿਚ ਸਤਿਗੁਰੂ ਜੀ

ਵੀ ਦਰਸ਼ਨ ਦੇਣ ਜਿੰਨਾਂ ਨੇ ਦੋਨੇ ਵਧੀਆ ਬੱਚੇ, ਸਿੰਘ ਸਰੂਪ ਖਿਡਾਰੀ ਤਿਆਰ ਕੀਤੇ ਹਨ। ਫਾਈਨਲ ਮੈਚ ਸਮੇਂ ਸ੍ਰੀ ਸਤਿਗੁਰੂ ਜੀ ਵੀ ਦਰਸ਼ਨ ਦਿੱਤੇ।

### ਸਤਿਗੁਰੂ ਜੀ ਦਾ ਰੋਜ਼ਾਨਾ ਪ੍ਰੋਗਰਾਮ

ਰਾਤੀਂ ਸੰਤ ਮਹਿੰਦਰ ਸਿੰਘ ਪੂਰਬਾ ਨੇ ਸਤਿਗੁਰੂ ਜੀ ਦੇ ਇਸ ਸਮੇਂ ਦੇ ਰੋਜ਼ਾਨਾ ਪ੍ਰੋਗਰਾਮ ਬਾਰੇ ਦੱਸਿਆ : ਅੱਜ ਕੱਲ੍ਹ ਤਾਂ ਦੀਨ ਦਿਆਲ ਜੀ ਰਾਤੀਂ ਇਕ ਵਜੇ ਉਠ, ਇਸ਼ਨਾਨ ਪਾਣੀ ਕਰ, ਦੋ ਵਜੇ ਤਕ ਨਾਮ ਸਿਮਰਨ ਲਈ ਬੈਠ ਜਾਂਦੇ ਹਨ। ਪਰ ਦੋ ਚਾਰ ਦਿਨਾਂ ਤਕ 1.00 ਵਜੇ ਤੋਂ ਜਾਗੋ ਕਰ ਕੇ 5.00 ਵਜੇ ਤਕ ਨਾਮ ਸਿਮਰਨ ਹੋਇਆ ਕਰੇਗਾ। ਸਿੰਘਾਂ ਵਿਚੋਂ 25 ਸਰੀਰ ਤੇ ਬੀਬੀਆਂ ਵਲੋਂ 150 ਨਾਮ ਸਿਮਰਨ ਲਈ ਬੈਠਦੇ ਹਨ। ਸਤਿਗੁਰੂ ਜੀ ਅਲਹਿਦਾ, ਸਿੰਘ ਵੱਖਰੇ ਤੇ ਬੀਬੀਆਂ ਦਾ ਸਿਮਰਨ ਸਥਾਨ ਵਖਰਾ ਹੁੰਦਾ ਹੈ। ਦੁਪਹਿਰੇ 1.00 ਤੋਂ 2.00 ਤਕ ਕਥਾ, 2.00 ਤੋਂ 3.00 ਤਕ ਸਮੂਹਕ ਨਾਮ ਸਿਮਰਨ ਅਤੇ 3.00 ਤੋਂ 4.00 ਵਜੇ ਤਕ ਕੀਰਤਨ ਹੁੰਦਾ ਹੈ। ਪ੍ਰਬੰਧ ਵਾਲੇ ਪੁਰਸ਼ ਤੇ ਇਸਤਰੀਆਂ 1.00 ਤੋਂ 5.00 ਸ਼ਾਮ ਤਕ ਨਾਮ ਸਿਮਰਨ ਕਰਦੇ ਹਨ।

## 22 ਸਤੰਬਰ 1981, ਮੰਗਲਵਾਰ
## ਸ੍ਰੀ ਭੈਣੀ ਸਾਹਿਬ (ਮੇਲਾ)

ਸਵੇਰੇ 5.00 ਵਜੇ ਆਸਾ ਦੀ ਵਾਰ ਦੇ ਕੀਰਤਨ ਸਮੇਂ ਹਰੀ ਮੰਦਰ ਵਿਚ ਪਹੁੰਚਾ। ਮਿੰਨ੍ਹੇ-ਮਿੰਨ੍ਹੇ ਚਾਨਣ ਵਿਚ 300 ਇਸਤਰੀ ਪੁਰਸ਼ ਹਰਬੰਸ ਸਿੰਘ ਘੁੱਲੇ ਤੇ ਸ਼ੇਰ ਸਿੰਘ ਦਾ ਕੀਰਤਨ ਸੁਣ ਰਹੇ ਸਨ। ਸਤਿਗੁਰੂ ਜੀ ਨੇ ਅੱਜ 5.30 ਵਜੇ ਹੀ ਦਰਸ਼ਨ ਦਿੱਤੇ। ਸਮੁੱਚੀ ਸੰਗਤ ਨੇ ਉਠ ਕੇ, ਜੈਕਾਰਾ ਬੁਲਾ ਕੇ ਸੁਆਗਤ ਕੀਤਾ। ਡੇਢ ਘੰਟੇ ਬਾਅਦ ਕੀਰਤਨ ਦੀ ਸਮਾਪਤੀ ਹੋਈ। ਪੂਰਬਾ ਦੁਆਰਾ ਕੀਤੀ ਗਈ ਅਰਦਾਸ ਸਮੇਂ ਸ੍ਰੀ ਹਜ਼ੂਰ ਮੁੜ ਕੋਠੀ ਵਿਚ ਚਲੇ ਗਏ।

### ਵਿਹਲ ਦੇ ਪਲ

9.30 ਵਜੇ ਮੈਂ ਕੋਠੀ ਗਿਆ। ਪੁਰਾਣੀ ਕੋਠੀ ਦੇ ਲਹਿੰਦੀ ਵਲ ਦੇ ਕਮਰੇ ਵਿਚ ਸ੍ਰੀ ਹਜ਼ੂਰ ਦਾ ਨਿਵਾਸ ਤੇ ਏਸੇ ਪਾਸੇ ਦੇ ਬਾਹਰਵਾਰ ਇਕ ਤਖ਼ਤਪੋਸ਼ ਹੈ। ਸਫੇਦ, ਕਢਾਈਦਾਰ ਤੇ ਸੁੱਚੀ ਚੱਦਰ ਨਾਲ ਢਕੇ ਬਿਸਤਰੇ ਨਾਲ ਸਜੇ ਤਖ਼ਤਪੋਸ਼ ਤੇ ਬੈਠੇ ਸਤਿਗੁਰੂ ਜੀ ਅਖ਼ਬਾਰ ਪੜ੍ਹ ਰਹੇ ਸਨ। ਅਤੇ ਹੇਠ ਸਫ ਤੇ ਬੈਠੇ ਸਨ ਸੰਤ ਭਗਵਾਨ ਸਿੰਘ ਭੱਦਿਵਾਲੀ ਅਤੇ ਸੰਤ ਸੁਜਾਨ ਸਿੰਘ ਅਜਨਾਲਾ।

### ਸੰਜਮ ਲੋੜੀਏ

ਜਲੰਧਰ, ਅੰਮ੍ਰਿਤਸਰ ਆਦਿ ਦੀਆਂ ਘਟਨਾਵਾਂ (ਕਤਲ, ਅੱਗਾਂ ਆਦਿ) ਤੇ ਦੁੱਖ ਦਾ ਇਜ਼ਹਾਰ ਕਰ ਕੇ ਸਤਿਗੁਰੂ ਜੀ ਇਸ ਤਣਾਉ ਨੂੰ ਵੀ ਅਖ਼ਬਾਰਾਂ ਦੀ ਪੈਦਾਵਾਰ

ਦੱਸ ਰਹੇ ਸਨ । ਸਤਿਗੁਰਾਂ ਦੇ ਵਿਚਾਰ ਅਨੁਸਾਰ ਅਖ਼ਬਾਰਾਂ ਉਸ ਸੰਜਮ ਤੋਂ ਕੰਮ ਨਹੀਂ ਲੈਂਦੀਆਂ ਜਿਸ ਨਾਲ ਦੇਸ਼ ਦੇ ਹਿਤ ਨੂੰ ਨੁਕਸਾਨ ਨ ਹੋਵੇ । ਸਤਿਗੁਰੂ ਜੀ ਨੇ ਇਕੋ ਖ਼ਬਰ ਨੂੰ ਜਿਵੇਂ ਤਿੰਨ ਵੱਖ-ਵੱਖ ਅਖ਼ਬਾਰਾਂ ਨੇ ਰੰਗਤ ਚਾੜ੍ਹੀ, ਮੈਨੂੰ ਪੜ੍ਹ ਕੇ ਸੁਣਾਈ । ਇਸ ਬਾਰੇ ਸਤਿਗੁਰੂ ਜੀ ਨੇ ਚੰਡੀਗੜ੍ਹ ਦੀ ਅਖ਼ਬਾਰ ਦੀ ਭੂਮਿਕਾ ਨੂੰ ਵੀ ਯੋਗ ਨਹੀਂ ਜਾਣਿਆ ।

### ਚਲੋ ਨਹਿਰ ਨੂੰ

ਘੜੀ ਵੇਖੀ ਤਾਂ ਸਤਿਗੁਰੂ ਜੀ ਕਹਿਣ ਲਗੇ : ਓਹ ਹੋ, 10 ਵਜ ਗਏ ਹਨ । ਚਲੋ ਨਹਿਰ ਨੂੰ ਚੱਲੀਏ, ਪ੍ਰਸ਼ਾਦ ਛਕੀਏ ਅਤੇ ਅਸੀਂ ਸਾਰੇ ਹੀ ਜੋ ਖ਼ਬਰਾਂ ਸੁਣ-ਪੜ੍ਹ ਰਹੇ ਸਾਂ ਉਠ ਆਏ । ਆਪ ਜੀ ਦੇ ਸੇਵਕ ਨਹਿਰ ਤੇ ਜਾਣ ਦੀਆਂ ਤਿਆਰੀਆਂ ਵੱਟਣ ਲੱਗੇ ।

ਉਸ ਘੜੀ ਮੈਂ ਮੋਢੇ ਬੈਗ ਪਾਈ ਤੇ ਸੱਜੇ ਹੱਥ ਸਫ਼ਾਰੀ ਸੂਟਕੇਸ ਫੜੀ ਦਿੱਲੀ ਨੂੰ ਤੁਰਨ ਦੀ ਤਿਆਰੀ ਵਿਚ ਸਾਂ ਕਿ ਸਤਿਗੁਰੂ ਜੀ ਦੀ ਲੰਮੀ ਮਰਸੀਡੀਜ਼ P.J.Q. 1 ਅਛੋਪਲੇ ਮੇਰੇ ਪਾਸ ਆ ਖਲੋਤੀ। ਸਤਿਗੁਰੂ ਜੀ ਨੇ ਸੀਟ ਦਾ ਸ਼ੀਸ਼ਾ ਨੀਵਾਂ ਕੀਤਾ ਤੇ ਪੁੱਛਿਆ : "ਸਗੋਂ ਕਿਤੇ ਜਾ ਰਹੇ ਓ ?"

"ਜੀ, ਦੀਨ ਦਿਆਲ, ਦਿੱਲੀ ਨੂੰ ਤਿਆਰੀ ਹੈ !"

"ਆਓ ਫਿਰ ਗੱਡੀ ਵਿਚ ਬੈਠੋ, ਭੱਠੇ ਤੇ ਲਾਹ ਦਿਆਂਗੇ ।"

ਤਾਕੀ ਖੁਲ੍ਹੀ । ਗੁਰਮੁਖ ਸਿੰਘ ਚਾਲਕ ਸੀ । ਪਿਛਲੀਆਂ ਸੀਟਾਂ ਤੇ ਸੰਤ ਜਗਤਾਰ ਸਿੰਘ ਜੀ ਤੇ ਬਲਦੇਵ ਸਿੰਘ ਸੇਵਕ, ਇਸ ਤੋਂ ਪਿਛਲੀਆਂ ਸੀਟਾਂ ਤੇ ਠਾਕੁਰ ਉਦੇ ਸਿੰਘ ਜੀ, ਪੂਰਬਾ ਤੇ ਲਾਂਗਰੀ ਸਤਨਾਮ ਸਿੰਘ ਬੈਠੇ ਸਨ । ਵਿਚਕਾਰਲੀ ਸੀਟ ਉਤੇ ਮੇਰੇ ਬੈਠਣ ਨਾਲ ਗੱਡੀ ਹੁਮਕ ਪਈ । ਬੇ-ਆਵਾਜ਼ ਹਵਾ ਨਾਲ ਅਠਖੇਲੀਆਂ ਕਰਨ ਲਗੀ ।

### ਅਨੰਦ ਕਾਰਜ

ਕਾਰ ਅਜੇ ਸੰਤ ਗੁਰਬਖਸ਼ ਸਿੰਘ ਅਮਲੀ ਦੇ ਖੂਹ ਤੋਂ ਜ਼ਰਾ ਕੁ ਹੀ ਅੱਗੇ ਲੰਘੀ ਸੀ ਕਿ ਸੱਜੇ ਹੱਥ ਵਲ ਬਜ਼ੁਰਗ ਨਾਮਧਾਰੀ ਆਉਂਦਾ ਹੋਇਆ, ਅਦਬ ਵਿਚ ਹੱਥ ਜੋੜ ਝੁਕ ਗਿਆ । ਗੱਡੀ ਖਲ੍ਹਾਰਨ ਦਾ ਆਦੇਸ਼ ਮਿਲਿਆ ਤੇ ਜਿਵੇਂ ਮੈਨੂੰ ਕਹਿਣਾ ਹੋਵੇ, ਇਕ ਇਕ ਅੱਖਰ ਕਰਕੇ ਫ਼ਰਮਾਇਆ : ਬ ਰ ਹ ਮਾ ਸਿੰਘ ਮ ਨੇ ਸ ਰ । ਗੱਡੀ ਰੁਕਦਿਆਂ ਹੀ ਸਿੰਘ ਖੱਬੇ ਪਾਸੇ ਆ ਗਿਆ । ਸਤਿਗੁਰੂ ਜੀ ਨੇ ਸ਼ੀਸ਼ਾ ਖੋਲ੍ਹਿਆ । ਸਿੰਘ ਨੇ ਜੇਬ ਟਟੋਲਣੀ ਸ਼ੁਰੂ ਕੀਤੀ । ਉਪਰਲੇ ਕਾਗਜ਼ ਫਰੋਲਦਿਆਂ 50/- ਦਾ ਨੋਟ ਕਢ ਚਰਨਾਂ ਤੇ ਧਰ ਕੇ ਨਮਸਕਾਰ ਕੀਤੀ ਅਤੇ ਨਾਲ ਹੀ ਇਕਦਮ ਸ਼ੁਰੂ ਹੋ ਗਿਆ :—

"ਸੱਚੇ ਪਾਤਸ਼ਾਹ ਜੀ, ਬੈਂਕੋਕ ਤੋਂ ਕਿਸੇ ਸੇਠੀ ਦੇ ਲੜਕੇ ਦੀ ਫੋਟੋ ਆਈ ਹੈ । ਵਿਆਹ ਬਾਰੇ ਪਰਵਾਨਗੀ ਲਈ ਅਰਜ਼ ਕਰਨੀ ਸੀ ।" ਤੇ ਸਿੰਘ ਫਿਰ ਆਪਣੀਆਂ ਜੇਬਾਂ ਦੀ ਟੋਹਾ ਟਾਹੀ ਕਰਨ ਲੱਗਾ ।

"ਫੋਟੋ ਕਿੱਥੇ ਹੈ ?"

"ਮੇਰੇ ਪਾਸ ਹੀ ਹੈ, ਮੈਂ ਕੱਢ ਰਿਹਾ ਹਾਂ।"

ਤਸਵੀਰ ਨਿਕਲੀ। ਇਕ ਛਬੀਲੇ ਨੌਜਵਾਨ ਦੀ ਸੀ। ਸਿੱਧੀ ਦਸਤਾਰ, ਗਲੇ ਕਮੀਜ਼, ਭਰਵਾਂ, ਚਮਕਦਾਰ ਚਿਹਰਾ। ਸਤਿਗੁਰੂ ਜੀ ਪਛਾਣ ਕੇ ਕਿਹਾ : ਇਹ ਤਾਂ ਸੇਠੀ ਮੇਰੇ ਸਰਨਾਵੀਏਂ ਦਾ ਲੜਕਾ ਹੈ। ਭਜਨੋ ਦਾ ਬੇਟਾ। ਠੀਕ ਹੈ ਇਹ। ਅਤੇ ਮਹਿੰਦਰ ਸਿੰਘ ਪੂਰਬੇ ਨੂੰ ਹੁਕਮ ਹੋਇਆ : ਤਰਸੇਮ ਸਿੰਘ ਨੂੰ ਕਹਿ ਦੇਣਾ ਚਿੱਠੀ ਲਿਖ ਦੇਵੇ। ਇਹਨਾਂ ਦੇ ਵਿਆਹ ਦੀ ਪਰਵਾਨਗੀ ਹੋ ਗਈ ਹੈ।

ਤੇ ਗੱਡੀ ਨੇ ਮੁੜ ਰਫ਼ਤਾਰ ਫੜ ਲਈ। ਵਿਆਹ ਦੀ ਗੱਲ ਚਲਣ 'ਤੇ ਮੈਨੂੰ ਆਪਣੀ ਸਭ ਤੋਂ ਛੋਟੀ ਪਰ ਵਿਆਹੁਣ ਯੋਗ ਲੜਕੀ ਜਸਕਿਰਣ ਦੀ ਯਾਦ ਆਈ : ਦੀਨ ਦਿਆਲ ! ਇਕ ਮੇਰੀ ਲੜਕੀ ਵੀ ਵਿਆਹੁਣ ਯੋਗ ਹੈ। ਤੇ ਆਪ ਜੀ ਨੇ ਪ੍ਰਬੰਧ ਕਰਨਾ ਹੈ।

"ਕਿੰਨੀ ਉਮਰ ਦੀ ਏ ?"

"ਅਠਾਰਾਂ ਸਾਲ ਦੀ ਏ ਜੀ।"

"ਠੀਕ ਹੈ, ਉਹਦਾ ਵਿਆਹ ਵੀ ਬਾਈਲੈਂਡ ਕਰ ਦਿੰਦੇ ਹਾਂ।"

"ਸੱਚੇ ਪਾਤਸ਼ਾਹ ਜੀ, ਕਵੀ ਹੁਰਾਂ ਦਾ ਇਕ ਲੜਕਾ ਵੀ ਵਿਆਹੁਣ ਯੋਗ ਹੈ" ਮਹਿੰਦਰ ਸਿੰਘ ਪੂਰਬੇ ਨੇ ਯਾਦ ਕਰਾਇਆ।

"ਨਹੀਂ ਜੀ ਉਸ ਨੂੰ ਕਮਾਉਣ ਯੋਗ ਕਰ ਕੇ ਹੀ ਵਿਆਹ ਦੀ ਗੱਲ ਕਰਾਂਗੇ।" ਮੈਂ ਕਿਹਾ।

ਸਤਿਗੁਰਾਂ ਬਚਨ ਕੀਤਾ : "ਇਹਦੀ ਚਿੰਤਾ ਤੁਸੀਂ ਕਿਉਂ ਕਰੋ। ਉਹਦੀ ਲਿਖਣ ਕਲਾ ਨੂੰ ਵੀ ਮੈਂ ਸਜੀਵ ਰੱਖਣਾ ਹੈ। ਉਸ ਨੂੰ ਵੀ ਬਾਈਲੈਂਡ ਵਿਆਹਵਾਂਗੇ।"

ਅਤੇ ਨਿੱਕੀਆਂ ਮੋਟੀਆਂ ਹੋਰ ਗੱਲਾਂ ਕਰਦਿਆਂ ਰੋਪੜ ਵਾਲੀ ਨਹਿਰ ਦਾ ਠੀਲੋਂ ਵਾਲਾ ਪੁਲ ਆਇਆ। ਮੈਂ ਗੱਡੀਓਂ ਉਤਰ ਬੈਠਾ। ਨਮਸਕਾਰ ਕੀਤੀ। ਕਾਰ ਆਪਣੇ ਡੇਰੇ ਨੂੰ ਹੋ ਗਈ। ਏਥੋਂ ਮੋਟਰ ਬੋਟ ਤੇ ਪਾਰ ਹੋ, ਡੇਰੇ ਜਾ, ਇਸ਼ਨਾਨ ਪਾਣੀ ਕਰ ਪ੍ਰਸ਼ਾਦ ਛਕਣਗੇ।

## ਮੇਰਾ ਉਤਾਰਾ ਦਿੱਲੀ

ਮੈਂ 6.00 ਵਜੇ ਸ਼ਾਮੀ ਦਿੱਲੀ ਪਹੁੰਚ ਗਿਆ। ਘਰ ਜਾਂਦਿਆਂ ਨੂੰ ਮੇਰੀ ਵੱਡੀਓਂ ਛੋਟੀ ਲੜਕੀ, ਅਵਿਨਾਸ਼ ਦਾ ਖ਼ਤ ਆਇਆ ਪਿਆ ਸੀ ਕਿ ਉਸ ਦੀ ਸੱਸ 12.9.81 ਦੀ ਗੁਜ਼ਰ ਗਈ ਹੈ ਤੇ 29.9.81 ਨੂੰ ਉਸ ਦੇ ਨਮਿਤ ਭੋਗ ਪੈਣਾ ਹੈ, ਅਸੀਂ ਜ਼ਰੂਰ ਪੁੱਜੀਏ।

## 25 ਸਤੰਬਰ 1981, ਸ਼ੁਕਰਵਾਰ
## ਨਵੀਂ ਦਿੱਲੀ

### ਹੰਸਪਾਲ ਯੂ. ਐਨ. ਓ. ਵਿਚ

ਮੈਂ, ਸ. ਹਰਵਿੰਦਰ ਸਿੰਘ ਹੰਸਪਾਲ ਨੂੰ ਸਵੇਰੇ ਸਵੇਰੇ ਮਿਲਣ ਗਿਆ ਤਾਂ ਉਸ ਅਫ਼ਰੀਕਾ ਦੌਰੇ ਦੀ ਸੁਗਾਤ, ਅਫ਼ਰੀਕਾ ਦਾ ਪਿੱਤਲ ਦਾ ਨਕਸ਼ਾ (ਕਟ ਪੀਸ) ਉੱਤੇ ਪਿੱਤਲ ਦਾ ਗੈਂਡਾ ਲੱਗਾ, ਸ਼ੋ ਪੀਸ ਦੇ ਤੌਰ 'ਤੇ ਦਿੱਤੀ। ਪਿੱਛੇ ਜਦੋਂ ਸ੍ਰੀ ਮਾਨ ਐਮ. ਪੀ. ਅਫ਼ਰੀਕਾ ਤੋਂ ਆਇਆ ਹੀ ਸੀ ਤਾਂ ਉਸ ਕੁਛ ਰੰਗੀਨ ਫੋਟੋ ਵਖਾਲੀਆਂ ਸਨ ਜਿਨ੍ਹਾਂ ਵਿਚ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੀਆਂ ਸ੍ਰੀ ਸਤਿਗੁਰੂ ਜੀ ਨਾਲ ਅਤੇ ਸੇਠ ਤਰਲੋਕ ਸਿੰਘ ਅਤੇ ਹੰਸਪਾਲ ਜੀ ਨਾਲ ਸਨ। ਉਸ ਦੱਸਿਆ ਕਿ ਨੈਰੋਬੀ ਵਿਚ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨਾਲ ਸਾਨੂੰ ਇਕਾਂਤ ਬੈਠ ਕੇ ਵਿਚਾਰਨ ਦਾ ਸਮਾਂ ਮਿਲ ਗਿਆ ਸੀ।

ਅੱਜ ਕਿਸੇ ਐਮ. ਪੀ. ਬੀਬੀ ਅਮਰਜੀਤ ਕੌਰ ਨੇ ਸਵੇਰੇ ਸਵੇਰੇ ਹੰਸਪਾਲ ਜੀ ਨੂੰ ਵਧਾਈ ਦਿੱਤੀ ਕਿ ਪ੍ਰਧਾਨ ਮੰਤਰੀ ਨੇ ਵਿਦੇਸ਼ੀ ਦੌਰੇ 'ਤੇ ਜਾਣ ਤੋਂ ਪਹਿਲੇ ਯੂ. ਐਨ. ਓ. ਵਿਚ ਭੇਜਣ ਵਾਲੇ ਡੈਲੀਗੇਸ਼ਨ ਲਈ ਪੰਜ ਪਾਰਲੀਮੈਂਟ ਮੈਂਬਰਾਂ ਦੇ ਨਾਂ ਤਜਵੀਜ਼ ਕੀਤੇ ਉਨ੍ਹਾਂ ਵਿਚ ਹਰਵਿੰਦਰ ਸਿੰਘ ਹੰਸਪਾਲ ਦਾ ਨਾਮ ਵੀ ਹੈ। ਬੀਬੀ ਅਮਰਜੀਤ ਕੌਰ ਨੇ ਪਰਸੋਂ ਵੀ ਏਸੇ ਭਾਵ ਦਾ ਫ਼ੋਨ ਕੀਤਾ ਸੀ ਜੋ ਹੰਸਪਾਲ ਜੀ ਨੂੰ ਮਿਲ ਨਾ ਸਕਿਆ।

ਅੱਜ ਦੇ 'ਇੰਡੀਅਨ ਐਕਸਪ੍ਰੈਸ' ਤੇ 'ਹਿੰਦੁਸਤਾਨ ਟਾਈਮਜ਼' ਵਿਚ ਵੀ ਸ੍ਰੀ ਹੰਸਪਾਲ ਦੇ ਯੂ. ਐਨ. ਓ. ਵਿਚ ਜਾਣ ਬਾਰੇ ਖ਼ਬਰ ਛਪੀ ਹੋਈ ਸੀ।

ਨਾਮਧਾਰੀ ਐਮ. ਪੀ. ਨੇ ਦੱਸਿਆ ਕਿ 21.9.81 ਨੂੰ ਬੋਤਸਵਾਨਾ ਦੇ ਪ੍ਰੈਜ਼ੀਡੈਂਟ ਨੂੰ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਵਲੋਂ ਦਿੱਤੇ ਗਏ ਦੁਪਹਿਰ ਦੇ ਭੋਜ ਵਿਚ ਉਸ ਨੂੰ ਵੀ ਸੱਦਿਆ ਗਿਆ ਸੀ। ਪਰ ਇਹ ਸਭ ਤੋਂ ਪਿੱਛੋਂ ਹੀ ਪਹੁੰਚ ਸਕੇ। ਪ੍ਰਧਾਨ ਮੰਤਰੀ ਕੁਝ ਪਰੇਸ਼ਾਨ ਲੱਗ ਰਹੀ ਸੀ। ਉਹ ਫ਼ੌਰਨ ਇਸ ਵਲ ਆਈ ਤੇ ਖਾਣੇ ਦੇ ਮੇਜ਼ ਵਲ ਲਿਜਾਂਦਿਆਂ ਉਸ ਪੁੱਛਿਆ : "ਪੰਜਾਬ ਦੀ ਹਾਲਤ ਕੈਸੀ ਹੈ?" "ਇੰਨੀ ਮਾੜੀ ਨਹੀਂ ਜਿੰਨੀ ਦੀ ਰਿਪੋਰਟ ਆਪ ਨੂੰ ਪੁੱਜੀ ਹੈ।" ਤੇ ਪ੍ਰਧਾਨ ਮੰਤਰੀ ਨੇ ਆਪਣੇ ਨਿੱਜੀ ਸਕੱਤਰ ਮਿ: ਅਲੈਗਜ਼ੈਂਡਰ ਨਾਲ ਸ. ਹੰਸਪਾਲ ਦੀ ਮੁਲਾਕਾਤ ਕਰਵਾਈ ਅਤੇ ਕਿਹਾ : "ਇਸ ਨੂੰ ਸਭ ਕੁਝ ਦੱਸੋ।" ਹੰਸਪਾਲ ਦੀ ਸਲਾਹ ਮੰਨੀ ਗਈ। ਸ. ਹੰਸਪਾਲ ਸਪਸ਼ਟ ਕਰਨਾ ਚਾਹੁੰਦਾ ਸੀ ਕਿ ਪੰਜਾਬ ਕਾਂਗਰਸ ਦੀ ਅੰਦਰੂਨ ਧੜੇਬਾਜ਼ੀ, ਸਥਿਤੀ ਦਾ ਸਹੀ ਜਾਇਜ਼ਾ ਨਹੀਂ ਲੈਣ ਦਿੰਦੀ। ਅੰਤ ਉਤੇ ਪ੍ਰਧਾਨ ਮੰਤਰੀ ਦੇ ਨਿੱਜੀ ਆਦਮੀ ਵਲੋਂ ਰਿਪੋਰਟ ਆਉਣ 'ਤੇ ਹੰਸਪਾਲ ਦਾ ਜਾਇਜ਼ਾ ਸਹੀ ਪਾਇਆ ਗਿਆ।

### ਬਾਜਵਾ ਬਾਰੇ

ਹੰਸਪਾਲ ਨੂੰ ਮੈਂ ਬਾਜਵਾ ਫ਼ੋਟੋਗ੍ਰਾਫਰ ਬਾਰੇ ਸਤਿਗੁਰੂ ਜੀ ਦਾ ਫ਼ਿਕਰ ਦੱਸ ਕੇ ਪੁੱਛਿਆ : ਚੀਫ਼ ਮਨਿਸਟਰ ਨਾਲ ਮੁਲਾਕਾਤ ਸਮੇਂ ਗੱਲ ਕਰਨੀ ਯਾਦ ਰਹੀ? ਉਸ

ਦੱਸਿਆ ਕਿ 21.9.81 ਨੂੰ ਪਹਿਲਾਂ ਦਰਬਾਰਾ ਸਿੰਘ ਨੂੰ ਮਿਲ ਕੇ ਬਾਜਵੇ ਬਾਰੇ ਗੱਲ ਕਰ ਕੇ ਆਇਆ ਸਾਂ। ਸੀ. ਐਮ. ਨੇ ਪਰਸਨਲ ਸੈਕ੍ਰੇਟਰੀ ਨੂੰ ਨੋਟ ਕਰਵਾ ਦਿੱਤਾ ਸੀ। ਮੇਰੀ ਗੱਲ ਸੁਣ ਕੇ ਸ. ਹੰਸਪਾਲ ਕਿਹਾ : ਮੈਂ ਪਿੱਛਾ ਕਰਦਾ ਰਹਾਂਗਾ।

## ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ

ਏਥੇ ਬੈਠਿਆਂ ਹੀ ਮੇਰੇ ਨਾਲ ਹੰਸਪਾਲ ਨੇ ਗੱਲ ਕੀਤੀ ਕਿ ਸਤਿਗੁਰਾਂ ਦੀ ਕਿਰਪਾ, ਉਸ ਦੇ ਉੱਦਮ ਅਤੇ ਸੰਤ ਮਹਿੰਦਰ ਸਿੰਘ ਬਲਵੰਤ ਸਿੰਘ ਬਾਲੀ ਨਗਰ ਦੀ ਮਦਦ ਨਾਲ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੀ ਟੈਂਪਰੇਰੀ ਬਿਲਡਿੰਗ ਬਣ ਕੇ ਤਿਆਰ ਹੋ ਰਹੀ ਹੈ।

ਮੇਰੇ ਆਪਣੇ ਘਰ ਆ ਜਾਣ 'ਤੇ ਸੰਤ ਸੁਖਦੇਵ ਸਿੰਘ ਬਾਲੀ ਨਗਰ ਨੂੰ ਮੇਰੇ ਵਲ ਭੇਜਿਆ ਜੁ ਮੈਨੂੰ ਕਾਰ ਦੁਆਰਾ ਮਾਨਸਰੋਵਰ ਗਾਰਡਨ ਵਿਚਲੇ ਇਸ ਸਕੂਲ ਦੀ ਬਿਲਡਿੰਗ ਵਿਚ ਲੈ ਗਿਆ। ਸ. ਸੁਖਦੇਵ ਸਿੰਘ ਨੇ ਦੱਸਿਆ : ਸਕੂਲ ਦੀ ਜਗਹ ਹੰਸਪਾਲ ਜੀ ਦੇ ਕਿਸੇ ਰਿਸ਼ਤੇਦਾਰ ਦੀ ਸੀ। 400 ਗਜ਼ ਦਾ ਪਲਾਟ 500/- ਮਹੀਨਾ ਕਰਾਏ 'ਤੇ ਲਿਆ ਗਿਆ ਹੈ। 8 ਕਮਰੇ ਆਹਮੋ ਸਾਹਮਣੇ ਪਾ ਦਿੱਤੇ ਗਏ ਹਨ। ਹੁਣ ਤਕ ਲਗਭਗ 70,000/- ਖ਼ਰਚ ਆ ਚੁੱਕੇ ਹਨ। ਸੰਗਤ ਵਲੋਂ ਅਜੇ ਤਕ 15000/- ਹੀ ਮਿਲਿਆ ਹੈ, ਬਾਕੀ ਰਕਮ ਅਸਾਂ ਅਤੇ ਮਹਿੰਦਰ ਸਿੰਘ ਹੁਰਾਂ ਖ਼ਰਚ ਕਰ ਕੇ ਸਤਿਗੁਰੂ ਜੀ ਦੀ ਇੱਛਾ ਪੂਰੀ ਕਰ ਦਿੱਤੀ ਹੈ।

ਏਨੇ ਚਿਰ ਨੂੰ ਰਮੇਸ਼ ਨਗਰ ਦਾ ਸੰਤ ਸਤਨਾਮ ਸਿੰਘ ਵੀ ਮੌਕੇ 'ਤੇ ਆ ਗਿਆ। ਸ. ਸੁਖਦੇਵ ਸਿੰਘ ਨੇ ਦੱਸਿਆ : ਇਹਨਾਂ ਸੰਤਾਂ ਦੀ ਦੇਖ-ਰੇਖ ਹੇਠ ਹੀ ਸਾਰੀ ਤਿਆਰੀ ਹੋ ਰਹੀ ਹੈ। ਮੌਕੇ ਦੀ ਹਾਜ਼ਰੀ ਇਨ੍ਹਾਂ ਸੰਤਾਂ ਦੀ ਹੀ ਹੈ। ਅਸੀਂ ਤਾਂ ਰਕਮਾਂ ਅਤੇ ਸਾਮਾਨ ਹੀ ਕੱਠਾ ਕਰਨ ਵਾਲੇ ਸਾਂ। ਦਿੱਸਦਾ ਪਿਆ ਸੀ ਸੁਖਦੇਵ ਸਿੰਘ ਆਪਣੀ ਪਰਵਾਰਕ ਨਮਰਤਾ ਹੀ ਦੁਹਰਾ ਰਿਹਾ ਸੀ। ਇਸ ਤੋਂ ਇਹ ਵੀ ਪਤਾ ਲੱਗਾ ਕਿ ਇਸ ਸਾਲ ਤਾਂ ਬੱਚਿਆਂ ਦੀ ਗਿਣਤੀ ਘੱਟ ਹੀ ਰਹੇਗੀ, ਅਗਲੇ ਤਾਲਾਮੀ ਸਾਲ ਵਿਚ ਲੋੜ ਜੋਗੇ ਬੱਚੇ ਆ ਹੀ ਜਾਣਗੇ।

ਸਕੂਲ ਦੀ ਮੁੱਖ ਅਧਿਆਪਕਾ ਨਾ ਹੁੰਦਿਆਂ ਵੀ ਸਾਰੇ ਇਹ ਫ਼ਰਜ਼ ਬੀਬੀ ਬੇਅੰਤ ਕੌਰ ਸੁਪਤਨੀ ਸ. ਸੰਤ ਸਿੰਘ ਲਈ ਨਿਸ਼ਚਿਤ ਹਨ। ਕਦੇ-ਕਦੇ ਸ. ਸੰਤ ਸਿੰਘ ਵੀ ਉੱਸਰ ਰਹੇ ਇਸ ਮਕਾਨ ਨੂੰ ਵੇਖ ਜਾਂਦੇ ਹਨ।

ਸਤਿਗੁਰੂ ਜੀ ਨੇ ਜਦੋਂ ਮੈਨੂੰ 7.8.81 ਨੂੰ ਅ-ਸੋਚੇ ਦਰਸ਼ਨ ਦਿੱਤੇ ਸਨ ਮੇਰੇ ਪਾਸੋਂ ਉੱਠਦਿਆਂ ਹੀ ਏਸੇ ਸਕੂਲ ਦਾ ਨੀਂ'ਹ ਪੱਥਰ ਧਰਨ ਗਏ ਸਨ। 29.8.81 ਨੂੰ ਸੀਮਿੰਟ ਦੀਆਂ ਛੱਤਾਂ ਵਾਲੇ 8 ਕਮਰੇ ਤਿਆਰ ਹੋ ਗਏ ਸਨ। ਹੁਣ ਸਮੁੱਚੀ ਤਿਆਰੀ ਮੁਕੰਮਲ ਹੋ ਗਈ ਹੈ। ਸੁਖਦੇਵ ਸਿੰਘ ਹੁਰਾਂ ਦੱਸਿਆ : ਬੱਚਿਆਂ ਨੂੰ ਲੈਣ ਯੋਗ ਤਾਂ ਅਸੀਂ ਅਗਲੇ ਮਹੀਨੇ ਹੋ ਸਕਾਂਗੇ।

## ਬੀਬੀਆਂ ਦੇ ਮੇਲੇ ਬਾਰੇ

ਸ੍ਰੀ ਭੈਣੀ ਸਾਹਿਬ ਵਿਚਲਾ ਮੇਲਾ ਬੀਬੀਆਂ ਵਲੋਂ ਹੋ ਰਿਹਾ ਹੈ। ਵੱਡੀਆਂ

ਪਾਕਟਾਂ ਵਿਚੋਂ ਆਪਣੇ ਆਪ ਹੀ ਉਗਰਾਹੀ ਹੋ ਕੇ ਭੈਣੀ ਸਾਹਿਬ ਪੁੱਜ ਜਾਵੇਗੀ ਪਰ ਦਿੱਲੀ ਵਿਚ ਸ. ਸੁਖਦੇਵ ਸਿੰਘ ਨੇ ਦੱਸਿਆ ਕਿ ਉਨ੍ਹ ਨੇ ਮਾਤਾ ਚੰਦ ਕੌਰ ਜੀ ਨਾਲ ਮਿਲ ਕੇ ਆਪ ਉਗਰਾਹੀ ਕਰਵਾਈ ਹੈ। ਲੱਖ ਰੁਪੈ ਦੇ ਅੰਦਰ ਬਾਹਰ ਉਗਰਾਹੀ ਹੋ ਗਈ ਸੀ।

## 27 ਸਤੰਬਰ 1981, ਐਤਵਾਰ
## ਸ੍ਰੀ ਭੈਣੀ ਸਾਹਿਬ

ਮੈਨੂੰ ਪਿਛਲੇ ਦਿਨੀਂ ਭੈਣੀ ਸਾਹਿਬ ਆਇਆਂ ਕਿਹਾ ਗਿਆ ਸੀ ਕਿ ਸਵਾਮੀ ਹਰਨਾਮ ਦਾਸ ਨੇ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੇ ਟੀਕੇ ਦਾ ਪਾਠ 28 ਸਤੰਬਰ ਤੋਂ ਮੁੜ ਜਾਰੀ ਹੋਵੇਗਾ, ਮੈਂ ਵੀ ਉਸ ਵਿਚ ਭਾਗ ਲਵਾਂ।

ਸੋ ਅੱਜ ਸਵੇਰੇ ਪੁੱਤਰੀ ਜਸਕਿਰਨ ਤੇ ਨੂੰਹ ਜੁਗਿੰਦਰ ਕੌਰ ਨਾਲ ਮੈਂ 7 ਵਜੇ ਪੰਜਾਬ ਲਈ ਬਸ ਫੜੀ। ਖੰਨੇ ਤਕ ਦੇ 22.00, ਏਥੋਂ ਸਮਰਾਲੇ ਦੇ 1.20 ਅਤੇ ਅੱਗੇ ਕਟਾਣੀ ਤਕ ਦਾ ਫ਼ੀ ਟਿਕਟ 1.00 ਦੇ, ਫਿਰ ਰਿਕਸ਼ਿਆਂ ਤੇ ਬੈਠ ਭੈਣੀ ਸਾਹਿਬ ਆਏ।

ਮੈਂ ਤਾਂ ਸਿੱਧਾ ਦੀਵਾਨ ਵਿਚ ਹੀ ਗਿਆ। ਤਾਲਾਬ ਦੇ ਪੂਰਬੀ ਹਿੱਸੇ ਵਿਚ ਵਿਛਾਈਆਂ ਗਈਆਂ ਸਫਾਂ ਉਤੇ ਸ੍ਰੀ ਸਤਿਗੁਰੂ ਜੀ ਦੇ ਸਨਮੁਖ 500 ਨਰ ਨਾਰ ਬੈਠੇ ਨਾਮ-ਸਿਮਰਨ ਕਰ ਰਹੇ ਸਨ। ਗੁਰੂ ਕੇ ਇਸ਼ਾਰੇ ਦੁਆਰਾ ਸਥਾਨ ਪ੍ਰਾਪਤੀ ਉਪ੍ਰੰਤ ਮੈਂ ਬੈਠ ਗਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਸਨਾਂ ਤੋਂ ਟੇਪ ਕੀਤਾ ਪੁਜਾਰੀਆਂ ਦੇ ਨਾਮ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮਨਾਮਾ ਨਾਮ ਸਿਮਰਦੀ ਸਾਧ ਸੰਗਤ ਸਰਵਣ ਕਰ ਰਹੀ ਸੀ।

### ਬਾਬਾ ਲਖਮੀਰ ਸਿੰਘ ਦੀ ਬੇਨਤੀ

4 ਵਜੇ ਨਿਤਨੇਮ ਦੀ ਅਰਦਾਸ ਪੂਰਬਾ ਜੀ ਦੁਆਰਾ ਹੋਈ ਤਾਂ ਇਕ ਬਿਰਧ (ਬਾਬਾ ਲਖਮੀਰ ਸਿੰਘ, ਪਿੰਡ ਛਾਪਿਆਂ ਵਾਲੀ, ਜ਼ਿ: ਫਰੀਦਕੋਟ) ਸੰਤ ਦਿਆਲ ਸਿੰਘ ਜੀ ਦੇ ਸਾਹਵੇਂ ਆਇਆ ਤੇ ਆਸਣ ਦੇ ਨਾਲ ਹੀ, ਜਿਵੇਂ ਉਪਰ ਹੀ ਬੈਠ ਜਾਣਾ ਹੋਵੇ ਢਕ ਗਿਆ। ਵਲ੍ਹੇਟੀ ਹੋਈ ਪੱਗ, ਚਿੱਟੀ, ਖਿਲਰਵੀਂ ਭਰਵੀਂ ਦਾੜ੍ਹੀ, ਗੋਲ ਗੋਲ ਐਨਕਾਂ, ਸੋਟੀ ਦੇ ਸਹਾਰੇ ਬੈਠਦਿਆਂ ਹੀ ਦੋਵੇਂ ਹੱਥ ਜੋੜ ਕੇ ਕਹਿਣ ਲੱਗਾ : ਸੱਚਿਆ ਪਾਤਸ਼ਾਹਾ! ਮੇਰੇ ਤੇ ਬੜੀ ਕਿਰਪਾ ਕੀਤੀ ਊ। 8 ਸਾਲ ਹੋਏ ਮੈਂ ਬੁੱਢਾ ਅੱਖਾਂ ਤੋਂ ਅੰਨ੍ਹਾਂ ਹੋ ਗਿਆ ਸਾਂ। ਮੋਤੀਆ ਉਤਰ ਆਇਆ ਸੀ। ਡਾਕਟਰਾਂ ਪਾਸ ਗਿਆ ਤਾਂ ਉਹਨਾਂ ਮੁਨਾਸਬ ਸਮਾਂ ਦੇ ਕੇ ਮੈਨੂੰ ਉਪਰੇਸ਼ਨ ਲਈ ਬੁਲਾਇਆ। ਸੱਜੀ ਅੱਖ ਵਲ ਡਾਕਟਰ, ਖੱਬੀ ਅੱਖ ਵਲ ਜ਼ਨਾਨਾ ਡਾਕਟਰ। ਸੱਜੀ ਅੱਖ ਉਂਜ ਹੀ ਬੰਦ ਸੀ, ਖੱਬੀ ਨੂੰ ਡਾਕਟਰਨੀ ਟੀਕਾ ਲਾ ਦਿੱਤਾ। ਜਦੋਂ ਖੱਬੀ ਅੱਖ ਖੁਲ੍ਹੀ ਤਾਂ ਮੈਨੂੰ ਡਾਕਟਰਨੀ ਦਾ ਝਾਉਲਾ ਜਿਹਾ ਪਵੇ। ਪਰ ਸੱਜੇ ਪਾਸੇ ਖਲੋਤੇ ਡਾਕਟਰ ਨੇ ਖੱਬੀ ਅੱਖ ਤੇ ਪੱਟੀ ਬੰਨ੍ਹ ਕੇ ਤੋਰ ਦਿੱਤਾ। ਮੈਂ ਡਾਕਟਰ ਨਾਲ ਲੜਿਆ ਕਿ ਮੇਰੀ

ਸੱਜੀ ਅੱਖ ਕਿਉਂ ਨਹੀਂ ਬਣਾਈ ? ਖੱਬੀ ਦੀ ਨਜ਼ਰ ਪਰਤ ਆਈ। ਪਰ ਮੈਨੂੰ ਕਾਣਾਪਣ ਚੰਗਾ ਨਹੀਂ ਸੀ ਲਗਦਾ। ਡਾਕਟਰ ਨੇ ਕਹਿ ਦਿੱਤਾ, ਸੱਜੀ ਅੱਖ ਦੀ ਨਜ਼ਰ ਨਹੀਂ ਪਰਤਣੀ।

ਬਾਬਾ ਉੱਚੀ ਉੱਚੀ ਬੋਲ ਰਿਹਾ ਸੀ। ਸਾਰੀ ਸੰਗਤ ਇਕੱਤਰ ਹੋਈ ਸੁਣ ਰਹੀ ਸੀ। ਸਤਿਗੁਰੂ ਵੀ ਸ਼ਾਂਤ ਸਹਿਜ ਮੁਦ੍ਰਾ ਵਿਚ ਬੈਠੇ ਸਨ। ਵਕਤਾ ਬਜ਼ੁਰਗ (97) ਨੂੰ ਜਾਪਿਆ ਕਿ ਸਭੇ ਉਹਦੀ ਗੱਲ ਵਿਚ ਦਿਲਚਸਪੀ ਲੈ ਰਹੇ ਹਨ। ਉਸ ਨੇ ਕਹਿਣਾ ਜਾਰੀ ਰਖਿਆ : ਇਹ ਗੱਲ ਅੱਜ ਤੋਂ 8 ਸਾਲ ਪਹਿਲਾਂ ਦੀ ਹੈ। ਦੀਨ ਦਿਆਲ ਜੀ, ਮੈਂ ਅਕਾਲ ਪੁਰਖ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਮੈਨੂੰ ਸੱਜੇ ਨੇਤਰ ਦੀ ਰੌਸ਼ਨੀ ਦਾ ਦਾਨ ਹੋਵੇ। ਮੈਂ ਦੋਨਾਂ ਅੱਖਾਂ ਵਾਲਾ ਹੋ ਜਾਵਾਂ ਮੈਂ ਭੈਣੀ ਸਾਹਿਬ ਜਾ ਕੇ ਅਖੰਡ ਪਾਠ ਕਰਵਾਵਾਂਗਾ। ਫਿਰ ਮੈਂ ਸੋਚਿਆ ਕਿ ਅਖੰਡ ਪਾਠ ਕਰਵਾਣ ਚਲਾ ਗਿਆ ਤੇ ਦੋਹਾਂ ਅੱਖਾਂ ਨਾਲ ਸਾਧ ਸੰਗਤ ਦੇ ਦਰਸ਼ਨ ਨਾ ਕੀਤੇ ਤਾਂ ਕੀ ਸੁਆਦ ? ਫਿਰ ਅਰਦਾਸ ਕੀਤੀ, ਸੱਚੇ ਪਾਤਸ਼ਾਹ, ਜਿਵੇਂ ਕਿਵੇਂ ਮੇਰਾ ਸੱਜਾ ਨੇਤਰ ਖੋਲ੍ਹ। ਮੈਂ ਅਖੰਡ ਪਾਠ ਦੋਹਾਂ ਅੱਖਾਂ ਦੀ ਰੋਸ਼ਨੀ ਵਿਚ ਕਰਵਾਵਾਂ। ਦੀਨ ਦਿਆਲ, ਇਕ ਦਿਨ ਗੁਜ਼ਰਿਆ, ਦੂਜਾ ਦਿਨ ਲੰਘਿਆ, ਤੀਜਾ ਦਿਨ ਆਇਆ ਤਾਂ ਸਚਮੁਚ ਮੇਰੀ ਅਰਦਾਸ ਪਰਵਾਨ ਹੋ ਗਈ। ਮੇਰਾ ਸੱਜਾ ਨੇਤਰ ਵੀ ਖੁਲ੍ਹ ਗਿਆ। ਮੈਨੂੰ ਠੀਕ ਤਰ੍ਹਾਂ ਦਿਸਣ ਲੱਗ ਪਿਆ। ਮੇਰੀ ਖੁਸ਼ੀ ਦੀ ਹੱਦ ਨਾ ਰਹੀ। ਮੇਰਾ ਅਖੰਡ ਪਾਠ ਕਰਵਾ ਦਿਓ।

### ਬਾਬੇ ਨੇ ਫੇਰ ਆਖਿਆ

ਸਤਿਗੁਰੂ ਜੀ ਨੇ ਬਾਬੇ ਦੀ ਏਨੀ ਲੰਮੀ ਆਯੂ ਸੁਣ ਕੇ ਬਚਨ ਕੀਤਾ : ਬਾਬਾ ਤੇਰਾ ਅਖੰਡ ਪਾਠ ਕਰਵਾ ਦਿਆਂਗੇ। ਫਿਕਰ ਨ ਕਰ। ਸਤਿਗੁਰੂ ਜੀ ਜ਼ਰਾ ਤੇਜ਼ੀ ਨਾਲ ਨਿਪਟਣਾ ਚਾਹੁੰਦੇ ਸਨ, ਉਠਣਾ ਚਾਹ ਰਹੇ ਸਨ। ਉਸ ਨੂੰ ਇਥੇ ਰੁਕਣ ਦਾ ਇਸ਼ਾਰਾ ਕੀਤਾ ਪਰ ਬਾਬੇ ਨੇ ਫਿਰ ਅਰਜ਼ ਗੁਜ਼ਾਰੀ : ਸੱਚਿਆ ਪਾਤਸ਼ਾਹਾ ! ਪਾਕਿਸਤਾਨ ਬਣੇ ਨੂੰ 34 ਸਾਲ ਹੋ ਗਏ ਹਨ। ਓਦੋਂ ਮੈਨੂੰ ਦਾੜ੍ਹੀ ਉਤਰਗੀ ਹੀ ਸੀ, ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਜ਼ਿਲਾ ਬਹਾਵਲਪੁਰ (ਪਾਕਿਸਤਾਨ) ਵਿਚ ਆਏ। ਸਾਡੀ ਘੋੜੀ ਸੂਣ ਵਾਲੀ ਸੀ। ਸਤਿਗੁਰਾਂ ਮੈਨੂੰ ਬਚਨ ਕੀਤਾ : ਘੋੜੀ ਸੂਣ ਤੇ ਇਹਦੀ ਬਹੁਲੀ ਖਾਵੀਂ। ਮੈਂ ਸੋਚਾਂ ਗਊਆਂ, ਮੱਝਾਂ, ਭੇਡਾਂ ਬਕਰੀਆਂ ਦੀ ਤਾਂ ਬਹੁਲੀ ਖਾਈਦੀ ਹੈ। ਘੋੜੀ ਦੇ ਦੁੱਧ ਦੀ ਬਹੁਲੀ ਕਦੇ ਸੁਣੀ ਵੇਖੀ ਨਹੀਂ, ਪਰ ਮੈਂ ਬਚਨ ਮੰਨਣ ਦੀ ਖਾਤਰ, ਹੌਲੀ ਹੌਲੀ ਘੋੜੀ ਨੂੰ ਪਛਾੜੀ ਪਾਈ। ਘੋੜੀ ਸੂਈ ਤਾਂ ਮੈਂ ਪਹਿਲੇ ਡੋਕੇ ਚੋ ਲਏ ਅਤੇ ਸਤਿਗੁਰਾਂ ਨੂੰ ਯਾਦ ਕਰ ਕੇ ਬਹੁਲੀ ਬਣਾ ਕੇ ਖਾ ਲਈ। ਸੱਚਿਓ ਪਾਤਸ਼ਾਹੋ ! ਉਹ ਦਿਨ ਜਾਵੇ ਤੇ ਅੱਜ ਦਾ ਆਏ, ਏਨੀ ਉਮਰ ਲੰਘ ਗਈ ਮੇਰੀ ਅੱਖ ਨਹੀਂ ਕਦੇ ਦੁਖੀ।

ਬਾਬਾ ਲਖਮੀਰ ਸਿੰਘ ਦਾ ਕਹਿਣਾ ਵਿਸਤਾਰ ਭਰਿਆ ਸੀ। ਸਾਧ ਸੰਗਤ ਨੂੰ ਤਾਂ ਸੁਣਨ ਦਾ ਸੁਆਦ ਆ ਰਿਹਾ ਸੀ ਪਰ ਸਤਿਗੁਰੂ ਜੀ ਦਾ ਮਨ ਬਾਰ ਬਾਰ ਘੜੀ

ਵੇਖੇ ਕਿਉਂਕਿ ਹੁਣ ਰਾਗੀਆਂ ਦੇ ਕੀਰਤਨ ਦਾ ਵੇਲਾ ਸੀ।

ਸਾਜ਼ ਤਾਂ ਖੁੱਲ੍ਹੇ ਹੀ ਪਏ ਸਨ ਰਾਗੀਆਂ ਨੇ ਸ਼ਬਦ ਪੜ੍ਹਨਾ ਸ਼ੁਰੂ ਕੀਤਾ।

## 28 ਸਤੰਬਰ 1981, ਸੋਮਵਾਰ
## ਸ੍ਰੀ ਭੈਣੀ ਸਾਹਿਬ (ਪ੍ਰਯੋਗ)

### ਆਸਾ ਦੀ ਵਾਰ

ਅੱਜ ਕੱਲ੍ਹ ਸ੍ਰੀ ਭੈਣੀ ਸਾਹਿਬ ਵਿਚ ਬਹੁਤ ਰੌਣਕਾਂ ਹਨ। ਲਗਭਗ 1000 ਨਰ ਨਾਰ ਚਲਦੇ ਪਰਯੋਗ ਮੇਲੇ ਵਿਚ ਭਜਨ ਬੰਦਗੀ ਵਿਚ ਹਿੱਸਾ ਲੈਣ ਪਹੁੰਚੇ ਹੋਏ ਸਨ। ਮੈਂ ਪੰਜ ਵਜੇ ਆਸਾ ਦੀ ਵਾਰ ਦਾ ਲਾਹਾ ਲੈਣ ਪਹੁੰਚਿਆ। ਇਸ ਇਲਾਹੀ ਕੀਰਤਨ ਵਿਚ ਸਤਿਗੁਰੂ ਜੀ ਦੀ ਸ਼ੋਭਾ ਦੈਵੀ ਸੁਖ ਬਖਸ਼ਦੀ ਹੈ। ਇਸ ਵੇਲੇ ਧਿਆਨ ਦਾ ਖਿੰਡਾਉ ਨਹੀਂ ਹੁੰਦਾ। ਸਾਧ ਸੰਗਤ ਕੀਰਤਨਕਾਰਾਂ ਦੀਆਂ ਸੁਰਾਂ ਦੀ ਸਵਾਰੀ ਕਰ ਮਾਨਸਿਕ ਆਨੰਦ ਦਾ ਅਨੁਭਵ ਕਰ ਰਹੀ ਸੀ।

ਇਕ ਵਾਰ ਮੈਂ ਦੀਵਾਨ ਸਥਾਨ ਤੋਂ ਬਾਹਰ ਆਇਆ। ਵੇਖਿਆ ਕਿ ਬੀਬੀ ਮਹਿੰਦਰ ਕੌਰ ਜਥੇਦਾਰਨੀ ਨੇ ਬੀਬੀ ਦਰਸ਼ਨ ਕੌਰ ਦਿੱਲੀ ਦੀ ਅਗਵਾਈ ਵਿਚ ਦੋ ਸੌ ਨਾਮਧਾਰਨਾਂ ਸਫੇਦ ਬਸਤਰਾਂ ਵਿਚ ਮਲਬੂਸ, ਖੜਾਵਾਂ ਪਹਿਨੀਂ, ਕਤਾਰ ਬੰਨ੍ਹੀਂ, ਕੀਰਤਨ ਸੁਣਨ ਜਾ ਰਹੀਆਂ ਸਨ। ਇਹਨਾਂ ਸਾਰੀਆਂ ਵੀ ਅੰਮ੍ਰਿਤ ਵੇਲੇ 1.00 ਵਜੇ ਤੋਂ 5.00 ਵਜੇ ਤਕ ਨਾਮ ਸਿਮਰਨ ਕੀਤਾ ਸੀ।

5.20 ਵਜੇ ਆਸਾ ਦੀ ਵਾਰ ਦੀ ਸਮਾਪਤੀ ਉਪਰੰਤ ਇਕ ਅਨੰਦ ਕਾਰਜ ਦੀ ਤਿਆਰੀ ਸੀ। ਕੜਾਹ ਪ੍ਰਸ਼ਾਦ ਅਤੇ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੀ ਬੀੜ ਲਿਆਂਦੀ ਗਈ ਤੇ ਕੀਤੇ ਜਾ ਚੁੱਕੇ ਹਵਨ ਦੁਆਲੇ, ਵੇਦੀ ਗੱਡ ਕੇ, ਜੋੜੇ ਨੂੰ ਖੜਾ ਕਰ, ਲਾਵਾਂ ਦਾ ਪਾਠ ਸ਼ੁਰੂ ਹੋਇਆ। ਦੋ ਤਿੰਨ ਕੈਮਰਿਆਂ ਵਾਲੇ ਇਕ ਮੂਵੀ ਵਾਲਾ ਸਾਰਾ ਅੰਮ੍ਰਿਤ ਵੇਲਾ ਅਤੇ ਅਨੰਦ ਕਾਰਜ ਫਿਲਮਾ ਰਹੇ ਸਨ। ਠਾਕੁਰ ਦਲੀਪ ਸਿੰਘ ਜੀ ਦੇ ਆਦੇਸ਼ ਤੇ ਗੁਰਮੁਖ ਸਿੰਘ ਲੁਹਾਰਾਂ ਅਤੇ ਸੁਖਦੇਵ ਸਿੰਘ ਸੁਖੀ ਵੀ ਇਹ ਸੇਵਾ ਕਰ ਰਹੇ ਸਨ। ਆਨੰਦ ਕਾਰਜ ਸ. ਕੁਲਦੀਪ ਸਿੰਘ ਜੰਮੂ ਦੇ ਲੜਕੇ ਦਾ ਹੋ ਰਿਹਾ ਸੀ। ਵਿਆਹ ਵਾਲਿਆਂ ਵਲੋਂ ਇਕ ਸਾਧਾਰਨ ਪਾਠ ਦਾ ਭੋਗ ਵੀ ਪੁਆਇਆ ਗਿਆ।

ਅੱਧੇ ਕੁ ਘੰਟੇ ਲਈ ਪੰ: ਗੋਪਾਲ ਸਿੰਘ ਹੁਰਾਂ ਨਾਮਧਾਰੀਆਂ ਦੇ ਉੱਜਲ ਪੁਰਾਤਨ ਜੀਵਨ ਤੇ ਰੌਸ਼ਨੀ ਪਾਉਂਦਿਆਂ ਸੰਤ ਲਾਲ ਸਿੰਘ ਸਿਆਹੜ ਦੀ ਕਥਾ ਸੁਣਾਈ। ਪੰਡਿਤ ਜੀ ਹੁਕਮ ਅਨੁਸਾਰ, ਹਰ ਰੋਜ਼ ਅੱਧੇ ਘੰਟੇ ਲਈ ਕਿਸੇ ਨਾਮਧਾਰੀ ਸੰਤ ਦੀ ਕਥਾ ਸੁਣਾਂਦੇ ਹਨ।

### ਅਬਲੂ ਵਾਲਿਆਂ ਨਾਲ

ਦੋਬਾਰਾ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਪੰ: ਗੋਪਾਲ ਸਿੰਘ ਜੀ ਦੇ ਚੁਬਾਰੇ ਵਿਚ

ਹੋਏ। ਏਥੇ ਸੂਬਾ ਬਹਾਲ ਸਿੰਘ ਜੀ ਰੌਂਤਿਆਂ ਵਾਲਿਆਂ ਨਾਲ ਆਏ। ਅਬਲੂ (ਜ਼ਿ: ਬਠਿੰਡਾ) ਦੇ ਸੰਤ ਜਗਰਾਜ ਸਿੰਘ (58) ਸਪੁੱਤਰ ਸ. ਸੰਤ ਸਿੰਘ, ਸੰਤ ਹਾਕਮ ਸਿੰਘ (50) ਸਪੁੱਤਰ ਸੰਤ ਭਾਗ ਸਿੰਘ ਪੋਤਰਾ ਸੰਤ ਗੰਧਾ ਸਿੰਘ ਅਬਲੂ ਨੂੰ ਦਰਸ਼ਨ ਦੇਣ ਆਏ ਸਨ। ਆਪ ਦੇ ਨਾਲ ਸੰਤ ਤਰਸੇਮ ਸਿੰਘ ਅਤੇ ਸੇਵਕ ਪੂਰਬਾ ਸਨ।

ਗੱਲਬਾਤ ਤੋਂ ਪਤਾ ਲੱਗਾ : ਇਸ ਵਾਰ ਗੁਰੂ ਹਰੀ ਸਿੰਘ ਜੀ ਅਬਲੂ ਗਏ ਤਾਂ ਪਿੰਡ ਵਾਲਿਆਂ ਅਰਜ਼ ਕੀਤੀ ਕਿ ਉਹਨਾਂ ਦੇ ਖੂਹ ਦਾ ਪਾਣੀ ਖਾਰਾ ਹੈ, ਕਿਰਪਾ ਕਰਨ ਤਾਂ ਖੂਹ ਦਾ ਪਾਣੀ ਮਿੱਠਾ ਨਿਕਲੇ। ਸਤਿਗੁਰਾਂ ਕਹੀ ਫੜ ਕੇ ਆਪ ਟੱਕ ਲਾਇਆ ਤੇ ਫ਼ਰਮਾਇਆ, ਏਥੋਂ ਖੂਹ ਪੁੱਟੋ, ਪਾਣੀ ਮਿੱਠਾ ਨਿਕਲੇਗਾ। ਉਸੇ ਥਾਉਂ ਖੂਹ ਪੁੱਟਿਆ ਤਾਂ ਪਾਣੀ ਮਿੱਠਾ ਨਿਕਲਿਆ। ਸਤਿਗੁਰਾਂ ਦੀ ਕਿਰਪਾ ਹੋ ਗਈ। ਸਾਰੇ ਪਿੰਡ ਵਾਸੀ ਖੁਸ਼ ਹੋਏ।

ਹੁਣ ਉਥੇ ਵਾਟਰ ਵਰਕਸ ਬਣ ਜਾਣ ਨਾਲ ਖੂਹ ਦੀ ਵਰਤੋਂ ਬੰਦ ਹੋ ਗਈ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਾਦਾ ਗੁਰੂ ਦੀ ਯਾਦ ਵਿਚ ਉਹ ਖੂਹ ਖਾਸ ਸਥਾਨ ਤੇ ਬਣਾਣਾ ਚਾਹੁੰਦੇ ਸਨ। ਪਿੰਡ ਵਾਲਿਆਂ ਦੱਸਿਆ ਕਿ ਖੂਹ ਦੇ ਨਾਲ ਲਗਵੀਂ 8-8 ਫੁਟ ਤੋਂ ਬਿਨਾਂ ਹੋਰ ਹਰ ਥਾਂ ਵਸੋਂ ਹੋ ਗਈ ਹੈ ਤੇ ਕੋਈ ਵੇਚਣਾ ਨਹੀਂ ਚਾਹੁੰਦਾ। ਸਤਿਗੁਰੂ ਜੀ ਬਚਨ ਕੀਤਾ : ਹਰ ਮੁੱਲੋਂ ਖੂਹ ਦੇ ਨਾਲ ਲਗਦੀ ਥਾਂ ਪ੍ਰਾਪਤ ਕਰਨੀ ਹੈ। ਤੁਸੀਂ ਪਿੰਡ ਦੇ ਮੁਖੀ ਤਾਂ ਨਾਲ ਨਹੀਂ ਲਿਆਏ, ਆਪ ਆ ਗਏ ਹੋ।

ਅੰਤ ਸਤਿਗੁਰੂ ਜੀ ਨੇ ਸਿੱਧਾ ਆਪਣੇ ਬੰਦਿਆਂ ਰਾਹੀਂ ਅਬਲੂ ਵਿਚ ਥਾਂ ਖਰੀਦਣ ਦਾ ਫੈਸਲਾ ਦਿੱਤਾ।

## ਟੀਕਾ-ਖਰੜਾ ਪਾਠ

ਸਵਾਮੀ ਹਰਨਾਮ ਦਾਸ ਦੇ ਆਦਿ ਸ੍ਰੀ ਗ੍ਰੰਥ ਸਾਹਿਬ ਦਾ ਟੀਕਾ, ਮਨਾਲੀਓਂ ਅਗਲੇ ਹਿੱਸੇ ਦਾ ਪਾਠ ਪ੍ਰਾਰੰਭ ਹੋ ਗਿਆ ਹੈ। ਇਸ ਵਿਚ ਪਹਿਲੇ ਪਾਠ ਅਧਿਐਨ ਗਰੁੱਪ ਤੋਂ ਇਲਾਵਾ ਪ੍ਰੋ: ਕਿਰਪਾਲ ਸਿੰਘ ਕਸੇਲ ਪਟਿਆਲਾ ਆਪਣੇ ਸਹਾਇਕ ਨਾਲ ਪਹੁੰਚੇ ਹੋਏ ਹਨ। 11 ਵਜੇ ਤਕ ਮੈਂ ਵੀ ਇਸ ਦਾ ਲਾਭ ਉਠਾਇਆ। ਪਰ ਸਤਿਗੁਰੂ ਜੀ ਦਾ ਇਸ ਅਧਿਐਨ ਮੰਡਲ ਵਿਚ ਸ਼ਾਮਲ ਨਾ ਹੋਣਾ ਰੜਕਦਾ ਹੈ, ਪਾਠ ਕਾਰਜ ਸਰਗਰਮੀ ਨਾਲ ਨਹੀਂ ਹੋ ਰਿਹਾ।

ਪਤਾ ਲੱਗਾ ਕਿ ਰਾਤੀਂ 7 ਤੋਂ 9 ਤਕ ਵੀ ਇਸ ਖਰੜੇ ਦਾ ਪਾਠ ਹੁੰਦਾ ਹੈ।

ਮੈਂ ਅੱਜ 11.15 ਵਜੇ ਦਿਨੇ ਸ. ਰੁਮਣ ਸਿੰਘ-ਪਰਮਜੀਤ ਸਿੰਘ ਦੀ ਜੀਪ ਤੇ ਅਪਣੀ ਨੂੰਹ-ਧੀ ਨਾਲ ਲੁਧਿਆਣੇ ਆ ਗਿਆ ਜਿਥੋਂ ਅੱਗੇ ਮੋਗਾ, ਜ਼ੀਰਾ ਤੇ ਫਿਰ ਲੋਹ ਗੜ੍ਹ (ਜ਼ਿ: ਫੀਰੋਜ਼ਪੁਰ) ਪਹੁੰਚਣਾ ਹੈ। ਏਥੇ ਮੇਰੀ ਕੁੜਮਣੀ ਗੁਰਦੀਪ ਕੌਰ ਨਮਿਤ ਭੋਗ ਪੈਣਾ ਹੈ।

## 30 ਸਤੰਬਰ 1981, ਬੁੱਧਵਾਰ
## ਸ਼੍ਰੀ ਭੈਣੀ ਸਾਹਿਬ

### ਲਉਢੇ ਵੇਲੇ ਦਾ ਦੀਵਾਨ

ਦੋ ਦਿਨ ਦੇ ਵਕਫ਼ੇ ਪਿਛੋਂ ਭੈਣੀ ਸਾਹਿਬ ਪਰਤ ਆਇਆ ਹਾਂ। 3.30 ਵਜੇ ਬਾਅਦ ਦੁਪਹਿਰ, ਦੀਵਾਨ ਵਿਚ ਸਤਿਗੁਰੂ ਜੀ ਦੇ ਦਰਸ਼ਨ ਪਰਸੇ। ਨਿਤ ਕਰਮ ਨਾਮ ਸਿਮਰਨ ਜਾਰੀ ਸੀ, ਟੇਪ ਭਾਸ਼ਣ ਸਤਿਗੁਰੂ ਜੀ ਦਾ ਕੰਨਾਂ ਵਿਚ ਉਤਰ ਰਿਹਾ ਸੀ। ਇਸ ਵੇਲੇ ਗਿਣਤੀ ਦੇ 600 ਤੋਂ ਵੱਧ ਨਰ ਨਾਰ ਅਧਿਆਤਮਕ ਲਾਭ ਉਠਾ ਰਹੇ ਸਨ। ਸ਼ਾਂਤੀ ਤੇ ਇਕਾਗਰਤਾ ਦਾ ਵਾਤਾਵਰਣ ਚੌਤਰਫੀਂ ਹੈ।

4 ਵਜਦੇ ਨੂੰ ਅਰਦਾਸ ਹੋ ਕੇ ਸਾਜ ਖੁਲ੍ਹ ਗਏ। ਸ਼੍ਰੀ ਘੁੱਲਾ ਦੁਰਗਾ ਦੀਆਂ ਸੁਰਾਂ ਹਰਮੋਨੀਅਮ ਉਤੇ ਛੇੜਨ ਲਗਾ, ਸੰਤ ਖਜਾਨ ਸਿੰਘ ਵੀ ਪਹੁੰਚੇ ਹੋਏ ਹਨ, ਤਬਲਾ ਉਨ੍ਹਾਂ ਦੇ ਹੱਥ ਹੈ। ਸਤਿਗੁਰੂ ਜੀ ਨੇ ਆਦੇਸ਼ ਦਿੱਤਾ : ਮੇਰੇ ਮਨ ਕਰਨ ਸੁਨਹੁ ਹਰਿਨਾਮੁ। ਰਾਗੀ ਘੁੱਲਾ ਕਹਿੰਦਾ ਹੈ : ਦੀਨ ਦਿਆਲ, ਦੁਰਗਾ ਵਿਚ, ਸਵੇਤ ਧਰੇ ਸਾਰੀ।

"ਨਹੀ, ਮੇਰੇ ਮਨ ਕਰਨ ਸੁਨਹੁ ਹਰਿਨਾਮੁ।"

### ਬਿਰਧ ਦਾ ਫਿਕਰ

ਸਤਿਗੁਰਾਂ ਵਾਲੇ ਪਾਸੇ, ਬਲਜੀਤ ਸਿੰਘ ਦੇ ਮੋਢੇ ਦਿਲਰੁਬਾ, ਮਹਾਰਾਜ ਬੀਰ ਸਿੰਘ ਜੀ ਹੱਥ ਤਬਲਾ ਹੈ। ਸਤਿਗੁਰੂ ਜੀ ਨੇ ਮਾਰੂ ਦੀਆਂ ਸੁਰਾਂ ਛੋਹੀਆਂ। ਇਸ ਸ਼ਬਦ ਦੀ ਸਮਾਪਤੀ ਤੇ ਦੁਰਗਾ ਵਾਲਿਆਂ ਦੀ ਵੀ ਸੁਣੀ ਗਈ : ਸਵੇਤ ਧਰੇ ਸਾਰੀ ਬ੍ਰਿਖੁਭਾਨ ਕੀ ਕੁਮਾਰੀ ਵੀ ਗੌਂਵਿਆ ਗਿਆ। 5.00 ਵਜੇ ਪੂਰਬੇ ਨੇ ਅਰਦਾਸ ਕੀਤੀ ਅਤੇ ਸਤਿਗੁਰੂ ਜੀ ਕੋਠੀ ਵਲ ਹੋ ਤੁਰੇ। ਬੋਹੜ ਦੇ ਮੁੱਢ ਨਾਲ ਖਲੋਤੇ ਇਕ ਬਿਰਧ ਨੂੰ ਵੇਖ ਰੁਕ ਗਏ। ਮੈਨੂੰ ਨਾਲ ਵੇਖ ਆਖਿਓ ਨੇ : ਇਸ ਬਿਰਧ ਦਾ ਫਿਕਰ ਕਿਸੇ ਨੂੰ ਨਹੀਂ ਹੋਣਾ ਅਤੇ ਇਹਨੂੰ ਪ੍ਰਬੰਧਕ ਲਭਣੇ ਨਹੀਂ, ਇਹਦਾ ਡੇਰਾ ਲਗਦਾ ਚਾਹੀਦਾ ਹੈ।

ਕੋਲਦਿਆਂ ਵਿਚੋਂ ਕਿਸੇ ਸੰਤ ਦਿਆਲ ਸਿੰਘ ਜੀ ਨੂੰ ਆਵਾਜ਼ ਦਿੱਤੀ। ਉਹ ਨਮਰਤਾ ਦੀ ਮੂਰਤ ਬਣੀ ਹੱਥ ਜੋੜੀ ਹਾਜ਼ਰ ਹੋ ਗਏ : "ਦਿਆਲ ਸਿੰਘ, ਇਸ ਬਿਰਧ ਦਾ ਕਿਸੇ ਮੁਨਾਸਬ ਥਾਂ ਡੇਰਾ ਲਵਾਣਾ ਤਾਕਿ ਇਸਨੂੰ ਬਹਿਣ ਉਠਣ ਦਾ ਕੋਈ ਕਸ਼ਟ ਨ ਹੋਵੇ।" ਸਤਿਗੁਰੂ ਜੀ ਦੀ ਆਗਿਆ ਹੋਈ।

ਅੱਗੇ ਚਲੇ ਤਾਂ ਮੈਂ ਫਿਰ ਵੀ ਨਾਲ ਸਾਂ। ਸਤਿਗੁਰਾਂ ਕਿਸੇ ਨਾਲ ਬੋਲਣਾ ਨਹੀਂ ਸੀ। ਮੈਂ ਆਪਣੀ ਇਛਾ ਦੱਸੀ : ਗਰੀਬ ਨਿਵਾਜ ਟੀਕਾ ਪਾਠ ਸਮੇਂ ਮਹਾਰਾਜ ਬੀਰ ਸਿੰਘ ਜੀ, ਪੰਡਿਤ ਗੋਪਾਲ ਸਿੰਘ ਜੀ ਅਤੇ ਠਾਕਰ ਉਦੇ ਸਿੰਘ ਜੀ ਵੀ ਹੋਣ ਤਾਂ ਠੀਕ ਹੈ। ਬਚਨ ਕੀਤਾ : ਚੰਗੀ ਗੱਲ ਹੈ। ਮੈਂ ਕਹਾਂਗਾ, ਉਨ੍ਹਾਂ ਨੂੰ ਜਾਣਾ ਹੀ ਚਾਹੀਦਾ ਹੈ।

## ਸ. ਪਿਆਰਾ ਸਿੰਘ ਰਾਈਆਂ

ਕੋਠੀ ਵਿਚ ਗਿਆਂ ਆਪ ਨੇ ਸ. ਪਿਆਰਾ ਸਿੰਘ ਰਾਈਆਂ ਵਾਲੇ ਦਾ ਜ਼ਿਕਰ ਸੰਤ ਤਰਸੇਮ ਸਿੰਘ ਨਾਲ ਕੀਤਾ : ਉਹ ਬੜਾ ਦਲੇਰ ਆਦਮੀ ਹੈ । ਰਾਈਆਂ ਦਾ ਕੇਸ ਇਕ ਵਾਰ ਤਾਂ ਨੁਕਰੇ ਜਾ ਲੱਗਾ ਸੀ । ਮਹਾਰਾਜ ਬੀਰ ਸਿੰਘ ਜੀ ਵੀ ਨਿਰਾਸ ਹੋ ਕੇ ਬਹਿ ਗਏ ਸਨ ਕਿ ਹੁਣ ਕੁਛ ਨਹੀਂ ਹੋ ਸਕੇਗਾ । ਪਰ ਪਿਆਰਾ ਸਿੰਘ ਨੇ ਉਸਨੂੰ ਆਪਣੇ ਹੱਥ ਲੈ ਲਿਆ ਹੈ ਅਤੇ ਲਗਭਗ ਸਾਡੇ ਹੱਕ ਵਿਚ ਨਿਬੜਨ ਹੀ ਵਾਲਾ ਹੈ । ਉਸਦਾ ਇਕ ਮਿਤਰ ਤਾਲਿਬ ਸਿੰਘ ਸੰਧੂ ਨਾਮ ਦਾ ਹੈ, ਜੁ ਇਸ ਕੇਸ ਵਿਚ ਦਿਲਚਸਪੀ ਲੈ ਰਿਹਾ ਹੈ । ਅਕਾਲੀਆਂ ਵਲੋਂ 'ਆਲਮਗੀਰ' ਕਾਨਫਰੰਸ ਵਿਚ ਪਿਆਰਾ ਸਿੰਘ ਵੀ ਗਿਆ ਤਾਂ ਪ੍ਰਬੰਧਕਾਂ ਉਸ ਨੂੰ ਸਟੇਜ ਤੇ ਬਹਾਲ, ਓਥੇ ਬੈਠੇ ਲੀਡਰਾਂ ਨਾਲ ਫੋਟੋ ਲੁਹਾਣ ਵਾਸਤੇ ਆਗ੍ਰਹਿ ਕੀਤਾ, ਪਰ ਉਸ ਇਨਕਾਰ ਕਰ ਦਿੱਤਾ । ਉਸ ਨੇ ਕਿਹਾ : ਜਦੋਂ ਮੈਂ ਤੁਹਾਡੀ ਹਰ ਗੱਲ ਨਾਲ ਹੀ ਸਹਿਮਤੀ ਨਹੀਂ ਰਖਣੀ ਤਾਂ ਕਿਉਂ ਸਟੇਜ ਤੇ ਚੜ੍ਹਾਂ ਜਾਂ ਫੋਟੋ ਵਿਚ ਸ਼ਾਮਲ ਹੋਵਾਂ ।

ਸਟੇਜ ਉਤੇ ਭਾਈ ਅਮਰੀਕ ਸਿੰਘ (ਸੰਤ ਭਿੰਡਰਾਂਵਾਲੇ ਦਾ ਚੇਲਾ) ਨੇ ਦੇਹਧਾਰੀ ਗੁਰੂ ਦੇ ਖਿਲਾਫ ਬੋਲਣਾ ਸੁਰੂ ਕੀਤਾ ਤਾਂ ਤਾਲਿਬ ਸਿੰਘ ਸੰਧੂ ਨੇ ਉਹਦੇ ਹੱਥੋਂ ਮਾਈਕ ਖੋਹ ਕੇ ਉਸ ਨੂੰ ਲਾਂਭੇ ਜਾਂਦਿਆਂ ਕਿਹਾ : ਮੈਂ ਕਹਿੰਦਾ ਹਾਂ ਸਤਿਗੁਰੂ ਰਾਮ ਸਿੰਘ, ਸਤਿਗੁਰੂ ਪ੍ਰਤਾਪ ਸਿੰਘ । ਦੱਸ ਕੀ ਵਿਗਾੜ ਲਵੇਂਗਾ ? ਤੂੰ ਜੇਲ ਗਏ ਸੰਤ ਬਾਰੇ ਤੇ ਹੋਰ ਪੰਥ ਨੂੰ ਇਕੱਠਾ ਕਰਨ ਦੀ ਗੱਲ ਕਰ । ਇਹ ਕੀ ਵਿਆਹ ਵਿਚ ਬੀ ਦਾ ਲੇਖਾ ਲੈ ਬੈਠਾ ਹੈਂ ?

## ਪਹਾੜੀ ਬੱਚੇ

ਇਸ ਸਾਰੀ ਘਟਨਾ ਦਾ ਵਿਸਥਾਰ ਸਤਿਗੁਰੂ ਜੀ ਦੱਸ ਹਟੇ ਤਾਂ ਹਜ਼ੂਰੀ ਸੇਵਕ ਬਲਦੇਵ ਸਿੰਘ, ਜਿਸਨੇ ਅੱਜ ਕਈ ਦੰਦ ਪੁਟਾਏ ਹੋਏ ਲਗਦੇ ਸਨ, ਕੋਲ ਆ, ਹੱਥ ਜੋੜ ਅਰਜ਼ ਕੀਤੀ ; ਸੱਚੇ ਪਾਤਸ਼ਾਹ ਮਿ: ਦਲੀਪ ਸਿੰਘ ਜਥੇਦਾਰ ਪਿਆਰਾ ਸਿੰਘ ਹੁਸ਼ਿਆਰਪੁਰ ਦਾ ਜੁਆਈ ਜੈ ਸਿੰਘ ਦੇ ਲੜਕੇ ਅਤੇ ਲੜਕੀ ਨੂੰ ਲੈ ਆਇਆ ਹੈ ।

"ਕਿਥੇ ਨੇ ?"

"ਭੈਣੀ ਸਾਹਿਬ ।"

"ਚਲੋ, ਮਿਲ ਲਵਾਂਗੇ । ਬੜੀ ਖ਼ੁਸ਼ੀ ਹੋਈ । ਪਰ ਮੈਂ ਸਮਝਿਆ ਕਿ ਅਸਲੋਂ ਏਥੇ ਆ ਪਹੁੰਚੇ ਹਨ ।"

ਅਜੇ ਮਿੰਟ ਵੀ ਨਹੀਂ ਸੀ ਹੋਇਆ ਕਿ ਦੋ ਸੇਬਾਂ ਦੀਆਂ ਪੇਟੀਆਂ ਲੈ ਕੇ ਸਿੰਘਾਂ ਨੇ ਕੋਠੀ ਦੇ ਵਰਾਂਡੇ ਨਾਲ ਆ ਧਰੀਆਂ । ਅਤੇ ਮੁੰਨੇ ਸਿਰ ਉਤੇ ਰੁਮਾਲ ਨਾਲ ਲੜਕੇ ਅਮਰ ਸਿੰਘ (16) ਅਤੇ ਲੜਕੀ ਰਾਮ ਦੇਈ (18) ਨੇ ਆ ਨਮਸਕਾਰ ਕੀਤੀ । ਸਤਿਗੁਰੂ ਜੀ ਨੇ ਖ਼ੁਸ਼ੀ ਪਰਗਟ ਕਰਦਿਆਂ ਮੈਨੂੰ ਦੱਸਿਆ : ਜੈ ਸਿੰਘ (ਮਨਾਲੀ) ਬੜਾ ਪ੍ਰੇਮੀ ਹੈ । ਆਗਿਆ ਮੰਨ ਕੇ ਬੱਚੇ ਭੇਜ ਦਿੱਤੇ ਹਨ । ਮੈਂ ਸੋਚਿਆ 10-20 ਦਿਨ

ਏਥੇ ਰਖਾਂਗੇ । ਸਾਧ ਸੰਗਤ ਵਿਚ ਉਠਣ ਬੈਠਣ ਦੀ ਜਾਚ ਆ ਜਾਵੇਗੀ । ਉਸ ਨੇ ਇਹ ਵੀ ਕਹਿ ਦਿੱਤਾ ਹੈ, ਜਿਥੇ ਮਰਜ਼ੀ ਹੈ ਵਿਆਹ ਦਿਓ । ਤੁਹਾਡੇ ਹੀ ਬੱਚੇ ਨੇ !

ਸਤਿਗੁਰੂ ਜੀ ਬੱਚਿਆਂ ਨੂੰ ਪੁਛਿਆ : ਇਹ ਸੇਬ ਕੇਹੜੇ ਨੇ ? ਪਰ ਨਾ ਲੜਕਾ ਦੱਸ ਸਕਿਆ ਨਾ ਲੜਕੀ ਤੇ ਨਾ ਹੀ ਉਨ੍ਹਾਂ ਦੇ ਨਾਲ ਆਇਆ ਦਲੀਪ ਸਿੰਘ (ਮੰਡੀ ਵਾਲਾ ਜੁ ਅੱਜ ਕੱਲ ਭੈਣੀ ਸਾਹਿਬ ਸੇਵਾ ਕਰਦਾ ਹੈ ।) ਇਹ ਸੇਬ ਸ੍ਰੀ ਜੈ ਸਿੰਘ ਨੇ ਆਪਣੇ ਬਗੀਚੇ ਵਿਚੋਂ ਹੀ ਭੇਜੇ ਸਨ ।

ਸਤਿਗੁਰੂ ਜੀ ਹੁਣ ਉੱਕਾ ਇਕਾਂਤ ਲੋੜਦੇ ਸਨ । ਉਹ ਆਪਣੇ ਕਮਰੇ ਵਲ ਹੋਏ ਅਤੇ ਅਸੀਂ ਹੋਰ ਸਾਰੇ ਹੀ ਕੋਠੀ ਦੇ ਦਿਹਾਤਿਓਂ ਬਾਹਰ ਆ ਗਏ । ਥੋੜੇ ਸਮੇਂ ਪਿਛੋਂ ਸਤਿਗੁਰੂ ਜੀ ਨਹਿਰ ਤੇ ਜਾਣਾ ਸੀ ।

ਸ਼ਾਮੀਂ 7 ਤੋਂ 8 ਦੇ ਟੀਕਾ ਪਾਠ ਸਮੇਂ, ਮਹਾਰਾਜ ਬੀਰ ਸਿੰਘ ਜੀ ਤੇ ਠਾਕੁਰ ਦਲੀਪ ਸਿੰਘ ਜੀ ਵੱਡੇ ਵੀ ਸ਼ਾਮਲ ਹੋਏ ।

## 1 ਅਕਤੂਬਰ 1981, ਵੀਰਵਾਰ
## ਸ੍ਰੀ ਭੈਣੀ ਸਾਹਿਬ

ਨਿਤ ਵਾਂਗ ਆਸਾ ਦੀ ਵਾਰ ਦਾ ਕੀਰਤਨ, ਉਪਰੰਤ ਪੰ: ਗੋਪਾਲ ਸਿੰਘ ਹੁਰਾਂ ਦਾ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਵਿਖਿਆਨ : ਅੱਜ ਗੁਰੂ ਹਰੀ ਸਿੰਘ ਜੀ ਦਾ ਪ੍ਰਕਾਸ਼ ਦਿਹਾੜਾ ਹੈ । ਤੀਜਾ ਨੁਰਾਤਾ ਵੀ ਹੈ । ਜਨਮ ਦਿਨ ਸਾਲ ਬਿ: 1876 । ਪੰਡਿਤ ਜੀ ਨੇ ਇਸ ਦਿਨ ਦੇ ਉਪਲਕਸ਼ ਵਿਚ ਗੁਰੂ ਹਰੀ ਸਿੰਘ ਜੀ ਦੇ ਇਕ ਸਿਦਕੀ ਸਿੱਖ ਬਾਬਾ ਜਵੰਦ ਸਿੰਘ ਖਿਆਲਾ ਬਾਰੇ ਵਿਸਥਾਰ ਨਾਲ ਦੱਸਿਆ ।

ਆਗਤ ਭਾਗਤ ਵਾਲੇ ਕਮਰਿਆਂ ਦੀ ਲਾਈਨ ਉਪਰ ਪਹਿਲੀ ਛੱਤ ਦੀ ਉਸਾਰੀ ਵੀ ਜਾਰੀ ਹੈ । ਖੂਹੀ ਦੇ ਨੇੜੇ ਤਕ ਇਹ ਲਾਈਨ ਉਸਾਰੀ ਅਧੀਨ ਹੈ । ਨਾਮਧਾਰੀ ਕਾਰੀਗਰ, ਰਾਜ ਤੇ ਮਿਸਤਰੀ ਤਾਂ ਕੰਮ ਕਰਦੇ ਹੀ ਹਨ ਪਰ ਮਜ਼ਦੂਰਾਂ ਦੀ ਜ਼ਿਮੇਵਾਰੀ ਭਈਆ ਲੋਕ ਹੀ ਪੂਰੀ ਕਰ ਰਹੇ ਹਨ ।

### ਪ੍ਰਯੋਗ ਵਾਲੇ

2 ਤੋਂ 3 ਤਕ ਸਤਿਗੁਰੂ ਬਿਲਾਸ ਕ੍ਰਿਤ ਭਾਈ ਸੰਤੋਖ ਸਿੰਘ ਦੀ ਕਥਾ ਠਾਕੁਰ ਉਦੇ ਸਿੰਘ ਜੀ ਸੁਣਾਂਦੇ ਹਨ । ਨਿਤਨੇਮ ਨਾਮ ਸਿਮਰਨ ਦਾ ਸਮਾਂ ਸਤਿਗੁਰੂ ਜੀ ਦੇ ਚਰਨਾਂ ਵਿਚ ਬੀਤਿਆ । ਪ੍ਰਯੋਗ ਵਿਚ ਸੰਤ ਨਗਰ ਦੇ ਸੰਤ ਹਰਬੰਸ ਸਿੰਘ, ਠਾਕੁਰ ਅਮਰ ਸਿੰਘ, ਸੰਤ ਇਕਬਾਲ ਸਿੰਘ ਆਦਿ ਦਮਦਮੇ ਦੇ ਸੰਤ ਤਾਰਾ ਸਿੰਘ, ਸੰਤ ਮਹਿੰਦਰ ਸਿੰਘ ਆਦਿ ਅੰਮ੍ਰਿਤਸਰ ਕਲਾਂ ਦੇ ਸੰਤ ਚਤੁਰ ਸਿੰਘ ਚੂੰਪ, ਕੁਝ ਸਿੰਘ ਨਕੋੜੇ ਦੇ, ਮੰਡੀ ਹਿਮਾਚਲ ਦੇ ਸੰਤ ਲਾਭ ਸਿੰਘ ਸੰਤ ਗਿਆਨ ਸਿੰਘ ਆਦਿ 35 ਜਥੇ, ਬੰਬਈ ਤੋਂ ਸੂਬਾ ਹਵੇਲਾ ਸਿੰਘ ਜੀ, ਸੰਤ ਧੰਨਾ ਸਿੰਘ ਆਦਿ, ਹੈਦਰਾਬਾਦ ਤੋਂ ਬੀਬੀ ਸਿੰਦੂਰ ਕੌਰ ਸਪੁਤਨੀ ਸੇਠ ਸੰਤੋਖ ਸਿੰਘ, ਕਾਨਪੁਰ ਤੋਂ ਬੀਬੀ ਅਵਤਾਰ ਕੌਰ ਸੁਪਤਨੀ ਸਵ: ਸੂਬਾ ਮਹਿੰਦਰ ਸਿੰਘ ਜੀ, ਸੰਤ ਜਗਤ ਸਿੰਘ ਤਾਰਾ ਸਿੰਘ ਜੰਮੂ ਤੋਂ

ਆਦਿ ਬਹੁਤ ਉੱਘੇ ਹਨ। ਸਤਿਗੁਰੂ ਜੀ ਹਰ ਵੀਰਵਾਰ ਆਪ ਮੌਨ ਰਖਦੇ ਹਨ ਤੇ ਸਾਧ ਸੰਗਤ ਆਮ ਕਰ ਕੇ ਚੁਪ ਰਹਿੰਦੀ ਹੈ। ਲੋੜ ਅਨੁਸਾਰ ਹੀ ਬੋਲ ਬਾਣੀ ਹੁੰਦਾ ਹੈ। ਬਹੁਤੇ ਸਰੀਰ ਬਾਣੀ ਪੜ੍ਹਦੇ ਹਨ।

## 2 ਅਕਤੂਬਰ 1981, ਸ਼ੁਕਰਵਾਰ
## ਸ੍ਰੀ ਭੈਣੀ ਸਾਹਿਬ

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਤ ਹਰਬੰਸ ਸਿੰਘ ਘੁੱਲਾ ਸੰਤ ਖਜ਼ਾਨ ਸਿੰਘ ਵਲੋਂ ਆਸਾ ਦੀ ਵਾਰ ਦਾ ਰਸ ਭਿੰਨਾ ਕੀਰਤਨ, 6 ਵਜੇ ਪੰ: ਗੋਪਾਲ ਸਿੰਘ ਦਾ ਇਤਿਹਾਸ ਪੂਰਵ ਵਿਖਿਆਨ ਜਿਸ ਵਿਚ ਜ਼ਿਲਾ ਲੁਧਿਆਣਾ ਦੇ ਪਿੰਡ ਘਵੱਦੀ ਦੇ, ਸ੍ਰੀ ਗੋਬਿੰਦ ਰਾਮ ਦੇ ਚੇਲੇ ਸੰਤਰਾਮ ਦਾ ਬਾਬਾ ਲਖਾ ਸਿੰਘ ਦੁਆਰਾ ਪਾਰ ਉਤਾਰਾ। ਸੰਤ ਰਾਮ ਦਾ ਨਾਮ ਗੁਰੂ ਹਰੀ ਸਿੰਘ ਜੀ ਨੇ ਮੇਹਰ ਸਿੰਘ ਰਖ ਕੇ ਮੰਗਣੋਂ ਰੋਕ, ਇਸ ਯੋਗ ਬਣਾਇਆ ਕਿ ਪਿੰਡ ਬੱਲਾਂ ਵਿਚ ਖ਼ੁਦ ਲੰਗਰ ਲਗਾ ਕੇ ਲੋਕਾਂ ਨੂੰ ਛਕਾਣ ਲਗ ਪਿਆ।

ਅੱਜ ਕੱਲ ਠਾਕੁਰ ਦਲੀਪ ਸਿੰਘ ਜੀ ਅਪਣੇ ਸਹਾਇਕ ਸੁਖਦੇਵ ਸਿੰਘ ਸੁੱਖੀ ਨਾਲ ਪੰ: ਗੋਪਾਲ ਸਿੰਘ ਜੀ ਦੇ ਵਿਖਿਆਨ ਸਮੇਂ ਵੀਡੀਓਗ੍ਰਾਫ਼ੀ ਕਰਦੇ ਹਨ।

### ਚਰਨ ਐਕਸ ਰੇ

ਸਤਿਗੁਰੂ ਜੀ ਪੌਣੇ ਸੱਤ ਵਜੇ ਦੀਵਾਨ 'ਚੋਂ ਉਠਕੇ ਲੁਧਿਆਣੇ ਪ੍ਰਸਥਾਨ ਕਰ ਗਏ। ਆਪ ਦੀ ਤਾਬਿਆ ਵਿਚ ਸੰਤ ਮਹਿੰਦਰ ਸਿੰਘ ਪੂਰਬਾ, ਸ. ਹੰਸਪਾਲ ਐਮ. ਪੀ., ਸ. ਰਾਜਿੰਦਰ ਸਿੰਘ ਹੈਦਰਾਬਾਦ ਤੇ ਸ. ਸੁਰਿੰਦਰ ਸਿੰਘ ਲੁਧਿਆਣਾ ਗਏ।

ਸ੍ਰੀ ਸਤਿਗੁਰੂ ਜੀ ਦੇ ਸੱਜੇ ਚਰਨ ਦਾ ਐਕਸ ਰੇ ਕਰਵਾਣਾ ਸੀ। ਅੱਡੀ ਜ਼ਰਾ ਜ਼ਰਾ ਦੁਖਦੀ ਹੀ ਰਹਿੰਦੀ ਹੈ। ਡਾ: ਭਾਵਰ ਲੁਧਿਆਣਾ ਦੀ ਰਾਇ ਸੀ ਕਿ ਦਵਾਈ ਵਰਤਣ ਜਾਂ ਕੋਈ ਹੋਰ ਪ੍ਰਯੋਗ ਤੋਂ ਪਹਿਲੋਂ ਐਕਸ ਰੇ ਕਰਵਾਣਾ ਜ਼ਰੂਰੀ ਹੈ।

ਸ. ਸੁਰਿੰਦਰ ਸਿੰਘ ਲੁਧਿਆਣਾ ਨੇ ਦੱਸਿਆ ਸੀ ਕਿ ਸਵੇਰੇ ਸਵੇਰੇ ਡਾ: ਜਾਵੇਦ ਨੂੰ ਘਰੋਂ ਬੁਲਾ ਕੇ ਐਕਸ-ਰੇ ਕਰਵਾਇਆ ਸੀ। ਪਰ ਉਸਨੇ ਇਸ ਪਰਮ ਸਤਿਕਾਰੇ ਪਹਿਲੇ ਗਾਹਕ ਤੋਂ ਕੋਈ ਪੈਸਾ ਨਹੀਂ ਲਿਆ। ਉਹ ਕਹਿੰਦਾ ਸੀ : ਇਹਨਾਂ ਦਾ ਸਵੇਰੇ ਸਵੇਰੇ ਦਰਸ਼ਨ ਕਰਨਾ ਹੀ ਮੇਰੇ ਲਈ ਸੌ ਸ਼ਗਨਾਂ ਦਾ ਸ਼ਗਨ ਹੈ। ਬਹੁਤ ਆਗ੍ਰਹਿ ਕਰਨ ਤੇ ਵੀ ਡਾ: ਜਾਵੇਦ ਨੇ ਫੀਸ ਵਸੂਲ ਨਹੀਂ ਕੀਤੀ।

ਹਜ਼ੂਰੀ ਚਾਲਕ ਸੰਤ ਗੁਰਮੁਖ ਸਿੰਘ ਮਰਸੀਡੀਜ਼ ਗੱਡੀ ਤਿਆਰ ਰਖਦਾ ਹੈ, ਜਦੋਂ ਵੀ ਕਿਤੇ ਆਉਣਾ ਜਾਣਾ ਪੈਂਦਾ ਹੈ ਸਤਿਗੁਰੂ ਜੀ ਇਸੇ ਕਾਰ ਨੂੰ ਨਿਵਾਜਦੇ ਹਨ। ਲੁਧਿਆਣੇ ਤੋਂ ਆਪ ਜਲਦੀ ਹੀ ਵਾਪਸ ਆ ਗਏ।

ਲੁਧਿਆਣੇ ਜਾਣ-ਆਉਣ ਦੇ ਸਮੇਂ ਵਿਚ, ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਇਕ ਹੋਰ ਮੰਤਰੀ ਨਾਲ ਚੌਧਰੀ ਜਗਤ ਰਾਮ ਸਵਾਸਥ ਮੰਤਰੀ ਭੈਣੀ ਸਾਹਿਬ ਆਏ। ਮਹਾਰਾਜ ਜੀ ਨੇ ਹੀ ਉਨ੍ਹਾਂ ਦਾ ਸੁਆਗਤ ਸਤਿਕਾਰ ਕੀਤਾ।

## ਟੀਕਾ ਪਾਠ

8.00 ਤੋਂ 11.00 ਤਕ ਚਲਦੇ ਟੀਕਾ ਪਾਠ ਵਿਚ ਅੱਜ ਪ੍ਰੋ: ਕਿਰਪਾਲ ਸਿੰਘ ਕਸੇਲ ਸ਼ਾਮਲ ਨਹੀਂ ਹੋਏ। ਉਹਨਾਂ ਆਸਾ ਦੀ ਵਾਰ ਸੁਣਨ ਬਾਅਦ ਘਰ, ਪਟਿਆਲੇ ਜਾਣ ਦੀ ਆਗਿਆ ਲੈ ਲਈ ਸੀ। ਇਹਨਾਂ ਕਿਸੇ ਕਾਨਫਰੰਸ ਦੀ ਤਿਆਰੀ ਲਈ ਮੀਟਿੰਗਾਂ ਕਰਨੀਆਂ ਸਨ। ਪਰ ਸ. ਬ੍ਰਹਮਾ ਸਿੰਘ ਪਨੇਸਰ ਲੁਧਿਆਣਾ ਨੇ ਖਰੜਾ ਅਧਿਐਨ ਵਿਚ ਭਾਗ ਲਿਆ।

9.00 ਵਜੇ ਸਾਡੇ ਪਾਸ, ਜਦੋਂ ਅਸੀਂ ਬਾਹਰਲੇ ਡੇਰੇ ਧ੍ਰੇਕ ਪਾਸ ਬੈਠੇ ਸਾਂ ਸ੍ਰੀ ਹਜ਼ੂਰ ਨੇ ਆ ਕੇ ਦਰਸ਼ਨ ਦਿੱਤੇ : ਮੈਂ ਤਾਂ ਪੰਡਿਤ ਜੀ ਦੇ ਡੇਰੇ, ਪੰਡਿਤ ਜੀ ਨੂੰ ਵੇਖਣ ਆਇਆ ਸਾਂ।

## ਸਭ ਤੋਂ ਪਹਿਲੇ ਸਤਿਆਗ੍ਰਹੀ

ਦੋ ਮਿੰਟ ਦਰਸ਼ਨਾਂ ਬਾਦ ਕੋਠੀ ਜਾ ਕੇ 29.9.81 ਦਾ 'ਅਕਾਲੀ ਪਤ੍ਰਿਕਾ' ਅਖ਼ਬਾਰ ਸਾਡੇ ਵਲ ਭੇਜਿਆ : 'ਇਹ ਅਖਬਾਰ ਤੁਸਾਂ ਸਾਰਿਆਂ ਪਾਸ ਹੋਣਾ ਚਾਹੀਦਾ ਦੇ। ਸੁਨੇਹਾ ਮਿਲਿਆ।' ਇਸ ਅਖ਼ਬਾਰ ਦੇ ਐਡੀਟੋਰੀਅਲ ਵਿਚ ਅਕਾਲੀਆਂ ਦੀ ਪਿੰਡ ਆਲਮਗੀਰ ਵਿਚ ਹੋਈ ਕਾਨਫਰੰਸ ਵਿਚ ਕਿਹਾ ਗਿਆ ਸੀ ਕਿ ਸਭ ਤੋਂ ਪਹਿਲਾਂ ਸਤਿਆਗ੍ਰਹਿ ਬਾਬਾ ਰਾਮ ਸਿੰਘ ਜੀ ਨੇ ਬੜੀ ਸਫਲਤਾ ਨਾਲ ਚਲਾਇਆ ਸੀ ਜਿਸ ਨੂੰ ਕੂਕਾ ਲਹਿਰ ਕਿਹਾ ਜਾਂਦਾ ਹੈ ਤੇ ਜਿਸ ਦੇ ਅਜ ਵੀ ਪ੍ਰਤੀਨਿਧ ਨਾਮਧਾਰੀ ਸਿੰਘ ਹਨ। ਜੁ ਸਿੱਖ ਪੰਥ ਦਾ ਇਕ ਅਨਿੱਖੜਵਾਂ ਅੰਗ ਹਨ। ਦੂਜਾ ਸਤਿਆਗ੍ਰਹਿ ਮਹਾਤਮਾ ਗਾਂਧੀ ਨੇ ਕੀਤਾ ਇਸ ਦੀ ਨਿਸ਼ਾਨੀ ਖੱਦਰਧਾਰੀ ਕਾਂਗਰਸੀ ਹਨ ਅਤੇ ਤੀਜਾ ਸਤਿਆਗ੍ਰਹਿ ਹੁਣ ਅਕਾਲੀ ਕਰਨਗੇ।

ਸਤਿਗੁਰੂ ਜੀ ਥੋੜਾ ਸਮਾਂ ਸ. ਰਾਜਿੰਦਰ ਸਿੰਘ ਹੈਦਰਾਬਾਦ, ਸ. ਸੁਰਿੰਦਰ ਸਿੰਘ ਮਨਚੰਦਾ ਤੇ ਸ. ਹਰਵਿੰਦਰ ਸਿੰਘ ਹੰਸਪਾਲ ਨਾਲ ਵਿਸ਼ੇਸ਼ ਗੱਲਬਾਤ ਕੀਤੀ। ਕੋਈ ਵਿਹਾਰਕ ਵਿਚਾਰ ਵਟਾਂਦਰਾ ਸੀ। ਸੁਣਨ ਵਿਚ ਆਇਆ ਹੈ ਕਿ ਉਪਰੋਕਤ ਧਿਰਾਂ ਦਿੱਲੀ ਵਿਚ ਬਿਸਕੁਟ ਫੈਕਟਰੀ ਖੋਲ੍ਹਣੀ ਚਾਹੁੰਦੀਆਂ ਹਨ।

## ਹਰਭਜਨ ਸਿੰਘ ਡਾਢਲਕਾ

ਬੀਤੀ ਰਾਤੀਂ ਮੈਨੂੰ ਜਲੰਧਰ ਜ਼ਿਲੇ ਦੇ ਇਕ ਪਿੰਡ ਚੂਹੇਕਾੜ ਦੇ ਸੰਤ ਸੋਹਣ ਸਿੰਘ ਦੀ ਯਾਦ ਆਈ, ਜਿਨ੍ਹਾਂ ਨੇ ਲਗਭਗ ਸਾਰੀ ਆਯੂ ਗੁਰੂ ਘਰ ਵਿਚ ਦੁੱਧ ਚੋਣ-ਰਿੜਕਣ ਦੀ ਸਨਿਮਰ ਅਤੇ ਖਿੜੇ ਮਥੇ ਸੇਵਾ ਕੀਤੀ। ਇਹਨਾਂ ਦਾ ਭਤੀਜਾ ਸ. ਹਰਭਜਨ ਸਿੰਘ ਡਾਢਲਕਾ ਮਿਲਿਆ। ਇਹ ਏਥੇ ਆਪਣੀ ਸੁਪਤਨੀ ਤੇ ਜੁਆਨ ਲੜਕੇ ਪਰਮਜੀਤ ਸਿੰਘ ਨਾਲ ਆਇਆ ਸੀ। ਉਸਨੇ ਦੱਸਿਆ ਕਿ ਸਤਿਗੁਰੂ ਜੀ ਨੂੰ ਬਿਨੈ ਕੀਤੀ ਹੈ ਕਿ ਪਰਮਜੀਤ ਨੂੰ ਬੈਂਕ ਵਿਚ ਮੁਲਾਜ਼ਮਤ ਤੇ ਲਗਵਾ ਦੇਣ। ਸਤਿਗੁਰੂ ਜੀ ਨੇ ਕੋਲ ਖਲੋਤੇ ਹੰਸਪਾਲ ਜ਼ਿਮੇ ਲਾਇਆ ਹੈ।

## ਬਾਜਵਾ ਬਾਰੇ ਭੱਜ ਨੱਠ

ਅੱਜ ਸ. ਸੁਰਿੰਦਰ ਸਿੰਘ ਲੁਧਿਆਣਾ ਨੇ ਮੈਨੂੰ ਦੱਸਿਆ ਕਿ ਪਿਛਲੇ ਕੁਝ ਦਿਨਾਂ ਤੋਂ ਸ. ਹਰਵਿੰਦਰ ਸਿੰਘ ਹੰਸਪਾਲ ਅਤੇ ਉਹ ਖ਼ੁਦ ਸ. ਹਰਭਜਨ ਸਿੰਘ ਬਾਜਵਾ ਫੋਟੋਗਰਾਫਰ ਵਾਸਤੇ ਜੋ ਕਿ ਜ਼ਿਲ੍ਹਾ ਜੇਲ੍ਹ ਗੁਰਦਾਸਪੁਰ ਵਿਚ ਕੈਦ ਭੋਗ ਰਿਹਾ ਹੈ, ਜ਼ੋਰ ਲਗਾ ਰਹੇ ਹਨ ਅਤੇ ਪੰਜਾਬ ਸਰਕਾਰ ਦੇ ਪ੍ਰਿੰਸੀਪਲ ਸਕੱਤਰ ਮਿ: ਖੰਨਾ ਨੇ ਯਕੀਨ ਦੁਆਇਆ ਹੈ ਕਿ ਇਸ ਮਹੀਨੇ ਵਿਚ ਬਾਜਵੇ ਦੀ ਬੰਦ ਖਲਾਸ ਹੋ ਜਾਵੇਗੀ ।

## ਤੀਰਥ ਸਿੰਘ ਦੀ ਪੁੱਤਰੀ ਨੂੰ ਦਰਸ਼ਨ

ਕਰੀਬ 12 ਵਜੇ, ਪ੍ਰਸ਼ਾਦ ਛਕਣ ਉਪ੍ਰੰਤ, ਸਤਿਗੁਰੂ ਜੀ ਆਰਾਮ ਕਰਨ ਲਈ ਨਿਜ ਸਥਾਨ ਨੂੰ ਚਲੇ ਸਨ ਕਿ ਹੰਸਪਾਲ ਦੀ ਬੇਨਤੀ ਕਰਨ ਤੇ ਸ. ਤੀਰਥ ਸਿੰਘ ਹੰਸਪਾਲ ਮੁਹਾਲੀ ਦੀ ਲੜਕੀ ਬੀਬੀ ਭੁਪਿੰਦਰ ਕੌਰ ਅਤੇ ਉਸ ਦੇ ਪਤੀ ਸ. ਸੁਰਜੀਤ ਸਿੰਘ ਮੋਂਗਾ ਨੂੰ ਦਰਸ਼ਨ ਦੇਣ ਹਿਤ ਡਿਉਢੀਓਂ ਬਾਹਰ ਆ ਕੇ ਬੱਚਿਆਂ ਨੂੰ ਪਿਆਰ ਦਿੱਤਾ । ਇਹ ਨਾਮਧਾਰੀ ਲੜਕੀ ਗ਼ੈਰ-ਨਾਮਧਾਰੀ ਪ੍ਰੋਫ਼ੈਸਰ ਨਾਲ ਵਿਆਹੀ ਗਈ ਸੀ । 10 ਸਾਲ ਪਿਛੋਂ ਹੀ ਸਤਿਗੁਰੂ ਜੀ ਦੇ ਚਰਨਾਂ ਵਿਚ ਆਪਣਾ ਪਤੀ ਤੇ ਬੱਚੇ ਲੈ ਕੇ (ਲੜਕੀ ਅਤੇ 6 ਮਹੀਨੇ ਦਾ ਲੜਕਾ) ਆਈ ਸੀ । ਸਤਿਗੁਰੂ ਜੀ ਨੇ ਇਕ ਦੋ ਬਚਨ ਕਰ ਕੇ ਪ੍ਰੋਫ਼ੈਸਰ ਸਾਹਿਬ ਨੂੰ ਭਜਨ ਲੈਣ ਲਈ ਕਿਹਾ । ਉਸ ਦੇ 'ਸਤਿ ਬਚਨ ਜੀ' ਕਹਿਣ ਤੇ ਸ਼੍ਰੀ ਪੂਰਬਾ ਨੇ ਕੰਨ ਵਿਚ ਭਜਨ ਦੱਸ ਦਿੱਤਾ । ਇਹ ਲੜਕੀ ਮੇਰੇ ਮਿੱਤਰ ਪਰਵਾਰ ਦੀ ਹੈ । ਮੈਨੂੰ ਤਾਂ ਖ਼ੁਸ਼ੀ ਹੋਣੀ ਹੀ ਸੀ ਇਸ ਦੇ ਪਿਤਾ ਸ. ਤੀਰਥ ਸਿੰਘ ਨੂੰ ਇਹ ਜਾਣ ਕੇ ਬਹੁਤ ਪ੍ਰਸੰਨਤਾ ਹੋਵੇਗੀ ।

## ਹੋਰ ਵਿਸ਼ੇਸ਼

ਸ੍ਰੀ ਜੁਗਿੰਦਰ ਅਬਰੋਲ ਵੀ ਅੱਜ ਗੁਰੂ ਦਰਸ਼ਨਾਂ ਨੂੰ ਆਏ । ਇਹ ਆਪਣੀ ਹਿੰਦੂ ਸੰਬੰਧਤ ਸੰਸਥਾ ਦੇ 18 ਤਾਰੀਖ਼ ਦੀ ਹੋਣ ਵਾਲੀ ਕਾਨਫ਼ਰੰਸ ਵਿਚ ਨਾਮਧਾਰੀਆਂ ਦੀ ਪ੍ਰਤੀਨਿਧਤਾ ਚਾਹੁੰਦੇ ਸਨ । ਸ੍ਰੀ ਅਬਰੋਲ ਨੇ ਅਰਜ਼ ਕੀਤੀ : 10 ਲੱਖ ਦੀ ਹਾਜ਼ਰੀ ਹੋਣ ਦਾ ਅਨੁਮਾਨ ਹੈ । ਜੇ ਸਤਿਗੁਰੂ ਜੀ ਆਪ ਨਾ ਸ਼ਾਮਲ ਹੋਣ ਤਾਂ ਮਹਾਰਾਜ ਬੀਰ ਸਿੰਘ ਜੀ, ਜੇ ਇਹ ਵੀ ਨ ਹੋਣ ਤਾਂ ਹੰਸਪਾਲ ਜੀ, ਜੇ ਇਹ ਵੀ ਰੁਝੇਵਾਂ ਸਮਝਦੇ ਹੋਣ ਤਾਂ ਦੋ ਚਾਰ ਹੋਰ ਨਾਮਧਾਰੀ ਪ੍ਰਤੀਨਿਧ ਜ਼ਰੂਰ ਭੇਜੇ ਜਾਣ ।

20 ਸਤੰਬਰ ਦੇ ਹੀ ਸੰਤ ਜਗਤਾਰ ਸਿੰਘ ਹੁਰੀਂ ਸੁਪਤਨੀ ਬੀਬਾ ਜੀ ਅਤੇ ਸਪੁੱਤਰ ਜੇ ਸਿੰਘ ਨਾਲ ਸ੍ਰੀ ਭੈਣੀ ਸਾਹਿਬ ਆਏ ਹੋਏ ਹਨ । ਬੀਬਾ ਜੀ ਦੇ ਸਹੁਰਾ ਸਾਹਿਬ ਸੰਤ ਮਹਿੰਦਰ ਸਿੰਘ ਵੀ ਏਥੇ ਹਨ । ਟੀਕਾ-ਅਧਿਐਨ ਮੰਡਲ ਵਿਚ ਉਹ ਵੀ ਸ਼ਾਮਲ ਹਨ । ਬੇਬੇ ਦਲੀਪ ਕੌਰ ਜੀ ਵੀ ਅੱਜ ਬੈਂਗਲੌਰ ਤੋਂ ਗੁਰੂ ਦਰਸ਼ਨਾਂ ਦਾ ਲਾਭ ਲੈਣ ਤੇ ਮੇਲਾ ਵੇਖਣ ਆ ਪਹੁੰਚੇ ਹਨ ।

ਮੈਂ ਵਿਸ਼ੇਸ਼ ਉਚੇਚ ਕਰ ਕੇ (2.20 ਵਜੇ) ਅੱਜ ਕਥਾ ਹੁੰਦੀ ਵਿਚ ਗਿਆ ।

ਖਿਆਲ ਸੀ ਠਾਕਰ ਉਦੇ ਸਿੰਘ ਜੀ ਕਥਾ ਕਰਦੇ ਹੋਣਗੇ। ਪਰ ਏਥੇ ਤਾਂ ਮਹਾਰਾਜ ਬੀਰ ਸਿੰਘ ਜੀ ਕਥਾ ਕਰ ਰਹੇ ਸਨ। ਇਹ ਮੇਰੇ ਦੁਆਰਾ ਫੋਟੋ ਲੁਹਾਣੀ ਪਰਵਾਨ ਨਹੀਂ ਕਰਦੇ। ਮੈਂ ਸਤਿਗੁਰੂ ਜੀ ਨੂੰ ਇਸ਼ਾਰਾ ਕਰ, ਆਗਿਆ ਲੈ, ਸਮੁੱਚੇ ਦ੍ਰਿਸ਼ ਦੀ ਇਕ ਫ਼ੋਟੋ ਲੈ ਲਈ।

ਨਿਤਨੇਮ ਦੀ ਸਮਾਪਤੀ ਤਕ ਬਦਲਵਾਈ ਤੇ ਹਨੇਰੀ ਨੇ ਜ਼ੋਰ ਫੜ ਲਿਆ ਅਰਦਾਸ ਹੋ ਗਈ। ਤੇ ਫਿਰ ਸਾਰੀ ਸੰਗਤ ਹਰੀ ਮੰਦਰ ਵਿਚ ਆ ਗਈ।

## ਟੀਕਾ-ਪਾਠ ਲਈ ਕੌਣ

ਸੰਤ ਬਲਕਾਰ ਸਿੰਘ ਸਾਬਕਾ ਸੇਵਕ ਨੂੰ, ਮਨਾਲੀ ਵਾਂਗ ਹੀ, ਟੀਕਾ ਪਾਠ ਵਿਚ ਸ਼ਾਮਲ ਹੋਣ ਲਈ ਪ੍ਰੇਰਿਆ ਤਾਂ ਉਸ ਦੱਸਿਆ ਕਿ ਅੱਜ ਕੱਲ ਉਹ ਬੀਬਾ ਜੀ ਦੇ ਪਤੀ, ਸੰਤ ਜਗਤਾਰ ਸਿੰਘ ਜੀ, ਵੱਡੇ ਠਾਕਰਾਂ ਦੀ ਪਤਨੀ ਬੀਬੀ ਗੁਰਮੀਤ ਕੌਰ ਜੀ ਨੂੰ ਸ਼ੁਧ ਪਾਠ ਕਰਨ ਦੀ ਜਾਚ ਸਿਖਾ ਰਿਹਾ ਹੈ। ਜੀ ਕਰਦਿਆਂ ਵੀ ਇਸ ਡਿਊਟੀ ਨੂੰ ਪਰੇ ਖਿਆਂ ਨਹੀਂ ਕੀਤਾ ਜਾ ਸਕਦਾ।

ਇੰਜ ਹੀ ਸੰਤ ਹਰਦਿਆਲ ਸਿੰਘ ਭੱਲ ਵੀ ਟੀਕਾ ਪਾਠ ਵਿਚ ਨਹੀਂ ਆ ਰਹੇ। ਕੱਲ੍ਹ ਪਰਸੋਂ ਦੀ ਉਨ੍ਹਾਂ ਦੀ ਡਿਊਟੀ ਹਾਕੀ ਟੀਮ ਦੇ ਬੱਚਿਆਂ ਦੇ ਪ੍ਰਬੰਧ ਸੰਬੰਧੀ ਲਗ ਗਈ ਹੈ। ਅੱਜ ਕੇਵਲ ਸੰਤ ਮੇਹਰ ਸਿੰਘ ਕਾਨਪੁਰੀ ਦੀ ਜ਼ਿੰਮੇਵਾਰੀ ਹੇਠ ਮਾ: ਨਿਹਾਲ ਸਿੰਘ, ਪੰਡਿਤ ਗੋਪਾਲ ਸਿੰਘ, ਪੰ: ਹਰਭਜਨ ਸਿੰਘ ਭੱਲ, ਜਥੇਦਾਰ ਸੁਰਜੀਤ ਸਿੰਘ, ਸੰਤ ਤਰਸੇਮ ਸਿੰਘ ਹਜ਼ੂਰੀ ਸਕੱਤਰ ਤੇ ਪ੍ਰੀਤਮ ਸਿੰਘ ਕਵੀ ਹੀ ਸ਼ਾਮਲ ਸਨ।

## ਚੰਡੀਗੜ੍ਹ ਵਾਲੇ ਕਿਧਰ ?

ਸ਼ਾਮ ਦੇ ਦੀਵਾਨ ਉਪਰੰਤ ਮੈਂ ਕੋਠੀ ਗਿਆ। ਸਤਿਗੁਰੂ ਜੀ ਪਾਸੋਂ ਮੁਸੱਫਾ ਖ਼ੂਨ ਸ਼ਰਬਤ ਦਾ ਇਕ ਨੁਸਖਾ ਲੋੜਦਾ ਸਾਂ। ਇਹ ਅੱਜ ਤੋਂ 45 ਸਾਲ ਪਹਿਲਾਂ ਸਾਡੇ ਇਕ ਸਹਿਪਾਠੀ ਸੰਤ ਦਲੀਪ ਸਿੰਘ ਧ੍ਰੂ ਦੇ ਫੋੜੇ ਫੋੜੀ ਹੋਏ ਸਰੀਰ ਤੇ ਅਜ਼ਮਾਇਆ ਗਿਆ, ਮੈਂ ਵੇਖਿਆ ਸੀ। ਸ਼ਰਬਤ ਦੀ ਅੱਧੀ ਬੋਤਲ ਦੇ ਵਰਤਦਿਆਂ ਹੀ ਸਰੀਰ ਸੁੰਦਰ ਸਵਸਥ ਹੋ ਗਿਆ।

ਸਤਿਗੁਰੂ ਜੀ ਆਪਣੇ ਆਰਾਮ ਕਮਰੇ ਵਿਚ ਹੀ ਜਲ ਪਾਨ ਕਰ ਰਹੇ ਸਨ। ਪਹਿਲਾਂ ਸੇਵਕ ਬਲਦੇਵ ਸਿੰਘ ਅੰਦਰੋਂ ਨਿਕਲਿਆ, ਫਿਰ ਸਤਿਗੁਰੂ ਜੀ ਆਏ। ਬਾਹਰ ਸਕੱਤਰ ਤਰਸੇਮ ਸਿੰਘ, ਮਾ: ਨਿਹਾਲ ਸਿੰਘ, ਸੰਤ ਮਹਿੰਦਰ ਸਿੰਘ ਪੁਰਬਾ, ਸ੍ਰੀ ਗੁਰਤੇਜ ਸਿੰਘ ਤੇ ਸ੍ਰੀ ਸਤਿਨਾਮ ਸਿੰਘ ਉਡੀਕਦੇ ਖਲੋਤੇ ਸਨ। ਹੁਣੇ ਹੁਣੇ ਆਇਆ ਸੰਤ ਮੰਗਲ ਸਿੰਘ ਚੰਡੀਗੜ੍ਹ ਦਾ ਲੜਕਾ ਪ੍ਰੋ: ਹਰਿੰਦਰ ਸਿੰਘ ਵੀ ਦਰਸ਼ਨਯਾਚਕ ਸੀ।

## ਮਾਈ ਕਿਸ਼ਨ ਕੌਰ/ਅਰਜਨ ਸਿੰਘ

ਆਪਣੇ ਸਕੱਤਰ ਨਾਲ ਬਚਨ ਕਰਦਿਆਂ ਸਤਿਗੁਰੂ ਜੀ ਸਿੰਘਾਂ ਦੇ ਘਿਰੇ ਘਿਰੇ ਹੀ ਬਾਹਰ ਖੜ੍ਹੇ ਸਿੰਘ ਸਿੰਘਣੀਆਂ ਦੇ ਭਾਰੀ ਸਮੂਹ ਸਾਹਮਣੇ ਆਏ। ਆਪ ਜੀ ਨੂੰ ਤਕ

ਸਭ ਨੇ ਨਮਸਕਾਰ ਕੀਤੀ। ਸਤਿਗੁਰੂ ਜੀ ਆਪਣੀ ਕਾਰ ਨੂੰ ਉਡੀਕੇ ਬਿਨਾ ਹੀ ਭੈਣੀ ਸਾਹਿਬ ਨੂੰ ਤੁਰ ਪਏ। ਛੋਟ ਦੇ ਨਿਕਟ ਗਿਆਂ ਮਿ: ਅਰਜਨ ਸਿੰਘ ਦੀ ਪਤਨੀ ਮਾਈ ਕਿਸ਼ਨ ਕੌਰ ਜੁ ਬਹੁਤ ਬਿਰਧ ਅਤੇ ਦਮੇ ਦੀ ਮਰੀਜ਼ ਸੀ। ਅੱਜ ਮਹੀਨੇ ਭਰ ਦੇ ਬੁਖ਼ਾਰ ਨਾਲ ਭੰਨੀ ਪਈ ਸੀ, ਪਤਲੀ, ਸੰਵਲਾਈ, ਡਿੱਗਦੀ ਢਹਿੰਦੀ ਸਤਿਗੁਰੂ ਜੀ ਵਲ ਵਧੀ। ਨਮਸਕਾਰ ਕਰਨਾ ਚਾਹੁੰਦੀ ਸੀ। ਸਤਿਗੁਰੂ ਜੀ ਨੇ ਤਾਪ ਵਾਸਤੇ 'ਸੁਦਰਸ਼ਨ ਘਨ ਬਟੀ' ਦੀਆਂ ਗੋਲੀਆਂ ਦੇਣ ਲਈ ਸਕੱਤਰ ਤਰਸੇਮ ਸਿੰਘ ਦੀ ਡਿਊਟੀ ਲਾਈ।

### ਵੱਡੇ ਲੰਗਰ ਵਿਚ

ਅੱਜ ਤਬੇਲੇ ਦੇ ਵਿਹੜੇ ਵਿਚ ਵੀ ਦਰਸ਼ਨ ਪਿਆਸੀਆਂ ਰੂਹਾਂ ਸਤਿਗੁਰੂ ਜੀ ਦੇ ਪਾਵਨ ਚਰਨਾਂ ਤੋਂ ਬਲਿਹਾਰ ਜਾ ਰਹੀਆਂ ਸਨ। ਇਕੱਲੇ ਦੁਕੱਲੇ ਇਸਤਰੀ ਪੁਰਸ਼ਾਂ ਦੀ ਸੁਖ ਸਾਂਦ ਤੇ ਜਾਣ ਪਛਾਣ ਲੈਂਦੇ ਆਪ ਜੀ ਭੈਣੀ ਸਾਹਿਬ ਦੇ ਲੰਗਰ ਵਲ ਦੀ ਡਿਊਢੀ ਪਾਰ ਕਰ ਨੰਗੇਂ ਚਰਨੀਂ ਗੁਰੂ ਰਾਮ ਸਿੰਘ ਮੰਦਰ ਵਿਚ ਅਕੇਲੇ ਹੀ ਗਏ। ਨਮਸਕਾਰ ਕਰ, ਵਾਪਸ ਆ ਕੇ, ਵੱਡੇ ਅਤੇ ਸੋਧ ਦੇ ਲੰਗਰ ਵਿਚ ਵੀ ਪਉਂਚੇ ਪਾ ਕੇ ਪਧਾਰੇ। ਲਾਂਗਰੀਆਂ ਨੂੰ ਜਿਵੇਂ ਸੁਖ ਦਾ ਹੁਲਾਰਾ ਆ ਗਿਆ। ਹਰ ਕਿਸੇ ਨਾਲ ਇਕ ਇਕ ਦੋ-ਦੋ ਬਚਨ ਕਰ ਬਾਹਰ ਆਏ ਤਾਂ ਖੁੱਲ੍ਹੇ ਲੰਗਰ ਵਲ ਵਧੇ।

ਏਧਰ ਮਾਈਆਂ ਲੰਗਰ ਪਕਾ ਰਹੀਆਂ ਸਨ ਅਤੇ ਪੰਗਤ ਵਿਚ ਵੀ ਸਬੱਬ ਨਾਲ ਮਾਈਆਂ ਵਧੇਰੀਆਂ ਸਨ। ਸਤਿਗੁਰੂ ਜੀ ਨੇ ਰੰਗਦਾਰ ਕਪੜਿਆਂ ਵਾਲੀਆਂ ਪਕਾਵੀਆਂ ਨੂੰ ਹਦਾਇਤ ਕੀਤੀ ਕਿ ਮੇਲੇ ਦੇ ਦਿਨੀਂ ਸਫੈਦ ਬਸਤਰ ਪਹਿਨ ਕੇ ਲੰਗਰ ਵਿਚ ਲਗਿਆ ਕਰਨ। ਸਾਰੀਆਂ ਸੇਵਾਦਾਰਨਾਂ ਵਲ ਦਰਸ਼ਨ ਦੇ ਕੇ ਦਾਲੇ ਵਾਲੇ ਸੋਧ ਕੇ ਕਮਰੇ ਵਲ ਮੁੜੇ ਜੁ ਵੱਡੇ ਲੰਗਰ ਦਾ ਵਧਾਅ ਹੀ ਸੀ। ਸਤਿਗੁਰੂ ਜੀ ਨੇ ਦੱਸਿਆ ਕਿ ਏਥੇ ਗੋਬਰ ਗੈਸ ਪਲਾਂਟ ਦੁਆਰਾ ਆਈ ਗੈਸ ਨਾਲ ਹੀ ਦਾਲੇ ਭਾਜੇ ਤਿਆਰ ਹੁੰਦੇ ਹਨ।

ਥੋੜ੍ਹੇ ਚਿਰ ਬਾਅਦ ਮੇਰੀ ਨਜ਼ਰ ਨੇ ਸਤਿਗੁਰੂ ਜੀ ਦਾ ਪਿੱਛਾ ਕੀਤਾ ਤਾਂ ਵੇਖਿਆ ਸੰਤ ਕਰਤਾਰ ਸਿੰਘ ਦਾਲੇ ਵਾਲਾ, ਤਿਆਰ ਕੀਤੀ ਸਰਦਾਈ ਲੋਹੇ ਦੇ ਬਾਟੇ ਵਿਚ ਸਤਿਗੁਰੂ ਜੀ ਨੂੰ ਛਕਾ ਰਹੇ ਸਨ। ਥੋੜ੍ਹੀ ਕੁ ਛਕ ਕੇ ਬਾਕੀ ਦੀ ਆਪਣੇ ਸਕੱਤਰ ਤਰਸੇਮ ਸਿੰਘ ਨੂੰ ਦੇ ਦਿੱਤੀ। ਸਤਿਗੁਰੂ ਜੀ ਦਾ ਸਕੱਤਰ ਪ੍ਰਤੀ ਇਹ ਸਨੇਹ ਦਾ ਪ੍ਰਗਟਾਵਾ ਹੀ ਸੀ। ਤੇ ਓਧਰ ਕਰਤਾਰ ਸਿੰਘ ਦੇ ਪ੍ਰੇਮ ਨੂੰ ਨਿਵਾਜਣ ਦੀ ਗੱਲ।

ਏਥੋਂ ਸੱਚੇ ਪਾਤਸ਼ਾਹ ਮਾਤਾ ਜੀਵਨ ਕੌਰ ਜੀ ਵਾਲੇ ਘਰ ਦੇ ਦੁੱਧ ਲੰਗਰ ਪਾਸ ਪਹੁੰਚੇ ਹੋਏ ਸਨ ਜਿਥੇ ਮਾਤਾ ਚੰਦ ਕੌਰ ਜੀ ਨਿੱਤ, ਦੋ ਵੇਲੇ ਬੱਚਿਆਂ ਵਾਲੀਆਂ ਮਾਈਆਂ, ਬਜ਼ੁਰਗਾਂ ਤੇ ਹੋਰ ਲੋੜਵੰਦਾਂ ਨੂੰ ਦੁੱਧ ਵਰਤਾਂਦੇ ਹਨ। ਮੈਂ ਮਾਤਾ ਜੀ ਦੇ ਰੁਝੇਵੇਂ ਕਰ ਕੇ ਕਿੰਨੇ ਹੀ ਸਮੇਂ ਤੋਂ ਦਰਸ਼ਨ ਨਹੀਂ ਸਾਂ ਕਰ ਸਕਿਆ। ਅੱਜ ਸਵੇਰੇ ਵੀ ਦੂਰੋਂ, ਏਥੇ ਦੁੱਧ ਦੇ ਗੜਵੀਆਂ ਗਲਾਸ ਭਰਦੇ ਤਕੇ ਸਨ। ਹੁਣ ਵੀ ਆਪ ਆਪਣੀ ਸਹਾਇਕਾਵਾਂ ਨਾਲ ਦੁੱਧ ਵਰਤਾ ਰਹੇ ਸਨ।

ਸਤਿਗੁਰੂ ਜਿਥੇ ਵੀ ਜਾਂਦੇ ਹਨ ਦਰਸ਼ਨਾਰਥੀਆਂ ਦਾ ਘੇਰਾ ਤਾਂ ਬਣ ਹੀ

ਜਾਂਦਾ ਹੈ।

## ਬਿਰਧਾਂ ਨੂੰ ਦਰਸ਼ਨ

ਏਥੋਂ ਤੁਰੇ ਤਾਂ ਤਬੇਲੇ ਵਲ ਦੇ ਵਿਹੜੇ ਵਿਚ ਖੁਲ੍ਹਦੇ ਕਮਰਿਆਂ ਦੇ ਵਰਾਂਡਿਆਂ ਵਿਚ, ਡੱਠੇ ਮੰਜਿਆਂ ਤੇ ਲੰਮੇ ਪਏ ਜਾਂ ਬੈਠੇ ਹੋਏ ਬਿਰਧਾਂ ਨੂੰ ਦਰਸ਼ਨ ਦਿੱਤੇ। ਵਾਹ ਲਗਦੀ ਉਠਣ ਯੋਗ ਬਜ਼ੁਰਗਾਂ ਨੇ ਉਠ ਕੇ ਸਤਿਕਾਰ ਕੀਤਾ। ਬਜ਼ੁਰਗਾਂ, ਅਪਾਹਜਾਂ ਦੀਆਂ ਉਤਾਂ ਥੁੜਾਂ ਦਾ ਪ੍ਰਬੰਧ ਕਰਵਾਂਦੇ, ਨਮਸਕਾਰਾਂ ਪਰਵਾਨ ਕਰਦੇ, ਆਪ ਜੀ ਗਊਸ਼ਾਲਾ ਵਲ ਹੋਏ।

## ਨਾਲ ਰਖਣ ਲਈ

ਹੁਣੇ, ਥੋੜ੍ਹਾ ਕੁ ਸਮਾਂ ਪਹਿਲਾਂ, ਮਹਾਰਾਜ ਜੀ ਏਥੇ ਹਾਜ਼ਰ ਤਿੰਨ ਸਾਹੀਵਾਲ ਸਾਹਨਾਂ ਵਿਚੋਂ, ਇਕ ਨੂੰ, ਇਨਸੈਮੀਨੇਸ਼ਨ ਦੀ ਟ੍ਰੇਨਿੰਗ ਦਿਵਾਣ ਲਈ ਯੋਗ ਸਮਝਦਿਆਂ, ਉਸ ਦਾ ਨਿਰਣਾ ਕਰ ਗਏ ਸਨ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੂਬਾ ਵਰਿਆਮ ਸਿੰਘ ਜਮਸ਼ੇਰੀਆ ਦੀ ਜ਼ਿੰਮੇਵਾਰੀ ਹੇਠ ਰਖੀਆਂ ਸਾਹੀਵਾਲ ਅਤੇ ਹਰਿਆਣਵੀਂ ਨਸਲ ਦੀਆਂ ਦਰਜਨਾਂ ਗਊਆਂ ਵਲ ਅਵਲੋਕਨ ਕੀਤਾ। ਕੁਝ ਗਊਆਂ ਦੇ ਸੂਏ, ਦੁੱਧ ਦੀ ਮਾਤਰਾ ਅਤੇ ਚੁਆਈ ਦਿਨਾਂ ਬਾਰੇ ਜਾਣਿਆ। ਮੇਰੇ ਪੁੱਛਣ ਤੇ ਦੱਸਿਆ ਗਿਆ ਕਿ ਭਾਵੇਂ ਏਥੇ ਵੀ, ਇਸ ਵੇਲੇ 100 ਦੇ ਕਰੀਬ ਪਸ਼ੂ ਹਨ ਪਰ ਜੀਵਨ ਨਗਰ ਤੇ ਮਸਤਾਨ ਗੜ੍ਹ ਵਿਚ ਤਾਂ ਇਸ ਤੋਂ ਵੀ ਵਧੇਰੇ ਹਨ।

ਸਤਿਗੁਰੂ ਜੀ ਨੇ ਕਿਸੇ ਨਾਲ ਸਨਿਮਰ ਜ਼ਿਕਰ ਕੀਤਾ ਕਿ ਅੱਜ ਕਿਸੇ ਨੇ 10,000/- ਦੀ ਮੰਗ ਕੀਤੀ ਸੀ, ਮੇਰਾ ਖਿਆਲ ਸੀ ਕਿ 5000/- ਤਾਂ ਉਸ ਨੂੰ ਮਿਲਣਾ ਹੀ ਚਾਹੀਦਾ ਹੈ ਪਰ ਜਦੋਂ ਸਤਿਗੁਰਾਂ ਪੂਰਥੇ ਨਾਲ ਗੱਲ ਕੀਤੀ ਤਾਂ ਉਸ ਕੋਲੋਂ ਕੇਵਲ 400/- ਹੀ ਨਿਕਲਿਆ।

ਸਤਿਗੁਰੂ ਜੀ ਨੇ ਪਸ਼ੂ ਵਾੜਿਓਂ ਨਿਕਲਦਿਆ ਮੇਰੇ ਨਾਲ ਬਚਨ ਕੀਤਾ: ਮਹਾਰਾਜ ਜੀ ਨੂੰ ਅੱਗੇ ਰਖਣ ਦਾ ਜਤਨ ਕਰਦਾ ਰਹਿੰਦਾ ਹਾਂ। ਸਾਹਣ ਟਟੋਲਣ ਦਾ ਕੰਮ ਵੀ ਏਸੇ ਲਈ ਜ਼ਿੰਮੇ ਲਾਇਆ ਸੀ। ਸਾਡੇ ਪਾਸ ਵੀ ਹੁਣ ਕੋਈ ਬਹੁਤ ਵਧੀਆ ਸਾਹਣ ਨਹੀਂ ਰਿਹਾ। ਪਸ਼ੂ ਬਹੁਤ ਹਨ। ਕਿਰਤਮ ਗਰਭਾਧਾਨ ਕੀਤੇ ਬਿਨਾਂ ਹੁਣ ਸਰਨਾ ਨਹੀਂ। ਮੈਂ ਚਾਹੁੰਦਾ ਹਾਂ ਜਰਮਨੀ, ਹਾਲੈਂਡ ਜਾਂ ਕੀਨੀਆ ਵਿਚੋਂ ਕੋਈ ਉੱਤਮ ਕੋਟੀ ਦਾਂ ਸਾਹਣ ਲਿਆਂਦਾ ਜਾਵੇ, ਅੱਗੇ ਜਿਵੇਂ ਸਤਿਗੁਰੂ ਨੂੰ ਭਾਵੇ?

ਸਤਿਗੁਰੂ ਜੀ ਇਹ ਵੀ ਦੱਸਿਆ ਕਿ ਕੀਨੀਆ ਵਿਚ ਇਕ ਪਸ਼ੂ ਫਾਰਮ ਨੇ ਸਾਹੀਵਾਲ ਨਸਲ ਦੀਆਂ ਬਹੁਤ ਵਧੀਆ 200 ਗਾਵਾਂ ਰਖੀਆਂ ਹੋਈਆਂ ਹਨ।

ਇਸ ਇਕਾਂਤ ਵਿਚ ਹੀ ਸ. ਗੁਰਦੇਵ ਸਿੰਘ ਮਦਾਰੀਏ ਨੇ ਕਈ ਦਿਨਾਂ ਪਿਛੋਂ ਆ ਮੱਥਾ ਟੇਕਿਆ—ਸਤਿਗੁਰੂ ਜੀ ਕਾਰ ਦੁਆਰਾ ਹੀ ਰਾਮਸਰ ਪਧਾਰੇ।

## ਛੋਟਾ ਜਿਹਾ ਪਰ ਵੱਡਾ ਪਿਆਰ

ਮੈਂ ਸ਼ਾਮੀਂ 7.45 ਤੇ ਪ੍ਰਸ਼ਾਦਾ ਛਕ ਰਿਹਾ ਸਾਂ, ਜਦ ਇਕ ਸਿੰਘ ਮੈਨੂੰ ਟੋਲਦਾ

ਭਾਲਦਾ ਆ ਮਿਲਿਆ : ਸਤਿਗੁਰੂ ਜੀ ਯਾਦ ਕਰਦੇ ਹਨ, ਹਰੀ ਮੰਦਰ ਲਾਗੇ। ਮੈਂ ਪ੍ਰਸ਼ਾਦ ਛਕ ਕੇ ਸਤਿਗੁਰੂ ਜੀ ਦੇ ਜਾ ਦਰਸ਼ਨ ਕੀਤੇ, ਆਪ ਜੀ ਸਿਮ੍ਰਤੀ ਮੰਦਰ ਵਲੇ ਜਾ ਰਹੇ ਸਨ। ਆਪ ਜੀ ਦੇ ਪਿਛੇ ਪਿਛੇ ਦੋ ਦਰਜਨ ਸਿੰਘ ਜਾ ਰਹੇ ਸਨ। ਸੱਚੇ ਪਾਤਸ਼ਾਹ ਨੇ ਮੈਨੂੰ ਵੇਖ ਦੋ ਵੱਡੇ ਵੱਡੇ ਸੇਬ, ਇਹ ਕਹਿ ਕੇ ਅਤਾ ਫਰਮਾਏ : ਇਕ ਗੋਲਡਨ ਭਾਵ ਸੁਨਹਿਰੀ, ਦੂਜਾ ਰੈੱਡ ਯਾਨੀ ਲਾਲ।

ਦੋਵੇਂ ਛਕ ਲੈਣੇ ਪਰਸ਼ਾਦੇ ਦੇ ਨਾਲ।

ਇਹ ਡੀਠ ਵਰਣ ਸੀ। ਮੈਂ ਕ੍ਰਿਤਗਤਾ ਵਜੋਂ ਚੰਦ ਸ਼ਬਦ ਆਖ ਖਰੜਾ-ਪਾਠ ਅਧਿਐਨ ਮੰਡਲ ਵਿਚ, ਆਗਿਆ ਲੈ ਕੇ ਆ ਗਿਆ।

## ਠਾਕੁਰ ਜੀ ਵੱਡਿਆਂ ਵਲੋਂ

8 ਵਜ ਗਏ ਰਾਤ ਦੇ। ਪਾਠ ਅਧਿਐਨ ਪਿਛੋਂ ਠਾਕਰ ਦਲੀਪ ਸਿੰਘ ਜੀ ਨੇ ਮੈਨੂੰ ਅਟਕਾਅ ਲਿਆ। ਉਹ ਕੁਛ ਗੱਲਾਂ ਦਸਣੀਆਂ ਚਾਹ ਰਹੇ ਸਨ। ਉਹਨਾਂ ਇਸ ਸਮੇਂ ਅਫਰੀਕਾ ਦੌਰੇ ਦੀਆਂ ਕੁਛ ਘਟਨਾਵਾਂ ਸੁਣਾਈਆਂ :

(1) ਟਿੱਕਾ ਜਗਜੀਤ ਸਿੰਘ ਜੀ ਬੇਦੀ ਅਤੇ ਕੰਵਰ ਮਹਿੰਦਰ ਸਿੰਘ ਬੇਦੀ ਦੇ ਚਾਚੇ ਤਾਏ ਦੇ ਭਰਾ ਸ. ਅਨੂਪ ਸਿੰਘ ਬੇਦੀ ਬੰਬਈ ਏਅਰਪੋਰਟ ਤੇ (27.8.81) ਖਲੋਤੇ ਸਨ ਕਿ ਸਤਿਗੁਰੂ ਜਗਜੀਤ ਸਿੰਘ ਜੀ ਸੇਵਕਾਂ ਸਮੇਤ ਏਥੇ ਆਏ। ਦਰਸ਼ਨ ਕਰ ਕੇ ਸ. ਅਨੂਪ ਸਿੰਘ ਬੇਦੀ ਨੇ ਸਾਡੇ 'ਚੋਂ ਕਿਸੇ ਨੂੰ ਪੁੱਛਿਆ : ਇਹ ਕੌਣ ਹਨ? ਜਦੋਂ ਪਤਾ ਲਗਾ ਕਿ ਇਹ ਸਤਿਗੁਰੂ ਜੀ ਹਨ ਤਾਂ ਇਕਦਮ ਉਸਦਾ ਮਨ ਅਦਬ ਨਾਲ ਭਰਪੂਰ ਹੋ ਗਿਆ। ਓਧਰ ਸਤਿਗੁਰੂ ਜੀ ਨੇ ਵੀ ਨੇੜੇ ਆ, ਬੇਦੀ ਜੀ ਦੀ ਜਾਣਕਾਰੀ ਹਾਸਲ ਕੀਤੀ ਅਤੇ ਪਰਸਪਰ ਮਿਲ ਕੇ ਖ਼ੁਸ਼ੀ ਸਾਂਝੀ ਕੀਤੀ।

"ਆਪ ਕਿਸ ਪਾਸੇ ਨੂੰ ਜਹਾਜ਼ ਲੈ ਰਹੇ ਹੋ?" ਬੇਦੀ ਸਾਹਿਬ ਨੇ ਪੁੱਛਿਆ।

"ਬੇਂਗਲੌਰ ਨੂੰ। ਅਤੇ ਆਪ?"

"ਮੈਂ ਵੀ ਆਪ ਜੀ ਦੀ ਤਾਬਿਆ ਵਿਚ ਬੈਂਗਲੌਰ ਜਾਵਾਂਗਾ।"

ਬੇਦੀ ਸਾਹਿਬ ਤੋਂ ਸ਼ਬਦ 'ਤਾਬਿਆ' ਸੁਣ ਠਾਕਰ ਜੀ ਨੇ ਮਹਿਸੂਸ ਕੀਤਾ ਕਿ ਸਾਡਾ ਅਦਬ ਅਦਾਬ ਕਿੰਨਾ ਊਣਾ ਹੈ। ਅਸੀਂ ਹਮੇਸ਼ਾਂ 'ਨਾਲ' ਸ਼ਬਦ ਦੀ ਵਰਤੋਂ ਕਰਦੇ ਹਾਂ।

ਸ. ਅਨੂਪ ਸਿੰਘ ਬੇਦੀ ਪਹਿਲਾਂ ਕਲਕਤੇ ਰਿਹਾਇਸ਼ ਰਖਦੇ ਸਨ। ਅੱਜ ਕੱਲ ਸ਼ਾਇਦ ਬੇਂਗਲੌਰ ਹੋਣ। ਉਹਨਾਂ ਸਤਿਗੁਰੂ ਜੀ ਨੂੰ ਆਪਣੇ ਘਰ ਦਰਸ਼ਨ ਦੇਣ ਦੀ ਬੇਨਤੀ ਕੀਤੀ ਤੇ ਨਾਲ ਹੀ ਦੱਸਿਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਜਦ ਕਦੇ ਕਲਕੱਤੇ ਜਾਂਦੇ ਸਨ ਤਾਂ ਉਹਨਾਂ ਦੇ ਘਰ ਨੂੰ ਜ਼ਰੂਰ ਨਿਵਾਜਦੇ।

ਸਤਿਗੁਰੂ ਜੀ ਨੇ ਬਾਅਦ ਵਿਚ ਠਾਕਰ ਜੀ ਨਾਲ ਬਚਨ ਕੀਤਾ। ਬੇਦੀ ਜੀ ਕਿੰਨਾ ਆਹਿਸਤਾ ਤੇ ਕਿੰਨੀ ਧੀਮੀ ਸੁਰ ਵਿਚ ਬੋਲਦੇ ਹਨ ਕਿ ਨਾ ਤਾਂ ਸ਼ਬਦ ਅਣ ਸਮਝੇ ਰਹਿੰਦੇ ਹਨ ਤੇ ਨਾ ਹੀ ਕੰਨਾਂ ਉਤੇ ਵਾਧੂ ਦਬਾਅ ਪੈਂਦਾ ਹੈ।

(2) ਸਤਿਗੁਰੂ ਜੀ ਜਦੋਂ ਕੀਨੀਆ (15.8.81) ਤੋਂ ਤਨਜ਼ਾਨੀਆ ਨੂੰ ਪਧਾਰੇ ਤਾਂ

ਏਅਰ ਪੋਰਟ ਤੇ ਤਨਜ਼ਾਨੀਆ ਦੇ ਸਿੱਖਾਂ ਨੇ ਸ੍ਰੀ ਹਜ਼ੂਰ ਦਾ ਹਾਰਦਿਕ ਅਤੇ ਹਾਰ ਪਹਿਨਾਅ ਕੇ ਸਵਾਗਤ ਕੀਤਾ। ਏਥੇ ਬਹੁਤੇ ਸਿੱਖ ਅਜੇ ਟੇਢੀਆਂ ਪੱਗਾਂ ਵਾਲੇ ਹੀ ਹਨ। ਜਦੋਂ ਸਤਿਗੁਰੂ ਜੀ ਨੇ ਇਨ੍ਹਾਂ ਸਿੱਖਾਂ ਨਾਲ ਠਾਕੁਰ ਦਲੀਪ ਸਿੰਘ ਜੀ ਦੀ ਜਾਣਕਾਰੀ ਕਰਵਾਈ ਤਾਂ ਫ਼ਰਮਾਇਆ : ਵੱਡਾ ਕਾਕਾ ਭਜਨ ਬਾਣੀ ਵਲ ਰੁਚਿਤ ਰਹਿੰਦਾ ਹੈ ਤੇ ਇਸ ਦਾ ਸਿੱਖੀ ਵਲ ਖਾਸ ਝੁਕਾਉ ਹੈ।

ਠਾਕਰ ਜੀ ਦਾ ਕਹਿਣਾ ਸੀ ਕਿ ਸਤਿਗੁਰੂ ਜੀ ਅਜਿਹੇ ਬਚਨ ਕਰ ਕੇ ਮੇਰੇ ਅੰਦਰ ਨਾਮ ਬਾਣੀ ਤੇ ਸਿੱਖੀ ਦਾ ਸੰਚਾਰ ਹੀ ਕਰਦੇ ਹਨ।

(3) ਇਕ ਗੱਲ ਠਾਕਰ ਜੀ ਨੇ ਇਹ ਦੱਸੀ ਕਿ ਐਤਕਾਂ ਅਫ਼ਰੀਕਾ ਜਾਣ ਵਾਲਿਆਂ ਵਿਚ ਸ੍ਰੀ ਰਾਜੇਸ਼ ਬੇਦੀ, ਪ੍ਰਸਿਧ ਵਾਈਲਡ ਲਾਈਫ਼ ਫੋਟੋਗ੍ਰਾਫਰ ਵੀ ਤੇ ਹੈਦਰਾਬਾਦ ਵਾਸੀ ਸਵ: ਸੇਠ ਸੰਤੋਖ ਸਿੰਘ ਦੇ ਛੋਟੇ ਫ਼ਰਜ਼ੰਦ ਸ. ਅਵਨਿੰਦਰ ਪਾਲ ਸਿੰਘ ਵੀ ਸਨ। ਸਤਿਗੁਰੂ ਜੀ ਇਨ੍ਹਾਂ ਦੋਹਾਂ ਲਈ ਸੈਰ ਸਪਾਟੇ ਦਾ ਵਿਸ਼ੇਸ਼ ਪ੍ਰਬੰਧ ਕਰਵਾ ਦਿੰਦੇ ਸਨ। ਇਸ ਵਿਚ ਸ. ਗੁਰਚੈਨ ਸਿੰਘ ਦਾ ਛੋਟਾ ਭਾਈ ਸ. ਰਣਜੀਤ ਸਿੰਘ ਫਲੋਰਾ (ਹੀਰਾ) ਖ਼ਾਸ ਸਹਾਇਕ ਸਿੱਧ ਹੋਇਆ।

ਇਕ ਹੋਟਲ ਵਿਚ, ਜਿਥੇ ਇਹਨਾਂ (ਦੋਹਾਂ) ਨੇ ਖਾਣੇ ਨਾਲ ਸ਼ਰਾਬ ਵੀ ਮੰਗਵਾ ਲਈ। ਇਹ ਗੱਲ ਸ਼ਾਇਦ 14.8.81 ਦੀ ਹੈ। ਸ੍ਰੀ ਅਮਰਜੀਤ ਸਿੰਘ ਲਾਲੀ ਨੇ ਇਨ੍ਹਾਂ ਨੂੰ ਵੇਖਿਆ ਤਾਂ ਬਹੁਤ ਲਜਿੱਤ ਹੋਇਆ ਕਿ ਇਕ ਨਾਮਧਾਰੀ ਦਸਤਾਰ ਨਾਲ ਤੇ ਦੂਜਾ ਸਤਿਗੁਰੂ ਜੀ ਦੀ ਸੰਗਤ ਵਿਚ, ਕਿਹੜੇ ਕੰਮ ਲਗੇ ਹੋਏ ਹਨ। ਉਸ ਨੇ ਉਨ੍ਹਾਂ ਲਈ ਡ੍ਰਾਈਵਿੰਗ ਕਰਦਿਆਂ ਦੋਹਾਂ ਨੂੰ ਅਹਿਸਾਸ ਕਰਵਾਇਆ ਅਤੇ ਇਕ ਨੂੰ ਤਾਂ ਸ਼ਰਮਸਾਰ ਵੀ ਕੀਤਾ ਕਿ ਉਹ ਨਾਮਧਾਰੀਆਂ ਦਾ ਪੁੱਤਰ ਹੋ ਕੇ ਸ਼ਰਾਬ ਦੇ ਵਹਿਣ ਵਿਚ ਕਿਵੇਂ ਵਹਿ ਗਿਆ। ਦੂਜੇ ਨੂੰ ਉਸ ਕਿਹਾ ਕਿ ਏਨੀ ਉੱਚੀ ਹਸਤੀ ਨਾਲ ਵਿਚਰਦਿਆਂ ਥੋੜਾ ਵੀ ਆਪਣੇ ਸੁਆਦ ਤੇ ਕਾਬੂ ਕਿਉਂ ਨਹੀਂ ?

ਜਦੋਂ ਗੱਲ ਸ੍ਰੀ ਸਤਿਗੁਰੂ ਜੀ ਤਕ ਪਹੁੰਚੀ ਤਾਂ ਸ. ਅਵਨਿੰਦਰ ਪਾਲ ਸਿੰਘ ਨੂੰ ਤੇ ਨੈਰੋਬੀ ਧਰਮਸਾਲ ਵਿਚ, ਨਾਮਧਾਰੀ ਸੰਗਤ ਵਿਚ ਖਲ੍ਹਾਰਿਆ ਅਤੇ ਇਸ ਹੈਦਰਾਬਾਦੀ ਸੇਠ ਨੂੰ 25000/- ਡੰਨ ਲਗਾ। ਉਸਨੇ ਦੇਸ ਆ ਕੇ ਡੰਨ ਦੀ ਰਕਮ ਅਦਾ ਕਰਨ ਦਾ ਬਚਨ ਦਿੰਦਿਆਂ ਅਗੇ ਤੋਂ ਸ਼ਰਾਬਖੋਰੀ ਵਲੋਂ ਤੌਬਾ ਕੀਤੀ।

ਕਿਸੇ ਇਕਾਂਤ ਸਮੇਂ ਬੇਦੀ ਸਾਹਿਬ ਨੇ ਵੀ ਸਤਿਗੁਰੂ ਜੀ ਪਾਸੋਂ ਇਸ ਗੁਸਤਾਖੀ ਲਈ ਖਿਮਾ ਮੰਗਣ ਜਿਹੀ ਅਵਸਥਾ ਵਿਚ ਮਾਸ ਦਾ ਤਿਆਗ ਸਦੀਵੀ ਤੌਰ 'ਤੇ ਅਤੇ ਸ਼ਰਾਬ ਨੂੰ ਹੌਲੀ ਹੌਲੀ ਛੱਡਣ ਦਾ ਇਕਰਾਰ ਦੇ ਕੇ ਜਿੰਨੇ ਦਿਨ ਨਾਲ ਰਹਿਣਾ ਹੈ 'ਡ੍ਰਾਈ ਡੇ' ਰਖਣ ਦਾ ਬਚਨ ਦਿੱਤਾ।

ਰਾਜੇਸ਼ ਬੇਦੀ ਆਪਣੇ ਵਿਹਾਰਾਂ ਕਾਰਨ 19.8.81 ਨੂੰ ਭਾਰਤ ਚਲੇ ਆਏ।

## ਲੁਹਾਰਾਂ ਨੂੰ ਸਦਮਾ

ਬੜੇ ਉਤਰੇ ਜਿਹੇ ਮੂੰਹ ਨਾਲ, ਦਿੱਲੀਓਂ ਪਰਤਿਆ ਗੁਰਮੁਖ ਸਿੰਘ ਲੁਹਾਰਾਂ ਵਾਲਾ ਮਿਲਿਆ। ਇਹ ਨੌਜਵਾਨ ਜੋ ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ ਏਪ

ਰੀਕਾਰਡਿੰਗ ਦਾ ਮੁਖੀ ਅਤੇ ਠਾਕਰ ਜੀ ਦਾ ਵੀਡੀਓ ਕੈਮਰਾ ਸਹਾਇਕ ਵੀ ਹੈ। ਢਿੱਲੇ ਮੂੰਹ ਦਾ ਕਾਰਨ ਪੁੱਛਣ ਤੇ ਗੁਰਮੁਖ ਸਿੰਘ ਬੋਲਿਆ : ਅਜੇ ਪਿਛਲੇ ਸਾਲ ਉਸ ਦਾ ਇਕ ਭਣਵਈਆ (ਸੰਤ ਭਗਵਾਨ ਸਿੰਘ ਦਾ ਲੜਕਾ) ਪੂਰਾ ਹੋ ਗਿਆ ਸੀ ਹੁਣ (28.9.81) ਲੁਧਿਆਣੇ ਵਿਚ ਸਕੂਟਰ ਤੇ ਜਾਂਦਿਆਂ ਦੂਜਾ ਭਣਵਈਆ ਤੇ ਭਣੇਵਾਂ ਟ੍ਰੱਕ ਦੀ ਚਪੇਟ ਵਿਚ ਆ ਗਏ। ਪਿਤਾ ਪੁੱਤਰ ਰੱਬ ਨੂੰ ਪਿਆਰੇ ਹੋ ਗਏ। ਭੈਣ ਦੂਜੀ ਵੀ ਰੰਡੀ ਹੋ ਕੇ ਬਹਿ ਗਈ। ਅਜਿਹੀਆਂ ਪਰਵਾਰਕ ਪਰੇਸ਼ਾਨੀਆਂ ਕਿਸ ਨੂੰ ਦੁਖੀ ਨ ਕਰਨਗੀਆਂ !

## 3 ਅਕਤੂਬਰ 1981, ਸ਼ਨੀਵਾਰ
## ਸ੍ਰੀ ਭੈਣੀ ਸਾਹਿਬ

ਆਸਾ ਦੀ ਵਾਰ ਦਾ 3.30 ਤੋਂ 6.00 ਵਜੇ ਸਵੇਰ ਤਕ ਸੁਰੀਲਾ ਕੀਰਤਨ। ਸ੍ਰੀ ਸਤਿਗੁਰੂ ਜੀ ਦੇ ਮਨ ਮੋਹਕ ਦਰਸ਼ਨ। ਖੁਲ੍ਹੇ ਆਕਾਸ਼ ਹੇਠ ਤਾਲਾਬ ਦੇ ਚੜ੍ਹਦੇ ਪਾਸੇ ਦੀਵਾਨ ਸਥਾਨ। ਦੇਵ ਸਭਾ ਜੈਸਾ ਦ੍ਰਿਸ਼। ਪੰਡਿਤ ਜੀ ਦੀ ਸਿੱਖੀ ਦੀਆਂ ਰਮਜ਼ਾਂ ਸਮਝਾਂਦੀ ਤਕਰੀਰ। ਅੰਮ੍ਰਿਤਸਰ ਜ਼ਿਲੇ ਦੇ ਗੁੰਬ ਗੜ੍ਹ ਪਿੰਡ ਦੇ ਸ. ਜਵਾਹਰ ਸਿੰਘ ਦੇ ਘਰ, 1888 ਬਿ: ਸ. ਸ਼ੇਰ ਸਿੰਘ ਦੇ ਜਨਮਣ ਤੇ ਇਸ ਦੇ ਨਾਮਧਾਰੀ ਬਣਨ ਦਾ ਪ੍ਰਸੰਗ।

### ਟੀਕਾ-ਪਾਠ ਸਮੇਂ

ਟੀਕਾ ਪਾਠ ਅਧਿਐਨ ਸਮੇਂ (8 ਤੋਂ 11 ਵਜੇ ਤਕ) ਮਹਾਰਾਜ ਬੀਰ ਸਿੰਘ ਜੀ ਅਤੇ ਪੰਡਿਤ ਗੋਪਾਲ ਸਿੰਘ ਜੀ ਵਿਚਾਲੇ ਬੁੱਤ ਪੂਜਾ ਦੇ ਸੰਦਰਭ ਵਿਚ ਸਹਿੰਦੀ-ਸਹਿੰਦੀ ਵਿਚਾਰ।

ਕੱਲ ਰਾਤ ਦੇ ਦਿੱਲੀ ਤੋਂ ਕੁਛ ਪਰਵਾਰ ਆਪਣੀਆਂ ਕਾਰਾਂ ਤੇ ਏਥੇ ਪਹੁੰਚੇ ਹਨ। ਮਨੋਰਥ ਹੈ ਵੱਧ ਤੋਂ ਵੱਧ ਦਰਸ਼ਨ ਲਾਭ ਪ੍ਰਾਪਤ ਕਰਨਾ। ਸੰਤ ਗੁਰਬਖਸ਼ ਸਿੰਘ ਖੁਰਾਣਾ ਅਤੇ ਫਿਰ ਸੰਤ ਅਵਤਾਰ ਸਿੰਘ ਰਮੇਸ਼ ਨਗਰ। ਅਵਤਾਰ ਸਿੰਘ ਨੇ ਦੱਸਿਆ : ਮੈਂ ਸ੍ਰੀ ਸਤਿਗੁਰੂ ਜੀ ਵਾਸਤੇ ਨਵਾਂ ਦਿਲਰੁਬਾ ਬਣਾ ਕੇ ਲਿਆਇਆ ਹਾਂ। ਇਹ ਗੂੜ੍ਹੇ ਕੋਕਾ ਕੋਲਾ ਰੰਗ ਦਾ ਸਵੇਰੇ ਸਤਿਗੁਰੂ ਜੀ ਦੇ ਹੱਥਾਂ ਵਿਚ ਮਟਕ-ਮਟਕ ਬੋਲਦਾ ਸੀ। ਮੈਂ ਜਦੋਂ ਆਪਣੇ ਬਣਾਏ ਸਾਜ਼ ਨੂੰ ਨਾਮ ਸਿਮਰਨ ਉਪਰੰਤ ਵੀ ਸਤਿਗੁਰੂ ਜੀ ਦੇ ਮੋਢੇ ਨਾਲ ਲਗਾ ਵੇਖਿਆ ਤਾਂ ਚੌੜੇ ਚਮਕੀਲੇ ਧੈਦਾਂ ਵਾਲਾ ਜਾਪਿਆ ਕਿ ਸਤਿਗੁਰਾਂ ਨਾਲ ਉਹ ਸੁਰ ਹੋ ਗਿਆ ਹੈ।

ਕੀਰਤਨ ਸਮੇਂ ਜਦੋਂ "ਤੁਮ ਹੋ ਸਭ ਰਾਜਨ ਕੇ ਰਾਜਾ" ਰਾਗ ਬਿਹਾਗ ਵਿਚ ਗੌਂਵਿਆਂ ਜਾ ਰਿਹਾ ਸੀ ਤਦੋਂ ਸ. ਦਲੀਪ ਸਿੰਘ ਰਾਜਾ ਜੰਗ ਆਪਣੇ ਪਰਵਾਰ ਸਮੇਤ ਦਰਸ਼ਨਾਂ ਨੂੰ ਆਏ। ਇਹ ਸਰਦਾਰ ਜੀ P.S.C. ਹਨ ਪਦਵੀ ਵਲੋਂ। ਨਾਮਧਾਰੀ ਪਰਵਾਰ ਦਾ ਨਾਮਧਾਰੀਆਂ ਵਰਗਾ ਦਿਸਦਾ ਸਤਿਕਾਰ ਸੰਜੁਗਤ ਮੱਥਾ ਟੇਕ ਕੇ ਯਥਾ ਸਥਾਨ ਬੈਠ ਗਏ। ਉਨ੍ਹਾਂ ਦੀ ਮਾਲਾ ਕਢ ਕੇ ਫੇਰਨ ਲਗ ਪਏ।

## ਟਾਈਪਿੰਗ

ਸੰਤ ਤਰਸੇਮ ਸਿੰਘ ਤੋਂ ਪਤਾ ਲਗਾ ਹੈ ਕਿ ਭਾਈ ਸੰਤੋਖ ਸਿੰਘ ਵਾਲੇ ਪੁਸਤਕ 'ਸਤਿਗੁਰੂ ਬਿਲਾਸ' ਪੁਸਤਕ' ਦੀਆਂ 3+4 ਕਾਪੀਆਂ ਬਣਾਣ ਵਾਸਤੇ ਅੱਜ ਗੁਰਮੁਖੀ ਟਾਈਪ ਰਾਈਟਰ ਤੇ ਕੰਮ ਹੋਣ ਲਗ ਪਿਆ ਹੈ।

## ਸ. ਦਲੀਪ ਸਿੰਘ ਨੂੰ ਨਵੇਕਲੇ ਦਰਸ਼ਨ

ਦੀਵਾਨ ਦੀ ਅਰਦਾਸ ਹੁੰਦਿਆਂ ਹੀ ਸਤਿਗੁਰੂ ਜੀ ਨੇ ਮੈਨੂੰ ਬੁਲਾਇਆ ਅਤੇ ਪਾਕਿਸਤਾਨੋਂ ਆਪਣੇ ਇਲਾਕੇ ਦਾ ਹੋਣ ਕਰ ਕੇ ਆਗਿਆ ਕੀਤੀ ਕਿ ਮੈਂ ਦਲੀਪ ਸਿੰਘ (ਮੈਂਬਰ ਪਬਲਿਕ ਸਰਵਿਸ ਕਮਿਸ਼ਨ) ਉਨ੍ਹਾਂ ਦੀ ਸੁਪਤਨੀ ਅਤੇ ਤਿੰਨ ਬੱਚਿਆਂ ਨੂੰ ਤਪ ਅਸਥਾਨ ਮੰਦਰ ਵਾਲੇ ਡੇਰੇ ਲੈ ਜਾਵਾਂ। ਸਤਿਗੁਰੂ ਕੁਛ ਹੋਰ ਵੀ ਗੱਲਬਾਤ ਕਰਨਾ ਚਾਹੁੰਦੇ ਸਨ।

ਮੈਂ ਇਹਨਾਂ ਨੂੰ ਡੇਰੇ ਲੈ ਗਿਆ। ਪਹਿਲਾਂ 15 ਕੁ ਮਿੰਟ ਮਹਾਰਾਜ ਬੀਰ ਸਿੰਘ ਜੀ ਨੇ ਗੱਲ ਕੱਥ ਕੀਤੀ। ਧ੍ਰੇਕਾਂ ਹੇਠਾਂ ਵਿਛੇ ਆਸਣ ਤੇ ਸ੍ਰੀ ਸਤਿਗੁਰੂ ਜੀ ਆ ਕੇ ਬਿਰਾਜੇ ਤਾਂ ਮਹਾਰਾਜ ਬੀਰ ਸਿੰਘ ਜੀ ਤੇ ਸ. ਦਲੀਪ ਸਿੰਘ ਹੋਰੀਂ ਕੋਲ ਆ ਬੈਠੇ। ਸਤਿਗੁਰੂ ਜੀ ਨੇ ਪਰਵਾਰ ਦੇ ਸਾਰੇ ਜੀਆਂ ਦੀ ਸੁਖ ਪੁੱਛੀ, ਜਾਣਕਾਰੀ ਲਈ (ਸ. ਜੀ ਦੀ ਪਤਨੀ ਦਾ ਨਾਮ ਅਜੀਤ ਕੌਰ ਅਤੇ ਸਪੁੱਤਰ ਬਾਤਰੀਬ ਸ. ਇੰਦਰਜੀਤ ਸਿੰਘ, ਬਲਦੀਪ ਸਿੰਘ ਅਤੇ ਮਨਦੀਪ ਸਿੰਘ ਹਨ) ਨਾਲ ਹੀ ਉਪਦੇਸ਼ ਕੀਤਾ : ਸਾਧ ਸੰਗਤ ਵਿਚ ਬੱਚਿਆਂ ਨੂੰ ਲਿਆਇਆ ਕਰੋ ਤਾਕਿ ਹਿਰਦਿਆਂ ਵਿਚ ਗੁਰਸਿੱਖੀ ਦੀ ਸਥਾਪਨਾ ਹੋ ਸਕੇ। ਸਰਦਾਰ ਜੀ ਦਾ ਵਿਚਾਰ ਸੀ ਕਿ ਇਸ ਗੱਲੋਂ ਸਤਿਗੁਰਾਂ ਦੀ ਕਿਰਪਾ ਹੈ, ਬੱਚੇ ਮਾਸ ਸ਼ਰਾਬ ਨਹੀਂ ਵਰਤਦੇ। ਉੱਚੀ ਤਾਲੀਮ ਵਾਲੇ ਹਨ, ਆਗਿਆਕਾਰ ਹਨ। ਸਤਿਗੁਰਾਂ ਬਚਨ ਕੀਤਾ : ਉਹ ਵਿੱਦਿਆ ਜੋ ਗੁਰਸਿੱਖੀ ਤੋਂ ਦੂਰ ਲੈ ਜਾਏ, ਕਿਸੇ ਅਰਥ ਨਹੀਂ। ਪੜ੍ਹ ਗੁੜ੍ਹ ਕੇ ਬੰਦਾ ਸਮਾਜ ਦੇ ਵੀ ਕੰਮ ਆਵੇ ਤਾਂ ਹੀ ਭਲਾ ਹੈ। ਸਿੱਖੀ ਨਾਲ ਸੰਬੰਧਤ ਹੋਰ ਵੀ ਕਾਫ਼ੀ ਬਚਨ ਹੋਏ।

ਸ. ਦਲੀਪ ਸਿੰਘ ਨੇ ਸਤਿਗੁਰੂ ਜੀ ਪ੍ਰਤੀ ਆਭਾਰ ਵਿਅਕਤ ਕਰਦਿਆਂ ਤਿੰਨ ਦ੍ਰਿਸ਼ਟਾਂਤ ਸੁਣਾਏ :

(1) ਇਕ ਦਿਨ ਮੈਂ ਨਿਤਨੇਮ ਦੀ ਅਰਦਾਸ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਕੁਛ ਬੇਨਤੀ ਕਰ ਰਿਹਾ ਸਾਂ ਕਿ ਮੈਨੂੰ ਦਰਸ਼ਨ ਦੇ ਕੇ ਸਤਿਗੁਰਾਂ ਬਚਨ ਕੀਤਾ : ਹੁਣ ਸਮੇਂ ਦੇ ਸਤਿਗੁਰੂ ਪਾਸ ਬੇਨਤੀਆਂ ਕਰਿਆ ਕਰ। ਓਥੇ ਹੀ ਬੇਨਤੀ ਕਰਨੀ ਯੋਗ ਹੈ। ਏਨਾ ਆਖ ਸਤਿਗੁਰੂ ਪ੍ਰਤਾਪ ਸਿੰਘ ਜੀ ਅੰਤ੍ਰ ਧਿਆਨ ਹੋ ਗਏ।

(2) ਇਕ ਦਿਨ ਫਿਰ ਦਰਸ਼ਨ ਹੋਏ। ਜੇ ਮੈਂ ਉਰਲੇ ਪਾਸਿਓਂ ਵੇਖਾਂ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੋਣ। ਜੇ ਦੂਜਾ ਪਾਸਾ ਮੇਰੇ ਵਲ ਹੋਵੇ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਚੇਹਰਾ ਦਿੱਸੇ। ਜਦ ਤਕ ਦਰਸ਼ਨ ਹੋਏ, ਇਹੋ ਕੁਝ ਹੁੰਦਾ ਰਿਹਾ।

(3) ਅੱਜ ਦੀਵਾਨ ਵਿਚ ਜਦੋਂ ਮੈਂ ਸ਼ਬਦ ਕੀਰਤਨ ਦੇ ਆਨੰਦ ਵਿਚ ਮਗਨ ਸਾਂ, ਤਾਂ ਆਪ ਜੀ ਦੇ ਦਰਸ਼ਨਾਂ ਵਿਚੋਂ ਮਸਤਕ ਅਤੇ ਦਾਹੜੇ ਤੋਂ ਉਪਰ ਤੱਕਿਆਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੁੰਦੇ ਰਹੇ। ਇਹ ਦਰਸ਼ਨ ਮੁਸੱਵਰ ਵਰਿਆਮ ਸਿੰਘ ਦੀ ਬਣਾਈ ਤਸਵੀਰ ਜੋ ਭੈਣੀ ਸਾਹਿਬ ਮੰਦਰ ਵਿਚ ਪਈ ਹੈ, ਉਹੋ ਜਿਹੇ ਸਨ।

ਸਤਿਗੁਰੂ ਜੀ ਨੇ ਉਪਰਲੀਆਂ ਗੱਲਾਂ ਵਿਚ ਰੁਚੀ ਨ ਲੈ ਕੇ ਫ਼ਰਮਾਇਆ : ਸਾਨੂੰ ਤਾਂਅ ਪਤਾ ਲਗੇ, ਜਿਥੇ ਵੀ ਤੁਸੀਂ ਹੋਵੋ, ਨਾਮਧਾਰੀ ਲਗੋਂ। ਜੇ ਆਪਣਾ ਆਪ ਲੁਕਾ ਕੇ ਰਖੋਂਗੇ ਤਾਂ ਕੀ ਫਾਇਦਾ ? ਤੁਹਾਥੋਂ ਕਿਸੇ ਨਾਮਧਾਰੀ ਦਾ ਸੌਰੇ, ਮੈਨੂੰ ਏਸੇ ਗੱਲ ਦੀ ਲੋੜ ਹੈ।

ਇਸ ਮੌਕੇ ਸਤਿਗੁਰੂ ਜੀ ਨੇ ਧਮੋਟ (ਲੁਧਿਆਣਾ) ਦੇ ਇਕ ਐਸ. ਡੀ. ਓ. ਨੂੰ ਚੇਤੇ ਕੀਤਾ, ਜਿਸ ਦੇ ਕਪੜੇ ਭਾਵੇਂ ਆਮ ਲੋਕਾਂ ਵਰਗੇ ਸਨ ਪਰ ਹਿਰਦਾ ਪੂਰਾ ਨਾਮਧਾਰੀ ਸੀ। ਜਦੋਂ ਨਾਮਧਾਰੀ ਬੱਚਿਆਂ ਦੀ ਹਾਕੀ ਟੀਮ ਪਿਛਲੇ ਦਿਨੀਂ ਧਮੋਟ ਟੂਰਨਾਮੈਂਟ ਤੇ ਹਾਕੀ ਖੇਡਣ ਗਈ ਤਾਂ ਛੋਟੇ ਕਾਕੇ (ਉਦੈ ਸਿੰਘ ਜੀ) ਨੂੰ ਐਸ. ਡੀ. ਓ. ਨੇ ਕਿਹਾ ਕਿ ਉਸ ਦੇ ਘਰ ਖਿਡਾਰੀਆਂ ਦਾ ਲੰਗਰ ਹੋਵੇ। ਕਾਕੇ ਨੇ ਕਿਹਾ ਕਿ ਜਦ ਤਕ ਕਿਸੇ ਨੇ ਭਜਨ ਪੁੱਛਿਆ ਨ ਹੋਵੇ, ਸਾਡੀ ਟੀਮ ਕਿਸੇ ਦੇ ਘਰੋਂ ਨਹੀਂ ਖਾਂਦੀ। ਉਸ ਸਪਸ਼ਟ ਕਿਹਾ : ਮੈਂ ਨਾਮਧਾਰੀ ਹਾਂ ਤੇ ਇਹ ਘਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਾਤ ਹੈ।

## ਨਾਮਧਾਰੀ ਕੇਸਾ ?

ਸਤਿਗੁਰਾਂ ਕਿਹਾ ਕਿ ਜਦੋਂ ਕਾਕੇ ਨੇ ਇਹ ਗੱਲ ਦੱਸੀ ਤਾਂ ਕੋਲ ਤੰਬੂਆਂ ਵਾਲਾ ਸ. ਸੇਵਾ ਸਿੰਘ ਦਿੱਲੀ ਵੀ ਸੀ। ਉਸ ਨੇ ਕਿਹਾ, ਮੈਂ ਵੀ ਉਸ ਨੂੰ ਜਾਣਦਾਂ। ਸਤਿਗੁਰਾਂ ਕਿਹਾ ਕਿ ਉਹਨਾਂ ਇਨਕਾਰ ਕੀਤਾ ਕਿ ਉਹ ਨਹੀਂ ਜਾਣਦਾ ਹੋਣਾ, ਕਿਉਂਕਿ ਕਿੱਥੇ ਦਿੱਲੀ ਤੇ ਕਿਥੇ ਧਮੋਟ। ਉਹਦੇ ਨਾਲ ਉਹਦਾ ਵਾਹ ਨਹੀਂ ਪਿਆ ਹੋਣਾ। ਪਰ ਸ. ਸੇਵਾ ਸਿੰਘ ਨੇ ਦੱਸਿਆ ਕਿ ਉਹ ਸ਼ਾਮ ਨੂੰ ਕਿਤੇ ਗੱਡੀ (ਕਾਰ) ਲਈ ਜਾਂਦੇ ਸਨ ਕਿ ਅਨ੍ਹੇਰਾ ਹੁੰਦਾ ਵੇਖ ਕੇ ਧਮੋਟ ਵਾਲਾ ਐਸ. ਡੀ. ਓ. ਅਗੇ ਲੰਘ ਕੇ ਫਿਰ ਜੀਪ ਨੂੰ ਮੋੜ ਲਿਆਇਆ। ਤੇ ਉਹਨਾਂ ਦੀ ਗੱਡੀ ਦੀਆਂ ਬੱਤੀਆਂ ਨ ਵੇਖ ਕੇ ਅਗੇ ਜੀਪ ਲਾ ਲਈ, ਜਦੋਂ ਇਸ ਉਚੇਚ ਦਾ ਕਾਰਨ ਪੁਛਿਆ ਤਾਂ ਐਸ. ਡੀ. ਓ. ਸਾਹਿਬ ਨੇ ਕਿਹਾ : ਤੁਹਾਡੀ ਗੱਡੀ ਦੀਆਂ ਬੱਤੀਆਂ ਨਹੀਂ, ਅਨ੍ਹੇਰਾ ਹੋ ਗਿਆ ਹੈ। ਮੈਂ ਤੁਹਾਨੂੰ ਥਾਂ ਸਿਰ ਛਡਣ ਤਕ ਆਪਣੀ ਗੱਡੀ ਅੱਗੇ ਲਾਈ ਰਖਾਂਗਾ।

ਸਤਿਗੁਰੂ ਜੀ ਨੇ ਇਹ ਬਚਨ ਸੁਣਾ ਕੇ ਫ਼ਰਮਾਇਆ : ਜਿਥੇ ਵੀ ਨਾਮਧਾਰੀ ਹੋਵੇ, ਉਹਦਾ ਪਤਾ ਲੱਗੇ ਤਾਂ ਹੀ ਸੁਆਦ ਹੈ, ਬੱਚਿਆਂ (ਨੌਜਵਾਨਾਂ) ਜਿਨ੍ਹਾਂ ਦੀਆਂ ਦਾੜ੍ਹੀਆਂ ਟ੍ਰਿਮਡ (ਕੱਟੀਆਂ ਹੋਈਆਂ) ਸਨ। ਸਿੱਖੀ ਨੂੰ ਸਮਝਣ ਲਈ ਜ਼ੋਰ ਦਿੰਦਿਆਂ ਸਤਿਗੁਰੂ ਜੀ ਨੇ ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼, ਸਤਿਗੁਰ ਤਿਸ ਕਾ ਨਾਉਂ ਤੇ ਪੁਰਖ ਗੁਰੂ ਆਦਿ ਪੁਸਤਕਾਂ ਪੜ੍ਹਨ ਦੀ ਪ੍ਰੇਰਨਾ ਦਿੱਤੀ।

### ਸ. ਦਲੀਪ ਸਿੰਘ ਵਾਸਤੇ

ਸ. ਦਲੀਪ ਸਿੰਘ ਦੇ ਵੱਡੇ ਲੜਕੇ ਇੰਦਰਜੀਤ ਸਿੰਘ ਦਾ ਵਿਦੇਸ਼ੀ ਟੂਰ ਪ੍ਰੋਗਰਾਮ ਦੱਸ ਕੇ ਸਤਿਗੁਰੂ ਜੀ ਨੇ ਮਹਾਰਾਜ ਜੀ ਤੋਂ ਥਾਈਲੈਂਡ, ਸਿੰਘਾਪੁਰ ਤੇ ਹਾਂਗਕਾਂਗ ਆਦਿ ਦੇਸ਼ਾਂ ਦੇ ਨਾਮਧਾਰੀ ਸਿੰਘਾਂ ਦੇ ਪਤੇ ਮੰਗੇ ਅਤੇ ਉਹਨਾਂ ਨੂੰ ਚਿੱਠੀਆਂ ਲਿਖਣ ਲਈ ਆਖਿਆ ਤਾਕਿ ਨੌਜਵਾਨ ਬਾਹਰ ਓਪਰਾਪਨ ਮਹਿਸੂਸ ਨਾ ਕਰੇ। ਫਿਰ ਤਰਸੇਮ ਸਿੰਘ ਨਿੱਜੀ ਸਕੱਤਰ, ਨੂੰ ਆਗਿਆ ਹੋਈ ਕਿ ਉਹ ਚਿੱਠੀਆਂ ਅਤੇ ਐਡਰੈਸ ਲਿਖ ਕੇ ਦੇਵੇ।

ਸਤਿਗੁਰੂ ਜੀ ਨੇ ਥੋੜੇ ਚਿਰ ਦੀ ਨੇੜਤਾ ਬਖਸ਼ ਕੇ ਸ. ਦਲੀਪ ਸਿੰਘ ਦੇ ਪਰਵਾਰ ਨੂੰ ਕਿਰਤਾਰਥ ਕੀਤਾ। ਪਰਵਾਰ ਪਹਿਲਾਂ ਨਾਲੋਂ ਨੇੜਤਾ ਮਹਿਸੂਸ ਕਰ ਰਿਹਾ ਸੀ।

ਅੱਧੇ ਕੁ ਘੰਟੇ ਦੀ ਇਸ ਮੀਟਿੰਗ 'ਚੋਂ ਉਠ ਕੇ ਥੋੜੇ ਚਿਰ ਲਈ ਮਹਾਰਾਜ ਜੀ ਅਤੇ ਸਕੱਤਰ ਤਰਸੇਮ ਸਿੰਘ ਨਾਲ ਠਾਕਰ ਜੀ ਦੇ ਕਮਰੇ ਵਿਚ ਇਕਾਂਤ ਲਈ। ਅਤੇ ਫਿਰ ਆਪ ਜੀ ਕੋਠੀ ਨੂੰ ਗਏ।

### ਸੁੰਦਰ ਨਗਰ ਦਾ ਮਸਤਾਨਾ

ਸੁੰਦਰ ਨਗਰ (ਮੰਡੀ, ਹਿਮਾਚਲ) ਦਾ ਇਕ ਪੋਂਟਧਾਰੀ ਸਿੰਘ ਮਸਤਾਨਾ ਹੋਇਆ ਸ਼ਬਦ ਪੜ੍ਹਦਾ ਆ ਰਿਹਾ ਸੀ। ਬੀਬੀਆਂ ਅਤੇ ਸਿੰਘਾਂ ਦੇ ਜਥੇ ਨਾਲ ਦਰਸ਼ਨਾਂ ਹਿਤ ਆਇਆ। ਮੁਟਿਆਰ ਬੀਬੀਆਂ ਢੋਲਕ ਵਜਾਂਦੀਆਂ, ਛੈਣੇ ਖੜਕਾਂਦੀਆਂ, ਰੰਗ ਵਿਚ ਕੀਰਤਨ ਕਰਦੀਆਂ, ਇਸ ਮਸਤਾਨੇ ਦੀ ਅਗਵਾਈ ਵਿਚ ਸ਼ਬਦ ਪੜ੍ਹਦੀਆਂ ਸਤਿਗੁਰੂ ਜੀ ਵੱਲ ਗਈਆਂ। ਸਤਿਗੁਰੂ ਜੀ ਅਜੇ ਕੋਠੀ ਨਹੀਂ ਪਹੁੰਚੇ ਸਨ। ਪਰ ਆਉਂਦਿਆਂ ਹੋਇਆਂ ਮਸਤਾਨੇ ਨੂੰ ਪਾਸੇ ਲਾ, ਘੁੱਟ ਕੇ ਅਗੇ ਲੰਘ ਗਏ। ਬਾਅਦ ਵਿਚ ਪਤਾ ਲਗਾ ਕਿ ਇਹ ਮਸਤਾਨਾ ਸ. ਅਮਰ ਸਿੰਘ ਖਰਬੰਦਾ ਦਾ ਪੁੱਤਰ ਸੰਤ ਬਲਬੀਰ ਸਿੰਘ ਸੀ।

## 4 ਅਕਤੂਬਰ 1981, ਐਤਵਾਰ
## ਸ੍ਰੀ ਭੈਣੀ ਸਾਹਿਬ

ਆਸਾ ਦੀ ਵਾਰ ਦੇ ਹਜ਼ੂਰੀ ਵਿਚ ਹੋਏ ਕੀਰਤਨ ਪਿਛੋਂ, 6 ਵਜੇ ਪੰ: ਗੋਪਾਲ ਸਿੰਘ ਦਾ 'ਧੰਨ ਸਤਿਗੁਰੂ ਰਾਮ ਸਿੰਘ' ਕਹਿ ਅਤੇ ਨਿਭਾ ਕੇ, ਉਹ ਕਿਉਂ ਧੰਨਤਾ ਯੋਗ ਸਨ ਦੀ ਵਿਆਖਿਆ ਕਰਦਿਆਂ, ਸੰਤ ਸੁੰਦਰ ਸਿੰਘ ਪੂੰਗਾਂ ਵਾਲਿਆਂ ਅਤੇ ਸੰਤ ਸੁੰਦਰ ਸਿੰਘ ਬੂਰੀ ਵਾਲਿਆਂ ਦੀਆਂ ਵਾਰਤਾਵਾਂ ਦੱਸੀਆਂ, ਸ. ਸੰਤੋਖ ਸਿੰਘ ਜਤਾਂ ਵਾਲਿਆਂ ਦਾ ਉਦਾਹਰਣ ਦੇ ਕੇ।

6.45 ਵਜੇ ਦੀਵਾਨ ਦੀ ਸਮਾਪਤੀ ਹੋਈ ਤਾਂ 25 ਕੁ ਮਿੰਟ ਪਿਛੋਂ ਸ੍ਰੀ ਸਤਿਗੁਰੂ ਜੀ ਦੀ, ਤਾਬਿਆ ਵਿਚ ਨਿਕਟੀ ਸੇਵਕ ਲੈ, ਲੁਧਿਆਣੇ ਪਧਾਰੇ।

### ਸੁਖ ਨ ਬਸਣ

8 ਤੋਂ 11 ਤਕ ਜਦੋਂ ਟੀਕਾ ਅਧਿਐਨ ਜਾਰੀ ਹੋਇਆ ਤਾਂ ਮਾਝ ਮਹਲਾ ੫,

'ਦਿਨੁ ਰੈਣਿ' ਵਿਚ ਇਕ ਅਧ ਤੁਕ 'ਸੇ ਸੁਖ ਨ ਵਸਨਿ ਭੇਣ' ਦੇ ਅਰਥ ਦਾ ਪਤਾ ਕਰਦਿਆਂ ਜਦੋਂ ਸੰਪਰਦਾਈ ਟੀਕਾਕਾਰ ਸੰਤ ਕਿਰਪਾਲ ਸਿੰਘ ਦਾ ਅਰਥ ਵੇਖਿਆ ਤਾਂ ਉਸ ਨੇ ਇਸ ਤੁਕ ਇਕ ਦਾ ਅਰਥ ਇਹ ਵੀ ਕੀਤਾ : "ਭਾਵੇਂ ਉਹ ਭੈਣੀ ਪਿੰਡ ਵਿਚ ਵੀ ਵਸਣ ਤਾਂ ਭੀ ਸੁਖੀ ਨਹੀਂ ਹੁੰਦੇ ।" ਅਧਿਐਨ ਮੰਡਲ ਹੈਰਾਨ ਹੋਇਆ ਕਿ ਟੀਕਾਕਾਰ ਨੇ ਪੰਜਵੇਂ ਸਤਿਗੁਰਾਂ ਦੇ ਸ਼ਬਦ ਦੇ ਅਰਥ ਕਰਦਿਆਂ ਭੈਣੀ ਪਿੰਡ (ਭੈਣੀ ਸਾਹਿਬ) ਨੂੰ ਕਿਵੇਂ ਯਾਦ ਕਰ ਲਿਆ, ਜਿਸ ਦੀ ਹੋਂਦ ਹੀ ਓਦੋਂ ਨਹੀਂ ਸੀ । ਸਤਿਕਾਰ ਵਜੋਂ ਯਾਦ ਕੀਤਾ ਜਾਂ ਈਰਖਾ ਵਸ, ਇਹ ਤਾਂ ਟੀਕਾਕਾਰ ਹੀ ਜਾਣੇ ।

## ਸਿਮ੍ਰਤੀ ਮੰਦਰ

12 ਵਜੇ ਦੁਪਹਿਰੇ ਸਿਮ੍ਰਤੀ ਮੰਦਰ ਜਾਣ ਤੇ ਵੇਖਿਆ ਕਿ ਰਾਗੀਆਂ ਦੇ ਕੁਆਰਟਰਾਂ ਵੱਲ ਦੇ ਪਾਸੇ ਮੰਦਰ ਦੇ ਬਾਹਰ ਪੋਰਚ ਤਿਆਰ ਕਰਨ ਲਈ ਥਮਲੇ ਉਸਾਰੇ ਜਾ ਚੁੱਕੇ ਹਨ ਪਰ ਛੱਤ ਨਹੀਂ ਪਈ । ਅੰਦਰ ਕੁਛ ਤਿਆਰੀ ਹੋਈ ਹੋਈ ਹੈ । ਪਰ ਸੰਗਿਮਰਮਰ ਦਾ ਫਰਸ਼ ਲਗਾਣ ਹਿਤ ਸੰਤ ਖ਼ਜਾਨ ਸਿੰਘ ਖਾਰਾ ਦੀ ਨਿਗਰਾਨੀ ਹੇਠ 10 ਰਾਜਸਥਾਨੀ ਕਾਰੀਗਰ ਕੰਮ ਕਰਨ ਲਗੇ ਹੋਏ ਹਨ । ਫਰਸ਼ ਵਿਚਾਲਿਓਂ ਸ਼ੁਰੂ ਕੀਤਾ ਹੈ, ਕਾਫ਼ੀ ਜਗ੍ਹਾ ਵਿਚ ਲਗ ਚੁੱਕਾ ਹੈ । ਪਰ ਕਾਰੀਗਰ ਦਸਦੇ ਹਨ ਕਿ ਅਜੇ ਚਾਰ ਮਹੀਨੇ ਇਸ ਫਰਸ਼ ਲਗਾਣ ਤੇ ਹੋਰ ਲਗਣਗੇ । ਸੰਗਿਮਰਮਰ, ਬਿਲਡਿੰਗ ਤੋਂ ਬਾਹਰ ਵੀ ਪੰਜ ਪੰਜ ਫੁੱਟ ਲਗੇਗਾ । ਪੱਛਮੀ ਵਰਾਂਡੇ ਵਿਚ ਸੀਮਿੰਟ ਦੇ ਝਰੋਖੇ ਬਨਾਣ ਵੀ ਤਿੰਨ ਚਾਰ ਸਿੰਘ ਲਗੇ ਹੋਏ ਹਨ । ਪੂਰਬੀ ਬਾਹੀ ਵਿਚ ਸੰਗਿਮਰਮਰ ਦੀਆਂ ਸਲੇਟਾਂ ਦਾ ਤਕੜਾ ਸਟਾਕ ਪਿਆ ਹੈ । ਅਜੇ ਸੰਗਿਮਰਮਰ ਮਕਰਾਨਾ ਤੋਂ ਹੋਰ ਆਉਣਾ ਹੈ ।

## ਲਾਇਬਰੇਰੀ

ਤੀਜੀ ਛੱਤੇ, ਇਸ ਮੰਦਰ ਅੰਦਰ, ਪੱਛਮੀ ਬਾਹੀ ਵਿਚ ਇਕ ਕਮਰਾ ਲਾਇਬਰੇਰੀ ਦਾ ਵੀ ਵੇਖਿਆ, ਜਿਸ ਵਿਚ ਕੁਝ ਅਲਮਾਰੀਆਂ ਵਿਚ ਬੇਸ਼ਕੀਮਤੀ ਪੁਸਤਕਾਂ ਪਈਆਂ ਸਨ । ਕੱਲ੍ਹ ਮੈਨੂੰ ਸੰਤ ਮਹਿੰਦਰ ਸਿੰਘ ਪੂਰਬਾ ਨੇ ਦੱਸਿਆ ਕਿ ਇਨ੍ਹਾਂ ਦੋ ਵਾਰਾਂ ਵਿਚ ਜਦੋਂ ਸਤਿਗੁਰੂ ਜੀ ਮੰਡੀ ਮਨਾਲੀ ਵਲ ਗਏ ਹਨ, ਆਉਂਦੀ ਵਾਰ ਰਵਾਲਸਰ, ਮੰਡੀ ਜਾਂ ਸੁਕੇਤ ਵਿਚ ਰਖੇ ਪੁਰਾਣੇ ਪੁਸਤਕ ਭੈਣੀ ਸਾਹਿਬ ਲੈ ਆਏ ਹਨ । ਏਥੇ ਕੁਝ ਦੁਰਲਭ ਪੁਸਤਕਾਂ ਇਕੱਤਰ ਕੀਤੀਆਂ ਪਈਆਂ ਹਨ । ਭਾਵੇਂ ਲਾਇਬਰੇਰੀ ਦੇ ਮੁੰਤਜ਼ਿਮ ਸੰਤ ਮੋਹਰ ਸਿੰਘ ਕਾਨਪੁਰੀ ਹਨ, ਪਰ ਇਸ ਨੂੰ ਤਰਤੀਬ ਦੇਣ ਲਈ ਇਕ ਨੌਜਵਾਨ ਜਸਬੀਰ ਸਿੰਘ ਪਟਿਆਲਿਓਂ ਮੰਗਵਾਇਆ ਗਿਆ ਹੈ । ਕਰੀ ਵਾਲਾ (ਸਰਸਾ) ਦਾ ਸੰਤ ਮਲੂਕ ਸਿੰਘ ਰਖਵਾਲੀ ਲਈ ਤੈਨਾਤ ਹੈ ।

## ਨਾਵਲਕਾਰ ਸਹਿਰਾਈ

2 ਵਜੇ, ਲੰਗਰ ਉਤਲੀ ਦੂਜੀ ਮਨਜ਼ਲੇ ਆਪਣੇ ਕਮਰੇ ਵਿਚ ਬੈਠੇ ਸਾਂ ਕਿ ਕਿਸੇ ਨੌਜਵਾਨ ਨੇ ਆਣ ਆਖਿਆ, ਜਲੰਧਰ ਦਾ ਨਾਵਲ ਲੇਖਕ, ਹਰਨਾਮ ਦਾਸ ਸਹਿਰਾਈ

ਆਇਆ ਹੋਇਆ ਹੈ ਤੇ ਉਹ 'ਆਗਤ ਭਾਗਤ' ਵਿਚ ਪ੍ਰਸ਼ਾਦ ਛੱਕ ਰਿਹਾ ਹੈ। ਜਦੋਂ ਮੈਂ ਰਾਮਸਰ ਪੁੱਜਾ ਤਾਂ ਸੰਤ ਦਿਆਲ ਸਿੰਘ ਫਗਵਾੜਾ ਉਸ ਨੂੰ ਤੇ ਉਸਤਾਦ ਸ੍ਰੀ ਅਮਰ ਚੰਦ ਸੂਰੀ, ਸੰਤ ਮੋਹਰ ਸਿੰਘ ਕਾਨਪੁਰੀ ਨੂੰ ਸੁਆਗਤ ਕਮਰੇ ਵਿਚ ਬੈਠਾਅ, ਗਰਮ ਪਾਣੀ ਪਿਆਣ ਦਾ ਪ੍ਰਬੰਧ ਕਰ ਰਹੇ ਸਨ।

ਸਹਿਰਾਈ ਇਸ ਇੱਛਾ ਨਾਲ ਆਇਆ ਹੈ ਕਿ ਜੇ ਸਤਿਗੁਰੂ ਆਸ਼ੀਰਵਾਦ ਦੇਣ ਤਾਂ 'ਕੂਕਾ' ਨਾਮ ਦਾ ਨਾਵਲ ਉਹ ਤਿਆਰ ਕਰ ਲਵੇ।

3 ਵਜੇ ਅਸੀਂ ਸਾਰੇ ਹੀ, ਸਰੋਵਰ ਦੇ ਪੂਰਬੀ ਹਿੱਸੇ ਵਿਚ ਚਾਨਣੀਆਂ ਹੇਠ ਸਜੇ ਦੀਵਾਨ ਵਿਚ ਪਹੁੰਚੇ। ਏਥੇ ਸਤਿਗੁਰੂ ਜੀ ਦੀ ਮੌਜੂਦਗੀ ਵਿਚ ਕਥਾ ਹੋ ਹਟੀ ਸੀ ਅਤੇ ਲਗਭਗ 1200 ਤੋਂ ਵਧ ਨਰ ਨਾਰ ਨਾਮ ਸਿਮਰਨ ਦੀ ਅਰਦਾਸ ਲਈ ਖਲੋਤੇ ਹੋਏ ਸਨ। ਪੂਰਬਾ ਦੁਆਰਾ ਹੋਈ ਅਰਦਾਸ ਪਿੱਛੋਂ ਜਦੋਂ ਸੰਗਤ ਬੈਠੀ ਤਾਂ ਸਹਿਰਾਈ ਅਤੇ ਸੂਰੀ ਸਾਹਿਬ ਸਤਿਗੁਰੂ ਜੀ ਦੀ ਸੇਵਾ ਵਿਚ ਨਮਸਕਾਰ ਹਿਤ ਗਏ। ਪੰਜ ਪੰਜ ਰੁਪਏ ਭੇਟਾ ਦੇ ਨਾਲ ਸਹਿਰਾਈ ਨੇ ਆਪਣਾ ਨਵਾਂ ਨਾਵਲ 'ਗੋਇੰਦਵਾਲ' ਸ੍ਰੀ ਚਰਨਾਂ ਵਿਚ ਮੱਥਾ ਟੇਕਿਆ।

ਦੀਵਾਨ ਵਿਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਵੱਡੇ ਵੱਡੇ ਪੰਜ ਟੋਕਰੇ, ਕੇਲਿਆਂ ਦੇ, ਉਪਰੋਂ ਲਾਲ ਕਪੜੇ ਨਾਲ ਢਕੇ, ਪਏ ਹੋਏ ਸਨ। ਇਹ ਲਾਲਾ ਸੁਖਵੰਤ ਰਾਇ ਲੁਧਿਆਣਾ ਵਲੋਂ ਭੇਟਾ ਕੀਤੇ ਗਏ ਸਨ। ਇਹ ਸ੍ਰੀ ਮਾਨ ਜੀ ਗੁਰੂ ਘਰ ਦੇ ਭਾਵੇ ਪ੍ਰੀਤਵਾਨ ਹਨ। ਹਰ ਹਫਤੇ ਗੁਰੂ ਕੇ ਦਰਸ਼ਨ ਅਤੇ ਕੀਰਤਨ ਦਾ ਆਣ ਕੇ ਰਸ ਮਾਣਦੇ ਹਨ। ਅਤੇ ਇੰਜ ਹੀ ਮੌਸਮ ਦਾ ਫਲ ਫਰੂਟ ਚੋਖਾ ਚੋਖਾ ਲਿਆਉਂਦੇ ਹਨ — ਅੱਜ ਵੀ ਦੀਵਾਨ ਤੋਂ ਬਾਅਦ ਸੰਗਤ ਨੂੰ ਦੋ ਦੋ ਕੇਲੇ ਵੰਡੇ ਗਏ।

ਨਿਤਨੇਮ ਦੀ ਸਮਾਪਤੀ ਦੀ ਅਰਦਾਸ ਉਪਰੰਤ ਫੌਰਨ ਸ੍ਰੀ ਹਰਨਾਮ ਦਾਸ ਸਹਿਰਾਈ ਆਪਣੇ ਸਥਾਨ ਤੇ ਖਲੋ ਗਿਆ। ਇਹ ਰਾਗੀਆਂ ਦੇ ਨਾਲ ਹੀ ਬੈਠੇ ਸਨ। ਇਸ਼ਾਰਾ ਪਾ ਕੇ ਉਹ ਸਤਿਗੁਰੂ ਜੀ ਪਾਸ ਗਿਆ ਤਾਂ ਸਤਿਗੁਰੂ ਜੀ ਮੈਨੂੰ ਵੀ ਪਾਸ ਬੁਲਾ ਲਿਆ। ਸਹਿਰਾਈ ਨੇ ਅਰਦਾਸ ਕੀਤੀ : ਮੈਂ ਜੀ 'ਕੂਕਾ' ਨਾਵਲ ਬੜੀ ਮਿਹਨਤ ਨਾਲ ਤਿਆਰ ਕੀਤਾ ਹੈ।

"ਲਿਆਓ, ਸਾਡੇ ਬੰਦੇ ਪੜ੍ਹ ਲੈਂਦੇ ਹਨ।"

"ਨਹੀਂ ਜੀ, ਸਾਰੇ ਨਹੀਂ। ਇਕ ਆਦਮੀ ਕੋਈ ਵੀ ਪੜ੍ਹ ਸਕਦਾ ਹੈ। ਮੈਂ 100 ਸਫ਼ੇ ਲਿਖ ਰਖੇ ਹਨ।"

"ਕਿੰਨੀਆਂ ਪੁਸਤਕਾਂ ਪੜ੍ਹ ਕੇ ਨਾਵਲ ਲਿਖਿਆ ਜੇ ?"

"ਬਹੁਤ ਸਾਰੀਆਂ ਜੀ, ਕੋਈ 100 ਪੁਸਤਕ ਦੇ ਕਰੀਬ।"

"ਠੀਕ ਹੈ, ਜੇ ਤੁਸਾਂ 100 ਪੁਸਤਕਾਂ ਤੋਂ ਸਲਾਹ ਲਈ ਹੈ ਤਾਂ ਮੈਂ 3-4 ਦੀ ਦੀ ਹੀ ਸਲਾਹ ਕਿਉਂ ਨਾ ਲਵਾਂ।" ਅਤੇ ਸਹਿਰਾਈ ਨੂੰ ਕੁਛ ਅਹੁੜ ਨਹੀਂ ਸੀ ਰਿਹਾ।

## ਸਿੱਖ ਹਿੰਦੂ ਹਨ

ਇਹਨਾਂ ਦੀ ਗੱਲਬਾਤ ਮੁਕਦਿਆਂ ਹੀ ਇਕ ਭਗਵੇ ਕਪੜਿਆਂ ਵਾਲੇ ਸਾਧੂ ਸੰਤ ਰਾਜਿੰਦਰ ਸਿੰਘ ਨਿਰਾਲਾ ਨੇ ਇਕ ਪੁਸਤਕ ਦਾ ਖਰੜਾ ਸਤਿਗੁਰੂ ਜੀ ਦੇ ਚਰਨਾਂ ਵਿਚ ਰਖ ਕੇ ਮੱਥਾ ਟੇਕਿਆ । ਨਾਮ ਸੀ, 'ਸਿੱਖ ਹਿੰਦੂ ਹਨ ।' ਸਤਿਗੁਰੂ ਜੀ ਨੇ ਇਹ ਖਰੜਾ ਮੈਨੂੰ ਦਿੰਦਿਆਂ ਬਚਨ ਕੀਤਾ : ਇਸ ਨੂੰ ਵੇਖ (ਪੜ੍ਹ) ਲਓ ।

ਦੀਵਾਨ ਦੀ ਸਮਾਪਤੀ ਹੋਈ ਤਾਂ ਸ੍ਰੀ ਅਮਰ ਨਾਥ ਸੂਰੀ ਨੇ ਗੁਰੂ ਦਰਬਾਰ 'ਚੋਂ ਦੋ ਮਾਲਾਵਾਂ ਪ੍ਰਾਪਤ ਕੀਤੀਆਂ । ਆਸਣ ਅਤੇ ਪਊਏ ਖਰੀਦ ਕੇ ਘਰ ਨੂੰ ਲੈ ਗਏ । ਸਤਿਗੁਰੂ ਜੀ ਨੇ ਉਠ ਕੇ ਸੂਰੀ ਜੀ ਨੂੰ ਉਨ੍ਹਾਂ ਦਾ ਨਾਮ ਪੁੱਛਿਆ ਤਾਂ ਸੂਰੀ ਜੀ ਦੀ ਨਿਸ਼ਾ ਹੋ ਗਈ । ਕਿਉਂਕਿ ਸ੍ਰੀ ਮਾਨ ਜੀ ਨਿੱਜੀ ਤੌਰ ਤੇ ਸੱਚੇ ਪਾਤਸ਼ਾਹ ਦੇ ਦਰਸ਼ਨ ਕਰਨਾ ਚਾਹ ਰਹੇ ਸਨ ।

ਦੁਰਾਡੇ ਤੇ ਪੀਲਾ ਪਟਕਾਧਾਰੀ ਇਕ ਸਿੱਖ ਨੇ ਸ੍ਰੀ ਹਜ਼ੂਰ ਨਾਲ ਵਖਰਿਆਂ ਹੋ ਕੇ ਗੱਲ ਕੀਤੀ । ਉਹ ਆਪਣੇ ਲੜਕੇ ਨੂੰ ਕਿਸੇ ਬੈਂਕ ਵਿਚ ਨੌਕਰੀ ਲੁਆਣਾ ਚਾਹੁੰਦਾ ਸੀ ।

## ਹੱਥੀਂ ਸੇਵਾ ਦੇ ਪੂਰਨੇ

ਸਤਿਗੁਰੂ ਜੀ ਦੇ ਕੋਠੀ ਪਧਾਰਨ ਉਪਰੰਤ ਮੈਨੂੰ ਦੁਬਾਰਾ ਦਰਸ਼ਨ ਨਸੀਬ ਹੋਏ । ਜਦ ਆਪ ਦੀਵਾਨ ਸਥਾਨ ਅਤੇ ਇਸ ਦਾ ਦੁਆਲਾ, ਕੁਛ ਹਜ਼ੂਰੀ ਸੇਵਕਾਂ ਸਮੇਤ ਆਪ ਅਪਨੇ ਕਰ ਕਮਲਾਂ ਨਾਲ ਬੁਹਾਰ ਰਹੇ ਸਨ । ਮੈਂ ਦੀਵਾਨ ਸਥਾਨ ਤੇ ਇਸ ਦੇ ਆਲੇ ਦੁਆਲੇ ਦੀ ਸਫਾਈ ਤੋਂ ਕਾਫ਼ੀ ਪ੍ਰਭਾਵਤ ਸਾਂ ਪਰ ਇਹ ਨਹੀਂ ਸੀ ਪਤਾ ਕਿ ਸਾਡੇ ਅੰਦਰਲੀਆਂ ਕਦੂਰਤਾਂ ਦੀਆਂ ਸਫਾਈਆਂ ਕਰਨ ਵਾਲੇ ਅੱਜ ਕਲ੍ਹ ਇਹ ਕਾਰਜ ਵੀ ਆਪ ਹੀ ਕਰਦੇ ਹਨ ।

ਸਿਮ੍ਰਤੀ ਮੰਦਰ ਵਲੋਂ ਆ ਰਿਹਾ ਸਾਂ ਕਿ ਨੌਜਵਾਨਾਂ ਨੂੰ ਧੂਹਾ ਧੂਹ ਬਹੁਕਰਾਂ ਫੇਰਦਿਆਂ, ਪਾਣੀ ਤਰੌਂਕਦਿਆਂ ਅਤੇ ਘਾਹ ਪੱਤਰ ਨੂੰ ਕੱਠਾ ਕਰ ਚੁੱਕਦਿਆਂ ਵੇਖਿਆ । ਮੈਨੂੰ ਸੰਤ ਮਹਿੰਦਰ ਸਿੰਘ ਪੁਰਬਾ ਝਾੜੂ ਫੇਰਦਿਆਂ ਦਿੱਸਿਆ । ਬਲਦੇਵ ਸਿੰਘ ਸੇਵਕ ਵੀ ਬੁਹਾਰਨ ਲਗਾ ਹੋਇਆ ਸੀ । ਮੈਂ ਅਜੇ ਵੀ ਬੇਧਿਆਨਾ ਸਾਂ ਕਿਸੇ ਸਿੰਘ ਨੇ ਮੈਨੂੰ ਆਖਿਆ : "ਤੇਰੇ ਪ੍ਰੀਤਮ ਵੀ ਏਥੇ ਹਨ ।"

ਹਰਿਮੰਦਰ ਦੇ ਸਾਹਮਣੇ ਖੇਤਾਂ ਨੂੰ ਜੁਦਾ ਕਰਦੀ ਦੀਵਾਰ ਵਲ ਅੱਖ ਉਠਾਈ ਤਾਂ ਪਜਾਮਾਧਾਰੀ ਸਤਿਗੁਰੂ ਜੀ ਬਾਂਸ ਬੁਹਾਰੀ ਨਾਲ ਦੀਵਾਰਾਂ ਨਾਲੋਂ ਕਾਗ਼ਜ਼ ਪੱਤਰ ਛੰਡ ਕੇ ਇਕ ਪਾਸੇ ਕਰਦੇ ਨਜ਼ਰ ਪਏ । ਛੀਟਕਾ, ਬਾਹਠ ਸਾਲਾ ਚੁਸਤ ਸਰੀਰ, ਅਸਲੋਂ ਨੌਜਵਾਨਾਂ ਵਾਂਗ ਕੰਮ ਕਰ ਰਿਹਾ ਸੀ । ਭਲਾ ਸਤਿਗੁਰੂ ਜੀ ਨੂੰ ਬੁਹਾਰੀ ਫੇਰਦਿਆਂ ਤਕ ਮੈਂ ਕਿਵੇਂ ਖਲੌ ਸਕਦਾ ਸਾਂ । ਉਹਨਾਂ ਤਾਂ ਆਪਣੀ ਸੁਹਣੀ ਛੋੜਣੀ ਨਹੀਂ ਸੀ । ਨਾਲ ਨਾਲ ਚਲਦੇ ਬਲਦੇਵ ਸਿੰਘ ਤੋਂ ਮੈਂ ਬਹੁਕਰ ਖਿੱਚ ਲਈ ਤੇ ਕੋਲ ਕੋਲ ਰਹਿੰਦਾ ਬੁਹਾਰੀ ਫੇਰਨ ਲਗਾ । ਦੋ ਕੁ ਮਿੰਟ ਬਾਅਦ ਸਤਿਗੁਰੂ ਜੀ ਨੇ ਮੈਨੂੰ ਬਹੁਕਰ ਛੱਡਣ ਦਾ ਆਦੇਸ਼ ਦਿੱਤਾ, ਪਰ ਇਹ ਅਵਸਰ ਮੈਨੂੰ ਫੇਰ ਕਦ ਮਿਲਣਾ ਸੀ ।

ਨਾਲ ਨਾਲ ਚਲਦਿਆਂ ਬੁਹਾਰੀ ਫੇਰਨ ਦੀ ਸਨਿਮਰ ਆਗਿਆ ਲੈ ਲਈ।

ਸਤਿਗੁਰੂ ਜੀ ਨੇ ਸ੍ਰੀ ਬਲਦੇਵ ਸਿੰਘ ਦੇ ਧਿਆਨ ਦੀ ਪ੍ਰਸੰਸਾ ਕੀਤੀ : ਇਹ ਬੜਾ ਸਹਾਇਕ ਹੈ। ਜਦੋਂ ਇਸ ਦੀ ਲੋੜ ਪਵੇ ਹਾਜ਼ਰ ਰਹਿੰਦਾ ਹੈ।

ਥੋੜੇ ਚਿਰ ਪਿੱਛੋਂ, ਬਹੁਕਰ ਫੇਰਦਿਆਂ ਸਤਿਗੁਰੂ ਜੀ ਨੇ ਬਚਨ ਕੀਤਾ : ਕੱਲ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਵਾਈਸ ਚਾਂਸਲਰ ਸ. ਕਿਰਪਾਲ ਸਿੰਘ ਨਾਰੰਗ ਅਤੇ ਸਾਬਕਾ ਡੀ. ਸੀ. ਲੁਧਿਆਣਾ ਸ. ਸੇਵਾ ਸਿੰਘ ਆਏ ਸਨ। ਉਨ੍ਹਾਂ ਰਾਹੀਂ ਮਹਾਰਾਜ ਚਰਨ ਸਿੰਘ ਜੀ (ਰਾਧਾ ਸਆਮੀ) ਨੇ, ਭੈਣੀ ਸਾਹਿਬ ਮੇਲੇ ਦੇ ਦਿਨੀਂ ਆਉਣੋਂ ਅਸਮਰਥਤਾ ਪ੍ਰਗਟ ਕਰ ਘੱਲੀ ਹੈ। ਬੜਾ ਰੁਝੇਵਾਂ ਦੱਸਿਆ ਨੇ। ਪਰ ਨਾਲ ਹੀ ਉਹਨਾਂ ਵਲੋਂ ਇਹ ਵੀ ਕਿਹਾ ਗਿਆ ਮੈਂ ਚਾਹਾਂ ਤਾਂ ਹੀ 'ਨਾਂਹ' 'ਹਾਂ' ਵਿਚ ਬਦਲ ਸਕਦੀ ਹੈ। ਉਹ ਸੌ ਕੰਮ ਛੱਡ ਕੇ ਵੀ ਆਉਣਗੇ। ਉਹਨਾਂ ਦੇ ਕੰਮ ਦੀ ਮਜਬੂਰੀ ਨੂੰ ਮੁੱਖ ਰਖ, ਉਨ੍ਹਾਂ ਦਾ ਨਾ ਆਉਣਾ ਹੀ ਪਰਵਾਨ ਕਰ ਲਿਆ ਹੈ।

ਸਤਿਗੁਰੂ ਜੀ ਹਰੀ ਮੰਦਰ ਦੇ ਸਾਹਮਣੇ ਵਾਲੇ ਪਾਸੇ ਦਾ ਰਸਤਾ ਤੇ ਹੋਰ ਇਲਾਕਾ ਬੁਹਾਰਦੇ ਵਰਨੀਆਂ ਵਾਲੇ ਲੰਗਰ ਤਕ ਦੇ ਸਿਖਰਲੇ ਬੰਨੇ ਤਕ ਬੁਹਾਰਦੇ ਚਲੇ ਗਏ। ਸਫਾਈ ਕਰ ਕਰਵਾ ਵਾਪਸ ਚੱਲੇ ਤਾਂ ਪਤਾ ਲਗਾ ਕਿ ਇਹ ਸਿਲਸਿਲਾ ਪਿਛਲੇ ਕਈ ਦਿਨਾਂ ਤੋਂ ਬਾਕਾਇਦਾ ਜਾਰੀ ਸੀ।

ਇਹ ਪਤਾ ਵੀ ਤੁਰੇ-ਤੁਰੇ ਜਾਂਦਿਆਂ ਲੱਗਾ ਕਿ ਹਜ਼ੂਰੀ ਸੇਵਕ ਬਲਦੇਵ ਸਿੰਘ ਦਾ ਲਗਭਗ 5 ਸਾਲ ਦਾ ਲੜਕਾ, ਜਾਮਣ ਦਾ ਟਾਹਣਾ ਉਪਰ ਡਿਗਣ ਨਾਲ ਜ਼ਖਮੀ ਹੋ ਗਿਆ ਹੈ। ਸਿਰ ਤੇ ਸੱਟ ਲਗੀ ਸੁ। ਡਾਕਟਰ ਮਲ੍ਹਮ-ਪੱਟੀ ਕਰ ਰਹੇ ਹਨ।

**ਬਿਰਧਾਂ ਪਾਸ**

ਏਥੋਂ ਵਿਹਲੇ ਹੋ ਸਤਿਗੁਰੂ ਜੀ ਸਿੱਖਾਂ ਸਮੇਤ, ਭੈਣੀ ਸਾਹਿਬ ਡੇਰੇ ਗਏ। ਏਥੇ ਬਿਰਧ ਇਸਤਰੀ ਪੁਰਸ਼ਾਂ ਕੋਲ ਜਾ ਉਨ੍ਹਾਂ ਨੂੰ ਦਰਸ਼ਨ ਅਤੇ ਦੋ ਦੋ ਸੇਬ ਦਿੱਤੇ। ਸਤਿਗੁਰਾਂ ਮੈਨੂੰ ਵੀ ਚੇਤੇ ਕੀਤਾ ਪਰ ਮੈਂ ਤਾਂ ਕਿਸੇ ਆਪਣੇ ਗੇੜ ਵਿਚ ਸਾਂ ਨਾਲੇ 72-73 ਸਾਲ ਦਾ ਹੁੰਦਾ ਹੋਇਆ ਆਪਣੇ ਆਪ ਨੂੰ ਬਿਰਧਾਂ ਵਿਚ ਸ਼ੁਮਾਰ ਨਹੀਂ ਸਾਂ ਕਰਦਾ। ਸੰਤ ਕਪੂਰ ਸਿੰਘ ਬੀੜ ਨੇ 8.15 ਵਜੇ ਮੈਨੂੰ ਗੋਲਡਨ ਕਿਸਮ ਦਾ ਇਕ ਤਕੜਾ ਸੇਬ ਦਿੱਤਾ, ਇਹ ਮੇਰੇ ਨੇੜੇ ਦਾ ਤਦ ਤੋਂ ਹੀ ਲਈ ਫਿਰਦਾ ਸੀ।

ਅਸੀਂ ਜਦੋਂ ਟੀਕਾ ਖਰੜਾ ਅਧਿਐਨ ਕਰਨ ਵਾਲੇ 7 ਤੋਂ 8 ਵਜੇ ਤਕ ਪਾਠ ਕਰ ਕੇ ਵਰਨੀਆਂ ਵਾਲੇ ਡੇਰਿਓਂ ਉਠੇ ਤਾਂ ਸ੍ਰੀ ਸਤਿਗੁਰੂ ਜੀ ਕਈ ਸਿੰਘਾਂ ਨਾਲ ਸਾਡੇ ਪਾਸ ਆ ਪਹੁੰਚੇ। ਆਪਣੇ ਆਉਣ ਦਾ ਮਾਣ ਉਨ੍ਹਾਂ ਪੰ: ਗੋਪਾਲ ਸਿੰਘ ਨੂੰ ਦਿੱਤਾ। ਅੱਜ ਸਵੇਰੇ ਪੜ੍ਹੇ ਗਏ ਤੇ ਗਿਆਨੀ ਕਿਰਪਾਲ ਸਿੰਘ ਦੇ ਟੀਕੇ ਦੇ ਅਰਥ "ਸੇ ਸੁਖ ਨ ਵਸਣਿ ਭੈਣ।" ਸਤਿਗੁਰੂ ਜੀ ਦੇ ਧਿਆਨ ਵਿਚ ਲਿਆਂਦੇ ਗਏ। ਦੋ ਘੜੀ ਬਾਅਦ ਆਪ ਜੀ ਮੈਨੂੰ ਮੁਖਾਤਿਬ ਹੋਏ : ਤੇਰੇ ਵਲ ਇੱਕ ਬੰਬ ਦਾ ਗੋਲਾ ਚਲਾਇਆ ਸੀ ਅਜੇ ਪੁੱਜਾ (ਵੱਜਾ) ਹੈ ਕਿ ਨਹੀਂ ? ਅਰਥਾਤ ਇਕ ਗੋਲਡਨ ਸੇਬ ਮਿਲਿਆ ਹੈ ਕਿ ਨਹੀਂ।

ਰਾਤੀਂ 12 ਵਜੇ ਉਠ ਕੇ ਇਸ਼ਨਾਨ ਕਰਨ ਵਾਲੇ ਸ੍ਰੀ ਗੁਰੂ ਜੀ ਮਸਾਂ ਹੀ ਕਿਤੇ 9 ਵਜੇ ਬਿਰਾਜ ਸਕਣਗੇ ।

## 5 ਅਕਤੂਬਰ 1981, ਸੋਮਵਾਰ
## ਸ੍ਰੀ ਭੈਣੀ ਸਾਹਿਬ, ਜਪ ਪ੍ਰਯੋਗ

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਅਤੇ ਅਗਵਾਈ ਵਿਚ ਆਸਾ ਦੀ ਵਾਰ ਦੇ ਕੀਰਤਨ ਪਿਛੋਂ ਹੀ ਪੰ: ਗੋਪਾਲ ਸਿੰਘ ਨੇ ਆਪਣੇ ਪਿੰਡ ਬਸਰਾਅ, ਤਹਿਸੀਲ ਪਸਰੂਰ, ਜ਼ਿਲਾ ਸਿਆਲ ਕੋਟ ਦੇ ਸ੍ਰੀ ਰੂਪ ਚੰਦ ਤੇ ਉਹਦੀ ਪਤਨੀ ਪ੍ਰੇਮੀ ਦੇ ਘਰ 1888 ਬਿ: ਵਿਚ ਹੋਏ ਪੁੱਤਰ ਸ੍ਰੀ ਕਾਹਨ ਸਿੰਘ ਤੇ ਉਸਦੇ ਲੜਕੇ ਨਾਰਾਇਣ ਸਿੰਘ ਦੀ ਕਥਾ ਸੁਣਾਈ ।

ਵਾਰ ਦੀ ਅਰਦਾਸ ਸਮੇਂ ਸੰਤ ਪੂਰਬਾ ਨੇ ਆਗਿਆ ਅਨੁਸਾਰ ਸੰਤ ਈਸ਼ਰ ਸਿੰਘ, ਸੰਤ ਗੁਰਬਖਸ਼ ਸਿੰਘ 'ਹੰਸ' ਅਤੇ ਬੀਬੀ ਨਰਿੰਦਰ ਜੀਤ ਕੌਰ ਦੀ ਸਿਹਤ ਬਹਾਲੀ ਦੀ ਮੰਗ ਕੀਤੀ ।

### ਲੰਗਰ ਬੂੰਦੀ ਦਾ

6.30 ਵਜੇ ਦੀਵਾਨ ਦੀ ਸਮਾਪਤੀ ਉਪਰੰਤ, ਦੀਵਾਨ ਵਿਚ ਕੀਤੇ ਐਲਾਨ ਅਨੁਸਾਰ, ਵਰਠੀਆਂ ਵਾਲੇ ਇਲਾਕੇ ਵਿਚ ਕਮਰਿਆਂ ਦੇ ਸਾਹਮਣੇ ਪੰਗਤਾਂ ਲਗ ਗਈਆਂ । ਹਰ ਨਰ ਨਾਰ ਨੂੰ, ਦੇਸੀ ਘਿਉ ਦੀ, ਰੱਜਵੀਂ ਬੂੰਦੀ ਵਰਤਾਈ ਗਈ । ਇਹ ਲੰਗਰ ਸੰਤ ਸੰਤੋਖ ਸਿੰਘ ਮੰਡੀ ਵਾਲਿਆਂ ਦਾ ਸੀ । ਸੰਤ ਮਹਿੰਦਰ ਸਿੰਘ ਦਮਦਮਾ ਅਤੇ ਉਹਦੇ ਨਾਲ ਦੇ ਸਿੰਘਾਂ ਨੇ ਬੀਤੀ ਰਾਤ ਇਸੇ ਸੇਵਾ ਵਿਚ ਲਾਈ । ਭੈਣੀ ਸਾਹਿਬ ਪਿੰਡ ਦੇ ਵੀ ਹਰੇਕ ਆਏ ਜੀ ਨੇ ਇਸ ਲੰਗਰ ਤੋਂ ਲਾਭ ਉਠਾਇਆ ।

### ਦਰਸ਼ਨ ਦੇਣ ਜਾਣ...

ਸਵੇਰੇ 8.15 ਵਜੇ ਜ਼ਰਾ ਪੱਛੜ ਕੇ ਮੈਂ ਪਾਠ-ਅਧਿਐਨ ਮੰਡਲ ਵਲ ਜਾ ਰਿਹਾ ਸਾਂ ਕਿ ਸ੍ਰੀ ਸਤਿਗੁਰੂ ਜੀ ਕਾਰ ਵਿਚ ਬੈਠੇ ਨਜ਼ਰ ਪਏ । ਆਪ ਜੀ ਨੇ ਮੈਨੂੰ ਨਾਲ ਆ ਬਹਿਣ ਦਾ ਸੰਕੇਤ ਕੀਤਾ । ਸ਼ਾਇਦ ਆਪ ਜੀ ਨਹਿਰ ਉਤੇ ਜਾਣ ਨੂੰ ਤਿਆਰ ਸਨ । ਪਰ ਜਿਉਂ ਹੀ ਅਸੀਂ ਟ੍ਰੇਡਰਜ਼ ਬੈਂਕ ਦੇ ਸਾਹਮਣਿਓਂ ਲੰਘਣ ਲਗੇ, ਸਤਿਗੁਰੂ ਜੀ ਕਾਰ ਛੱਡ ਉੱਤਰ ਬੈਠੇ, ਜਿਨ੍ਹਾਂ ਨੂੰ ਦਰਸ਼ਨ ਦੇਣ ਜਾਣਾ ਸੀ ਉਹ ਅਜੇ ਏਥੇ ਹੀ ਤਿਆਰੀਆਂ ਵੱਟ ਰਹੇ ਸਨ । ਦਮਦਮੇ ਤੇ ਬੀੜ ਆਦਿ ਨਗਰਾਂ ਦੇ ਸਿੰਘ ਨਹਿਰ ਉਤੇ ਆਪਣੇ ਡੇਰੇ ਦੀ ਜ਼ਮੀਨ ਵਿਚ ਲਗੇ ਸਫੈਦਿਆਂ ਦੇ ਦੁਆਲਿਓਂ ਘਾਹ ਬੂਟ ਸਾਫ਼ ਕਰ ਕੇ ਉਹਨਾਂ ਦੇ ਮੁੱਢਾਂ ਪਾਸੋਂ ਜ਼ਮੀਨ ਚੋਕਣੀ ਸੀ ।

### 'ਆਜ਼ਾਦ' ਦਾ ਲਤਕਾ

ਉਨ੍ਹਾਂ ਸਿੰਘਾਂ ਨੂੰ ਛੋਟੀ ਛੋਟੀ ਟ੍ਰਾਲੀ ਤੇ ਤੋਰ ਸਤਿਗੁਰੂ ਜੀ ਏਥੋਂ ਹੀ ਵਾਪਸ ਹੋ ਗਏ । ਕਾਰ ਰਾਮਸਰ ਡਿਉਢੀ ਪਾਸ ਜਾ ਖਲੋਤੀ ਤਾਂ ਸਤਿਗੁਰੂ ਜੀ ਨੇ ਪੋਣੀ ਹਥੇਲੀ

ਜਿੰਨੀ, ਸੁੰਦਰ ਅਤੇ ਲਾਲ ਸੋਨੀ ਦੀ ਮਿੰਨੀ ਕੈਸੇਟ ਕਾਰਡਰ ਦਿੰਦਿਆਂ ਫ਼ਰਮਾਇਆ : ਆਜ਼ਾਦ (ਜਗਜੀਤ ਸਿੰਘ ਬੈਂਕੋਕ ਤੋਂ) ਦੇ ਲੜਕੇ ਦਾ ਗੀਵਿਆਂ ਧਰੁਪਦ ਸੁਣ ਲੈਣਾ। ਇਹ ਡੇਢ ਮਹੀਨੇ ਦੀ ਕੀਤੀ ਮਿਹਨਤ ਦਾ ਫਲ ਹੈ। ਇਸ ਨੂੰ ਸੀਆ ਰਾਮ ਤਿਵਾਰੀ ਪਾਸ ਧਰੁਪਦ ਸਿੱਖਣ ਲਈ ਪਟਨੇ ਘੱਲਿਆ ਸੀ। ਤਿਹਾਈਆਂ ਅੱਛੀਆਂ ਲਗ ਗਈਆਂ ਸੂ।

**ਸ਼ਸ਼ੀ ਪਾਲ 'ਭੂੰਤਰ' ਦਾ ਸੇਵਕ**

ਏਨੇ ਚਿਰ ਨੂੰ ਇਕ ਹਿੰਦੂ ਨੌਜੁਆਨ ਨੇ ਆ ਗੁਰੂ ਚਰਨ ਛੂਹੇ। 11/-ਰੁਪਏ ਰਖ ਕੇ ਮੱਥਾ ਟੇਕੇ। ਇਹ ਭੂੰਤਰ ਤੋਂ ਰਾਤ 11.00 ਵਜੇ ਦਾ ਚੱਲਿਆ ਬਸ ਦੁਆਰਾ ਏਥੇ ਪਹੁੰਚਾ ਸੀ। ਇਸਨੂੰ ਭੂੰਤਰੋਂ ਮੰਡੀ ਨੂੰ ਲੰਘਦਿਆਂ ਸਤਿਗੁਰੂ ਜੀ ਭਜਨ ਦਸਵਾ ਕੇ ਆਏ ਸਨ। ਨਿਕੀ ਜਿਹੀ ਫੈਕਟਰੀ ਦੇ ਮਾਲਿਕ ਸ਼ਸ਼ੀ ਪਾਲ ਨੇ ਬੇਨਤੀ ਕੀਤੀ : ਮੈਂ ਆਪ ਜੀ ਦੇ ਕਰ ਕਮਲਾਂ ਦੁਆਰਾ ਸਿਰ ਤੇ ਦਸਤਾਰ ਸਜਾਣ ਆਇਆ ਹਾਂ, ਕਿਰਪਾ ਕਰੋ। ਪੂਰਬਾ ਜੀ ਨੇ ਇਸ ਨੂੰ ਭਜਨ ਦੱਸਿਆ ਸੀ। ਸਕੱਤਰ ਨੂੰ ਆਗਿਆ ਹੋਈ, ਇਸ ਨੂੰ ਦਸਤਾਰ ਸਜਾਏ।

ਇਹ ਸਮਝਦੇ ਹੋਏ ਕਿ ਮੈਂ 'ਹਮਰਾਹੀ' ਦਾ ਪਿਤਾ (ਸਹੁਰਾ) ਹਾਂ, ਸ਼ਸ਼ੀਪਾਲ ਮੈਨੂੰ ਵਿਦਾ ਹੋਣ ਤੋਂ ਪਹਿਲਾਂ ਮਿਲਿਆ। ਉਸ ਨੂੰ ਮੈਂ ਪਛਾਣ ਨਹੀਂ ਸਕਿਆ। ਉਸਨੇ ਸੁੰਦਰ ਦਸਤਾਰ ਸਜਾਈ ਹੋਈ ਸੀ। ਦਾੜ੍ਹੀ ਉਸਦੀ ਕਾਟਵੀਂ ਪਰ ਉਸ ਕੁਰਤਾ ਪਜਾਮਾ ਪਾਇਆ ਹੋਇਆ ਸੀ। ਸ਼ਸ਼ੀ ਪਾਲ ਇਕਦਮ ਤਿਆਰ-ਬਰ-ਤਿਆਰ ਸਿੰਘ ਬਣ ਗਿਆ। ਕਹਿਣ ਲਗਾ : ਮੈਂ ਵਾਪਸ ਭੂੰਤਰ ਹੀ ਜਾਣਾ ਹੈ। ਜਾਣ ਤੋਂ ਪਹਿਲੋਂ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਪ੍ਰਬੰਧ ਕਰ ਦਿਓ।

ਮੈਂ ਉਸ ਬਾਰੇ ਜਾਣਕਾਰੀ ਲਈ। ਉਸ ਦੱਸਿਆ : 8-10 ਮਹੀਨਿਆਂ ਦੀ ਊਨੀ ਫੈਕਟਰੀ ਲਾਈ ਹੋਈ ਸੀ। ਕੰਮ ਚੱਲ ਨਹੀਂ ਸੀ ਰਿਹਾ। ਬੜਾ ਉਦਾਸ ਸਾਂ। ਹਿੰਦੂ ਪੁਣੇ ਵਿਚ ਕੋਈ ਤ੍ਰਿਪਤੀ ਨਹੀਂ ਸੀ। ਸਿੱਖ ਬਣਨ ਤੇ ਜੀ ਕਰਦਾ ਸੀ। ਸਿੱਖਾਂ ਵਿਚੋਂ ਵੀ ਮੈਨੂੰ ਨਾਮਧਾਰੀ ਚੰਗੇ ਲਗਦੇ ਸਨ। ਉਸ ਦਿਨ ਸਤਿਗੁਰੂ ਜੀ ਭੂੰਤਰੋਂ ਲੰਘਦੇ ਮੈਨੂੰ ਤਾਰ ਗਏ। ਮੈਂ ਭਜਨ ਕਾਹਦਾ ਪੁੱਛ ਲਿਆ ਮਾਨੋਂ ਦੌਲਤ ਨੂੰ ਸੰਨ੍ਹ ਲਾ ਲਈ। ਜਿੱਦਣ ਦੇ ਸਤਿਗੁਰੂ ਜੀ ਚਰਨ ਪਾ ਆਏ ਹਨ, ਓਸੇ ਕਾਰਖਾਨੇ ਵਿਚ ਲਹਿਰ ਬਹਿਰ ਲਗ ਗਈ ਹੈ। ਬੀਤੇ ਹਫਤੇ 7000/-ਕਮਾਇਆ ਹੈ। ਮਨ ਵੱਜਦਾ ਸੀ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ। ਹੁਣ ਲੁਧਿਆਣੇ ਜਾ, ਕੁਛ ਕੰਮ ਕਰ, ਰਾਤ ਦੀ ਬੱਸ ਵਾਪਸੀ ਲਈ ਲੈਣੀ ਹੈ। ਕੋਈ ਭੂੰਤਰ ਨੂੰ ਸੁਨੇਹਾ ਦੇ ਦਿਓ।

ਸਕੱਤਰ ਸਾਹਿਬ (ਤਰਸੇਮ ਸਿੰਘ) ਨੇ ਭੂੰਤਰ ਵਾਲੇ ਇਸ ਪ੍ਰੇਮੀ ਨੂੰ ਨਾਲ ਹੀ ਕੇ ਦਰਸ਼ਨ ਕਰਵਾ ਦਿੱਤੇ। ਸਤਿਗੁਰੂ ਜੀ ਪ੍ਰਸ਼ਾਦ ਛਕ ਕੇ ਹੀ ਆ ਰਹੇ ਸਨ (11.30 ਵਜੇ) ਕਿ ਡਿਉਢੀ ਵਿਚ ਆਪ ਨੇ ਸ਼ਸ਼ੀ ਪਾਲ ਨੂੰ ਦਰਸ਼ਨ ਦਿੱਤੇ। ਉਹ ਸਮਝਦਾ ਸੀ ਦੁਨੀਆਂ ਵਿਚ ਉਹਦੇ ਜਿਹਾ ਕੋਈ ਹੋਰ ਨਹੀਂ।

## 'ਰੰਗਬਰੰਗੀ' ਸੁਰਗਵਾਸ

ਖਰੜਾ ਅਧਿਐਨ ਸਮੇਂ ਸੰਤ ਤਰਸੇਮ ਸਿੰਘ ਸਕੱਤਰ ਨੇ ਦੱਸਿਆ ਕਿ 7.9.81 ਨੂੰ ਸੰਤ ਰੰਗਬਰੰਗੀ ਸਰੀਰ ਛੱਡ ਗਿਆ ਹੈ।

ਸੰਤ ਕਰਤਾਰ ਸਿੰਘ 'ਰੰਗ ਬਰੰਗੀ' ਜਿਸਨੂੰ ਨਾਮਧਾਰੀ ਸਮਾਜ ਵਿਚ ਆਮ ਕਰ ਕੇ ਲੋਕੀਂ 'ਪਿਤਾ ਜੀ' ਕਰ ਕੇ ਪੁਕਾਰਦੇ ਸਨ, ਗੁਰੂ ਘਰ ਦਾ ਮਹਾਨ ਸੇਵਕ ਸੀ। ਮ੍ਰਿਤੂ ਸਮੇਂ ਇਸ ਦੀ ਆਯੂ ਲਗਭਗ 88 ਸਾਲ ਸੀ। ਅੱਜ ਕੱਲ ਉਹ ਗਲ ਵਿਚ ਕਫ਼ਨੀ, ਸਿਰ ਤੇ ਫੰਢੀਆਂ ਅਤੇ ਖੁਲ੍ਹੇ ਦਾੜ੍ਹੇ ਨਾਲ ਨਜ਼ਰ ਪੈਂਦਾ ਸੀ। ਇਹ ਅਜੇ 8-10 ਮੀਲ ਰੋਜ਼ਾਨਾ ਸਫਰ ਕਰਨ ਵਾਲਾ ਸੀ। ਇਕ ਸਾਧੂ, ਜਿਸਦੀ ਦ੍ਰਿਸ਼ਟੀ ਵਿਸ਼ਾਲ ਅਤੇ ਵਤੀਰਾ ਲੋ ਬਾਲੀ ਸੀ। ਬਿਹੰਗਮ ਸਾਧੂ ਦੀ ਗ੍ਰਿਸਤੀ ਘਰਾਂ ਵਿਚ ਸਦਾ ਹੀ ਉਡੀਕ ਰਹਿੰਦੀ ਸੀ ਪਰ ਉਸਦੇ ਬਾਰੇ ਅਜੇ ਤਕ ਕੋਈ ਨਿੰਦਾਮਈ ਗੱਲ ਨਹੀਂ ਸੁਣੀ।

ਜਵਾਨੀ ਵਿਚ ਉਸਨੇ ਵਰ੍ਹਿਆਂ ਬੱਧੀ ਘੋੜਿਆਂ ਦੀ ਸੇਵਾ ਕੀਤੀ ਅਤੇ ਫਿਰ ਵਰ੍ਹਿਆਂ ਬੱਧਾ ਹੀ ਬਿਮਾਰ ਸਿੰਘਾਂ ਦੀ ਸੇਵਾ ਸਤਿਕਾਰ ਕਰਦਿਆਂ ਲੰਘਾਇਆ। ਇਹ ਅਜਿਹਾ ਵਿਅਕਤੀ ਸੀ ਜਿਹੜਾ ਡਿਊਟੀ ਦਿੰਦਿਆਂ ਵੀ 6 ਮਹੀਨੇ ਜਾਗਦਾ ਅਤੇ 6 ਮਹੀਨੇ ਸੁੱਤਾ ਰਹਿੰਦਾ। ਮਜ਼ੇਦਾਰ ਗੱਲ ਇਹ ਕਿ ਸੁੱਤੇ ਰਹਿੰਦਿਆਂ ਵੀ ਜ਼ਿੰਮੇ ਲਗੇ ਕੰਮ ਨਿਬਾਹੁੰਦਾ। ਉਦਾਰ ਏਨਾ ਕਿ ਜੋ ਕੁਝ ਵੀ ਕੋਲ ਹੈ, ਉਹ ਕਿਸੇ ਲੋੜਵੰਦੇ ਦਾ ਹੈ। ਗਲੋਂ ਕਪੜੇ ਲਾਹ ਕੇ ਨੰਗੇ ਨੂੰ ਕੱਜਣਾ ਰੰਗ ਬਰੰਗੀ ਦਾ ਹੀ ਕੰਮ ਸੀ। ਰੰਗ ਬਰੰਗੀ ਕਿਹਾ ਕਰਦਾ : ਆਪਣਾ ਬੁੱਤਾ ਸਾਰ, ਮੈਨੂੰ ਗੁਰੂ ਹੋਰ ਦੇ ਦੇਵੇਗਾ। ਬਸ ਤੂੰ ਵਿੰਹਦਾ ਰਹੀਂ। ਕਿਸੇ ਨ ਕਿਸੇ ਨੂੰ ਉਸ ਝੱਟ ਪ੍ਰੇਰ ਦੇਣਾ ਤੇ ਉਸ ਦੀ ਜ਼ਰੂਰਤ ਪੂਰੀ ਕਰ ਦੇਣੀ। ਇਸਦੇ ਵਡੇ ਭਰਾ ਪ੍ਰਤਾਪ ਸਿੰਘ ਗੋਬਿੰਦ ਅਤੇ ਇਹਦੀ ਭਰਜਾਈ ਬੀਬੀ ਹਰਨਾਮ ਕੌਰ ਗੁਬਿੰਦਣੀ ਨੇ ਵੀ ਗੁਰੂ ਘਰ ਵਿਚ ਸਾਰੀ ਉਮਰ ਸੇਵਾ ਕੀਤੀ। ਗੋਬਿੰਦ ਜੀ ਲੰਮੇ ਸਮੇਂ ਦੇ ਗੁਜ਼ਰ ਚੁਕੇ ਹਨ ਪਰ ਗੁਬਿੰਦਣੀ ਜੀ ਅਜੇ ਵੀ ਸ੍ਰਿਸ਼ਟੀ ਤੇ ਮੌਜੂਦ ਹਨ। (ਮਾਤਾ ਗੋਬਿੰਦਣੀ ਅਜੇ ਵੀ ਹੈ, 25.9.96-ਲੇਖਕ)

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਘੱਟੋ ਘੱਟ 40 ਸਾਲ ਆਪ ਨੇ ਨਿਠ ਕੇ ਸੇਵਾ ਕੀਤੀ। ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਇਸ ਨੂੰ ਦਿਸੋ ਦੀ ਇੱਛਾ ਅਨੁਸਾਰ ਵਿਚਰਨ ਦੀਆਂ ਖੁਸ਼ੀਆਂ ਸਨ। ਇਹ ਨਗਰ-ਨਗਰ, ਖੇੜੇ-ਖੇੜੇ ਸਵੇਰੇ 3 ਵਜੇ ਉਠ ਕੇ, ਇਸ਼ਨਾਨ ਕਰ ਕੇ ਉੱਚੀ-ਉੱਚੀ ਸੁਰੀਲੀ ਸੁਰ ਵਿਚ ਸ਼ਬਦ ਕੂਕਦਾ। ਰਸਭਰੀ ਆਵਾਜ਼ ਸੁਤਿਆਂ ਨੂੰ ਜਗਾ ਪ੍ਰਭੂ ਚਰਨਾਂ ਨਾਲ ਜੋੜ ਦਿੰਦੀ। ਇਕ ਸ਼ਬਦ :

ਅੰਮ੍ਰਿਤ ਵੇਲੇ ਬੋਲਿਆ ਬੰਬੀਹਾ ਤੋ ਦਰਿ ਸੁਣੀ ਪੁਕਾਰ।
ਮੇਘੈ ਨੋ ਫੁਰਮਾਣੁ ਹੋਇਆ ਵਰਸਹੁ ਕਿਰਪਾ ਧਾਰ।

ਕੋਈ ਸ਼ਕ ਨਹੀ ਸੰਤ ਰੰਗ ਬਰੰਗੀ ਅੰਮ੍ਰਿਤ ਵੇਲੇ ਦਾ ਬੰਬੀਹਾ ਹੀ ਸੀ।

ਸੰਤ ਕਰਤਾਰ ਸਿੰਘ ਰੰਗ ਬਰੰਗੀ ਸ੍ਰੀ ਭੈਣੀ ਸਾਹਿਬ ਪਉੜੇ ਬਣਾਣ ਵਾਲੇ ਕਾਰੀਗਰ ਸੰਤ ਈਸ਼ਰ ਸਿੰਘ ਮਜ਼ਹਬੀ ਦੇ ਘਰ ਅੰਤਿਮ ਸਵਾਸ ਪੂਰੇ ਕੀਤੇ। ਏਥੇ ਇਸ ਦਾ ਇਹੋ ਟਿਕਾਣਾ ਸੀ। 'ਅਪਨਾ ਬਿਗਾਰ ਬਿਰਾਨਾ ਸਾਂਢੇ' ਵਾਲੇ ਤੱਤ ਗਿਆਨੀ ਪਿਤਾ

ਜੀ ਦੀ ਮਰਣ ਤਾਰੀਖ ਤਸਦੀਕ ਕਰਨ ਗਿਆ ਤਾਂ ਸੰਤ ਦੀਸ਼ਰ ਸਿੰਘ ਕਹਿਣ ਲਗਾ : ਗੁਜ਼ਰਨ ਤੋਂ 8 ਦਿਨ ਪਹਿਲਾਂ ਪਿਤਾ ਜੀ ਕਿਧਰੇ ਜਾਣ ਲਗੇ ਤਾਂ ਮੈਂ ਟੋਕਿਆ : ਸਰੀਰ ਜਰਜਰਾ ਹੈ, ਕਿਤੇ ਰਾਹ ਵਿਚ ਹੀ 'ਆਹ ਲੈ ਫੜ' ਨ ਹੋ ਜਾਏ। ਮੈਨੂੰ ਦੁਰਤ ਕਿਹੋ ਨੇ : ਤੈਨੂੰ ਆਪਣੇ ਮਰਨ ਦਾ ਪਤਾ ਹੈ ? ਮੇਰਾ ਫਿਕਰ ਨਾ ਕਰ। ਮੈਂ ਜਦੋਂ ਵੀ ਮਰਨਾ ਹੋਇਆ ਭੈਣੀ ਸਾਹਿਬ ਆ ਜਾਵਾਂਗਾ। ਮੈਨੂੰ ਆਪਣੀ ਮੌਤ ਦਾ ਪਤਾ ਹੈ। ਅਤੇ ਸਚਮੁੱਚ ਉਹ ਅੰਤ ਸਮੇਂ ਅਪਣੇ ਘਰ, ਗੁਰੂ ਘਰ ਵਿਚ ਆ ਗਏ। 6-7 ਦਿਨ ਉੱਕਾ ਨਿਰਾਹਾਰ ਰਹੇ। ਜਦੋਂ ਕਿਸੇ ਹਾਲ ਚਾਲ ਪੁਛਣਾ, ਇਹੋ ਕਹਿਣਾ : ਇਕ, ਦੋ ਤਿੰਨ! ਇਹ ਉਨ੍ਹਾਂ ਦਾ ਜੀਵਨ ਦੇ ਮੋਹ ਭੰਗ ਦਾ ਹੀ ਇਸ਼ਾਰਾ ਸੀ ਕਿ ਹੁਣ ਇਕ, ਦੋ ਜਾਂ ਤਿੰਨਾਂ ਦਿਨਾਂ ਵਿਚ ਚਲੇ ਹੀ ਜਾਣਾ ਹੈ।

ਸੰਤ ਕਰਤਾਰ ਸਿੰਘ ਰੰਗ ਬਰੰਗੀ ਵਰਗੇ ਸੇਵਕ, ਉਦਾਰ, ਖਿੜੇ ਮੱਥੇ ਵਾਲੇ, ਤਿਆਗੀ ਅਤੇ ਬ੍ਰਹਮ ਗਿਆਨੀ ਕਿਤੇ ਵਿਰਲੇ ਹੀ ਵੇਖਣ ਵਿਚ ਆਏ ਹਨ।

## ਸੂ ਬਦਲਣ ਦੀ ਦਵਾ

ਕੋਈ 3 ਵਜੇ ਬਾਅਦ ਦੁਪਹਿਰ ਮੈਂ ਸੰਤ ਅਨੰਤਾ ਸਿੰਘ ਦੇ ਛੋਟੇ ਭਾਈ ਸੰਤ ਜਗਤ ਸਿੰਘ (82) ਦੇ ਘਰ ਭੈਣੀ ਸਾਹਿਬ ਗਿਆ। ਬਜ਼ੁਰਗ ਦਰਜ਼ੀ ਅਜੇ ਵੀ ਕਪੜੇ ਸਿਊਂ ਰਿਹਾ ਸੀ। ਸੰਤ ਜਗਤ ਸਿੰਘ ਦੀ ਵਿਧਵਾ ਧੀ (ਜੁ 8 ਸਾਲਾਂ ਤੋਂ ਵਿਧਵਾ ਸੀ) ਬੀਬੀ ਇੰਦਰ ਕੌਰ ਵੀ ਕੋਲ ਬੈਠੀ ਕਪੜੇ ਸਿਊਂ ਰਹੀ ਸੀ। ਗੱਲਬਾਤ ਕਰਦਿਆਂ ਇੰਦਰ ਕੌਰ ਦੇ ਪਿਤਾ ਨੇ ਦੱਸਿਆ : ਜਦੋਂ ਅੱਜ ਤੋਂ 55 ਸਾਲ ਪਹਿਲਾਂ ਸਾਡੇ ਘਰ ਇਹ ਪਹਿਲੀ ਪੁੱਤਰੀ ਜੰਮੀ, ਅਸੀਂ ਰਾਮਸਰ ਹੀ ਕੱਚੇ ਮਕਾਨਾਂ ਵਿਚ ਰਹਿੰਦੇ ਸਾਂ। ਮਾਤਾ ਭੂਪਿੰਦਰ ਕੌਰ (ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਹਿਲ) ਦੇ ਮਾਤਾ 'ਅੰਬੋ ਜੀ' ਸਾਡੇ ਘਰ ਆਉਂਦੇ-ਜਾਂਦੇ ਰਹਿੰਦੇ ਸਨ। ਇਕ ਦਿਨ ਮੇਰੇ ਘਰੋਂ ਸੰਤ ਕੌਰ ਦਾ ਫਿੱਕਾ ਜਿਹਾ ਮੂੰਹ ਵੇਖ ਕੇ ਬੇਬੇ ਜੀ ਨੇ ਪੁੱਛਿਆ : ਸੈਤੀਏ, ਕੀ ਗੱਲ ਹੈ, ਡਿਡੱਲਿਕੀ ਜਿਹੀ ਕਿਉਂ ਬੈਠੀ ਹੈਂ ?

"ਤੁਹਾਡਾ ਸੇਵਕ ਨਾਰਾਜ਼ ਏ ਕਿ ਕੁੜੀ ਕਿਉਂ ਜੰਮ ਧਰੀ ਊ ?"

"ਅੱਛਾ! ਇਹ ਗੱਲ ਏ!! ਲੈ ਤੈਨੂੰ ਦਵਾਈ ਦੱਸਦੀ ਹਾਂ, ਅਗਲਾ ਬੱਚਾ ਨਿਸਚੇ ਹੀ ਲੜਕਾ ਹੋਵੇਗਾ।" ਤੇ ਉਹਨਾਂ ਇਕ ਦਵਾਈ ਸੰਤ ਕੌਰ ਨੂੰ ਦੱਸੀ। ਉਹ ਗਰਭ ਧਾਰਨ ਤੋਂ 45 ਦਿਨ ਬਾਅਦ ਤੇ 60 ਦਿਨਾਂ ਦੇ ਵਿਚ-ਵਿਚ ਖਾਣੀ ਸੀ। ਪੁੜੀ ਵੀ ਇੱਕੋ ਹੀ ਤੇ ਇਕੋ ਹੀ ਵਾਰ! ਸੱਚੇ ਪਾਤਸ਼ਾਹ ਦੀ ਕਿਰਪਾ ਨਾਲ ਫਿਰ ਮੇਰੇ ਘਰ ਉਤੋ-ੜਿੱਤੀ 5 ਲੜਕੇ ਹੋਏ ਜਿਨ੍ਹਾਂ ਵਿਚੋਂ ਬਾਅਦ ਵਿਚ ਜਾਕੇ ਦੋ ਤਾਂ ਗੁਜ਼ਰ ਗਏ ਤੇ ਤਿੰਨ ਹਰੀ ਕਾਇਮ ਹਨ ਅਜਾਇਬ ਸਿੰਘ, ਸੰਤੋਖ ਸਿੰਘ ਤੇ...।

ਫਿਰ ਬੀਬੀ ਇੰਦਰ ਕੌਰ ਬੋਲੀ : ਮਾਂ ਮੈਨੂੰ ਗੁਜ਼ਰਨ ਲਗੀ ਉਹੋ ਦਵਾਈ ਦੱਸ ਗਈ। ਤਾਕਿ ਮੇਰੀ ਉਪਜੀਵਕਾ ਦਾ ਆਸਰਾ ਬਣਿਆ ਰਹੇ। ਮੈਂ ਜਿਨ੍ਹਾਂ-ਜਿਨ੍ਹਾਂ ਨੂੰ ਵੀ ਅਰਦਾਸ ਕਰ ਕੇ ਉਹ ਦਵਾਈ ਦਿੱਤੀ ਏ, ਸਤਿਗੁਰੂ ਉਸ ਦੇ ਘਰ ਪੁੱਤਰ ਬਖਸ਼ਦੇ ਸਨ। ਬੀਬੀ ਨੇ ਮੈਨੂੰ ਕਈ ਘਰਾਂ ਦੇ ਨਾਂ ਗਿਣਾਏ, ਜਿਨ੍ਹਾਂ ਦੇ ਘਰ 3-3, 4-4

ਕੁੜੀਆਂ ਮਗਰੋਂ ਮੁੰਡੇ ਹੋਏ।

ਸੰਤ ਜਗਤ ਸਿੰਘ ਨੇ ਵੀ ਆਪਣੇ ਵੱਡੇ ਭਰਾ (ਸੰਤ ਅਨੰਤਾ ਸਿੰਘ) ਵਾਂਗ ਨਾਮਧਾਰੀ ਸਿੰਘਾਂ-ਸਿੰਘਣੀਆਂ ਦੇ ਹਜ਼ਾਰਾਂ ਜੋੜੇ ਕਪੜੇ ਸੀਤੇ। ਹੁਣ, ਏਸ ਉਮਰ ਵਿਚ ਵੀ ਉਨ੍ਹਾਂ ਦੇ ਫੱਟੇ ਦੁਆਲੇ ਢੇਰਾਂ ਦੇ ਢੇਰ ਅਣਸੀਤੇ ਕਪੜੇ ਪਏ ਸਨ। ਝੁਕੀ ਹੋਈ ਕਮਰ, ਖੁਲ੍ਹਾ ਲੰਮਾ ਚੌੜਾ ਦਾਹੜਾ, ਉਹਨਾਂ ਦੀ ਆਯੂ ਦੀ ਕਹਾਣੀ ਦੱਸਦੇ ਪਏ ਸਨ। ਪੁਰਾਣੇ ਜਾਣੂੰ ਹੋਣ ਕਰ ਕੇ ਮੇਰੇ ਆਦਰ ਹਿਤ ਸਭ ਕੁਝ ਕੀਤਾ।

ਦਿੱਲੀ ਦੇ ਵਿਦਿਅਕ ਜਥੇ ਦੇ ਆਗੂਆਂ ਵਿਚੋਂ ਸ. ਜੰਗ ਬਹਾਦਰ ਸਿੰਘ ਜੁ ਰਾਤ ਦੇ ਪਰਵਾਰ ਸਮੇਤ ਗੁਰੂ ਦਰਸ਼ਨਾਂ ਹਿਤ ਆਪਣੀ ਕਾਰ ਲੈ ਕੇ ਆਏ ਹਨ, ਵਾਪਸ ਜਾਂਦੇ ਹੋਏ ਮਿਲੇ। ਸ਼ਾਮ ਤਕ ਪਟਨੇ ਅਤੇ ਥਾਈਲੈਂਡ ਤੋਂ ਵੀ ਕੁਝ ਵਿਅਕਤੀ ਆ ਪਹੁੰਚੇ। ਸ. ਬਲਦੇਵ ਸਿੰਘ ਪਟਨਾ ਤਾਂ ਦੀਵਾਨ ਤੋਂ ਬਾਅਦ ਸਤਿਗੁਰੂ ਜੀ ਨੂੰ ਮਿਲੇ ਤੇ ਲੜਕੀ ਦੇ ਵਿਆਹ ਦੀ ਪ੍ਰਾਰਥਨਾ ਕੀਤੀ।

## ਖ਼ੂਨ ਮੁਸੱਫ਼ਾ ਬੋਤਲ

ਮੈਂ ਨਾਮ ਸਿਮਰਨ ਸਮੇਂ ਦੀਵਾਨ ਵਿਚ ਬੈਠਾ ਸਾਂ ਕਿ ਸਤਿਗੁਰੂ ਜੀ ਨੇ ਬਲਦੇਵ ਸਿੰਘ ਹਜ਼ੂਰੀ ਸੇਵਕ ਨੂੰ ਆਖ ਖ਼ੂਨ ਮੁਸੱਫ਼ਾ ਸ਼ਰਬਤ ਦੀ ਬੋਤਲ, ਮੇਰੀ ਨੂੰਹ ਹਿਤ ਮੈਨੂੰ ਭੇਜੀ। ਮੇਰੀ ਨੂੰਹ ਦਾ ਖ਼ੂਨ ਖ਼ਰਾਬ ਹੋਣ ਕਰ ਕੇ, ਹਰ ਸਾਲ, ਦੋ ਕੁ ਵਾਰ ਸਾਰਾ ਪਿੰਡਾ ਫੁਲ ਖਲੋਂਦਾ ਹੈ। ਅਤੇ ਭੌਰ ਉਠਣ ਲਗ ਪੈਂਦੀ ਹੈ। ਮੈਂ ਇਸ ਬਾਰੇ ਚਾਰ ਦਿਨ ਪਹਿਲਾਂ ਅਰਜ਼ ਕੀਤੀ ਸੀ : ਕਿਰਪਾ ਕਰ ਕੇ ਆਪ ਹੀ ਯਾਦ ਰਖ ਦਵਾਈ ਦਾ ਪ੍ਰਬੰਧ ਕਰ ਲੈਣਾ। ਅਤੇ ਸਤਿਗੁਰੂ ਜੀ ਨੇ ਯਾਦ ਰਖਿਆ। ਮੈਨੂੰ ਖੁਸ਼ੀ ਹੋਰ ਵੀ ਹੋਈ ਕਿਉਂਕਿ ਹੁਣੇ ਮੇਰੀ ਨੂੰਹ ਦਿੱਲੀ ਨੂੰ ਜਾਣ ਵਾਲੀ ਹੈ।

6.30 ਸ਼ਾਮ ਦੇ ਹੋ ਗਏ। ਬੜੀ ਭੁੱਖ ਲਗੀ। ਮੈਂ ਸੰਤ ਸ਼ਿੰਗਾਰਾ ਸਿੰਘ-ਸਵਰਨ ਕੌਰ ਦੀ ਜੋੜੀ ਪਾਸ ਆਓ ਭਾਗਤ ਸਥਾਨ ਤੇ ਪ੍ਰਸ਼ਾਦ ਛਕਣ ਗਿਆ।

## ਸ਼ਾਹੀ ਸਿਰਕਾ

ਮੇਰਾ ਵੈਦ ਮਿਤਰ ਸੰਤ ਨਗਰੋਂ ਆਇਆ, ਮਿਲਿਆ। ਉਸ ਨੇ ਦੱਸਿਆ ਕਿ ਸਤਿਗੁਰੂ ਜੀ ਇਕ ਕੁਇੰਟਲ ਸੇਬਾਂ ਦਾ ਜੂਸ (60 ਲਿਟਰ) ਕਢਵਾ ਕੇ ਉਸਦਾ ਸਿਰਕਾ ਬਣਵਾਣਾ ਚਾਹੁੰਦੇ ਹਨ। ਹਜ਼ੂਰ ਦੇ ਖਜ਼ਾਨਚੀ ਵਲੋਂ ਉਸਨੂੰ 1300/- ਮਿਲਿਆ ਹੈ ਤਾਕਿ ਇਨ੍ਹਾਂ ਹੀ ਦਿਨਾਂ ਵਿਚ ਸਿਰਕਾ ਤਿਆਰ ਹੋ ਸਕੇ। ਵੈਦ ਨੇ ਦੱਸਿਆ : ਸਤਿਗੁਰੂ ਜੀ ਸ਼ਿਰਕੇ ਵਿਚ ਸ਼ਹਿਦ ਮਿਲਾ ਕੇ ਨਿੱਤ ਛਕਦੇ ਹਨ। ਤਾ ਕਿ ਜਿੰਨੀ ਉਹ ਭੱਜ ਨੱਠ ਕਰਦੇ ਹਨ, ਉਸ ਲਈ ਸ਼ਕਤੀ ਬਹਾਲ ਹੋ ਸਕੇ।

## 6 ਅਕਤੂਬਰ 1981, ਮੰਗਲਵਾਰ
## ਸ੍ਰੀ ਭੈਣੀ ਸਾਹਿਬ, ਪ੍ਰਯੋਗ

### ਅਨੰਦ ਕਾਰਜ

ਭਾਵੇਂ ਮੈਂ 5.30 ਸਵੇਰ ਤਕ ਦੀਵਾਨ ਵਿਚ ਪਹੁੰਚਿਆ ਤਦ ਤਕ ਆਸਾ ਦੀ ਵਾਰ ਦਾ ਕੀਰਤਨ ਹਰਬੰਸ ਸਿੰਘ-ਖਜ਼ਾਨ ਸਿੰਘ ਕਰ ਚੁੱਕੇ ਸਨ । ਸਰਵਾਂਗ ਸੁੰਦਰ ਸਤਿਗੁਰੂ ਜੀ ਡਟ ਕੇ ਬੈਠੇ ਆਸਣ ਤੇ ਵਿਰਾਜਮਾਨ ਸਨ । ਸ. ਬਲਦੇਵ ਸਿੰਘ ਥਾਈਲੈਂਡ ਦੇ ਲੜਕੇ ਦਾ ਅਨੰਦ ਕਾਰਜ ਹੋ ਕੇ ਦੋ ਪਾਠਾਂ ਦੇ ਇਹਨਾਂ ਵਲੋਂ ਹੀ ਭੋਗ ਪੁਆਏ ਜਾ ਰਹੇ ਸਨ । ਸੰਤ ਕਪੂਰ ਸਿੰਘ ਤੇ ਸੰਤ ਵੀਰ ਸਿੰਘ (ਗੁਰਦੁਆਰੇ ਵਿਚ ਬਿਜਲੀ ਦੀ ਸੇਵਾ ਕਰਨ ਵਾਲੇ) ਸ਼ਲੋਕ ਪੜ੍ਹ ਰਹੇ ਸਨ ।

ਸੰਤ ਤਰਸੇਮ ਸਿੰਘ ਨੇ ਦੱਸਿਆ ਕਿ ਅਨੰਦ ਕਾਰਜ ਦੀ ਅਰਦਾਸ ਤਾਂ ਹੀ ਹੋਈ ਜੋ ਲੜਕੇ ਬਾਰੇ 5000/- ਜੁਰਮਾਨਾ ਕੀਤਾ ਗਿਆ, ਪਰਵਾਨ ਹੋਇਆ । ਕਾਰਨ ਸੀ ਲੜਕੇ ਦੀ ਦਾੜ੍ਹੀ ਕੱਟੀ ਹੋਣੀ । ਅੱਗੇ ਤੋਂ ਦਾੜ੍ਹੀ ਕੱਟਣ ਤੋਂ ਤੌਬਾ ਕਰਵਾ ਕੇ ਹੀ ਕਾਰਜ ਹੋਇਆ ।

### ਪੰ: ਜੀ ਦਾ ਭਾਸ਼ਣ

5.45 ਵਜੇ ਪੰ: ਗੋਪਾਲ ਸਿੰਘ ਦਾ ਵਖਿਆਨ ਜਾਰੀ ਹੋਇਆ । ਅੱਜ ਦੀ ਕਥਾ ਪਿੰਡ ਸੇਖਵ, ਜ਼ਿ: ਸਿਆਲਕੋਟ ਦੇ ਬਾਬਾ ਜੀਊਣ ਸਿੰਘ - ਬੀਬੀ ਕਰਮ ਕੌਰ ਦੀ ਜੋੜੀ ਦੇ ਘਰ ਸੰਮਤ 1919 ਵਿਚ ਕੇਸਰ ਸਿੰਘ ਜਨਮਿਆਂ । ਇਹੋ ਅੱਗੇ ਚਲ ਕੇ ਸਤਿਗੁਰੂ ਹਰੀ ਸਿੰਘ ਜੀ ਦੇ ਪ੍ਰਿਯ ਸਿੱਖ ਸੰਤ ਕੇਸਰ ਸਿੰਘ 'ਚੁੱਪ' ਦੇ ਨਾਮ ਨਾਲ ਪ੍ਰਸਿੱਧ ਹੋਏ ।

ਜਦ ਤਕ ਪੰਡਿਤ ਜੀ ਤਕਰੀਰ ਕਰਦੇ ਹਨ ਤਦ ਤਕ ਸਤਿਗੁਰੂ ਜੀ ਪੇਸ਼ ਹੋਈਆਂ ਅਰਦਾਸਾਂ - ਚਿੱਠੀਆਂ ਪੜ੍ਹ ਲੈਂਦੇ ਤੇ ਉਨ੍ਹਾਂ ਬਾਰੇ ਆਪਣਾ ਆਦੇਸ਼ ਸਕੱਤਰ ਨੂੰ ਦੇ ਦਿੰਦੇ ਹਨ । ਅਤੇ ਇਹ ਨਿਤ ਕਿਰਿਆ ਹੈ । ਪਰ ਨਾਲ ਹੀ ਵਕਤਾ ਨੂੰ ਜੇ ਕਿਤੇ ਉਹ ਗਲਤੀ ਕਰ ਰਿਹਾ ਹੋਵੇ, ਉਸਨੂੰ ਆਪਣਾ ਲਿਖਿਆ ਦੇ ਕੇ ਠੀਕ ਕਰ ਦਿੰਦੇ ਜਾਂ ਕੋਈ ਨਵਾਂ ਸੁਝਾਅ ਦਿੰਦੇ ਹਨ ।

6.45 ਸਵੇਰੇ ਦੀਵਾਨ ਦੀ ਸਮਾਪਤੀ ਹੋ ਗਈ ।

ਦੁਪਹਿਰੇ ਦੀਵਾਨ ਸਮੇਂ ਪਹਿਲਾਂ ਮਹਾਰਾਜ ਜੀ ਨੇ ਕਥਾ-ਪਾਠ ਕੀਤਾ । ਫਿਰ ਠਾਕੁਰ ਉਦੈ ਸਿੰਘ ਜੀ ਨੇ ਭਾਈ ਸੰਤੋਖ ਸਿੰਘ ਜੀ ਦੇ ਪੁਸਤਕ 'ਸਤਿਗੁਰੂ ਬਿਲਾਸ' ਤੋਂ ਅਗਲਾ ਹਿੱਸਾ ਪੜ੍ਹਿਆ ।

ਸੰਤ ਸੁਖਦਰਸ਼ਨ ਸਿੰਘ ਆਰਕੀਟੈਕਟ ਦਿੱਲੀ ਨੇ, ਮੈਨੂੰ ਇਕ ਚਿੱਠੀ, ਹਰਭਜਨ ਸਿੰਘ ਬਾਜਵਾ ਫੋਟੋਗ੍ਰਾਫ਼ਰ ਬਟਾਲਾ ਦੀ ਗੁਰਦਾਸਪੁਰ ਜੇਲ੍ਹ ਵਿਚੋਂ ਲਿਆਕੇ ਦਿੱਤੀ । ਇਹ ਸਤਿਗੁਰੂ ਜੀ ਦੀ ਤਰਫੋਂ ਬਾਜਵਾ ਦੀ ਮੁਲਾਕਾਤ ਨੂੰ ਗਏ ਸਨ । ਇਹਨਾਂ ਤੋਂ ਇਹ ਵੀ ਪਤਾ ਲਗਾ ਕਿ ਬਾਜਵਾ ਦੇ ਸੰਬੰਧ ਵਿਚ ਸਤਿਗੁਰੂ ਜੀ ਸ਼ਾਮ ਦੇ ਦੀਵਾਨ ਸਮੇਂ ਜਾਂ ਬਾਅਦ ਮੇਰੇ ਨਾਲ ਕੁਛ ਬਚਨ ਕਰਨਾ ਚਾਹ ਰਹੇ ਹਨ, ਮੈਂ ਸ਼ਾਮੀਂ ਹਜ਼ੂਰੀ ਵਿਚ ਜ਼ਰੂਰ ਜਾਵਾਂ ।

### ਹਜ਼ਾਰੀ ਬਾਗ ਡੇਰਾ

ਸੰਤ ਗੁਰਚਰਨ ਸਿੰਘ ਨਗਰ (ਬਿਹਾਰ) ਨੂੰ ਮਿਲਣ ਦਾ ਇਤਫਾਕ ਹੋਇਆ ਤਾਂ ਉਸਨੇ ਦੱਸਿਆ ਕਿ ਸਤਿਗੁਰੂ ਜੀ ਵਲੋਂ ਉਸ ਨੂੰ ਹੁਕਮ ਹੋਇਆ ਹੈ ਕਿ ਉਹ ਆਪਣਾ ਧੰਧਾ ਛੱਡ ਕੇ ਹਜ਼ਾਰੀ ਬਾਗ ਵਿਖੇ ਉਸ ਜਗਹ ਤੇ ਜਾ ਕੇ ਪ੍ਰਬੰਧ ਸੰਭਾਲੇ ਜਿਹੜੀ ਇਸ ਸਾਲ ਸ੍ਰੀ ਸਤਿਗੁਰੂ ਜੀ ਨੇ ਨਾਮਧਾਰੀ ਸੰਗਤ ਵਾਸਤੇ ਸੂਬਾ ਸਾਹਿਬ ਸਿੰਘ ਜੀ ਦੀ ਸ਼ਹੀਦੀ ਦੀ ਸਿਮ੍ਰਤੀ ਵਿਚ ਖਰੀਦੀ ਹੈ। ਸੰਤ ਗੁਰਚਰਨ ਸਿੰਘ ਨੇ ਦੱਸਿਆ ਕਿ ਉਸ ਨੇ ਇਹ ਆਗਿਆ ਹਾਰਦਿਕ ਤੌਰ ਤੇ ਪਰਵਾਨ ਕਰ ਲਈ ਹੈ।

### ਡੇਰੇ ਦੀ ਹੱਟੀ

ਭੈਣੀ ਸਾਹਿਬ ਡੇਰੇ ਵਿਚ ਰਹਿੰਦੇ ਤਮਾਮ ਇਸਤਰੀ-ਪੁਰਸ਼ਾਂ, ਬਾਲ-ਬਿਰਧਾਂ ਦੀ ਮਾਹਾਨਾ ਰਸਦ ਮੁਕੱਰਰ ਹੈ। ਦੇਸੀ ਘਿਉ ਤੋਂ ਲੈ ਕੇ ਦੀਆਸਲਾਈ ਤਕ ਦੀਆਂ ਸਾਰੀਆਂ ਜੀਵਨ-ਲੋੜਾਂ ਮੁਫ਼ਤ ਦਿੱਤੀਆਂ ਜਾਂਦੀਆਂ ਹਨ ਪਰ 'ਗੁਰੂ ਕੀ ਹੱਟੀ' ਉਤੇ ਮੇਲੇ ਦੇ ਦਿਨੀਂ ਖਾਸ ਰੌਣਕਾਂ ਹੋ ਜਾਂਦੀਆਂ ਹਨ। ਮੇਲੇ ਵਿਖੇ ਦਰਸ਼ਨ ਕਰਨ ਆਏ, ਸਿਮਰਨ ਜਾਂ ਸੇਵਾ ਵਿਚ ਲਗੇ ਵਿਅਕਤੀ ਸਾਬਣ, ਤੇਲ, ਮੋਮ ਬੱਤੀਆਂ, ਘਿਉ, ਚੀਨੀ, ਸਰਦਾਈ, ਦੀਆਸਲਾਈ ਆਦਿ ਜਾ ਲੈਂਦੇ ਹਨ। ਰਸਦ ਦੇਣ ਦੀ ਸੇਵਾ ਅੱਜ ਕੱਲ ਸੰਤ ਪਿਆਰਾ ਸਿੰਘ ਨਾਥ ਸੰਤ ਨਗਰ (ਸਰਸਾ) ਹੀ ਕਰਦਾ ਹੈ। ਸ੍ਰੀ ਮਾਤਾ ਚੰਦ ਕੌਰ ਜੀ ਪਾਸ ਉਗਰਾਹੀ ਦੀ ਮਾਇਆ ਹੈ, ਉਹ ਲੋੜ ਅਨੁਸਾਰ ਰਸਦ ਲਿਆਉਣ ਲਈ ਨਾਥ ਜੀ ਨੂੰ, ਜਾਂ ਹੋਰ ਜ਼ਿੰਮੇਵਾਰਾਂ ਨੂੰ ਦੇ ਕੇ ਵਸਤਾਂ ਮੰਗਵਾ ਲੈਂਦੇ ਹਨ। ਏਧਰ ਗੁਰੂ ਕੇ ਖ਼ਜਾਨੇ ਵਿਚ ਜੋ ਕੁਝ ਭੇਟਾ ਰੂਪ ਵਿਚ ਆਉਂਦਾ ਹੈ, ਉਹ ਸਤਿਗੁਰੂ ਜੀ ਦੇ ਹੁਕਮਾਂ ਨਾਲ ਵਰਤਿਆ ਜਾਂਦਾ ਹੈ ਜਾਂ ਜਰੂਰਤਮੰਦਾਂ ਨੂੰ ਦੇ ਦਿੱਤਾ ਜਾਂਦਾ ਹੈ।

ਸੂਬਾ ਬਹਾਲ ਸਿੰਘ ਜੀ ਰੌੜੇ, ਮੇਲੇ ਦੇ ਦਿਨਾਂ ਵਿਚ, ਹੁਕਮ ਅਨੁਸਾਰ, ਵੱਡੀਆਂ ਭਾਰੀਆਂ, ਅਰਥਾਤ ਖੇਚਲ ਵਾਲੀਆਂ, ਸੇਵਾਵਾਂ ਨੌਜਵਾਨਾਂ ਜਾਂ ਬੁੱਢ ਜੁਆਨਾਂ ਨੂੰ ਨਾਲ ਲੈ ਕੇ ਕਰਵਾਂਦੇ ਹਨ। ਦਮਦਮਾ, ਸੰਤ ਨਗਰ, ਅੰਮ੍ਰਿਤਸਰ ਕਲਾਂ ਤੇ ਖੁਰਦ ਅਤੇ ਬੀੜ ਮਰਾਰਡੂ ਤੇ ਦੁਆਬੇ ਦੇ ਸਿੰਘਾਂ ਨੂੰ ਨਾਲ ਲੈ ਕੇ ਹਰ ਪ੍ਰਬੰਧਕ ਨੂੰ ਸਹਿਯੋਗ ਦਿੰਦੇ ਹਨ।

### ਸ਼ਾਮ ਦਾ ਦੀਵਾਨ

ਨਿਤਨੇਮ ਸਮਾਪਤੀ ਦੀ ਅਰਦਾਸ ਉਪਰੰਤ ਜਦੋਂ 4 ਤੋਂ 5 ਵਜੇ ਤਕ ਰਾਗੀਆਂ ਦਾ ਕੀਰਤਨ ਹੋਣ ਲਗਾ ਤਾਂ ਮਾਲੂਮ ਹੋਇਆ ਕਿ ਸੰਤ ਖਜ਼ਾਨ ਸਿੰਘ ਅਜੇ ਲੁਧਿਆਣਿਓਂ ਪੁੜਾ ਬਣਾ ਕੇ ਨਹੀਂ ਪਰਤਿਆ। ਮਹਾਰਾਜ ਜੀ ਤੇ ਸੁਖਵਿੰਦਰ ਸਿੰਘ ਪਿੰਕੀ ਦੇ ਤਬਲੇ ਦੀ ਸੰਗਤ ਨਾਲ ਰਾਗ ਗਉੜੀ ਪੂਰਬੀ ਦਾ ਸ਼ਬਦ "ਪ੍ਰਾਨੀ ਕਉ ਹਰਿ ਜਸੁ ਮਨਿ ਨਹੀ ਆਵੈ" ਸ਼ੁਰੂ ਕੀਤਾ ਤਾਂ ਸੰਤ ਹਰਬੰਸ ਸਿੰਘ ਘੁੱਲਾ ਵਲੋਂ 'ਨਿਸ਼ਾਧ' ਕੋਮਲ ਲਗਦਾ ਵੇਖ ਸਤਿਗੁਰੂ ਜੀ ਨੇ ਤੀਵਰ ਨਿਸ਼ਾਧ ਲਾ ਕੇ ਸਮਝਾਇਆ। ਉਹ ਸ਼ਸ਼ੋਪੰਜੇ ਵਿਚ ਹੀ ਸੀ ਕਿ

ਸਤਿਗੁਰੂ ਜੀ ਨੇ ਉਪਰੋਕਤ ਕਿਰਪਾ ਕੀਤੀ।

### ਦੀਵਾਨ ਵਿਚ ਉਚੇਚੇ

ਜਥੇਦਾਰ ਨਿਰੰਜਨ ਸਿੰਘ ਕੰਗ ਦੀ ਪ੍ਰੇਰਨਾ ਨਾਲ ਇਕ ਵੇਟ ਲਿਫਟਰ ਕੋਚ ਸ. ਮੋਹਣ ਸਿੰਘ ਸਤਿਗੁਰੂ ਜੀ ਦੀ ਸੇਵਾ ਵਿਖੇ ਕੰਮ ਨਾਲ ਆਇਆ। ਨਮਸਕਾਰ ਉਪ੍ਰੰਤ ਆਦਰ ਨਾਲ ਕੀਰਤਨ ਸੁਣਿਆ। ਏਥੇ ਹੀ ਸ. ਪ੍ਰੀਤਮ ਸਿੰਘ ਆਈ. ਸੀ. ਐਸ. ਅਤੇ ਸ. ਜਸਬੀਰ ਸਿੰਘ ਆਹਲੂਵਾਲੀਆ ਅਤੇ ਸ. ਗੁਰਵਿੰਦਰ ਸਿੰਘ ਚੋਪੜਾ ਵੀ ਚੰਡੀਗੜ੍ਹੋਂ ਕੀਰਤਨ ਸਮੇਂ ਆਏ।

ਜਦੋਂ ਦੀਵਾਨ ਦਾ ਭੋਗ ਪਿਆ ਤਾਂ ਚੰਡੀਗੜ੍ਹੋਂ ਆਇਆਂ ਨਾਲ, ਬੈਠਣ ਲਈ ਪ੍ਰਬੰਧ ਕਰਨ ਹਿਤ 69 ਨੰ: ਕਮਰੇ (ਨਵੀਂ ਕੋਠੀ) ਵਾਸਤੇ ਸ. ਸੁਰਿੰਦਰ ਸਿੰਘ ਲੁਧਿਆਣਾ ਉਠ ਨੱਠੇ।

### ਬਾਜਵਾ ਫੋਟੋਗ੍ਰਾਫਰ

ਮੈਂ ਦੀਨ ਦਿਆਲ ਜੀ ਦੀ ਸੇਵਾ ਵਿਚ ਗਿਆ ਤਾਂ ਸਤਿਗੁਰੂ ਜੀ ਨੇ ਹਰਭਜਨ ਸਿੰਘ ਬਾਜਵਾ ਵਾਸਤੇ, ਆਪਣਾ ਫ਼ਿਕਰ ਦੱਸਦਿਆਂ ਫ਼ਰਮਾਇਆ : ਬਾਜਵਾ ਜੇਲ੍ਹ ਵਿਚ ਹੈ, ਅਜੇ ਤਕ ਰਿਹਾ ਨਹੀਂ ਹੋਇਆ। ਉਹਦਾ ਧਿਆਨ ਰਹਿੰਦਾ ਹੈ। ਮੈਂ ਜੋ ਆਦਮੀ ਉਸਦੀ ਮੁਲਾਕਾਤ ਲਈ ਭੇਜਿਆ ਹੈ, ਉਸ ਤੋਂ ਪਤਾ ਲਗਾ ਹੈ ਕਿ ਉਹ ਸ. ਦਰਬਾਰਾ ਸਿੰਘ ਦਾ ਵਿਰੋਧ ਖੁਲ੍ਹੇ ਆਮ ਕਰਦਾ ਰਹਿੰਦਾ ਹੈ। ਜਦੋਂ ਕਿ ਅਸੀਂ ਬਾਜਵੇ ਦੀ ਰਿਹਾਈ ਦਾ ਜਤਨ ਮੁੱਖ ਮੰਤਰੀ ਦਰਬਾਰਾ ਸਿੰਘ ਦੁਆਰਾ ਹੀ ਕਰ ਰਹੇ ਹਾਂ। ਉਸਨੂੰ ਅਜਿਹੀਆਂ ਗੱਲਾਂ ਨ ਕਰਨ ਦੀ ਪੱਕੀ ਕਰ ਕੇ ਆਓ। ਅਸੀਂ ਤਾਂ ਇਹ ਸੋਚਦੇ ਪਏ ਹਾਂ ਕਿ ਰਿਹਾ ਹੋਣ ਤਕ ਉਹ ਐਂਵੀ ਸਜ਼ਾ ਨ ਕੱਟ ਲਵੇ। ਹੁਣ, ਅਗਲੇ ਮਹੀਨੇ ਉਹਦੀ ਰਿਹਾਈ ਲਈ ਕਿਹਾ ਜਾ ਰਿਹਾ ਹੈ।

### ਵਿਸ਼ਵ ਪੰਜਾਬੀ ਕਾਨਫਰੰਸ ਬਾਰੇ

ਜਦੋਂ 5.30 ਸ਼ਾਮੀਂ ਮੈਂ ਕਮਰਾ ਨੰ: 69 ਵਿਚ ਪੁੱਜਾ ਤਾਂ ਡਾ: ਜਸਬੀਰ ਸਿੰਘ ਆਹਲੂਵਾਲੀਆ, ਸ. ਪ੍ਰੀਤਮ ਸਿੰਘ ਆਈ. ਸੀ. ਐਸ. ਅਤੇ ਸ. ਗੁਰਵਿੰਦਰ ਸਿੰਘ ਚੋਪੜਾ ਐਸ. ਡੀ. ਓ., ਮਹਾਰਾਜ ਬੀਰ ਸਿੰਘ ਜੀ ਨਾਲ ਗੱਲ ਬਾਤ ਕਰ ਰਹੇ ਸਨ। ਵਿਦੇਸ਼ਾਂ ਦੀ ਚਰਚਾ ਸੀ। 10 ਕੁ ਮਿੰਟ ਪਿਛੋਂ ਸ੍ਰੀ ਸਤਿਗੁਰੂ ਜੀ ਸੇਵਕ ਪ੍ਰਬਾ ਅਤੇ ਸਕੱਤਰ ਤਰਸੇਮ ਸਿੰਘ ਨਾਲ ਆ ਗਏ। ਆਉਂਦੇ ਹੀ ਸਾਰੇ ਸਤਿਕਾਰ ਲਈ ਉਠ ਖਲੋਤੇ। ਸਤਿਗੁਰੂ ਜੀ ਨੇ ਸੁਭਾਵਕ ਨਮਰਤਾ ਦੇ ਕਾਰਨ ਆਉਣ ਵਿਚ ਦੇਰੀ ਲਈ ਖਿਮਾ ਮੰਗੀ ਅਤੇ ਗੱਲਬਾਤ ਬਾਕਾਇਦਾ ਸ਼ੁਰੂ ਹੋਈ।

ਡਾ: ਆਹਲੂਵਾਲੀਆ ਕੈਨੇਡਾ ਵਿਚ ਵਿਸ਼ਵ ਪੰਜਾਬੀ ਕਾਨਫਰੰਸ ਕਰਨ ਲਈ ਸਤਿਗੁਰੂ ਜੀ ਦੀ ਸਰਪ੍ਰਸਤੀ ਮੰਗਦੇ ਸਨ। ਇਹ ਆਗਿਆ ਮਹਾਰਾਜ ਜੀ ਨੇ ਹੀ ਦੇਣੀ ਸੀ, ਪਰ ਮਹਾਰਾਜ ਜੀ ਸਪਸ਼ਟ ਕੁਝ ਨਹੀਂ ਕਹਿ ਰਹੇ ਸਨ। ਤਰਸੇਮ ਸਿੰਘ ਸਕੱਤਰ ਨੇ

ਆਗੰਤਕਾਂ ਦੇ ਆਗ੍ਰਹਿ ਨੂੰ ਮੁਖ ਰਖ ਕੇ ਮਹਾਰਾਜ ਜੀ ਨੂੰ ਸਾਂਝ ਕਹਿ ਕੇ ਸਤਿਗੁਰੂ ਜੀ ਦੀ ਸਰਪ੍ਰਸਤੀ ਲਈ ਪਰਵਾਨਗੀ ਲਈ।

ਸ. ਪ੍ਰੀਤਮ ਸਿੰਘ ਤੇ ਡਾ: ਆਹਲੂਵਾਲੀਆ ਨੇ ਕਿਹਾ ਕਿ ਉਹ ਹਿੰਦੁਸਤਾਨ ਭਰ ਚੋਂ 51 ਵਿਅਕਤੀ ਇਸ ਦੀ ਤਿਆਰੀ ਕਮੇਟੀ ਵਿਚ ਲੈਣਗੇ। 10 ਤੋਂ 15 ਜਣੇ ਨਾਮਧਾਰੀਆਂ 'ਚੋਂ ਲੈਣੇ ਹਨ। ਇਹਨਾਂ ਨਾਮਧਾਰੀਆਂ ਦੀ ਫ਼ਹਿਰਿਸਤ, ਦੋ ਦਿਨਾਂ ਤਕ, ਮੁਕੰਮਲ ਕਰ ਕੇ ਚੰਡੀਗੜ੍ਹ ਭੇਜ ਦੇਣ ਲਈ ਮਹਾਰਾਜ ਬੀਰ ਸਿੰਘ ਜੀ ਨੂੰ ਜ਼ਿੰਮੇਵਾਰੀ ਦਿੱਤੀ ਗਈ ਪਰ ਨਾਲ ਹੀ ਮਹਾਰਾਜ ਜੀ ਨੇ ਆਖਿਆ : ਸਾਨੂੰ ਕੰਮ ਬਹੁਤ ਹਨ। ਸਤਿਗੁਰੂ ਜੀ ਬਚਨ ਕੀਤਾ : 15 ਬੰਦੇ ਆਪਣੇ ਵਿਚੋਂ ਚੁਣ ਲਈਏ ਤੇ ਚੰਡੀਗੜ੍ਹ ਭੇਜ ਦੇਈਏ ਤਾਕਿ ਇਹਨਾਂ ਦਾ ਕੰਮ ਨਾ ਰੁਕੇ।

ਇਕ ਵਾਰ ਤਾਂ ਮਹਾਰਾਜ ਜੀ ਨੇ ਸਵਾਲ ਕਰ ਹੀ ਦਿੱਤਾ : ਇਸ ਵਿਸ਼ਵ ਪੰਜਾਬੀ ਕਾਨਫਰੰਸ ਵਿਚ ਅਸਾਂ ਸ਼ਾਮਲ ਹੀ ਹੋਣਾ ਹੈ ਜਾਂ ਕੁਝ ਰਕਮ ਵੀ ਖਰਚ ਕਰਨੀ ਹੈ ?

ਡਾ: ਆਹਲੂਵਾਲੀਆ : ਆਪ ਦੀ ਸ਼ਮੂਲੀਅਤ ਹੀ ਮੰਗਦੇ ਹਾਂ!

ਸ. ਪ੍ਰੀਤਮ ਸਿੰਘ : ਆਪ ਦੀ ਆਸ਼ੀਰਵਾਦ ਨੇ ਹੀ ਸਭ ਕੁਝ ਕਰਨਾ ਹੈ।

ਸਤਿਗੁਰੂ ਜੀ ਨੇ ਮਹਾਰਾਜ ਜੀ ਨੂੰ ਪੱਕੀ ਕੀਤੀ : ਗੱਲ ਭੁੱਲ ਨ ਜਾਵੇ। ਕੱਲ ਨੂੰ ਬੈਠ ਕੇ ਸਾਡੇ ਵਲੋਂ ਫਹਿਰਿਸਤ ਤਿਆਰ ਹੋ ਕੇ ਚੰਡੀਗੜ੍ਹ ਚਲੀ ਜਾਵੇ।

ਪੰਦਰਾਂ ਕੁ ਮਿੰਟ ਦੀ ਸ਼ਮੂਲੀਅਤ ਤੋਂ ਪਿਛੋਂ ਬਾਕੀ ਕੰਮਾਂ ਲਈ ਆਗਿਆ ਮੰਗੀ। ਇਸ ਤੋਂ ਪਹਿਲੋਂ ਸਤਿਗੁਰੂ ਜੀ ਨੇ ਛੋਟੇ ਠਾਕੁਰ ਉਦੇ ਸਿੰਘ ਜੀ ਨੂੰ ਭੇਜ ਕੇ ਆਪਣੇ ਕੋਲ ਜੁਆਂਤਰੇ ਸੰਤ ਜਗਤਾਰ ਸਿੰਘ ਜੀ ਨੂੰ ਬੁਲਾ ਲਿਆ ਸੀ। ਠਾਕੁਰ ਜੀ ਤੇ ਸੰਤ ਜਗਤਾਰ ਸਿੰਘ ਵੀ ਨਾਲ ਹੀ ਉਠ ਕੇ ਚਲੇ ਗਏ।

ਏਨੇ ਚਿਰ ਨੂੰ ਸ. ਸੁਰਿੰਦਰ ਸਿੰਘ ਵਿਸ਼ੇਸ਼ ਪਰਾਹੁਣਿਆਂ ਲਈ ਕੁਛ ਫਲ ਲੈ ਆਇਆ। ਮਹਾਰਾਜ ਜੀ ਪਾਸ ਬੈਠੇ ਰਹੇ। ਉਹਨਾਂ ਸਵਾਲ ਪੈਦਾ ਕੀਤਾ ਕਿ ਵਿਸ਼ਵ ਪੰਜਾਬੀ ਕਾਨਫਰੰਸ ਕੈਨੇਡਾ ਦੇ ਲੈਟਰ ਪੈਡਾਂ ਤੇ ਅੰਗਰੇਜ਼ੀ, ਉਰਦੂ ਅਤੇ ਪੰਜਾਬੀ ਤਾਂ ਛਪੇ ਹੋਏ ਹਨ, ਹਿੰਦੀ ਵੀ ਕੌਮੀ ਜ਼ਬਾਨ ਹੋਣ ਦੇ ਨਾਤੇ ਛਪਣੀ ਚਾਹੀਦੀ ਸੀ। ਆਏ ਪਰਾਹੁਣਿਆਂ ਦਾ ਕਥਨ ਸੀ ਕਿ ਉਹਨਾਂ ਅੰਗਰੇਜ਼ੀ ਤਾਂ ਕੌਮਾਂਤਰੀ ਤੌਰ ਤੇ ਆਮ ਜਾਣੀ ਜਾਂਦੀ ਹੋਣ ਕਰ ਕੇ ਰਖੀ ਹੈ, ਪੰਜਾਬੀ ਤੇ ਉਰਦੂ ਵਿਚ ਤਾਂ ਪੰਜਾਬੀ ਲਿਖੀ ਹੀ ਜਾਂਦੀ ਹੈ। ਲਿਪੀ ਦੇ ਤੌਰ ਤੇ ਗੁਰਮੁਖੀ ਹੀ ਪੰਜਾਬੀ ਲਈ ਵਰਤੀ ਜਾਂਦੀ ਹੈ। ਦੇਵਨਾਗਰੀ (ਲਿਪੀ) ਵਿਚ ਪੰਜਾਬੀ ਦੀ ਕੋਈ ਪੁਸਤਕ ਨਹੀਂ ਛਪੀ।

ਪਰ ਮਹਾਰਾਜ ਜੀ ਦੀ ਦਲੀਲ ਸੀ ਕਿ ਏਨਾ ਕਰਨ ਨਾਲ ਸਾਡਾ ਜਾਣਾ ਕੁਝ ਨਹੀਂ ਸੀ ਆਉਣਾ ਹੀ ਆਉਣਾ ਸੀ।

ਦੂਜੀ ਧਿਰ ਦਾ ਕਹਿਣਾ ਸੀ ਕਿ ਪੰਜਾਬ ਦੀ ਅੱਧੀ ਆਬਾਦੀ ਦਾ ਪੰਜਾਬੀ ਵਿਰੋਧੀ ਰੁਖ ਹੋਣ ਕਰ ਕੇ ਹੀ 'ਖਾਲਿਸਤਾਨ' ਆਦਿ ਦੇ ਨਾਅਰੇ ਉਠ ਰਹੇ ਹਨ ਤੇ ਜਿਵੇਂ ਸੰਸਕ੍ਰਿਤ ਤੇ ਹਿੰਦੀ ਦੇ ਸ਼ਬਦ ਪੰਜਾਬੀ ਵਿਚ ਖੁੱਲ੍ਹੇ ਡੁੱਲ੍ਹੇ ਤੌਰ 'ਤੇ ਆਉਣ ਲੱਗ ਪਏ ਹਨ, ਜੇ ਦੇਵ ਨਾਗਰੀ ਲਿਪੀ ਅਪਣਾ ਲਈ ਤਾਂ ਗੁਰਮੁਖੀ ਲਿਪੀ ਦਾ ਭੋਗ ਪੈ ਜਾਏਗਾ।

ਮੈਂ ਤਾਂ ਦੋਹਾਂ ਧਿਰਾਂ ਨੂੰ ਉਲਝਿਆਂ ਹੀ ਛੱਡ ਆਇਆ।

## ਝਾੜੂ ਬੁਹਾਰੀ ਦੀ ਸੇਵਾ

ਸ੍ਰੀ ਸਤਿਗੁਰੂ ਜੀ 40 ਜਣਿਆਂ ਦੀ ਨਿਸਚਿਤ ਟੀਮ ਨਾਲ ਦੀਵਾਨ ਸਥਾਨ ਤੇ ਉਹਦਾ ਆਲਾ ਦੁਆਲਾ ਬੁਹਾਰਨ ਵਿਚ ਲੱਗੇ ਹੋਏ ਸਨ। ਮੈਨੂੰ ਇਨ੍ਹਾਂ ਪਲਾਂ ਦੀ ਮਹਾਨਤਾ ਯਾਦ ਆਈ ਤੇ ਮੈਂ ਕੈਮਰਾ ਲੈ ਕੇ ਸਨੈਪ ਲੈ ਲਏ। ਸਤਿਗੁਰੂ ਜੀ ਨਾਲ ਠਾਕੁਰ ਉਦੈ ਸਿੰਘ ਜੀ ਤੇ ਸੰਤ ਜਗਤਾਰ ਸਿੰਘ ਜੀ ਬੁਹਾਰੀ ਫੜੀ ਸੇਵਾ ਕਰ ਰਹੇ ਸਨ। ਫਲੈਸ਼ ਦਾ ਚਾਨਣ ਨੋਟ ਕਰ ਕੇ ਮੈਂ ਤਿਆਰ ਸਾਂ, ਸਤਿਗੁਰੂ ਜੀ ਉੱਪਰ ਸੀਸ ਉਠਾ ਮੇਰੇ ਵਲ ਤੱਕਿਆ ਤੇ ਮੈਂ ਆਪਣਾ ਕੰਮ ਕਰ ਲਿਆ। ਸਤਿਗੁਰੂ ਜੀ ਫੁਰਤ ਬੋਲੇ : ਉਹ ਹੋ, ਇਹ ਕੀ ਕੀਤਾ ਕਵੀ ਜੀ, ਇਸ ਨਾਲ ਤਾਂ ਕੰਮ ਹੀ ਖ਼ਰਾਬ ਹੋ ਗਿਆ। ਸੇਵਾ ਨਾ ਰਹੀ, ਨੁਮਾਇਸ਼ ਹੋ ਗਈ।

ਪਰ ਫ਼ੋਟੋ ਤਾਂ ਲੱਥ ਚੁੱਕੀ ਸੀ।

## ਬਜ਼ੁਰਗਾਂ ਨਾਲ ਮੋਹ

ਸ਼ਾਮ ਦੇ 7 ਵਜਦਿਆਂ ਨੂੰ ਸੰਤ ਸੁਰਿੰਦਰ ਸਿੰਘ S/o ਅਵਤਾਰ ਸਿੰਘ ਰਮੇਸ਼ ਨਗਰ ਦਿੱਲੀ ਜੀਵਨ ਨਗਰ ਇਲਾਕੇ ਵਿਚੋਂ ਬਜ਼ੁਰਗਾਂ ਦੀ ਗੱਡੀ ਭਰ ਕੇ ਲੈ ਆਇਆ :

1. ਸੰਤ ਗੋਪਾਲ ਸਿੰਘ, ਅੰਮ੍ਰਿਤਸਰ ਕਲਾਂ (ਸਰਸਾ)
2. ਸੰਤ ਸੁੰਦਰ ਸਿੰਘ ਫ਼ਰੀਦ, ਸੰਤ ਨਗਰ (ਸਰਸਾ)
3. ਜਥੇਦਾਰ ਗੁਰਮੁਖ ਸਿੰਘ ਭੱਬਰ, ਕਰੀਵਾਲਾ ਪੂਰਬੀ (ਸਰਸਾ)
4. ਸ੍ਰੀ ਭੱਬਰ ਦੀ ਪਤਨੀ ਬੀਬੀ ਪ੍ਰੀਤਮ ਕੌਰ ਕਰੀਵਾਲਾ (ਸਰਸਾ)
5. ਸੰਤ ਹਰਨਾਮ ਸਿੰਘ ਮਾਂਗਾ ਕਰੀਵਾਲਾ ਪੱਛਮੀ
6. ਇਕ ਬੀਬੀ ਹੋਰ...

ਅਵਤਾਰ ਸਿੰਘ ਰਮੇਸ਼ ਨਗਰ ਦਾ ਲੜਕਾ, ਸਤਿਗੁਰਾਂ ਦੇ ਹੁਕਮ ਨਾਲ ਹੀ ਜੀਵਨ ਨਗਰ ਦੇ ਇਲਾਕੇ ਵਿਚੋਂ ਇਨ੍ਹਾਂ ਬਜ਼ੁਰਗਾਂ ਨੂੰ ਲੈਣ ਗਿਆ ਸੀ। ਇਹ ਕੇਵਲ ਸਤਿਗੁਰੂ ਜੀ ਦੇ ਮੋਹ ਦਾ ਲਖਾਇਕ ਸੀ। ਸਤਿਗੁਰੂ ਜੀ ਦਾ ਸਕੱਤਰ ਸੰਤ ਤਰਸੇਮ ਸਿੰਘ ਕਾਰ 'ਚੋਂ ਨਿਕਲੇ ਇਨ੍ਹਾਂ ਬਜ਼ੁਰਗਾਂ ਦੀ ਸੇਵਾ ਸੰਭਾਲ ਅਤੇ ਡੇਰਿਆਂ ਦਾ ਪ੍ਰਬੰਧ ਕਰਨ ਲੱਗਾ। ਮੇਲੇ ਤਕ ਦੀਨ ਦਿਆਲ ਜੀ ਇਨ੍ਹਾਂ ਨੂੰ ਦਰਸ਼ਨ ਮੇਲੇ ਦਾ ਲਾਭ ਅਤੇ ਆਪਣੇ ਦਰਸ਼ਨਾਂ ਦਾ ਸਨੇਹ ਵੀ ਬਖ਼ਸ਼ਣਗੇ।

## 7 ਅਕਤੂਬਰ 1981, ਬੁਧਵਾਰ
## ਸ੍ਰੀ ਭੈਣੀ ਸਾਹਿਬ, ਮੇਲਾ

ਆਸਾ ਦੀ ਵਾਰ ਦਾ ਦੋਵੇਂ ਕੀਰਤਨ। ਇਸ ਵਿਚ ਸ੍ਰੀ ਸਤਿਗੁਰੂ ਜੀ ਦੇ ਸੁੰਦਰ, ਸੁਖਦ ਦਰਸ਼ਨ, ਧੀਮੇ ਪ੍ਰਕਾਸ਼ ਹੇਠ ਸੰਗਤ ਲਈ ਕੇਂਦਰ ਬਿੰਦੂ । ਵਾਰ ਦੀ ਸਮਾਪਤੀ ਪਿਛੋਂ ਪੰ: ਗੋਪਾਲ ਸਿੰਘ ਨੇ ਜ਼ਿਲ੍ਹਾ ਸਿਆਲਕੋਟ ਦੇ ਪਿੰਡ ਜੰਡੂ ਸ਼ਾਹੀ ਵਾਸੀ ਸ੍ਰੀ ਫਤਹ ਸਿੰਘ ਦੇ ਸਪੁੱਤਰ ਸੰਤ ਮੋਹਾਂ ਸਿੰਘ, ਜਿਸ ਨੂੰ ਨਾਮਧਾਰੀ ਜਗਤ

ਵਿਚ 'ਕਬੀਰ' ਕਰ ਕੇ ਜਾਣਿਆਂ ਜਾਂਦਾ ਸੀ। ਉਹਨਾਂ ਦੀ ਸੁਪਤਨੀ ਬੀਬੀ ਬਿਸ਼ਨ ਕੌਰ ਜਿਸ ਨੂੰ ਇਕ ਮਸਤਾਨਾ ਵਸਾਵਾ ਸਿੰਘ ਮੰਗ ਕੇ ਲੈ ਗਿਆ ਸੀ ਤੇ ਸੰਤ ਮੋਹਾਂ ਸਿੰਘ ਦੀ ਆਗਿਆ ਲੈ ਕੇ ਉਨ੍ਹਾਂ ਦੀ ਸੁਪਤਨੀ ਮਸਤਾਨੇ ਨਾਲ ਚਲੀ ਗਈ। ਪਰ ਥੋੜੇ ਚਿਰ ਪਿਛੋਂ ਹੀ ਭੈਣ ਭਰਾ ਬਣ ਵਾਪਸ ਆ ਗਿਆਂ ਦੀ ਬੜੇ ਰੌਚਿਕ ਢੰਗ ਨਾਲ ਵਾਰਤਾ ਸੁਣਾਈ। 6.45 ਤੇ ਦੀਵਾਨ ਦੀ ਸਮਾਪਤੀ ਹੋ ਗਈ।

## ਸ. ਗੁਰਦਿਆਲ ਸਿੰਘ ਕੋਚ

ਜਦੋਂ ਮੈਂ 8 ਤੋਂ 11 ਵਜੇ ਤਕ ਦੇ ਟੀਕਾ ਖਰੜਾ ਅਧਿਐਨ ਲਈ ਜਾਣ ਲੱਗਾ ਤਾਂ ਠਾਕੁਰ ਦਲੀਪ ਸਿੰਘ ਜੀ ਨੇ ਆਪਣੇ ਕਮਰੇ ਵਿਚ ਬੁਲਾ ਕੇ, ਇਕ ਤਾਂ ਮੇਰੇ ਕੈਮਰੇ ਲਈ ਵਧੀਆ ਬੈਲਟ ਦਿੱਤੀ, ਦੂਜੇ ਸ. ਗੁਰਦਿਆਲ ਸਿੰਘ ਹਾਕੀ ਕੋਚ ਦੇ ਭੈਣੀ ਸਾਹਿਬ ਲੈ ਆਉਣ ਦੀ ਹਕੀਕਤ ਸੁਣਾਈ : ਸ. ਮਹਿੰਦਰ ਸਿੰਘ-ਸ. ਸੂਰਤ ਸਿੰਘ ਆਦਿ ਭਰਾਵਾਂ ਦੇ ਘਰੋਂ ਪਿਛਲੇ ਮਈ-ਜੂਨ ਦੇ ਮਹੀਨੇ, ਸਤਿਗੁਰੂ ਜੀ ਪਿੰਡ ਪਨਿਹਾਰੀ ਵਿਖੇ ਚਰਨ ਪਾਉਣ ਪਧਾਰੇ। ਸ. ਅਰਜਨ ਸਿੰਘ ਦੇ ਵਡੇ ਲੜਕੇ ਕਰਮ ਸਿੰਘ ਦੇ ਘਰ ਚਰਨ ਕਿਰਪਾ ਕੀਤੀ ਤਾਂ ਉਸ ਦਾ ਛੋਟਾ ਭਰਾ ਸ. ਗੁਰਦਿਆਲ ਸਿੰਘ ਵੀ ਉਥੇ ਨਮਸਕਾਰ ਕਰਨ ਆਇਆ। ਉੱਚਾ, ਲੰਮਾਂ, ਭਰਪੂਰ ਗਭਰੂ। ਉਸ ਦਾ ਚੰਗਾ ਕੱਦ ਕਾਠ ਵੇਖ ਸਤਿਗੁਰੂ ਜੀ ਨੇ ਸੁਭਾਵਕ ਹੀ ਉਸ ਵਿਚ ਦਿਲਚਸਪੀ ਲਈ। ਸਰਦਾਰ ਗੁਰਦਿਆਲ ਸਿੰਘ ਦਾ ਚਾਅ ਵਿਗਸਿਆ। ਸਤਿਗੁਰੂ ਜੀ ਨੂੰ ਆਪਣੇ ਘਰ ਲੈ ਗਿਆ। ਉਹ ਸਾਬਕਾ ਫੌਜੀ 'ਸੂਬੇਦਾਰ' ਸੀ। ਉਸ ਨੇ ਇਕ ਕਮਰੇ ਵਿਚ ਕਰੀਨੇਵਾਰ ਸਜਾ ਕੇ ਰਖੇ ਕੱਪ, ਟ੍ਰਾਫੀਆਂ, ਤਮਗੇ ਆਦਿ ਵਖਾਏ। ਸਤਿਗੁਰੂ ਜੀ ਬੜੇ ਪ੍ਰਸੰਨ ਹੋਏ ਕਿਉਂਕਿ ਇਹ ਧਰੋਹਰ ਉਸ ਨੇ ਕਈ ਮੈਚ ਜਿੱਤ ਕੇ ਇਕੱਠੀ ਕੀਤੀ ਸੀ।

"ਗੁਰਦਿਆਲ ਸਿੰਘ ਨੂੰ ਸਤਿਗੁਰੂ ਜੀ ਜਾਣ ਲਿਆ।

"ਅਗਲੇ ਦਿਨ ਸ੍ਰੀ ਸਤਿਗੁਰੂ ਜੀ ਨੇ ਮਸਤਾਨ ਗੜ੍ਹੋਂ ਪਨਿਹਾਰੀ ਕਿਸੇ ਭੋਗ ਤੇ ਜਾਣਾ ਸੀ। ਸਤਿਗੁਰੂ ਜੀ ਨੇ ਮੇਰੇ ਪਾਸ ਸ. ਗੁਰਦਿਆਲ ਸਿੰਘ ਦੀ ਤਾਰੀਫ ਕਰਦਿਆਂ ਇਸ ਨੂੰ ਨਾਮਧਾਰੀ ਬੱਚਿਆਂ ਦੀ ਹਾਕੀ ਟੀਮ ਦਾ ਕੋਚ ਮੁਕੱਰਰ ਕਰਨ ਬਾਰੇ ਆਦੇਸ਼ ਦਿੱਤਾ। ਪਰ ਉਸ ਨਾਲ ਗੱਲਬਾਤ ਕਰ ਕੇ ਉਸ ਦਾ N. E. S. ਪਾਸ ਕੀਤਾ ਹੋਇਆ ਨਾ ਜਾਣ ਮੈਨੂੰ ਹਾਕੀ ਕੋਚ ਲਈ ਜਚਿਆ ਨਾ। ਤਾਂ ਵੀ ਮੈਂ ਹੁਕਮ ਦੀ ਮਜਬੂਰੀ ਹੇਠ 600/- ਨਕਦ ਤੇ ਰੋਟੀ, ਰਿਹਾਇਸ਼ ਦੇ ਖਰਚਿਆਂ ਦਾ ਜ਼ਿੰਮਾ ਲੈ, ਲੈ ਆਂਦਾ।

"ਭੈਣੀ ਸਾਹਿਬ ਆ ਕੇ ਜਦੋਂ ਉਸ ਕੋਚਿੰਗ ਸ਼ੁਰੂ ਕੀਤੀ ਤਾਂ ਮੁੱਢ ਵਿਚ ਸਾਰੇ ਮੁੰਡਿਆਂ ਨੂੰ ਉਸ ਦਾ ਰਹਿਣ-ਰਹਾਣ ਪਸੰਦ ਨ ਆਇਆ। ਪਰ ਗੁਰਦਿਆਲ ਸਿੰਘ ਦਾ ਆਖਣ ਸੀ : ਸਤਿਗੁਰਾਂ ਮੈਨੂੰ ਨਰਕ 'ਚੋਂ ਕੱਢ ਲਿਆ ਹੈ। ਮਾਸ ਸ਼ਰਾਬ ਦਾ ਖਾਣ ਪੀਣ ਤੇ ਅਜਿਹੀ ਸੰਗਤੋਂ ਵੱਖ ਕਰਨ ਲਈ ਹੀ ਮੈਨੂੰ ਲਿਆਏ ਹਨ। ਮੈਂ ਅਵੱਸ਼ ਹੀ ਗੁਰੂ ਕੀਆਂ ਖੁਸ਼ੀਆਂ ਲਵਾਂਗਾ।

"ਪਰ ਡੇਢ ਮਹੀਨਾ ਨ ਪਿਆ ਕਿ ਸ. ਗੁਰਦਿਆਲ ਸਿੰਘ ਦੇ ਹਾਕੀ ਲਈ ਲੌਂਡੀ'ਦੇ ਗੁਣ ਸੂਰਜ ਦੀਆਂ ਪੀਲੀਆਂ ਰਿਸ਼ਮਾਂ ਵਾਂਗ ਤੇਜ਼ ਹੁੰਦੇ ਚਮਕਣ ਲਗੇ। ਫਿਰ ਤਾਂ ਜਿਹੜਾ ਦਿਨ ਚੜ੍ਹੇ ਉਸ ਨੂੰ ਨਿਖ਼ਾਰ ਨਿਖਾਰ ਪੇਸ਼ ਕਰੇ।

"ਸਾਨੂੰ ਅਹਿਸਾਸ ਹੋਇਆ ਕਿ ਅਸੀਂ ਕਿੰਨੇ ਗ਼ਲਤ ਸਾਂ। ਸਤਿਗੁਰੂ ਜੀ ਦੀ ਦੂਰ ਦ੍ਰਿਸ਼ਟੀ ਤੇ ਅੰਤਰਯਾਮਤਾ ਨੂੰ ਨੱਕ ਮੂੰਹ ਵੱਟਦੇ ਸਾਂ।

"ਛੇ ਕੁ ਮਹੀਨੇ ਦੇ ਏਥੇ ਰਹਿਣ ਬਾਅਦ ਗੁਰਦਿਆਲ ਸਿੰਘ ਤੇ ਦੁਬਿਧਾ ਸਵਾਰ ਹੋ ਗਈ। ਕਿਉਂਕਿ ਘਰ ਪਰਵਾਰ ਭੈਣੀ ਸਾਹਿਬ ਰਹਿਣਾ ਨਹੀਂ ਸੀ ਮੰਨਦਾ ਪਰ ਕੋਚ ਸਾਹਿਬ ਦਾ ਜੀ ਲਗ ਗਿਆ ਸੀ। ਸਤਿਗੁਰਾਂ ਫਿਰ ਕਿਰਪਾ ਕੀਤੀ। ਪਰਵਾਰ ਨੂੰ ਭੈਣੀ ਸਾਹਿਬ ਰਹਿਣ ਲਈ ਮਨਾ ਲਿਆ। ਸਰਦਾਰ ਜੀ ਨੇ ਪਹਿਲਾਂ ਵੀ ਪੈਸੇ ਕਰ ਕੇ ਨਹੀਂ, ਇਹ 600/- ਦੀ ਅਵਾਜ਼ ਵੀ ਮੈਂ ਹੀ ਭੇਜੀ ਸੀ। ਹੁਣ ਸਤਿਗੁਰੂ ਜੀ ਨੇ 1000/- ਮਹੀਨਾ ਤੇ ਰਿਹਾਇਸ਼ ਦਾ ਸੁਵਿਵਸਥਿਤ ਕਰਨਾ ਪਰਵਾਨ ਕਰ ਲਿਆ ਹੈ।"

ਠਾਕੁਰ ਜੀ ਸ. ਗੁਰਦਿਆਲ ਸਿੰਘ ਵਲੋਂ ਹਰ ਤਰ੍ਹਾਂ ਸੰਤੁਸ਼ਟ ਸਨ ਤੇ ਗੁਰੂ ਇੱਛਾ ਅਤੇ ਪਹੁੰਚ ਅੱਗੇ ਹਰ ਤਰ੍ਹਾਂ ਆਪਣੇ ਆਪ ਨੂੰ ਤੁੱਛ ਮੰਨ ਰਹੇ ਸਨ।

## ਮਿੰਨੀ ਨੈਸ਼ਨਲ ਦੀ ਤਿਆਰੀ

ਜਦੋਂ ਅਧਿਐਨ ਮੰਡਲ ਵਿਹ ਗਿਆ ਤਾਂ ਏਥੇ ਅਧਿਆਪਕ ਵਰਗ ਵਿਚੋਂ ਮਾ: ਦਰਸ਼ਨ ਸਿੰਘ ਆਏ ਬੈਠੇ ਸਨ। ਇਹਨਾਂ ਆਖਿਆ : ਸਤਿਗੁਰਾਂ ਫਤਹ ਲੈ ਦਿੱਤੀ ਹੈ। ਮੈਂ ਰਾਈ (ਹਰਿਆਣਾ) ਬੱਚਿਆਂ ਦਾ ਹਾਕੀ ਮੁਕਾਬਲਾ ਵੇਖ ਕੇ ਆਇਆ ਹਾਂ। ਪਹਿਲੀ ਟੀਮ ਦਾ ਜਿਸ ਨਾਲ ਮੁਕਾਬਲਾ ਸੀ ਗਵਰਨਮੈਂਟ ਸਕੂਲ ਉਮਰਾਅ (ਹਿਸਾਰ) ਦੀ। ਨਾਂਹ ਨਾਂਹ ਕਰਦਿਆਂ ਵੀ ਸਾਡੇ ਬੱਚਿਆਂ ਨੂੰ ਇਸ ਨੇ 13 ਗੋਲ ਕਰ ਦਿੱਤੇ। ਟੱਕਰ ਵਿਚ ਦੂਜੀ ਟੀਮ ਰਾਈ ਸਪੋਰਟਸ ਸਕੂਲ ਦੀ ਟੀਮ ਸੀ। ਸਾਡੀ ਟੀਮ ਇਨ੍ਹਾਂ ਨਾਲ ਵੀ ਬਰਾਬਰ ਰਹੀ। ਜਿੱਤਣਾ ਵੱਡੀ ਗੱਲ ਨਹੀਂ ਸੀ ਜਾਪਦੀ ਪਰ ਸੋਚਿਆ ਗਿਆ ਕਿ ਨੈਸ਼ਨਲ ਹਾਕੀ ਮੈਚ ਵਿਚ ਉਨ੍ਹਾਂ ਹਾਰ ਕੇ ਵੀ ਪੁੱਜ ਜਾਣਾ ਹੈ। ਕਿਉਂ ਨ ਮਾਣ ਨਾਲ ਹੀ ਜਾਣ।

ਠਾਕੁਰ ਜੀ ਦੇ ਉੱਦਮ ਅਤੇ ਸਤਿਗੁਰੂ ਜੀ ਦੀ ਕਿਰਪਾ ਨਾਲ ਅੱਜ ਕਈ ਪਾਸਿਆਂ ਤੋਂ ਮੁਬਾਰਕਾਂ ਮਿਲੀਆਂ।

## ਕੁਝ ਹੋਰ ਖ਼ਬਰਾਂ

ਕਲ੍ਹ ਰਾਤ ਦਾ ਸੰਤ ਹਰਭਜਨ ਸਿੰਘ ਸਿਤਾਰ ਪਰਵਾਰ ਨਾਲ ਦਿੱਲੀਓਂ ਆਇਆ ਨਜ਼ਰ ਪਿਆ। ਅੱਜ ਦੀਵਾਨ ਸਮੇਂ ਉਸਤਾਦ ਪਿਆਰਾ ਸਿੰਘ ਤੇ ਉਸਤਾਦ ਮਹਿੰਦਰ ਸਿੰਘ ਵੀ ਆ ਪਹੁੰਚੇ। ਸੰਤ ਬਲਵੰਤ ਸਿੰਘ ਬਾਲੀ ਨਗਰ ਦਾ ਸਪੁੱਤਰ ਸ. ਚਰਨਜੀਤ ਸਿੰਘ ਪਹਿਲਿਆਂ ਨੂੰ ਦਿੱਲੀਓਂ ਲੈ ਕੇ ਆਇਆ ਹੈ।

ਕਿਹਾ ਜਾਂਦਾ ਹੈ ਕਿ ਅੱਜ ਕਥਾ ਦਾ ਪਾਠ ਸ੍ਰੀ ਸਤਿਗੁਰੂ ਜੀ ਨੇ ਆਪ ਹੀ

ਕੀਤਾ। ਜੀਵਨ ਨਗਰੋਂ, ਕਾਰ ਤੇ ਮੰਗਵਾਏ ਬਜ਼ੁਰਗ, ਰਾਗੀਆਂ ਦੇ ਬਰਾਬਰ ਸੱਜੇ ਪਾਸੇ ਸਤਿਗੁਰੂ ਜੀ ਦੇ ਸਨਮੁਖ ਬੈਠੇ ਹੋਏ ਸਨ। ਸਤਿਗੁਰੂ ਜੀ ਨੇ ਇਸ਼ਾਰਾ ਕਰ ਕੇ ਉਨ੍ਹਾਂ ਦੀ ਫੋਟੋ ਲੁਹਾਈ।

ਕੀਰਤਨ ਸ਼ੁਰੂ ਹੋਣ ਤੋਂ ਪਹਿਲੋਂ ਭੈਣੀ ਸਾਹਿਬ ਦੇ ਇਕ ਤਕੜੇ ਜ਼ਿਮੀਂਦਾਰ ਸ. ਚਰਨ ਸਿੰਘ ਨੇ ਆ ਕੇ ਮੱਥਾ ਟੇਕਿਆ ਤਾਂ ਸੱਚੇ ਪਾਤਸ਼ਾਹ ਬਚਨ ਕੀਤਾ : ਵੈਨਕੋਵਰ, ਐਤਕਾਂ ਤੇਰੇ ਘੱਰਿਆਂ ਨੂੰ ਮਿਲਿਆ ਨਹੀਂ ਜਾ ਸਕਿਆ। ਯਾਦ ਤਾਂ ਸੀ ਮਿਲਣਾ ਪਰ ਸਮੇਂ ਸਿਰ ਐਡਰੈਸ ਮਿਲ ਨ ਸਕਣ ਕਰ ਕੇ ਨਹੀਂ ਜਾਇਆ ਗਿਆ।

ਜ਼ਿੰਦਗੀ ਦੇ ਦੂਜੇ ਅੱਧ ਵਿਚ ਪਹੁੰਚਿਆ ਫਰਵਾਹੀ ਦਾ ਹਰਦਿਤ ਸਿੰਘ ਜਿਉਂ ਹੀ ਦੀਵਾਨ ਵਿਚ ਆਇਆ ਉਸ ਨੇ ਮਾਇਆ ਭੇਟ ਕੀਤੀ।

ਕਿਸੇ ਵਿਅਕਤੀ ਦੀ 12 ਸਫ਼ੇ ਦੀ ਲੰਬੀ ਚਿੱਠੀ ਸਤਿਗੁਰੂ ਜੀ ਦੇ ਪੇਸ਼ ਕੀਤੀ ਤਾਂ ਸਤਿਗੁਰੂ ਜੀ ਨੇ ਇਕ ਜ਼ਰੂਰੀ ਪੈਰਾ ਪੜ੍ਹ ਕੇ ਪੱਤਰ ਮੁੜ ਕੇ ਫੜਾਂਦਿਆਂ ਬਚਨ ਕੀਤਾ : ਪੜ੍ਹਿਆ ਲਿਖਿਆ ਜੁ ਹੋਇਆ। ਕਥਾ ਹੀ ਲਿਖ ਦਿੱਤੀ ਸੂ।

ਠਾਕੁਰ ਜੀ ਨੇ ਅੱਜ ਨਾਮ ਸਿਮਰਨ ਤੇ ਕਥਾ ਵੇਲੇ ਕੈਮਰੇ ਦੀ ਵਰਤੋਂ ਕੀਤੀ। ਜਾਪਦਾ ਸੀ ਇਹ ਟੈਲੀ ਲੈਨਜ਼, ਅੱਜ ਮੰਗਵਾਏ ਗਏ ਬਜ਼ੁਰਗਾਂ ਦਾ ਬੁਢੇਪਾ ਸੰਭਾਲ ਰਹੇ ਹਨ।

### ਰੱਬ ਦੀ ਰਜ਼ਾ ਮੰਨਣ ਵਾਲਾ

ਮੈਂ ਰਾਗੀਆਂ ਦੇ ਕੁਆਰਟਰਾਂ ਵਲ ਗਿਆ ਤਾਂ ਪੌੜੀਆਂ ਵਿਚ ਰੋਕ ਲਾਂਦਿਆਂ ਤੇ ਵਰਾਂਡਿਆਂ ਨੂੰ ਜਾਲੀਦਾਰ ਢੰਗ ਨਾਲ ਇੱਟਾਂ ਦੀ ਵਰਤੋਂ ਕਰਦੇ ਕਾਰੀਗਰ ਵੇਖੇ। ਸੰਤ ਬਲਵੰਤ ਸਿੰਘ ਲੁਹਾਰਾਂ ਨੂੰ ਇਹਨਾਂ ਵਿਚ ਵੇਖ, ਬੜੀ ਹੈਰਾਨੀ ਹੋਈ, ਕਿਉਂਕਿ ਇਹਨਾਂ ਦਿਨਾਂ ਵਿਚ ਹੀ, ਡੇਢ ਸਾਲ ਪਿਛੋਂ ਫਿਰ, ਇਕ ਜੁਆਤਰੇ ਅਤੇ ਦੂਹਤਰੇ ਦੀ ਹਾਦਸੇ ਨਾਲ ਦੁਖਦਾਈ ਮੌਤ ਦਾ ਸਦਮਾ ਸੀ, ਪਰ ਭਜਨ, ਭਗਤੀ ਤੇ ਸੇਵਾ ਨੇ ਉਨ੍ਹਾਂ ਦਾ ਮਨ ਅਟੋਕ ਕੀਤਾ ਹੋਇਆ ਸੀ ਕਿ ਆਪ ਜਦੋਂ ਮੈਨੂੰ ਮਿਲੇ, ਮੇਰੇ ਦੁੱਖ ਪ੍ਰਗਟ ਕਰਨ ਤੇ ਬੋਲੇ : ਕਵੀ ਜੀ, 'ਉਸ ਨੂੰ' ਜਦੋਂ ਇਹੋ ਕੁਝ ਹੀ ਭਾਉਂਦਾ ਹੈ ਤਾਂ ਕਾਹਨੂੰ ਗਿਲਾ ਕਰੀਏ ? ਦੁਨਿਆਵੀ ਤੌਰ ਤੇ ਭਾਵੇਂ ਕੁਛ ਵੀ ਹੈ ਪਰ ਸਾਡੇ ਸਾਹਮਣੇ ਤਾਂ "ਰਬ ਕੀ ਰਜਾਇ ਮੰਨੇ ਸਿਰ ਉਪਰ ਕਰਤਾ ਮੰਨੇ ਆਪ ਗਵਾਏ" ਵਾਲੀ ਗੱਲ ਹੀ ਠੀਕ ਹੈ। ਅਤੇ ਉਹ ਸੇਵਾ ਕਾਰਜ ਵਿਚ ਜਾ ਜੁਟੇ।

### ਬੁਹਾਰੀ ਸੇਵਾ

ਵੇਲੇ ਸਿਰ ਹੀ ਯਾਦ ਆ ਗਿਆ ਕਿ ਸ੍ਰੀ ਸਤਿਗੁਰੂ ਜੀ ਨਾਲ ਜਾ ਕੇ ਮੈਂ ਵੀ ਬਹੁਕਰ ਫੇਰਾਂ। 5.30 ਤੋਂ ਸ਼ਾਮੀਂ ਜਾ ਕੇ ਪੂਰਬਾ ਜੀ ਤੋਂ ਬੁਹਾਰੀ ਫੜ ਲਈ। ਹਜ਼ੂਰੀ ਸੇਵਕ ਠਾਕੁਰ ਜੀ ਛੋਟੇ ਤੇ ਸੰਤ ਜਗਤਾਰ ਸਿੰਘ ਜੀ ਵੀ ਸ੍ਰੀ ਸਤਿਗੁਰੂ ਜੀ ਨਾਲ ਬੁਹਾਰੀ ਸੇਵਾ ਕਰ ਰਹੇ ਸਨ। ਪਹਿਲਾਂ ਸਾਰੇ ਇਲਾਕੇ ਵਿਚ ਪਾਣੀ ਤ੍ਰੌਂਕ ਲਿਆ ਜਾਂਦਾ ਹੈ। ਮੈਂ ਤਾਂ 6.55 ਵਜੇ ਚਲਾ ਆਇਆ। ਸਤਿਗੁਰੂ ਜੀ ਨੇ ਛੋਟੇ

ਠਾਕਰਾਂ ਨੂੰ ਯਾਦ ਕਰਵਾਇਆ : ਕਲ੍ਹ ਮੋਨ ਬਰਤ ਦਾ ਧਿਆਨ ਰਖਣਾ।

## 8 ਅਕਤੂਬਰ 1981, ਵੀਰਵਾਰ
## ਸ੍ਰੀ ਭੈਣੀ ਸਾਹਿਬ, ਮੇਲਾ

ਰਾਮ ਸਰੋਵਰ ਦਾ ਪੂਰਬੀ ਕਿਨਾਰਾ। ਚਾਨਣੀਆਂ ਦਾ ਸਾਇਆ। ਸਤਿਗੁਰੂ ਜੀ ਦੇ ਪਤਿਤ ਪਾਵਨੀ ਦਰਸ਼ਨ। ਵਾਰੇ ਦੇ ਰੂਪ ਵਿਚ ਆਸਾ ਦੀ ਵਾਰ ਦਾ ਉੱਚੀਆਂ ਤੇ ਉਚੇਰੀਆਂ ਸੁਰਾਂ ਵਿਚ ਕੀਰਤਨ। ਕੀਰਤਨਕਾਰ ਸੰਤ ਨਗਰ ਦਾ ਜੱਥਾ : ਸੰਤ ਬਲੀ ਸਿੰਘ ਰਾਮਪੁਰ (ਬੁਢੀਮਾੜੀ) (ਹਰਮੋਨੀਅਮ) ਸੰਤ ਗੁਰਮੁਖ ਸਿੰਘ ਖਾਰਾ (ਢੋਲਕੀ), ਸੰਤ ਹਰਭਜਨ ਸਿੰਘ ਪਰਵਾਨਾ, ਸੰਤ ਗੁਰਬਖ਼ਸ਼ ਸਿੰਘ 'ਹਰਸ਼', ਸੰਤ ਧਰਮ ਸਿੰਘ ਮੁਕਤਾ ਸੂਬਾ ਜੀ, ਸੰਤ ਹਰੀ ਸਿੰਘ ਖਾਰਾ, ਸੰਤ ਬਲਵੰਤ ਸਿੰਘ ਐਲਨਾਬਾਦ, ਸੰਤ ਗਿਆਨ ਸਿੰਘ ਵੀਰੋਕੇ ਜਥੇਦਾਰ। ਅਨੰਦਮਈ ਕੀਰਤਨ ਦਾ ਰਸ ਮਾਣਦਿਆਂ ਸਰਗੁਣ ਸਰੂਪ ਸਤਿਗੁਰਾਂ ਦੇ ਚਰਨਾਂ ਵਿਚ ਸੈਂਕੜਿਆਂ ਦੀ ਤਾਦਾਦ ਵਿਚ ਜੁੜੀ ਸੰਗਤ। 6.15 ਵਜੇ ਸਵੇਰੇ ਪੂਰਬਾ ਦੁਆਰਾ ਅਰਦਾਸ ਨਾਲ ਮੰਗ ਸ੍ਰੀ ਰਣਜੀਤ ਸਿੰਘ ਤੇ ਬੀਬੀ ਪਾਲ ਕੇ ਘਰ ਲੜਕੇ ਦੀ ਦਾਤ, ਬੀਬੀ ਜਸਬੀਰ ਕੌਰ ਦੀ ਦੇਹ ਅਰੋਗਤਾ।

ਪ੍ਰਭਾਤ ਦਾ ਚਾਨਣ ਪਸਰ ਗਿਆ ਹੈ। ਪੰ: ਗੋਪਾਲ ਸਿੰਘ ਵੀਡੀਓ ਕੈਮਰੇ ਸਾਹਮਣੇ ਤਕਰੀਰ ਫ਼ਰਮਾ ਰਹੇ ਹਨ। ਸਤਿਗੁਰੂ ਰਾਮ ਸਿੰਘ ਜੀ ਮੁਠੱਡੀ ਗਿਆਂ, ਚੱਕ ਦੇਸ ਰਾਜ (ਅੰਨ੍ਹਿਆਂ ਦਾ ਚੱਕ) ਦੇ ਸੰਤ ਦੇਵਾ ਸਿੰਘ, ਹਰੀ ਸਿੰਘ, ਖੁਸ਼ਹਾਲ ਸਿੰਘ ਦੇ ਸਿੰਘ ਸਜਣ ਦੀ ਕਥਾ।

ਵੀਰਵਾਰ ਹੈ ਮੋਨ ਵ੍ਰਤ ਦਾ ਦਿਨ। ਹੁਕਮ ਹੈ ਪ੍ਰਯੋਗ ਵਿਚ ਸ਼ਾਮਲ ਨਰ ਨਾਰ ਉੱਕਾ ਨਾ ਬੋਲਣ। ਹੋਰ ਸੰਗਤ ਵੀ ਅੱਜ ਗੱਲਾਂ ਨਾ ਕਰੇ। ਨਾਮ ਸਿਮਰਨ ਹੀ ਕਰਨ ਅਤੇ ਗੁਰਬਾਣੀ ਪੜ੍ਹਨ।

ਰਾਤੀਂ ਹੋਰ ਵੀ ਕਈ ਸਰੀਰ ਆਏ ਹਨ। ਪਰ ਸੇਠ ਫੂਲਾ ਸਿੰਘ ਦੀ ਪੁੱਤਰੀ ਬੀਬੀ ਗੁਰਬਚਨ ਕੌਰ ਆਪਣੇ ਪੁੱਤਰ ਸਾਧੂ ਸਿੰਘ ਅਤੇ ਨੂੰਹ ਨਾਲ ਪੋਤਰਾ ਹੋਣ ਦੀ ਖ਼ੁਸ਼ੀ ਵਿਚ ਬੈਂਕੌਕ ਤੋਂ ਆਈ ਹੈ ਅਤੇ ਪੂਰਬਾ ਦੀ ਮਦਦ ਨਾਲ ਗੁਰੂ ਚਰਨਾਂ ਤੇ ਨਮਸਕਾਰ ਕਰਨ ਹਿਤ ਸਮਾਂ ਲਿਆ ਹੈ, ਅੱਜ ਦਿਨ੍ਹੇਂ ਵਾਪਸ ਚਲੇ ਜਾਣਾ ਹੈ।

ਟ੍ਰੱਕਾਂ ਵਾਲੇ ਨਾਮਧਾਰੀ ਅਜਿਹੇ ਦਿਨਾਂ ਵਿਚ ਵੀ ਸੇਵਾ ਕਰਦੇ ਹਨ। ਕੱਲ੍ਹ ਸੰਤ ਜਸਵੰਤ ਸਿੰਘ ਰਾਣੀਆਂ ਸਪੁੱਤਰ ਮਹਿੰਦਰ ਸਿੰਘ ਲੱਕੜੀਆਂ ਦਾ ਟ੍ਰੱਕ ਲੈ ਕੇ ਆਇਆ। ਬੀਤੀ ਰਾਤ ਇਕ ਹੋਰ ਸਿੰਘ ਟ੍ਰੱਕ 'ਤੇ ਤੰਬੂ ਤੰਬੋਟੀਆਂ ਲੈ ਕੇ ਪਹੁੰਚਾ ਹੈ।

ਕਥਾ ਉਪ੍ਰੰਤ ਨਾਮ ਸਿਮਰਨ ਤੇ ਇਸ ਤੋਂ ਪਿੱਛੋਂ 4 ਤੋਂ 5 ਤਕ ਦਾ ਸਮਾ ਆਇਆ ਹੈ। ਪਹਿਲਾਂ ਸੰਤ ਦਰਸ਼ਨ ਸਿੰਘ ਮੰਡੀ ਦੇ ਲੜਕੇ ਅਰਜਿੰਦਰ ਸਿੰਘ (ਵਾਜਾ) ਸੁਰਿੰਦਰ ਸਿੰਘ (ਤਬਲਾ) ਨੇ ਸ਼ਿਵਰੰਜਨੀ, ਤਾਲ ਤਿੰਨ ਵਿਚ ਗੰਵਿਆ ਹੈ, ਤੂੰ ਘਰ ਆਵੀਂ ਸੱਜਣਾ, ਦੇਖਾਂ ਦਰਸ਼ਨ ਤੇਰਾ।

ਯੂ. ਕੇ. ਵਿਚੋਂ ਸੰਤ ਤਾਰਾ ਸਿੰਘ ਨੇ ਵੀ ਆ ਸ੍ਰੀ ਚਰਨ ਪਰਸੇ।

ਸਤਿਗੁਰੂ ਜੀ ਵਾਲੇ ਪਾਸੇ ਦਿਲਰੁਬਾ ਸੁਰ ਹੋ ਗਏ, ਸਤਿਗੁਰੂ ਜੀ, ਸ. ਪਿਆਰਾ

ਸਿੰਘ, ਠਾਕੁਰ ਉਦੇ ਸਿੰਘ ਜੀ ਅਤੇ ਬਲਜੀਤ ਸਿੰਘ ਵਜੰਤਰੀ ਸਨ। ਰਾਗੀਆਂ ਨੇ ਸ੍ਰੀ ਹਜ਼ੂਰ ਤੋਂ 'ਘੋਰ ਬਾਜੇ ਬਜੇ' ਸ਼ਬਦ ਦੀ ਆਗਿਆ ਲਈ। ਸਤਿਗੁਰੂ ਜੀ ਨੇ ਲਿਖ ਕੇ ਦਿੱਤਾ : ਸਵੇਰੇ ਪੜ੍ਹਿਆ ਜਾ ਚੁੱਕਾ ਹੈ ਤੇ ਇਸ਼ਾਰੇ ਨਾਲ ਸਮਝਾਇਆ, ਉਸ ਵੇਲੇ ਸੁੱਤੇ ਹੋਏ ਸਾਓ।

'ਵਿਸ਼ੇਸ਼ ਪ੍ਰਾਹੁਣੇ' ਖੇਤਰ ਵਿਚ ਪਿੰਡ ਸ੍ਰੀ ਭੈਣੀ ਸਾਹਿਬ ਦੇ ਸ. ਗੁਰਮੇਲ ਸਿੰਘ, ਸੁਖਦੇਵ ਸਿੰਘ, ਕਲੀਦਾਰ ਤੇ ਖੁੱਲ੍ਹੇ ਚੋਗੇ ਵਾਲੇ ਸੰਤ ਜਗਦੀਸ਼ ਸਿੰਘ ਤੇ ਮਲੇਰ ਕੋਟਲੇ ਦੇ ਹੀ ਸ. ਅਜਮੇਰ ਸਿੰਘ ਨੇ ਸਤਿਗੁਰੂ ਜੀ ਨੂੰ ਆਦਰ ਯੁਕਤ ਨਮਸਕਾਰ ਕਰ ਕੇ ਜਗਾਹ ਮੱਲੀ।

ਸ਼ਬਦ 'ਘੋਲ ਘੁਮਾਈ ਤਿਸੁ ਮਿਤ੍ਰ ਵਿਚੋਲੇ' ਵਿਚ ਸਤਿਗੁਰੂ ਜੀ ਦੀ ਤਰਬਕਾਰੀ ਨੇ ਜਿਵੇਂ ਸਰਸਵਤੀ ਵਗਾ ਦਿੱਤੀ ਹੋਵੇ। ਤਰਬਾਂ ਉੱਤੇ ਸੁਵੰਨਵੀਆਂ ਮਾਤਰਾ ਦਾ ਚਲਣ ਵਖਾ ਕੇ ਤਰਬਾਂ ਦੀ ਇਕੋ ਛੁਹ ਨਾਲ ਰੋਹੀ ਅਵਰੋਹੀ ਪੈਦਾ ਕਰ ਤਮਾਮ ਹਿਰਦਿਆਂ ਵਿਚ ਸੁਖ ਸੁਆਦ ਸੰਚਾਰ ਕਰ ਦਿੱਤਾ ਹੈ।

ਸਤਿਗੁਰੂ ਜੀ ਅਤੇ ਉਨ੍ਹਾਂ ਦੇ ਜੱਥੇ ਨੇ ਅਜੇ ਬੁਹਾਰੀ ਕਾਰਜ ਕਰਨਾ ਹੈ। ਤਰਸੇਮ ਸਿੰਘ ਸਕੱਤਰ ਦੇ ਬਹੁਤ ਆਗ੍ਰਹਿ ਨਾਲ ਬੁਹਾਰੀ-ਕਾਰਜ ਦੀ ਵੀਡੀਓ ਫ਼ਿਲਮ ਬਣਾਣ ਦੀ ਆਗਿਆ ਲਈ ਤਾਕਿ ਦੂਜੇ ਇਸ ਤੋਂ ਪ੍ਰੇਰਨਾ ਲੈ ਸਕਣ। ਸ੍ਰੀ ਗੁਰਮੁਖ ਸਿੰਘ ਨੇ ਥੋੜ੍ਹੇ ਸਮੇਂ ਦੀ ਵੀਡੀਓ ਫ਼ਿਲਮ ਉਤਾਰੀ ਹੈ।

**ਪਾਠ-ਖਰੜਾ ਅਧਿਐਨ ਮੰਡਲ**

7 ਤੋਂ 8 ਤਕ ਰਾਤ ਵੇਲੇ ਅਧਿਐਨ ਮੰਡਲ ਵਿਚ ਗਿਆ ਤਾਂ ਕਾਫ਼ੀ ਰੌਣਕ ਵੇਖੀ। ਮੇਲੇ ਵਿਚ ਪ੍ਰਤੀ ਦਿਨ ਸੰਗਤ ਵਿਚੋਂ ਲੋਕ ਪਾਠ ਕਰ ਕੇ ਲਿਆਂਦੇ ਹਨ। ਇਹ ਸੱਜਣ ਵੀ ਸ਼ਾਮਲ ਹਨ। ਅੱਜ ਦੇ ਵਿਅਕਤੀ ਹਨ : ਮਹਾਰਾਜ ਬੀਰ ਸਿੰਘ ਜੀ, ਪੰ: ਗੋਪਾਲ ਸਿੰਘ, ਸ. ਮਹਿੰਦਰ ਸਿੰਘ ਪਨਿਹਾਰੀ, ਸੰਤ ਮੋਹਰ ਸਿੰਘ ਕਾਨਪੁਰੀ, ਮ: ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ, ਮਾ. ਦਰਸ਼ਨ ਸਿੰਘ ਸੰਤ ਨਗਰ, ਸੰਤ ਆਤਮਾ ਸਿੰਘ ਸਨਖਤਰਾ, ਪੰ: ਹਰਿਭਜਨ ਸਿੰਘ ਭੱਲ, ਸੰਤ ਜੀਵਨ ਸਿੰਘ-ਹਰਵੇਲ ਸਿੰਘ ਕਵੀਸ਼ਰ, ਸ੍ਰੀ ਰਾਮ ਰਾਮ, ਸ੍ਰੀ ਗੁਰਦੀਪ ਸਿੰਘ, ਜਥੇਦਾਰ ਮੇਵਾ ਸਿੰਘ ਸੰਤ ਨਗਰ, ਸੰਤ ਹਰਭਜਨ ਸਿੰਘ ਪਰਵਾਨਾ, ਸੰਤ ਹਰਦਿਆਲ ਸਿੰਘ ਭੱਲ, ਮਾ: ਕਰਤਾਰ ਸਿੰਘ ਹੋਠੀਆਂ, ਸੰਤ ਕਪੂਰ ਸਿੰਘ ਬੀੜ, ਸੰਤ ਬਲਕਾਰ ਸਿੰਘ ਸਾਬਕਾ ਸੇਵਕ, ਜਥੇਦਾਰ ਸੁਰਜੀਤ ਸਿੰਘ (ਭੈ: ਸਾ:), ਪ੍ਰੀਤਮ ਸਿੰਘ ਕਵੀ। ਤਰਸੇਮ ਸਿੰਘ ਨਿੱਜੀ ਸਕੱਤਰ ਤੇ ਪਿੱਛੋਂ ਜਿਹੇ ਜਾ ਕੇ ਠਾਕੁਰ ਦਲੀਪ ਸਿੰਘ ਜੀ ਵੀ।

ਟੀਕਾਕਾਰ ਦੇ ਕਈ ਤੱਥਾਂ ਨਾਲ ਸਾਥੋਂ ਸਹਿਮਤ ਨਹੀਂ ਹੋਇਆ ਜਾਂਦਾ। ਕਈ ਥਾਵਾਂ 'ਤੇ ਵਿਦਵਾਨ ਟੀਕਾਕਾਰ ਸ਼ਬਦ ਦੇ ਪ੍ਰਚਲਤ ਅਰਥ ਤੋਂ ਇਲਾਵਾ ਅਰਥ ਦੀ ਵੀ ਸੋਝੀ ਕਰਵਾਂਦਾ ਹੈ। ਮਹਾਰਾਜ ਜੀ ਵੀ ਕਈ ਥਾਈਂ ਅੜ ਜਾਂਦੇ ਹਨ। ਕਾਫ਼ੀ ਸਰਗਰਮੀ ਰਹਿੰਦੀ ਹੈ ਅਧਿਐਨ ਸਮੇਂ।

ਅੱਜ ਭਾਈ ਮੰਗਲ ਸਿੰਘ ਹੁਸ਼ਿਆਰਪੁਰ ਜੁ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਲਾਂਗਰੀ ਸਨ ਅਧਿਐਨ ਮੰਡਲ ਨੂੰ ਖੰਡੇ ਕਿਰਪਾਨ

ਵਾਲੇ ਕੈਂਘੇ ਭੇਟ ਕੀਤੇ। ਇਸ 90 ਸਾਲਾ ਬਜ਼ੁਰਗ ਨੇ 50 ਸਾਲ ਸਤਿਗੁਰੂ ਜੀ ਦੀ ਸੇਵਾ ਕੀਤੀ। ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਭਜਨ ਛੱਪਰ ਵਿਚ ਡੇਰਾ ਲਾਈ ਬੈਠੇ ਹਨ। ਜਿੱਥੇ ਅਸੀਂ ਲਗਾਤਾਰ ਖਰੜੇ ਦਾ ਪਾਠ ਕਰ ਰਹੇ ਹਾਂ।

## 9 ਅਕਤੂਬਰ 1981, ਸ਼ੁਕਰਵਾਰ
## ਸ੍ਰੀ ਭੈਣੀ ਸਾਹਿਬ, ਮੇਲਾ

ਆਸਾ ਦੀ ਵਾਰ ਦਾ ਰਾਗੀਆਂ ਦੁਆਰਾ ਕੀਰਤਨ। ਪੂਰਬਾ ਦੁਆਰਾ ਅਰਦਾਸ: ਬੀਬੀ ਪੂਰੋ ਦੀ ਦੇਹ ਅਰੋਗਤਾ ਅਤੇ ਸੰਤ ਮੱਖਣ ਸਿੰਘ ਦੇ ਲੜਕੇ ਦੀ ਸਹਾਇਤਾ। ਸਤਿਗੁਰੂ ਜੀ ਸਦਾ ਹੀ ਕੀਰਤਨਕਾਰੀਆਂ ਦੀ ਇਸ਼ਾਰਿਆਂ ਨਾਲ ਅਗਵਾਈ ਕਰਦੇ ਹਨ, ਥੋੜ੍ਹਾ ਕੁ ਸ਼ਬਦ ਬੋਲ ਦਿੱਤਾ ਜਾਂ ਕੁਛ ਹੋਰ। ਵੱਡੀ ਗਿਣਤੀ ਵਿਚ ਆਈ ਸੰਗਤ 3.30 ਸਵੇਰ ਤੋਂ ਕੀਰਤਨ ਦਾ ਲਾਹਾ ਲੈ ਰਹੀ ਹੈ। ਪਹਿਲਾਂ ਸਤਿਗੁਰੂ ਜੀ ਦੀ 5 ਵਜੇ ਤਕ ਉਡੀਕ ਕਰਦੀ ਰਹਿੰਦੀ ਸੀ, ਹੁਣ ਨਿਤਨੇਮ ਦੀ ਸਮਾਪਤੀ ਪਿੱਛੋਂ ਸਤਿਗੁਰੂ ਜੀ 4 ਵਜਣ ਤੋਂ ਵੀ ਪਹਿਲੋਂ ਆ ਜਾਂਦੇ ਹਨ। ਸੰਗਤ ਦੀ ਇੰਤਜ਼ਾਰ ਫਿਰ ਵੀ ਨਹੀਂ ਮੁਕਦੀ। ਹੁਣ ਇੰਤਜ਼ਾਰ ਹੁੰਦੀ ਹੈ ਕਿ ਕਦੋਂ ਦੂਰ ਆਕਾਸ਼ ਵਿਚ ਸੂਰਜ ਕਿਰਨਾਂ ਫੁੱਟਣ ਅਤੇ 'ਗੁਰੂ ਮੁਖ ਦੇਖਿ ਗੁਰੂ ਸੁਖ ਪਾਇਆ' ਵਾਲੀ ਸਥਿਤੀ ਪੈਦਾ ਹੋਵੇ।

ਸਤਿਗੁਰੂ ਜੀ ਸੂਰਜ ਉਦੇ ਹੋਣ ਤਕ ਨਿਤ ਚੰਡੀ ਦੀ ਵਾਰ ਦਾ ਪਾਠ ਕਰ ਲੈਂਦੇ ਹਨ। ਸਤਿਗੁਰੂ ਜੀ ਦੀਆਂ ਸਾਰੀਆਂ ਸੁਭਾਵਕ ਅਦਾਵਾਂ ਏਨੀਆਂ ਮੋਹਕ ਹੁੰਦੀਆਂ ਕਿ ਸੁੰਦਰਤਾ ਪ੍ਰੇਮੀ ਸਦਕੇ ਜਾਣ 'ਤੇ ਮਜਬੂਰ ਹੋ ਜਾਂਦੇ ਹਨ। ਅੱਠੇ ਪਹਿਰ ਸੁਚੇਤ ਰਹਿੰਦਿਆਂ, ਭਜਨ ਸਿਮਰਨ ਵਿਚ ਲੀਨ ਰਹਿੰਦਿਆਂ ਉਹ ਸਭ ਕੁਝ ਜਾਣ ਰਹੇ ਹੁੰਦੇ ਹਨ, ਜਿਵੇਂ ਸੁਰਤੀ ਦੇ 4-5 ਗ੍ਰਹਿਣ ਰਸਤੇ ਹੋਣ।

ਪੰ: ਗੋਪਾਲ ਸਿੰਘ ਹੁਰਾਂ ਨੇ ਸਦਾ ਵਾਂਗ 6.15 ਤੋਂ ਸੰਤ ਤੇਜਾ ਸਿੰਘ ਤੇ ਪ੍ਰੇਮੀ ਕਾਮਲ ਹੁਰਾਂ (ਅੰਮ੍ਰਿਤਸਰ) ਦੇ ਲੜਕੇ ਨਾਰਾਇਣ ਸਿੰਘ ਦਾ ਅੰਮ੍ਰਿਤਸਰ ਵਿਖੇ ਸਤਿਗੁਰੂ ਰਾਮ ਸਿੰਘ ਜੀ ਦੇ ਦੀਵਾਨ ਵਿਚ ਆ ਕੇ ਭਜਨ ਪੁੱਛਣ ਦਾ ਪ੍ਰਸੰਗ ਸੁਣਾਇਆ। ਹੋਰ ਨਾਮਧਾਰੀ ਸੰਤਾਂ ਦੇ ਜ਼ਿਕਰ ਨਾਲ ਵਡਾਲੇ ਦੇ ਸੰਤ ਮੋਹਣ ਸਿੰਘ ਜੀ ਦੀ ਕਥਾ ਵੀ ਸੁਣਾਈ ਜੋ ਕਿ ਆਪਣੇ ਸਮੇਂ ਦੇ ਸੁੰਦਰ ਅਤੇ ਸੁਰੀਲੇ ਸ਼ਬਦ ਗਾਇਕ ਸਨ।

ਪੰ. ਜੀ ਦੇ ਭਾਸ਼ਣ ਸੁਣਦਿਆਂ ਹੀ ਸਤਿਗੁਰੂ ਜੀ ਤਤਛਿਨ ਕੋਠੀ ਵਲ ਹੋ ਤੁਰੇ ਤਦ ਨੂੰ, ਸੰਤ ਜਗਦੀਸ਼ ਸਿੰਘ ਤੇ ਸ. ਅਜਾਇਬ ਸਿੰਘ ਮਲੇਰ ਕੋਟਲਾ ਦੀ ਨਮਸਕਾਰ ਪਰਵਾਨ ਕਰਨ ਹਿਤ ਰਾਮਸਰ ਦੀ ਹਰਿਮੰਦਰ ਵਾਲੀ ਪੱਛਮੀ ਨੁਕਰੇ ਰੁਕ, ਨਮਸਕਾਰ ਪਰਵਾਨ ਕੀਤੀ। ਉਨ੍ਹਾਂ ਨਾਲ ਬਚਨ ਕਰਨ ਦਾ ਸਮਾਂ 8 ਵਜੇ ਤੇ ਕਰ ਕੇ ਛੁੱਟੀ ਦਿੱਤੀ।

### ਸਤਿਗੁਰੂ ਜੀ ਦਾ ਕਮਰਾ

ਮੈਂ ਵੀ 8 ਵਜੇ ਕੋਠੀ ਗਿਆ। ਸਤਿਗੁਰੂ ਜੀ ਆਰਾਮ ਕਰ ਕੇ ਉਠੇ ਹੀ ਸਨ।

ਕਮਰਿਓਂ ਬਾਹਰ ਪੂਰਬਾ ਮਹਿੰਦਰ ਸਿੰਘ, ਸਕੱਤਰ ਤਰਸੇਮ ਸਿੰਘ ਤੇ ਗੁਰਤੇਜ ਸਿਘ ਜੋੜਕੀਆ ਆਦਿ ਨਿਕਟੀ ਉਡੀਕਵਾਨ ਸਨ । ਅੱਜ ਮੇਰੀ ਕੋਸ਼ਿਸ਼ ਸੀ ਕਿ ਸਤਿਗੁਰੂ ਜੀ ਦਾ ਆਰਾਮ ਕਮਰਾ ਵੇਖ ਲਵਾਂ । 16×12 ਫੁੱਟ ਦੇ ਕਮਰੇ ਵਿਚ ਇਕ ਪਾਸੇ ਸਰੀਰ ਸਾਧਨਾ ਲਈ ਬਸਤਰ ਵਿੱਛਿਆ 15 ਦੀ ਕੋਣ ਬਣਾਂਦਾ ਵੱਟਾ ਸੀ । ਪੱਛਮੀ ਬਾਹੀ ਨਾਲ ਧਰਤੀ ਤੇ ਵਿੱਛਿਆ ਹੋਇਆ ਵੱਟਾ, ਜਿਸ ਦੀ ਉਚਾਈ ਮਸਾਂ 3 ਇੰਚ ਹੋਵੇਗੀ, ਕੁਝ ਪੁਸਤਕਾਂ, ਕੁਛ ਕੈਸੇਟਾਂ ਆਦਿ ਪਈਆਂ ਸਨ । ਦੀਵਾਰ ਤੇ ਇਕ ਸੁਨਹਿਰੀ ਜੜੀ ਘੜੀ, ਖਿੜੇ ਗੁਲਾਬਾਂ ਦੀ ਇਕ ਤਸਵੀਰ, ਇਕ ਅਜਿਹੀ ਹੀ ਹੋਰ ਪੇਂਟਿੰਗ, ਇਕ ਨਵੇਂ ਸਾਲ ਦਾ ਆਪਣੀ ਫੋਟੋ ਛਪਿਆ ਕੈਲੰਡਰ ਇਸੇ ਕਮਰੇ ਦੇ ਲਾਂਘੇ ਨਾਲ ਛੋਟਾ ਕਮਰਾ, ਜਲ ਸੰਬੰਧਤ ਬਰਤਨ ।

### ਪਸ਼ੂ ਸ਼ਾਲਾ ਗੁਰੂ ਕੀ

ਦੁਪਹਿਰੇ ਪਸ਼ੂਆਂ ਦਾ ਇਨਚਾਰਜ ਸੂਬਾ ਵਰਿਆਮ ਸਿੰਘ ਜਮਸ਼ੇਰੀਆ ਮਿਲਿਆ । ਪੁੱਛਣ ਤੋਂ ਪਤਾ ਲਗਾ ਕਿ ਅੱਜ ਕਲ੍ਹ ਏਥੇ ਕੁਲ ਪਸ਼ੂ 135 ਸਨ, ਜਿਨ੍ਹਾਂ 'ਚੋਂ 35–36 ਗਊਆਂ ਸਾਹੀਵਾਲ ਅਤੇ ਹਰਿਆਣਾ ਨਸਲ ਦੀਆਂ ਹਨ । 20 ਗਊਆਂ 3 ਮਣ ਪੱਕਾ ਦੁੱਧ ਦੇ ਰਹੀਆਂ ਹਨ । 15 ਤੋਕੜਾਂ ਵੀ ਹਨ ।

ਸੂਬਾ ਜੀ ਨੇ ਦਸਿਆ ਕਿ ਉਹ ਤਾਂ ਗੁਰੂ ਅਰਪਿਤ ਹਨ । ਉਨ੍ਹਾਂ ਦੇ ਦੋ ਹੋਰ ਸਾਥੀ ਸ੍ਰੀ ਗੁਰਬਚਨ ਸਿੰਘ ਸੰਤ ਨਗਰ, ਸੰਤ ਬਲਵੰਤ ਸਿੰਘ ਵੀ ਆਪਾ ਭਾਵ ਤਿਆਗ ਸੇਵਾ ਕਰ ਰਹੇ ਹਨ । ਛੇ ਕੁ ਜਣੇ ਹੋਰ ਵੀ ਪਸ਼ੂ-ਸਹਾਇਕ ਹਨ ।

### ਪ੍ਰਬੰਧਕ

ਆਓ ਭਗਤ ਵਾਲੇ ਪ੍ਰੇਮੀ ਜੋੜੇ ਸੰਤ ਸ਼ਿੰਗਾਰਾ ਸਿੰਘ ਤੇ ਬੀਬੀ ਸਵਰਨ ਕੌਰ ਤੋਂ ਬਿਨਾਂ ਅੱਜ ਕਲ੍ਹ ਡੇਰਿਆਂ ਦੇ ਮੁੰਤਜ਼ਿਮ, ਸੰਤ ਦਿਆਲ ਸਿੰਘ ਭਗਵਾੜਾ, ਸੰਤ ਗੁਰਦਿਆਲ ਸਿੰਘ ਰਾਇਸਰੀ, ਸੰਤ ਗੁਰਦਿਆਲ ਸਿੰਘ ਸਪੁੱਤਰ ਸੰਤ ਮਘਰ ਸਿੰਘ ਖਾਰਾ ਸੰਤ ਨਗਰ, ਸੰਤ ਇੰਦਰ ਸਿੰਘ, ਸੰਤ ਰੇਸ਼ਮ ਸਿੰਘ ਮੰਗਪੁਰ ਤੇ ਸੰਤ ਜੋਗਾ ਸਿੰਘ ਜੌਹਲ ਵੀ ਆਏ ਗਏ ਦਾ ਧਿਆਨ ਰਖਦੇ ਹਨ । ਕਵੀ ਬਾਜ ਸਿੰਘ ਦਾ ਸਪੁੱਤਰ ਕਵੀ ਸੁਰਜੀਤ ਸਿੰਘ, ਸੇਠ ਗਿਆਨ ਸਿੰਘ ਮੰਡੀ, ਤੇ ਕੁਝ ਹੋਰ ਸਿੰਘ ਦੀਵਾਨ ਵਿਚ ਖੜੇ ਹੋ ਕੇ ਆਉਣ ਜਾਣ ਵਾਲਿਆਂ ਨੂੰ ਥਾਂ ਸਿਰ ਬੈਠਾਣ ਦੀ ਸੇਵਾ ਕਰਦੇ ਹਨ ।

### ਲਉਢੇ ਵੇਲੇ

ਮੈਂ ਕਥਾ ਉਪਰੰਤ 3 ਵਜੇ ਦੀਵਾਨ ਵਿਚ ਪੁੱਜਾ । ਸਤਿਗੁਰੂ ਜੀ ਕੈਂਚਰ ਵਿਚ ਤੇ ਹੋਰ ਸਾਰੀ ਸੰਗਤ ਹੱਥ ਜੋੜੀ ਦੁਆਲੇ ਖੜੇ ਸੀ । ਪੂਰਬਾ ਮਹਿੰਦਰ ਸਿੰਘ ਅਰਦਾਸ ਕਰ ਰਿਹਾ ਸੀ । 'ਬੋਲੇ ਸੋ ਨਿਹਾਲ' ਦੀ ਥਾਂ ਸੰਗਤ ਚੁੱਪ ਕਰ ਕੇ ਭਜਨ ਕਰਨ ਬੈਠ ਗਈ । ਸਤਿਗੁਰੂ ਜੀ ਦੇ ਸੱਜੇ ਖੱਬਿਓਂ ਨਰ ਨਾਰਾਂ ਦੀਆਂ ਕਤਾਰਾਂ ਨਦੀਆਂ ਵਾਂਗ ਗੁਰੂ ਸਾਗਰ ਵਲ ਵਹਿੰਦੀਆਂ ਜਾ ਰਹੀਆਂ ਸਨ । ਸ਼ੋਭਾ ਸਾਗਰ ਨੂੰ ਮੱਥਾ ਟੇਕ

ਥਾਉਂ ਥਾਈਂ ਬੈਠਿਆ ਜਾ ਰਿਹਾ ਹੈ। ਨੌਜਵਾਨ, ਬੱਚੇ ਬੁੱਢੇ ਸ਼ਾਂਤੀ ਪੂਰਵਕ, ਸ਼ਰਧਾ ਭਾਵ ਨਾਲ ਮੱਥਾ ਟੇਕਦੇ ਜਾ ਰਹੇ ਹਨ। ਸਾਰਾ ਦ੍ਰਿਸ਼ ਦੇਵੀ ਪ੍ਰਭਾਵ ਵਾਲਾ ਹੈ।

4 ਵਜੇ ਨਾਮ ਸਿਮਰਨ ਸਮਾਪਤੀ ਦੀ ਅਰਦਾਸ ਉਪਰੰਤ, ਸੰਤ ਮਹਿੰਦਰ ਸਿੰਘ ਬਾਲੀ ਨਗਰ ਦੇ ਲੜਕਿਆਂ ਜੁਝਾਰ ਸਿੰਘ-ਕੁਲਵੰਤ ਸਿੰਘ ਨੇ 'ਜਾਗੀਏ ਗੋਪਾਲ ਲਾਲ' ਰਾਗ ਭੂਪਾਲੀ ਵਿਚ ਗਾਉਣ ਪਿੱਛੋਂ, ਰਾਗੀ ਸੁਜਾਨ ਸਿੰਘ ਨੇ 'ਨਾਰਾਇਣ ਨਰਪਤ ਨਮਸਕਾਰ' ਭੀਮ ਪਲਾਸੀ ਵਿਚ ਧਰੁਪਦ ਗੌਂਵਿਆਂ। ਫਿਰ ਮਹਾਰਾਜ ਬੀਰ ਸਿੰਘ ਜੀ ਦੀ ਵਾਰੀ ਆਈ। ਇਹਨਾਂ 'ਦੇਹੁ ਸੰਦੇਸਰੋ' ਸ਼ਬਦ ਦੀ ਮੰਗ ਰਾਗੀਆਂ ਤੋਂ ਕੀਤੀ। ਪਰ ਉਹ ਬਰਵਾ ਗਾਉਣਾ ਚਾਹ ਰਹੇ ਸਨ, ਇਹ ਸ਼ਬਦ ਆ ਨਹੀਂ ਸੀ ਰਿਹਾ। ਸੁ ਮਹਾਰਾਜ ਜੀ ਸਤਿਗੁਰੂ ਜੀ ਦੇ ਸਨਮੁਖ ਰਾਗੀਆਂ ਵਾਲੀ ਥਾਂ ਬੈਠ ਕੇ ਖਿੰਗੀ ਦੀ ਤਬਲਾ ਸੰਗਤ ਵਿਚ ਗਾਉਣ ਲਗੇ। ਸਤਿਗੁਰੂ ਜੀ 'ਦੇਹੁ ਸੰਦੇਸਰੋ' ਦੇ ਸੁਭਾਵਕ ਸਹਾਇਕ ਸਨ।

ਅੱਜ ਦੀਵਾਨ ਵਿਚ ਸ. ਚਰਨ ਸਿੰਘ, ਸ. ਸੁਖਦੇਵ ਸਿੰਘ ਆਦਿ ਪਿੰਡ ਤੰਣੀ ਸਾਹਿਬ ਦੇ, ਕੀਰਤਨ ਸੁਣਨ ਆਏ। ਭੋਗ ਪੈਣ ਉਪਰੰਤ, ਸਤਿਗੁਰੂ ਜੀ ਨੇ ਤੁਰੇ ਤੁਰੇ ਜਾਂਦਿਆਂ ਇਹਨਾਂ ਦੀ ਦੋਬਾਰਾ ਨਮਸਕਾਰ ਪਰਵਾਨ ਕੀਤੀ, ਕੁਝ ਬਚਨ ਵੀ ਇਹਨਾਂ ਨਾਲ ਕੀਤੇ। ਮੈਂ ਰਤਾ ਨਵੇਕਲਾ ਸਾਂ।

ਗੋਲ ਛੱਪਰ ਵਲੋਂ ਤੁਰੇ ਆਉਂਦੇ ਉਸਤਾਦ ਪਿਆਰਾ ਸਿੰਘ ਦਿੱਲੀ ਨੇ ਸੰਤ ਹਰਭਜਨ ਸਿੰਘ ਸਿਤਾਰ ਨੂੰ ਪਰੇਰਨਾ ਦਿਤੀ ਕਿ ਆਸਾ ਦੀ ਵਾਰ ਵਿਚ ਸਿਤਾਰ ਸਮੇਤ ਆਉਣ ਨਾਲ ਗੁਰੂ ਕੀਆਂ ਖੁਸ਼ੀਆਂ ਵਧੇਰੇ ਪ੍ਰਾਪਤ ਹੋਣਗੀਆਂ ਅਤੇ ਕੀਰਤਨ ਹੋਰ ਰਸ ਭਰਪੂਰ ਹੋ ਜਾਵੇਗਾ। ਹਰਭਜਨ ਸਿੰਘ ਨੇ ਵੀ ਪਰਵਾਨ ਕੀਤਾ।

### ਅਸਾਂ ਲੜਨਾ ਨਹੀਂ

ਸਤਿਗੁਰੂ ਜੀ ਨੇ ਮੇਰੀ ਫੋਟੋਕਸ਼ੀ ਵਿਚ ਰੁਚੀ ਦਸਦਿਆਂ ਕਿਹਾ : ਮੈਂ ਵੀ ਇਹੋ ਚਾਂਹਦਾ ਹਾਂ ਕਿ ਮਹਾਰਾਜ ਜੀ ਭਾਵੇਂ ਲੜਨ ਦੇ ਰੁਖ਼ ਵਿਚ ਰਹਿਣ ਪਰ ਅਸਾਂ ਲੜਨਾ ਨਹੀਂ। ਕੋਈ ਮੌਕਾ ਅਜਿਹਾ ਨਹੀਂ ਆਉਣ ਦੇਣਾ ਚਾਹੀਦਾ। ਅੱਜ ਵੱਡਾ ਕਾਕਾ (ਠਾਕੁਰ ਦਲੀਪ ਸਿੰਘ) ਕਹਿੰਦਾ ਸੀ, ਸੰਗਤ ਨੂੰ ਆਪਣੀ ਅਮਰੀਕਾ ਯਾਤਰਾ ਦੀ ਫ਼ਿਲਮ ਦਿਖਾਈਏ। ਮੈਂ ਕਿਹਾ, ਪਹਿਲਾਂ ਮਹਾਰਾਜ ਬੀਰ ਸਿੰਘ ਜੀ ਤੋਂ N. O. C. (ਨੋ ਉਬਜੈਕਸ਼ਨ ਸਰਟੀਫੀਕੇਟ ਅਰਥਾਤ ਕੋਈ ਇਤਰਾਜ਼ ਨਹੀਂ) ਦਾ ਸਰਟਫੀਕੇਟ ਲੈ ਲੈ। ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਨਾਮ ਵਰਤ ਕੇ ਆਪਣੀ ਨਾਂਹ ਕਰ ਦੇਣਗੇ।

ਦੇਖੋ ਮਹਾਰਾਜ ਜੀ ਪ੍ਰਤੀ ਸਤਿਗੁਰੂ ਜੀ ਦੀ ਭਾਵਨਾ ਦਾ ਪਤਾ ਲਗਦਾ ਹੈ।

ਸਤਿਗੁਰੂ ਜੀ ਜਲ ਪਾਨ ਕਰ ਕੇ ਸਾਰਾ ਰਾਮਸਰ ਇਲਾਕਾ ਬੁਹਾਰਨ ਦੇ ਕੰਮ ਵਿਚ ਜਾ ਲਗੇ। ਨਾਲ ਨਿੱਤ ਵਾਲੇ ਚੋਣਵੇਂ ਸਿੰਘ ਸਨ।

### ਸੰਤ ਗੁਰਮੁਖ ਸਿੰਘ ਬੱਬਰ ਦੇ ਡੇਰੇ

ਕੁਛ ਬਜ਼ੁਰਗਾਂ ਦੀ ਫੋਟੋਕਸ਼ੀ ਕਰਦਿਆਂ ਜਾਂ ਮੈਂ ਸੂਬੇਦਾਰ ਗੁਰਮੁਖ ਸਿੰਘ ਬੱਬਰ

(ਭੈਣੀ ਸਾਹਿਬ ਡੇਰੇ ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦਾ ਪ੍ਰਬੰਧਕ) ਦੀ ਫੋਟੋ ਲੈਣ ਗਿਆ ਤਾਂ ਉਸ ਨੇ ਕਿਹਾ : ਸਤਿਗੁਰੂ ਜੀ ਏਸੇ ਲਈ ਉਮਰ ਦੇ ਆਖਰੀ ਹਿੱਸੇ (82-83) ਵਿਚ ਗਿਆਂ ਨੂੰ ਏਥੇ ਲਿਆਏ ਹਨ ਕਿ ਵੇਖ ਲਓ ਗੁਰੂ ਪਿਤਾ ਦੇ ਭੈਣੀ ਸਾਹਿਬ ਨੂੰ, ਕੁਛ ਘਟਾਇਆ ਨਹੀਂ, ਵਧਾਇਆ ਈ ਹੈ। ਢਾਹਿਆ ਨਹੀਂ, ਉਸਾਰਿਆ ਹੀ ਹੈ।

ਸੰਤ ਗੁਰਮੁਖ ਸਿੰਘ ਦੇ ਡੇਰਿਓਂ ਨਿਕਲਿਆ ਤਾਂ ਅੱਗੇ ਹਰੀ ਮੰਦਰ ਦੇ ਨਜ਼ੀਕ ਸਤਿਗੁਰੂ ਜੀ ਸੇਵਕਾਂ ਨਾਲ ਬੁਹਾਰੀ (ਝਾੜੂ) ਫੇਰ ਰਹੇ ਸਨ।

## ਵੀਡੀਓ ਫੋਟੋ ਪ੍ਰਦਰਸ਼ਨੀ

ਸ਼ਾਮ ਦੇ ਦੀਵਾਨ ਵਿਚ ਕੀਤੇ ਐਲਾਨ ਅਨੁਸਾਰ ਸ਼ਾਮੀਂ 7 ਵਜੇ ਹਰੀ ਮੰਦਰ ਪਾਸ ਠਾਕਰ ਦਲੀਪ ਸਿੰਘ ਜੀ ਤੇ ਉਨ੍ਹਾਂ ਦੇ ਸਹਾਇਕ ਪ੍ਰੋਜੈਕਟਰ ਫਿਟ ਕਰਕੇ ਸਾਧ ਸੰਗਤ ਨੂੰ ਵਿਦਿਅਕ ਸੰਮੇਲਨਾਂ ਵਿਚ ਬੱਚਿਆਂ ਨੂੰ ਇਨਾਮ, ਅਫਰੀਕਾ ਦੇ ਜੰਗਲਾਂ ਵਿਚ ਜਾਨਵਰ, ਬੀਬਾ ਜੀ ਦੇ ਘਰ ਅੰਮ੍ਰਿਤ ਛਕਾਉਣ ਅਤੇ ਸੰਤ ਹਰਬੰਸ ਸਿੰਘ ਘੁੱਲਾ ਤੇ ਸੰਤ ਖਜ਼ਾਨ ਸਿੰਘ ਹੁਰਾਂ ਦੀਆਂ ਵੀਡੀਓ ਫੋਟੋ ਵਿਖਾ ਰਹੇ ਸਨ।

ਮੈਂ ਤਾਂ ਲੰਮਾ ਸਮਾਂ ਬੀਬਾ ਜੀ ਦੇ ਸਹੁਰਾ ਸਾਹਿਬ ਸੰਤ ਮਹਿੰਦਰ ਸਿੰਘ ਨਾਲ ਵਿਚਾਰ ਚਰਚਾ ਵਿਚ ਰੁੱਝਾ ਰਿਹਾ। ਸ. ਮਹਿੰਦਰ ਸਿੰਘ ਵਿਦਾਂਤ ਸ਼ਾਸਤਰ ਦੇ ਚੰਗੇ ਜਾਣਕਾਰ ਹਨ।

## 10 ਅਕਤੂਬਰ 1981, ਸ਼ਨੀਵਾਰ
## ਸ੍ਰੀ ਭੈਣੀ ਸਾਹਿਬ, ਮੇਲਾ

ਸਵੇਰ ਦੇ ਦੀਵਾਨ ਤੋਂ ਮੈਂ ਕਾਫ਼ੀ ਪਛੜ ਗਿਆ। ਰਾਗੀ ਸਿੰਘ ਅਨੰਦ ਦੀ ਅੰਤਮ ਪਉੜੀ ਪੜ੍ਹ ਰਹੇ ਸਨ। ਅਰਦਾਸ ਵਿਚ ਬਾਬਾ ਜੋਗਾ ਸਿੰਘ ਦੀ ਦੇਹ ਅਰੋਗਤਾ ਦੀ ਮੰਗ ਕੀਤੀ ਗਈ। 6.00 ਵਜ ਚੁਕੇ ਸਨ।

ਪੰ: ਗੋਪਾਲ ਸਿੰਘ ਦੀ ਥਾਂ ਸਵੇਰ ਦਾ ਭਾਸ਼ਣ ਸੰਤ ਜੀਉਣ ਸਿੰਘ ਕਵੀਸ਼ਰ ਸੰਤ ਨਗਰ ਨੇ ਕੀਤਾ। ਵਿਸ਼ਾ ਸੀ, ਸੰਤ ਸੰਮਾ ਸਿੰਘ ਤੰਬੋਲੀ ਕੇ ਖੂਹ (ਮਾਂਗਾ, ਜ਼ਿਲਾ ਲਾਹੌਰ) ਦਾ ਦ੍ਰਿਸ਼ਟਾਂਤ ਅਨੁਸਾਰ ਸੰਤ ਵਸਾਵਾ ਸਿੰਘ ਜੀਆ ਬੱਗਾ ਦੀ ਸ਼ਰਣ ਜਾਕੇ ਕਿਵੇਂ ਸਾਧਾਰਨ ਤੋਂ ਮਹਾਨ ਸੰਤ ਬਣ ਗਿਆ। ਅਤੇ ਇਕ ਵਾਰ ਸੰਮਾ ਸਿੰਘ ਜੀ ਨੇ 'ਗੋਬਿੰਦ' ਦੇ ਬੋਲੇ ਨਾਲ ਹੀ, ਬਿਨਾ ਪਦਾਰਥ ਹੁੰਦਿਆਂ ਹੋਲਾ ਕਰਵਾ ਦਿੱਤਾ। ਜਿਸ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦਰਸ਼ਨ ਦਿੱਤੇ।

ਮੈਂ ਸਤਿਗੁਰੂ ਜੀ ਪਾਸ ਨਵੇਂ ਵਕਤਾ ਦੀ ਪ੍ਰਸ਼ੰਸਾ ਕੀਤੀ ਤਾਂ ਸਤਿਗੁਰੂ ਜੀ ਨੇ ਪੰ: ਜੀ ਨੂੰ ਚੇਤੇ ਕੀਤਾ। ਕਿਹਾ : ਏਸੇ ਗੱਲ ਨੂੰ ਪੰਡਿਤ ਜੀ ਕਰਦੇ ਤਾਂ ਹੋਰ ਵੀ ਰਸ ਮਈ ਕਰ ਦਿੰਦੇ। ਉਹ ਭਜਨ ਬਾਣੀ ਵੀ ਕਰਦੇ ਹਨ ਜਿਸਦਾ ਪ੍ਰਭਾਵ ਉਨ੍ਹਾਂ ਦੀ ਜ਼ਬਾਨ ਤੇ ਹੁੰਦਾ ਹੈ।

ਪੰਡਿਤ ਜੀ ਨੇ ਮੇਰੇ ਨਾਲ ਸਨੇਹ ਕਰਦਿਆਂ ਕਈ ਵਾਰ ਉਨ੍ਹਾਂ ਦੇ ਡੇਰੇ ਲੰਗਰ ਛਕਣ ਦਾ ਆਗਹਿ ਕੀਤਾ ਹੈ। ਕੱਲ੍ਹ ਮੈਂ ਇਨ੍ਹਾਂ ਦੇ ਡੇਰੇ ਗਿਆ ਤਾਂ ਓਥੇ ਹੋਰ ਵੀ ਕਈ ਸਿੰਘ ਪ੍ਰਸ਼ਾਦ ਛਕ ਰਹੇ ਸਨ। ਪੰਡਿਤ ਜੀ ਦੇ ਡੇਰੇ ਸੰਤ ਹਰਦਿਤ ਸਿੰਘ (70) ਸਪੁੱਤਰ ਸੰਤ ਕਿਰਪਾਲ ਸਿੰਘ ਫਰਵਾਹੀ ਨੂੰ ਵੇਖ, ਮੈਂ ਪੁੱਛਿਆ : ਕੱਲ੍ਹ ਮੱਥਾ ਟੇਕਣ ਲਗਿਆਂ ਸਤਿਗੁਰਾਂ ਨੂੰ ਇਹਨਾਂ ਬਹੁਤ ਸਾਰੀ ਰਕਮ ਕਿਵੇਂ ਭੇਟਾ ਕਰ ਦਿੱਤੀ ? ਤੇ ਸਤਿਗੁਰੂ ਜੀ ਨੇ ਇਹਨਾਂ ਨੂੰ ਕੀ ਪੁੱਛਿਆ। ਪੰਡਿਤ ਜੀ ਬੋਲੇ : ਤੁਹਾਡੇ ਨਾਲ ਪੜ੍ਹਦੇ ਰਹੇ ਗਿਆਨੀ ਬਲਵੰਤ ਸਿੰਘ ਹੁਰਾਂ ਦਾ ਇਹ ਵੱਡਾ ਭਾਈ ਹੈ। ਫਰਵਾਹੀ (ਸੰਗਰੂਰ) ਪਿੰਡ ਹੈ ਇਸਦਾ। ਗਿਆਨੀ ਜੀ ਤੋਂ ਛੋਟਾ ਭਾਈ ਗੁਰਮੁਖ ਸਿੰਘ ਠਾਕੁਰ (ਸੰਤ ਕਰਮ ਸਿੰਘ ਹਿੰਮਤਪੁਰੇ ਦਾ ਮਹੰਤ ਸੀ) ਕਰਕੇ ਪ੍ਰਸਿਧ ਹੈ। ਹਰਦਿਤ ਸਿੰਘ ਜੀ ਪਾਠ ਆਦਿਕ ਕਰਦੇ ਰਹਿੰਦੇ ਹਨ। ਜਿੰਨੀ ਰਕਮ ਪੂਜਾ ਦੇ ਤੌਰ ਤੇ ਮਿਲਦੀ ਹੈ ਆਪਣੀਆਂ ਸਾਧਾਰਨ ਲੋੜਾਂ ਤੋਂ ਬਚੀ ਹੋਈ ਰਕਮ ਸਤਿਗੁਰੂ ਜੀ ਨੂੰ ਲਿਆ ਭੇਟਾ ਕਰਦੇ ਹਨ। ਛਕਣ ਛਕਾਣ ਤਾਂ ਗ੍ਰਿਸਤੀਆਂ ਦੇ ਘਰਾਂ 'ਚੋਂ ਵੈਸੇ ਹੀ ਹੋ ਜਾਂਦਾ ਹੈ। ਖਰਚ ਕਿਤੇ ਵਿਰਲਾ ਹੀ ਹੁੰਦਾ ਹੈ। ਇਹ ਛਿਮਾਹੀ ਜਾਂ ਸਾਲ ਪਿਛੋਂ ਜਦੋਂ ਵੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਉਣ ਬਾਕੀ ਬਚੀ ਰਕਮ ਮੱਥਾ ਟੇਕ ਦਿੰਦੇ ਹਨ। ਇਕ ਵਾਰ ਸਤਿਗੁਰੂ ਜੀ ਨੇ ਹਰਦਿੱਤ ਸਿੰਘ ਨੂੰ ਪੁੱਛਿਆ ਕਿ ਇਕ ਪਾਠ ਦੀ ਭੇਟਾ ਕਿੰਨੀ ਕੁ ਹੋ ਜਾਂਦੀ ਹੈ। ਸਿੰਘ ਨੇ ਦੱਸਿਆ : ਜੀ ਆਮ ਕਰਕੇ 25/- ਹੋ ਜਾਂਦੇ ਹਨ। ਬਾਕੀ ਕਿਸੇ ਨਾਲ ਕਰਮੀ ਦਾ ਨਹੀਂ, ਅਰਥਾਤ ਨਿਸਚਿਤ ਨਹੀਂ ਕਰੀ ਦੇ, ਜੋ ਮਿਲ ਜਾਏ ਉਸੇ ਨੂੰ 'ਧੰਨ ਭਾਗ' ਸਮਝੀ ਦਾ ਹੈ, ਜਾਂ ਸੰਤੋਖ ਕਰੀਦਾ ਹੈ।

ਇਹਨਾਂ ਫਰਵਾਹੀ ਦੇ ਵਾਸੀਆਂ ਦੀਆਂ ਤਿੰਨ ਭੈਣਾ ਸਨ ਜਿਨ੍ਹਾਂ 'ਚੋਂ ਇਕ ਬੀਬੀ ਸੰਤ ਕੌਰ ਸੰਤ ਜਗਤ ਸਿੰਘ ਦਰਜ਼ੀ ਪਿੰਡ ਭੈਣੀ ਸਾਹਿਬ ਦੀ ਸਿੰਘਣੀ ਸੀ।

### ਸਤਿਗੁਰੂ ਜੀ ਤੇ ਪ੍ਰਯੋਗ ਵਾਲਿਆਂ ਦੀ ਫੋਟੋ

6.45 ਮੈਨੂੰ ਸੁਨੇਹਾ ਮਿਲਿਆ ਕਿ 7.45 ਤਕ ਨਵੀਂ ਕੋਠੀ ਆ ਜਾਵਾਂ। ਏਥੇ ਸੰਗਤ ਨਾਲ ਸ੍ਰੀ ਸਤਿਗੁਰੂ ਜੀ ਦੀ ਫੋਟੋ ਵਿਵਸਥਾ ਸੀ। ਪੂਰੇ ਵਕਤ ਸਿਰ ਪਹੁੰਚਾ ਤਾਂ ਵੱਡੇ ਠਾਕੁਰ ਜੀ ਅਤੇ ਉਨ੍ਹਾਂ ਦੀ ਟੀਮ, ਸ੍ਰੀ ਗੁਰਮੁਖ ਸਿੰਘ ਲੁਹਾਰਾਂ, ਸੁਖਦੇਵ ਸਿੰਘ ਸੁਖੀ ਅਤੇ ਜਸਪਾਲ ਸਿੰਘ ਹੁਸ਼ਿਆਰਪੁਰ ਆਦਿਕ, ਕੈਮਰੇ, ਮੂਵੀ, ਵੀਡੀਓ ਕੈਮਰਾ ਥਾਂ ਸਿਰ ਫਬਾ ਰਹੇ ਸਨ। ਕੈਮਰਿਆਂ ਦੇ ਸਾਹਮਣੇ ਉਹ ਇਸ਼ਤਰੀਆਂ ਪੁਰਸ਼ ਬੈਠੇ ਜਾਂ ਖਲੋਤੇ ਸਨ ਜਿਨ੍ਹਾਂ ਇਸ ਪ੍ਰਯੋਗ ਵਿਚ ਭਾਗ ਲਿਆ ਸੀ।

8.00 ਵਜੇ ਤਾਂ ਸ੍ਰੀ ਸਤਿਗੁਰੂ ਜੀ ਦੇ ਪੁਰਾਣੀ ਕੋਠੀ ਦੇ, ਨਵੀਂ ਦੇ ਸਿਹਨ ਵਲ ਖੁਲ੍ਹਦੇ ਦੁਆਰ ਦੀ ਦਹਿਲੀਜ਼ ਦੀ, ਉਪਰਲੀ ਬਾਹੀ ਨੂੰ ਹੱਥ ਪਾ, ਅਗਾਂਹ ਨੂੰ ਵੇਖਣ ਲਈ ਝੁਕਿਆਂ ਦੇ ਦਰਸ਼ਨ ਹੋਏ। ਫਿਰ ਆਪ ਵੀ ਆਪਣੇ ਲਈ ਨਿਸਚਿਤ ਸਥਾਨ ਉਤੇ ਸੋਫੇ ਉਪਰ ਸੰਗਤ ਵਿਚਾਲੇ ਆ ਸਸ਼ੋਭਤ ਹੋਏ। ਤੇ ਫੋਟੋਗ੍ਰਾਫ਼ੀ ਹੋਣ ਲਗੀ। ਮੈਂ ਵੀ ਨੇੜੇ ਨੇੜੇ ਜਾਂ ਵਖ ਵਖ ਗਰੁਪਾਂ ਦੀਆਂ ਫੋਟੋ ਉਤਾਰ ਲਈਆਂ।

ਠਾਕੁਰ ਜੀ ਨੇ ਵੀ ਜੀ ਭਰ ਕੇ ਸਮੁਚੇ ਗਰੁਪ ਦੀ ਫੋਟੋਕਸ਼ੀ ਕੀਤੀ।

## ਦਾਸਤਾਨਿ ਕੋਚ ਗੁਰਦਿਆਲ ਸਿੰਘ

ਦੁਪਹਿਰੇ, ਮੈਨੂੰ ਮੇਰੇ ਡੇਰੇ ਦੇ ਸਾਹਮਣੇ ਵਾਲੇ ਕਮਰੇ ਵਿਚ, ਬੈਠੇ ਸ. ਗੁਰ-ਦਿਆਲ ਸਿੰਘ ਹਾਕੀ ਕੋਚ ਨਾਲ ਗੱਲ ਕਰਨ ਦਾ ਮੌਕਾ ਮਿਲਿਆ। ਉਸ ਦੱਸਿਆ : ਪਿੰਡ ਸ਼ਕਰੀ, ਸਰਹਾਲੀ ਜ਼ਿਲਾ ਅੰਮ੍ਰਿਤਸਰ ਦੀ ਹੀ ਇਕ ਬਸਤੀ ਹੈ, ਜਿਥੋਂ ਸਾਡੇ ਪਿਤਾ ਸ. ਅਰਜਨ ਸਿੰਘ ਤੇ ਉਨ੍ਹਾਂ ਦੇ ਭਰਾ ਸ. ਸੂਰਤ ਸਿੰਘ, ਸ. ਮੂਰਤ ਸਿੰਘ, ਸ. ਜੋਗਿੰਦਰ ਸਿੰਘ ਅਤੇ ਸ. ਮਹਿੰਦਰ ਸਿੰਘ (ਬੀਬਾ ਸਾਹਿਬ ਕੌਰ ਜੀ ਦੇ ਸਹੁਰਾ ਸਾਹਿਬ) ਜ਼ਿਲਾ ਗੰਗਾ ਨਗਰ (ਬੀਕਾਨੇਰ) ਪਹਿਲਾਂ 27 ਚੱਕ ਵਿਚ ਜਾ ਆਬਾਦ ਹੋਏ। ਫਿਰ ਓਥੋਂ ਜ਼ਮੀਨ ਵੇਚ ਕੇ 17-ਓ ਚੱਕ ਵਿਚ ਆਏ ਜਿਥੇ ਜ਼ਮੀਨ ਦੇ ਕ੍ਰਟੀ ਬਣ ਗਈ। ਪਿਤਾ ਜੀ ਨੂੰ ਪੂਰੇ ਹੋਇਆਂ 6 ਸਾਲ ਹੋ ਗਏ ਹਨ। ਸ. ਮਹਿੰਦਰ ਸਿੰਘ ਦੇ ਉੱਦਮ ਨਾਲ ਮੇਰਾ ਵੱਡਾ ਭਰਾ ਕਰਮ ਸਿੰਘ ਤਾਂ ਨਾਮਧਾਰੀ ਬਣ ਗਿਆ ਪਰ ਮੈਂ ਤਾਂ ਗ੍ਰੰਥ ਸਾਹਿਬ ਦੀ ਗੁਰਤਾ ਨੂੰ ਹੀ ਤਸਲੀਮ ਕਰਦਾ ਰਿਹਾ। ਮੈਥੋਂ ਵੱਡਾ ਹਰਪਾਲ ਸਿੰਘ ਨਿਰੰਕਾਰੀ ਪ੍ਰਭਾਵ ਹੇਠ ਸੀ। ਜਦੋਂ ਅਸਾਂ ਤਿੰਨਾਂ ਭਰਾਵਾਂ ਬੈਠਣਾ ਮਾਨਤਾ ਦੇ ਮਸਲੇ ਤੇ ਬਹਿਸ ਕਰਦੇ ਰਹਿਣਾ। ਪਰ ਭਰਾ ਕਰਮ ਸਿੰਘ ਦਾ ਵਿਸ਼ਵਾਸ ਚਾਚਾ ਮਹਿੰਦਰ ਸਿੰਘ ਦੀ ਸੰਗਤ ਕਾਰਨ ਅਤੁੱਟ ਰਿਹਾ।

"ਮੈਂ 20 ਸਾਲ ਫੌਜ ਵਿਚ ਨੌਕਰੀ ਕੀਤੀ। ਮੇਰੇ ਵਿਚਾਰ ਵੀ ਉਥੇ ਪੁਖ਼ਤਾ ਹੋਏ। ਆਪਣੀ ਜ਼ਮੀਨ ਵੀ ਸੀ। ਗੋਡੇ ਦੇ ਨਾਕਾਰਾ ਹੋ ਜਾਣ ਕਾਰਨ ਮੈਂ ਨੌਕਰੀ ਛੱਡ ਘਰ ਆ ਖੇਤੀ ਬਾੜੀ ਸੰਭਾਲੀ, ਜਿਸ ਦਿਨ ਸਤਿਗੁਰੂ ਜੀ ਪਿੰਡ ਪਨਿਹਾਰੀ ਆਏ, ਮੈਂ ਉਨ੍ਹਾਂ ਦੇ ਮੱਥੇ ਨਹੀਂ ਸਾਂ ਲਗਣਾ ਚਾਹੁੰਦਾ। ਮੈਂ ਉਸ ਵੇਲੇ ਦਾੜ੍ਹੀ ਕੱਟ ਰਿਹਾ ਸਾਂ। ਮੇਰੇ ਘਰ ਵਾਲੀ ਨੇ ਮੇਰੇ ਹਥੋਂ ਸ਼ੀਸ਼ਾ ਕੈਂਚੀ ਖੋਹ ਹੀ ਲਏ, ਜਦੋਂ ਸਤਿਗੁਰੂ ਜੀ ਸਾਡੇ ਵਿਹੜੇ ਵਿਚ ਚਰਨ ਧਰ ਰਹੇ ਸਨ, ਮੈਂ ਕੀ ਕੁਝ ਕਰ ਰਿਹਾ ਸਾਂ।

"ਪਰ ਮੈਂ ਗੁਰੂਕਿਆਂ ਦੇ ਮੱਥੇ ਨਾ ਲਗਣ ਦੀ ਇੱਛਾ ਨਾਲ, ਘਰ ਛੱਡ, ਆਪਣੇ ਖੇਤ ਛੱਡ, ਨੇੜੇ ਦੀ ਬੰਬੀ ਦਾ ਮੋਹ ਤਿਆਗ ਕੇ, ਦੂਰ ਸੇਠਾਂ ਦੀ ਬੰਬੀ ਤੇ ਨਹਾਣ ਚਲਾ ਗਿਆ। ਸਤਿਗੁਰਾਂ 8 ਵਜੇ ਆਉਣਾ ਤੇ 9 ਵਜੇ ਚਲੇ ਵੀ ਜਾਣਾ ਸੀ। ਮੈਂ ਉਨ੍ਹਾਂ ਦੇ ਘਰ ਆਉਣ ਦੇ ਵਕਤ ਨੂੰ ਜਾਣ, ਟਪਾ ਕੇ 9 ਵਜੇ ਤੋਂ ਕੁਝ ਮਿੰਟ ਬਾਅਦ ਹੀ ਘਰ ਪੁੱਜਾ। ਤਾਂ ਸਤਿਗੁਰੂ ਜੀ ਭਰਾ ਕਰਮ ਸਿੰਘ ਦੇ ਘਰ ਦਰਸ਼ਨ ਦੇ ਰਹੇ ਸਨ। ਮੇਰੇ ਘਰ ਵਾਲੀ ਗ੍ਰਹਿ ਪਵਿਤਰਤਾ ਲਈ ਗੁਰੂ ਕੇ ਚਰਨ ਘਰ ਪੁਆਣੇ ਚਾਹ ਰਹੀ ਸੀ। ਪਰ ਮੈਂ ਇਨਕਾਰੀ ਸਾਂ।

"ਖਉਰੇ ਪੂਰਬਲੇ ਕਰਮ ਪ੍ਰਬਲ ਹੋ ਗਏ। ਸਤਿਗੁਰੂ ਜੀ ਕਿਸੇ ਦੇ ਕਹੇ ਕਹਾਏ ਹੀ ਸਾਡੇ ਘਰ ਚਰਨ ਪਾਉਣ ਚਲੇ ਆਏ। ਲੱਜੋਂ ਕੁਲੱਜੇਂ, ਨਵੀਂ ਕੱਟੀ ਦਾੜ੍ਹੀ ਦੀ ਸ਼ਰਮ ਮਹਿਸੂਸ ਕਰਦਿਆਂ, ਮੈਂ ਅੱਗਲਵਾਂਢੀ ਹੋ ਬੂਹਾ ਖੋਲ੍ਹਣ ਚਲਾ ਗਿਆ। ਮੇਰੀ ਬੈਠਕ ਵਿਚ ਜਿੱਤੀਆਂ ਹੋਈਆਂ ਟ੍ਰਾਫੀਆਂ, ਮੈਡਲਾਂ ਆਦਿ ਦੀਆਂ ਧਾਂਕਾਂ ਨੂੰ ਵੇਖ ਸਤਿਗੁਰੂ ਜੀ ਬੜਾ ਪ੍ਰਸੰਨ ਹੋਏ। ਹਿੰਦੁਸਤਾਨ ਦੀ ਐਸੀ ਕੋਈ ਟ੍ਰਾਫੀ ਨਹੀਂ, ਜਿਹੜੀ

ਮੈਂ ਨਹੀਂ ਜਿੱਤੀ। ਅਜੇ ਮੈਂ ਪਟਿਆਲਿਓਂ N. I. S. ਨਹੀਂ ਕੀਤੀ ਹੋਈ ਤਾਂ ਵੀ ਫੌਜ ਵਿਚ ਮੈਂ ਹੀ ਹਾਕੀ ਕੋਚ ਸਾਂ। ਡਿਗਰੀ ਪ੍ਰਾਪਤ ਕੋਚਾਂ ਨੂੰ ਅਜੇ ਇਹ ਮਾਣ ਪ੍ਰਾਪਤ ਨਹੀਂ ਹੋਇਆ। ਸਤਿਗੁਰੂ ਜੀ ਨੇ ਬਿਨਾਂ ਮੇਰੀ ਦਾੜ੍ਹੀ ਦੀ ਫੱਗਾਈ ਨੋਟ ਕੀਤਿਆਂ ਮੇਰੇ ਬੱਚਿਆਂ ਬਾਰੇ ਤੇ ਹੋਰ ਘਰੇਲੂ ਗੱਲਾਂ ਮੇਰੇ ਨਾਲ ਸਾਂਝੀਆਂ ਕੀਤੀਆਂ ਅਤੇ ਮਸਤਾਨਗੜ੍ਹ ਜਾ ਠਾਕੁਰ ਜੀ ਨੂੰ ਹੁਕਮ ਕੀਤਾ : ਉਸ ਨੂੰ ਰੱਖਣਾ ਹੈ।

"ਮੇਰੇ ਸਭ ਇਨਕਾਰ, ਮਜਬੂਰੀਆਂ ਭੰਨ ਕੇ ਸਤਿਗੁਰਾਂ ਮੈਨੂੰ ਏਥੇ ਲੈ ਆਂਦਾ ਹੈ। ਸਤਿਗੁਰਾਂ ਦੀ ਕਿਰਪਾ ਨਾਲ ਘਰ ਵਾਲੀ ਦੀ ਫਿੱਟਾਂ ਦੀ ਬਿਮਾਰੀ ਨੂੰ ਉਸੇ ਦਿਨ ਤੋਂ ਆਰਾਮ, ਚੜ੍ਹਦੇ ਸੂਰਜ ਵਾਂਗ ਹੋ ਰਿਹਾ ਹੈ। ਕਿਸੇ ਦਵਾਈ ਦੀ ਲੋੜ ਨਹੀਂ ਪਈ। ਘਰ ਮੈਨੂੰ ਏਥੇ ਬਣਾ ਦੇਣ ਲਗੇ ਹਨ। ਪਸ਼ੂ ਪਾ ਮੈਂ ਆਪਣੇ ਰੱਖ ਲਵਾਂ ਗਾ। ਰੋਟੀ ਮੈਂ ਘਰ ਦੀ ਪੱਕੀ ਖਾਵਾਂਗਾ, ਬੱਚਿਆਂ ਨੂੰ ਹਾਕੀ ਸਿਖਲਾਵਾਂਗਾ। 1000/- ਮੇਰੇ ਲਈ ਨਕਦ ਪਰਵਾਨ ਕੀਤਾ ਗਿਆ ਹੈ। ਪਨਿਹਾਰੀ ਵਿਚ ਰਖੇ ਪਸ਼ੂ ਮੈਂ ਮਹਿੰਗੇ ਸਸਤੇ ਕਰ ਕੇ ਵੇਚ ਦਿੱਤੇ ਹਨ, ਜ਼ਮੀਨ ਅੱਧ ਭ਼ੋਲੀ ਤੇ ਦੇ ਦਿੱਤੀ ਹੈ। ਆਰਥਕ ਪਖੋਂ ਨੁਕਸਾਨ ਤਾਂ ਹੋਇਆ ਹੀ ਹੈ, ਪਰ ਸਤਿਗੁਰੂ ਜੀ ਨੇ ਖਿੱਚ ਲਿਆਂਦਾ ਹੈ ਪਿਆਰ ਕਰ ਕੇ, ਦੁਲਾਰ ਕਰ ਕੇ। ਹੁਣ ਤਾਂ ਇਹੋ ਅਰਦਾਸ ਹੈ ਸਤਿਗੁਰੂ ਆਪਣਾ ਮੋਹ ਤੇ ਪਿਆਰ ਦਿੱਤੀ ਰਖਣ ਅਤੇ ਕੰਮ ਲਈ ਜਾਣ।"

## ਜਥੇਦਾਰ ਨਿਰੰਜਨ ਸਿੰਘ ਕੱਕੜ

ਕੱਲ੍ਹ ਰਾਤੀਂ ਸੰਤ ਮਹਿੰਦਰ ਸਿੰਘ ਪੂਰਬਾ ਦੇ ਕਮਰੇ ਵਿਚ ਬੈਠੇ, ਜਥੇਦਾਰ ਨਿਰੰਜਨ ਸਿੰਘ 'ਕੱਕੜ' ਤੋਂ ਪਤਾ ਲਗਾ ਕਿ ਉਹ ਤਿੰਨ ਮਹੀਨੇ ਥਾਈਲੈਂਡ ਦੀ ਰਾਜਧਾਨੀ ਬੈਂਕੌਕ ਵਿਚ ਲਾ ਕੇ ਆਏ ਹਨ। ਰੋਜ਼ ਵੱਖ-ਵੱਖ ਘਰਾਂ ਵਿਚ ਦੀਵਾਨ ਲਗਦੇ ਰਹੇ ਹਨ ਅਤੇ ਹਰ ਐਤਵਾਰ ਨੂੰ ਨਵੀਂ ਨਾਮਧਾਰੀ ਧਰਮਸਾਲ ਵਿਚ। ਦੂਜੇ ਪਾਸੇ ਸੰਤ ਬਲਵੰਤ ਸਿੰਘ ਕੀਰਤਨੀਆਂ ਵਿਰੋਧੀ ਗਰੁੱਪ ਦੇ ਕੇਂਦਰ ਵਿਚ ਕੀਰਤਨ ਤਾਂ ਕਰਦੇ ਰਹੇ ਪਰ ਗੁਰੂ ਹਰੀ ਸਿੰਘ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਇਸ ਕਦੇ ਜ਼ਿਕਰ ਤਕ ਨਹੀਂ ਕੀਤਾ।

ਜਥੇਦਾਰ ਕੱਕੜ ਨੇ ਦੱਸਿਆ ਕਿ ਇਕ ਦਿਨ ਦੀਵਾਨ ਵਿਚ ਸ. ਨਰੈਣ ਸਿੰਘ ਨਰੂਲਾ ਨੇ ਉਠ ਕੇ ਮੈਨੂੰ ਜੱਫੀ ਵਿਚ ਲੈ ਕੇ ਆਖਿਆ : ਇਹ ਕਦੋਂ ਸਮਾ ਆਵੇਗਾ ਜਦੋਂ ਸਤਿਗੁਰੂ ਜੀ ਸਾਨੂੰ ਗਲ ਨਾਲ ਲਾਣਗੇ ਅਤੇ ਸਾਰੇ ਨਾਮਧਾਰੀ ਮਿਲ ਕੇ ਬੈਠਣਗੇ। ਜਥੇਦਾਰ ਨੇ ਇਹ ਵੀ ਦੱਸਿਆ ਕਿ ਥਾਈਲੈਂਡ ਦੀਆਂ ਤਮਾਮ ਮਾਈਆਂ ਸਤਿਗੁਰੂ ਜੀ ਦੇ ਚਰਨਾਂ ਵਿਚ ਅਗਾਧ ਸ਼ਰਧਾ ਰਖਦੀਆਂ ਹਨ, ਆਦਮੀ ਉਨ੍ਹਾਂ ਦੇ ਭਾਵੇਂ ਕੈਸੇ ਵੀ ਵਿਚਾਰ ਰਖਦੇ ਹੋਣ।

## ਥਾਈਲੈਂਡ ਦੀ ਸਥਿਤੀ

ਏਥੇ ਹੀ ਪੂਰਬੇ ਨੇ ਇਕ ਪਿਛਲੇ ਥਾਈਲੈਂਡ ਦੌਰੇ ਦੀ ਵਾਰਤਾ ਸੁਣਾਈ। ਇਸਦਾ ਭਾਵ ਇਹ ਸੀ ਕਿ ਇਕ ਵਾਰ ਉਹ ਸਤਿਗੁਰਾਂ ਦੀ ਬਿਨਾ ਆਗਿਆ ਤੋਂ ਹੀ, ਪੰਥਕ

ਮਿਲੇਨੀ ਨੂੰ ਮੁੱਖ ਰਖ ਗਿਆਨੀ ਹਰਬੰਸ ਸਿੰਘ ਨੂੰ ਜਾ ਮਿਲਿਆ। ਤੇ ਆਖਿਆ ਕਿ ਉਹ ਦੁਬਿਧਾ ਦੀ ਲੀਕ ਮੇਟ ਦੇਣ। ਗਿਆਨੀ ਜੀ ਕਿਹਾ : ਸਤਿਗੁਰੂ ਜੀ ਇਕ ਵੇਰ ਕਿਰਪਾ ਕਰਨ। ਸਾਨੂੰ ਇਕੱਲਿਆਂ ਨੂੰ ਕੱਲੇ ਬੈਠ ਕੇ ਸੁਣਨ। ਅਸੀਂ ਮੰਗਦੇ ਕੁਝ ਨਹੀਂ। ਜਿਵੇਂ ਹੁਕਮ ਕਰਨਗੇ ਤਿਵੇਂ ਮੰਨਾਂਗੇ। ਪਰ ਸਾਡੀ ਗੱਲਬਾਤ ਸਮੇਂ ਸੇਠ ਤਰਲੋਕ ਸਿੰਘ ਹੋਰੀਂ ਕੋਲ ਨ ਹੋਣ!

ਪੂਰਬੇ ਨੇ ਇਹ ਵੀ ਦੱਸਿਆ ਕਿ ਸਾਡੇ ਦੂਜੀ ਵਾਰ ਥਾਈਲੈਂਡ ਜਾਣ ਤੇ ਉਹ ਗੱਲਬਾਤ ਹੋਣ ਦੀ ਇੱਛਾ ਦਸਦੇ ਸਨ।

**ਕੁਛ ਝਲਕੀਆਂ**

ਅੱਜ ਥਾਈਲੈਂਡ ਦੇ ਇਕ ਗੁਰੂ ਪ੍ਰੇਮੀ ਸਿੱਖ ਸੰਤ ਇਕਬਾਲ ਸਿੰਘ ਮਨਚੰਦਾ ਦੇ ਦਰਸ਼ਨ ਵੀ ਹੋਏ। ਉਹ ਕਿਤੇ ਰਾਤ ਹੀ ਆਏ ਸਨ। ਡਾਲਟਨ ਗੰਜ ਦੇ ਸੰਤ ਬਲਵੰਤ ਸਿੰਘ (ਸੇਠ ਕਿਰਪਾਲ ਸਿੰਘ ਦੇ ਵਡੇ ਭਾਈ) ਦਾ ਪਰਵਾਰ ਵੀ ਆ ਪਹੁੰਚਾ ਹੈ। ਹੋਰ ਵੀ ਦੂਰ ਦਰਾਡ ਦੀ ਸੰਗਤ ਆ ਰਹੀ ਹੈ। ਅੱਜ ਕੱਲ 25% ਤੋਂ ਵੱਧ ਸੰਗਤ ਰੋਜ਼ਾਨਾ ਆ ਰਹੀ ਹੈ।

ਜਿਨ੍ਹਾਂ ਬੱਚਿਆਂ—ਰਾਮ ਦੇਈ ਤੇ ਅਮਰ ਸਿੰਘ ਸਪੁੱਤਰੀ ਤੇ ਸਪੁੱਤਰ ਸ਼੍ਰੀ ਜੈ ਸਿੰਘ ਨੂੰ ਸਤਿਗੁਰੂ ਜੀ ਨੇ ਉਚੇਚਿਆਂ ਮਿਸਤਰੀ ਦਲੀਪ ਸਿੰਘ ਨੂੰ ਭੇਜ ਕੇ ਬੁਲਾਇਆ ਸੀ, ਉਨ੍ਹਾਂ ਦੀ ਰਿਹਾਇਸ਼ ਵੀ ਏਥੇ ਦਲੀਪ ਸਿੰਘ ਘਰ ਹੀ ਹੈ। ਸਤਿਗੁਰੂ ਜੀ ਉਨ੍ਹਾਂ ਦਾ ਦੀਵਾਨ ਵਿਚ ਵਿਸ਼ੇਸ਼ ਧਿਆਨ ਰਖਦੇ ਹਨ। ਪਰਸੋਂ, ਕਿਸੇ ਬੀਬੀ ਨੇ ਰਾਮ ਦੇਈ ਨੂੰ ਬੀਬਾ ਜੀ ਦੇ ਮਗਰੋਂ ਉਠਾ ਕੇ, ਲਾਹਮੇ ਬਹਾ ਦਿੱਤਾ ਸੀ ਤਾਂ ਸਤਿਗੁਰੂ ਜੀ ਪਹਿਰੇਦਾਰ ਬੀਬੀ ਹਰਭਜਨ ਕੌਰ ਮੰਡੀ ਨੂੰ ਬੁਲਾ ਕੇ ਕਾਰਨ ਪੁੱਛਿਆ, ਜਦੋਂ ਕਿ ਉਹ ਪਹਾੜਨ ਬੀਬੀ ਨਾਮਧਾਰੀ ਪਹਿਰਾਵੇ ਵਿਚ ਹੀ ਸੀ। ਬੀਬੀ ਹਰਭਜਨ ਨੇ ਇਸ ਦਾ ਕਾਰਨ ਫੇਰ ਕਦੇ ਦੱਸਣ ਲਈ ਆਖਿਆ।

ਅੱਜ ਸਵੇਰੇ ਜਦੋਂ ਫੋਟੋ ਹੋਣ ਲਗੀ ਤਾਂ ਦੂਜੀ ਫੋਟੋ ਸਮੇਂ ਸਤਿਗੁਰੂ ਜੀ ਨੇ ਅਮਰ ਸਿੰਘ (ਸਿਰ ਤੇ ਰੁਮਾਲ) ਨੂੰ ਕੋਲ ਖਲਿਹਾਰਿਆ। ਦੀਵਾਨ ਵਿਚ ਵੀ ਇਸ਼ਾਰਾ ਕਰ ਕੇ ਜਾਂ ਪ੍ਰਬੰਧਕਾਂ ਨੂੰ ਕਹਿ ਕੇ ਜੋ ਵਿਸ਼ੇਸ਼ ਪ੍ਰਾਹੁਣਿਆਂ ਵਿਚ ਬਹਾਂਦੇ ਹਨ। ਜਿਨ੍ਹਾਂ ਨੂੰ ਬੁਲਾਇਆ ਗਿਆ ਹੈ, ਉਹਨਾਂ ਦਾ ਧਿਆਨ ਵੀ ਆਪ ਹੀ ਰਖਦੇ ਹਨ।

ਸੰਤ ਚਤਰ ਸਿੰਘ ਚੁੱਪ ਅੰਮ੍ਰਿਤਸਰ ਕਲਾਂ ਵਾਲੇ ਭਜਨ ਬੰਦਗੀ ਵਾਲੇ ਸਾਧੂ ਹਨ। ਚੁੱਪ ਹੀ ਰਹਿੰਦੇ ਹਨ। ਪਰ ਨਿਤ ਵੇਖਦਾ ਹਾਂ ਜਦੋਂ ਸਾਰੀ ਸੰਗਤ ਮੱਥਾ ਟੇਕ ਲੈਂਦੀ ਹੈ ਤਾਂ ਸਹਿਜ ਨਾਲ ਆਪਣੀ ਥਾਉਂ ਉਠ ਕੇ, ਪਊਏ ਘਸੀਟਦੇ ਆਉਂਦੇ ਹਨ। ਸਰੀਰ ਸੂਖਮ ਜਿਹਾ ਹੈ : ਪੈਰਾਂ ਦੀਆਂ ਉਂਗਲਾਂ ਹੇਠ ਉਤੇ ਹੋਣ ਕਰ ਕੇ ਸਿੱਧੇ ਕਦਮ ਨਹੀਂ ਪੁੱਟੇ ਜਾਂਦੇ। ਸਤਿਗੁਰੂ ਜੀ ਨੂੰ 5/- ਅਤੇ ਰਾਗੀਆਂ ਨੂੰ 2/- ਰਖ ਕੇ ਮੱਥਾ ਟੇਕਦੇ ਹਨ।

### ਸਤਿਗੁਰੂ ਜੀ ਦੀ ਪ੍ਰਭਾ ਦਾ ਮੰਡਲ

ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੁਆਲੇ ਹੇਠ ਲਿਖੇ ਸਰੀਰਾਂ ਦਾ ਘੇਰਾ ਹੈ : ਮਹਾਰਾਜ ਬੀਰ ਸਿੰਘ ਜੀ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਜਗਤਾਰ ਸਿੰਘ ਜੀ, ਠਾਕੁਰ ਦਲੀਪ ਸਿੰਘ ਜੀ, ਪੰਡਿਤ ਗੋਪਾਲ ਸਿੰਘ, ਸਕੱਤਰ ਤਰਸੇਮ ਸਿੰਘ, ਚੋਰਬਰਦਾਰ ਸੂਬਾ ਧਰਮ ਸਿੰਘ ਜੀ ਮੁਕਤਾ, ਦੂਜੀ ਪਾਲ : ਠਾਕੁਰ ਉਦੇ ਸਿੰਘ ਜੀ, ਸੰਤ ਇਕਬਾਲ ਸਿੰਘ ਸੰਤ ਨਗਰ, ਸੰਤ ਸੁੰਦਰ ਸਿੰਘ ਫਰੀਦ, ਸੰਤ ਚਤੁਰ ਸਿੰਘ ਚੂੱਪ, ਠਾਕਰ ਅਮਰ ਸਿੰਘ ਸੰਤ ਨਗਰ, ਸੇਠ ਤਰਲੋਕ ਸਿੰਘ ਚਾਵਲਾ, ਸੰਤੋਖ ਸਿੰਘ ਲਾਲ ਜੀ, ਸੰਤ ਜਸਵੰਤ ਸਿੰਘ ਕੱਲ੍ਹਾ, ਜਥੇਦਾਰ ਸਵਰਨ ਸਿੰਘ ਝੱਲ ।

ਨਾਮ ਸਿਮਰਨ ਉਪਰੰਤ ਸਤਿਗੁਰੂ ਜੀ ਨੇ ਅੱਜ ਸੁਣੀ ਕੈਸਟ ਨੂੰ ਆਧਾਰ ਬਣਾ ਕੇ ਸਾਰੀ ਸੰਗਤ ਨੂੰ ਸੰਬੋਧਨ ਕੀਤਾ : ਉਹ ਗੁਰਦੁਆਰੇ ਨਹੀਂ ਜਿਥੇ ਗੁਰੂ ਕੇ ਬਚਨਾਂ ਦੀ ਅਵਹੇਲਨਾ ਹੋਣੀ ਹੈ। ਓਥੇ ਜਾਣੋ ਰੁਕਣਾ ਅਤੇ ਰੋਕਣਾ ਚਾਹੀਦਾ ਹੈ। ਜਿਥੇ ਗੁਰਮਤ ਦੀ ਥਾਂ ਮਨਮਤ ਪ੍ਰਧਾਨ ਹੋਵੇ। ਸਤਿਗੁਰੂ ਜੀ ਨੇ ਧੁਲੇਤੇ ਵਾਲੇ ਰਾਗੀ ਸਿੰਘ ਦੀ ਮਿਸਾਲ ਦਿੱਤੀ : ਉਸ ਨੇ ਭਾਵੇਂ ਪੰਥ ਵਿਚੋਂ ਪਾਰਖਤੀ ਲੈ ਲਈ, ਪੰਥ 'ਚੋਂ ਕੱਢ ਦਿੱਤਾ। ਕਿਉਂਕਿ ਅੰਤ ਵੇਲੇ ਨ ਸਤਨ ਦਾ ਫੈਸਲਾ ਨਹੀਂ ਉਹ ਕਰ ਸਕਿਆ ਪਰ ਜਦੋਂ ਕਿਸੇ ਦੂਜੀ ਥਾਂ, ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਨ ਲੈਣ ਦਾ ਸਵਾਲ ਆਇਆ ਤਾਂ ਸਾਚ ਸੰਤੋਖ ਛਡੇ ਕਿਉਂਕਿ ਗੁਰੂ ਰਾਮ ਸਿੰਘ ਤੋਂ ਭੱਜਿਆ ਕਿਵੇਂ ਜਾਵੇ। (ਸੰਖੇਪ) : ਸਤਿਗੁਰੂ ਜੀ ਨੇ ਆਪਣੇ ਵਿਸ਼ਵਾਸਾਂ ਵਿਚ ਪ੍ਰਪੱਕ ਰਹਿਣ ਦਾ ਉਪਦੇਸ਼ ਦਿੱਤਾ।

ਅਤੇ ਫਿਰ ਰਾਗੀਆਂ ਦਾ ਸੰਮਿਲਤ ਕੀਰਤਨ ਹੋਇਆ : ਸਵੇਤ ਧਰੇ ਸਾਰ੍ਹੀ ਅਤੇ 'ਸਰਵਰ ਹੰਸ ਧੁਰੇ ਹੀ ਮੇਲਾ।'

ਅੱਜ 6 ਵਜੇ ਕੀਰਤਨ ਦੀ ਸਮਾਪਤੀ ਹੋਈ ਤਾਂ ਨਾਲ ਹੀ ਸੰਤ ਕਰਤਾਰ ਸਿੰਘ ਰੰਗ ਬਰੰਗੀ ਨਮਿਤ ਸਾਧਾਰਨ ਪਾਠ ਦੇ ਸ਼ਲੋਕ ਪੜ੍ਹੇ ਜਾਣ ਲਗੇ। ਸੱਦ ਪੜ੍ਹਿਆ ਗਿਆ। ਜਦੋਂ ਸੰਤ ਖਜ਼ਾਨ ਸਿੰਘ ਨੇ ਅਨੰਦ ਪੜ੍ਹਨ ਬਾਰੇ ਪੁਛਿਆ ਤਾਂ ਉੱਤਰ 'ਨਾਂਹ' ਵਿਚ ਸੀ।

ਪੂਰਬੇ ਦੁਆਰਾ ਅਰਦਾਸ ਹੋਈ ਤਾਂ ਪਤਾ ਲਗਾ ਕਿ ਦੋ ਹੋਰ ਪ੍ਰਾਣੀਆਂ ਸੰਤ ਚੰਨਣ ਸਿੰਘ ਅਤੇ ਮਾਈ ਹਰਨਾਮ ਕੌਰ ਨਮਿਤ ਵੀ ਭੋਗ ਪਾਏ ਗਏ।

### 11 ਅਕਤੂਬਰ 1981, ਐਤਵਾਰ
### ਸ੍ਰੀ ਭੈਣੀ ਸਾਹਿਬ, ਮੇਲ

ਸ. ਗੁਰਦਿਆਲ ਸਿੰਘ ਕੋਚ ਦੇ ਉਦਮ ਨਾਲ ਸਵੇਰੇ 5 ਵਜੇ ਸ੍ਰੀ ਆਸਾ ਦੀ ਵਾਰ ਦੇ ਦੀਵਾਨ ਵਿਚ ਸਤਿਗੁਰੂ ਜੀ ਦੇ ਦਰਸ਼ਨ ਜਾ ਕੀਤੇ। ਲੰਮੀਆਂ-ਲੰਮੀਆਂ ਲਾਈਨਾਂ ਮਾਈਆਂ ਭਾਈਆਂ ਦੀਆਂ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਹਿਤ ਲਗੀਆਂ ਹੋਈਆਂ ਸਨ। ਇਕੋ ਬੱਲਬ ਸਤਿਗੁਰੂ ਜੀ ਪਿੱਛੇ, ਉਪਰ ਕਰ ਕੇ ਜਗ ਰਿਹਾ ਸੀ।

ਸ. ਪਿਆਰਾ ਸਿੰਘ ਤਾਰ ਸ਼ਹਿਨਾਈ ਤੇ ਉਨ੍ਹਾਂ ਦਾ ਲੜਕਾ ਸ. ਜਗਮੋਹਣ ਸਿੰਘ ਨਾਮਧਾਰੀ ਪਹਿਰਾਵੇ ਅਤੇ ਸਿੱਧੀਆਂ ਦਸਤਾਰਾਂ ਵਿਚ ਸੁਸੱਜਿਤ ਸਨ। ਕੀਰਤਨ ਵਿਚ ਸਰਦਾਰ ਜੀ ਦੀ ਸ਼ਹਿਨਾਈ ਸੰਤ ਖਜ਼ਾਨ ਸਿੰਘ ਦੇ ਤਬਲੇ ਨਾਲ ਰੰਗ ਬੰਨ੍ਹ ਰਹੀ ਸੀ। 6 ਵਜੇ ਕੀਰਤਨ ਦੀ ਸਮਾਪਤੀ ਹੋ ਗਈ।

ਪੰ: ਗੋਪਾਲ ਸਿੰਘ ਹੋਰਾਂ ਸ. ਬਿਸ਼ਨ ਸਿੰਘ ਸੁਨਿਆਰੇ ਲਾਹੌਰ ਵਾਲੇ ਦੀ ਕਥਾ ਸੁਣਾਈ। ਜਿਸਨੂੰ ਖਾਲਸਾ ਰਾਜ ਦੀ ਸਮਾਪਤੀ ਪਿਛੋਂ ਲਾਟ ਸਾਹਿਬ ਨੇ ਆਪਣੀ ਟੋਪੀ ਤੇ ਕੋਹਿਨੂਰ ਹੀਰਾ ਲਗਾਣ ਲਈ ਦਿੱਤਾ। ਇਸ ਦੇ ਇਨਕਾਰ ਕਰਨ ਤੇ ਬਹਾਨੇ ਨਾਲ ਮੁਕਦਮਾ ਚਲਦਾ ਰਿਹਾ। ਮੈਜਿਸਟਰੇਟ ਜੋਸ਼ੀ ਰਾਮ ਤੋਂ ਸਤਿਗੁਰੂ ਰਾਮ ਸਿੰਘ ਜੀ ਦੀ ਨਿੰਦਾ ਸੁਣਦਿਆਂ ਹੀ ਸਫ਼ਾਜੰਗ ਨਾਲ ਉਸ ਦਾ ਸਿਰ ਪਾੜ ਦਿੱਤਾ, ਬਿਸ਼ਨ ਸਿੰਘ ਨੂੰ ਫਾਂਸੀ ਲਗ ਗਈ। ਬਿਸ਼ਨ ਸਿੰਘ ਦੀ ਮਾਤਾ ਨੇ ਮੋਤੀ ਬਾਜ਼ਾਰ ਲਾਹੌਰ ਵਾਲਾ ਘਰ 1962 ਬਿਕ੍ਰਮੀ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਭੇਂਟ ਕਰ ਦਿੱਤਾ। ਜਿਥੇ ਬਾਅਦ ਵਿਚ ਸਾਧ ਸੰਗਤ ਦਾ ਲੰਗਰ ਚਲਦਾ ਰਿਹਾ। ਦੋ ਸਾਖੀਆਂ ਹੋਰ ਏਸੇ ਪਰਥਾਇ ਸਨ।

ਮੈਂ ਅੱਜ ਸ. ਹਰਭਜਨ ਸਿੰਘ ਬਾਜਵਾ ਦੀ ਗੁਰਦਾਸਪੁਰ ਜੇਲ੍ਹ ਵਿਚ ਮੁਲਾਕਾਤ ਕਰਨ ਜਾਣਾ ਸੀ। ਜਾਂ ਆਗਿਆ ਲੈਣ ਲਈ ਕੋਠੀ ਗਿਆ ਤਾਂ ਹਜ਼ੂਰੀ ਸੇਵਕ ਅਤੇ ਪੰ: ਜਸਵੰਤ ਸਿੰਘ ਸਤਿਗੁਰੂ ਜੀ ਦੀ ਉਡੀਕ ਵਿਚ ਖਲੋਤੇ ਮਿਲੇ। ਸਤਿਗੁਰੂ ਜੀ 8.15 ਤੇ ਕਮਰਿਓਂ ਬਾਹਰ ਆਏ ਤਾਂ ਮੈਂ ਬਿਨੈ ਕੀਤੀ ਕਿ ਮੇਰੀ ਗ਼ੈਰਹਾਜ਼ਰੀ ਦੋ ਦਿਨਾਂ ਦੀ ਪਰਵਾਨ ਕੀਤੀ ਜਾਏ। ਮੇਰੇ ਤੇ ਕਿਸੇ ਤਰ੍ਹਾਂ ਦੀ ਪਾਬੰਦੀ ਨਹੀਂ ਪਰ ਮੈਂ ਉਨ੍ਹਾਂ ਦੀ ਯਾਦ ਵਿਚ ਕੈਦ ਰਹਿੰਦਾ ਹਾਂ। ਸਤਿਗੁਰਾਂ ਬਚਨ ਕੀਤਾ : ਉਸਨੂੰ ਕਹਿਣਾ, ਬੋਲ ਬਾਣੀ ਦਾ ਸੰਜਮ ਰਖੇ ਅਤੇ ਭਲੇ ਦਿਨਾਂ ਦੀ ਉਡੀਕ। ਅਸੀਂ ਜਤਨ ਕਰ ਰਹੇ ਹਾਂ।

ਆਪ ਨਿਜੀ ਸੇਵਕਾਂ ਨੂੰ ਨਾਲ ਲੈ ਕੇ ਸੰਤ ਗੋਪਾਲ ਸਿੰਘ ਅੰਮ੍ਰਿਤਸਰ ਕਲਾਂ ਨੂੰ ਦਰਸ਼ਨ ਦੇਣ ਗਏ। ਸੰਤਾਂ ਨੇ ਮੰਜੀ ਤੋਂ ਉਤਰ, ਪੈਰਾਂ ਭਾਰ ਬੈਠ ਗੁਰੂ ਚਰਨਾਂ ਤੇ ਨਮਸਕਾਰ ਕੀਤੀ। ਅਰਜ਼ ਕੀਤੀ : ਕੰਮ ਇਹ ਸੀ; ਅਸੀਂ ਤਾਂ ਅਜੇ ਵੀ ਅੰਮ੍ਰਿਤਸਰ ਕਲਾਂ ਹੀ ਹਾਂ। ਏਥੇ ਆਇਆਂ ਵੀ ਦੂਰਾਈ ਭਾਸਦੀ ਹੈ। ਆਸਾ ਦੀ ਵਾਰ ਵਿਚ ਜਾ ਨਹੀਂ ਸਕਦੇ। ਕਦੋਂ ਦੁਪਹਿਰਾਂ ਢਲਣ, ਦੀਵਾਨ ਲਗੇ ਅਤੇ ਆਪ ਜੀ ਦੇ ਦਰਸ਼ਨ ਹੋਣ।

ਸਤਿਗੁਰਾਂ ਉਤਰ ਦਿੱਤਾ : ਇਹ ਗੱਲ ਤਾਂ ਨਹੀਂ ਕਿ ਤੁਸੀਂ ਅਜੇ ਅੰਮ੍ਰਿਤਸਰ ਕਲਾਂ ਹੋ। ਲਉਢੇ ਪਹਿਰ, ਆਪ ਦੇ ਦਰਸ਼ਨ ਦੀਵਾਨ ਵਿਚ ਹੁੰਦੇ ਹੀ ਹਨ ਨ ?

"ਨਹੀਂ ਸੱਚੇ ਪਾਤਸ਼ਾਹ, ਭਾਵੇਂ ਅਸੀਂ ਜਾਂਦੇ ਹੀ ਹਾਂ ਪਰ ਸਵੇਰੇ ਆਸਾ ਦੀ ਵਾਰ ਪਿਛੋਂ ਸਾਨੂੰ ਦਰਸ਼ਨ ਦੇਣ ਦੀ ਕਿਰਪਾ ਜ਼ਰੂਰ ਕਰਿਆ ਕਰੋ। ਸਾਡਾ ਚਿੱਤ ਤਾਂ ਹੀ ਲਗੇਗਾ।

"ਚੰਗਾ ਮੈਂ ਕੋਸ਼ਿਸ਼ ਕਰਿਆ ਕਰਾਂਗਾ!"

ਸੰਤ ਸੁੰਦਰ ਸਿੰਘ ਫਰੀਦ ਜੀ ਤੇ ਸੰਤ ਗੋਪਾਲ ਸਿੰਘ ਜੀ ਉਤੇ ਸਤਿਗੁਰੂ ਪ੍ਰਤਾਪ

ਸਿੰਘ ਜੀ ਦੀ ਬੜੀ ਸ਼ਰਧਾ ਸੀ, ਪਿਤਾ ਜੀ ਦੇ ਸਤਿਕਾਰ ਅਤੇ ਆਪਣੇ ਅਨੁਭਵ ਕਾਰਨ ਸਤਿਗੁਰੂ ਜਗਜੀਤ ਸਿੰਘ ਜੀ ਵੀ ਸੰਤ ਗੋਪਾਲ ਸਿੰਘ ਹੁਰਾਂ ਨਾਲ ਡਾਢਾ ਮੋਹ ਕਰਦੇ ਹਨ।

ਜਦੋਂ ਅੱਜ ਸੰਤ ਗੋਪਾਲ ਸਿੰਘ ਨੂੰ ਦਰਸ਼ਨ ਦਿੱਤੇ ਤਾਂ ਗੋਪਾਲ ਸਿੰਘ ਜੀ ਨੇ ਨਮਸਕਾਰ ਕਰਦਿਆਂ ਆਖਿਆ : ਆਹ ਤੇ ਗੱਲ ਹੋਈ ਨ! ਏਨਾ ਕੁ ਤਾਂ ਸਾਡੇ ਲਈ ਸਮਾਂ ਜ਼ਰੂਰ ਕੱਢਿਆ ਕਰੋ।

ਬਚਨ ਕੀਤਾ : ਬੱਸ ਏਸ ਵੇਲੇ ਆਉਣ ਦੀ ਕੋਸ਼ਸ਼ ਤਾਂ ਮੈਂ ਕਰ ਹੀ ਲਿਆ ਕਰਾਂਗਾ। ਏਨੇ ਕੁ ਸਮੇਂ ਲਈ ਮੇਰੀ ਆਸਾ ਦੀ ਵਾਰ ਚਲਦੀ ਰਹਿੰਦੀ ਹੈ।

## ਸੁੱਖਣਾਂ ਦੇ ਅਖੰਡ ਪਾਠ

ਗੋਲ ਛੱਪਰ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅੰਤਮ ਨਿਵਾਸ ਵਿਚ, ਕੱਲ੍ਹ ਦੇ 6 ਬੀੜਾਂ ਤੇ ਅਖੰਡ ਪਾਠ ਜਾਰੀ ਹਨ। ਮੇਲਾ ਵੇਖਣ ਲਈ ਆਏ ਸਿੰਘ ਇਹ ਸੇਵਾ ਕਰਦੇ ਹਨ। ਰਸਤ ਬਸਤ ਉਨ੍ਹਾਂ ਨੂੰ ਪ੍ਰਾਪਤ ਹੁੰਦੀ ਹੈ। ਪ੍ਰਯੋਗ ਸ਼ੁਰੂ ਕਰਨ ਤੋਂ 6-7 ਦਿਨਾਂ ਬਾਦ ਵਰਨੀ-ਸਥਾਨ ਤੇ ਵੀ ਅਖੰਡ ਪਾਠ ਹੋ ਰਹੇ ਹਨ। ਜਦੋਂ ਵੀ ਨਾਵੇਂ ਮਹਲ ਦੇ ਸ਼ਲੋਕ ਆ ਜਾਂਦੇ ਹਨ। ਕੜਾਹ ਪ੍ਰਸ਼ਾਦ ਤਿਆਰ ਕਰ ਕੇ ਭੋਗ ਲੁਆ ਦਿੱਤਾ ਜਾਂਦਾ ਹੈ। ਅਖੰਡ ਪਾਠ ਕੁਝ ਗੁਰੂ ਘਰ ਵਲੋਂ, ਕੁਝ ਉਨ੍ਹਾਂ ਲੋਕਾ ਦੇ ਹਨ ਜੋ ਸੁਖਣਾ ਨਮਿਤ ਕਰਵਾਂਦੇ ਹਨ।

ਮੇਰਾ ਜੀ ਕਰਦਾ ਹੈ ਏਸ ਬਹਾਨੇ ਪਾਠੀ ਸਿੰਘਾਂ ਦੇ ਨਾਮ ਨੋਟ ਕਰ ਲਵਾਂ : 1. ਪੰਡਤ ਗੁਰਚਰਨ ਸਿੰਘ, 2. ਸੰਤ ਤਾਰਾ ਸਿੰਘ ਜੰਮੂ, 3. ਸੰਤ ਇੰਦਰ ਸਿੰਘ ਝੱਲ, 4. ਸੰਤ ਸੁਰਜੀਤ ਸਿੰਘ ਜੋੜਕੀਆਂ, 5. ਸੰਤ ਗੁਰਦੇਵ ਸਿੰਘ ਬੀੜ, 6. ਸੰਤ ਮੋਹਰ ਸਿੰਘ ਧੂੜ ਕੋਟ, 7. ਸੰਤ ਕਿਰਪਾਲ ਸਿੰਘ ਧੂੜ ਕੋਟ, 8. ਸੰਤ ਕਰਤਾਰ ਸਿੰਘ ਧੂੜ ਕੋਟ, 9. ਜਥੇਦਾਰ ਮੇਵਾ ਸਿੰਘ ਸੰਤ ਨਗਰ, 10. ਜਥੇਦਾਰ ਪ੍ਰੀਤਮ ਸਿੰਘ ਹੁਸ਼ਿਆਰਪੁਰ, 11. ਸੰਤ ਸੰਤਾ ਸਿੰਘ ਯੂ. ਪੀ. 12. ਸੰਤ ਬਲਵਿੰਦਰ ਸਿੰਘ ਯੂ. ਪੀ., 13. ਸੰਤ ਜੀਤ ਸਿੰਘ ਹੋਠੀਆਂ, 14. ਸੰਤ ਰਛਪਾਲ ਸਿੰਘ, 15. ਸੰਤ ਦਲੀਪ ਸਿੰਘ ਕਰੀਵਾਲਾ, 16. ਸੰਤ ਗੁਰਨਾਮ ਸਿੰਘ ਕਰੀਵਾਲਾ, 17. ਸੰਤ ਹਰਬੰਸ ਸਿੰਘ ਕਰੀਵਾਲਾ, 18. ਸੰਤ ਮੁਖਤਾਰ ਸਿੰਘ ਕਰੀਵਾਲਾ, 19. ਸੰਤ ਸੁਖਵਿੰਦਰ ਸਿੰਘ, 20. ਸੰਤ ਕਰਤਾਰ ਸਿੰਘ ਸਮਾਣਾ, 21. ਸੰਤ ਭਾਗ ਸਿੰਘ ਭੈ: ਸਾ:, 22. ਸੰਤ ਰਾਮ ਰਾਮ ਜੀ, 23. ਸੰਤ ਭਗਵਾਨ ਸਿੰਘ 24. ਸੰਤ ਦਰਸ਼ਨ ਸਿੰਘ ਕਰੀਵਾਲਾ, 25. ਸੰਤ ਗੁਰਦੇਵ ਸਿੰਘ ਪਟਿਆਲਾ, 26. ਸੰਤ ਕਰਤਾਰ ਸਿੰਘ ਸੰਤ ਨਗਰ, 27. ਸੰਤ ਬਲਵੰਤ ਸਿੰਘ ਦਮਦਮਾ, 28. ਸੰਤ ਜੀਤ ਸਿੰਘ ਯੂ. ਪੀ., 29. ਸੰਤ ਕਰਤਾਰ ਸਿੰਘ ਮਹਿਸਮਪੁਰਾ, 30. ਸੰਤ ਬਲਵੰਤ ਸਿੰਘ ਕਪੂਰਾ, ਏਨੇ ਹੀ ਸਿੰਘ ਇਹਨਾਂ ਦੇ ਜੁਪੀਏ।

ਪਹਿਰੂਆਂ ਦੇ ਤੌਰ ਤੇ ਸੇਵਾ ਕੀਤੀ : 1. ਕਵੀ ਬਾਜ ਸਿੰਘ ਕਰੀਵਾਲਾ, 2. ਸੰਤ ਬੰਤਾ ਸਿੰਘ, 3. ਸੰਤ ਹਰਨਾਮ ਸਿੰਘ ਰੋੜਸ, 4. ਸ਼੍ਰੀ ਜਸਵਿੰਦਰ ਸਿੰਘ (ਭੁੱਲ੍ਹ)

ਉਪਰ ਲਿਖਤ ਪਾਠੀਆਂ ਨੇ 49 ਅਖੰਡ ਪਾਠ ਨਾਮਧਾਰੀ ਮਰਿਆਦਾ ਅਨੁਸਾਰ

ਕੀਤੇ ।

## ਸੰਤ ਮੰਗਲ ਸਿੰਘ-ਹਰਭਜਨ ਸਿੰਘ

ਮੈਂ ਅੱਜ ਸਕੱਤਰ ਤਰਸੇਮ ਸਿੰਘ ਨੂੰ ਗੁਰਦਾਸਪੁਰ ਜਾਣ ਤੋਂ ਪਹਿਲੋਂ ਪੁੱਛਿਆ : ਕੀ ਬਣਿਆ ਮੰਗਲ ਸਿੰਘ ਹੁਰਾਂ ਦਾ ?

ਤਰਸੇਮ ਸਿੰਘ ਨੇ ਦੱਸਿਆ : ਹਰਭਜਨ ਸਿੰਘ ਤੇ ਸਤਿਗੁਰਾਂ ਦੀ ਬੜੀ ਕਿਰਪਾ ਹੈ । ਉਸ ਨੇ ਸਾਰੇ ਕੰਮ ਵਿਰੇ ਛੱਡ ਕੇ, ਪਿਤਾ ਨਾਲ ਭੈਣੀ ਸਾਹਿਬ ਆਉਣਾ ਪਰਵਾਨ ਕੀਤਾ ਤੇ ਜਦੋਂ ਸਤਿਗੁਰੂ ਜੀ ਹੁਕਮ ਕੀਤਾ ਕਿ ਦਿੱਲੀ ਨਹੀਂ ਜਾਣਾ । ਤਾਂ ਹੱਥ ਜੋੜ ਕੇ ਆਗਿਆ ਪਰਵਾਨ ਕੀਤੀ ਹੈ । ਪੰਦਰਾਂ ਵੀਹਾਂ ਦਿਨਾਂ ਵਿਚ ਆਪਣਾ ਕੰਮ ਮੁਕਾ ਕੇ, ਨਵੇਂ ਆਦਮੀ ਨੂੰ ਸਮਝਾ ਕੇ ਆਪ ਪੈਟਰੋਲ ਪੰਪ ਸੰਭਾਲ ਲਵੇਗਾ ।

ਸੰਤ ਮੰਗਲ ਸਿੰਘ ਦੀ ਲੜਕੀ ਸਤਿਨਾਮ, ਜੁ ਫਾਜ਼ਲਕਾ ਵਿਆਹੀ ਹੈ ਨੇ ਜਾ ਕੇ ਪਿਤਾ ਨੂੰ ਸੁਚੇਤ ਕੀਤਾ ਸੀ । ਇਹਦੇ ਉਦਮ ਨਾਲ ਹੀ ਸਾਰੇ ਨਾਰਾਜ਼ਗੀ ਦੇ ਕਾਰਨ ਦੂਰ ਹੋਏ ।

## ਹਾਲ ਸਿਮ੍ਰਤੀ ਮੰਦਰ ਦਾ

ਮੈਂ ਅੱਜ ਫਿਰ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਦਾ ਅਵਲੋਕਨ ਕਰਨ ਗਿਆ । ਸੰਗਮਰਮਰ ਨਾਲ ਸੰਬੰਧਤ ਕਾਰੀਗਰ ਆਪਣੇ ਕੰਮ ਵਿਚ ਜੁਟੇ ਹੋਏ ਹਨ । ਮੰਦਰ ਦੇ ਅੰਦਰ ਸੰਗਮਰਮਰ ਦੀ ਵਿਛਾਈ ਤੇ ਵਰਾਂਡਿਆਂ ਵਿਚ ਪਥਰਾਉਣ ਦੀ ਸੇਵਾ ਲਗੀ ਹੋਈ ਹੈ । ਪੂਰਬੀ ਵਰਾਂਡੇ ਵਿਚ ਪੱਥਰ ਤਰਾਸ਼ੇ ਜਾ ਰਹੇ ਹਨ । ਤੇ ਰੋੜੀ ਕੁਟੀ ਜਾ ਰਹੀ ਹੈ । ਰੋੜੀ ਕੁੱਟਣ ਦੀ ਸੇਵਾ ਵਿਚ ਇਕ ਬੀਬੀਆਂ ਦਾ ਗਰੁਪ ਲਗਾ ਹੋਇਆ ਹੈ ।

ਪਛਮੀ ਬਾਹੀ ਵਲ ਗਿਆ ਤਾਂ ਮਾਤਾ ਜੀ ਅਤੇ ਬੀਬੀ ਗੁਰਮੀਤ ਕੌਰ ਜੀ ਖਲੋਤੇ ਹੋਏ, ਨਜ਼ਰਸਾਨੀ ਕਰਦੇ ਵੇਖੇ । ਸੰਤ ਖਜ਼ਾਨ ਸਿੰਘ ਖਾਰਾ ਪਛਮੀ ਬਾਹੀ ਦਾ ਲੇਵਲ ਕਰ ਰਿਹਾ ਹੈ । ਹੋਰ ਸਿੰਘ ਵੀ ਮਿੱਟੀ ਰੋੜੀ ਪੁਟਪੁਟਾ ਮੁਨਾਸਬ ਜਗਹ ਤੇ ਖਿਲਾਰ ਰਹੇ ਹਨ ।

ਮਾਤਾ ਚੰਦ ਕੌਰ ਜੀ ਦੇ ਚਰਨੀਂ ਹੱਥ ਲਾ ਮੈਂ ਪੁੱਛਿਆ : ਆਪ ਜੀ ਦੇ ਖਿਆਲ ਵਿਚ ਇਸ ਮੰਦਰ ਦੀ ਉਸਾਰੀ ਅਥਵਾ ਤਿਆਰੀ ਵਿਚ ਬਹੁਤਾ ਭਾਗ ਕਿਨ ਪਾਇਆ । ਮਾਈਆਂ ਕਿ ਭਾਈਆਂ !

"ਮੈਨੂੰ ਤਾਂ ਮਾਈਆਂ ਦਾ ਹਿੱਸਾ ਹੀ ਬਹੁਤਾ ਜਾਪਦਾ ਹੈ ।" ਏਹ ਨਹੀਂ ਪੁਛ ਸਕਿਆ ਕਿ ਪੈਸੇ ਵਲੋਂ ਜਾਂ ਹੱਥੀਂ ਸੇਵਾ ਦੇ ਪੱਖੋਂ ! ਪਰ ਜਾਪਦਾ ਇੰਜ ਹੈ ਕਿ ਰੁਪੈ ਪੈਸੇ ਦੀ ਸੇਵਾ ਵੀ ਬਹੁਤੀ ਭਾਈਆਂ ਵਲੋਂ ਅਤੇ ਕਠਿਨ ਸੇਵਾ ਵੀ ਭਾਈਆਂ ਹੀ ਕੀਤੀ ਹੋਵੇਗੀ ।

**ਪੈਸੇ ਕੌਣ ਸੰਭਾਲੇ**

ਇਕ ਗੱਲ ਪਰਸੋਂ ਦੀ ਯਾਦ ਆਈ। ਦੀਵਾਨੋਂ ਉਠ ਕੇ (ਲਉਢੇ ਵੇਲੇ) ਸਤਿਗੁਰੂ ਜੀ ਕੋਠੀ ਨੂੰ ਜਾ ਰਹੇ ਸਨ। ਇਕ ਮਾਈ ਨੇ ਅਗੇ ਵਧ ਕੇ ਕੁਛ ਰਕਮ ਵਾਲਾ ਹੱਥ ਅਗੇ ਵਧਾਂਦਿਆਂ ਅਰਜ਼ ਕੀਤੀ ਸੀ : 'ਲੰਗਰ ਲਈ ਜੀ !' ਸਤਿਗੁਰਾਂ ਰਕਮ ਲੈਣ ਹਿਤ ਪੂਰਬੇ ਨੂੰ ਸੰਕੇਤ ਕੀਤਾ। ਸਕੱਤਰ ਤਰਸੇਮ ਸਿੰਘ ਨੇ ਮਾਈ ਨੂੰ ਨਿਭਾ ਕੇ ਪੁਛਿਆ : ਇਹ ਮਾਇਆ ਲੰਗਰ ਲਈ ਹੈ ਜਾਂ ਮੰਦਰ ਵਾਸਤੇ ? 'ਮੰਦਰ ਵਾਸਤੇ !' ਮਾਈ ਨੇ ਪੂਰਵਵਤ ਆਖਿਆ। ਸੁਣ ਕੇ ਪੂਰਬਾ ਪਿਛਾਂਹ ਹਟ ਗਿਆ। 'ਇਹ ਮਾਤਾ ਜੀ ਨੂੰ ਦੇ ਦਿਓ !'

ਆਪਣੀ ਪੁੱਤਰੀ ਜੱਸ ਕਿਰਨ ਨਾਲ 3.30 ਵਜੇ ਕਟਾਣੀ ਪੁਜਾ। ਜਲੰਧਰ ਲਈ ਬਸ ਫੜਨ ਵਾਸਤੇ। ਅਗੋਂ ਸ. ਜਗਦੀਸ਼ ਸਿੰਘ 'ਵਰਿਆਮ' ਸ਼੍ਰੀ ਹਰਨਾਮ ਦਾਸ ਸਹਿਰਾਈ-ਅਤੇ ਜਲੰਧਰ ਵਿਚ ਪੰਜਾਬ ਕਿਤਾਬ ਘਰ ਦੇ ਮਾਲਿਕ ਸ਼੍ਰੀ ਸੂਰੀ ਵੀ ਉਤਰੇ ਭੈਣੀ ਸਾਹਿਬ ਜਾਣ ਲਈ। ਦੋਬਾਰਾ ਭੈਣੀ ਸਾਹਿਬ ਆਇਆਂ ਜਗਦੀਸ਼ ਸਿੰਘ ਨੇ ਦੱਸਿਆ ਕਿ ਸੂਰੀ ਸਾਹਿਬ ਨੇ ਕੋਈ ਪੁਸਤਕ ਭੇਟ ਕਰਨੀ ਸੀ।

ਮੈਂ ਭੈਣੀ ਸਾਹਿਬੋਂ ਆਉਂਦੇ ਵਕਤ ਸੰਤ ਮਹਿੰਦਰ ਸਿੰਘ ਪੂਰਬਾ ਤੋਂ 3000/- ਲੈ ਆਇਆ ਜੁ ਬਾਬਾ ਗੁਰਬਖਸ਼ ਸਿੰਘ ਬੰਨੋਆਣਾ ਦੀ ਸਹਾਇਤਾ ਲਈ ਸਤਿਗੁਰਾਂ ਵਲੋਂ ਪ੍ਰਾਪਤ ਹੋਏ ਸਨ। ਜਾ ਕੇ ਸ਼ਾਮੀ ਉਨ੍ਹਾਂ ਦੇ ਘਰ ਰਕਮ ਦਿੱਤੀ ਤਾਂ ਬਾਬਾ ਜੀ ਨੇ ਭਰੇ ਹਿਰਦੇ ਨਾਲ ਕ੍ਰਿਤਗਤਾ ਪਰਗਟ ਕਰਦਿਆਂ, ਲੈ ਕੇ ਸਰਹਾਣੇ ਹੇਠ ਰਖ ਲਈ ਤੇ ਕਿਹਾ : ਸਤਿਗੁਰੂ ਜਗਜੀਤ ਸਿੰਘ ਤੋਂ ਬਿਨਾਂ ਏਨਾ ਕੌਣ ਕਿਸੇ ਦਾ ਧਿਆਨ ਰਖਦਾ ਹੈ ?

## 25 ਅਕਤੂਬਰ 1981, ਐਤਵਾਰ
## ਕਰੀ ਵਾਲਾ (ਸਰਸਾ)

ਭੈਣੀ ਸਾਹਿਬ ਅੱਸੂ ਦੇ ਮੇਲੇ ਤੇ ਸ. ਇਕਬਾਲ ਸਿੰਘ-ਬਲਦੇਵ ਸਿੰਘ ਝੱਬਰਾਂ ਵਾਲਿਆਂ ਵਿਸ਼ੇਸ਼ ਆਗ੍ਰਹਿ ਕੀਤਾ ਕਿ ਮੈਂ ਸ. ਅਵਤਾਰ ਸਿੰਘ ਝੱਬਰ ਦੀ ਬਰਸੀ ਸਮੇਂ ਜ਼ਰੂਰ ਪਹੁੰਚਾਂ, ਇਸ ਉਤੇ ਸ੍ਰੀ ਸਤਿਗੁਰੂ ਜੀ ਨੇ ਭੀ ਦਰਸ਼ਨ ਦੇਣੇ ਸਨ। ਮੈਂ ਰਾਤ ਦਾ ਸੰਤ ਨਗਰ ਪਹੁੰਚਾ ਹੋਇਆ ਸਾਂ।

**ਪ੍ਰਥਮ ਦਰਸ਼ਨ**

ਅੱਜ ਦਿਨੇ 7.30 ਵਜੇ ਤਾਂ ਮੈਂ ਬਸ ਸਟੈਂਡ ਤੇ ਕਰੀਵਾਲੇ ਨੂੰ ਜਾਣ ਲਈ ਬੈਠਾ ਤਾਂ ਕੁਝ ਮਿੰਟਾਂ ਬਾਅਦ, ਇਕ ਸਫੇਦ ਲੰਮੀ ਕਾਰ ਦੀ ਘੂਕ ਕੋਲੋਂ ਦੀ ਲੰਘੀ। ਸਤਿਗੁਰੂ ਜੀ ਦੀ ਹਲਕੀ ਜਿਹੀ ਝਲਕ ਪਈ ਪਰ ਮੇਰੇ ਉਪਰ ਧਿਆਨ ਕਰਦਿਆਂ ਗੱਡੀ ਅੱਗੇ ਜਾ ਕੇ ਰੁਕ ਗਈ। ਭੱਜ ਕੇ ਮੈਂ ਦਰਸ਼ਨਾਂ ਨੂੰ ਗਿਆ। ਸ਼ੀਸ਼ਾ ਖੁੱਲ੍ਹ

ਗਿਆ। ਚਰਨਾਂ ਤਕ ਹੱਥ ਪੁਜਾਇਆ। ਮੇਰੇ ਲਈ ਅਜਿਹੇ ਦਰਸ਼ਨਾਂ ਦਾ ਵਿਸ਼ੇਸ਼ ਆਨੰਦ ਹੈ।

ਸਤਿਗੁਰੂ ਜੀ ਪੁੱਛਿਆ : ਰਾਤ ਦੇ ਆਏ ਹੋਏ ਹੋ ?

"ਜੀ ਹਾਂ, ਮੈਂ ਕਰੀ ਵਾਲੇ ਵਾਸਤੇ ਆਇਆ ਹਾਂ।"

"ਚੰਗਾ, ਮੈਂ ਸਰਸੇ ਚਲਿਆ ਹਾਂ।"

ਅਤੇ ਸਤਿਗੁਰੂ ਜੀ ਮੈਨੂੰ ਕਰੀਵਾਲੇ ਪਹੁੰਚਣ ਦਾ ਹੀ ਆਦੇਸ਼ ਦਿੱਤਾ।

## ਅਵਤਾਰ ਸਿੰਘ ਦਾ ਵਰ੍ਹੀਣਾ

ਕਰੀਵਾਲੇ ਮੇਲੇ ਵਾਲਾ ਘਰ ਸ. ਅਵਤਾਰ ਸਿੰਘ ਭੱਬਰ ਦਾ ਹੀ ਘਰ ਸੀ। ਅਤੇ ਵੱਡੇ ਵੀਰ ਸ. ਰਜਵੰਤ ਸਿੰਘ, ਆਪਣੇ ਬੱਚਿਆਂ ਸਮੇਤ ਇਸ ਘਰ ਵਿਚ ਸੇਵਾ ਵਿਚ ਹੱਥ ਵੱਟਾ ਰਹੇ ਸਨ। ਸਵੇਰੇ ਆਸਾ ਦੀ ਵਾਰ ਦਾ ਕੀਰਤਨ ਵੀ ਬਾਹਰਲੇ ਪੰਡਾਲ ਵਿਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਏਥੇ ਹੀ ਹੋਇਆ ਸੀ। ਘਰ ਵਿਚ ਵਿਛੀ ਪਰਾਲੀ ਤੋਂ ਮਾਲੂਮ ਹੁੰਦਾ ਪਿਆ ਸੀ ਕਿ ਸੰਗਤ ਪ੍ਰਸ਼ਾਦ ਛਕ ਕੇ ਵਿਦਾ ਹੋਈ ਹੈ। ਸਤਿਗੁਰੂ ਜੀ ਦਾ ਲਾਂਗਰੀ ਸਤਨਾਮ ਸਿੰਘ ਅਤੇ ਹੋਰ ਲਾਂਗਰੀ ਨਿਸ਼ਾਨ ਸਿੰਘ-ਗੁਰਨਾਮ ਸਿੰਘ, ਪਾਲਾ ਸਿੰਘ ਤੇ ਸੰਤ ਪਿਆਰਾ ਸਿੰਘ ਨਾਥ (ਸਭੇ ਸੰਤ ਨਗਰ ਦੇ) ਲੰਗਰ ਵਿਚ ਸੇਵਾ ਕਰ ਰਹੇ ਸਨ।

ਮੈਨੂੰ ਦੇਸੀ ਘਿਉ ਦਾ ਕੜਾਹ ਪ੍ਰਸ਼ਾਦ, ਪ੍ਰਸ਼ਾਦ ਤੋਂ ਵੀ ਪਹਿਲਾਂ ਮਿਲ ਗਿਆ ਤ੍ਰਿਪਤੀ ਨਾਲ ਦਾਲ ਪ੍ਰਸ਼ਾਦ ਛਕ ਕੇ ਨਿਹਾਲ ਹੋਇਆ।

ਮੈਂ ਪ੍ਰਸ਼ਾਦ ਪਾਣੀ ਨਾਲ ਲੋੜ੍ਹ ਪੱਛਮੀ ਕਰੀਵਾਲੇ ਗਿਆ ਜਿਥੇ ਮੇਰੇ ਮਿਲਣ ਵਾਲੇ ਬਹੁਤ ਸਰੀਰ ਸਨ : ਸੰਤ ਤਾਰਾ ਸਿੰਘ ਪਾਜੀ, ਸੰਤ ਹਰਨਾਮ ਸਿੰਘ ਕੂਕਾ (ਮੇਰੇ ਪਾਕਿਸਤਾਨ ਵਿਚਲੇ ਪਿੰਡ ਡਫਰਕਿਆਂ ਦਾ) ਬੀਬੀ ਵੀਰਾਂ ਪਾਜੀ ਵਾਲਿਆਂ ਦੀ ਧੀ, ਰਘਬੀਰ ਸਿੰਘ ਸਪੁੱਤਰ ਸੰਤ ਤੇਜਾ ਸਿੰਘ ਜਮਸ਼ੇਰ (ਸੰਤ ਮੋਹਕਮ ਸਿੰਘ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿਕਟੀ ਸੇਵਕ ਦਾ ਭਤੀਜਾ), ਸ. ਭੋਲਾ ਸਿੰਘ ਸਹਾਰੀ, ਸੰਤ ਬਾਵਾ ਨਿਰੰਜਨ ਸਿੰਘ ਡੱਫਰਕਾ, ਆਦਿ ਨੂੰ ਮਿਲ-ਮਿਲਾ ਕੇ ਆਇਆ ਤਾਂ ਪੂਰਬੀ ਕਰੀਵਾਲਾ ਦੇ ਸੰਤ ਅਵਤਾਰ ਸਿੰਘ ਭੱਬਰ ਦੀ ਯਾਦ ਵਿਚ ਸੰਤ ਪ੍ਰੀਤਮ ਸਿੰਘ-ਬਾਜ ਸਿੰਘ ਕਵੀਸ਼ਰ ਕਰੀਵਾਲੇ ਦੇ ਅਤੇ ਸੰਤ ਜੀਉਣ ਸਿੰਘ-ਹਰਦੇਵ ਸਿੰਘ ਹੁਰੀਂ ਆਪਣਾ ਕਵੀਸ਼ਰੀ ਦੀਵਾਨ ਲਗਾ ਚੁੱਕੇ ਸਨ। ਅਤੇ ਮੌਕੇ ਤੇ ਸੰਤ ਨਿਰੰਜਨ ਸਿੰਘ ਜਥੇਦਾਰ ਕੀਰਤਨ ਦਾ ਰੰਗ ਬੰਨ੍ਹੀ ਖੜੇ ਸਨ। ਸਤਿਗੁਰੂ ਜੀ ਉਪਰ ਭਾਵਨਾ ਉਤੇ ਉਨ੍ਹਾਂ ਦਾ ਕਥਨ ਸੀ। ਭਰਪੂਰ ਪਿੰਡਾਲ ਕਥਨ ਦਾ ਅਨੰਦ ਲੁੱਟ ਰਿਹਾ ਸੀ।

2.15 ਵਜੇ ਅਰਦਾਸੇ ਨਾਲ ਨਾਮ ਸਿਮਰਨ ਦੀਆਂ ਸਮਾਧੀਆਂ ਲਗ ਗਈਆਂ। ਪੰਦਰਾਂ ਮਿੰਟ ਤਕ ਸ੍ਰੀ ਸਤਿਗੁਰੂ ਜੀ ਨੇ ਵੀ ਦਰਸ਼ਨ ਦੇਣ ਦੀ ਕ੍ਰਿਪਾ ਕੀਤੀ। ਮਹਾਰਾਜ ਬੀਰ ਸਿੰਘ ਜੀ ਪਹਿਲਾਂ ਹੀ ਮੌਜੂਦ ਸਨ। ਇਸਤਰੀਆਂ ਪੁਰਸ਼ ਸਾਰੇ ਹੀ ਭਾਵਨਾ ਭਰਪੂਰ ਸਤਿਗੁਰੂ ਜੀ ਨੂੰ ਝੁਕ ਝੁਕ ਨਮਸਕਾਰਾਂ ਕਰਨ ਲਗੇ।

ਨਾਮ ਸਿਮਰਨ ਦੀ ਸਮਾਪਤੀ ਤਕ ਸਤਿਗੁਰੂ ਜੀ ਤੋਂ ਸ਼ੋਭਾ ਪ੍ਰਾਪਤ ਹੋਣ

ਲਿਖੇ ਵਿਅਕਤੀ ਸਨ : ਮਹਾਰਾਜ ਬੀਰ ਸਿੰਘ ਜੀ, ਠਾਕੁਰ ਦਲੀਪ ਸਿੰਘ ਜੀ, ਠਾਕੁਰ ਉਦੇ ਸਿੰਘ ਜੀ, ਸੰਤ ਜਗਤਾਰ ਸਿੰਘ ਜੀ, ਸੰਤ ਮਹਿੰਦਰ ਸਿੰਘ ਪਨਿਹਾਰੀ, ਸਕੱਤਰ ਸੰਤ ਤਰਸੇਮ ਸਿੰਘ, ਸੰਤ ਮਹਿੰਦਰ ਸਿੰਘ ਪੁਰਬਾ, ਨੰਬਰਦਾਰ ਗੁਰਦੇਵ ਸਿੰਘ, ਸ. ਗੁਰਚਰਨ ਸਿੰਘ ਕਰੀਵਾਲਾ, ਸੰਤ ਹਰਬੰਸ ਸਿੰਘ ਮੈਂਬਰ, ਸੰਤ ਗੁਰਬਖਸ਼ ਸਿੰਘ ਹਕੀਮ, ਸੰਤ ਅਵਤਾਰ ਸਿੰਘ ਘੁੰਮਣ, ਸੰਤ ਰਣਧੀਰ ਸਿੰਘ ਧੀਰਾ ।

**ਸ਼ਰਧਾਂਜਲੀਆਂ**

ਨਿਤਨੇਮ ਦੀ ਸਮਾਪਤੀ ਤੇ ਸ਼ਰਧਾਂਜਲੀਆਂ ਦਾ ਦੌਰ ਜਾਰੀ ਹੋਇਆ । ਮੇਰੀ ਸਟੇਜ ਸਕੱਤਰੀ ਦੁਆਰਾ ਸ. ਸਾਧੂ ਸਿੰਘ ਕਿਸਾਨ (ਬੁੱਢੀ ਮਾੜੀ) ਨੇ ਅਵਤਾਰ ਸਿੰਘ ਨੂੰ ਸ਼ਰਧਾਲੂ ਅਤੇ ਲਾਮਿਸਾਲ ਸੇਵਕ ਅਤੇ ਓੜਕਾਂ ਦਾ ਸਿਆਣਾ ਦੱਸਿਆ । ਸਫੈਦ ਕਪੜੇ ਪਹਿਨੀ ਸ. ਗਰਦੇਵ ਸਿੰਘ ਕੂਕਾ ਨੇ ਵੀ ਅਵਤਾਰ ਸਿੰਘ ਦੇ ਗੁਣਾਨਵਾਦ ਗਾਏ । ਸ. ਕੁਲਦੀਪ ਸਿੰਘ ਨਕੋੜਾ ਨੇ ਅਵਤਾਰ ਸਿੰਘ ਬਾਰੇ ਆਪਣੇ ਅਨੁਭਵ ਦੱਸੇ । ਸ੍ਰੀ ਮਨੀ ਰਾਮ ਬਾਗੜੀ, ਸੰਤ ਗੁਰਬਖ਼ਸ਼ ਸਿੰਘ ਰਾਮਪੁਰੀ (ਬੁੱਢੀ ਮਾੜੀ) ਨੇ ਕਵਿਤਾ ਦੁਆਰਾ ਸ. ਕੇਸਰਾ ਰਾਮ ਐਕਸ ਮਨਿਸਟਰ ਆਦਿ ਨੇ ਭਾਵ ਪੂਰਣ ਸ਼ਬਦਾਂ ਦੁਆਰਾ ਸ਼ਰਧਾਂਜਲੀਆਂ ਭੇਟ ਕੀਤੀਆਂ । ਮਹਾਰਾਜ ਬੀਰ ਸਿੰਘ ਜੀ ਨੇ ਜੀਵਨ ਨਗਰ ਦੀ ਜ਼ਮੀਨ ਬਾਰੇ ਪੂਰੀ ਵਿਆਖਿਆ ਦੇਂਦਿਆਂ ਅਵਤਾਰ ਸਿੰਘ ਭੱਬਰ ਦੇ ਯੋਗਦਾਨ ਦੀ ਚਰਚਾ ਕੀਤੀ । ਸਰਸਾ ਦੇ ਡੀ. ਸੀ. ਸਾਹਿਬ, ਆਈ. ਜੀ. ਸਵਾਮੀ ਵੀ ਹਾਜ਼ਰ ਸਨ, ਉਹਨਾਂ ਨੇ ਸੁੰਦਰ, ਸਰਲ ਅਤੇ ਧਾਰਾਵਾਹਕ ਤਰੀਕੇ ਨਾਲ, ਆਪਣੇ ਐਸ. ਡੀ. ਐਮ. ਹੁੰਦਿਆਂ ਅਤੇ ਦੂਜੇ ਅਹੁਦਿਆਂ ਤੇ ਕੰਮ ਕਰਦਿਆਂ ਜੋ ਅਨੁਭਵ ਅਵਤਾਰ ਸਿੰਘ ਬਾਰੇ ਕੀਤੇ ਉਨ੍ਹਾਂ ਦਾ ਵੇਰਵਾ ਦਿੱਤਾ । ਉਹਦੀ ਹਲੀਮੀ, ਮਿੱਠਤ, ਦੂਰਦਰਸ਼ਤਾ ਅਤੇ ਸੱਚਾਈ ਦਾ ਜ਼ਿਕਰ ਕੀਤਾ ।

ਫਿਰ ਸ੍ਰੀ ਸਤਿਗੁਰੂ ਜੀ ਨੇ ਕਿਰਪਾ ਕੀਤੀ । ਆਪ ਜੀ ਨੇ ਦੱਸਿਆ ਕਿ ਕਿਵੇਂ ਪਾਕਿਸਤਾਨ ਬਣਨ ਵੇਲੇ ਤੇਲ ਦੀ ਥੁੜੋਂ ਵਾਪਰੀ । ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸੰਗਤ ਦਾ ਇੰਜ ਫ਼ਿਕਰ ਸੀ ਜਿਵੇਂ ਮਾਂ ਨੂੰ ਆਪਣੇ ਬੱਚਿਆਂ ਹਿੱਤ ਭੱਜ ਨੱਠ ਕਰਨੀ ਪੈਂਦੀ ਹੈ, ਚੈਨ ਨਹੀਂ ਆਉਂਦਾ । ਅਵਤਾਰ ਸਿੰਘ ਨੂੰ ਘੱਲਿਆ ਫਿਰ ਦੁਬਾਰਾ, ਮੈਨੂੰ ਭੇਜਿਆ, ਫਿਰ ਵੀ ਤਸੱਲੀ ਨ ਹੋਣੀ ਤਾਂ ਆਪ ਜੀ ਕਾਰ ਲੈ ਕੇ ਤੁਰ ਪਏ, ਜਦੋਂ ਕਿ ਤੇਲ ਮਿਲਣ ਦਾ ਪੂਰਾ ਭਰੋਸਾ ਨਹੀਂ ਸੀ ।

ਪੰ: ਸੁੰਦਰ ਲਾਲ ਗੁਰੂ ਰਾਮ ਸਿੰਘ ਜੀ ਨੂੰ ਦਾਦਾ ਗੁਰੂ ਕਰ ਕੇ ਮੰਨਿਆ ਕਰਦੇ ਸਨ । ਮੌਲਾਨਾ ਆਜ਼ਾਦ ਨੇ ਸਤਿਗੁਰੂ ਜੀ ਨੂੰ ਕਿਹਾ, ਸਾਹਿਬ ਕਿਉਂ ਫਿਕਰ ਕਰਦੇ ਹੋ, ਜਦੋਂ ਤੁਸਾਂ ਮਦਦ ਕੀਤੀ ਏ, ਰੌਸ਼ਨੀ ਵਖਾਈ ਏ, ਉਸ ਤੋਂ ਵੱਧ ਕੌਣ ਵਖਾ ਸਕਦਾ ਏ, ਜੇ ਕੁਛ ਵੱਧ ਲੋੜ ਹੋਵੇਗੀ, ਆਪ ਨੂੰ ਪੁੱਛ ਲਵਾਂਗੇ ।

ਸ. ਪ੍ਰਤਾਪ ਸਿੰਘ ਕੈਰੋਂ ਜਦੋਂ ਮਿਲਿਆ ਤਾਂ ਉਸ ਕਿਹਾ, ਕੂਕਿਓ ! ਤੁਸੀਂ ਸੱਚੇ । ਤੁਸੀਂ ਸੱਚੇ ।

7000 ਕਲੇਮ ਨਾਮਧਾਰੀ ਸੰਗਤ ਦੇ, ਕੇਵਲ ਪੰਜ ਬੰਦਿਆਂ ਨੇ ਹੀ, ਜਲੰਧਰੋਂ

ਲਿਆਂਦੇ। (ਇਹ ਸਨ ਸ. ਤੇਜਾ ਸਿੰਘ ਐਲ. ਐਸ. ਸੀ., ਪਟਵਾਰੀ ਕਰਮ ਸਿੰਘ, ਸਰਦੂਲ ਸਿੰਘ ਪਟਵਾਰੀ, ਮਿੰਟਗੁਮਰੀ ਦਾ ਇਕ ਸਿੰਘ ਅਤੇ ਅਵਤਾਰ ਸਿੰਘ) ਚੰਦਨ ਨੂੰ ਕੁਹਾੜਾ ਭਾਵੇਂ ਵੱਢਦਾ ਹੈ ਪਰ ਉਹਦੇ ਮੂੰਹ ਵਿਚੋਂ ਵੀ ਸੁਗੰਧੀ ਆਉਂਦੀ ਹੈ, ਅੱਜ ਸਤਿਗੁਰਾਂ ਬਾਰੇ ਭਾਵੇਂ ਕੁਝ ਭੁਲੜ ਭੁਲੇਖੇ ਪਾ ਰਹੇ ਹਨ ਪਰ ਆਪ ਨੇ ਅਸਾਂ ਨਿਰਗੁਣਿਆਰਿਆਂ ਨੂੰ ਪਾਲਿਆ ਹੈ। ਅਵਤਾਰ ਸਿੰਘ ਭੱਬਰ ਤਦੱਬਰ ਤੇ ਹਿੰਮਤ ਨਾਲ ਬਹੁਤ ਹੀ ਵੱਡੇ ਕੰਮ ਨੇਪਰੇ ਚਾਹੜੇ ਹਨ।

4.45 ਵਜੇ ਸ਼ਾਮੀਂ ਸ਼ਰਧਾਂਜਲੀਆਂ ਸਮਾਪਤ ਹੋ ਕੇ ਪੰਜ ਸਾਧਾਰਣ ਪਾਠਾਂ ਦੇ ਭੋਗ ਪੈਣੇ ਸ਼ੁਰੂ ਹੋਏ। ਦੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਨਮਿਤ, ਦੋ ਸ. ਅਵਤਾਰ ਸਿੰਘ ਭੱਬਰ ਬਾਰੇ ਅਤੇ ਇਕ ਪਾਠ ਸਤਿਗੁਰੂ ਜਗਜੀਤ ਸਿੰਘ ਜੀ ਦੀ ਭੇਟਾ। ਸੰਤ ਮਹਿੰਦਰ ਸਿੰਘ ਪੂਰਬਾ ਦੀ ਅਰਦਾਸ ਹੋ ਕੇ ਸਮਾਗਮ ਦੀ ਸਮਾਪਤੀ ਹੋਈ।

ਇਕ ਸੂਚਨਾ ਮੈਂ ਸਤਿਗੁਰੂ ਜੀ ਨਾਲ ਸਾਂਝੀ ਕੀਤੀ : ਪੰਜਾਬੀ ਲੇਖਕਾਂ ਦੀ ਸਭਾ, ਕੇਂਦਰੀ ਪੰਜਾਬੀ ਲੇਖਕ ਸਭਾ ਦੇ ਜਲੰਧਰ ਵਿਚ ਹੋਣ ਵਾਲੇ 30-31 ਅਕਤੂਬਰ ਅਤੇ ਪਹਿਲੀ ਨਵੰਬਰ, ਸਿਲਵਰ ਜੁਬਲੀ ਸਮਾਗਮ ਨੂੰ ਵੇਖ ਕੇ ਦਿੱਲੀ ਪਹੁੰਚਾਂ ਗਾ। ਸਤਿਗੁਰੂ ਜੀ ਨੇ ਆਪਣਾ ਪ੍ਰੋਗਰਾਮ ਕਸ਼ਮੀਰ ਜਾਣ ਦਾ ਦੱਸਿਆ।

ਪਰ ਛੇਤੀ ਹੀ ਮੈਨੂੰ ਸਕੱਤਰ ਤਰਸੇਮ ਸਿੰਘ ਨੇ ਸੂਚਿਤ ਕੀਤਾ ਕਿ ਮੈਂ ਦੀਵਾਲੀ ਅੰਮ੍ਰਿਤਸਰ ਦੀ ਵੇਖਣ ਜ਼ਰੂਰ ਚੱਲਾਂ। ਓਥੋਂ ਅੱਗੇ ਸ੍ਰੀ ਨਗਰ (ਕਸ਼ਮੀਰ) ਹਵਾਈ ਸਫ਼ਰ ਦੁਆਰਾ ਜਾਣਾ ਹੈ। ਅਤੇ ਮੈਂ ਵੀ ਕਸ਼ਮੀਰ ਜਾਣਾ ਹੈ।

ਸ੍ਰੀ ਨਗਰ ਜਾਣ ਬਾਰੇ ਮੈਂ ਲੰਮੇ ਅਰਸੇ ਤੋਂ ਸੋਚ ਰਿਹਾ ਸਾਂ। ਪਰ ਸਤਿਗੁਰੂ ਜੀ ਦੇ ਆਪਣੇ ਸਕੱਤਰ ਨੇ ਮੈਨੂੰ ਨਾਲ ਖੜਨ ਦੀ ਤਾਕੀਦ ਕੀਤੀ ਹੋਈ ਸੀ ਭਾਵੇਂ ਸਤਿਗੁਰੂ ਜੀ ਨੇ ਮੈਨੂੰ ਆਪ ਨ ਕਿਹਾ।

ਮੈਂ ਤੁਰਤ ਸਾਰੇ ਅਗਲੇ ਦਿਨਾਂ ਦੇ ਪ੍ਰੋਗਰਾਮ ਕੈਂਸਲ ਕਰ ਦਿੱਤੇ ਜਾਂ ਹੋਰ ਅਗੇਰੇ ਪਾ ਦਿੱਤੇ। ਵਾਪਸ ਦਿੱਲੀ ਜਾ ਕੇ ਗਰਮ ਕੱਪੜੇ ਲਿਆਉਣ ਦੀ ਕਾਹਲ ਪੈ ਗਈ ਤੇ ਛੇਤੀ ਹੀ ਸਾਧੂ ਸਿੰਘ ਕਿਸਾਨ ਦੇ ਟ੍ਰੈਕਟਰ ਤੇ ਬੈਠ ਕੇ ਵਾਪਸੀ ਕਰ ਲਈ।

ਸਤਿਗੁਰੂ ਜੀ ਅਤੇ ਗੁਰੂ ਪਰਵਾਰ (ਮਾਤਾ ਚੰਦ ਕੌਰ ਜੀ, ਬੀਬਾ ਸਾਹਿਬ ਕੌਰ ਜੀ) ਵਾਸਤੇ ਜਲਪਾਨ ਦਾ ਪ੍ਰਬੰਧ ਕੀਤਾ ਗਿਆ ਸੀ। ਦੀਨ ਦਿਆਲ ਜੀ ਨੇ ਅਜੇ ਤਿੰਨ ਚਾਰ ਘੜੀਂ ਚਰਨ ਵੀ ਪਾਉਣੇ ਸਨ।

ਮੈਨੂੰ ਸੰਤ ਨਗਰ ਸਵੇਰੇ ਹੀ ਸੁਨੇਹਾ ਮਿਲ ਗਿਆ ਕਿ ਸਤਿਗੁਰੂ ਜੀ ਨੇ ਮੇਰੇ ਕੱਪੜੇ ਦਿੱਲੀਓਂ ਮੰਗਵਾਣ ਦਾ ਪ੍ਰਬੰਧ ਕਰ ਦਿੱਤਾ ਹੈ। ਮੈਂ ਸਿਰਫ਼ ਦੀਵਾਲੀ ਵਾਲੇ ਦਿਨ ਅੰਮ੍ਰਿਤਸਰ ਪਹੁੰਚ ਜਾਵਾਂ।

## 27 ਅਕਤੂਬਰ 1981, ਮੰਗਲਵਾਰ
## ਅੰਮ੍ਰਿਤਸਰ, ਦੀਵਾਲੀ

ਅੱਜ ਦਿਨੇ 9.00 ਵਜੇ, ਮੈਂ ਆਪਣੇ ਤੀਸਰੇ ਤੇ ਛੋਟੇ ਭਾਈ ਸ. ਹਰਭਜਨ

ਸਿੰਘ ਸੰਧੂ ਨੂੰ ਬੁੰਗੀਆਂ ਰਾਉ ਸਿੰਘ, ਭਾਈ ਕਾ ਦਿਆਲਪੁਰਾ (ਬਠਿੰਡਾ) ਤੋਂ ਮਿਲ ਕੇ ਭਾਈ ਕਾ ਭਗਤਾ, ਬਾਘਾ ਪਿਰਾਣਾ, ਮੋਗਾ, ਹਰੀ ਕੇ ਪੱਤਣ ਦਾ ਬਸ ਰਾਹੀਂ ਸਫ਼ਰ ਕਰਦਾ 2 ਵਜੇ ਤਕ ਅੰਮ੍ਰਿਤਸਰ ਪੁੱਜਾ।

ਪਿਛਲੇ ਦਿਨੀਂ ਹਰਿਆਣਾ ਅਤੇ ਪੰਜਾਬ ਦਾ ਕਾਫ਼ੀ ਇਲਾਕਾ ਫਿਰਨ ਦਾ ਮੌਕਾ ਮਿਲਿਆ ਹੈ, ਕਿਸੇ ਪਾਸੇ ਝੋਨੇ ਦੀ ਬਹੁਤਾਤ, ਕਿਸੇ ਪਾਸੇ ਕਪਾਹ, ਨਰਮੇ, ਕਮਾਦ, ਕਿਸੇ ਇਲਾਕੇ ਵਿਚ ਪੀਲਾ ਫੁਲਿਆ ਹੋਇਆ ਤੋਰੀਆ, ਸਾਰੇ ਹੀ ਵਧੀਆ ਹਾਲਾਤ ਵਿਚ ਨਜ਼ਰ ਪਏ। ਅੱਜ ਦੇ ਸਫ਼ਰ ਵਿਚ ਸਰਕਾਰੀ ਤੇ ਗ਼ੈਰ ਸਰਕਾਰੀ ਸਟੋਰ ਝੋਨੇ ਦੀਆਂ ਬੋਰੀਆਂ ਨਾਲ ਭਰੇ ਭਕੁੰਨੇ ਹੀ ਦਿੱਸ ਆਏ। ਜਾਪਦਾ ਹੈ ਐਤਕਾਂ ਵੀ ਉਪਲਬਧ ਜਿਨਸ ਸਟੋਰਾਂ ਦੀ ਵਰਤੋਂ ਹੇਠ ਨਹੀਂ ਆ ਸਕੇਗੀ।

ਮੇਰੇ ਨਾਮਧਾਰੀ ਧਰਮਸਾਲਾ ਪਹੁੰਚਣ ਤਕ, ਇਸ ਦਾ ਵਿਹੜਾ ਅਤੇ ਹਾਲ ਨਾਮਧਾਰੀਆਂ ਨਾਲ ਭਰਪੂਰ ਸਨ। ਸੰਤ ਨਿਰੰਜਨ ਸਿੰਘ ਕੱਕੜ ਦਾ ਦੀਵਾਨ ਲਗਾ ਹੋਇਆ ਸੀ।

## ਦੂਜੇ ਵੀ ਸਾਡੀ ਅਰਦਾਸ ਸੁਣਦੇ ਹਨ

ਸਤਿਗੁਰੂ ਜੀ ਧਰਮਸਾਲਾ ਵਿਖੇ ਆਉਣ ਹੀ ਵਾਲੇ ਸਨ। ਪਰ ਮੈਂ ਥਕਾਵਟ ਨੂੰ ਮੁੱਖ ਰਖਦਿਆਂ ਚਰਾ ਸੰਤ ਬਲਦੇਵ ਸਿੰਘ ਸਪੁੱਤਰ ਸੰਤ ਸੋਹਣ ਸਿੰਘ ਕੇ ਘਰ ਚਲਾ ਗਿਆ। ਬਲਦੇਵ ਸਿੰਘ ਮਿਲਿਆ ਤਾਂ ਉਸ ਦੱਸਿਆ ਕਿ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਦੇ ਪਰਬਾਂ ਤੇ ਨਾਮਧਾਰੀ ਸੰਗਤਾਂ ਦੀ ਜਲੂਸ ਵਿਚ ਸ਼ਮੂਲੀਅਤ ਦੇ ਦ੍ਰਿਸ਼ ਨੂੰ ਸ਼ਹਿਰੀ ਜਨਤਾ ਉਡੀਕਦੀ ਰਹਿੰਦੀ ਹੈ। ਇਹ ਗੁਰੂ ਰਾਮਦਾਸ ਜੀ ਦੀ ਸਰਾਂ ਵਿਚ ਆਪਣੇ ਦੀਵਾਨ ਦੀ ਸਮਾਪਤੀ ਸਮੇਂ ਬਾਰਾਂ ਪਾਤਸ਼ਾਹੀਆਂ ਦੀ ਅਰਦਾਸ ਕਰਦੇ ਤੇ ਦੂਜੇ ਹਰ ਪ੍ਰਕਾਰ ਦੇ ਸਿੱਖ ਬੜੇ ਪ੍ਰੇਮ ਨਾਲ ਸੁਣਦੇ ਹਨ। ਜਦੋਂ ਅਸੀਂ ਆਪਣੇ ਜੱਥੇ ਦੇ ਚਲਣ ਸਮੇਂ ਸਤਿਗੁਰੂ ਰਾਮ ਸਿੰਘ ਜੀ ਦਾ ਮੰਗਲਾਚਰਣ ਵੀ ਕਰਦੇ ਹਾਂ, ਓਦੋਂ ਵੀ ਕਿਸੇ ਨੂੰ ਇਤਰਾਜ਼ ਨਹੀਂ ਹੁੰਦਾ। ਅਤੇ ਜਦੋਂ ਘੰਟੇ ਘਰ ਵਾਲੀ ਥਾਂ ਵਿਚ ਜਾ ਕੇ ਨਾਮਧਾਰੀ ਸਿੰਘ, "ਮੈਨੂੰ ਗੁਰੂ ਦੇ ਦੁਆਰ ਅੱਗੇ ਨੱਚ ਲੈਣ ਦੇ" ਪੜ੍ਹਦੇ ਗਾਉਂਦੇ ਅਤੇ ਨੱਚਦੇ ਹਨ ਤਾਂ ਹੋਰ ਵੀ ਅਨੇਕਾਂ ਲੋਕੀ ਨੱਚਣ ਲਗ ਪੈਂਦੇ ਹਨ। ਬਲਦੇਵ ਸਿੰਘ ਦਾ ਕਹਿਣਾ ਹੈ ਕਿ ਅੰਮ੍ਰਿਤਸਰ ਦੀ ਜਨਤਾ ਨੂੰ ਕੋਈ ਵਿਰੋਧ ਨਹੀਂ ਨਾਮਧਾਰੀਆਂ ਪ੍ਰਤੀ, ਸਾਡੇ ਹੀ ਪ੍ਰਚਾਰ ਦੀ ਕਮੀ ਲਗਦੀ ਹੈ।

## ਸ. ਬੂਟਾ ਸਿੰਘ ਅਤੇ ਬੇਟੇ

ਮੈਂ ਐਸੀ ਗੱਲਬਾਤ ਸੁਣਦਾ, ਨਾਮ ਸਿਮਰਨ ਸਮੇਂ ਹੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਜਾ ਸਕਿਆ। ਸਾਧ ਸੰਗਤ ਨਾਲ ਗੁਰਦੁਆਰੇ ਦਾ ਸਮੁੱਚਾ ਭਾਗ ਹੀ ਭਰਿਆ ਪਿਆ ਸੀ। ਦਰਸ਼ਨ ਕਰਨ ਵਾਲਿਆਂ ਦੀਆਂ ਕਤਾਰਾਂ ਜਿਉਂ ਕੀਆਂ ਤਿਉਂ ਸਨ। ਦੋ ਮਿੰਟ ਬਾਅਦ ਸ੍ਰੀ ਪੁਰਬਾ ਨੇ ਨਾਮ ਸਿਮਰਨ ਸਮਾਪਤੀ ਦੀ ਅਰਦਾਸ ਕੀਤੀ।

ਰਾਗੀਆਂ ਵਜੋਂ ਸ. ਬੂਟਾ ਸਿੰਘ ਅੰਮ੍ਰਿਤਸਰੀ ਦੇ ਬੱਚਿਆਂ ਨੇ ਕੀਰਤਨ ਦਾ

ਆਰੰਭ ਕੀਤਾ । ਰਾਗ ਤਿਲੰਗ ਵਿਚ ਬੱਚੇ ਗਉਂ ਰਹੇ ਸਨ : ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ । ਦੂਜਾ ਸ਼ਬਦ । "ਗੁਰ ਪਰਮੇਸਰ ਏਕੋ ਜਾਣ" ਸ਼ਬਦ ਦੇ ਗਾਏ ਜਾਂਦਿਆਂ ਸ੍ਰੀ ਸਤਿਗੁਰੂ ਜੀ ਨੇ ਇੰਝ ਸਹਿਜ ਸੁਗਮ ਪ੍ਰਮਾਣ ਲਾ ਦਿੱਤਾ ਕਿ 'ਭਜ ਲੇ ਰੇ ਮਨ ਸਾਰੰਗ ਪਾਣੀ' ਸਾ ਰੇ ਗਾ ਪਾ ਨੀ, ਪੰਜੇ ਸੁਰਾਂ ਵੱਖ ਵੱਖ ਵਖਾ ਕੇ ਸਮਝਦਾਰ ਸ੍ਰੋਤਿਆਂ ਨੂੰ ਚਕ੍ਰਿਤ ਕਰ ਦਿੱਤਾ ।

## ਦੀਵਾਲੀ ਦਰਸ਼ਨ

ਮੈਂ ਵੇਖਦਾ ਹਾਂ ਕਿ ਦੀਵਾਲੀ ਸਮੇਂ ਸਾਰੇ ਦੇਸ਼ 'ਚੋਂ ਇਕ ਦੋ ਸਰੀਰਾਂ ਦੀ ਪ੍ਰਤੀਨਿਧਤਾ ਹੋ ਜਾਂਦੀ ਹੈ । ਬੰਬਈ ਤੋਂ ਵੀ ਸੰਗਤ ਪਹੁੰਚੀ ਹੋਈ ਹੈ, ਜਿਵੇਂ ਸੰਤ ਕਰਤਾਰ ਸਿੰਘ ਪ੍ਰਧਾਨ ਤੇ ਸੰਤ ਧੰਨਾ ਸਿੰਘ, ਸੰਤ ਪ੍ਰੀਤਮ ਸਿੰਘ ਮਠਾੜੂ ਨੈਰੋਬੀ ਤੋਂ, ਸੂਬਾ ਹਰਬੰਸ ਸਿੰਘ ਜੀ ਦੇਸ਼ੀ ਤੇ ਜਥੇਦਾਰ ਹਜ਼ਾਰਾ ਸਿੰਘ ਲਖਨਊ ਤੋਂ ਜਗਾਧਰੀ ਤੋਂ ਜਥੇਦਾਰ ਸੇਵਾ ਸਿੰਘ, ਸ਼ਿਮਲੇ ਤੋਂ ਸ. ਸੁਰਿੰਦਰ ਸਿੰਘ । ਹੋਰ ਵੀ ਅਨੇਕਾਂ ਹਨ ਜਿਨ੍ਹਾਂ ਨੂੰ ਮੈਂ ਜਾਣਦਾ ਹਾਂ ਪਰ ਨਾਮ ਲਿਖਣੋਂ ਅਸਮਰਥ ਹਾਂ ।

ਸ. ਪਾਲ ਸਿੰਘ-ਸਵਰਨ ਸਿੰਘ ਜੇਠੂ ਨੰਗਲ ਦੇ ਆਇਆਂ, ਮੇਰਾ ਧਿਆਨ ਓਰ ਪਾਸੇ ਗਿਆ ਜਾਣ, ਸਤਿਗੁਰੂ ਜੀ ਨੇ ਮੈਨੂੰ ਸੁਣਾ ਇਕ ਢੁਕਵਾਂ ਪ੍ਰਮਾਣ ਪ੍ਰਸਤੁਤ ਕੀਤਾ :

ਪਾਲ ਸਮੁਹਾ ਸਰਵਰ ਭਰਾ ਪੀ ਨ ਸਕੈ ਕੋਊ ਨੀਰ ।
ਭਾਗ ਬਡੇ ਤੈ ਪਾਇਓ ਤੂ ਭਰ ਭਰ ਪੀਉ ਕਬੀਰ ।

ਤਾਂ ਮੈਨੂੰ ਪਤਾ ਲਗਾ ਕਿ ਪਾਲ ਸਿੰਘ ਹੁਰੀਂ ਵੀ ਦਰਸ਼ਨ ਕਰਨ ਪਹੁੰਚ ਚੁੱਕੇ ਹਨ ।

ਆਓ ਜ਼ਰਾ ਉਨ੍ਹਾਂ ਦੇ ਨਾਂ ਨੋਟ ਕਰ ਲਈਏ ਜਿਨ੍ਹਾਂ ਨੇ ਸਤਿਗੁਰੂ ਜੀ ਦਾ ਦੁਆਲਾ ਮੱਲਿਆ ਹੋਇਆ ਹੈ : ਸੰਤ ਗੁਰਮੁਖ ਸਿੰਘ ਲੁਹਾਰਾਂ, ਸੰਤ ਮਹਿੰਦਰ ਸਿੰਘ ਪੂਰਬਾ, ਸ. ਸੁਰਿੰਦਰ ਸਿੰਘ ਲੁਧਿਆਣਾ, ਸੰਤ ਸੁਖਦੇਵ ਸਿੰਘ ਡੰਗੂਰ, ਸ. ਗੁਰਦੇਵ ਸਿੰਘ ਮਦਾਰ, ਸ. ਹਰਵੇਲ ਸਿੰਘ ਕਵੀਸ਼ਰ, ਸੰਤ ਕਿਰਪਾਲ ਸਿੰਘ ਨਾਰਲੀ ਜੀਵਨ ਨਗਰ, ਸ੍ਰੀ ਰਾਮ ਰਾਮ ਜੀ, ਸ੍ਰੀ ਬਲਵੰਤ ਸਿੰਘ ਡ੍ਰਾਈਵਰ, ਸੰਤ ਜੀਉਣ ਸਿੰਘ ਕਵੀਸ਼ਰ, ਸੰਤ ਦਿਆਲ ਸਿੰਘ ਫਗਵਾੜਾ, ਸੰਤ ਆਤਮਾ ਸਿੰਘ ਸਨਖਤਰਾ, ਸੂਬਾ ਮੇਲਾ ਸਿੰਘ ਜੀ ਰਛੀਨ, ਸੰਤ ਕਿਰਪਾਲ ਸਿੰਘ ਝੱਬਰ ਚੋਰ ਬਰਦਾਰ ।

## ਮੇਰਾ ਜਾਣਾ ਪੱਕਾ

3.45 ਤੇ ਸ੍ਰੀ ਮਾਤਾ ਚੰਦ ਕੌਰ ਜੀ, ਤੇ ਠਾਕੁਰ ਦਲੀਪ ਸਿੰਘ ਜੀ ਵੀ, ਜਿਵੇਂ ਭੈਣੀ ਸਾਹਿਬੋਂ ਹੀ, ਆ ਗਏ ਹੌਣ ! ਸ੍ਰੀ ਪੂਰਬਾ ਤੋਂ ਪਤਾ ਲਗਾ ਕਿ ਇਕ ਗਰੁੱਪ ਜਿਸ ਦੀ ਅਗਵਾਈ ਸੰਤ ਤਰਸੇਮ ਸਿੰਘ ਕਰ ਰਿਹਾ ਸੀ, ਅੱਜ ਸਵੇਰੇ ਹੀ ਸ੍ਰੀ ਨਗਰ ਨੂੰ ਕਾਰ ਦੁਆਰਾ ਚਲਾ ਗਿਆ ਹੈ । ਅਤੇ ਜਿਸ ਕਾਰ ਤੇ ਮੈਂ ਜਾਣਾ ਸੀ ਉਸ ਦੇ ਡਰਾਈਵਰ ਕਿਸੇ ਪਰਸਪਰ ਵਿਰੋਧ ਕਾਰਨ ਦਿੱਲੀਓਂ ਹੀ ਨਹੀਂ ਚੱਲੇ । ਮੈਂ ਸਤਿਗੁਰੂ ਜੀ ਨੂੰ ਦੱਸਿਆ । ਸਤਿਗੁਰੂ ਜੀ ਬਚਨ ਕੀਤਾ : ਕੋਈ ਗੱਲ ਨਹੀਂ, ਜੇ ਐਸਾ ਹੀ ਹੈ, ਤਾਂ ਮੈਂ ਠੀਕ ਹੀ ਹਾਂ । ਕੋਈ ਮਾਨਸਿਕ ਪਰੇਸ਼ਾਨੀ ਨਹੀਂ ਹੋਵੇਗੀ । ਏਨੇ ਬਚਨ

ਕਰ ਕੇ ਫੇਰ ਬੋਲੇ : ਤੁਸੀਂ ਤਾਂ ਠੀਕ ਹੀ ਹੋ, ਪਰ ਸਾਡੀ ਲੋੜ ਹੈ ਕਿ ਤੁਸੀਂ ਕਸ਼ਮੀਰ ਚਲੋ। ਬੱਸ ਤੇ ਸਫ਼ਰ ਕਰਦਿਆਂ ਤਕਲੀਫ ਤਾਂ ਨਹੀਂ ਜਾਪੇਗੀ ?

"ਨਹੀਂ ਜੀ, ਮੈਂ ਨਿਤ ਬਸਾਂ ਤੇ ਹੀ ਸਫਰ ਕਰਦਾ ਹਾਂ।"

ਤੇ ਸੰਤ ਰਾਜਿੰਦਰ ਸਿੰਘ ਨਿਰਾਲਾ ਦਾ ਇਕ ਰੁੱਕਾ ਮੈਨੂੰ ਫੜਾਂਦਿਆਂ ਹਜ਼ੂਰ ਨੇ ਫ਼ਰਮਾਇਆ : ਇਕ ਕਿਤਾਬ ਛਾਪਣ ਦਾ ਐਸਟੀਮੇਟ ਹੈ। ਉਨ੍ਹਾਂ ਨੂੰ ਕਹੋ ਜਗਦੀਸ਼ ਸਿੰਘ 'ਵਰਿਆਮ' ਨੂੰ ਕਹਿ ਕੇ, ਇਸ ਰੁਕੇ ਬਾਰੇ ਮੇਰੇ ਨਾਲ ਗੱਲ ਕਰਵਾਣ।

ਸਤਿਗੁਰੂ ਜੀ ਅਤੇ ਪਰਵਾਰ ਉਪਰ ਚੁਬਾਰੇ ਵਿਚ ਜਲ ਪਾਨ ਕਰਨ ਲਈ ਉਠ ਖਲੋਤੇ। ਮੈਂ ਸ. ਪਾਲ ਸਿੰਘ-ਸਰਵਣ ਸਿੰਘ ਨਾਲ ਛਕਣ-ਛਕਾਣ ਲਈ ਚਲਾ ਗਿਆ।

ਜਦੋਂ ਮੈਂ ਰਾਤ ਦੇ ਪੌਣੇ 7 ਵਜੇ ਸ. ਸੂਰਤ ਸਿੰਘ ਦੀ ਕੋਠੀ ਵਾਸਤੇ ਬਟਾਲਾ ਰੋਡ ਤੇ ਆ ਰਿਹਾ ਸਾਂ ਤਾਂ ਇਕ ਗੱਡੀ ਹਾਰਨ ਦੇ ਕੇ, ਮੇਰੇ ਪਿਛੇ ਰੁਕੀ। ਸੰਤ ਰਘੁਬੀਰ ਸਿੰਘ ਸਟੇਅਰਿੰਗ ਫੜੀ ਮੁਸਕਰਾ ਰਿਹਾ ਸੀ। ਪਿਛੇ, ਠਾਕਰ ਜੀ ਵਡਿਆਂ ਨੇ ਬਾਰੀ ਖੋਲ੍ਹ ਕੇ ਕੋਲ ਬਹਾਂਦਿਆਂ ਮੈਨੂੰ ਆਖਿਆ : ਅੱਜ ਜਿਨ੍ਹਾਂ ਰਾਗੀ ਸਿੰਘਾਂ ਨੇ ਸ਼ਬਦ ਪੜ੍ਹਿਆ ਸੀ, ਉਨ੍ਹਾਂ ਬਾਰੇ ਸਤਿਗੁਰੂ ਜੀ ਨੇ ਆਖਿਆ, ਅਵਾਜ਼ ਬੜੀ ਹੀ ਮਿੱਠੀ ਨੇ। ਅਤੇ ਨਾਲ ਹੀ ਠਾਕੁਰ ਜੀ ਨੇ ਦੱਸਿਆ ਕਿ ਮੈਂ (ਕਵੀ) ਕੱਲ੍ਹ ਸੁਰਿੰਦਰ ਸਿੰਘ ਦੇ ਨਾਮ ਤੇ ਸ੍ਰੀ ਨਗਰ ਤਕ ਦਾ ਹਵਾਈ ਸਫਰ ਕਰਾਂਗਾ।

## ਸ. ਸੂਰਤ ਸਿੰਘ ਦੇ ਘਰ

ਜਦੋਂ ਮੈਂ ਸ. ਸੂਰਤ ਸਿੰਘ ਦੇ ਘਰ ਅੰਦਰ ਦਾਖ਼ਲ ਹੋਇਆ ਤਾਂ ਸਤਿਗੁਰੂ ਜੀ ਨੇ ਚੁਬਾਰੇ 'ਚੋਂ ਬਾਹਰ ਆ, ਸਦਾ ਕੋਲ ਰਹਿਣ ਵਾਲੇ ਅਟੈਚੀਕੇਸ ਵਿਚੋਂ ਕੁਛ ਲੈਣ ਲਈ, ਸੁਰਿੰਦਰ ਸਿੰਘ ਲੁਧਿਆਣਾ ਦੇ ਹੱਥ ਵਿਚ ਹੀ; ਉਸਨੂੰ ਖੁਲ੍ਹਾ ਰਹੇ ਸਨ।

ਸਤਿਗੁਰੂ ਜੀ ਹੇਠਾਂ ਉਤਰੇ ਤਾਂ ਦਰਜਨਾਂ ਹੀ ਜੁੜੇ ਹੱਥ ਸੁਆਗਤ ਲਈ ਤਿਆਰ ਸਨ। ਇਕ ਜੋੜਾ ਗਵਾਂਢੋਂ ਹੀ ਆਇਆ ਬਰਾਂਡੇ ਵਿਚ ਬੈਠਾ ਸੀ। ਉਨ੍ਹਾਂ ਨਮਸਕਾਰ ਕੀਤੀ ਤਾਂ ਹੁਣੇ ਹੀ ਦਾੜ੍ਹੀ ਖੋਲ੍ਹ ਕੇ ਆਏ ਸਰਦਾਰ ਜੀ ਨੂੰ ਸਤਿਗੁਰੂ ਜੀ ਬਚਨ ਕੀਤਾ : ਬੱਸ ਨੀਲੇ ਰੰਗ ਦੇ ਜਾਂ ਨਾਲ ਮਿਲਦੇ ਰੰਗ ਦੇ ਕਪੜੇ ਨਹੀਂ ਪਾਉਣੇ। 'ਸਤਿ ਬਚਨ ਜੀ' ਉਤਰ ਸੀ।

ਅਤੇ ਮੈਨੂੰ, ਹਵਾਈ ਜਹਾਜ਼ ਦੀ ਉਡਾਰੀ ਵਾਂਗ ਹੇਠੋਂ ਉਪਰ ਹਵਾ ਵਿਚ ਹੱਥ ਉਠਾਂਦਿਆਂ ਆਗਿਆ ਕੀਤੀ : ਅਕਾਲ ਪੁਰਖ ਨੇ ਕੰਮ ਬਣਾ ਦਿੱਤਾ ਹੈ। ਸੁਰਿੰਦਰ ਸਿੰਘ ਆਇਆ ਨਹੀਂ। ਉਹ ਦਿੱਲੀਓਂ ਹੀ ਸਿੱਧਾ ਉੱਡ ਕੇ ਆਵੇਗਾ ਤੁਸੀਂ ਏਥੋਂ ਹੀ ਉੱਡੋਗੇ।

## ਰਾਗ ਸਭਾ

ਬੈਠਕ ਵਿਚ ਚੁੰਜੇ ਕਪੜੇ ਵਿਛੇ ਹੋਏ ਅਤੇ ਸਤਿਗੁਰੂ ਜੀ ਦਾ ਆਸਣ ਸਥਾਪਤ ਸੀ। ਅਮਰ ਸਿੰਘ ਨੰਬਰਦਾਰ ਜੀਵਨ ਨਗਰ ਨੇ ਦੱਸਿਆ ਕਿ ਏਥੇ ਰਾਗ ਸਭਾ ਹੋਵੇਗੀ। ਅਤੇ ਸਭ ਤੋਂ ਪਹਿਲਾਂ ਸੂਰਤ ਸਿੰਘ ਜੀ ਦੇ ਪੋਤਰੇ ਸ. ਅਵਤਾਰ ਸਿੰਘ ਦੇ

ਲੜਕੇ ਨੇ ਆਪਣੇ ਉਸਤਾਦ ਦੇ ਤਬਲੇ ਨਾਲ ਇਕ ਧਰੁਪਦ ਸੁਣਾਇਆ। ਫਿਰ ਪਿੰਕੀ ਦੇ ਤਬਲੇ ਨਾਲ ਉਹਦੇ ਛੋਟੇ ਭਰਾ ਸੁਰਿੰਦਰ ਸਿੰਘ ਨੇ ਸੁਰੀਲੀ, ਭਰਵੀਂ ਤੇ ਪ੍ਰਭਾਵਸ਼ਾਲੀ ਆਵਾਜ਼ ਨਾਲ ਰਾਗ ਕੇਦਾਰਾ ਦਾ ਗਾਇਨ ਕੀਤਾ। ਇਸ ਮੌਕੇ ਤੇ ਸ. ਬੂਟਾ ਸਿੰਘ ਰਾਗੀ ਵੀ ਬੈਠੇ ਸਨ। ਸਤਿਗੁਰੂ ਜੀ ਨੇ ਓਧਰ ਹੱਥ ਕਰ ਮੈਨੂੰ ਕਿਹਾ : ਇਹ ਬਹੁਤ ਮਿੱਠਾ ਗਾਉਂਦੇ ਹਨ।

ਸਤਿਗੁਰੂ ਜੀ ਸੁਰਿੰਦਰ ਸਿੰਘ ਤੋਂ ਧਰੁਪਦ ਵਿਚ ਮੱਧਿਅ, ਬਿਲੰਬਤ ਅਤੇ ਦਰੁਤ ਅਤੇ ਤਰਾਨਾ ਸੁਣ ਕੇ ਬਹੁਤ ਪ੍ਰਸੰਨ ਹੋਏ। ਘਰ ਪਰਵਾਰ ਦੇ ਇਸਤਰੀ ਪੁਰਸ਼ ਸਾਰੇ ਹੀ ਸਰੋਤੇ ਸਨ। ਸ. ਗੁਰਦੇਵ ਸਿੰਘ ਮਦਾਰ ਦਾ ਬੰਦੂਕਧਾਰੀ ਜਥਾ ਵੀ ਆਇਆ ਅਤੇ ਮੱਥਾ ਟੇਕ ਕੇ ਚਲਾ ਗਿਆ।

ਸੁਰਿੰਦਰ ਸਿੰਘ ਦੇ ਗਾਉਂਦੇ ਗਾਉਂਦੇ ਸਤਿਗੁਰੂ ਜੀ ਦਾ ਮੂਡ ਵੀ ਬਣ ਗਿਆ। ਤਬਲਾ ਸੁਰ ਕਰਵਾ ਕੇ ਆਪ ਜੀ ਨੇ ਪੋਲੋਂ ਦੀ ਧਮਾਰ-ਹੋਲੀ ਨੂੰ ਬੇਸ ਬਣਾ ਕੇ ਮੀਆਂ ਦੀ ਮਲਾਰ, ਅਲੱਹੀਆ, ਸੰਕਰਾ, ਭੈਰਵੀ ਆਦਿ ਰਾਗਾਂ ਦੀਆਂ ਹੋਲੀਆਂ ਗਉਂ ਕੇ ਸੁਣਾਈਆਂ।

ਭਾਵੇਂ ਆਵਾਜ਼ ਥੱਕੀ-ਥੱਕੀ ਦੱਸਦੇ ਸਨ ਤਾਂ ਵੀ ਜੋ ਕੁਝ ਤੇ ਜਿਸ ਅੰਦਾਜ਼ ਵਿਚ ਹਜ਼ੂਰ ਨੇ ਸੁਣਾਇਆ, ਸ. ਬੂਟਾ ਸਿੰਘ ਤੇ ਅਸ਼ਵਿੰਦਰ ਸਿੰਘ ਦਾ ਉਸਤਾਦ ਬਹੁਤ ਪ੍ਰਭਾਵਤ ਹੋਏ।

ਫਿਰ ਹੁਕਮ ਹੋਇਆ ਪਿੰਕੀ ਨੂੰ ਸੋਲੋ ਤਬਲੇ ਦਾ। ਉਸ ਨੇ ਹੋਰ 20 ਮਿੰਟ ਵਿਚ ਨਵੇਂ ਬੋਲ ਵਜਾ ਕੇ ਆਪਣੀ ਸਮਝ ਦਾ ਪਰਦਰਸ਼ਨ ਕੀਤਾ। ਮੈਂ ਪ੍ਰਭਾਵਤ ਹੋ ਸ਼ਾਬਾਸ਼ ਦਿੱਤੀ ਤਾਂ ਸਤਿਗੁਰੂ ਜੀ ਬਚਨ ਕੀਤਾ : ਅਭਿਆਸ ਨਹੀਂ ਕਰਦਾ, ਨਹੀਂ ਤਾਂ ਕੀ ਦਾ ਕੀ ਹੋ ਜਾਵੇ।

''ਠੀਕ ਹੀ ਨਹੀਂ ਹੋਇਆ ਜੀ ਇਕ ਹਫਤੇ ਤੋਂ'' ਪਿੰਕੀ ਨੇ ਖਿਮਾ ਮੰਗੀ।

ਸਤਿਗੁਰੂ ਜੀ ਫਿਰ ਕੁਛ ਸੁਣਾਨ ਲਈ ਤਿਆਰ ਹੋ ਗਏ। ਇਸ ਵਾਰ ਤਿੰਨ ਤਾਲ ਦੀ ਤਾਲੀ ਦਿੰਦਿਆਂ, ਪੰਜ ਮਾਤਰਾ ਨੂੰ ਬੇਸ ਬਣਾ ਕੇ, ਹਰ ਚੱਕਰ ਵਿਚ ਇਕ ਮਾਤਰਾ ਵਧਾ ਕੇ, ਫਿਰ ਪੰਜ ਗਿਣਦੇ ਤੇ ਗਿਆਰਾਂ ਮਾਤਰਾਂ ਤਕ ਵਧਾ ਕੇ ਗੁਣੀ ਜਨਾਂ ਨੂੰ ਅਚਰਜ ਵਿਚ ਪਾ ਦਿੱਤਾ।

## ਆਤਸ਼ਬਾਜ਼ੀ ਦੀਵਾਲੀ ਦੀ

7.30 ਹੋਏ ਤਾਂ ਆਪ ਉਠ ਕੇ, ਕੋਠੀ ਦੀ ਛੱਤ ਉਪਰ ਪਹੁੰਚ ਗਏ। ਸਾਡੇ ਸੰਗੀਤ ਸਭਾ ਵਿਚ ਬੈਠਿਆਂ, ਬਾਹਰ ਮੱਸਿਆ ਦੀ ਰਾਤ ਦਾ ਅਨ੍ਹੇਰਾ ਵੀ ਖ਼ੂਬ ਪਸਰ ਗਿਆ ਸੀ। ਅਤੇ ਅੰਮ੍ਰਿਤਸਰ ਦੀ ਰਵਾਇਤੀ ਦੀਵਾਲੀ ਦਾ ਬਾਹਰ ਵੀ ਆਰੰਭ ਹੋ ਚੁੱਕਾ ਸੀ। ਠੂੰਹ, ਠੱਕ, ਠਾਹ, ਚੁਰਚੁਰ, ਭੁਰਭੁਰ ਇਤਿਆਦਿ ਅਵਾਜ਼ਾਂ ਵਿਚ ਅੰਮ੍ਰਿਤਸਰ ਦਾ ਅਸਮਾਨ ਤਾਂ ਗੁਆਚਾ ਹੀ ਹੋਇਆ ਸੀ ਪਰ ਦੀਵਿਆਂ, ਮੋਮਬੱਤੀਆਂ, ਲਾਟੂਆਂ, ਲੜੀਆਂ, ਫੁਲਝੜੀਆਂ, ਅਨਾਰਾਂ ਅਤੇ ਪਟਾਖ਼ਿਆਂ ਦੀ ਆਵਾਜ਼ ਨੇ ਵੀ ਚੰਗੀ ਰੌਣਕ ਲਾਈ ਹੋਈ ਸੀ।

ਸਤਿਗੁਰੂ ਜੀ ਦੇ ਗਾਉਂਦੇ-ਗਾਉਂਦੇ ਸੰਤ ਪੂਰਬਾ ਨੇ ਪਟਵਾਰੀ ਦੇ ਲੜਕੇ ਮਨਜਿੰਦਰ ਸਿੰਘ ਨੂੰ ਬਾਜ਼ਾਰ ਭੇਜ ਕੇ ਬੱਚਿਆਂ ਲਈ ਕੁਝ ਆਤਸ਼ਬਾਜ਼ੀ ਮੰਗਵਾ ਲਈ। ਜਦੋਂ ਨੂੰ ਮੈਂ ਕੈਮਰਾ ਚੁੱਕੀ ਛੱਤ ਉਤੇ ਚੜ੍ਹਿਆ ਪਿੰਕੀ, ਸੁੱਖੀ, ਸੁਰਿੰਦਰ, ਅਸ਼ਵਿੰਦਰ, ਪੂਰਬਾ, ਗੁਰਦਿਆਲ ਸਿੰਘ ਤੇ ਘਰ ਦਾ ਪਰਵਾਰ ਦੀਵਾਲੀ ਦੀ ਬਹਾਰ ਖਿੜਾਈ ਬੈਠੇ ਸਨ। ਸਤਿਗੁਰੂ ਜੀ ਵੀ ਛੱਤ ਦੀ ਇਕ ਨੁਕਰੇ ਖਲੋਤੇ ਆਪਣੇ ਬੱਚਿਆਂ ਦੀ ਖੁਸ਼ੀ ਵਿਚ ਖੁਸ਼ੀ ਸਾਂਝੀ ਕਰ ਰਹੇ ਸਨ। ਠੰਢੀ ਠੰਢੀ ਹਿਵੀ ਚਲ ਰਹੀ ਸੀ। ਮੇਰੇ ਕੈਮਰੇ ਦੀ ਸੈਟਿੰਗ ਤਕ ਸਤਿਗੁਰੂ ਜੀ ਕਿਧਰੇ 'ਖਿਸਕ' ਗਏ ਸਨ।

ਮੈਂ ਰਾਤ ਸ. ਹਰਦਿਆਲ ਸਿੰਘ ਐਸ. ਡੀ. ਓ. ਦੇ ਕੁਆਰਟਰ ਵਿਚ ਆ ਗਿਆ ਜਿਥੇ ਭਰਪੂਰ ਆਨੰਦ ਵਿਚ ਰਾਤ ਗੁਜ਼ਾਰੀ।

## 28 ਅਕਤੂਬਰ 1981, ਬੁੱਧਵਾਰ
## ਅੰਮ੍ਰਿਤਸਰ-ਕਸ਼ਮੀਰ

ਸ. ਹਰਦਿਆਲ ਸਿੰਘ ਤੇ ਉਸ ਦੇ ਜੀਜਾ ਜੀ ਦਾਨ ਸਿੰਘ ਨਾਲ ਸਵੇਰੇ 5.15 ਤਕ ਤਿਆਰ ਹੋ ਕੇ ਨਾਮਧਾਰੀ ਧਰਮਸਾਲਾ ਪਹੁੰਚ ਗਿਆ। ਸਾਰਾ ਧਰਮਸਾਲਾ ਇਹਾਤਾ ਸੰਗਤ ਨਾਲ ਭਰਪੂਰ ਸੀ। ਸ੍ਰੀ ਸਤਿਗੁਰੂ ਜੀ ਚੰਦੋਏ ਹੇਠ ਆਸਣ ਤੇ ਬੈਠੇ ਸ਼ੋਭਾ ਪਾ ਰਹੇ ਸਨ। ਅਤੇ ਨਮਸਕਾਰਾਂ ਵਾਲੇ ਵੀ ਮੱਥਾ ਟੇਕ ਟੇਕ ਪ੍ਰਬੰਧਕਾਂ ਵਲੋਂ ਦੱਸੀ ਥਾਂ ਉਤੇ ਬੈਠੀ ਜਾ ਰਹੇ ਸਨ।

ਸਾਹਮਣੇ ਰਾਗੀ ਸਿੰਘਾਂ ਦੀ ਥਾਂ ਸੰਤ ਨਗਰ ਦਾ ਜਥਾ ਆਸਾ ਦੀ ਵਾਰ ਦਾ ਕੀਰਤਨ ਕਰ ਰਿਹਾ ਸੀ। ਮੁੱਖ ਸੁਰ ਸਤਿਗੁਰੂ ਜੀ ਦੇ ਸਾਬਕਾ ਸੇਵਕ ਬਲਕਾਰ ਸਿੰਘ ਦੀ ਸੀ। ਮਾਈਆਂ ਵਾਲੇ ਪਾਸੇ ਮਾਤਾ ਜੀ ਸ਼ੋਭਾ ਪਾ ਰਹੇ ਸਨ। ਸਤਿਗੁਰੂ ਜੀ ਆਪਣੇ ਨਿਤ ਨੇਮ ਦੌਰਾਨ ਆਈਆਂ ਅਰਦਾਸਾਂ ਪੜ੍ਹੀ ਜਾਂਦੇ ਤੇ ਦੋ ਚਾਰ ਹਰਫ ਲਿਖ ਕੇ ਪੂਰਬਾ ਨੂੰ ਫੜਾਈ ਜਾਂਦੇ ਸਨ। ਅਰਥਾਤ ਸਕੱਤਰ ਤਰਸੇਮ ਸਿੰਘ ਦਾ ਕੰਮ ਵੀ ਆਪੇ ਕਰ ਰਹੇ ਸਨ।

### ਆਨੰਦ ਕਾਰਜ

ਇਸੇ ਦੌਰਾਨ ਹਾਲ ਦੇ ਖੱਬੇ ਪਾਸੇ ਸਾਫ਼ ਜਗਹ ਉਤੇ ਲੇਪਨ ਆਦਿ ਤੇ ਹਵਨ ਹੋ ਕੇ, ਇਸ ਦੇ ਦੁਆਲੇ ਵੇਦੀ ਗੱਡੀ ਜਾ ਰਹੀ ਹੈ। ਨਾਲ ਹੀ ਵਿਆਹ ਯੋਗ ਜੋੜਿਆਂ ਨੂੰ ਬੈਠਾਇਆ ਜਾ ਰਿਹਾ ਹੈ। 'ਤੁਮ ਘਰ ਆਵਹੁ ਮੇਰੇ ਮੀਤ' ਦੇ ਅਰੰਭ ਹੁੰਦੇ ਹੀ ਇਕ ਮਾਤਾ ਨੇ ਛੋਟੇ ਪੋਤਰੇ ਨੂੰ ਲਿਆ ਕੇ, ਮੱਥਾ ਟਿਕਾ ਕੇ ਸਤਿਗੁਰੂ ਜੀ ਨੂੰ ਦਸਤਾਰ ਸਜਾਣ ਦੀ ਬੇਨਤੀ ਕੀਤੀ। ਸਤਿਗੁਰੂ ਮੇਹਰ ਦੇ ਘਰ ਆਏ : ਬੱਚੇ ਨੂੰ ਦਸਤਾਰ ਸਜਾ ਦਿੱਤੀ ਹੈ।

'ਹਰਿ ਜੁਗ ਜੁਗ ਭਗਤ ਉਪਾਇਆ' ਦਾ ਅੰਤਮ ਛਕਾ ਸ਼ੁਰੂ ਹੋਇਆ ਤਾਂ ਸਤਿਗੁਰੂ ਜੀ ਹੋਰ ਵੀ ਉਚੀ ਸੁਰ ਚਾਹੁੰਦੇ ਸਨ। ਵਾਜਾ ਵਜਾਣ ਵਾਲੇ ਬਲਦੇਵ ਸਿੰਘ ਰਾਣੀਆਂ ਨੂੰ ਸਮਝ ਨਹੀਂ ਸੀ ਆ ਰਹੀ ਕਿ ਕਿਹੜੀ ਸੁਰ ਤੋਂ ਸ਼ੁਰੂ ਕਰੇ। ਸਤਿਗੁਰੂ ਜੀ ਨੇ

ਮੁਖੋਂ ਤਾਂ ਬੋਲਣਾ ਨਹੀਂ ਸੀ, ਹੱਥ ਦੀਆਂ ਚਾਰ ਉਂਗਲਾਂ ਖੜੀਆਂ ਕਰ ਕੇ ਸਮਝਾ ਰਹੇ ਸਨ ਪਰ ਵਜੰਤਰੀ ਨੂੰ ਕੁਝ ਸਮਝ ਨਹੀਂ ਸੀ ਆ ਰਿਹਾ। ਅੰਤ ਇਸ਼ਾਰਾ ਕਰ ਕੇ ਵਾਜਾ ਆਪ ਫੜ ਕੇ ਉਹੋ ਸੁਰਾਂ ਛੇੜੀਆਂ ਜਿਨ੍ਹਾਂ ਦੀ ਲੋੜ ਸੀ: ਬੰਸੀਆ ਬਜਾਵੈ ਬਨ ਮੇ। ਗੁਰੂ ਗੋਬਿੰਦ ਸਿੰਘ ਜੀ ਦਾ ਇਹੋ ਸਵੈਆ ਪੜ੍ਹਨਾ ਸੀ।

6.25 ਤੇ ਵਾਰੋ ਦਾ ਭੋਗ ਪੈ ਗਿਆ। 6.30 ਤਕ ਹਾਲ ਤੋਂ ਬਾਹਰ ਸ੍ਰੀ ਆਦਿ ਗ੍ਰੰਥ ਪ੍ਰਕਾਸ਼ ਹੋ ਗਿਆ। ਕੜਾਹ ਪ੍ਰਸ਼ਾਦ ਆ ਗਿਆ। ਸਤਿਗੁਰੂ ਜੀ ਦਾ ਆਸਣ ਧ੍ਰੇਕ ਕੋਲ ਚੰਦੋਏ ਹੇਠ ਵਿਛ ਗਿਆ। ਦਰਸ਼ਕਾਂ ਵੀ ਸਥਿਤੀ ਅਨੁਸਾਰ ਮੂੰਹ ਭਵਾ ਲਏ। ਬਨੇਰਿਆਂ ਤੇ ਵੀ ਖ਼ੂਬ ਰੌਣਕ ਹੋ ਗਈ। ਸੰਗਤ ਵਿਚ ਰੰਗੀਨ ਕਪੜਿਆਂ ਵਾਲੇ ਵਧੇਰੇ ਦ੍ਰਿਸ਼ਟੀ ਗੋਚਰ ਹੋ ਰਹੇ ਸਨ।

ਅਸਮਾਨ ਨਾਰਾਜ਼ ਹੋ ਗਿਆ ਹੈ, ਬੜਾ ਕਹਿਰੀ ਮੂਡ ਸੂ। ਸਤਿਗੁਰੂ ਜੀ ਆ ਕੇ ਜਲ ਵਰਤਣ ਚਲੇ ਗਏ ਹਨ ਤੇ ਹੁਕਮ ਆ ਗਿਆ ਹੈ ਕਿ ਫੇਰੇ ਕੁਰਤ ਦਿਵਾਏ ਜਾਣ। ਲਾਵਾਂ ਦੇ ਆਰੰਭ ਸਮੇਂ ਸਤਿਗੁਰੂ ਜੀ ਦੇ ਮੁੜ ਦਰਸ਼ਨ ਹੋ ਗਏ। ਕਣੀਆਂ ਵੀ ਸ਼ੁਰੂ ਹੋ ਗਈਆਂ। ਸ੍ਰੀ ਆਦਿ ਗ੍ਰੰਥ ਜੀ ਤੇ ਪਾਠੀਆਂ ਉਤੇ ਚੱਦਰ ਤਾਣੀ ਗਈ। ਚੌਥੀ ਲਾਂਵ ਪੜ੍ਹੀ ਗਈ ਤਾਂ ਛੋਟੀ ਛੋਟੀ ਭੋਗ ਪੈਣੇ ਸ਼ੁਰੂ ਹੋ ਗਏ। ਕਣੀਆਂ ਬੇਸ਼ਕ ਪੈ ਰਹੀਆਂ ਸਨ ਪਰ ਸਤਿਗੁਰੂ ਜੀ ਅਤੇ ਸੰਗਤ ਸ਼ਾਂਤੀ ਪੂਰਵਕ ਬੈਠੇ ਰਹੇ।

ਸ਼ਲੋਕਾਂ ਦੌਰਾਨ ਜ਼ਿਲਾ ਅੰਮ੍ਰਿਤਸਰ ਦੇ ਮੁਖੀ ਸੂਬਾ ਮੱਖਣ ਸਿੰਘ ਜੀ ਦੀ ਅਗਵਾਈ ਹੇਠ 15 ਕੁ ਸਰੀਰ ਥਾਲਿਆਂ ਵਿਚ ਬਾਦਾਮ, ਗਰੀ, ਸੋਗੀ, ਅਖਰੋਟ, ਬਸਤਰ, ਮਾਇਆ ਲੈ ਕੇ ਸਤਿਗੁਰੂ ਜੀ ਨੂੰ ਦੀਵਾਲੀ ਦੀ ਭੇਟਾ ਦੇਣ ਆਏ।

ਅਰਦਾਸ ਵਿਚ ਸ੍ਰੀ ਪੁਰਥਾ ਨੇ 9 ਆਨੰਦ ਕਾਰਜ, ਦੋ ਭੋਗ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ 8 ਭੋਗ ਅਨੰਦਾਂ ਵਾਲਿਆਂ ਦੇ ਦੱਸੇ। ਉਪ੍ਰੰਤ ਵਿਆਹਾਂ ਵਾਲੇ ਜੋੜਿਆਂ ਸ੍ਰੀ ਸਤਿਗੁਰੂ ਜੀ ਨੂੰ ਆ ਕੇ ਨਮਸਕਾਰ ਕੀਤੀ।

## ਨਿਰਾਲਾ ਜੀ ਨੂੰ ਮਾਣ

ਸ੍ਰੀ ਸਤਿਗੁਰੂ ਜੀ ਵਲੋਂ ਸੰਤ ਰਾਜਿੰਦਰ ਸਿੰਘ ਨਿਰਾਲਾ, ਨਿਰਮਲੇ ਸੰਤ ਨੂੰ ਕਿਰਪਾ ਪੂਰਬਕ, ਬਾਦਾਮ, ਅਖਰੋਟ ਤੇ 100/- ਮਾਣ ਵਜੋਂ ਦਿੱਤਾ। ਸ੍ਰੀ ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਸੰਤ ਨਿਰਾਲਾ ਜੀ ਭੈਣੀ ਸਾਹਿਬ ਵਿਖੇ, ਸਾਰਾ ਪ੍ਰਬੰਗ ਮੇਲਾ, ਆਪਣਾ ਕੰਮ ਕਰਦਿਆਂ ਦੋ ਵੇਲੇ ਦੇ ਦੀਵਾਨ ਸਮੇਂ ਬਿਨਾ ਖੁੰਝਣ ਤੋਂ ਆਉਂਦੇ ਰਹੇ।

ਦੀਵਾਨ ਦੀ ਸਮਾਪਤੀ ਸਮੇਂ, ਉਠਣ ਲਗਿਆਂ, ਸ੍ਰੀ ਸੁਖਦੇਵ ਸਿੰਘ ਸੁਖੀ ਵਲੋਂ ਮੈਨੂੰ ਅਰਕ ਵੱਜ ਗਈ। ਨੋਟ ਕਰ ਸਤਿਗੁਰੂ ਜੀ ਬਚਨ ਕੀਤਾ: ਸੁੱਖੀ, ਅਜੇ ਥੋੜੀ ਵੱਜੀ ਹੈ। ਕਵੀ ਹੋਰੀਂ ਝੁੱਚੇ ਨੇ ਅਰਕ ਜ਼ਰਾ ਹੋਰ ਜ਼ੋਰਦੀ ਮਾਰਨੀ ਸੀ। ਅਤੇ ਨਾਲ ਹੀ ਦੋ ਤੁਕਾਂ ਕਵਿਤਾ ਦੀਆਂ ਉਚਾਰਨ ਕੀਤੀਆਂ:

ਮੌਸਮ ਬਰਸਾਤ ਦਾ ਹੈ, ਕਵੀ ਤੇ ਨਿਰਾਲਾ ਜੀਉ।
ਦਿਤੇ ਗਏ ਨਿਰਾਲੇ ਨੂੰ, ਅਖਰੋਟ ਬਾਦਾਮ ਤੇ ਰੁਮਾਲਾ ਜੀਉ।

ਸੰਗਤ ਏਨੀ ਬਹੁਤੀ ਸੀ ਕਿ ਸਭ ਪਾਸੇ ਸੰਗਤ ਨੂੰ ਘਸਰ ਕੇ ਹੀ ਲੰਘਣਾ ਪੈ ਰਿਹਾ ਸੀ। ਏਥੇ ਹੀ ਪੰਗਤਾਂ ਲੱਗਣ ਦਾ ਐਲਾਨ ਵੀ ਹੋ ਗਿਆ।

ਇਸ ਵੇਲੇ ਧਰਮਸਾਲਾ ਦੇ ਮਹੰਤ ਸੰਤ ਦਰਸ਼ਨ ਸਿੰਘ ਜੀ ਹਨ। ਸਤਿਗੁਰੂ ਜੀ ਨੇ ਇਸ ਸੇਵਾ ਲਈ ਯੋਗ ਸਮਝ ਕੇ ਇਨ੍ਹਾਂ ਨੂੰ ਭੈਣੀ ਸਾਹਿਬੋਂ ਏਥੇ ਭੇਜਿਆ ਹੈ।

## ਸ. ਸੂਰਤ ਸਿੰਘ ਦੀ ਕੋਠੀ ਵਿਖੇ

ਧਰਮਸਾਲਾ ਵਿਚੋਂ ਸਤਿਗੁਰੂ ਜੀ ਲਗਭਗ 10 ਵਜੇ ਹੀ, ਆਪਣੇ ਡੇਰੇ, ਸ. ਸੂਰਤ ਸਿੰਘ ਦੀ ਕੋਠੀ ਆਏ। ਇਸ਼ਨਾਨ ਕੀਤਾ। ਸੇਵਕਾਂ ਵਲੋਂ ਸ੍ਰੀ ਨਗਰ ਜਾਣ ਲਈ ਸਾਮਾਨ ਦੀ ਬੰਨ੍ਹ ਬਨ੍ਹਾਈ ਹੋਣ ਲਗੀ। ਐਨ 10.40 ਤੇ ਇਕ ਡਰਾਈਵਰ ਨੇ ਮੈਨੂੰ ਆ ਪੁੱਛਿਆ : ਮੈਂ ਬਰਾੜ ਸਾਹਿਬ ਦੇ ਘਰੋਂ, 7 ਨੰਬਰ ਵਿਚੋਂ ਆਇਆ ਹਾਂ। ਭਲਾ ਏਥੇ ਮਹਾਰਾਜ ਜੀ ਆਏ ਹੋਏ ਹਨ ?

"ਹਾਂ ਸਤਿਗੁਰੂ ਜੀ ਤਾਂ ਮੌਜੂਦ ਹਨ।"

"ਭਲਾ ਇਹ ਭੈਣੀ ਸਾਹਿਬ ਵਾਲੇ ਹਨ ?"

"ਹਾਂ ਜੀ, ਇਹ ਉਹੋ ਹੀ ਹਨ।"

"ਭਲਾ ਫਿਰ ਮੈਂ ਜਾ ਕੇ ਬੀਬੀ ਜੀ ਨੂੰ ਲੈ ਆਵਾਂ ?"

"ਜ਼ਰੂਰ, ਪਰ 11 ਵਜੇ ਤੋਂ ਪਹਿਲਾਂ। ਸਤਿਗੁਰੂ ਜੀ ਹਵਾਈ ਅੱਡੇ ਨੂੰ ਜਾਣ ਹੀ ਵਾਲੇ ਹਨ।"

ਡਰਾਈਵਰ ਚਲਾ ਗਿਆ। ਮੈਂ ਜੀਪ ਵਿਚ ਮੂਹਰਲੀ ਸੀਟ ਤੇ ਜਾ ਬੈਠਾ। ਥੋੜੇ ਚਿਰ ਪਿਛੋਂ ਇਕ ਹਰੀ ਬੂਟੀ ਵਾਲੀ ਸਲਵਾਰ-ਕਮੀਜ਼ ਤੇ ਮੈਚ ਕਰਦੀ ਚੁੰਨੀ ਵਾਲੀ ਜੁਆਨ ਔਰਤ POU 42 ਵਿਚੋਂ ਨਿਕਲੀ। ਉਸ ਦੇ ਹੱਥਾਂ ਵਿਚ ਦੋ ਲਾਲ ਲਾਲ ਡੱਬੇ-ਮਿਠਾਈ ਜਾਂ ਸੁਕੇ ਮੇਵਿਆਂ ਦੇ-ਤੇ ਇਕ ਚੰਗੇਰ ਗੁਲਚੀਨ ਦੇ ਫੁੱਲਾਂ ਦੀ ਭਰੀ, ਫੜੇ ਹੋਏ ਸਨ। ਇਹ ਉਹੋ ਬੀਬੀ ਸੀ ਜਿਸਦੇ ਡਰਾਈਵਰ ਨੇ ਮੇਰੇ ਨਾਲ ਗੱਲਾਂ ਕੀਤੀਆਂ ਸਨ।

ਜ਼ਰਾ ਕੁ ਆਪਣੇ ਡਰਾਈਵਰ ਨੂੰ ਉਡੀਕ ਮੈਂ ਕੌਤੂਹਲ ਵਸ ਫਿਰ ਕੋਠੀ ਵਿਚ ਗਿਆ। ਸਤਿਗੁਰੂ ਜੀ ਆਪਣੇ ਕਮਰੇ ਵਿਚ ਪਲੰਘ ਤੇ ਸਿੱਧੇ ਸਪਾਟ ਲੇਟੇ ਹੋਏ ਮਾਲਾ ਫੇਰ ਰਹੇ ਸਨ। ਪਤਾ ਨਹੀਂ ਲਗਾ ਕਮਰੇ ਵਿਚ ਹੋਰ ਕੌਣ ਹੋਵੇ ? ਉਹ ਬੀਬੀ ਢੂਕੇ ਹੋਏ ਬੂਹੇ ਦੇ ਬਾਹਰ ਹੱਥ ਜੋੜੀ ਖਲੋਤੀ ਹੋਈ ਸੀ। ਕੱਛ ਵਿਚ ਪਰਸ ਨੱਪੀ, ਸ਼ਰਧਾ ਸਤਿਕਾਰ ਦੀ ਮੂਰਤ ਬਣੀ। ਮੈਂ ਵਾਪਸ ਜਾ ਕੇ ਉਸੇ ਡਰਾਈਵਰ ਨੂੰ ਸਰਦਾਰ ਬਰਾੜ ਦਾ ਨਾਂ ਪੁਛਿਆ। ਸ. ਮਲਕੀਅਤ ਸਿੰਘ ਨਾਮ ਸੀ, ਮੋਗੇ ਦੇ ਇਲਾਕੇ ਦਾ, ਏਥੇ ਉਹ ਐਸ. ਪੀ. ਲਗਾ ਹੋਇਆ ਸੀ।

## ਹਵਾਈ ਅੱਡੇ ਤੇ

ਫਿਰ ਅਸੀਂ ਸ. ਮਹਿੰਦਰ ਸਿੰਘ ਸਪੁੱਤਰ ਸੰਤ ਨਿਧਾਨ ਸਿੰਘ ਦਮਦਮਾ ਦੀ ਸਤਿਗੁਰੂ ਜੀ ਦੀ ਸੇਵਾ ਹਿਤ ਲਿਆਂਦੀ ਮਾਟਾਡੋਰ ਵਿਚ ਜਾ ਬੈਠੇ, ਨਾਲ ਜਾਣ ਵਾਲੇ

ਸਨ : ਸ. ਗੁਰਦੇਵ ਸਿੰਘ ਮਦਾਰ ਦਾ ਜਥਾ, ਸੁਖਵਿੰਦਰ ਸਿੰਘ ਪਿੰਕੀ, ਸ. ਜਸਵੰਤ ਸਿੰਘ ਕੋਲ੍ਹਾ, ਬੀਬੀ ਨਰਿੰਦਰ, ਮਨਜੋਤ, ਪੂਰਬਾ ਅਤੇ ਸ. ਸੂਰਤ ਸਿੰਘ ਦੇ ਘਰੋਂ, ਗੁਰਚਰਨ ਸਿੰਘ ਕਟੀਵਾਲਾ। ਸ੍ਰੀ ਸਤਿਗੁਰੂ ਜੀ ਨੇ ਪਿਛੋਂ ਆ, ਗੱਡੀ ਰੁਕਵਾ ਅਵਤਾਰ ਸਿੰਘ ਦੇ ਲੜਕੇ ਅਸ਼ਵਿੰਦਰ ਨੂੰ ਆਪਣੀ ਗੱਡੀ ਵਿਚ ਬੈਠਾ ਲਿਆ ਤੇ ਬੱਚੇ ਨੂੰ ਪਿਆਰ ਕੀਤਾ।

ਏਅਰ ਪੋਰਟ ਅੰਮ੍ਰਿਤਸਰ ਜਾ ਕੇ ਬਾਕੀ ਜਥਾ ਠਾਕੁਰ ਜੀ ਵਰਿਆਂ ਦੀ ਅਗਵਾਈ ਵਿਚ ਸਾਮਾਨ ਆਦਿ ਦੀ ਬੁਕਿੰਗ ਕਰਵਾਣ ਲਗਾ, ਸਤਿਗੁਰੂ ਜੀ ਨੇ ਕਾਰ ਵਿਚ ਬੈਠਿਆਂ ਨਾਮਧਾਰੀ ਨਿਤਨੇਮ ਦਾ ਗੁਟਕਾ ਮੰਗਵਾ ਲਿਆ। ਕੁਛ ਸਿੰਘ ਤਾਬਿਆ ਵਿਚ ਏਧਰ ਓਧਰ ਖਲੋਤੇ ਰਹੇ। ਪਾਠ ਜਾਰੀ ਰਿਹਾ।

## ਉਡਾਰੀ ਸ੍ਰੀ ਨਗਰ ਨੂੰ

ਜਦੋਂ ਟਾਈਮ ਹੋ ਗਿਆ। ਅਸੀਂ ਏਅਰ ਪੋਰਟ ਦੇ ਅੰਦਰ ਦਾਖਲ ਹੋਣ ਲਗੇ ਤਾਂ ਸਾਡੇ ਹਥਲੇ ਸਾਮਾਨ ਦੀ ਘੋਖਵੀਂ ਸਕਿਉਰਿਟੀ ਚੈਕ ਹੋਈ। ਏਸੇ ਜਹਾਜ਼ ਵਿਚ ਦਿੱਲੀਓਂ ਸੇਠ ਤਰਲੋਕ ਸਿੰਘ, ਸੇਠ ਪਤਨੀ ਬੀਬੀ ਮਹਿੰਦਰ ਕੌਰ, ਸ. ਸੁਰਿੰਦਰ ਸਿੰਘ ਮਨਚੰਦਾ ਤੇ ਸੰਤੋਖ ਸਿੰਘ ਲਾਲ ਜੀ ਆਏ ਸਨ। ਜਹਾਜ਼ ਰੁਕਦਿਆਂ ਹੀ, ਪਹਿਲਾਂ ਨਾਨ ਸਮੋਕਿੰਗ ਸੀਟਾਂ ਅਸਾਂ ਮੱਲੀਆਂ। ਪਿਛੋਂ ਸ੍ਰੀ ਸਤਿਗੁਰੂ ਜੀ ਨੇ ਸ੍ਰੀ ਮਨਚੰਦਾ ਨਾਲ ਅੰਦਰ ਦਰਸ਼ਨ ਦਿੱਤੇ। ਸਾਡੇ ਲੋੜੀਂਦੇ ਦਸਤਾਵੇਜ਼ ਤੇ ਸਤਿਗੁਰੂ ਜੀ ਦੀ ਸੁਖਾਵੀਂ ਸੀਟ ਮਨਚੰਦਾ ਦੇ ਪਾਸ ਸੀ। ਅੰਤ ਉਤੇ ਸੇਠ ਤਰਲੋਕ ਸਿੰਘ ਦੇ ਗੁਲਚੀਨ ਦੇ ਹਾਰ ਲੈ ਕੇ ਮਾਤਾ ਜੀ ਅਤੇ ਆਪਣੀ ਪਤਨੀ ਨਾਲ ਇੰਡੀਅਨ ਏਅਰ ਲਾਈਨ ਦੀਆਂ ਪਉੜੀਆਂ ਚੜ੍ਹੇ। ਜਹਾਜ਼ ਬੋਇੰਗ 737 ਵਿਚ ਸਵਾਰੀਆਂ ਕੋਈ ਖਾਸ ਨਹੀਂ ਸਨ, ਜਿਥੇ ਕਿਸੇ ਦਾ ਜੀ ਕਰਦਾ ਸੀ ਬੈਠ ਰਿਹਾ ਸੀ। ਖੱਬੇ ਪਾਸੇ ਪਹਿਲੀਆਂ ਸੀਟਾਂ ਤੇ ਸ੍ਰੀ ਸਤਿਗੁਰੂ ਜੀ ਤੇ ਮਨਚੰਦਾ, ਦੂਜੀ ਰਉਂ ਵਿਚ ਸੁਖਵਿੰਦਰ ਸਿੰਘ ਪਿੰਕੀ, ਮਹਿੰਦਰ ਸਿੰਘ ਪੂਰਬਾ ਅਤੇ ਲਾਲ ਜੀ, ਤੀਜੀ ਵਿਚ ਕਵੀ ਪ੍ਰੀਤਮ ਸਿੰਘ, ਸ. ਜਸਵੰਤ ਸਿੰਘ ਕੋਲ੍ਹਾ, ਸੱਜੀ ਅਤੇ ਪਹਿਲੀ ਸੀਟ ਵਿਚ ਸ੍ਰੀ ਮਾਤਾ ਜੀ, ਸਿਠਾਣੀ ਮਹਿੰਦਰ ਕੌਰ, ਪਿਛੇ ਦੂਜੀ ਰਉ ਵਿਚ ਬੀਬੀ ਨਰਿੰਦਰ, ਇਹਦੀ ਭੈਣ ਦੀ ਧੀ ਮਨਜੋਤ ਸਰੂਪ ਅਤੇ ਤੀਜੀ ਵਿਚ ਕੱਲੇ ਠਾਕੁਰ ਦਲੀਪ ਸਿੰਘ ਜੀ।

ਜਹਾਜ਼ ਪੂਰੇ ਇਕ ਵਜੇ ਉੜਿਆ। ਇਸ ਵੇਲੇ ਤਕ ਆਕਾਸ਼ ਨਿਰਮਲ ਸੀ। ਜਿਉਂ ਹੀ ਅਸਾਂ ਧਰਤੀ ਛੱਡੀ, ਉਪਰ ਜਾ ਕੇ ਧਰਤ ਦ੍ਰਿਸ਼ ਮਨਮੋਹਕ ਲਗਣ ਲਗਾ। ਬਹੁਤ ਦੂਰ ਤਕ ਨਜ਼ਰ ਜਾਂਦੀ ਸੀ। ਏਕੜ ਏਕੜ ਦੇ ਖੇਤ ਵੱਖ-ਵੱਖ ਰੰਗਤ ਪੇਸ਼ ਕਰਦੇ, ਨੇੜੇ ਨੇੜੇ ਪਿੰਡ ਤੇ ਨਗਰ ਦਿੱਸਦੇ। ਸੁਕੀਆਂ ਨਦੀਆਂ ਦੇ ਪਾਟ ਭਾਵੇਂ ਵਲਾਵੇਂਦਾਰ, ਪਰ ਨਹਿਰਾਂ ਵਿਚ ਥੋੜਾ ਵਿੰਗ ਸਪਸ਼ਟ ਦਿੱਸਦਾ। ਸੜਕਾਂ ਸਿੱਧੀਆਂ ਸਪਾਟ।

ਥੋੜਾ ਹੀ ਅਗੇ ਹੋਰ ਉੱਡਿਆਂ ਭੂਰੇ ਭੂਰੇ ਪਾਣੀ ਦੇ ਬਦਲਾਂ ਦਾ ਇਕ ਬਹੁਤ ਵੱਡਾ ਟੁਕੜਾ ਲੰਘ ਗਿਆ, ਜਿਸ ਨੇ ਹੋਰ ਨਜ਼ਰ ਪੈਣਾਂ ਬੰਦ ਕਰ ਦਿੱਤਾ। ਬੱਦਲਾਂ ਦੇ ਸਫੇਦ

ਗੋਹੜਿਆਂ ਉਤਦੀ ਜਹਾਜ਼ ਉਡਦਾ ਪਹਾੜੀਆਂ ਦੇ ਖੇਤਰ ਵਿਚ ਜਾ ਪੁੱਜਾ। ਹੇਠਾਂ ਖੁਸ਼ਕ ਪਹਾੜੀਆਂ ਦੇ ਉਭਾਰ ਇਉਂ ਲਗਦੇ ਜਿਵੇਂ ਧਰਤੀ ਮਾਂ ਦੀਆਂ ਛਾਤੀਆਂ ਲਖਾਂ ਬੱਚਿਆਂ ਦੀ ਉਡੀਕ ਵਿਚ ਹੋਣ। ਕਿਤੇ ਕਿਤੇ ਚੋਟੀਆਂ ਤੋਂ ਥੱਲੇ ਉਤਰਦੀ ਹਰਿਆਲੀ ਦੇਉਦਾਰ ਜਾਂ ਚੀਲਾਂ ਦੇ ਕਾਰਨ ਜਾਪਦੀ। ਕਦੇ ਕਦੇ ਧੁੱਪ ਸਦਕਾ ਦੂਰ ਦੂਰ ਦਾ ਧਰਤ ਦ੍ਰਿਸ਼ ਬਹੁਤ ਹੀ ਸਾਫ ਨਜ਼ਰ ਪੈਂਦਾ।

ਪਰ ਜਿਉਂ ਹੀ ਕਸ਼ਮੀਰ ਵਾਦੀ ਦਾ ਇਲਾਕਾ ਆਇਆ, ਜਾਪਿਆ ਜਿਵੇਂ ਅਸੀਂ ਵਿਸ਼ਾਲ ਪਠਾਰਾਂ ਦੇ ਖੇਤਰ ਵਿਚ ਆ ਗਏ ਹੁੰਦੇ ਹਾਂ। ਭੂਰੀ ਮਿੱਟੀ, ਨੇੜੇ ਨੇੜੇ ਪਰ ਵਿਰਲੇ ਦਿੱਸਦੇ ਬੇਪੱਤਰ ਰੁੱਖਾਂ ਦੀਆਂ ਉਪਰ ਉਠੀਆਂ ਸ਼ਾਖਾਂ, ਪਿੰਡਾਂ ਦੀਆਂ ਟੁਕੜੀਆਂ। ਲਗਦਾ ਸੀ ਜਿਵੇਂ ਅਸੀਂ ਉੱਚੇ ਉੱਚੇ ਪਹਾੜਾਂ ਦੇ ਅੰਦਰ ਵਾਰ ਖੁਲ੍ਹੇ ਪਠਾਰਾਂ ਦੀ ਧਰਤੀ ਵਿਚ ਪਹੁੰਚ ਗਏ ਹਾਂ। ਅਤੇ ਛੇਤੀ ਹੀ ਬਹੁਤ ਵਡੇ ਨਗਰ ਦੀਆਂ ਇਮਾਰਤਾਂ ਧਰਤੀ ਤੋਂ ਉੱਚੀਆਂ ਹੋ ਗਈਆਂ। ਇਕ ਚੀਲਾਂ ਦਾ ਪਸਾਰ, ਉਚੀ ਉਚੀ ਪਹਾੜੀ ਚੋਟੀ ਤੇ ਟੀ. ਵੀ. ਟਾਵਰ ਤੇ ਲਉ ਜੀ ਸ੍ਰੀ ਨਗਰ ਏਅਰ ਪੋਰਟ ਆ ਗਿਆ।

## ਸ੍ਰੀ ਨਗਰ (ਕਸ਼ਮੀਰ)

ਏਨਾ ਸਫਰ ਅਸੀਂ ਅੱਧੇ ਘੰਟੇ ਵਿਚ ਹੀ ਕਰ ਲਿਆ। ਇਕ ਵਾਰ ਤਾਂ ਏਨੇ ਧੁੰਦ ਗੁਬਾਰ ਵਿਚ ਪਹੁੰਚ ਗਏ ਕਿ ਹੇਠਾਂ ਤਾਂ ਕੀ, ਕੋਲਾਵਾਰ ਵੀ ਕੁਝ ਨਹੀਂ ਸੀ ਦਿੱਸਦਾ। ਅਸਲ ਵਿਚ ਜਹਾਜ ਧੁੰਦ ਬਦਲਾਂ 'ਚੋਂ ਹੀ ਸ੍ਰੀ ਨਗਰ ਏਅਰ ਪੋਰਟ ਲਈ ਲੱਥ ਰਿਹਾ ਸੀ। ਰੱਨ-ਵੇ ਤੇ ਦੌੜ ਲਗਾਂਦਿਆਂ, ਪੋਰਟ ਦੀ ਬਿਲਡਿੰਗ ਆਉਣ ਤੇ ਜਹਾਜ਼ ਅਚਾਨਕ ਰੁਕ ਗਿਆ। ਪੇਟੀਆਂ ਖੋਲ੍ਹੀਆਂ ਅਤੇ ਹੇਠਾਂ ਉਤਰਨਾ ਸ਼ੁਰੂ ਹੋ ਗਏ। ਸਤਿਗੁਰੂ ਜੀ ਨੂੰ ਨਮਸਕਾਰ ਕਰ ਨਵੇਂ ਹਾਰ ਪਹਿਨਾਏ ਗਏ, ਮੈਨੂੰ ਤਾਂ ਪਤਾ ਹੀ ਨਹੀਂ ਲਗਾ।

ਸੂਚਨਾ ਦਿੱਤੀ ਗਈ ਸੀ ਕਿ ਜਿਥੇ ਅਸੀਂ ਉਤਰੇ ਹਾਂ ਏਥੇ 16 ਸੈਂਟੀਗ੍ਰੇਡ ਤਾਪ ਮਾਨ ਹੈ। ਹਵਾ ਦੇ ਠੰਢੇ ਝੋਕਿਆਂ ਨੇ ਦੱਸ ਦਿੱਤਾ ਕਿ ਸਾਨੂੰ ਕਾਫ਼ੀ ਸੀਤ ਨਾਲ ਸਾਹਮਣਾ ਕਰਨਾ ਪਏਗਾ। ਸਾਫ਼ ਸੁਥਰੀ ਏਅਰ ਪੋਰਟ ਤੇ ਜਹਾਜ਼ੋਂ ਉਤਰ ਸਤਿਗੁਰੂ ਜੀ ਅਤੇ ਮਨਜੀਦਾ ਅਗੇ ਅਗੇ ਜਾ ਰਹੇ ਸਨ ਕਿ ਕੋਈ ਏਅਰ ਪੋਰਟ ਅਧਿਕਾਰੀ ਆਇਆ। ਉਸਨੇ ਬੜੇ ਅਦਬ ਅਤੇ ਸਲੀਕੇ ਨਾਲ ਮਨਜੀਦਾ ਤੋਂ ਸਤਿਗੁਰੂ ਜੀ ਬਾਰੇ ਜਾਣਕਾਰੀ ਹਾਸਲ ਕੀਤੀ ਅਤੇ ਉਸ ਰਾਹੇ ਅੰਦਰ ਲੈ ਗਿਆ ਜਿਧਰੋਂ ਅਜੇ ਤਕ ਕੋਈ ਵਿਅਕਤੀ ਨਹੀਂ ਸੀ ਗੁਜ਼ਰਿਆ। ਸਾਡੇ ਗਰੁਪ ਤੋਂ ਬਿਨਾਂ ਦੂਜੀਆਂ ਸਵਾਰੀਆਂ ਆਮ ਲਾਂਘੇ ਥਾਣੀ ਆ ਜਾ ਰਹੀਆਂ ਸਨ।

ਟੂਰਿਸਟ ਡੀਪਾਰਟਮੈਂਟ ਦੇ ਦੋ ਮਿੰਟ ਖਲੋ, ਰਿਹਾਇਸ਼ ਆਦਿ ਬਾਰੇ ਜਾਣਕਾਰੀ ਲੈ, ਦੋ ਟੈਕਸੀਆਂ ਕਰਾਏ ਤੇ ਕਰ, ਸੱਚੇ ਪਾਤਸ਼ਾਹ ਜੀ ਤਾਂ ਕੁਝ ਸਿੰਘ-ਸਿੰਘਣੀਆਂ ਨਾਲ ਚਲ ਪਏ। ਅਜੇ ਏਥੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਣੀ ਸਫੈਦ ਕਾਰ ਨੰ: 11 ਨੇ ਆਉਣਾ ਸੀ, ਪਰ ਸ਼ਾਇਦ ਉਸ ਦੀਆਂ ਸਵਾਰੀਆਂ ਅਜੇ ਪਹੁੰਚੀਆਂ ਹੀ ਨਹੀਂ ਸਨ।

## ਆਪਣੇ ਰਿਹਾਇਸ਼ੀ ਕੁਆਰਟਰਾਂ ਵਿਚ

ਜਦੋਂ ਨੂੰ ਅਸੀਂ ਆਪਣਾ ਸਾਰਾ ਸਾਮਾਨ, ਕੁਲੀਆਂ ਦੀ ਮਦਦ ਨਾਲ, ਲੈ ਬਾਹਰ ਨਿਕਲੇ ਸਾਨੂੰ ਸ. ਗੁਰਚਰਨ ਸਿੰਘ ਚੰਨੀ ਜੰਮੂ ਵਾਲਾ ਮਿਲ ਪਿਆ। ਇਸ ਦੱਸਿਆ ਕਿ ਸਾਡੇ ਪਹਿਲਾਂ ਪਹੁੰਚਣ ਵਾਲੇ ਸਾਥੀਆਂ ਨੂੰ ਪ੍ਰਸ਼ਾਦ ਪਾਣੀ ਛਕਦਿਆਂ ਹੀ ਦੇਰ ਹੋ ਗਈ। ਗੱਡੀ ਲੈ ਕੇ ਚਲੇ ਆਉਂਦੇ ਸਾਂ ਕਿ ਸ੍ਰੀ ਸਤਿਗੁਰੂ ਜੀ, ਮਾਤਾ ਜੀ ਆਦਿ ਮਿਲ ਗਏ ਤੇ ਗੱਡੀ ਲੈ ਕੇ ਉਹ ਡੇਰੇ ਵਾਲੀ ਜਗਹ ਨੂੰ ਚੱਲ ਪਏ ਅਤੇ ਅਸੀਂ ਉਹੋ ਟੈਕਸੀਆਂ ਲੈ ਕੇ ਤੁਹਾਡੇ ਵਾਸਤੇ ਆ ਗਏ ਹਾਂ। ਅਸਾਂ ਦੋਹਾਂ ਟੈਕਸੀਆਂ ਵਿਚ ਸਾਮਾਨ ਧਰਿਆ ਅਤੇ ਸ਼ਹਿਰ ਵਲ ਨੂੰ ਚਲ ਪਏ।

ਅਸੀਂ ਨਵੀ ਏਅਰ ਪੋਰਟ ਤੇ ਉਤਰੇ ਸਾਂ। ਲਕੜੀ ਦੇ ਵਧੀਆ ਕੰਮ ਨਾਲ ਉਸਾਰੀ ਗਈ ਇਹ ਪੋਰਟ, ਸ਼ਾਇਦ ਭਾਰਤੀ ਪਹਾੜਾਂ ਵਿਚ ਬਣਾਈਆਂ ਗਈਆਂ ਪੋਰਟਾਂ ਤੋਂ ਸਭ ਤੋਂ ਸੁੰਦਰ ਹੋਵੇ। ਸਭ ਕੁਝ ਅਤੀ ਵਿਉਂਤ ਬੱਧ ਅਤੇ ਠੁਕ ਸਿਰ। ਰੌਣਕ ਵੀ ਕਾਫ਼ੀ ਜਾਪਦੀ ਸੀ।

ਪ੍ਰਤੀਤ ਹੁੰਦਾ ਸੀ ਅਸੀਂ ਪਤਝੜ ਦੇ ਮੌਸਮ ਵਿਚ ਸ੍ਰੀ ਨਗਰ ਆਏ ਹਾਂ। ਚੌੜੇ ਪੱਤਰਾਂ ਵਾਲੇ ਸਫੈਦੇ ਦੀਆਂ ਪੱਤ-ਹੀਨ ਟਹਿਣੀਆਂ, ਪੀਲੇ ਪਏ 'ਵਿੱਲੋ' ਦੇ ਪੱਤੇ, ਲਾਲ ਪੱਤਰ ਝਾੜਦੇ ਵੱਡ ਆਕਾਰੇ ਚਿਨਾਰ ਅਤੇ ਹੋਰ ਅਨੇਕ ਪਰਕਾਰ ਦੇ ਰੁੱਖ ਸੜਕ ਤੇ ਜਾਂਦਿਆਂ ਦਿਸ ਰਹੇ ਸਨ ਤੇ ਜਿਵੇਂ ਆਖ ਰਹੇ ਸਨ : ਕਿਤੇ ਸਾਡੀ ਹਰਿਆਲੀ ਸਮੇਂ ਆਓ ਤਾਂ ਵੇਖੋ ਨਸ਼ਾ ! ਅਤੇ ਰਾਹ ਵਿਚ ਵੀ ਏਨੀ ਕੁ ਸੀਤ ਸੀ ਕਿ ਗਲ ਦੇ ਕਪੜਿਆਂ ਦਾ ਨਾਕਾਫ਼ੀਪਣ ਰੜਕ ਰਿਹਾ ਸੀ।

ਅਤੇ ਸ੍ਰੀ ਚੰਨੀ ਤੋਂ ਪਤਾ ਲਗਾ ਸਕੱਤਰ ਤਰਸੇਮ ਸਿੰਘ ਵਾਲੀ ਗੱਡੀ ਘੰਟਾ ਭਰ ਹੀ ਜੰਮੂ ਠਹਿਰੀ, ਅਤੇ ਰਾਤੀਂ ਹੀ ਸ੍ਰੀ ਨਗਰ ਪਹੁੰਚ ਗਈ, ਇਹ ਵੀ ਉਸੇ ਵਿਚ ਸੀ। ਸ੍ਰੀ ਨਗਰ ਦੇ ਚਸ਼ਮਾ ਸ਼ਾਹੀ ਦੇ ਇਲਾਕੇ ਵਿਚ ਤਿੰਨ ਹੋਟਲ (ਸੁੰਦਰ ਮਕਾਨ ਜਿਨ੍ਹਾਂ ਨੂੰ ਅੰਗਰੇਜ਼ੀ ਵਿਚ 'ਝੁੱਗੀਆਂ' ਕਿਹਾ ਜਾਂਦਾ ਹੈ।) ਕਰਾਏ ਤੇ ਲੈ ਰਖੇ ਹਨ। ਕਰਾਇਆ ਤਿੰਨ ਬੈੱਡ ਰੂਮਜ਼ ਵਾਲੀ ਦਾ 380/- ਫ਼ੀ ਰਾਤ। ਦੋ ਵਾਲੀ ਦਾ 300/-

ਤੇ ਅਸੀਂ ਸ੍ਰੀ ਨਗਰ ਦੀਆਂ ਘੁਮਾਵਦਾਰ ਸੜਕਾਂ ਤੇ ਬਾਹਰਲੇ ਬਾਜ਼ਾਰ ਵਿਚਦੀ ਲੰਘਦੇ, ਡੂੰਘੇ ਥਾਈਂ ਜਲ ਭੰਡਾਰਾਂ (ਝੀਲਾਂ) ਵਿਚ ਖਲੋਤੀਆਂ ਹਾਊਸ ਬੋਟਾਂ ਦੇ ਸਮੂਹਾਂ ਕੋਲ ਦੀ ਗੁਜ਼ਰਦੇ, ਡਲ ਝੀਲ ਦੇ ਕਿਨਾਰੇ ਕਿਨਾਰੇ ਚਲਦੇ, ਪਹਾੜੀ ਦੀ ਵਿਸ਼ਾਲ ਵੱਖੀ ਤੇ ਉਸਰੀਆਂ, ਉਪਰ ਚੋਟੀ ਵਾਲੀਆਂ, ਇੰਗਲਿਸ਼ ਸਟਾਈਲ ਵਾਲੀਆਂ ਕੋਠੀਆਂ (ਹੱਟਸ) ਵਿਚ ਆਣ ਉੱਤਰੇ।

ਪਹਿਲਾਂ ਆਏ ਗਰੁੱਪ ਦਾ ਡੇਰਾ 11 ਨੰ: ਵਿਚ, ਸ੍ਰੀ ਸਤਿਗੁਰੂ ਜੀ, ਮਾਤਾ ਜੀ ਤੇ ਠਾਕਰ ਜੀ ਵੱਡਿਆਂ ਆਦਿ ਦਾ ਡੇਰਾ 31 ਨੰ: ਵਿਚ, ਪਰ੍ਹਾਂ 30 ਨੰਬਰ ਵਿਚ ਸੇਠ ਤਰਲੋਕ ਸਿੰਘ ਹੁਰੀਂ ਅਤੇ ਉਰ੍ਹਾਂ 33 ਨੰ: ਸੈੱਟ ਵਿਚ ਬਾਕੀ ਬਚਿਆਂ ਦਾ ਡੇਰਾ ਸੀ।

ਇਹਨਾਂ ਲਾਜ਼ਾਂ ਦੇ ਸਾਹਮਣੇ, ਕੁਛ ਦੂਰਾਈ ਤੇ ਡੱਲ ਝੀਲ ਦੀ ਮਟਕਦਾਰ

ਜਲ ਰਾਸ਼ੀ ਫੈਲੀ ਹੋਈ ਸੀ। ਇਕ ਛੋਟਾ ਜਿਹਾ ਪੋਤਰ ਇਸ ਜਲ ਰਾਸ਼ੀ ਤੋਂ ਉਰ੍ਹਾਂ, ਭਾਂਤ ਸੁਭਾਂਤੀ ਰੁੱਖਾਂ ਦੇ ਪੀਲੇਪਣ ਤੇ ਕੁਛ ਇਸ ਦੇ ਲਾਲਗੀ ਭਰੇ ਪੱਤਿਆਂ ਨਾਲ ਸ੍ਰੀ ਨਗਰ ਇਲਾਕੇ ਉਤੇ ਛਾਈ ਉਸ ਉਦਾਸੀ ਦੀ ਵਿਥਿਆ ਕਹਿ ਰਹੇ ਸਨ ਜਿਹੜੀ ਪਹਿਲਾਂ ਏਥੇ ਬੇਸ਼ੁਮਾਰ ਇਸਤਰੀ ਮਰਦਾਂ ਦੇ ਝੁਰਮੁਟਾਂ ਦੇ ਸ਼ੋਰ, ਆਨੰਦ ਤੇ ਖੇੜਿਆਂ ਭਰੀਆਂ ਹਾਸੀਆਂ ਨਾਲ ਝੂਮਦੇ ਵਾਤਾਵਰਣ ਤੋਂ ਬਾਅਦ ਉਠਦੀ ਹੈ।

ਮੌਸਮ ਵਿਗੜਿਆ ਹੋਇਆ, ਕਿਣਮਿਣ ਜਾਰੀ ਤੇ ਠੰਡ ਹੱਡੀਆਂ ਵਿਚਦੀ ਲੰਘਦੀ ਅਤੇ ਅਜੇ ਗੁਰੂ ਕੇ ਪਿਆਰਿਆਂ ਦਾ ਇਕ ਬੈਚ ਹੋਰ ਆ ਰਿਹਾ ਸੀ। ਇਹ ਪਰਸੋਂ ਦਾ ਅੰਮ੍ਰਿਤਸਰੋਂ ਤੁਰਿਆ ਹੋਇਆ ਰਾਤ ਜੰਮੂ ਠਹਿਰ ਕੇ ਅੱਜ ਰਾਤ ਤਕ ਏਥੇ ਪਹੁੰਚੇਗਾ।

3 ਵਜੇ ਦੇ ਕਰੀਬ ਸੇਠ ਤਰਲੋਕ ਸਿੰਘ-ਬੀਬੀ ਮਹਿੰਦਰ ਕੌਰ ਹੋਰੀਂ ਸੁੱਕੇ ਫਲਾਂ ਦੇ ਕੁਝ ਥੈਲੇ ਲਿਫ਼ਾਫ਼ੇ ਲੈ ਕੇ ਸ੍ਰੀ ਸਤਿਗੁਰੂ ਜੀ ਪਾਸ ਪਹੁੰਚੇ ਅਤੇ ਅਰਜ਼ ਕੀਤੀ : ਦੀਨ ਦਿਆਲ ਜੀ ! ਆਪਣੇ ਕਰ-ਕਮਲਾਂ ਦੁਆਰਾਂ ਸਾਧ ਸੰਗਤ ਨੂੰ ਇਹ ਬਖਸ਼ਿਸ਼ ਕਰ ਦਿਓ, ਅਤੇ ਸਤਿਗੁਰੂ ਜੀ ਨੇ ਚੌਂਕੀ ਦੇ ਭਗਤਾਂ ਦੀ ਅਰਜ ਪਰਵਾਨ ਕਰ ਸਾਧ ਸੰਗਤ ਨੂੰ ਬਾਦਾਮ, ਗਿਰੀ, ਚਿਲਗੋਜ਼ੇ, ਕਿਸ਼ਮਿਸ਼, ਕਾਜੂ, ਅਖਰੋਟ ਗਿਰੀ ਅਤੇ ਖੁਰਮਾਨੀਆਂ ਦੇ ਬੁੱਕ ਭਰ ਭਰ ਵੰਡੇ।

**ਬਾਜ਼ਾਰ ਨੂੰ**

ਫੇਰ ਸੰਤ ਸਤਨਾਮ ਸਿੰਘ ਲਾਂਗਰੀ ਦੇ ਤਿਆਰ ਕੀਤੇ ਗਏ ਪ੍ਰਸ਼ਾਦੇ ਦਾਲੇ ਸਬਜ਼ੀਆਂ ਨੂੰ ਸੋਧੀ ਸਿੰਘਾਂ ਨੇ ਭੋਗ ਲਾ, ਕੋਈ 5 ਵਜੇ ਸ਼ਾਮੀ ਸ੍ਰੀ ਨਗਰ ਬਾਜ਼ਾਰ ਵਲ ਨੂੰ ਚਾਲੇ ਪਾਏ। ਬਸਾਂ ਬੁੱਕ ਸਨ, ਸਬਜ਼ੀ ਭਾਜੀ ਅਤੇ ਲੰਗਰ ਦਾ ਰਾਸ਼ਨ ਲਿਆਉਣ ਨੂੰ ਅਤੇ ਆਉਣ ਵਾਲੀ ਸੰਗਤ ਨੂੰ ਉਡੀਕ ਕੇ ਨਾਲ ਲੈ ਕੇ ਆਉਣ ਨੂੰ।

ਸ. ਸੁਰਿੰਦਰ ਸਿੰਘ ਮਨਚੰਦਾ ਗੱਡੀਆਂ ਬੁੱਕ ਕਰਵਾਣ ਗਿਆ, 1166/- ਰੋਜ਼ ਦੀ ਇਕ ਡੀਲੱਕਸ ਬਸ, ਇਸ ਨਾਲ 200 ਕਿਲੋਮੀਟਰ ਸਫ਼ਰ ਦੀ ਸੁਵਿਧਾ, ਦੋ ਦਿਨਾਂ ਲਈ ਬੁੱਕ ਕਰਵਾਈ। ਵਾਧੂ ਸਫ਼ਰ ਦਾ ਵਾਧੂ ਖ਼ਰਚਾ ਫੀ ਕਿਲੋਮੀਟਰ 15/-, ਹਨੇਰਾ ਤੇ ਠੰਢ ਮਿਲ ਕੇ ਸਾਨੂੰ ਸੈਲਾਨੀਆਂ ਨੂੰ ਤੰਗ ਕਰ ਰਹੇ ਸਨ। ਅਸੀਂ ਕੁਝ ਲੋਕ ਤਾਂ ਅਸਲੋਂ ਅਧੂਰੇ ਕਪੜਿਆਂ ਵਿਚ ਸਾਂ।

ਸਤਿਗੁਰੂ ਜੀ ਤੇ ਸਕੱਤਰ ਤਰਸੇਮ ਸਿੰਘ ਵੱਖ ਵੱਖ ਗੱਡੀਆਂ ਵਿਚ ਆਉਂਦਿਆਂ ਵੀ ਏਸ ਫ਼ਿਕਰ ਵਿਚ ਗ਼ਲਤਾਨ ਸਨ ਕਿ 25-30 ਸਰੀਰਾਂ ਦਾ ਛਕਣ-ਛਕਾਣ ਤੇ ਹੋਰ ਲੋੜੀਂਦਾ ਪ੍ਰਬੰਧ ਕਿਵੇਂ ਕੀਤਾ ਜਾਵੇ ? ਸੱਤ ਦਿਨਾਂ ਦਾ ਕਿਆਮ ਸੀ। ਮਣਾਂ ਦੇ ਹਿਸਾਬ ਆਟਾ ਦਾਲਾਂ ਸਬਜ਼ੀਆਂ ਚਾਹੀਦੀਆਂ ਸਨ, ਵੱਡੇ ਵੱਡੇ ਦੁੱਧ ਬਰਤਨ ਤਾਕਿ ਸੁੱਚਾ ਜਲ ਸੰਭਾਲਿਆ ਜਾਵੇ। ਇਸ ਤਰ੍ਹਾਂ ਸਾਬਣ ਤੇਲ ਆਦਿ ਜ਼ਰੂਰਤਾਂ ! ਬੱਲੇ ਬੱਲੇ !!

## ਸਾਡਾ ਤੀਸਰਾ ਬੈਚ

ਸਤਿਗੁਰੂ ਜੀ ਨੂੰ ਬਾਹਲਾ ਫ਼ਿਕਰ ਸੀ ਬੱਸਾਂ ਤੇ ਆਉਣ ਵਾਲਿਆਂ ਦਾ, ਪਤਾ ਨਹੀਂ ਵਿਚਾਰੇ ਕਿਵੇਂ ਪੁੱਜਣ, ਕਦੋਂ ਪੁੱਜਣ ? 'ਚੈਨੀ' ਹੀ ਸਾਡੇ 'ਚੋਂ ਤਕੜਾ ਲਗਦਾ ਸੀ। 6 ਤੋਂ 8 ਵਜੇ ਤਕ ਉਹ ਹੀ ਹਨੇਰੇ ਵਿਚ ਰੌਸ਼ਨ ਅਤੇ ਠੰਢ ਵਿਚ ਨਿੱਘੇ ਬਸ ਅੱਡੇ ਤੇ ਪਹੁੰਚ ਕੇ, ਹਰ ਜੰਮੂਓਂ ਆਉਂਦੀ ਬਸ ਨੂੰ ਨਿਉਂ ਨਿਉਂ ਵੇਖ ਰਿਹਾ ਸੀ।

ਅਤੇ ਪੌਣੇ 8 ਵਜੇ ਰਾਤੀਂ ਇਹ ਤੀਸਰਾ ਬੈਚ ਵੀ ਸੁਖੀ ਸੁਖਾਂਦੀ ਸ੍ਰੀ ਨਗਰ ਆ ਪਹੁੰਚਾ। ਇਸ ਵਿਚ ਸਨ : 1. ਪੰਡਿਤ ਗੋਪਾਲ ਸਿੰਘ, 2. ਸੂਬਾ ਧਰਮ ਸਿੰਘ ਜੀ ਮੁਕਤਾ, 3. ਸੰਤ ਕਿਰਪਾਲ ਸਿੰਘ ਝੱਬਰ, 4. ਸੰਤ ਗੁਰਤੇਜ ਸਿੰਘ (ਦੋਵੇਂ ਸਤਿਗੁਰੂ ਜੀ ਦੇ ਬਸਤਰ ਧੋਣ ਵਾਲੇ), 6. ਸੰਤ ਗੁਰਦੇਵ ਸਿੰਘ ਲੁਧਿਆਣਾ, 6. ਸੰਤ ਅਮਰ ਸਿੰਘ ਜੀਵਨ ਨਗਰ, 2. ਬੀਬੀ ਹਰਜਿੰਦਰ ਕੌਰ ਸੁਪਤਨੀ ਸੰਤ ਅਮਰ ਸਿੰਘ, 8. ਬੀਬੀ ਪ੍ਰੀਤਮ ਕੌਰ, ਬਲਕਾਰ ਸਿੰਘ ਦੀ ਪਹਿਲੀ ਪਤਨੀ, 9. ਸੰਤ ਖਜ਼ਾਨ ਸਿੰਘ ਰਾਗੀ, 10. ਸੰਤ ਹਰਬੰਸ ਸਿੰਘ ਘੁੱਲਾ, 11. ਸੰਤ ਪੂਰਨ ਸਿੰਘ ਘੁੰਮਣ ਮਸਤਾਨ ਗੜ੍ਹ ਦੇ ਸੇਵਕ।

## ਰਾਤ ਸ੍ਰੀ ਨਗਰ ਦੀ

ਰਾਤ ਸਤਿਗੁਰੂ ਜੀ ਇਕ ਇਕ ਲਾਜ (ਮਕਾਨ) ਵਿਚ ਫਿਰ ਕੇ ਸਾਰਿਆਂ ਦੀ ਸੁਖ ਸੁਵਿਧਾ ਦਾ ਧਿਆਨ ਕਰ ਰਹੇ ਸਨ। ਅਮਰ ਸਿੰਘ ਨੰਬਰਦਾਰ ਨੇ ਆਪਣੇ ਨਵੇਂ ਜੋੜੇ ਲਈ ਵੱਖਰੀ ਲਾਜ ਨੰ: 12 ਕਰਾਏ ਤੇ ਲਈ।

ਅਤੇ ਚਸ਼ਮਾਸ਼ਾਹੀ ਜਿਸ ਦਾ ਰੈਸਟੋਰੈਂਟ ਸੁੰਨੀਆਂ ਪਈਆਂ ਲਾਜਾਂ ਕਾਰਨ ਕੁਰਸੀਆਂ 'ਕੱਠੀਆਂ ਕਰ ਅੰਦਰ ਰਖ, ਤਾਲਾਬੰਦ ਕੀਤਾ ਗਿਆ ਸੀ ਸਫ਼ੈਦ ਬਸਤਰ ਧਾਰੀਆਂ, ਬੇਮੌਸਮੇ ਫ਼ਰਿਸ਼ਤਿਆਂ ਦੀ ਨਕਲੋਂ ਹਰਕਤ ਨਾਲ ਸਰਗਰਮ ਹੋ ਉਠਿਆ। ਪੂਰੀ ਤੇ ਠੰਢੀ ਇਕਾਂਤ ਵਿਚ ਸਿੰਘਾਂ ਦੇ ਬੋਲਬਾਲੇ !

ਡਰ ਲੱਗ ਰਿਹਾ ਸੀ, ਇਕੱਲਾ ਲਾਂਗਰੀ ਸਤਨਾਮ ਸਿੰਘ ਕਿਵੇਂ ਸਾਡੀ ਭੁੱਖ ਨਵਿਰਤੀ ਕਰੇਗਾ ? ਪਰ ਉਹ ਤਾਂ ਮੁਸਕਰਾ ਰਿਹਾ ਸੀ : ਕੋਈ ਚਿੰਤਾ ਨ ਕਰੋ। ਇਕ ਦਾਲ, ਇਕ ਭਾਜਾ ਅਤੇ ਮੋਟੇ ਫੁੱਲੇ ਪਰਸ਼ਾਦੇ ਤੁਹਾਨੂੰ ਸਭ ਨੂੰ ਮਿਲਦੇ ਰਹਿਣਗੇ। ਅਧੂਰੇ ਕਪੜਿਆਂ ਵਾਲਾ ਸਤਨਾਮ ਬੇਪਰਵਾਹੀ ਨਾਲ ਸੇਵਾ ਦਾ ਵ੍ਰਤ ਨਿਭਾਅ ਰਿਹਾ ਸੀ।

ਅੱਜ ਵੇਖਿਆ ਛੋਟੇ ਠਾਕਰ ਉਦੇ ਸਿੰਘ ਜੀ ਬੜੇ ਤੇਰ ਤੇਜ਼ ਸਨ। ਛੇੜਖਾਨੀਆਂ ਕਰਦੇ ਵੱਡੇ ਵੀਰ ਦੇ ਗਲ ਵਿਚ ਸਤਿਗੁਰੂ ਜੀ ਗਲੋਂ ਲੱਥਾ ਹਾਰ ਪਹਿਨਾਣ ਲਈ। ਵੱਡਿਆਂ ਦਾ ਜੀ ਨਹੀਂ ਸੀ ਕਰਦਾ, ਨਿੱਕਿਆਂ ਨੂੰ ਚੈਨ ਨਹੀਂ ਸੀ ਆ ਰਿਹਾ। ਠਾਕੁਰ ਉਦੇ ਸਿੰਘ ਜੀ ਦਾ ਮੂਡ ਸੈਰ ਸਪਾਟੇ ਵਾਲਾ ਸੀ।

8.45 ਦੇ ਲਗਭਗ ਸ੍ਰੀ ਸਤਿਗੁਰੂ ਜੀ ਸਾਡੇ ਪਾਸ ਆਏ, ਇਸ 51 ਨੰ: ਲਾਜ

ਵਿਚ ਮੈਂ ਅਤੇ ਸੁਰਿੰਦਰ ਸਿੰਘ ਪਿੰਕੀ ਸਾਂ। ਇਸ ਦੇ ਹੇਠਲੇ ਬੈੱਡ ਰੂਮ ਵਿਚ ਪੰਡਿਤ ਗੋਪਾਲ ਸਿੰਘ ਅਤੇ ਸੂਬਾ ਧਰਮ ਸਿੰਘ ਜੀ ਨੂੰ ਨਿਵਾਸ ਦਿੱਤਾ ਗਿਆ। ਸਾਡੇ ਨਾਲ ਦੇ ਲਾਜ ਵਿਚ ਚਾਚਾ ਭਤੀਜਾ ਰਾਗੀ ਸਨ। ਇਕ ਬਿਸਤਰ ਦਾ ਸਾਡੇ ਪਾਸ ਪ੍ਰਬੰਧ ਕਰ ਕੇ ਸਤਿਗੁਰੂ ਜੀ ਨੇ ਹੋਰਨਾਂ ਵਲ ਚੱਕਰ ਮਾਰਿਆ।

ਰਾਤ ਸਰਦੀ ਏਨੀ ਪ੍ਰਤੀਤ ਹੋ ਰਹੀ ਸੀ ਕਿ ਸਵੇਰੇ ਵਿੱਲੇ ਹੋ ਜਾਣ ਦਾ ਡਰ ਸੀ। ਸਣ ਕਪੜੀਂ ਉਪਰ ਸਵੈਟਰ ਵੀ, ਦੋ ਦੋ ਕੰਬਲ ਅਤੇ ਇਕ ਚੱਦਰ ਉਪਰ ਲੈ ਕੇ ਸੁੱਤੇ। ਪਰ ਸੀਤ ਅਜੇ ਵੀ ਬੇਚੈਨ ਕਰ ਰਹੀ ਸੀ। ਲਾਜ ਦੇ ਇੰਤਜ਼ਾਮੀਆਂ ਕਹਿ ਦਿੱਤਾ, ਸਾਡੇ ਪਾਸ ਹੋਰ ਕਪੜੇ ਨਹੀਂ।

ਮੇਰੇ ਨਾਲ ਦੇ ਕਮਰੇ ਵਿਚ ਇਕ ਸਿੰਘ ਬਾਰ ਬਾਰ ਖੰਘ ਰਿਹਾ ਸੀ। ਜੀ ਕਰਦਾ ਸੀ ਜਾ ਕੇ ਖ਼ਬਰ ਲਵਾਂ ਪਰ ਸਰੀਰ ਕਹਿੰਦਾ ਸੀ: ਭਲਾਮਾਣਸ ਬਣ ਕੇ ਨਿੱਘ ਬਟੋਰ। ਕਿਤੇ ਤੂੰ ਵੀ ਨ ਉਸੇ ਵਾਂਗ ਕਰਨ ਲੱਗ ਪਵੇਂ। ਕਸ਼ਮੀਰ ਦੀ ਵਾਦੀ ਜਿਵੇਂ ਹਨੇਰੇ ਅਤੇ ਠੰਢ ਦੇ ਪ੍ਰਕੋਪ ਨਾਲ ਡਰਾ ਰਹੀ ਸੀ। ਪਤਾ ਨਹੀਂ ਨੀਂਦ ਕਦੋਂ ਤੇ ਕਿਵੇਂ ਆ ਗਈ!

## 19 ਅਕਤੂਬਰ 1991, ਵੀਰਵਾਰ
## ਸ੍ਰੀ ਨਗਰ (ਕਸ਼ਮੀਰ)

ਪੂਰਬਾਂ ਨੇ ਸਵੇਰੇ 4 ਵਜੇ ਨਿੱਘੇ ਹੋ ਕੇ ਪਏ ਸ੍ਰੀ ਹਰਬੰਸ ਸਿੰਘ ਘੁੱਲਾ ਅਤੇ ਸੁਖਵਿੰਦਰ ਸਿੰਘ ਪਿੰਕੀ ਨੂੰ ਆ ਜਗਾਇਆ: ਤੁਸੀਂ ਘੂਕ ਸੁੱਤੇ ਪਏ ਓ, ਸਤਿਗੁਰੂ ਜੀ ਕੱਲੇ ਹੀ ਆਸਾ ਦੀ ਵਾਰ ਲਾਈ ਬੈਠੇ ਹਨ। ਛੇਤੀ ਕਰੋ, ਉਠੋ ਤੇ ਨਹਾਓ।

ਉਹ ਉਠੇ ਤਾਂ ਮੈਂ ਪਿੰਕੀ ਦੇ ਕੰਬਲ ਵੀ ਉਤੇ ਸੁਟਵਾ ਲਏ, ਮਸਾਂ ਜਿਹੇ ਨਿੱਘਾ ਹੋਇਆਂ। ਘੰਟਾ ਭਰ ਪੁਰਅਮਨ ਤੇ ਨਿੱਘੀ ਨੀਂਦ ਲੈ ਉਠਿਆ ਤਾਂ ਗੀਜ਼ਰ ਠੰਢਾ ਅਤੇ ਨਲਕੇ ਜਲਰਹਿਤ ਸਨ। ਕਿਸੇ ਤਰ੍ਹਾਂ ਬਾਲਟੀ ਵਿਚ ਪਈ ਨਿਰੀ ਠੰਢ ਨਾਲ, ਤੇਲ ਦੀ ਮਾਲਿਸ਼ ਦੀ ਤਰ੍ਹਾਂ ਨਹਾ ਕੇ ਸ੍ਰੀ ਸਤਿਗੁਰੂ ਜੀ ਦੀ 31 ਨੰ: ਲਾਜ ਵਿਚ ਗਿਆ ਤਾਂ ਪਤਾ ਲੱਗਾ ਕਿ ਸਤਿਗੁਰੂ ਜੀ ਵਾਰ ਦਾ ਭੋਗ ਪਾ ਕੇ ਲਾਜ ਨੰ: 11 ਵਿਚ ਲੰਗਰ ਛਕਣ ਗਏ ਹਨ। ਸਮਾਂ ਸਵੇਰ ਦੇ 7 ਵਜੇ ਦਾ।

### ਲੰਗਰ ਛਕਣ ਵਾਲੀ ਥਾਂ

ਕਈ ਸਾਰੀਆਂ ਪਉੜੀਆਂ ਉਤਰ ਕੇ ਹੇਠ ਆਇਆ। 11 ਨੰ: ਲਾਜ ਵਿਚ ਸਾਰੀ ਰੌਣਕ ਸਿਮਟੀ ਪਈ ਸੀ। ਰਾਤ ਠਾਕੁਰ ਜੀ ਤੇ ਸਕੱਤਰ ਤਰਸੇਮ ਸਿੰਘ ਦੇ ਉੱਦਮ ਨਾਲ ਚੰਗੀ ਹੋਈ ਸਬਜ਼ੀ ਤਿਆਰ ਹੋ ਚੁੱਕੀ ਸੀ, ਦਾਲੇ ਰਿੰਝ ਤੇ ਪ੍ਰਸ਼ਾਦੇ ਪੱਕ ਰਹੇ ਸਨ ਅਤੇ ਨਾਲ ਦੇ ਅੰਦਰ ਬੈੱਡ ਰੂਮ ਤੋਂ ਵਿਹਲੇ ਸਥਾਨ ਤੇ ਵਿਛੇ ਸਵੱਛ ਸੁੱਚੇ ਕਪੜਿਆਂ ਤੇ ਚੌਕੜਾ ਮਾਰੀ ਸ੍ਰੀ ਸਤਿਗੁਰੂ ਜੀ ਪ੍ਰਸ਼ਾਦਾ ਛਕ ਰਹੇ ਸਨ। ਮਾਤਾ ਜੀ ਸੇਵਾ ਵਿਚ ਸਨ: ਦੋਵੇਂ ਠਾਕੁਰ ਜੀ, ਸੇਠ ਤਰਲੋਕ ਸਿੰਘ, ਬੀਬੀ

ਨਰਿੰਦਰ, ਮਨਜੀਤ ਸਰੂਪ ਕੋਲ ਬੈਠੇ ਹੋਏ ਸਨ। ਇਕ ਕੋਨੇ ਵਿਚ ਬੈਠ ਸ. ਸੁਰਿੰਦਰ ਸਿੰਘ ਮਨਚੰਦਾ ਬਰੀਕ ਅੱਖਰਾਂ ਵਾਲੀ ਬੀੜ ਤੋਂ ਪਾਠ ਕਰ ਰਿਹਾ ਸੀ। ਸੱਚੇ ਪਾਤਸ਼ਾਹ ਜੀ ਨੇ ਸਤਨਾਮ ਸਿੰਘ ਕੋਲੋਂ, ਵਿਨੋਦ ਨਾਲ ਹੀ, ਉਹ ਚੀਜ਼ਾਂ ਮੰਗਣੀਆਂ ਸ਼ੁਰੂ ਕਰ ਦਿੱਤੀਆਂ, ਜੋ ਏਥੇ ਉਪਲਬਧ ਨਹੀਂ ਸਨ। ਠਾਕੁਰ ਉਦੇ ਸਿੰਘ ਨਿੱਕੀਆਂ ਨਿੱਕੀਆਂ ਦਿਲਚਸਪੀਆਂ ਵੰਡੀ ਜਾ ਰਹੇ ਸਨ।

ਲੰਗਰ ਕਮਰੇ ਵਿਚ ਵੀ ਖ਼ਾਸੀ ਰੌਣਕ ਸੀ, ਲੋੜ ਅਨੁਸਾਰ ਸਿੰਘ ਪ੍ਰਸ਼ਾਦੇ ਛਕ ਰਹੇ ਸਨ। ਲਾਜ ਨੰ: 12 ਵਿਚੋਂ ਬੀਬੀਆਂ ਪ੍ਰਸ਼ਾਦੇ ਪਕਾ ਕੇ ਭੇਜ ਰਹੀਆਂ ਸਨ ਅਤੇ ਹਸਦੇ ਖੇਡਦਿਆਂ 7.30 ਤਕ ਸਭ ਨੇ ਲੰਗਰ ਛਕ ਲਿਆ।

ਮੈਂ ਪ੍ਰਸ਼ਾਦ ਛਕ ਕੇ ਜਾਂ ਆਪਣੇ ਕਮਰੇ ਦੇ ਨਾਲ ਦੇ ਕਮਰੇ ਵਿਚ ਝਾਤ ਮਾਰੀ ਤਾਂ ਖ਼ਜ਼ਾਨ ਸਿੰਘ ਹੋਰੀਂ ਲੇਫ ਲੈ ਕੇ ਲੇਟੇ ਹੋਏ ਸਨ। ਬੁਖਾਰ ਅਤੇ ਖਾਂਸੀ ਨੇ ਉਨ੍ਹਾਂ ਨੂੰ ਢਾਹ ਲਿਆ ਸੀ। ਰਾਤੀਂ ਪਤਾ ਨਹੀਂ ਲੱਗਾ ਕਿ ਖਾਂਸੀ ਦਾ ਸ਼ਿਕਾਰ ਏਹੋ ਸਨ।

ਅੱਜ ਸੂਰਜ ਨਿਕਲਣ ਦੀ ਸੰਭਾਵਨਾ ਸੀ, ਕਿਉਂਕਿ ਮੈਂ ਸ਼ੀਸ਼ੇ ਬਾਰੀਆਂ 'ਚੋਂ ਵੇਖ ਰਿਹਾ ਸਾਂ ਡੱਲ ਝੀਲ ਤੋਂ ਪਰ੍ਹੇ ਇਕ ਛੋਟੀ ਠੇਰ੍ਹੀ ਤੇ ਧੁੱਪ ਪਸਰੀ ਹੋਈ ਸੀ।

9 ਵਜ ਗਏ ਤਾਂ ਮੈਂ ਛੇਤੀ ਛੇਤੀ ਉਠ ਕੇ ਸਤਿਗੁਰੂ ਜੀ ਦੇ ਲਾਜ ਵਿਚ ਗਿਆ। ਆਪ ਬਾਹਰ ਪਰੇ ਖੁੱਲ੍ਹੇ ਵੇਹੜੇ ਵਿਚ, ਲੱਕੜ ਦੇ ਜੰਗਲੇ ਨਾਲ ਡੱਲ ਝੀਲ ਵਲ ਗੰਭੀਰਤਾ ਨਾਲ ਤੱਕਦੇ ਸੁੱਚੇ ਬਸਤਰਾਂ ਵਿਚ ਨਿੱਘ ਮਾਣ ਰਹੇ ਸਨ। ਜੰਗਲੇ ਦੀ ਹੱਥੀ ਤੇ ਅਚਾਨਕ ਦੋ ਬੁਲਬੁਲਾਂ ਚੁੰਝਾਂ ਲੜਾ ਰਹੀਆਂ ਸਨ। ਸਤਿਗੁਰੂ ਜੀ ਨੇ ਮੈਨੂੰ ਨੇੜੇ ਆਇਆ ਜਾਣ ਸ਼ਬਦ 'ਬੁਲ' ਵਿਚ ਵਕਫ਼ਾ ਦੇ ਕੇ ਫੇਰ 'ਬੁਲ' ਉਚਾਰਣ ਕੀਤਾ। ਭਾਵ ਹੈਨ ਤਾਂ ਬੁਲਬੁਲਾਂ ਹੀ ਪਰ ਖਿੰਡੀਆਂ ਪੁੰਡੀਆਂ।

ਸੰਤ ਤਰਸੇਮ ਸਿੰਘ ਨੇ ਦੱਸਿਆ : 9, 9.30 ਵਜੇ ਏਥੋਂ ਚਲਣਾ ਹੈ ਅਤੇ ਕੁਝ ਬਾਗ ਦੇਖਣੇ ਹਨ। ਸਤਿਗੁਰੂ ਜੀ ਦੇ ਲਾਜ ਨੰ: 31 ਵਿਚ ਬਹੁਤ ਰੌਣਕ ਸੀ। ਬਹੁਤੇ ਇਸਤਰੀ ਮਰਦ ਏਥੇ ਇਕੱਤਰ ਸਨ। ਸਤਿਗੁਰੂ ਜੀ ਨਿੱਤ ਵਾਂਗ ਖੱਦਰ ਦੇ ਬਸਤਰਾਂ ਉਪਰ ਇਕ ਸਵੈਟਰ ਪਹਿਨ ਹੇਠਲੇ ਹਾਲ ਵਿਚ ਉਤਰੇ ਤਾਂ ਸੇਠ ਤਰਲੋਕ ਸਿੰਘ ਨੇ ਫੇਰ ਇਕ ਲਿਫ਼ਾਫ਼ਾ ਭੇਟ ਕੀਤਾ। ਲਾਲ ਖੁਰਮਾਨੀ ਸੀ। ਮੈਨੂੰ ਵੀ ਤਾਂ ਪਤਾ ਲੱਗਾ, ਜਦੋਂ ਸਤਿਗੁਰੂ ਜੀ ਨੇ ਮੇਰੀ ਐਚਕਨ ਦੀ ਜੇਬ ਵਿਚ ਇਕ ਮੁੱਠ ਭਰ ਕੇ ਪਾ ਦਿੱਤੀ।

ਮੈਂ ਸਤਿਗੁਰੂ ਜੀ ਨੂੰ ਸੰਤ ਖਜ਼ਾਨ ਸਿੰਘ ਰਾਗੀ ਦੀ ਹਾਲਤ ਬਾਰੇ ਦੱਸਿਆ ਤਾਂ ਸਤਿਗੁਰੂ ਜੀ ਨੇ ਸੰਤ ਮਹਿੰਦਰ ਸਿੰਘ ਪੂਰਬਾ ਨੂੰ ਪੁੱਛਿਆ : ਖਜ਼ਾਨ ਸਿੰਘ ਦੀ ਖ਼ਬਰ ਲੈਣ ਨਹੀਂ ਸੈਂ ਗਿਆ ?

"ਨਹੀਂ ਸੱਚੇ ਪਾਤਸ਼ਾਹ ! ਹੋਰ ਹੀ ਝਮੇਲੇ ਨਹੀਂ ਮੁੱਕੇ !"

"ਮੈਂ ਬੇਫ਼ਿਕਰ ਸਾਂ ਕਿ ਗੱਲ ਮਾੜੀ ਹੁੰਦੀ ਤਾਂ ਪੂਰਬੇ ਦੱਸ ਦੇਣੀ ਸੀ।" ਕਹਿੰਦੇ ਕਹਿੰਦੇ ਤੇਜ਼ ਕਦਮ ਪੁੱਟਦੇ ਲਾਜ ਨੰ: 59 ਵਿਚ ਪਧਾਰੇ। ਮਗਰੇ ਮਗਰ ਕੁਝ ਸਿੰਘ ਵੀ ਦੁੜਕ ਪਏ।

ਏਧਰ ਠਾਕਰ ਜੀ ਵੱਡੇ ਇਕ ਤਿਹਾਈ ਦਰਜਨ ਕੈਮਰਿਆਂ ਦੀਆਂ ਰੀਲਾਂ ਫਲੈਸ਼ਾਂ, ਸੈੱਲ ਆਦਿਕ ਤਿਆਰ ਕਰ ਕੇ, ਹੌਲੀ ਹੌਲੀ ਸੈੱਟ ਕੀਤੇ ਕੈਮਰਿਆਂ ਦੇ ਫੀਤੇ ਗਲੇ ਪਾ, ਉਨ੍ਹਾਂ ਨੂੰ ਸਜਾ ਰਹੇ ਸਨ। ਤੇ ਠਾਕਰ ਜੀ ਛੋਟੇ...

## ਢਲਾਣੇ ਸੈਰ ਸਪਾਟੇ ਨੂੰ

9.30 ਤਕ ਹੇਠਾਂ, ਚਸ਼ਮਾ ਸ਼ਾਹੀ ਦੇ ਹੱਟਸ ਇਨਚਾਰਜ ਦੇ ਦਫਤਰ ਪਾਸ, ਜਿਥੇ ਸਤਿਗੁਰੂ ਜੀ ਦੀ ਗੱਡੀ P.J.Q. 1, ਗੁਰਮੁਖ ਸਿੰਘ ਨੇ ਲਿਸ਼ਕਾ ਪੁਸ਼ਕਾ ਖਲਿਹਾਰੀ ਹੋਈ ਸੀ, ਸ੍ਰੀ ਸਤਿਗੁਰੂ ਜੀ ਤੇ ਚਸ਼ਮਾ ਸ਼ਾਹੀ ਦੇ ਥੋੜ੍ਹ ਚਿਰੇ ਪਰਾਹੁਣੇ ਇਕੱਠੇ ਹੋ ਗਏ। ਦੋ ਟੈਕਸੀਆਂ 'ਚੋਂ ਇਕ ਨੂੰ ਸ. ਮਨਚੰਦਾ ਲੈ ਗਿਆ ਸੀ ਟੂਰਿਸਟ ਡੀਪਾਰਟ-ਮੈਂਟ ਤੋਂ ਕੁਛ ਹੋਰ ਜਾਣਕਾਰੀ ਲੈਣ ਲਈ। ਚਰਾ ਕੁ, ਦੋਵੇਂ ਦੇ ਨਿੱਘੇ ਵਾਤਾਵਰਣ ਵਿਚ ਉਡੀਕਦਿਆਂ ਵਿਨੋਦ ਭਰੀ ਗੱਲ ਬਾਤ ਚਲਦੀ ਰਹੀ। ਸਤਿਗੁਰੂ ਜੀ ਮੁਸਕਰਾਂਦਿਆਂ ਕਹਿ ਰਹੇ ਸਨ : ਕਿਉਂ ਭਾਈ ਸਾਡਾ 'ਗੋਡ' ਕਿਥੇ ਐ ? ਤਰਸੇਮ ਸਿੰਘ ਨੂੰ ਬੁਲਾਇਆ ਗਿਆ ਪਰ ਉਹਦੇ ਵਿਚਾਰ ਵਿਚ ਅਸਲੀ 'ਗੋਡ' ਮਨਚੰਦਾ ਸੀ। ਠਾਕਰ ਜੀ ਛੋਟੇ ਬੋਲੇ : ਸਤਿਗੁਰੂ ਜੀ ਦੋਹਾਂ ਨੂੰ 'ਗੋਡ' ਬਣਾ ਕੇ ਆਪ ਤਮਾਸ਼ਾ ਵੇਖਣ ਵਾਲਿਆਂ ਵ੍ਰਿਚ ਹੁੰਦੇ ਹਨ। ਸਤਿਗੁਰੂ ਜੀ ਦਾ ਕਥਨ ਸੀ : ਕੋਈ ਵੀ ਪੂਰਾ ਨਹੀਂ ਕਹਿ ਸਕਦਾ। ਅੱਜ ਤਾਂ ਇਹੋ ਗੱਲ ਠੀਕ ਸੀ। ਸਤਿਗੁਰੂ ਜੀ ਦੀ ਮਾਨਸਿਕ ਅਤੇ ਸਰੀਰਕ ਤੇਜ਼ੀ ਜਿੰਨਾ ਕੋਈ ਵੀ ਨਹੀਂ ਚਲ ਸਕਦਾ। ਸਤਿਗੁਰੂ ਜੀ ਨੂੰ ਆਪਣੇ ਸੇਵਕਾਂ ਨਾਲ ਗੁਜ਼ਾਰਾ ਕਰਨਾ ਪੈਂਦਾ ਹੈ। ਇਸ ਦਾ ਮਤਲਬ ਇਹ ਨਹੀਂ ਕਿ ਸੇਵਕ ਅਯੋਗ ਹੁੰਦੇ ਹਨ ਸਗੋਂ ਇਹ ਹੈ ਕਿ ਸਤਿਗੁਰੂ ਜੀ ਦੀ ਅਪਾਰ ਸ਼ਕਤੀ ਦਾ ਸਾਹਮਣਾ ਕੋਈ ਨਹੀਂ ਕਰ ਸਕਦਾ।

ਪ੍ਰੋਗਰਾਮ ਕਿਉਂ ਤਬਦੀਲ ਹੁੰਦੇ ਹਨ, ਇਹਦਾ ਕਾਰਨ ਸਤਿਗੁਰੂ ਜੀ ਨੇ ਦੱਸਿਆ : ਸੈੱਟ ਕੀਤੇ ਪ੍ਰੋਗਰਾਮ ਨੂੰ ਢਾਹ ਕੁਦਰਤੀ ਹੀ ਲੱਗ ਜਾਂਦੀ ਹੈ, ਜਦੋਂ ਕੋਈ ਪਿਆਰਾ ਸਿੱਖ ਅਚਾਨਕ ਸਰੀਰ ਤਿਆਗ ਜਾਏ ਤੇ ਉਹਦੀ ਸਾਰੀ ਰੀਝ ਅੰਤ ਸਮੇਂ ਦੇ ਮੇਲਿਆਂ ਦੀ ਹੋਵੇ। ਕਈ ਵਾਰ ਅਜਿਹੀਆਂ ਦੁਰਘਟਨਾਵਾਂ ਹੋ ਜਾਂਦੀਆਂ ਹਨ ਕਿ ਉਥੇ ਜਾ ਕੇ ਧੀਰਜ ਦਿੱਤੇ ਬਿਨਾਂ ਸਰਦਾ ਨਹੀਂ।

ਹਸਦੇ ਖੇਡਦੇ, ਗੱਲਾਂ ਬਾਤਾਂ ਕਰਦੇ ਏਥੇ ਹੀ 11 ਵਜ ਗਏ। ਸਾਨੂੰ ਜਾਪਦਾ ਸੀ ਜਿਵੇਂ ਸਾਡੀ ਸੈਰ ਵੀ ਹੋ ਰਹੀ ਹੋਵੇ, ਸਾਹਮਣੇ ਵੇਖੋ ਡਲ ਝੀਲ ਦਾ ਖੁੱਲ੍ਹਾ ਵਿਸਤਾਰ, ਪਿਛੇ ਵੇਖੋ ਤਾਂ ਸੁੰਦਰ ਪਹਾੜੀਆਂ ਉਤੇ ਸੋਹਣੇ ਵਸੇਬੇ। 'ਜਿਧਰ ਦੇਖਤਾ ਹੂੰ ਉਧਰ ਤੂ ਹੀ ਤੂ ਹੈਂ' ਦਾ ਨਜ਼ਾਰਾ ਰੂਪਮਾਨ ਸੀ। ਏਨੇ ਚਿਰ ਨੂੰ ਮਨਚੰਦਾ ਵੀ ਆ ਗਿਆ ਤੇ ਉਸ ਨੇ ਇਕ ਹੋਰ ਗੱਡੀ ਵੀ ਮੰਗਵਾ ਲਈ।

ਸਤਿਗੁਰੂ ਜੀ ਨੇ ਆਪਣੀ ਤਜਵੀਜ਼ ਅਨੁਸਾਰ ਹਰ ਗੱਡੀ ਨੂੰ ਸਵਾਰੀਆਂ ਦਿੱਤੀਆਂ। ਸਤਿਗੁਰੂ ਜੀ ਨੇ ਮਾਣ ਦਿੱਤਾ ਸੇਠ ਤਰਲੋਕ ਸਿੰਘ, ਪੰਡਿਤ ਗੋਪਾਲ ਸਿੰਘ, ਮਾਤਾ ਜੀ ਤੇ ਬੀਬੀ ਨਰਿੰਦਰ ਨੂੰ, ਸ਼ਾਇਦ ਠਾਕੁਰ ਉਦੇ ਸਿੰਘ ਜੀ ਨੂੰ ਆਪਣੀ ਕਾਰ ਵਿਚ ਨਾਲ ਬਹਾ ਲਿਆ। ਇਕ ਟੈਕਸੀ ਠਾਕੁਰ ਜੀ ਵੱਡਿਆਂ, ਸਕੱਤਰ

ਤਰਸੇਮ ਸਿੰਘ ਅਤੇ ਸੰਤ ਮਹਿੰਦਰ ਸਿੰਘ ਪੂਰਬਾ ਨੂੰ ਅਲਾਟ ਕੀਤੀ ਗਈ । ਇਸ ਨੂੰ ਗ਼ੁਲਾਮ ਹਸਨ ਚਲਾ ਰਿਹਾ ਸੀ ।

ਬੀਬੀਆਂ ਦਾ ਗਰੁੱਪ ਮਨਚੰਦਾ ਵਾਲੀ ਟੈਕਸੀ, ਅਤੇ ਇਕ ਹੋਰ । ਸਾਡੀਆਂ 4 ਗੱਡੀਆਂ ਚਸ਼ਮਾ ਸ਼ਾਹੀ ਨੂੰ ਖ਼ੈਰਬਾਦ ਕਹਿ ਡੱਲ ਝੀਲ ਦੀ ਸੱਜੀ ਬਾਹੀ ਦੇ ਨਾਲ ਨਿਸ਼ਾਤ ਬਾਗ਼ ਨੂੰ ਹੋ ਪਈਆਂ । ਖੱਬੇ ਕਿਨਾਰੇ ਸੂਰਜ ਦੇ ਪ੍ਰਕਾਸ਼ ਨਾਲ ਚਮਕਦੀ ਦੂਰ ਦੂਰ ਤਕ ਫੈਲੇ ਪਾਣੀ ਵਾਲੀ ਡੱਲ ਝੀਲ ਜਿਸ 'ਚੋਂ ਚਾਰ ਚਿਨਾਰ ਵਾਲਾ ਦ੍ਰਿਸ਼ ਬਹੁਤਾ ਚਿਰ ਨਾਲ ਰਿਹਾ । ਸੱਜੇ ਹੱਥ ਹਰਿਆਲੀ ਸਰ੍ਹੋਂ, ਕੱਟੇ ਹੋਏ ਝੋਨੇ ਦੇ ਖੇਤ, ਵਿਚ ਵਿਚ ਸੋਹਣੇ ਤੇ ਘੱਟ ਸੋਹਣੇ ਚੋਟੀ ਦਾਰ ਬੰਗਲੇ ।

## ਨਸ਼ਾਤ ਬਾਗ਼

ਨਸ਼ਾਤ ਬਾਗ਼ ਉਤਰੇ ਤਾਂ ਚੌਕ ਵਿਚ ਲਾਈਆਂ ਦੁਕਾਨਾਂ ਤੋਂ ਫ਼ਕਣ ਫ਼ਕਾਣ ਦੀ ਸੁੱਕੀ ਸਮੱਗਰੀ ਲੈ ਲਈ ਗਈ । ਸਤਿਗੁਰੂ ਜੀ ਦੀ ਅਗਵਾਈ ਵਿਚ ਨਸ਼ਾਤ ਬਾਗ਼ ਨੂੰ ਅੰਦਰ ਲੰਘੇ । ਸਤਿਗੁਰੂ ਜੀ ਦੱਸਿਆ ਕਿ ਰਾਤੀਂ ਆ ਕੇ ਆਪ ਨੇ ਥੋੜ੍ਹਾ ਚਿਰ ਲਾਈਟ ਐਂਡ ਸਾਊਂਡ (ਰੌਸ਼ਨੀ ਅਤੇ ਸੁਣਨ) ਵਾਲਿਆਂ ਦਾ ਪ੍ਰੋਗਰਾਮ ਸ਼ਾਲੀਮਾਰ ਬਾਗ਼ ਵਿਚ ਸੁਣਿਆ ਸੀ ।

ਮੁਗ਼ਲ ਸ਼ਾਹਨਸ਼ਾਹਾਂ ਦੀ ਸੋਚ ਨਾਲ ਬਣੇ ਇਹ ਸ਼ਾਹਾਨਾ ਬਾਗ਼, ਪੁਰਾਣੀਆਂ ਤਜਵੀਜ਼ਾਂ ਦੀ ਅਜੋਕੇ ਜੁਗ ਨਾਲ ਸਾਂਝ ਪੁਆਂਦੇ ਹਨ । ਲਾਲ, ਪੀਲੇ, ਸਫ਼ੇਦ ਅਤੇ ਕਿਰਮਿਚੀ ਰੰਗਾਂ ਦੇ ਫੁੱਲਾਂ ਨਾਲ ਸਜਿਆ ਇਹ ਗਾਰਡਨ ਵਿਚਕਾਰਲੀ ਜਲ ਨਹਿਰ ਦੀ ਅਜੋਕੀ ਖੁਸ਼ਕੀ ਨੂੰ ਬਹੁਤਾ ਅਖਰਨ ਨਹੀਂ ਸੀ ਦਿੰਦਾ । ਪਹਾੜੀ ਸਿਖਰਾਂ ਜਿਸ ਦਾ ਨਾਮ ਮੈਂ ਸਤਿਗੁਰੂ ਜੀ ਤੋਂ ਹੀ 'ਠੇਰੀ' ਸੁਣਿਆਂ । ਉਤੇ ਦਿਸਦੀਆਂ ਨਿਸ਼ਾਤ ਬਾਗ਼ ਦੀਆਂ ਫੂਲ ਕਿਆਰੀਆਂ, ਹੇਠੋਂ ਉਪਰ ਨੂੰ ਜਾਂਦੀਆਂ । ਪਉੜੀਆਂ ਨਾਲ ਦੂਜੀ ਉਸਾਰੀ ਤਕ ਜਾਂਦਿਆਂ ਇਉਂ ਹੀ ਲਗਦਾ ਸੀ ਜਿਵੇਂ ਹਰ ਵਾਰ ਇਨ੍ਹਾਂ ਵਿਚ ਨੁਮਾਇਆਂ ਵਾਧਾ ਹੋ ਰਿਹਾ ਹੋਵੇ । ਸਤਿਗੁਰੂ ਜੀ ਹਰ ਕਿਸੇ ਨਾਲ ਨਿੱਕੇ ਮੋਟੇ ਬਚਨ ਕਰਦੇ, ਦਿਲਚਸਪੀਆਂ ਜਗਾਦੇ ਹੌਲੀ ਹੌਲੀ ਫੁੱਲਾਂ ਵਿਚੋਂ ਲੰਘ ਰਹੇ ਸਨ ਕਿ ਲਾਲ ਫੁੱਲਾਂ ਵਾਲੀ ਲੰਮੀ ਕਿਆਰੀ ਨੂੰ ਤੱਕ ਸੂਬਾ ਧਰਮ ਸਿੰਘ ਜੀ ਮੁਕਤਾ ਨੇ ਹਾਸੇ ਦੀ ਲਹਿਰ ਚਲਾ ਦਿੱਤੀ । ਸੂਬਾ ਜੀ ਇਨ੍ਹਾਂ ਫੁੱਲਾਂ ਨੂੰ ਲਾਲ ਮਰਚਾਂ ਸਮਝ ਰਹੇ ਸਨ ।

ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਕਸ਼ਮੀਰ ਵਿਚ ਉਨ੍ਹਾਂ ਦਾ ਇਹ ਆਉਣਾ ਤੀਜੀ ਵਾਰ ਦਾ ਹੈ । ਪਹਿਲੀ ਵਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਆਪ ਆਏ ਸਨ, ਦੂਜੀ ਵਾਰ ਉਪ੍ਰੋਕਤ ਸਤਿਗੁਰੂ ਜੀ ਦੇ ਪੂਰੇ ਹੋਣ ਬਾਅਦ ਅਤੇ ਤੀਜੀ ਵਾਰ ਹੁਣ । ਅਰੇ ਕੋਈ ਪੁਰਾਣੀ ਯਾਦ ਸੁਣਾਨ ਲੱਗੇ ਸਨ ਤਾਂ ਨਿਸ਼ਾਨੀਆਂ ਤੋਂ ਦੱਸਿਆ ਗਿਆ ਕਿ ਇਹ ਸ਼ਾਲੀਮਾਰ ਬਾਗ਼ ਦੀ ਗੱਲ ਹੈ । ਫਿਰ ਕਹਿਓ ਨੇ : ਇਹ ਓਥੇ ਹੀ ਚੱਲ ਕੇ ਸੁਣਾਵਾਂਗੇ ।

ਏਥੇ ਇਕ ਨਿੱਕੇ ਜਿਹੇ ਟੈਂਕ ਵਿਚ, ਜੋ ਕਿ ਨਿਸ਼ਾਤ ਬਾਗ਼ ਦੇ ਫੁਹਾਰਿਆਂ ਦੀ ਨਹਿਰ ਵਿਚਾਲੇ ਸੀ, ਇਸ ਵਿਚ ਛੋਟੀਆਂ ਸਫ਼ੇਦ ਬੱਤਖਾਂ ਤੈਰ ਰਹੀਆਂ ਵੇਖ

ਸਤਿਗੁਰੂ ਜੀ ਉਧਰ ਨੂੰ ਲਪਕੇ ਅਤੇ ਕੋਲ ਜਾ ਬੱਤਖਾਂ ਨੂੰ ਅਖਰੋਟ ਗਿਰੀਆਂ ਖੁਆਣ ਲੱਗੇ ਅਤੇ ਨਾਲ ਹੀ ਪਿਆਰਨ ਲੱਗੇ। ਪਰ ਉਹ ਤਰਦੀਆਂ ਹਸਤਕਮਲਾਂ ਤੋਂ ਚੋਗ ਨਹੀਂ ਸੀ ਲੈਣ ਆਉਂਦੀਆਂ, ਸਗੋਂ ਨਿਗਲਦੀਆਂ ਸਨ ਅਤੇ ਕੁਛ ਖਾਣ ਨੂੰ ਉਲੂਰਦੀਆਂ ਵੀ ਸਨ। ਅਜਿਹੇ ਮੌਕੇ ਦੀ ਦੁਰਲਭਤਾ ਨੂੰ ਭਲਾ ਫੋਟੋਗਰਾਫਰ ਕਿਵੇਂ ਜਾਣ ਦੇਣ। ਸਕੱਤਰ ਤਰਸੇਮ ਸਿੰਘ ਮੂਵੀ ਲੈ ਆਇਆ ਅਤੇ ਕਿੰਨੀਆਂ ਹੀ ਪਿਆਰੀਆਂ ਚੀਜ਼ਾਂ ਇਸ ਮਨੁੱਖ ਸਿਰਜੀ ਸ਼ਕਤੀ ਨਾਲ ਸੰਭਾਲਣ ਲੱਗਾ। ਸਤਿਗੁਰੂ ਜੀ ਨੇ ਬਤਖਾਂ ਦਾ ਆਪਣੇ ਹਿਤ ਨੂੰ ਨਾ ਪਛਾਨਣਾ ਵੇਖ ਫ਼ਰਮਾਇਆ: ਏਦੂੰ ਤਾਂ ਭੈਣੀ ਸਾਹਿਬ ਦੇ ਮੋਰ ਹੀ ਚੰਗੇ ਹਨ ਜੋ ਆਮ ਸਿੱਖਾਂ ਦੇ ਹੱਥੋਂ ਵੀ ਖ਼ੁਰਾਕ ਖਾ ਲੈਂਦੇ ਹਨ।

ਸ਼ਬਦਾਂ ਨੂੰ ਕਈ ਕਈ ਅਰਥ ਦੇ ਦੇਣੇ ਸਤਿਗੁਰੂ ਜੀ ਦੇ ਵਿਹਲੇ ਵੇਲੇ ਦੀ ਮੌਜ ਹੈ। ਏਥੇ ਕੋਈ ਸ਼ਬਦ ਤਰਸੇਮ ਸਿੰਘ ਨੇ ਬੋਲਿਆ ਤਾਂ ਸਤਿਗੁਰੂ ਜੀ ਨੇ 'ਵੀਕ' ਨੂੰ ਤੁਰਤ 'ਹਫ਼ਤੇ' ਦੱਸ ਕੇ ਘਚੋਲਾ ਪੈਦਾ ਕਰ ਦਿੱਤਾ। ਸਤਿਗੁਰੂ ਜੀ ਨੇ ਨੋਟ ਕੀਤਾ ਕਿ ਆਪ ਜੀ ਦੀ ਰਮਜ਼ ਨੂੰ ਮੈਂ ਸਮਝ ਸਕਿਆ ਹਾਂ। ਇਸ ਤਰ੍ਹਾਂ ਸੁਖਾਵੇਂ ਮੌਸਮ ਵਿਚ ਘੁੰਮਦੇ ਫਿਰਦੇ ਜਾ ਰਹੇ ਸਾਂ ਕਿ ਪੰ: ਗੋਪਾਲ ਸਿੰਘ ਹੁਰਾਂ ਮੈਨੂੰ ਇਕ ਯਾਦ ਸੁਣਾਈ।

## ਸਤਿਗੁਰੂ ਜੀ ਦੀ ਕੁਠਾਲੀ

ਸਤਿਗੁਰੂ ਜੀ ਪਾਸ ਰਹਿੰਦਿਆਂ ਭਾਈ ਵਜ਼ੀਰ ਸਿੰਘ ਜੀ ਕੋਲ ਬੜੀ ਤਾਕਤ ਸੀ ਅਤੇ ਕਿਸੇ ਕਾਰਨ ਭਾਈ ਜੀ ਵੱਡੇ ਬਾਬਾ ਜੀ (ਵਰਤਮਾਨ ਸਤਿਗੁਰੂ ਜੀ) ਨਾਲ ਬਦਲੇ ਦੀ ਹੱਦ ਤਕ ਨਾਰਾਜ਼ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਸ਼ਮੀਰ ਆਉਣਾ ਸੀ। ਵੱਡੇ ਬਾਬਾ ਜੀ ਦਾ ਵੀ ਕਸ਼ਮੀਰ ਵੇਖਣ ਨੂੰ ਜੀ ਕਰਦਾ ਸੀ। ਉਨ੍ਹਾਂ ਮੈਨੂੰ ਕਿਹਾ: ਪੰਡਿਤ ਜੀ, ਮੈਨੂੰ ਵੀ ਕਸ਼ਮੀਰ ਨਾਲ ਲੈ ਚੱਲੋ।

"ਮਹਾਰਾਜ ਜੀ, ਮੈਂ ਕੌਣ ਹੋਵਾਂ ਲਜਾਣ ਵਾਲਾ, ਮੈਂ ਤਾਂ ਆਪ ਤੁਹਾਡੇ ਕਾਰਨ ਹੀ ਜਾ ਰਿਹਾ ਹਾਂ।"

"ਨਹੀਂ। ਤੁਹਾਨੂੰ ਪਤਾ ਈ ਹੈ ਕਿ ਜੇ ਤੁਸੀਂ ਮੇਰੇ ਬਾਰੇ ਨਾ ਕਹੋ ਤਾਂ ਮੈਂ ਨਹੀਂ ਜਾ ਸਕਦਾ।"

"ਤੁਸੀਂ ਤਾਂ ਸਭ ਕਾਸੇ ਦੇ ਮਾਲਕ ਹੋ, ਤੁਸੀਂ ਇੰਜ ਕਿਉਂ ਕਹੋ।"

"ਅੱਜ ਨਹੀਂ। ਅੱਜ ਤੁਹਾਡੀ ਸਿਫ਼ਾਰਸ਼ ਦੀ ਲੋੜ ਹੈ।"

"ਚੰਗਾ ਫਿਰ, ਤੁਸਾਂ ਸਤਿਗੁਰਾਂ ਦੇ ਨਾਲ ਨ ਹੋਣਾ, ਮੈਂ ਹੁਕਮ ਲੁਆ ਲਵਾਂਗਾ।"

ਪੰਡਿਤ ਜੀ ਨੇ ਦੱਸਿਆ: ਭਾਈ ਜੀ ਨੂੰ ਜ਼ਰਾ ਪਿਛੇ ਆਉਂਦਿਆਂ ਵੇਖ, ਮੈਂ ਅਰਜ਼ ਕਰ ਦਿੱਤੀ; 'ਦੀਨ ਦਿਆਲ, ਵੱਡੇ ਬਾਬਾ ਜੀ ਨੂੰ ਵੀ ਕਸ਼ਮੀਰ ਨਾਲ ਲੈ ਚੱਲੀਏ।'

"ਪਰ ਉਹਦੀ ਤਾਂ ਸਿਹਤ ਨਹੀਂ ਠੀਕ..."

"ਨਾਲ ਜਾਣ ਦੀ ਆਗਿਆ ਦੇ ਦਿਓ, ਸਿਹਤ ਬਾਰੇ ਮੈਂ ਪੁੱਛ ਲਵਾਂਗਾ।"

"ਠੀਕ ਹੈ, ਚਲੋ ਚੱਲਣ !"

ਨਿਸਾਤ ਬਾਗ ਵਲ ਆ ਰਹੇ ਸਾਂ ਕਿ ਇਕ ਚਿਨਾਰ ਦੇ ਹੇਠ ਵਰਤਮਾਨ ਸਤਿਗੁਰੂ ਜੀ ਨੇ ਮੇਰੇ ਮੌਢੇ ਨਾਲ ਅੱਧ ਗਲਵਕੜੀ ਪਾਂਦਿਆਂ ਆਖਿਆ : ਪੰਡਿਤ ਜੀ, ਤੁਹਾਡੇ ਕਰ ਕੇ ਹੀ ਕਸ਼ਮੀਰ ਵੇਖੀ ਹੈ...ਅਤੇ ਅੱਜ ਇਹ ਆਪ ਵਖਾ ਰਹੇ ਸਨ ।

**ਸ਼ਾਲੀਮਾਰ ਬਾਗ਼**

ਨਿਸ਼ਾਤ ਬਾਗ ਆਨੰਦ ਨਾਲ ਘੁੰਮਦਿਆਂ, ਵਾਪਸੀ ਤੇ ਪਿਆਰੀਆਂ ਬੱਤਖਾਂ ਨਾਲ ਥੋੜ੍ਹਾ ਚਿਰ ਮੋਹ ਜਿਤਾਇਆ ਤੇ ਏਥੋਂ ਸ਼ਾਲੀਮਾਰ ਬਾਗ ਵਿਚ ਪਹੁੰਚੇ । ਇਕ ਬਜ਼ੁਰਗ ਚਿਨਾਰ ਦੇ ਰੁੱਖ ਦੇ ਪੱਤੇ ਲਾਲ ਪੀਲੇ ਪਏ ਹੋਏ ਸਨ ਤੇ ਉਸ ਦੇ ਹੇਠਾਂ ਸੁੱਕੇ ਚਿਨਾਰ ਪੱਤਰ ਵਿਜੋਗਣ ਦੇ ਹੰਝੂਆਂ ਵਾਂਗ ਕਿਰ ਰਹੇ ਸਨ ।

ਸ਼ਾਲੀਮਾਰ ਬਾਗ਼ ਵਿਚ ਥੋੜ੍ਹਾ ਚਿਰ ਇਕ ਸੇਬ ਦੇ ਬੂਟੇ ਨੇ ਆਕਰਸ਼ਣ ਲੈ ਲਿਆ । ਉਸ ਦੇ ਮਾਲਿਕ ਤੋਂ ਆਗਿਆ ਲੈ ਕੇ ਸੋਧ ਸੁੱਚਮ ਦੇ ਤਰੀਕੇ ਨਾਲ ਸਕੱਤਰ ਤਰਸੇਮ ਸਿੰਘ ਨੂੰ ਸੇਬ ਤੋੜਨ ਲਾ ਦਿੱਤਾ ਗਿਆ ਅਤੇ ਉਹ ਹੁਕਮ ਅਨੁਸਾਰ ਸੇਬ ਸਿੰਘਾਂ ਸਿੰਘਣੀਆਂ ਵਿਚ ਵੰਡਦਾ ਰਿਹਾ । ਸਤਿਗੁਰੂ ਜੀ ਨੇ ਵੀ ਉਸ ਖਟ ਮਿਠੇ ਸੇਬ ਨੂੰ ਛਕ ਕੇ ਆਨੰਦ ਲਿਆ । ਅਤੇ ਨਾਲ ਹੀ ਕਿਰਪਾ ਪੂਰਵਕ ਇਕ ਫਾੜੀ ਛਿੱਲ ਬਣਾ ਮੈਨੂੰ ਵੀ ਛਕਣ ਲਈ ਬਖ਼ਸ਼ ਦਿੱਤੀ ।

ਏਥੇ ਵੀ ਸਤਿਗੁਰੂ ਜੀ ਨਾਲ ਆਇਆਂ ਨੂੰ ਨਿਵਾਜਦੇ ਨਿੱਕੇ ਨਿੱਕੇ ਬਚਨ ਕਰਦੇ ਰਹੇ । ਇਕ ਵਾਰ ਬਾਗ਼ ਦੀ ਆਖ਼ਰੀ ਉਚਾਈ ਤੇ ਜਾ ਕੇ, ਜਿਥੇ ਚਿਨਾਰ ਹੀ ਚਿਨਾਰ ਸਨ ਅਰਥਾਤ ਚਿਨਾਰਾਂ ਦਾ ਸਾਮਰਾਜ ਸੀ, ਸਤਿਗੁਰੂ ਜੀ ਨੇ ਸੇਠ ਜੀ ਨੂੰ ਹੌਲੀ ਜਿਹੀ ਕਿਹਾ : ਸੁਰਿੰਦਰ ਏਥੇ ਵੀ ਮਕਾਨ ਬਾਰੇ ਸੋਚਦਾ ਹੋਵੇਗਾ ?

ਸ਼ਾਲੀਮਾਰ ਬਾਗ਼ ਵਿਚ ਕਿਤੇ ਵੀ ਖਲੋਦੀਏ ਚੜ੍ਹਦੇ ਪਾਸੇ ਵੇਖਿਆਂ ਅਪਾਰ ਜਲ ਭੰਡਾਰ ਦੇ ਦਰਸ਼ਨ ਹੀ ਹੁੰਦੇ ਹਨ । ਇਹ ਡੱਲ ਝੀਲ ਹੈ ਜਿਸ ਨੇ ਇਸ ਇਲਾਕੇ ਨੂੰ ਸੁਹੱਪਣ ਬਖ਼ਸ਼ਿਆ ਹੈ ਅਤੇ ਇਸ ਤੋਂ ਪਾਰ ਵੇਖਿਆਂ ਕਿਲ੍ਹਾ, ਸ਼ਹਿਰ ਅਤੇ ਸਫੈਦ ਮਸੀਤ ਦਿੱਸਦੇ ਹਨ ।

ਵਾਪਸੀ ਤੇ ਠਾਕੁਰ ਉਦੇ ਸਿੰਘ ਜੀ ਦੇ ਕਹਿਣ ਤੇ ਸ਼ਾਲੀਮਾਰ ਦੇ ਫ਼ਰੂਟ ਰੀਸਰਚ ਸੈਂਟਰ ਤੇ ਪਹੁੰਚੇ । ਇਹ ਹਰਟੀਕਲਚਰ ਡੀਪਾਰਟਮੈਂਟ ਦੇ ਅਧੀਨ ਹੈ ਜਿਸ ਨੇ 75 ਏਕੜ ਥਾਂ ਵਿਚ ਵੱਖ ਵੱਖ ਕਿਸਮ ਦੇ ਸੇਬਾਂ, ਅੰਗੂਰਾਂ, ਆੜੂਆਂ, ਨਾਸ਼ਪਤੀਆਂ, ਬੱਗੂਗੋਸ਼ਿਆਂ ਅਤੇ ਬਾਦਾਮਾਂ ਆਦਿ ਤੇ ਤਜਰਬੇ ਕੀਤੇ ਜਾਂਦੇ ਹਨ । ਹੁਣ ਇਹ ਸਾਰੇ ਹੀ ਪਤਝੜ ਦੇ ਕਾਬੂ ਆਏ ਹੋਏ ਸਨ । ਠਾਕੁਰ ਜੀ ਏਥੋਂ ਦੇ ਅਸਿਸਟੈਂਟ ਅਫ਼ਸਰ ਸ. ਕੁਲਵੰਤ ਸਿੰਘ ਨੂੰ ਨਾਲ ਲਈ ਸਤਿਗੁਰੂ ਜੀ ਦੇ ਦਰਸ਼ਨ ਕਰਵਾਣ ਉਪਰੰਤ, ਇੰਨ੍ਹਾਂ ਦੇ ਸੰਗ ਵਿਚ ਹੀ ਪਿਸਤੇ ਦੇ ਨਵੇਂ ਤੇ ਪੁਰਾਣੇ ਬੂਟੇ ਵੇਖ ਰਹੇ ਸਨ । ਥੋੜੇ ਚਿਰ ਪਿਛੋਂ ਇਨਚਾਰਜ ਅਫ਼ਸਰ ਸ਼੍ਰੀ ਦੁਰਗਾ ਪ੍ਰਸਾਦ ਧਰ ਵੀ ਆ ਗਏ, ਇਹਨਾਂ ਨਾਲ ਸਤਿਗੁਰੂ ਜੀ ਨੇ ਆਪਣੇ ਪਿਸਤੇ ਤੇ ਤਜਰਬੇ ਦੇ ਅਨੁਭਵ ਸਾਂਝੇ ਕੀਤੇ । ਅਤੇ ਉਨ੍ਹਾਂ ਦੇ ਅਨੁਭਵ ਵੀ ਪੂਰੇ ਧਿਆਨ ਨਾਲ ਸੁਣੇ ।

### ਆਪਣੇ ਲਾਜਾਂ ਵਿਚ

ਯਾਤਰਾ ਸਮਾਪਤ ਕਰ ਚਸ਼ਮੇ ਸ਼ਾਹੀ ਲਾਜਾਂ ਨੂੰ ਪਰਤੇ । ਮੈਂ ਆਪਣੇ ਲਾਜ 57 ਨੰ: ਵਿਚ ਆਇਆ । ਦੂਜੀ ਵਾਰ ਏਨਾ ਹੀ ਪਤਾ ਲਗਾ ਕਿ ਸਤਿਗੁਰੂ ਜੀ ਆਪਣੀ ਸੈਨਾਂ ਨੂੰ ਨਾਲ ਲੈ ਕੇ ਸ੍ਰੀ ਨਗਰ ਬਾਜ਼ਾਰ ਘੁੰਮਣ ਗਏ ਹਨ ।

ਸੰਤ ਖਚਾਨ ਸਿੰਘ ਰਾਗੀ ਹੌਲੀ ਸਹਿਜੇ ਨਹਾ ਧੋ, ਕਪੜੇ ਪਹਿਨ ਕੇ ਮੇਰੇ ਪਾਸ ਆ ਬੈਠੇ । ਮੈਂ ਹਾਲ ਚਾਲ ਪੁੱਛਿਆ ਤਾਂ ਦੱਸਣ ਲਗੇ, ਬੁਖਾਰ ਉਤਰ ਗਿਆ ਹੈ, ਹੁਣ ਠੀਕ ਹਨ ਅਤੇ ਉਨ੍ਹਾਂ ਰਾਤ ਦੀ ਵਾਰਤਾ ਸੁਣਾਈ :

ਰਾਤੀਂ ਜਦੋਂ ਸਾਡੇ ਨਾਲ ਦੀਆਂ ਸਵਾਰੀਆਂ ਟੈਕਸੀਆਂ ਦੁਆਰਾ ਚਸ਼ਮੇ ਸ਼ਾਹੀ ਪੁੱਜੀਆਂ, ਤਾਂ ਹੋਰ ਤਾਂ ਸਾਰਾ ਸਮਾਨ ਆਪੋ ਆਪਣਾ ਲੈ ਗਏ, ਪਰ ਮੇਰੇ ਪਾਸ ਤਬਲੇ ਵਾਲੇ ਬੈਗ ਸਣੇ ਪੰਜ ਨਗ ਸਨ, ਹਨੇਰੇ ਵਿਚ ਹੱਟ ਨੰ: 59 ਦੀਆਂ ਪੌੜੀਆਂ ਚੜ੍ਹਨ ਲਗਾ । ਸਾਹਮਣੇ ਇਕ ਬੈਟਰੀ ਜਗਦਿਆਂ ਆਉਂਦੀ ਜਾਪੀ । ਇਹ ਸ੍ਰੀ ਸਤਿਗੁਰੂ ਜੀ ਸਨ । ਮੇਰੇ ਨਾਂਹ ਨਾਂਹ ਕਰਦਿਆਂ ਵੀ ਸਤਿਗੁਰੂ ਜੀ ਮੇਰੇ ਪਾਸੋਂ ਤਬਲਾ ਵਾਜਾ ਆਦਿ 4 ਨਗ ਫੜ ਕੇ ਉਪਰ ਚੜ੍ਹਨ ਲਗੇ ਅਤੇ ਮੈਨੂੰ ਸਹਿਜੇ ਸਹਿਜੇ ਆਉਣ ਨੂੰ ਕਿਹਾ । ਮੇਰਾ ਸਾਮਾਨ ਧਰ ਕੇ ਫੇਰ ਪਰਤੇ ਤਾਂ ਮੇਰੇ ਹਥਲਾ ਬੈਗ ਫੜ ਕੇ, ਦੁਬਾਰਾ ਲੈ ਗਏ, ਨਾਲ ਹੀ ਮੇਰਾ ਡੇਰਾ ਲੁਆਇਆ ।

ਇਹ ਸਤਿਗੁਰੂ ਹੀ ਹੋਣ ਨ ਜੋ ਬਿਨਾਂ ਕਿਸੇ ਦੀ ਉਡੀਕ ਕੀਤਿਆਂ ਸਿੰਘਾਂ ਦੀ ਮਦਦ ਕਰਨ ਤੇ ਉਤਰ ਆਉਣ !

### ਇਕ ਦੁਖਦਾਈ ਖ਼ਬਰ

ਏਨੇ ਚਿਰ ਨੂੰ ਸਾਡੇ ਪਾਸ ਹਰਬੰਸ ਸਿੰਘ ਘੁੱਲਾ ਆ ਗਿਆ । ਉਸ ਨੇ ਆਉਂਦਿਆਂ ਹੀ ਇਕ ਦੁਖਦਾਈ ਖ਼ਬਰ ਸੁਣਾਈ : ਸਾਡੀ ਸਭ ਦੀ ਸਵੇਰੇ ਪੰਜਾਬ ਨੂੰ ਵਾਪਸੀ ਹੈ । ਹੁਣੇ-ਹੁਣੇ ਬਿੱਟੂ (ਨਰਿੰਦਰ ਸਿੰਘ ਮਨਚੰਦਾ) ਆਇਆ ਹੈ ਹਵਾਈ ਜਹਾਜ਼ ਰਾਹੀਂ । ਸੂਬਾ ਦਰਸ਼ਨ ਸਿੰਘ ਜੀ ਨੈਰੋਬੀ ਵਾਲੇ ਹਾਰਟ ਅਟੈਕ ਨਾਲ 48 ਘੰਟੇ ਜ਼ਿੰਦਗੀ ਅਤੇ ਮੌਤ ਦੀ ਲੜਾਈ ਲੜ ਰਹੇ ਹਨ । ਉਨ੍ਹਾਂ ਦੇ ਸਪੁੱਤਰਾਂ ਸਤਿਗੁਰਾਂ ਦੇ ਦਰਸ਼ਨ ਚਾਹੇ ਹਨ । ਸੋ ਕੱਲ ਨੂੰ ਸਾਰੇ ਹੀ ਵਾਪਸੀ ਕਰਨਗੇ ।

ਇਸ ਖ਼ਬਰ ਮੁਤਾਬਕ ਕਸ਼ਮੀਰ ਯਾਤਰਾ ਦਾ ਭੋਗ ਪੈ ਗਿਆ ।

ਸਤਿਗੁਰੂ ਜੀ ਬਾਰੇ ਪਤਾ ਲਗਾ ਕਿ ਆਪ ਸਾਰੇ ਹਮਸਫ਼ਰਾਂ ਨਾਲ ਪਹਿਲੇ ਲੱਕੜ ਬਾਜ਼ਾਰ ਗਏ, ਫਿਰ ਸ੍ਰੀ ਚੰਦ ਚਨਾਰ ਦੇ ਡੇਰੇ ਪਧਾਰੇ ਅਤੇ ਫਿਰ ਏਥੇ ਦੇ 'ਮਹਾਟਿਆਂ' ਅਥਵਾ 'ਮਹਿਤਿਆਂ' ਨਾਲ ਗੱਲਬਾਤ ਕੀਤੀ । ਹਰਬੰਸ ਸਿੰਘ ਨੇ ਇਹ ਵੀ ਦਸਿਆ ਕਿ ਸਵੇਰ ਦੀ ਪਹਿਲੀ ਫਲਾਈਟ ਤੇ ਅਰਥਾਤ 5 ਵਜੇ ਸਵੇਰੇ ਸਤਿਗੁਰੂ ਜੀ ਤਾਂ ਜੰਮੂ ਨੂੰ ਚੱਲ ਪੈਣਗੇ, 8 ਸਰੀਰ ਹੋਰ ਆਪ ਜੀ ਨਾਲ ਫੁਰਤ ਜਾਣਗੇ ।

ਅਸਾਂ ਜਦ ਤੋਂ ਸੂਬਾ ਦਰਸ਼ਨ ਸਿੰਘ ਜੀ ਬਾਰੇ ਇਹ ਡਰਾਉਣੀ ਫ਼ਿਕਰਮੰਦੀ ਦੀ ਖ਼ਬਰ ਸੁਣੀ, ਤਦ ਤੋਂ ਹਰੇਕ ਦਾ ਹੀ ਮਨ ਖ਼ਰਾਬ ਹੋ ਗਿਆ । ਖਾਸ ਕਰ ਜਿਹੜੇ ਨਰ

ਨਾਰ ਅਫਰੀਕਾ 'ਚੋਂ ਹੋ ਆਏ ਹਨ। ਜਾਪਦਾ ਸੀ ਜੇ ਕੋਈ ਅਣ ਸੁਖਾਵੀਂ ਗੱਲ ਹੋ ਗਈ ਤਾਂ ਅਫਰੀਕਾ ਦੀ ਸੰਗਤ ਲਈ ਤਾਂ ਬਹੁਤ ਬੁਰਾ ਹੋਵੇਗਾ। ਸੂਬਾ ਦਰਸ਼ਨ ਸਿੰਘ ਜੀ ਹੀ ਇਕ ਐਸੇ ਵਿਅਕਤੀ ਹਨ ਜੋ ਸਤਿਗੁਰੂ ਜੀ ਦਾ ਸਤਿਕਾਰ ਪਿਆਰ ਤਾਂ ਕਰਦੇ ਹੀ ਹਨ, ਉਨ੍ਹਾਂ ਨੂੰ ਵੱਧ ਤੋਂ ਵੱਧ ਸਮਝਣ ਦੀ ਕੋਸ਼ਿਸ਼ ਕਰਦੇ ਹਨ। ਹੋਰ ਨਾਲ ਆਉਣ ਵਾਲਿਆਂ ਬਾਰੇ ਵੀ ਆਪ ਸਨਿਮਰ ਅਤੇ ਸਤਿਕਾਰ ਭਰੀ ਪਹੰਚ ਰਖਦੇ ਹਨ। ਪਿਛਲਾ ਸਾਲ ਆਪ ਲਈ ਉਂ ਹੀ ਬੜਾ ਅਨਿਸ਼ਟਕਾਰੀ ਸੀ, ਪਹਿਲਾਂ ਬਹੁਤ ਤਕੜੀ ਚੋਰੀ ਹੋ ਗਈ, ਫਿਰ ਨਵੀਂ ਵਿਆਹੀ ਲੜਕੀ ਦਾ ਪਤੀ ਹਾਦਸੇ ਦਾ ਸ਼ਿਕਾਰ ਹੋ ਗਿਆ।

ਅਸੀਂ ਸਤਿਗੁਰੂ ਜੀ ਨਾਲ ਆਏ ਸਾਰੇ ਹੀ ਕਸ਼ਮੀਰ ਵੇਖਣ ਦੇ ਮੁਸ਼ਤਾਕ ਸਾਂ ਪਰ ਇਸ ਪਰੇਸ਼ਾਨਕੁਨ ਖ਼ਬਰ ਨੇ ਵੀ ਸਤਿਗੁਰੂ ਜੀ ਦਾ ਵਾਪਸ ਜਾਣਾ ਅਤੀ ਜ਼ਰੂਰੀ ਕਰ ਦਿੱਤਾ ਅਤੇ ਸਾਡਾ ਬਾਕੀਆਂ ਦਾ ਸਤਿਗੁਰੂ ਜੀ ਬਿਨਾ ਕਸ਼ਮੀਰ ਵਿਚ ਕੀ ਪਿਆ ਸੀ।

ਪਰ ਕੱਲ੍ਹ ਤੇ ਪਰਸੋਂ ਵਾਸਤੇ ਦੋ ਬਸਾਂ ਬੁਕ ਕਰਵਾਈਆਂ ਸਨ, ਜਿਨ੍ਹਾਂ ਦੀ ਪੇਸ਼ਗੀ 1166/- ਦਿੱਤੀ ਹੋਈ ਸੀ।

ਅਨ੍ਹੇਰੇ ਹੋਏ ਪਤਾ ਲਗਾ ਕਿ ਸਵੇਰੇ ਸਤਿਗੁਰੂ ਜੀ, ਮਾਤਾ ਜੀ, ਦੋਵੇਂ ਠਾਕੁਰ ਤੇ ਪੂਰਬਾ, ਦੋਵੇਂ ਮਨਚੰਦੇ ਤੇ ਸੇਠ ਪਰਵਾਰ 12.25 ਦੀ ਫਲਾਈਟ ਤੇ ਵਾਪਸੀ ਕਰਨਗੇ। ਅਤੇ ਬਾਕੀ ਦੇ ਬੱਸ ਦੁਆਰਾ।

## 30 ਅਕਤੂਬਰ 1981, ਸ਼ੁਕਰਵਾਰ
## ਸ਼੍ਰੀ ਨਗਰ (ਕਸ਼ਮੀਰ)

ਅੰਮ੍ਰਿਤ ਵੇਲੇ 4 ਵਜੇ ਪੂਰਬੇ ਹੁਰਾਂ ਫਿਰ ਸਾਡੇ ਲਾਜ ਤੇ ਦਸਤਕ ਦਿੱਤੀ ਅਤੇ ਹਰਬੰਸ ਸਿੰਘ ਘੁੱਲਾ-ਖਜ਼ਾਨ ਸਿੰਘ ਅਤੇ ਸੁਖਵਿੰਦਰ ਪਿੰਕੀ ਨੂੰ ਜਗਾ, ਇਸ਼ਨਾਨ ਕਰਵਾ ਆਸਾ ਦੀ ਵਾਰ ਵਿਚ ਲੈ ਗਏ। ਸਾਡਾ ਹਾਲ ਉਹੋ ਸੀ, ਨਾ ਗੀਜ਼ਰ ਨਾ ਪਾਣੀ। ਜਿਵੇਂ ਕਿਵੇਂ ਦੂਜੀਆਂ ਲਾਜਾਂ 'ਚੋਂ ਪਾਣੀ ਲਿਆ ਇਸ਼ਨਾਨ ਕਰ ਪਹੁੰਚੇ ਵਾਰ ਵਿਚ। ਪਰ ਸਤਿਗੁਰੂ ਜੀ ਦੇ ਦਰਸ਼ਨ ਮੈਂ ਪ੍ਰਸ਼ਾਦ ਛਕਣ ਵਾਲੀ, ਹੱਟ ਨੰ: 11 ਵਿਚ ਹੀ ਕੀਤੇ।

### ਮਹਿੰਗੀ ਚੱਦਰ

ਸਤਿਗੁਰਾਂ ਕਿਰਪਾ ਕੀਤੀ, ਮੈਨੂੰ ਕੋਲ ਬੁਲਵਾ ਲਿਆ ਤੇ ਦੱਸਿਆ ਕਿ ਕੱਲ ਬਾਜ਼ਾਰ ਗਿਆਂ ਮੇਰੀ ਵੀ ਯਾਦ ਆਈ, ਪਰ ਮੇਰੇ ਆਰਾਮ ਨੂੰ ਮੁੱਖ ਰਖ ਕਿਸੇ ਨੂੰ ਕੁਛ ਨਹੀਂ ਆਖਿਆ। ਆਪ ਜੀ ਨੇ ਦੱਸਿਆ : ਕੱਲ੍ਹ ਲਾਲ ਬਾਜ਼ਾਰ ਗਿਆਂ ਮਹਿਤਾ ਜੀ ਨੂੰ ਮਿਲੇ। ਉਹਨਾਂ ਨੂੰ ਆਪਣੀ ਪੁਰਾਣੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਵਾਲੀ, 1957 ਵਿਚ ਖਰੀਦੀ ਹੋਈ, ਦੂਹਰੀ ਚੱਦਰ ਵਖਾਈ, ਜਿਹੜੀ ਮਹਿਤੇ ਹੁਰਾਂ 1400/- ਦੀ ਥਾਂ 750/- ਵਿਚ ਖਰੀਦ ਕੇ ਲੈ ਦਿੱਤੀ ਸੀ। ਅੱਜ ਇਸ ਟੁੱਕੀ ਹੋਈ ਚੱਦਰ ਦਾ ਬਾਜ਼ਾਰ ਮੁੱਲ 15000/- ਸੀ। ਗਾਹਕ ਵੀ ਇਕ ਰਫੂਗਰ ਸੀ। ਉਸ ਨੇ ਕਿਹਾ ਕਿ ਦਿੱਲੀਓਂ ਰਫੂ ਕਰਵਾ ਕੇ ਚੱਦਰ ਗੁਆ ਦਿੱਤੀ ਗਈ ਹੈ। ਅਤੇ ਜੇ ਇਸ ਨੂੰ ਹੁਣ ਰਫੂ ਕਰਨ ਲਈ ਦਿੱਤੀ ਜਾਇ ਤਾਂ ਇਹ 3500/- ਲਵੇਗਾ। ਅਤੇ ਨਾਲ ਹੀ ਸਮਾਂ ਵੀ ਛੇਢ

ਮਹੀਨਾ। ਅੱਜ ਇਹਦੇ ਨਾਲ ਦੀ ਚੱਦਰ 50-60 ਹਜ਼ਾਰ ਤੋਂ ਮਿਲੇ। ਇਹ ਅਰਜ਼ ਵੀ ਮਹਿਤਿਆਂ ਨੇ ਹੀ ਕੀਤੀ ਸੀ ਕਿ ਜਦੋਂ ਵੀ ਚੱਦਰ ਨੂੰ ਰਫੂ ਕਰਨਾ ਹੋਵੇ ਸਾਨੂੰ ਦੇਣੀ, ਕਰਵਾ ਦਿਆਂਗੇ।

## ਸ਼੍ਰੀ ਚੰਦਰ ਚਿਨਾਰ ਦੇ ਡੇਰੇ

ਸ੍ਰੀ ਸਤਿਗੁਰੂ ਜੀ ਨੇ ਸ੍ਰੀ ਚੰਦਰ ਚਿਨਾਰ ਡੇਰੇ ਜਾਣ ਦੀ ਵਾਰਤਾ ਵੀ ਸੁਣਾਈ। ਆਪ ਜੀ ਨੇ ਦੱਸਿਆ : ਇਹ ਜਗਹ ਇਕ ਕਰੋੜ ਪੱਚੀ ਲੱਖ ਰੁਪਏ ਦੇ ਖਰਚੇ ਦੇ ਪਲੈਨ ਅਧੀਨ ਹੈ। ਇਕ ਕਰੋੜ ਰੁਪੈਆ ਖਰਚਿਆ ਜਾ ਚੁੱਕਾ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਜਦੋਂ ਵੀ ਕਸ਼ਮੀਰ ਦਰਸ਼ਨ ਦਿੰਦੇ, ਏਥੇ ਸ੍ਰੀ ਚੰਦਰ ਵਾਲਿਆਂ ਦੇ ਹੀ ਰਹਿੰਦੇ। ਸਤਿਗੁਰੂ ਜਗਜੀਤ ਸਿੰਘ ਜੀ ਨੇ ਦਸਿਆ ਕਿ ਇਹ ਵੀ ਇਕ ਵਾਰ ਏਥੇ ਰਹੇ। ਓਦੋਂ ਨਾਲ 50 ਸਰੀਰ ਸਨ। ਮੈਨੂੰ ਅਫ਼ਸੋਸ ਹੋਇਆ ਕਿ ਮੈਂ ਕਿਉਂ ਨ ਇਸ ਇਤਿਹਾਸਕ ਸਥਾਨ ਨੂੰ ਵੇਖਣ ਗਿਆ।

## ਸੂਬਾ ਦਰਸ਼ਨ ਸਿੰਘ ਜੀ ਬਾਰੇ

ਸੂਬਾ ਦਰਸ਼ਨ ਸਿੰਘ ਜੀ ਨੈਰੋਬੀ ਵਾਲਿਆਂ ਦਾ ਜ਼ਿਕਰ ਹੋਣ ਤੇ ਸ੍ਰੀ ਸਤਿਗੁਰੂ ਜੀ ਫ਼ਰਮਾਇਆ ਕਿ ਸੂਬਾ ਜੀ ਤੇ ਦਿਲ ਦਾ ਇਹ ਦੂਜਾ ਅਟੈਕ ਹੈ। ਡਾਕਟਰਾਂ 48 ਘੰਟੇ ਦੀ ਮੁਹਲਤ ਦਸੀ ਹੈ। ਜੇ ਕਿਰਪਾ ਹੋ ਜਾਇ ਬਚ ਰਹਿਣ ਤਾਂ ਬਹੁਤ ਵਧੀਆ। ਸਾਡੀ ਅਫ਼ਰੀਕਾ ਤਾਂ ਸੂਬਾ ਜੀ ਨਾਲ ਹੀ ਵੱਸਦੀ ਹੈ। ਭਾਵੇਂ ਅਫ਼ਰੀਕਾ ਵਿਚ ਹੋਰ ਵੀ ਬਹੁਤ ਸਿੰਘ ਹਨ ਪਰ ਜਿਵੇਂ ਸੂਬਾ ਜੀ ਨੇ ਸਭ ਕਾਸੇ ਨੂੰ ਵਲ੍ਹੇਟਿਆ ਹੋਇਆ ਹੈ, ਇਹਦੀ ਰੀਸ ਨਹੀਂ।

## ਅਗਲਾ ਪ੍ਰੋਗਰਾਮ

ਮੇਰੇ ਪੁੱਛਣ ਤੇ ਹਜ਼ੂਰ ਨੇ ਆਪਣਾ ਪ੍ਰੋਗਰਾਮ ਦੱਸਿਆ ਕਿ ਅੱਜ ਦੋ ਵਜੇ ਤਕ ਅਸੀਂ ਦਿੱਲੀ ਪੁੱਜ ਜਾਵਾਂਗੇ। 6 ਕੁ ਵਜੇ ਫਿਰ ਬੰਬਈ ਲਈ ਉੱਡਾਂਗੇ ਅਤੇ 8 ਵਜੇ ਤਕ ਬੰਬਈ ਪਹੁਚ ਜਾਵਾਂਗੇ। ਅਤੇ ਅਗੋਂ ਜਦੋਂ ਵੀ ਨੈਰੋਬੀ ਨੂੰ ਜਹਾਜ਼ ਮਿਲਿਆ ਮੇਰੀ ਸਿੰਘਣੀ ਅਤੇ ਪੂਰਬਾ ਜਾਣਗੇ। ਪਰ ਰਾਤ ਦੇ ਦਿੱਤੇ ਹੋਏ 1166/- ਬੱਸਾਂ ਬਾਰੇ, ਇਹ ਹੈ ਕਿ ਏਥੇ ਰਹਿਣ ਵਾਲੇ ਬਾਕੀ ਸਰੀਰ, ਇਹ ਬੱਸਾਂ ਲੈ ਕੇ ਪਹਿਲਗਾਮ ਜਾਣਗੇ ਅਤੇ 31 ਅਕਤੂਬਰ ਨੂੰ ਵਾਪਸੀ ਲਈ ਚੱਲਣਗੇ।

## ਸਾਡਾ ਹਾਲ ਮੁਰੀਦਾਂ ਦਾ

ਸੱਚੇ ਪਾਤਸ਼ਾਹ ਏਨੇ ਕੁ, ਬਚਨ ਕਰ ਕੇ 7.30 ਤਕ ਪ੍ਰਸ਼ਾਦ ਪਾਣੀ ਛਕ ਕੇ ਆਰਾਮ ਕਰਨ ਹਿਤ ਆਪਣੇ ਲਾਜ ਵਿਚ ਪਧਾਰੇ। ਸੇਵਕਾਂ ਨੇ ਸਾਮਾਨ ਸੰਭਾਲਣਾ ਸ਼ੁਰੂ ਕੀਤਾ। ਅਤੇ ਅਸੀਂ ਬਾਕੀ ਸਰੀਰ, ਸ. ਗੁਰਚਰਨ ਸਿੰਘ ਚੰਨੀ ਦੀ ਮਿਹਨਤ ਨਾਲ ਦੋ ਬੈਜਾਂ ਵਿਚ ਕੇਵਲ 11 ਜਣੇ ਬਸ ਅੱਡੇ ਤੇ ਪਹੁੰਚੇ ਅਤੇ ਬਾਕੀ ਸਾਡੇ 9 ਸਰੀਰ ਹੱਟਾਂ

ਵਿਚ ਹੀ ਬੈਠੇ ਰਹਿ ਗਏ।

ਪੰ: ਗੋਪਾਲ ਸਿੰਘ, ਸੂਬਾ ਧਰਮ ਸਿੰਘ ਜੀ ਮੁਕਤਾ, ਸਤਨਾਮ ਸਿੰਘ ਲਾਂਗਰੀ, ਸੁਖਵਿੰਦਰ ਸਿੰਘ ਪਿੰਕੀ, ਸੰਤ ਅਮਰ ਸਿੰਘ ਨੰਬਰਦਾਰ, ਬੀਬੀ ਹਰਜਿੰਦਰ ਕੌਰ, ਬੀਬੀ ਪ੍ਰੀਤਮ ਕੌਰ (ਬਲਕਾਰ ਸਿੰਘ ਦੀ ਪਤਨੀ) ਬੀਬੀ ਨਰਿੰਦਰ, ਬੀਬੀ ਮਨਜੋਤ ਸਰੂਪ ਅਤੇ ਪ੍ਰੀਤਮ ਸਿੰਘ ਕਵੀ, ਦੋ ਸਿੰਘ ਹੋਰ ਅਸੀਂ ਪਹਿਲਗਾਮ ਗਏ ਅਤੇ 4.50 ਸ਼ਾਮੀ ਵਾਪਸ ਆ ਗਏ। ਅਗੇ ਆਉਂਦਿਆਂ ਨੂੰ ਲਾਲ ਬਾਜ਼ਾਰ ਵਿਚ ਪਿਛੇ ਰਹਿ ਚੁੱਕੇ ਸਿੰਘ ਸੰਤ ਤਰਸੇਮ ਸਿੰਘ ਸਕੱਤਰ ਦੀ ਸਰਦਾਰੀ ਹੇਠ ਖਰੀਦਦਾਰੀ ਕਰਦੇ ਰਹੇ।

ਜਦੋਂ ਰਾਤੀਂ 7.30 ਵਜੇ ਆਪਣੀ, ਸ੍ਰੀ ਸਤਿਗੁਰੂ ਜੀ ਵਾਲੇ ਲਾਜ, 33 ਨੰ: ਵਿਚ ਆਏ ਤਾਂ ਸੰਤ ਪੂਰਨ ਸਿੰਘ ਘੁੰਮਣ (ਅੰਮ੍ਰਿਤਸਰ ਕਲਾਂ) ਦਾ ਦਰਸ਼ਨ ਹੋਇਆ। ਉਸ ਨੇ ਦੱਸਿਆ ਕਿ ਉਹ, ਏਥੋਂ 40 ਕਿ: ਮੀ: ਦੂਰ ਪਿੰਡ ਚੋਗਲ ਮਦਾਨ, ਜਿਥੇ ਉਹਦੇ ਚਾਚੇ ਰਹਿੰਦੇ ਹਨ, ਗਿਆ ਤੇ ਚਾਚਾ ਕਰਤਾਰ ਸਿੰਘ ਜਿਸ ਨੇ ਭਜਨ ਪੁੱਛ ਲਿਆ ਤੇ ਗੁਰੂ ਕੇ ਚਰਨ ਆਪਣੇ ਘਰ ਪੁਆਏ ਸਨ, ਇਹ ਉਹਦੇ ਨਾਲ ਏਥੇ ਆਇਆ ਪਰ ਤਦ ਤਕ ਦੀਨ ਦਿਆਲ ਜੀ ਦਸ਼ਮਾ ਸ਼ਾਹੀ ਹੱਟਾਂ ਤੋਂ ਏਅਰ ਪੋਰਟ ਨੂੰ ਚਲ ਚੁੱਕੇ ਸਨ।

ਸੰਤ ਪੂਰਨ ਸਿੰਘ ਨੇ ਇਹ ਵੀ ਦੱਸਿਆ ਕਿ ਜੰਮੂ ਦੀ ਸੰਗਤ ਟ੍ਰਕ ਲੈ ਕੇ ਆਈ ਹੈ ਕਿ ਦੋ ਦਿਨ ਕਸ਼ਮੀਰ ਵਿਚ ਸਤਿਗੁਰੂ ਜੀ ਦੀ ਸੰਗਤ ਕਰਾਂਗੇ ਪਰ ਆਉਂਦਿਆਂ ਨੂੰ ਨਿਰਾਸਤਾ ਹੀ ਪੱਲੇ ਪਈ। ਤਾਂ ਵੀ ਸੰਗਤ ਕੇਲਿਆਂ ਦਾ ਇਕ ਟੋਕਰਾ ਲਿਆਈ ਜੁ ਏਥੋਂ ਦੀ ਸੰਗਤ ਨੇ ਰਜ ਰਜ ਛਕੇ।

ਪਰ ਇਕ ਹੱਟ ਅੱਜ ਜੰਮੂ ਵਾਲਿਆਂ ਵਾਸਤੇ ਹੋਰ ਲੈਣੀ ਪੈ ਗਈ।

ਕੱਲ ਰਾਤੀਂ ਪੰਡਿਤ ਜੀ ਨੇ 300/- ਬਚਾਣ ਦਾ ਪ੍ਰੋਗਰਾਮ ਬਣਾ ਲਿਆ। ਨੌਜਵਾਨ ਜੋੜੇ ਲਈ ਜੋ ਹੱਟ ਕਰਾਏ ਲਈ ਗਈ ਸੀ ਉਸ ਬਾਰੇ ਪ੍ਰਬੰਧਕਾਂ ਨੂੰ ਪੰਡਿਤ ਜੀ ਨੇ ਤਜਵੀਜ਼ ਦਿੱਤੀ ਕਿ ਇਹ 35 ਨੰ: ਹੱਟ ਵਿਚ ਇਹਨਾਂ ਵਾਲਾ ਕਮਰਾ ਮੱਲ ਲੈਣ ਤੇ ਇਹ 11 ਨੰ: ਹੱਟ ਵਿਚ ਚਲੇ ਜਾਣਗੇ। ਸਤਨਾਮ ਸਿੰਘ ਲਾਂਗਰੀ ਨੇ ਆਪਣਾ ਮੰਜਾ ਬਿਸਤਰਾ ਪੰਡਿਤ ਜੀ ਨੂੰ ਦੇ ਕੇ ਆਪ ਭੁੰਜੇ ਆਸਣ ਲਾ ਲਿਆ। ਸਤਨਾਮ ਸਿੰਘ ਦੀ ਇਹ ਘਾਲਣਾ ਵੀ ਵਡਮੁੱਲੀ ਹੈ।

ਸਾਨੂੰ ਖਿਆਲ ਤਾਂ ਸੀ ਕਿ ਅੱਜ ਰਾਤੀਂ ਲੰਗਰ ਨਹੀਂ ਮਿਲੇਗਾ ਅਤੇ ਨੀਂਦ ਕੀਹਨੂੰ ਆਵੇਗੀ, ਕਿਉਂਕਿ ਸਤਨਾਮ ਸਿੰਘ ਵੀ ਕੁਵੇਲੇ ਹੀ ਏਥੇ ਪੁੱਜਾ ਸੀ ਅਤੇ ਚੋਖਾ ਥੱਕਿਆ ਹੋਇਆ ਸੀ। ਪਰ ਪਿੰਕੀ ਦੀਆਂ 11 ਨੰ: ਲਾਜ ਵਿਚ ਬਾਰ ਬਾਰ ਦੀਆਂ ਦੁੜਕੀਆਂ, ਪਉੜੀਆਂ ਉਤਰਨ ਚੜ੍ਹਨ ਦੀ ਖੇਚਲ ਅਤੇ ਬੀਬੀ ਨਰਿੰਦਰ ਦੇ ਮੋਹ ਭਰੇ ਉਦਮ ਨੇ ਸਾਨੂੰ ਚੂਰੀ ਦੇ ਲੱਡੂ ਖੁਆ ਕੇ ਸੌਣ ਜੋਗ ਕਰ ਦਿੱਤਾ।

ਏਥੇ ਰਾਤ ਨੂੰ ਗਿੱਦੜ-ਹੁਆਂਕ ਦਾ ਸੰਗੀਤ ਸਾਰੀ ਕਸ਼ਮੀਰ ਵਾਦੀ ਵਿਚ ਹੀ ਪਸਰ ਜਾਂਦਾ ਹੈ। ਬੇਸ (ਮੁੱਢਲੀਆਂ) ਦੀਆਂ ਸੁਰਾਂ ਤੋਂ ਲੈ ਕੇ ਟਾਪ (ਸਿਖਰ) ਤਕ ਦੀਆਂ ਉਚਾਈਆਂ ਨੂੰ ਛੂੰਹਦੀਆਂ ਆਵਾਜ਼ਾਂ ਸ਼ਾਂਤ ਵਾਤਾਵਰਣ ਵਿਚ ਛਾ ਜਾਂਦੀਆਂ ਹਨ। ਜਿਨ੍ਹਾਂ ਸੁਭਾਗਿਆਂ ਨੂੰ ਬਿਸਤਰੇ ਵਿਚ ਵੜਦਿਆਂ ਹੀ ਨੀਂਦ ਆਪਣੀ ਗੋਦ ਵਿਚ ਲੈ

ਲੈਂਦੀ ਹੈ, ਉਹ ਇਸ ਹੁਆਂਕ ਸੰਗੀਤ ਤੋਂ ਵਿਰਵੇ ਹੀ ਰਹਿ ਜਾਂਦੇ ਹਨ।

ਠਾਕੁਰ ਦਲੀਪ ਸਿੰਘ ਜੀ ਨੇ ਜਾਣ ਤੋਂ ਪਹਿਲਾਂ ਸਾਨੂੰ—ਪੰ: ਗੋਪਾਲ ਸਿੰਘ, ਸੂਬਾ ਜੀ ਅਤੇ ਮੈਨੂੰ—ਨਹਿਰੂ ਪਾਰਕ ਦੀ, ਦੋ ਫਰਲਾਂਗ ਉਪਰਲੀ ਸੜਕ ਦੀ ਚਲਦਿਆਂ ਹੀ ਹੇਠਾਂ ਝਲਕ ਪੁਆਈ ਸੀ। ਅਜੋਕੇ ਤਰੀਕੇ ਨਾਲ, ਵੱਖ ਵੱਖ ਸਤਹਾਂ ਨੂੰ ਰਖਦਿਆਂ ਨਵੇਂ ਬੂਟਿਆਂ ਅਤੇ ਫੁੱਲਾਂ ਨੂੰ ਤਰਤੀਬ ਦੇ ਕੇ ਇਕ ਵਿਸ਼ਾਲ ਬਾਗ ਸਿਰਜਿਆ ਗਿਆ ਸੀ। ਸਿਰਜਨ ਅਮਲ ਦੇ ਖਾਤਮੇ ਤੇ ਇਹ ਥਾਂ ਸੈਲਾਨੀਆਂ ਦਾ ਵਧੀਆ ਦਿਲ ਪਰਚਾਵਾ ਬਣ ਜਾਵੇਗਾ।

ਗੱਲੀ ਬਾਤੀਂ ਠਾਕੁਰ ਜੀ ਤੋਂ ਇਹ ਵੀ ਪਤਾ ਲਗਾ ਕਿ ਕਲ ਜਦੋਂ ਸਤਿਗੁਰੂ ਜੀ ਲਾਲ ਬਾਜ਼ਾਰ ਗਏ ਤਾਂ ਬਹੁਤ ਸਾਰੇ ਸਿੰਘਾਂ-ਸਿੰਘਣੀਆਂ ਨੂੰ ਹਜ਼ੂਰ ਨੇ ਆਪ ਤੁਹਫ਼ੇ ਲੈ ਕੇ ਦਿੱਤੇ। ਜਿਵੇਂ ਨਵੇਂ ਵਿਵਾਹਤ ਜੋੜੇ ਨੂੰ ਲੱਕੜ ਦਾ ਖ਼ੂਬਸੂਰਤ ਪੇਪਰ ਰੈਕ, ਬੀਬੀ ਪ੍ਰੀਤਮ ਕੌਰ ਨੂੰ ਸੁੰਦਰ ਲੱਕੜ ਦੀ ਨਮਕਦਾਨੀ।

ਹੋਰ ਹੱਟ ਨਹੀਂ ਖਰੀਦਣੀ ਪਈ 20 ਜਣੇ ਦੋ ਹੱਟਾਂ ਵਿਚ ਅਤੇ ਤੀਜੀ ਵਿਚ ਜੰਮੂ ਵਾਲੇ ਸੱਜਣ ਬਿਰਾਜ ਗਏ।

ਜ਼ਰਾ 'ਹੱਟ' ਬਾਰੇ। ਅੰਗਰੇਜ਼ੀ ਵਿਚ ਇਸ ਦਾ ਮਤਲਬ 'ਝੁੱਗੀ' ਹੁੰਦਾ ਏ ਪਰ ਜਿਹੜੀਆਂ ਹੱਟਾਂ ਏਥੇ ਹਨ ਉਹ ਤਾਂ ਵਧੀਆ ਬੰਗਲੇ ਹਨ, ਤਿਖੀ ਤਿਕੋਨੀ ਛੱਤ, ਹਰੇ ਰੰਗੇ ਹੋਏ, ਲੱਕੜੀ, ਪੱਥਰ ਸਲੇਟਾਂ ਨਾਲ ਜੜ੍ਹਤ ਹਨ। ਹੇਠਲਾ ਫਰਸ਼ ਸੁੰਦਰ ਸੀਮਿੰਟ ਦਾ। ਬਹੁਤ ਉਮਦਾ ਛੱਤਾਂ, ਦੀਵਾਰਾਂ ਲੱਕੜੀ ਦੀਆਂ। ਮੇਨ ਹਾਲ ਵਿਚ ਬੈਠਣ ਤੇ ਖਾਣ ਪੀਣ ਨੂੰ, ਸੋਫ਼ੇ, ਕੁਰਸੀਆਂ, ਟੇਬਲ, ਤਿਪਾਈਆਂ, ਗ਼ਲੀਚੇ, ਟੈਲੀਫੋਨ, ਬੈਲਟਾਂ, ਉਪਰ ਚੜ੍ਹਦੀਆਂ ਪੌੜੀਆਂ, ਬਿਜਲੀ ਬੱਤੀਆਂ ਅਤੇ ਥਾਂ ਥਾਂ ਲੜੀਂਦੇ ਕੁਨੈਕਸ਼ਨ, ਸਾਹਮਣੇ ਦੋ ਬਿਸਤਰਿਆਂ ਦਾ ਬੈਡ ਰੂਮ, ਨਾਲ ਰਸੋਈ, ਗੈਸ ਚੁੱਲ੍ਹਾ, ਬਰਤਨ ਸਟੀਲ ਤੇ ਚੀਨੀ ਦੇ। ਪਰ੍ਹਾਂ ਨਾਲ ਕਰ ਕੇ ਟੱਟੀ ਤੇ ਗੁਸਲਖਾਨਾ।

ਪੌੜੀਆਂ ਚੜ੍ਹਦੇ ਹੀ ਉਪਰ ਸੱਜੇ ਖੱਬੇ ਇਕ ਇਕ ਡਬਲ ਬੈੱਡ, ਸਾਹਮਣੇ ਛੋਟੀ ਗੈਲਰੀ। ਲਹਿੰਦੇ ਪਾਸੇ ਦੂਰ ਤਕ ਇਸ ਦੀ ਡੱਲ ਝੀਲ ਤੇ ਉਦਾਸ ਰੁੱਖਾਂ ਦਾ ਨਜ਼ਾਰਾ, ਚੜ੍ਹਦੇ ਪਾਸੇ ਖੁਸ਼ਕ ਪਹਾੜੀ ਦੀ ਗੋਦ।

## 31 ਅਕਤੂਬਰ 1981, ਸ਼ਨੀਵਾਰ
## ਸ੍ਰੀ ਨਗਰ (ਕਸ਼ਮੀਰ)

ਨਲਕੇ ਫਿਰ ਬੰਦ ਸਨ। ਦੋਧੀਆਂ ਦੇ ਡਰੰਮਾਂ 'ਚੋਂ ਪਤੀਲਾ ਪਾਣੀ ਦਾ ਲੈ ਘੁੱਲੇ, ਪਿੰਕੀ ਅਤੇ ਮੈਂ ਮਾਲਿਸ਼ ਸ਼ਨਾਨ ਕੀਤਾ। ਸਾਡੇ ਤਿਆਰ ਹੋਣ ਤਕ 11 ਨੰ: ਵਿਚ ਲੰਗਰ ਤਿਆਰ ਸੀ। ਜੰਮੂ ਦੇ ਸੰਤ ਤਾਰਾ ਸਿੰਘ-ਕਰਤਾਰ ਸਿੰਘ (ਚੇਨ ਦੇ ਪਿਤਾ ਜੀ ਤੇ ਮਾਮਾ ਜੀ) ਪਰਵਾਰ ਵਿਚ ਸ਼ਾਮਲ ਇਸਤਰੀ ਮੈਂਬਰਾਂ ਨੇ ਐਨ ਵੇਲੇ ਸਿਰ ਲੰਗਰ ਤਿਆਰ ਕਰ ਲਿਆ। ਸਵੇਰੇ ਸਵੇਰੇ ਹੀ ਭਾਵ 6 ਵਜੇ ਹੀ ਪ੍ਰਸ਼ਾਦ ਛਕ ਕੇ ਸਤਿਗੁਰੂ ਜੀ ਵਾਲੀ P.J.Q. – 1 ਕਾਰ ਤੇ ਸੰਤ ਗੁਰਮੁਖ ਸਿੰਘ ਹੱਥ ਸਟੇਅਰਿੰਗ ਨਾਲ ਅੰਮ੍ਰਿਤਸਰ ਲਈ ਹੇਠ ਲਿਖੇ ਸਰੀਰ ਜਾ ਬੈਠੇ : 1. ਸਕੱਤਰ ਸੰਤ ਤਰਸੇਮ ਸਿੰਘ 2. ਸੰਤ ਖਜ਼ਾਨ

ਸਿੰਘ ਰਾਗੀ 3. ਸੰਤ ਜਸਵੰਤ ਸਿੰਘ ਕੱਲ੍ਹਾ 4. ਬੀਬੀ ਨਰਿੰਦਰ 5. ਬੀਬੀ ਮਨਜੋਤ ਸਰੂਪ ਤੇ 7.30 ਤਕ ਇਹ ਕਾਰ ਪ੍ਰਸਥਾਨ ਕਰ ਗਈ।

ਬਾਕੀ ਦੇ ਅਸੀਂ ਖਾ ਪੀ ਕੇ, ਸਾਮਾਨ ਬੰਨ ਬਨ੍ਹਾ, ਜੰਮੂ ਵਾਲਿਆਂ ਦੇ ਟ੍ਰਕ ਤੇ 9.15 ਵਜੇ ਅੱਡੇ ਨੂੰ ਤੁਰ ਪਏ। ਦਿਨ ਨੇ ਸਾਥ ਦਿੱਤਾ, ਚੰਗਾ ਸੀ। ਸੜਕ ਨਾਲ ਖਲੋਤੇ ਉੱਚੇ ਸਫੈਦੇ ਉਦਾਸ ਬਾਹਾਂ ਨਾਲ ਜਿਵੇਂ ਵਿਦਾਇਗੀ ਦੇ ਰਹੇ ਸਨ। ਡੱਲ ਝੀਲ ਦਾ ਪਾਣੀ ਵੀ ਧੀਮੀ ਧੀਮੀ ਹਵਾ ਤੇ ਫੜਦੇ ਕਹਿ ਰਿਹਾ ਹੋਵੇ : ਬਸ ਹੁਣੇ ਚੱਲੇ। ਆਏ ਕਦੋਂ ਤੇ ਗਏ ਕਦੋਂ ! ਪਰ ਅਸੀਂ ਜਾ ਰਹੇ ਸਾਂ। ਬਸ ਸਟੈਂਡ ਤੋਂ 11.30 ਤੇ ਸਾਡੀ ਏ ਕਲਾਸ ਬਸ ਚੱਲੀ, ਜਿਸ ਦਾ ਪ੍ਰਤੀ ਸਵਾਰੀ 31.50 ਰੁਪੈ ਭਾੜਾ ਲਿਆ ਗਿਆ।

ਖੰਨਾ ਬਲ ਤੋਂ ਮੋੜ ਕੱਟ ਕੇ ਜਵਾਹਰ ਸੁਰੰਗ ਨੂੰ ਹੋ ਗਏ। 2½ ਕਿਲੋਮੀਟਰ ਸੁਰੰਗ ਵਿਚੋਂ ਲੰਘ ਕੇ ਬਨਿਹਾਲ ਅਤੇ ਫਿਰ ਚਨਾਬ ਅਰਥਾਤ ਝਨਾ ਦੇ ਬਹੁਤ ਡੂੰਘੇ ਵਹਿਣ ਦੇ ਨਾਲ ਨਾਲ ਸਫ਼ਰ ਕਰਦਿਆਂ ਮਸਾਂ ਰਾਤ ਦੇ 12.45 ਤੇ ਜੰਮੂ ਪਹੁੰਚੇ।

ਪੰਡਿਤ ਗੋਪਾਲ ਸਿੰਘ ਹੁਰਾਂ ਰਾਹ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੀ ਇਕ ਵਾਰਤਾ ਸੁਣਾਈ :

ਸ. ਗਾਂਧਾ ਸਿੰਘ ਨਾਮ ਦਾ ਸੱਜਣ ਪਿੰਡ ਦੋਲੇ ਵਾਲੀ ਵਿਚ ਰਹਿੰਦਾ ਹੁੰਦਾ ਸੀ, ਖੁਲ੍ਹਾ ਖੁਲ੍ਹਾਸਾ ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਚਰਨ ਪ੍ਰੇਮੀ। ਇਕ ਵਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਆਲਕੋਟ ਜ਼ਿਲੇ ਦਾ ਦੌਰਾ ਕਰ ਕੇ ਜਾ ਰਹੇ ਸਨ ਕਿ ਪਿੰਡ ਦੋਲੇ-ਵਾਲੀ ਦੇ ਸਿੱਖਾਂ ਅਰਜ਼ ਕੀਤੀ : ਦੀਨ ਦਿਆਲ ਸਾਡੇ ਪਿੰਡ ਵੀ ਚਰਨ ਪਾਓ ਤੇ ਕੁਝ ਘਰਾਂ ਨੂੰ ਵੀ ਨਿਵਾਜੋ। ਸਤਿਗੁਰੂ ਜੀ ਨੇ ਬਚਨ ਕੀਤਾ : ਸਮਾਂ ਹੁਣ ਏਨਾ ਨਹੀਂ ਕਿ ਘਰ ਘਰ ਜਾ ਸਕਾਂ। ਜੇ ਤੁਸੀਂ ਬਹੁਤ ਹਠ ਕਰਦੇ ਓ ਤਾਂ ਇਕੋ ਥਾਂ ਤੇ ਜਾ ਸਕਦਾ ਹਾਂ। ਸਾਧ ਸੰਗਤ ਨੇ ਸਲਾਹ ਕਰ ਕੇ ਪਿੰਡ ਦੀ ਧਰਮਸਾਲਾ ਵਿਚ ਸਥਾਨ ਨਿਸ਼ਚਿਤ ਕਰ ਦਿੱਤਾ ਤੇ ਪਿੰਡ ਵਿਚ ਢੰਡੋਰਾ ਪਿਟ ਦਿੱਤਾ ਕਿ ਸਤਿਗੁਰੂ ਜੀ ਕੇਵਲ ਧਰਮਸਾਲਾ ਦਰਸ਼ਨ ਦੇ ਰਹੇ ਹਨ, ਸਾਰੇ ਆਓ, ਦਰਸ਼ਨ ਕਰੋ।

ਸਤਿਗੁਰੂ ਜੀ ਜਾ ਰਹੇ ਸਨ ਤਾਂ ਰਾਹ ਵਿਚ ਸ. ਗਾਂਧਾ ਸਿੰਘ ਸਤਿਗੁਰਾਂ ਨੂੰ ਘੇਰ ਖਲੋਤਾ। ਕਹਿਣ ਲਗਾ : ਸਾਡੇ ਘਰ ਚਰਨ ਜ਼ਰੂਰ ਪਾਓ। ਉਸ ਦੇ ਪਿਆਰ ਭਰੇ ਆਗ੍ਰਹਿ ਸਾਹਵੇਂ ਸਤਿਗੁਰਾਂ ਨੂੰ ਝੁਕਣਾ ਪਿਆ। ਸਤਿਗੁਰੂ ਜੀ ਘਰ ਗਏ। ਡੱਬੀਆਂ ਵਾਲੇ ਖੇਸ ਵਿਛੇ ਤੇ ਬੈਠਿਆਂ ਨੂੰ ਹੱਥ ਜੋੜ ਜੋੜੇ ਨੇ ਅਰਜ਼ ਕੀਤੀ, ਮੁਖ ਸੁਰ ਗਾਂਧਾ ਸਿੰਘ ਦਾ ਸੀ : ਸਚਿਆ ਪਾਤਸ਼ਾਹਾ ! ਛੇਵੇਂ ਜਾਮੇ ਵਿਚ ਤੁਸਾਂ ਸੁਲੱਖਣੀ ਨੂੰ ਸੱਤ ਪੁੱਤਰ ਬਖ਼ਸ਼ੇ ਸਨ, ਹੁਣ ਸਾਡੇ ਤੇ ਕਿਰਪਾ ਕਰੋ।

ਸਤਿਗੁਰੂ ਜੀ ਨੇ ਫ਼ਰਮਾਇਆ : ਕਿਥੇ ਸਤਿਗੁਰੂ ਛੇਵਾਂ ਪਾਤਸ਼ਾਹ, ਕਿਥੇ ਮੈਂ, ਮੈਂ ਤਾਂ ਇਕ ਮਾੜਾ ਜਿਹਾ ਸਿੱਖ ਹਾਂ। "ਨਹੀਂ ਦੀਨ ਦਿਆਲ ! ਮੈਂ ਤਾਂ ਮਾੜਾ ਨਹੀਂ ਸਮਝਦਾ। ਜੇ ਛੇਵੇਂ ਜਾਮੇ ਵਿਚ ਸੱਤ ਪੁੱਤਰ ਬਖ਼ਸ਼ ਸਕਦਾ ਸੈਂ ਤਾਂ ਹੁਣ ਕਿਉਂ ਨਹੀਂ ?"

"ਨਹੀਂ, ਮੈਂ ਮਾੜਾ ਹਾਂ।"

"ਚਲੋ ਮਾੜੇ ਹੀ ਸਹੀ, ਤੁਸੀਂ ਅੱਧੇ ਦੇ ਦਿਓ।" ਸ. ਗਾਂਧਾ ਸਿੰਘ ਸੌਦਾ ਕਰਨ

ਤੇ ਆ ਗਿਆ ਪਰ ਵਿਸ਼ਵਾਸ ਨਹੀਂ ਸੀ ਘਟਾਇਆ। ਸਤਿਗੁਰਾਂ ਬਚਨ ਕੀਤਾ : ਚਲ ਗਾਂਧਾ ਸਿੰਘ, ਅਰਦਾਸ ਕਰਦੇ ਹਾਂ, ਗੁਰੂ ਭਲੀ ਕਰੇਗਾ।

ਸਿੰਘ ਨੇ ਸਤਿਗੁਰਾਂ ਨੂੰ ਛੁੱਟੀ ਦੇ ਦਿੱਤੀ। ਸਤਿਗੁਰਾਂ ਸੰਗਤ ਵਿਚ ਅਰਦਾਸ ਕਰਵਾਂਈ। ਅਤੇ ਗਾਂਧਾ ਸਿੰਘ ਘਰ ਸਮਾਂ ਪਾ ਕੇ ਤਿੰਨ ਪੁੱਤਰ ਹੋ ਗਏ।

ਜੰਮੂ ਅਸੀਂ ਅੱਧੀ ਰਾਤ ਤੋਂ ਬਾਅਦ ਪਹੁੰਚੇ ਸਾਂ। ਅੱਧੇ ਕੁ ਸਿੰਘ ਤਾਂ ਸ. ਤਾਰਾ ਸਿੰਘ ਦੇ ਘਰ ਜਾ ਟਿਕੇ। ਉਹ ਆਪ ਤਾਂ ਘਰ ਹੈ ਨਹੀਂ ਸਨ ਪਰ ਉਨ੍ਹਾਂ ਦਾ ਫਰਜ਼ੰਦ ਗੁਰਚਰਨ ਸਿੰਘ ਤਾਂ ਸਾਡੇ ਨਾਲ ਹੀ ਸੀ, ਕੁਛ ਇਕ ਨੇ ਡੇਰਾ ਸ. ਕੁਲਦੀਪ ਸਿੰਘ ਵਲ ਜਾ ਲਗਾਇਆ।

ਸਵੇਰੇ ਉਠਿਆਂ ਸੰਤ ਕੁਲਦੀਪ ਸਿੰਘ ਤੋਂ ਪਤਾ ਲਗਾ ਕਿ ਕੱਲ੍ਹ ਏਥੋਂ ਸੰਤ ਗੁਰਮੁਖ ਸਿੰਘ ਡਰਾਈਵਰ ਨੇ ਦਿੱਲੀ ਫੋਨ ਕੀਤਾ ਸੀ। ਸੰਤ ਤਰਸੇਮ ਸਿੰਘ ਸਕੱਤਰ ਕੁਝ ਢਿੱਲਾ ਹੋ ਗਿਆ ਸੀ, ਉਹ ਤਾਂ ਕਾਰ ਵਿਚੋਂ ਵੀ ਨਹੀਂ ਉਤਰਿਆ। ਦਿੱਲੀਓਂ ਫੋਨ ਸਮੇਂ ਇਹ ਪਤਾ ਲਗਾ ਹੈ ਕਿ ਸਤਿਗੁਰਾਂ ਦੀ ਕਿਰਪਾ ਸੂਬਾ ਦਰਸ਼ਨ ਸਿੰਘ ਜੀ ਤੇ ਹੋ ਗਈ ਹੈ। ਹੁਣ ਉਹ ਕੁਛ ਠੀਕ ਠਾਕ ਹਨ। ਸਮੇਂ ਸਿਰ ਸਤਿਗੁਰੂ ਜੀ ਨੂੰ ਬੰਬਈ ਲਈ ਜਹਾਜ਼ ਵੀ ਨਹੀਂ ਮਿਲਿਆ। ਅਫ਼ਰੀਕਾ ਤਾਂ ਅਜੇ ਅਗਲੇ ਦਿਨ ਜਾਣਾ ਸੀ। ਸਤਿਗੁਰੂ ਜੀ ਯੂ. ਪੀ. ਦੇ ਦੌਰੇ ਨੂੰ ਚਲੇ ਗਏ ਹਨ। ਸਤਿਗੁਰੂ ਜੀ ਨਾਲ ਸੰਬੰਧਤ ਸਿੰਘ ਯੂ. ਪੀ. ਨੂੰ ਚਲੇ ਜਾਣ।

ਇਸ ਖਬਰ ਨੇ ਤਸੱਲੀ ਦਿੱਤੀ ਕਿ ਸੂਬਾ ਜੀ ਸਿਹਤਯਾਬ ਹਨ। ਉਹਨਾਂ ਦੀ ਬਿਮਾਰੀ ਤੇ ਅਸੀਂ ਸਾਰੇ ਹੀ ਦੁਖ ਮਹਿਸੂਸ ਕਰਦੇ ਸਾਂ।

## 1 ਨਵੰਬਰ 1981, ਐਤਵਾਰ
## ਜੰਮੂ (ਜੇ ਐਂਡ ਕੇ)

ਸਵੇਰੇ ਸਤਿਗੁਰੂ ਜੀ ਦਾ ਯੂ. ਪੀ. ਦੌਰਾ ਤੇ ਸੂਬਾ ਦਰਸ਼ਨ ਸਿੰਘ ਜੀ ਦਾ ਸਿਹਤ-ਯਾਬ ਹੋਣਾ ਸੁਣ ਕੇ ਸਭ ਨੂੰ ਖੁਸ਼ੀ ਹੋਈ ਤੇ ਏਥੋਂ ਹੀ ਬਹੁਤੇ ਸਰੀਰ ਪਹਿਲੀਆਂ ਗੱਡੀਆਂ ਤੇ ਘਰੋ ਘਰੀ ਜਾਂ ਨਿਸਚਿਤ ਟਿਕਾਣਿਆਂ ਲਈ ਤੁਰ ਪਏ।

### ਕਾਮਰੇਡ ਅਮਰਜੀਤ ਨਾਲ

ਮੈਂ ਬਹੁਤੀ ਥਕਾਵਟ ਤਾਂ ਮਹਿਸੂਸ ਨਹੀਂ ਸਾਂ ਕਰ ਰਿਹਾ, ਪਰ ਅੱਜ ਰਾਤ ਦੀ ਰੇਲ ਲੈ ਕੇ ਸਿੱਧਾ ਦਿੱਲੀ ਜਾਣਾ ਚਾਹੁੰਦਾ ਸਾਂ। ਸੋ ਸੰਤ ਕੁਲਦੀਪ ਸਿੰਘ ਹੁਰਾਂ ਦੁਆਰਾ ਸ਼ਾਮ ਦੀ ਗੱਡੀ ਦੀ ਸੀਟ ਬੁਕ ਕਰਵਾ ਕੇ ਮੈਂ ਸ. ਚੰਨੀ ਨੂੰ ਖੇਚਲ ਦੇ ਕੇ ਆਪਣੇ ਮਿੱਤਰ ਕਾਮਰੇਡ ਆਤਮਜੀਤ ਸਿੰਘ ਘਰ ਨਿਊ ਪਲਾਟਸ ਵਿਚ ਚਲਾ ਗਿਆ। ਏਥੇ ਸੀ. ਪੀ. ਆਈ ਦੇ ਐਗਜ਼ੈਕਟਿਵ ਮੈਂਬਰ ਕਾਮਰੇਡ ਫਾਰੂਕੀ ਵੀ ਮਿਲ ਪਏ। ਮੇਰੇ ਵਾਸਤੇ ਇਹਨਾਂ ਨਾਲ ਪਹਿਲੀ ਮਿਲਣੀ ਸੀ ਪਰ ਉਨ੍ਹਾਂ ਦਾ ਹਕੀਕੀ ਨਿੱਘ ਮੈਨੂੰ ਦਿੱਲੀ ਆ ਕੇ ਰੋਟੀ ਖਾਣ ਦਾ ਨਿਉਤਾ ਦੇ ਗਿਆ। ਪਿਆਰੇ ਆਤਮਜੀਤ ਦੀਆਂ ਗਲਵਕੜੀਆਂ ਨੂੰ ਘੜੀ ਘੜੀ ਉਲੇਲ ਆਉਂਦਾ। ਸ੍ਰੀ ਫਾਰੂਕੀ ਨੇ 12.30 ਤੇ ਦੁਪਹਿਰੇ

ਕਸ਼ਮੀਰ ਨੂੰ ਜਾਣਾ ਸੀ । ਸਾਨੂੰ ਮਿਲਣ ਦਾ ਥੋੜਾ ਸਮਾ ਹੀ ਮਿਲਿਆ ।

ਆਤਮਜੀਤ ਸਿੰਘ ਨੇ ਗਿਲਾ ਕੀਤਾ ਕਿ ਜਗਦੀਸ਼ ਸਿੰਘ ਵਰਿਆਮ ਨੇ ਉਸ ਚਿੱਠੀ ਦਾ ਜਵਾਬ ਤਕ ਨਹੀਂ ਦਿੱਤਾ ਜਿਸ ਵਿਚ ਜੰਮੂ ਜਾਂ ਸ੍ਰੀ ਨਗਰ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਹੇਠ, ਜਾਂ ਉਨ੍ਹਾਂ ਦੀ ਸੇਵਾ ਵਿਚ ਹਾਈ ਲੇਵਲ ਤੇ ਸ਼ਾਸਤਰੀ ਸੰਗੀਤ ਦਾ ਕਾਰਜ ਕਰਮ ਹੋਵੇ । ਮੇਰੇ ਨਾਲ ਆਏ ਸ੍ਰੀ ਚੰਨ ਨੇ ਇਸ ਬਾਰੇ ਵਿਚ ਅਗੋਂ ਤੋਂ ਸਹਿਯੋਗ ਲੈਣ ਦਾ ਵਚਨ ਦਿੱਤਾ ।

## ਸ਼ੀਰਾਜ਼ਾ ਦਾ ਸੰਪਾਦਕ

ਦੋਹਾਂ ਕਾਮਰੇਡਾਂ ਦੇ ਚਲੇ ਜਾਣ ਬਾਅਦ ਅਸੀਂ ਦੋਵੇਂ ਆਤਮਜੀਤ ਦੀ ਪਤਨੀ ਬੀਬੀ ਸੁਖਬੀਰ ਨਾਲ ਸ. ਅਮਰੀਕ ਸਿੰਘ ਸੰਪਾਦਕ 'ਸ਼ੀਰਾਜ਼ਾ' (ਪੰਜਾਬੀ) ਜੋ ਜੰਮੂ ਕਸ਼ਮੀਰ ਕਲਚਰਲ ਅਕੈਡਮੀ ਦਾ ਦੋ-ਮਾਸਕ ਪੱਤਰ ਹੈ, ਦੇ ਘਰ ਗਏ । ਸਬੱਬ ਨਾਲ ਉਹ ਨੇੜੇ ਹੀ ਕਿਸੇ ਘਰ ਪਰਵਾਰਕ ਰਿਸ਼ਤੇ ਵਿਚ ਸ਼ਾਮਲ ਹੋਣ ਗਏ ਸਨ । ਛੇਤੀ ਹੀ ਆ ਮਿਲੇ ਅਤੇ ਥੋੜੇ ਚਿਰ ਵਿਚ ਬਹੁਤੇ ਪ੍ਰੇਮ ਦੀਆਂ ਗੱਲਾਂ ਹੋ ਗਈਆਂ ।

ਏਥੋਂ ਚੱਲ ਕੇ ਸ. ਗੁਰਚਰਨ ਸਿੰਘ ਚੰਨ ਦੀ ਮਾਡਰਨ ਗੰਨ ਫੈਕਟਰੀ ਜੋ ਅਪੱਚਿਟ ਇੰਡਸਟਰੀਅਲ ਸਟੇਟ ਵਿਖੇ ਸਥਿਤ ਹੈ, ਗਏ । ਜੰਮੂ ਵਿਖੇ ਨਾਮਧਾਰੀਆਂ ਦੁਆਰਾ ਬਣਾਈਆਂ ਜਾਂਦੀਆਂ ਬੰਦੂਕਾਂ ਦੀਆਂ ਦੋ ਫੈਕਟਰੀਆਂ ਹਨ । ਫ੍ਰੀ ਇੰਡੀਆ ਗੰਨ ਫੈਕਟਰੀ ਅਤੇ ਮਾਡਰਨ ਗੰਨ ਫੈਕਟਰੀ । ਹੁਣ ਅਸੀਂ ਮਾਡਰਨ ਗੰਨ ਫੈਕਟਰੀ ਵਿਚ ਸਾਂ । ਸ. ਕੁਲਦੀਪ ਸਿੰਘ ਆਪ ਤੇ ਇਨ੍ਹਾਂ ਦਾ ਵੱਡਾ ਲੜਕਾ ਫੈਕਟਰੀ ਵਿਚ ਕੰਮ ਕਰਦੇ ਕਰਵਾਂਦੇ ਹਨ । ਐਤਵਾਰ ਹੋਣ ਕਾਰਨ 4-5 ਮਜ਼ਦੂਰ ਹੀ ਓਵਰ ਟਾਈਮ ਤੇ ਸਨ ।

ਸੰਤ ਕੁਲਦੀਪ ਸਿੰਘ ਤੋਂ ਜੋ ਜਾਣਕਾਰੀ ਮਿਲੀ ਉਸ ਅਨੁਸਾਰ ਮਾਡਰਨ ਗੰਨ ਫੈਕਟਰੀ ਦੇ ਤਿੰਨ ਭਾਈਵਾਲ ਹਨ : ਸੰਤ ਕੁਲਦੀਪ ਸਿੰਘ, ਸੰਤ ਤਾਰਾ ਸਿੰਘ ਅਤੇ ਸ. ਸਵਰਨ ਸਿੰਘ (ਸੰਤ ਕੁਲਦੀਪ ਸਿੰਘ ਦਾ ਭਾਈ) । ਮਾਰਚ 1960 ਵਿਚ ਫੈਕਟਰੀ 6000/- ਨਾਲ ਸ਼ੁਰੂ ਕੀਤੀ ਗਈ ਸੀ । ਹੁਣ ਸਰਕਾਰ ਵਲੋਂ ਹਰ ਮਹੀਨੇ 50 ਬੰਦੂਕਾਂ ਦੀ ਆਗਿਆ ਪ੍ਰਾਪਤ ਹੈ, ਜਿਨ੍ਹਾਂ ਦੀ ਸ਼ੁੱਧਤਾ ਜਾਂਚਣ ਲਈ, ਪਹਿਲਾਂ ਇੱਛਾ ਪੁਰ ਜਾਂਦੇ ਸਨ, ਪਰ ਹੁਣ ਕਾਨਪੁਰ ਵਿਖੇ ਇਹ ਹਥਿਆਰ ਜਾਂਦੇ ਹਨ ਤੇ ਮੋਹਰਾਂ ਲਗ ਕੇ ਵਾਪਸ ਵਿੱਕਰੀ ਲਈ ਆਉਂਦੇ ਹਨ । ਇਹਨਾਂ ਨੂੰ ਬੰਦੂਕਾਂ ਵੇਚਣ ਵਾਲੀਆਂ ਦੁਕਾਨਾਂ ਵਲੋਂ ਆਰਡਰ ਮਿਲਦੇ ਹੀ ਰਹਿੰਦੇ ਹਨ । ਫੈਕਟਰੀ ਵਿਚ ਇਸ ਸਮੇਂ 18 ਆਦਮੀ ਕੰਮ ਕਰਦੇ ਹਨ । ਇਸ ਵੇਲੇ ਇਕ ਨਾਲੀ ਬੰਦੂਕ ਦੀਆਂ ਹੇਠ ਲਿਖੀਆਂ ਕਿਸਮਾਂ ਤਿਆਰ ਹੁੰਦੀਆਂ ਹਨ : ੳ. ਗ੍ਰੀਨਰ, ਅ. ਰਸ਼ੀਅਨ, ੲ. ਟਾਪ ਲੀਵਰ, ਸ. ਅੰਡਰ ਲੀਵਰ, ਹ. ਫੋਲਡਿੰਗ ਅਤੇ ਦੁਨਾਲੀ ਬੰਦੂਕ ਅਤੇ ਬੀ. ਐਸ. ਏ. ਆਦਿ । ਸਾਰੀਆਂ ਖਿਲੜਿੰਗਾਂ ਵਧੀਆ । ਵਿਚ ਲੂਡੀਂ ਦੀ ਥਾਈਂ ਸਤਿਗੁਰੂਆਂ ਦੀਆਂ ਫੋਟੋ ।

ਇਹ ਵੇਖ, ਇਹਨਾਂ ਦੇ ਘਰਾਂ ਪਾਸ ਮੈਨੂੰ ਸ੍ਰੀ ਚੰਨ ਨੇ ਆਪਣੀ ਵਰਕਸ਼ਾਪ ਵਲ ਝਾਤ ਪੁਆਈ ਜਿਸ ਵਿਚ ਉਹ ਆਪ ਬੈਟ ਅਤੇ ਹਾਕੀਆਂ ਤਿਆਰ ਕਰਦਾ ਹੈ ।

ਇਹ ਵੀ ਆਰਡਰ ਤੇ ਹੀ ਕੰਮ ਕਰਦਾ ਹੈ। ਚੰਨ ਸਤਿਗੁਰਾਂ ਦੇ ਖਾਸ ਪ੍ਰੇਮੀਆਂ ਵਿਚੋਂ ਹੈ।

ਰਾਤੀਂ 9.30 ਵਜੇ ਸ. ਗੁਰਬੀਰ ਸਿੰਘ, ਸ. ਗੁਰਚਰਨ ਸਿੰਘ ਚੰਨ, ਸ. ਰਘੁਬੀਰ ਸਿੰਘ, ਸ. ਜਸਬੀਰ ਸਿੰਘ ਤੇ ਸ. ਓਅੰਕਾਰ ਸਿੰਘ ਆਦਿ ਨੌਜਵਾਨਾਂ ਨੇ ਮੈਨੂੰ ਜੇਹਲਮ ਐਕਸਪ੍ਰੇਸ ਤੇ ਦਿੱਲੀ ਵਾਸਤੇ ਚੜ੍ਹਾ ਦਿੱਤਾ।

ਅੱਜ ਦੀ ਮਿਤੀ ਦਾ 'ਨਵਾਂ ਜ਼ਮਾਨਾ' ਜਲੰਧਰ ਦਾ ਰੋਜ਼ਾਨਾ ਅਖਬਾਰ ਵੇਖਣ ਨੂੰ ਮਿਲਿਆ। ਇਸ ਵਿਚ ਦੂਸਰੇ ਪੰਨੇ ਤੇ ਉਪਰ ਵਾਰ ਕੁਢ ਫੋਟੋ ਛਪੇ, ਜਿਨ੍ਹਾਂ ਵਿਚ, ਦੂਸਰੇ ਨੰ: ਉਤੇ ਸ. ਜਗਦੀਸ਼ ਸਿੰਘ ਆਫ਼ 'ਵਰਿਆਮ' ਦੀ ਸਿੱਧੀ ਦਸਤਾਰ ਵਾਲੀ ਫੋਟੋ ਛਪੀ। ਇਹ ਸਜਣ ਉਹ ਸਨ ਜਿਨ੍ਹਾਂ ਦੀ ਸਰਗਰਮ ਮਿਹਨਤ ਨੇ ਕੇਂਦਰੀ ਪੰਜਾਬੀ ਲੇਖਕ ਸਭਾ ਦੀ ਸਿਲਵਰ ਜੁਬਲੀ ਸਮਾਗਮ ਦੀ ਸਫਲਤਾ ਵਿਚ ਉੱਘਾ ਹਿੱਸਾ ਪਾਇਆ।

ਏਸੇ 'ਨਵਾਂ ਜ਼ਮਾਨਾ' ਦੇ ਅੰਤਮ ਪ੍ਰਿਸ਼ਟ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਕ ਫੋਟੋ ਛਪੀ, ਜਿਸ ਤੇ ਲਿਖਿਆ ਸੀ : "ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਸਿਲਵਰ ਜੁਬਲੀ ਸਮਾਰੋਹ, ਜਲੰਧਰ ਦੀ ਸਫਲਤਾ ਲਈ ਸ਼ੁਭ ਕਾਮਨਾਵਾਂ ਤੇ ਸਹਾਇਤਾ ਦਿੱਤੀ।"

## 3 ਨਵੰਬਰ 1981, ਮੰਗਲਵਾਰ
## ਨਵੀਂ ਦਿੱਲੀ

ਕੱਲ੍ਹ ਸਵੇਰੇ ਜਿਹਲਮ ਐਕਸਪ੍ਰੇਸ ਤੋਂ ਉਤਰ ਕੇ ਸਬਜ਼ੀ ਮੰਡੀਓਂ ਘਰ ਜੇ-3/199 ਏ ਰਾਜੌਰੀ ਗਾਰਡਨ ਪਹੁੰਚ ਗਿਆ। ਪਰ ਥਕੇਵਾਂ ਏਨਾ ਕਿ ਬੁਖ਼ਾਰ ਹੋਣ ਨੂੰ ਫਿਰੇ।

### ਸੂਬਾ ਜੀ ਠੀਕ ਠਾਕ

ਅੱਜ ਦੋ ਕੁ ਵਜੇ ਤਕ ਠੀਕ ਅਨੁਭਵ ਕਰ ਕੇ, ਮੈਂ ਸਤਿਗੁਰੂ ਜੀ ਬਾਰੇ ਜਾਣਨ ਲਈ ਪਹਿਲਾਂ ਨਾਮਧਾਰੀ ਕਾਲੋਨੀ ਗਿਆ। ਸ. ਅਮਰ ਸਿੰਘ ਵੱਡਾ ਘਰ ਪੁੱਜਾ ਤਾਂ ਉਸ ਮੈਨੂੰ ਸੂਬਾ ਜੀ ਦੇ ਭੋਗ ਬਾਰੇ ਪੁਛਿਆ। ਮੈਨੂੰ ਨ ਪਤਾ ਜਾਣ ਕੇ ਉਸ ਹੀ ਦੱਸਿਆ ਕਿ ਡਾ: ਕਹਿੰਦੇ ਹਨ ਗੱਲ ਖ਼ਤਰਿਓਂ ਬਾਹਰ ਹੈ। ਅੱਜ ਹੀ ਰਤਨ ਸਿੰਘ (ਸਪੁੱਤਰ ਸ. ਅਮਰ ਸਿੰਘ) ਦਾ ਫੋਨ ਆਇਆ ਸੀ ਕਿ ਸੂਬਾ ਜੀ ਨੇ ਅੱਖਾਂ ਖੋਲ੍ਹ ਲਈਆਂ ਹਨ, ਹੋਸ਼ ਹਵਾਸ ਕਾਇਮ ਹੈ। ਸਤਿਗੁਰੂ ਜੀ ਬਾਰੇ ਪੁਛਦੇ ਸਨ, ਆਏ ਹਨ ਕਿ ਨਹੀਂ। ਗੱਲ ਖਤਰਿਓਂ ਬਾਹਰ ਹੈ ਪਰ ਜੇ ਸਤਿਗੁਰੂ ਜੀ ਆ ਜਾਵੇ।

ਸ. ਅਮਰ ਸਿੰਘ ਨੇ ਕਿਹਾ : ਸਤਿਗੁਰੂ ਸੂਬਾ ਜੀ ਦੀ ਆਯੂ ਲੰਮੀ ਕਰਨ। ਸਾਡਾ ਤਾਂ ਉਨ੍ਹਾਂ ਨਾਲ ਹੀ ਜਹਾਨ ਸੀ। (ਅਮਰ ਸਿੰਘ ਦੇ ਲੜਕੇ ਰਤਨ ਸਿੰਘ ਨਾਲ ਸੂਬਾ ਜੀ ਦੀ ਲੜਕੀ ਵਿਆਹੀ ਹੋਈ ਹੈ।)

ਮੈਂ ਵੀ ਦੱਸਿਆ ਕਿ ਸੂਬਾ ਜੀ ਨਾਲ ਪ੍ਰੇਮ ਕਾਰਨ ਹੀ ਸ੍ਰੀ ਸਤਿਗੁਰੂ ਜਗਜੀਤ

ਸਿੰਘ ਜੀ ਕਸ਼ਮੀਰ ਜਾਂਦਿਆਂ ਹੀ ਵਾਪਸ ਚਲੇ ਆਏ।

## ਨਜ਼ਰ ਗਈ ਵਾਪਸ ਪਰਤੀ

ਏਥੋਂ ਉਠ ਕਰੋਲ ਬਾਗ ਸ. ਸੁਰਿੰਦਰ ਸਿੰਘ ਮਨਚੰਦਾ ਦੇ ਦਫਤਰ ਗਿਆ। ਉਹ ਆਪਣੇ ਨਿਜੀ ਕਮਰੇ ਵਿਚ ਬੈਠਾ ਸੌਧ ਦਾ ਲੰਗਰ ਛਕ ਰਿਹਾ ਸੀ। ਹੋਰ ਨਾਲ ਛਕ ਰਹੇ ਸਨ ਸ. ਰਣਜੀਤ ਸਿੰਘ ਬੈਂਕੋਕ ਤੇ ਉਨ੍ਹਾਂ ਦੀ ਪਤਨੀ ਬੀਬੀ ਗੁਰਮੀਤ ਕੌਰ। ਸੇਵਕ ਗੁਰਿੰਦਰ ਸਿੰਘ ਨੂੰ ਕਹਿ ਕੇ ਸ. ਮਨਚੰਦਾ ਨੇ ਮੇਰੇ ਲਈ ਵੀ ਦੋ ਪਰਾਉਂਠੇ ਤਿਆਰ ਕਰਵਾ ਲਏ।

ਬੀਬੀ ਗੁਰਮੀਤ ਕੌਰ ਤੋਂ ਪਤਾ ਲਗਾ : (ਮੈਂ ਸਤਿਗੁਰੂ ਜੀ ਦੇ ਉਸ ਦੌਰੇ ਵਿਚ ਉਨ੍ਹਾਂ ਦੇ ਨਾਲ ਸਾਂ ਜਦੋਂ) ਉਸ ਦੇ ਪਤੀ ਨੇ ਲੜਕੇ ਦੀ ਸੁਖਣਾ ਲਈ ਇਕ ਤਕੜੀ ਰਕਮ ਲੰਗਰ ਲਈ ਗੁਰ ਚਰਨਾਂ ਵਿਚ ਰਖੀ।

ਉਸ ਦੇ ਕਹਿਣ ਤੇ ਮੈਂ ਤਸਦੀਕ ਕੀਤਾ ਕਿ ਠੀਕ ਹੀ ਡਾਕਟਰਾਂ ਨੇ ਉਸ ਦੇ ਲੜਕੇ ਦੀ ਨਜ਼ਰ ਵਾਪਸੀ ਤੋਂ ਜਵਾਬ ਦੇ ਦਿੱਤਾ ਸੀ ਤੇ ਇਹ ਠੀਕ ਸੀ ਕਿ ਉਨ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅਰਾਧਿਆ ਸੀ। ਉਨ੍ਹਾਂ ਦੀ ਅਰਦਾਸ ਫਲੀਭੂਤ ਹੋਈ। ਉਸ ਨੇ 'ਹਾਂ ਜੀ' ਕਹਿੰਦਿਆਂ ਆਪਣੇ ਪਤੀ ਤੋਂ ਵੀ 'ਹਾਂ' ਪੁਆਈ ਕਿ ਸੁਖਣਾਂ ਉਨ੍ਹਾਂ ਦੀ ਹੀ ਪੂਰਨ ਹੋਈ।

## 5 ਨਵੰਬਰ 1981, ਵੀਰਵਾਰ
## ਨਵੀਂ ਦਿੱਲੀ

ਸ੍ਰੀ ਸਤਿਗੁਰੂ ਜੀ ਕੱਲ 11 ਵਜੇ ਦੇ ਹੀ ਦਿੱਲੀ ਵਿਖੇ ਦਰਸ਼ਨ ਦੇ ਰਹੇ ਹਨ। ਅੱਜ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਵਾਰ ਰੂਪ ਵਿਚ ਕਰਦਿਆਂ ਦਿੱਲੀ ਦੇ ਨਾਮਧਾਰੀਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਦਰਸ਼ਨ ਕੀਤੇ। ਇਹ ਦਰਸ਼ਨ ਸ਼ਾਮ ਨਗਰ ਵਿਖੇ ਸੰਤ ਤਾਰਾ ਸਿੰਘ ਦੇ ਘਰ ਸ਼ਾਮਿਆਨਾ ਲਗੇ ਪੰਡਾਲ ਵਿਚ ਕੀਤੇ।

## ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ

ਮੈਨੂੰ ਕੱਲ੍ਹ ਦਾ ਹੀ ਸੁਨੇਹਾ ਮਿਲਿਆ ਹੋਇਆ ਸੀ ਕਿ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਅਤੇ ਦਿੱਲੀ ਦੇ ਨਾਮਧਾਰੀਆਂ ਵਲੋਂ ਉਦਮ ਨਾਲ ਮਾਨ ਸਰੋਵਰ ਗਾਰਡਨ ਵਿਚ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੇ ਉਦਘਾਟਨ ਸਮੇਂ ਪਹੁੰਚਾਂ। ਇਸ ਦਾ ਆਰੰਭ ਸਤਿਗੁਰੂ ਜੀ ਨੇ ਸਵੇਰੇ ਸਵੇਰੇ ਕਰਨਾ ਹੈ। ਇਸ ਲਈ ਮੈਨੂੰ ਲੈਣ ਸੰਤ ਬਲਵੰਤ ਸਿੰਘ ਬਾਲੀ ਨਗਰ ਦੇ ਲੜਕੇ ਸ. ਚਰਨਜੀਤ ਸਿੰਘ ਆ ਗਏ। ਅਸੀਂ ਪਰਵਾਰ ਦੇ ਸਾਰੇ ਜੀ, ਬਿਨਾ ਮੇਰੀ ਪਤਨੀ ਤੋਂ, 6.30 ਵਜੇ ਸਕੂਲ ਪੰਡਾਲ ਵਿਚ ਪਹੁੰਚੇ।

ਰਿੰਗ ਰੋਡ ਤੋਂ ਉਤਰਦਿਆਂ ਹੀ, ਸੁਆਗਤ ਹਿਤ, ਲਾਲ ਕੇਰੀ ਦੀ ਵਿਛਾਈ ਤੇ ਦੁਪਾਸੇ ਕਲੀ-ਚਿੱਟੀਆਂ ਲਾਈਨਾਂ ਸਕੂਲ ਬਿਲਡਿੰਗ ਤਕ ਪਹੁੰਚਦੀਆਂ ਨਜ਼ਰ

ਪਈਆਂ । ਸਾਹਮਣੇ ਕੇਂਦਰ 'ਚੋਂ', ਉੱਚਾ ਸੁਪ੍ਰਬੰਧਤ ਪੰਡਾਲ ਸੀ । ਇਹ ਸਕੂਲ ਗੇਟ ਦੇ ਐਨ ਸਾਹਵੇਂ ਸੀ । ਸਕੂਲ ਦੇ ਹੈੱਡ ਮਾਸਟਰ, ਤੇ ਸਟਾਫ਼ ਦਾ ਕਮਰਾ, ਬੱਚਿਆਂ ਦੀਆਂ ਦੋ ਕੇ. ਜੀ. ਜਮਾਤਾਂ ਲਈ ਸੁਸਜਿਤ ਸੀ ।

ਸਕੂਲ ਦੀ ਮੁਖੀ ਬੀਬੀ ਬੇਅੰਤ ਕੌਰ (ਟ੍ਰਿਪਲ ਐਮ. ਏ.) ਸਪੁਤਨੀ ਸ. ਸੰਤ ਸਿੰਘ ਰਾਜੌਰੀ ਗਾਰਡਨ, ਸੰਤ ਬਲਵੰਤ ਸਿੰਘ-ਪਰਵਾਰ ਬਾਲੀ ਨਗਰ, ਸੰਤ ਜੋਗਾ ਸਿੰਘ ਪਧਾਣਾ ਆਦਿ ਹਰ ਪਰਕਾਰ ਦੀਆ ਤਿਆਰੀਆਂ ਵਿਚ ਜੁਟੇ ਹੋਏ ਸਨ ।

ਸ੍ਰੀ ਸਤਿਗੁਰੂ ਜੀ 7 ਵਜੇ ਆਪਣੇ ਸੇਵਕਾਂ ਸੰਤ ਮਹਿੰਦਰ ਸਿੰਘ ਪੂਰਬਾ, ਸਕੱਤਰ ਸੰਤ ਤਰਸੇਮ ਸਿੰਘ, ਬਲਦੇਵ ਸਿੰਘ ਆਦਿ ਨਾਲ ਮੰਚ ਉਤੇ ਆ ਬਿਰਾਜੇ । ਠਾਕੁਰ ਸ਼ਮਸ਼ੇਰ ਸਿੰਘ ਵੀ ਉਪਸਥਿਤ ਸਨ । ਸਾਹਮਣੇ ਦੇ ਮੰਚ ਉਤੇ ਸੰਤ ਹਰਭਜਨ ਸਿੰਘ-ਗੁਰਦੇਵ ਸਿੰਘ-ਸੁਖਦੇਵ ਸਿੰਘ ਆਦਿ ਕੀਰਤਨ 'ਨਾਮ ਜਪਤ ਸੁਖ ਪਾਇਆ' ਕਰ ਰਹੇ ਸਨ । ਸਤਿਗੁਰੂ ਜੀ ਸੰਤ ਅਵਤਾਰ ਸਿੰਘ ਰਮੇਸ਼ ਨਗਰ ਦੁਆਰਾ ਬਣਾਏ ਗਏ ਦਿਲਰੁਬਾ ਨਾਲ ਸਾਥ ਦੇਣ ਦੀ ਕਿਰਪਾ ਕੀਤੀ ।

ਖਾਸ ਵਿਅਕਤੀਆਂ ਹਾਜ਼ਰ ਸਨ : ਸੇਠ ਤਰਲੋਕ ਸਿੰਘ ਪਰਵਾਰ ਸਮੇਤ, ਸੇਠ ਪਿਆਰਾ ਸਿੰਘ ਪ੍ਰਧਾਨ ਨਾਮਧਾਰੀ ਸੰਗਤ ਬੈਂਕੋਕ, ਸ. ਰਣਜੀਤ ਸਿੰਘ ਬੈਂਕੋਕ, ਮਾ: ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ, ਸ. ਸੁਰਿੰਦਰ ਸਿੰਘ ਮਨਚੰਦਾ, ਸ. ਸੋਹਣ ਸਿੰਘ ਸੰਧੂ ਮੈਂਬਰ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਪ੍ਰਿੰਸੀਪਲ ਹਰਭਜਨ ਸਿੰਘ ਗੁਰੂ ਹਰਿਕ੍ਰਿਸ਼ਨ ਪਬਲਿਕ ਸਕੂਲ, ਸ਼੍ਰੀ ਜਗਦੀਸ਼ ਟਾਈਟਲਰ ਐਮ. ਪੀ., ਸ੍ਰੀ ਸੱਜਨ ਕੁਮਾਰ ਐਮ. ਪੀ., ਸ. ਸੁਲਖਣ ਸਿੰਘ ਸੂਰ, ਸ. ਫੌਜਾ ਸਿੰਘ ਮੈਂਬਰ ਦਿੱਲੀ ਸਿੱਖ ਗੁ: ਪ੍ਰਬੰਧਕ ਕਮੇਟੀ ।

ਪੂਰੇ 7.30 ਵਜੇ ਸਵੇਰੇ ਤਕਰੀਰਾਂ ਦਾ ਸਿਲਸਿਲਾ ਆਰੰਭ ਹੋਇਆ । ਪੰਡਾਲ ਸੰਗਤ ਨਾਲ ਭਰਪੂਰ ਸੀ । ਮੈਨੂੰ ਆਗਿਆ ਹੋਈ ਕਿ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੀ ਆਰੰਭਕ ਜਾਣਕਾਰੀ ਦਿਆਂ । ਮੈਥੋਂ 20 ਕੁ ਮਿੰਟ ਲਗ ਗਏ । ਉਪ੍ਰੰਤ ਸ੍ਰੀ ਸੱਜਨ ਕੁਮਾਰ ਐਮ. ਪੀ. ਮੰਚ ਉਤੇ ਸਕੂਲ ਬਿਲਡਿੰਗ ਦੀ ਮੁਬਾਰਕਬਾਦ ਦਿੱਤੀ, ਤੀਜੇ ਥਾਂ ਸ਼੍ਰੀ ਜਗਦੀਸ਼ ਟਾਈਟਲਰ ਐਮ. ਪੀ. ਨੇ ਆਪਣੇ ਸਕੂਲਾਂ ਦੇ ਅਨੁਭਵ ਸੁਣਾਦਿਆਂ ਇਸ ਸਕੂਲ ਲਈ ਸ਼ੁਭ ਕਾਮਨਾਵਾਂ ਪਰਗਟ ਕੀਤੀਆਂ ਅਤੇ ਰਾਇ ਦਿੱਤੀ ਕਿ ਸਕੂਲ ਵਿਚ ਪਹਿਲਾਂ ਦੋ ਜਮਾਤਾਂ ਹੀ ਤੋਰੀਆਂ ਜਾਣ ਅਤੇ ਫੇਰ 3-4 ਅਤੇ ਜਦੋਂ ਜਮਾਤਾਂ ਪੰਜ ਹੋ ਜਾਣ ਤਾਂ ਸਕੂਲ ਬੋਰਡ ਨਾਲ ਸੰਬੰਧਤ ਕੀਤਾ ਜਾਵੇ ਅਤੇ ਹੋਰ ਜ਼ਮੀਨ ਲੈਣ ਲਈ ਦਰਖਾਸਤ ਦਿੱਤੀ ਜਾਵੇ । ਫਿਰ ਸਕੂਲ ਨੂੰ ਕਾਲਿਜ ਤਕ ਖੜਿਆ ਜਾਵੇ । ਅਸੀਂ ਹਰ ਪਰਕਾਰ ਦੀ ਮਦਦ ਕਰਾਂਗੇ । ਅਤੇ ਆਸ ਕੀਤੀ ਜਾ ਸਕਦੀ ਹੈ ਕਿ ਸਤਿਗੁਰੂ ਜੀ ਦੀ ਛੱਤਰ ਛਾਇਆ ਹੇਠ ਸਕੂਲ ਚੜ੍ਹਦੀਆਂ ਕਲਾਂ ਵਿਚ ਜਾਵੇਗਾ ।

ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਦੀ ਗੈਰ ਹਾਜ਼ਰੀ ਰੜਕ ਰਹੀ ਸੀ ਪਰ ਉਹ ਯੂ. ਐਨ. ਓ. ਵਿਚ ਭਾਰਤ ਦੀ ਨੁਮਾਇੰਦਗੀ ਕਰ ਰਹੇ ਸਨ ।

ਇਸ ਅਵਸਰ ਤੇ ਸੰਤ ਬਲਵੰਤ ਸਿੰਘ ਬਾਲੀ ਨਗਰ ਨੇ ਇਕ ਥਾਲ ਵਿਚ ਮਾਇਆ ਬਾਦਾਮ ਆਦਿ ਰਖ ਉਪਰ ਰੁਮਾਲ ਪਾ ਕੇ ਸਤਿਗੁਰੂ ਜੀ ਦੀ ਭੇਟਾ ਰਖਿਆ ।

ਉਪ੍ਰੰਤ ਸਤਿਗੁਰੂ ਜੀ ਨੇ ਆਪ ਕਿਰਪਾ ਕੀਤੀ। ਆਪ ਜੀ ਨੇ ਮੇਰੇ 'ਅੰਗਰੇਜ਼ੀਅਤ' ਦੇ ਖਿਲਾਫ਼ ਕਥਨ ਤੋਂ, ਸ੍ਰੀ ਟਾਈਟਲਰ ਵਲੋਂ ਇਸ ਦੀ ਵਕਾਲਤ ਵਿਚ ਆਖੇ ਚੰਦ ਸ਼ਬਦਾਂ ਦਾ ਜਵਾਬ ਦਿੰਦਿਆਂ 15 ਕੁ ਮਿੰਟ ਦੇ ਆਪਣੇ ਕਿਰਪਾ ਪੂਰਣ ਭਾਸ਼ਣ ਵਿਚ ਤਾਲੀਮੀ ਲੋੜਾਂ ਲਈ ਹੋਰ ਵਿਚਾਰ ਵੀ ਵਿਅਕਤ ਕੀਤੇ।

ਸੰਤ ਪੁਰਖਾ ਦੁਆਰਾ ਉਦਘਾਟਨੀ ਅਰਦਾਸ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਸਕੂਲ ਬਿਲਡਿੰਗ ਦਾ ਫੀਤਾ ਕਟਕੇ ਵਿਧੀਵਤ ਉਦਘਾਟਨ ਕਰ ਦਿੱਤਾ।

ਫਿਰ ਸ੍ਰੀ ਜਗਦੀਸ਼ ਟਾਈਟਲਰ, ਸ੍ਰੀ ਸੱਜਨ ਕੁਮਾਰ ਤੇ ਸ. ਸੰਘਾ ਨੂੰ ਨਾਲ ਲੈ ਕੇ ਮੈਨੇਜਮੈਂਟ ਦਾ ਕਮਰਾ ਵਿਖਾ, ਸਤਿਗੁਰੂ ਜੀ ਪਹਿਲੀ ਜਮਾਤ ਵਿਚ। ਆਏ ਛੋਟੇ ਛੋਟੇ ਨਾਮਧਾਰੀ ਪੁਸ਼ਾਕਾਂ ਵਾਲੇ ਬੱਚਿਆਂ ਨੂੰ (ਇਹ ਪੁਸ਼ਾਕ ਸਕੂਲ ਦਾ ਵਿਧਾਨ ਹੈ।) ਆਪ ਬੱਚਿਆਂ ਨੂੰ ਪੁਸਤਕਾਂ ਪੈਨਸਲਾਂ ਆਦਿ ਦੇ ਪੈਕਟ ਬਖਸ਼ਣ ਦੀ ਕਿਰਪਾ ਕੀਤੀ। ਸਾਰੇ ਕਮਰਿਆਂ ਵਿਚ ਚਰਨ ਪੁਆਂਦਿਆਂ ਅੰਤਮ ਤੇ ਪ੍ਰਿੰਸੀਪਲ ਦੇ ਕਮਰੇ ਵਿਚ ਪਈ ਵਿਜ਼ਿਟਰਜ਼ ਬੁਕ ਤੇ ਸ੍ਰੀ ਹਸਤ ਕੰਵਲਾਂ ਨਾਲ ਕੁਝ ਲਿਖਿਆ। ਅਤੇ ਫਿਰ ਕੋਠੀ ਪੂਸਾ ਰੋਡ ਨੂੰ ਪਧਾਰੇ।

ਦੀਵਾਨ ਵਿਚ ਦਰਸ਼ਨ ਦੇਣ ਸਮੇਂ ਸਤਿਗੁਰੂ ਜੀ ਨੇ ਮੈਨੂੰ ਪਾਸ ਬੁਲਾਇਆ ਤੇ ਫ਼ਰਮਾਇਆ: ਫੇਰ ਸਮਾ ਨਹੀਂ ਮਿਲ ਸਕਣਾ ਗੱਲ ਕਰਨ ਦਾ। ਸੁਣਿਐਂ ਤਬੀਅਤ ਖ਼ਰਾਬ ਹੋ ਗਈ ਸੀ। ਕਿਸੇ ਦੱਸਿਆ ਕਿ ਤੁਸੀਂ ਆਏ ਹੋਏ ਹੋ। ਮੈਂ ਕਹਿੰਦਾ ਸਾਂ, ਸੁਣ ਕੇ ਉਹ ਆਪ ਆਏ ਹਨ। ਸੁਣ ਕੇ ਤਾਂ ਉਹ ਆਏ ਬਿਨਾ ਨਹੀਂ ਰਹਿ ਸਕਦੇ। ਰਾਜ਼ੀ ਹੋਣ ਸਹੀ। ਰਾਤ ਤਕ ਪਤਾ ਚਲ ਗਿਆ ਕਿ ਕਾਫੀ ਢਿਲੇ ਮੱਠੇ ਹੋ। ਬੜਾ ਚੰਗਾ ਹੋਇਆ ਤੁਸੀਂ ਆ ਗਏ।

## ਸੂਬਾ ਜੀ ਨਹੀਂ ਰਹੇ!

ਅਤੇ ਨਾਲ ਹੀ ਸਤਿਗੁਰੂ ਜੀ ਨੇ ਦੱਸਿਆ: ਅੱਜ ਸਵੇਰੇ ਸਵਰਨ ਸਿੰਘ ਸੋਖੀ (ਨਾਮਧਾਰੀ ਸੰਗਤ ਨੈਰੋਬੀ ਦਾ ਪ੍ਰਧਾਨ) ਦਾ ਫ਼ੋਨ ਮਿਲਿਆ ਕਿ ਸੂਬਾ (ਦਰਸ਼ਨ ਸਿੰਘ) ਜੀ ਚੜ੍ਹਾਈ ਕਰ ਗਏ ਹਨ। ਭਾਣਾ ਪਰਮੇਸ਼ਰ ਦਾ! ਸਭ ਨੂੰ ਤਿਆਰ ਹੋਣ ਦਾ ਵਕਤ ਮਿਲ ਗਿਆ।

ਸਤਨਾਮ ਸਿੰਘ (ਸਕੱਤਰ ਸੰਗਤ ਅਤੇ ਸਪੁੱਤਰ ਸੂਬਾ ਜੀ) ਦਾ ਫੋਨ ਮਿਲਿਆ ਤਾਂ ਵੀ ਦੀਨ ਦਿਆਲ ਜੀ ਨੇ ਤਕੜੇ ਹੋ ਕੇ ਰਹਿਣ ਦੀ ਪ੍ਰੇਰਨਾ ਦਿੱਤੀ। ਪਰ ਜਦੋਂ ਸੂਬਾ ਜੀ ਦੀ ਸੁਪਤਨੀ ਬੀਬੀ ਹਰਜੀਤ ਕੌਰ ਨੇ ਫੋਨ ਤੇ ਗੱਲ ਕੀਤੀ ਤਾਂ ਉਸ ਦਾ ਗੱਚ ਭਰਿਆ ਹੋਇਆ ਸੀ। ਸਤਿਗੁਰੂ ਜੀ ਨੇ ਉਸ ਨੂੰ ਮਨ ਕਰਕੇ ਤਕੜਿਆਂ ਕੀਤਾ 'ਕਿ ਸੰਤ ਮੂਏ ਕਿਆ ਰੋਈਐ ਜੋ ਆਪਨੇ ਗ੍ਰਿਹਿ ਜਾਇ।' ਪ੍ਰਧਾਨ ਸੋਖੀ ਨੇ ਸੂਬਾ ਜੀ ਦੇ ਗੁਜ਼ਰਨ ਦਾ ਭਾਵੇਂ ਜ਼ੋਰ ਨਾਲ ਜ਼ਿਕਰ ਕੀਤਾ ਸੀ। ਸਤਿਗੁਰੂ ਜੀ ਨੇ 'ਰਜ਼ਾ' ਵਲ ਹੀ ਸੁਦੀ ਸੇਧੀ ਰਖਣ ਲਈ ਯਾਦ ਕਰਵਾਇਆ ਅਤੇ ਨਾਲ ਹੀ ਦੱਸਿਆ: ਸੂਬਾ ਜੀ ਜਦੋਂ ਨਾਮਧਾਰੀ ਸਮਾਜ ਵਿਚ ਆਏ ਸਨ, ਓਦੋਂ ਟੇਢੀ ਪੱਗ ਬੰਨ੍ਹਦੇ ਸਨ, ਜਿਉਂ-ਜਿਉਂ ਅਗਾਹ ਵਧਣ ਲਗੇ ਤਿਉਂ ਤਿਉਂ ਹਰਦਿਲ ਅਜ਼ੀਜ਼ ਹੁੰਦੇ ਗਏ ਅਤੇ ਅੱਜ

ਉਹ ਕਿਥੇ ਸਨ, ਹਰ ਕੋਈ ਜਾਣਦਾ ਹੈ। ਸਾਨੂੰ ਉਨ੍ਹਾਂ ਦਾ ਬਹੁਤ ਘਾਟਾ ਪਿਆ ਹੈ। ਪਰਵਾਰ ਦਾ ਤਾਂ ਇਕ ਮੁਖੀ ਮੈਂਬਰ ਹੀ ਗਿਆ ਹੈ। ਉਨ੍ਹਾਂ ਦਾ ਕੰਮ ਤਾਂ ਬੱਚਿਆਂ ਪਹਿਲਾਂ ਹੀ ਸੰਭਾਲਿਆ ਹੋਇਆ ਹੈ। ਬੱਚਿਆਂ ਵਿਚ ਸਾਡੇ ਪਾਸ ਉਹ ਥਾਂ ਲੈਣ ਵਾਲਾ ਕੋਈ ਨਹੀਂ ਜਾਪਦਾ।

ਸਤਿਗੁਰੂ ਜੀ ਨੇ ਇਹ ਵੀ ਜ਼ਿਕਰ ਕੀਤਾ ਕਿ ਆਪ 11 ਜਾਂ 12 ਨਵੰਬਰ ਨੂੰ ਨੈਰੋਬੀ ਜਾਣਗੇ।

## ਰੱਲ ਨਿਰਤ ਸਭਾ ਦੀ

ਰਾਤੀਂ ਸੱਚੇ ਪਾਤਸ਼ਾਹ ਜੀ ਭਾਰਤੀ ਕਲਾ ਕੇਂਦਰ ਵਲੋਂ, ਜਿਸ ਦੀ ਪ੍ਰਬੰਧਕਾ ਬੀਬੀ ਸੁਮਿਤ੍ਰਾ ਸ੍ਰੀ ਮਤੀ ਚੜ੍ਹਤ ਰਾਮ ਡੀ. ਸੀ. ਐਮ. ਹੈ, ਸ਼ੰਭੂ ਮਹਾਰਾਜ ਦੀ ਸਿਮ੍ਰਤੀ ਵਿਚ ਕੀਤੇ ਜਾ ਰਹੇ ਦੋ ਦਿਨਾਂ ਨਿਰਤ ਸੰਗੀਤ ਫੰਕਸ਼ਨ ਵਿਚ ਭਾਗ ਲੈਣ ਹਿਤ, ਕਮਾਨੀ ਹਾਲ ਵਿਚ ਪਧਾਰੇ, ਜਿਥੇ ਗੁਰਦੇਵ ਸਿੰਘ-ਹਰਭਜਨ ਸਿੰਘ ਹੁਰਾਂ ਮੁਨਾਸਬ ਸੁਆਗਤ ਸਤਿਕਾਰ ਸਹਿਤ ਆਪ ਨੂੰ ਸਥਾਨ ਗ੍ਰਹਿਣ ਕਰਨ ਦੀ ਬੇਨਤੀ ਕੀਤੀ। ਇਸ ਅਵਸਰ ਤੇ ਅਨੇਕਾਂ ਗੁਣੀ ਕਲਾਕਾਰਾਂ ਤੇ ਸੰਗੀਤ ਆਯੋਜਕਾਂ ਨਾਲ ਮੇਲ ਮੁਲਾਕਾਤਾਂ ਹੋਈਆਂ। ਹਾਲ ਵਿਚ ਤਿਲ ਧਰਨ ਨੂੰ ਥਾਂ ਨਹੀਂ ਸੀ।

## ਸੰਤ ਖਜ਼ਾਨ ਸਿੰਘ ਖਾਰਾ ਦਾ ਭੋਗ

ਗੁਰਦੇਵ ਸਿੰਘ ਸਰੋਦ ਨਾਲ ਮੈਂ ਸੰਤ ਖਜ਼ਾਨ ਸਿੰਘ ਖਾਰਾ, ਜਿਨ੍ਹਾਂ ਦਾ ਪਿਛਲੇ ਦਿਨੀਂ ਭੈਣੀ ਸਾਹਿਬ ਮੇਲੇ ਤੇ ਸਰੀਰ ਸ਼ਾਂਤ ਹੋਇਆ ਸੀ, ਹੁਣ ਉਨ੍ਹਾਂ ਦੇ ਪਰਵਾਰ ਤੇ ਭਰਾਵਾਂ ਵਲੋਂ ਰਖਵਾਏ ਗਏ ਪਾਠ ਦੇ ਭੋਗ ਸਮੇਂ ਨਾਮਧਾਰੀ ਕਾਲੋਨੀ ਗਿਆ ਪਰ, ਕਾਲੋਨੀਓਂ (ਨਾਲੇ ਤੋਂ) ਦੂਜੇ ਘਰ ਪਾਰਕ ਵਿਚ ਸੁੰਦਰ ਪੰਡਾਲ ਵਿਚ ਦੀਵਾਨ ਲਗਾ ਹੋਇਆ ਸੀ। ਜਥੇਦਾਰ ਗੁਰਦੀਪ ਸਿੰਘ ਸਰੋਤਿਆਂ ਨੂੰ ਨਿਹਾਲ ਕਰ ਰਹੇ ਸਨ। 2.30 ਵਜੇ ਦੁਪਹਿਰ ਤਕ ਸ੍ਰੀ ਸਤਿਗੁਰੂ ਜੀ ਵੀ ਪਹੁੰਚ ਗਏ। ਜਿਵੇਂ ਸਾਰੀ ਦੁਨੀਆਂ ਦੀ ਸ਼ੋਭਾ ਆ ਗਈ। ਸੰਗਤ ਦੀ ਭਰਪੂਰਤਾ ਦਾ ਕੋਈ ਅੰਤ ਨਹੀਂ ਸੀ।

ਸ੍ਰੀ ਮਾਤਾ ਜੀ ਵੀ ਆਪਣੇ ਸਤਿਕਾਰੇ ਸੇਵਕ ਦੀ ਯਾਦ ਵਿਚ ਉਚੇਚਿਆਂ ਆਏ ਸਨ। ਸਿਮ੍ਰਤੀ ਮੰਦਰ ਦੀ ਉਸਾਰੀ ਸਮੇਂ ਬਹੁਤਾ ਵਾਹ ਮਾਤਾ ਜੀ ਦਾ ਸੰਤ ਖਜ਼ਾਨ ਸਿੰਘ ਨਾਲ ਹੀ ਪੈਂਦਾ ਸੀ।

ਸਤਿਗੁਰੂ ਜੀ ਦੇ ਆਸਣ ਸੁਸ਼ੋਭਤ ਹੁੰਦਿਆਂ ਹੀ ਇਕ ਘੰਟਾ ਨਾਮ ਸਿਮਰਨ ਦੀ ਅਰਦਾਸ ਹੋ ਗਈ। ਕੰਨੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕਥਾ-ਸ਼ਬਦ ਪੈਣ ਲਗੇ। ਸੰਗਤਾਂ ਮੱਥਾ ਟੇਕੀ ਜਾਣ। 20 ਮਿੰਟ, ਸਮਾਪਤੀ ਤੋਂ ਪਹਿਲਾਂ ਕੜਾਹ ਪ੍ਰਸ਼ਾਦ ਅਤੇ ਆਦਿ ਗ੍ਰੰਥ ਜੀ ਦੀ ਬੀੜ ਲੈ ਆਂਦੀ ਗਈ। ਅਤੇ ਸੰਤ ਦਸਵਿੰਦਰ ਸਿੰਘ, ਪੰ: ਹਰਭਜਨ ਸਿੰਘ (ਭੱਲਾਂ) ਹੁਰਾਂ ਨਾਵੇਂ ਮਹਲ ਦੇ ਸਲੋਕ ਪੜ੍ਹਨੇ ਸ਼ੁਰੂ ਕਰ ਦਿੱਤੇ। 3.25 ਤੇ ਸਲੋਕਾਂ ਦੇ ਜਾਰੀ ਰਹਿੰਦਿਆਂ ਹੀ, ਸੰਤ ਗਿਆਨ ਸਿੰਘ (ਵਡੇ ਭਾਈ) ਅਤੇ ਪਰਵਾਰ ਨੇ ਮਿਲਕੇ ਸੰਤ ਖਜ਼ਾਨ ਸਿੰਘ ਜੀ ਨਮਿਤ ਮਾਇਆ, ਬਸਤਰ, ਬਿਸਤਰ ਤੇ

ਬਰਤਨ, ਫਲ ਅਤੇ ਹੋਰ ਸਮਗਰੀ ਭੇਟਾ ਧਰੀ ।

ਪੂਰਥਾ ਦੀ ਅਰਦਾਸ ਤੋਂ ਪਤਾ ਲਗਾ ਕਿ ਇਕ ਹੋਰ ਸਰੀਰ ਦਾ ਵੀ ਭੋਗ ਪਿਆ ਹੈ, ਅਰਥਾਤ ਦੋ ਪਾਠਾਂ ਦੇ ਭੋਗ ਪਏ ।

## ਮਾਇਆ ਕਿਸਨੂੰ ਦਿਓ !

ਪ੍ਰਬੰਧ ਸੰਬੰਧੀ ਆਪਣੇ ਸਕੱਤਰ ਤਰਸੇਮ ਸਿੰਘ ਨਾਲ ਬਚਨ ਕਰ ਹਟੇ ਤਾਂ ਚੌਰੀ ਕਰਦੇ ਵਯੋਵ੍ਰਿਧ ਸੂਬਾ ਗੰਡਾ ਸਿੰਘ ਜੀ ਨੇ, ਹੱਥ ਵਿਚ ਇਕ ਕਾਪੀ ਅਤੇ ਰਕਮ ਲੈ ਕੇ ਬੇਨਤੀ ਕੀਤੀ : ਦੀਨ ਦਿਆਲ ਮੇਰੇ ਪਾਸ ਸੰਗਤ ਵਲੋਂ ਵਰਨੀਆਂ ਦੀ ਮਾਇਆ ਹੈ, ਮਾਤਾ ਜੀ ਨੂੰ ਦੇ ਦਿਆਂ ?

"ਨਹੀਂ, ਤਰਸੇਮ ਸਿੰਘ ਨੂੰ ਦਿਓ !"

ਥੋੜ੍ਹੇ ਚਿਰ ਪਿਛੋਂ 400 ਤੋਂ ਵੱਧ ਬਣਦੀ ਰਕਮ ਤਰਸੇਮ ਸਿੰਘ ਦੇ ਹਵਾਲੇ ਕਰ ਕੇ ਦਸਤਖਤ ਲੈ ਲਏ ।

ਮੋਹਣ-ਸੁਖਦੇਵ-ਬਲਜੀਤ ਸਿੰਘ ਸੰਤ ਹਰਭਜਨ ਸਿੰਘ ਰਾਗੀ ਨਾਲ ਬੈਠ ਕੇ ਕੀਰਤਨ ਕੀਤਾ, 'ਹਰਿ ਗੁਣ ਗਾਇ ਮਨਾ ਸਤਿਗੁਰ ਸੇਵਿ ਪਿਆਰੁ ।' ਤਿੰਨ ਚਾਰ ਵਾਰ 'ਪਿਆਰ' ਸੁਣ ਕੇ ਸਤਿਗੁਰੂ ਜੀ ਨੇ ਉਚੀ ਸਾਰੀ 'ਪਿਆਰ' ਆਖਿਆ, ਮਤਲਬ ਸੀ ਕਿ ਉਸਤਾਦ ਪਿਆਰਾ ਸਿੰਘ ਹੋਰੀਂ ਵੀ ਆ ਗਏ ਹਨ ।

ਸ਼ਬਦ ਸਮਾਪਤੀ ਤੇ ਅਰਦਾਸ ਪਿਛੋਂ ਦੀਨ ਦਿਆਲ ਜੀ ਸੰਤ ਖਚਾਨ ਸਿੰਘ ਖਾਰਾ ਅਤੇ ਇਨ੍ਹਾਂ ਦੇ ਵਡੇ ਭਾਈ ਸੰਤ ਗਿਆਨ ਸਿੰਘ ਘਰ ਪਹਿਲਾਂ ਕੀਤੀ ਬੇਨਤੀ ਕਾਰਨ, ਚਰਨ ਪਾਉਣ ਪਧਾਰੇ । ਇਕ ਬੀਬੀ ਦੇ ਘਰ ਹੋਰ ਵੀ ਚਰਨ ਪਾ ਕੇ ਸਤਿਗੁਰੂ ਜੀ ਪਹਿਲਾਂ ਕੋਠੀ ਪੂਸਾ ਰੋਡ ਅਤੇ ਫਿਰ ਸੇਠ ਤਰਲੋਕ ਸਿੰਘ ਦੇ ਫਾਰਮ ਤੇ ਪਧਾਰੇ । ਮੈਂ ਤਾਂ ਸਰੀਰ ਕਮਜ਼ੋਰ ਹੋਣ ਕਾਰਨ ਘਰ ਪਰਤ ਆਇਆ ।

## ਉਸਤਾਦ ਅਮਜਦ ਨੂੰ ਸੁਣਿਆ

ਮੇਰੇ ਵੱਡੇ ਸਪੁੱਤਰ ਮਨਧੀਰ ਸਿੰਘ ਨੇ ਦੱਸਿਆ ਕਿ ਸਤਿਗੁਰੂ ਜੀ ਅੱਜ ਦੀ ਰਾਗ ਸਭਾ ਸੁਣਨ ਕਮਾਨੀ ਆਡੀਟੋਰੀਅਮ ਵਿਖੇ ਪਧਾਰੇ । ਅੱਜ ਉਸਤਾਦ ਅਮਜਦ ਅਲੀ ਦੀ ਸਰੋਦ ਨੂੰ ਸੁਣਿਆ ਜਿਸ ਬਾਰੇ ਗੁਰਦੇਵ ਸਿੰਘ ਸਰੋਦ ਦੀ ਵੀ ਅਰਜ਼ ਸੀ । ਪ੍ਰੋਗਰਾਮ ਬੇਨਜ਼ੀਰ ਰਿਹਾ ।

### 6 ਨਵੰਬਰ 1981, ਸ਼ੁਕਰਵਾਰ
### ਨਵੀਂ ਦਿੱਲੀ

## ਸ. ਸੁਲਖਣ ਸਿੰਘ ਰੱਬ ਵਲ

ਅੱਜ ਮੈਂ ਅਤੇ ਛੋਟੀ ਪੁੱਤਰੀ ਜਸਕਿਰਨ ਨਾਮਧਾਰੀ ਕਾਲੋਨੀ ਵਿਖੇ ਸੰਤ ਸੁਲਖਣ ਸਿੰਘ-ਪਰਵਾਰ ਦੇ ਘਰ ਆਸਾ ਦੀ ਵਾਰ ਅਤੇ ਸਤਿਗੁਰੂ ਜੀ ਦੇ ਦਰਸ਼ਨ ਹਿਤ ਗਏ ।

ਘਰ ਮੂਹਰੇ ਦੀ ਸੜਕ ਖੂਬ ਸ਼ਿੰਗਾਰ ਸਵਾਰ ਕੇ ਪੰਡਾਲ ਦੀ ਸ਼ਕਲ ਵਿਚ ਸਜਾਈ ਗਈ ਸੀ। ਇਕ ਉਚੇ ਮੰਚ ਉਤੇ ਸ੍ਰੀ ਸਤਿਗੁਰੂ ਜੀ ਦੂਜੇ ਮੰਚ ਉਤੇ ਕੀਰਤਨਕਾਰ ਬੈਠੇ ਹੋਏ ਸਨ। ਸਤਿਗੁਰੂ ਜੀ ਦਿਲਰੁਬਾ ਵਜਾਂਦਿਆਂ ਕੀਰਤਨਕਾਰਾਂ ਦੀ ਅਗਵਾਈ ਕਰ ਰਹੇ ਸਨ।

ਬੀਬੀ ਮਹਿੰਦਰ ਕੌਰ ਗਿਆਨਣ ਸੰਤ ਸਤਨਾਮ ਸਿੰਘ ਦਿੱਲੀ ਦੀ ਸਹਾਇਤਾ ਨਾਲ ਇਕ ਵੱਡਾ ਸਾਰਾ ਪਲਾਸਟਿਕ ਲਿਫਾਫਾ ਲਿਆਏ, ਜਿਸ ਵਿਚ ਫੋਮ ਦੀ ਰਚਾਈ ਸੀ। ਸਤਿਗੁਰੂ ਜੀ ਦੀ ਸੇਵਾ ਵਿਖੇ ਹਾਜ਼ਰ ਹੋਏ, ਨਾਲ ਸਨ ਤ੍ਰੈ ਬੱਚੇ ਜਿਨ੍ਹਾਂ ਨੂੰ ਦਸਤਾਰਾਂ ਸਜਾਣੀਆਂ ਸਨ। ਸਤਿਗੁਰੂ ਜੀ ਨੇ ਸੂਬਾ ਗੰਡਾ ਸਿੰਘ ਜੀ ਵਲ ਇਸ਼ਾਰਾ ਕੀਤਾ ਜਿਨ੍ਹਾਂ ਨੇ ਬੱਚਿਆਂ ਦੇ ਸਿਰਾਂ ਤੇ ਦਸਤਾਰਾਂ ਸਜਾਈਆਂ।

ਰਾਗੀਆਂ ਵਾਲੇ ਪਾਸੇ ਸ. ਗੁਰਚਰਨ ਸਿੰਘ ਚੰਨੀ ਜੰਮੂ ਤੋਂ ਆਇਆ ਬੈਠਾ ਸੀ। ਇਕ ਬੀਬੀ ਰੰਗਦਾਰ ਕਪੜਿਆਂ ਵਾਲੀ ਸ਼ਾਇਦ ਆਪਣੇ ਪਿਤਾ ਨਾਲ ਆਈ ਕੀਰਤਨ ਸਮੇਂ ਮਿੱਠਾ-ਮਿੱਠਾ ਮੁਸਕਾਂਦੀ ਸਤਿਗੁਰੂ ਜੀ ਨੂੰ ਮੱਥਾ ਟੇਕਣ ਸਮੇਂ ਹੌਲੀ-ਹੌਲੀ ਚਾਰ ਚੁਆਨੀਆਂ ਕੇਰਦੀ, ਮਸਤਾਨਿਆਂ ਵਾਂਗ ਸਤਿਗੁਰੂ ਜੀ ਦੇ ਆਸਣ ਉਤੇ ਜਾ ਪਈ। ਸੇਵਕਾਂ ਧਿਆਨ ਨਾਲ ਉਠਾ ਕੇ ਲਾਂਭੇ ਕਰ ਦਿੱਤੀ, ਉਹ ਮਾਈਆਂ ਵਿਚ ਜਾ ਬੈਠੀ।

6.30 ਵਜੇ ਵਾਰ ਸਮਾਪਤ ਹੋਈ, ਸਤਿਗੁਰੂ ਜੀ ਉਠ ਕੇ ਘਰ ਦੇ ਅੰਦਰ ਚਲੇ ਗਏ, ਜਿਥੇ ਪਾਠੀ ਸਿੰਘ ਭੋਗ ਪਾਉਣ ਨੂੰ ਤਿਆਰ ਸਨ। ਭੋਗ ਪੈਣਾ ਸ਼ੁਰੂ ਹੋ ਗਿਆ। ਭੋਗ ਦੀ ਸਮਾਪਤੀ ਪਿਛੋਂ ਘਰ ਵਾਲਿਆਂ ਦੀ ਇੱਛਾ ਅਨੁਸਾਰ ਕਮਰੇ-ਕਮਰੇ ਵਿਚ ਚਰਨ ਪਾਏ।

ਆਸਾ ਦੀ ਵਾਰ ਸਮੇਂ ਇਹ ਸਰੀਰ ਵੀ ਹਾਜ਼ਰ ਸਨ : ਠਾਕੁਰ ਦਲੀਪ ਸਿੰਘ ਜੀ, ਸੇਠ ਤਰਲੋਕ ਸਿੰਘ, ਸੇਠ ਪਿਆਰਾ ਸਿੰਘ, ਸ. ਰਣਜੀਤ ਸਿੰਘ ਬੈਂਕੋਕ ਤੋਂ ਅਤੇ ਨਾਮਧਾਰੀ ਹਾਕੀ ਟੀਮ ਦਾ ਕੋਚ ਸ. ਗੁਰਦਿਆਲ ਸਿੰਘ ਪਨਿਹਾਰੀ ਅਤੇ ਮੈਨੇਜਰ ਫੌਜੀ ਸੰਤ ਹਰਬੰਸ ਸਿੰਘ ਸੰਤ ਨਗਰ। ਜਿਸਦਾ ਮਤਲਬ ਇਹ ਸੀ ਕਿ ਨਾਮਧਾਰੀ ਹਾਕੀ ਟੀਮ ਨਹਿਰੂ ਜੂਨੀਅਰ ਮੁਕਾਬਲਿਆਂ ਵਾਸਤੇ ਠਾਕੁਰ ਜੀ ਵੱਡਿਆਂ ਦੀ ਸਰਪ੍ਰਸਤੀ ਵਿਚ ਏਥੇ ਪਹੁੰਚ ਗਈ ਹੈ। ਇਹ ਹੁਣ 14 ਨਵੰਬਰ ਤਕ ਏਥੇ ਹਾਕੀ ਮੁਕਾਬਲਿਆਂ ਵਿਚ ਭਾਗ ਲਵੇਗੀ।

6.50 ਤੇ ਅਖੰਡ ਪਾਠ ਦਾ ਭੋਗ ਪਿਆ। ਇਸ ਸਮੇਂ ਘਰ ਵਾਲਿਆਂ ਸ੍ਰੀ ਸਤਿਗੁਰੂ ਜੀ ਵਾਸਤੇ ਭੇਟਾ ਸਮੱਗਰੀ ਮੱਥਾ ਟੇਕੀ ਅਤੇ ਜਲ ਪਾਨ ਵੀ ਕੀਤਾ ਸਤਿਗੁਰੂ ਜੀ ਨੇ। ਸਕੱਤਰ ਦੇ ਦਸਣ ਮੁਤਾਬਕ ਸਤਿਗੁਰੂ ਜੀ ਨੇ ਸਿੱਧਿਆਂ ਹੀ ਭੈਣੀ ਸਾਹਿਬ ਜਾਣਾ ਹੈ।

ਧਰਮਸਾਲਾ ਸਕੱਤਰ ਸੰਤ ਗੁਰਦੀਪ ਸਿੰਘ ਢੋਡਾ ਨੇ 14.11.81 ਬਾਰੇ ਐਲਾਨ ਕੀਤਾ ਕਿ ਇਸ ਦਿਨ ਏਥੇ ਅਨੰਦ ਕਾਰਜ ਹੋਣਗੇ। ਅਨੰਦ ਵਾਲਿਆਂ ਦੇ ਮਾਤਾ ਪਿਤਾ ਲਈ ਜ਼ਰੂਰੀ ਹੈ ਕਿ ਉਹ 8.11.81 ਨੂੰ ਲੜਕਿਆਂ ਵਾਲੇ ਧਰਮਸਾਲਾ ਵਿਖੇ ਅਤੇ ਲੜਕੀਆਂ ਵਾਲੇ ਬੀਬੀ ਹਰਬੰਸ ਕੌਰ ਢੋਡਾ ਦੇ ਘਰ ਇਕੱਤਰ ਹੋਣ। ਪਰਵਾਨਗੀ ਵਾਲਿਆਂ ਦੇ ਹੀ ਅਨੰਦ ਕਾਰਜ ਹੋਣਗੇ।

ਇਹ ਵੀ ਦੱਸਿਆ ਗਿਆ ਕਿ ਕੱਲ੍ਹ ਤੋਂ ਮੈਚ ਸ਼ੁਰੂ ਹਨ। ਰੇਲਵੇ ਸਟੇਸ਼ਨ ਪਾਸ ਕਰਨੈਲ ਸਿੰਘ ਸਟੇਡੀਅਮ ਵਿਖੇ 2.30 ਵਜੇ ਤੋਂ ਸ਼ੁਰੂ ਹੋਣਗੇ।

11.11.81 ਨੂੰ ਸਤਿਗੁਰੂ ਨਾਨਕ ਦੇਵ ਜੀ ਦਾ ਪੁਰਬ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਚ ਮਨਾਇਆ ਜਾਵੇਗਾ।

ਏਸੇ ਘਰੋਂ ਸਾਰੀ ਸੰਗਤ ਨੂੰ ਲੰਗਰ ਛਕਾਇਆ ਗਿਆ ਬੜੇ ਪ੍ਰੇਮ ਨਾਲ। ਸੰਗਤ ਵੀ ਹੁੰਮ ਹੁੰਮਾ ਕੇ ਆਈ ਸੀ।

ਜਾਂਦੇ ਹੋਇਆਂ ਸਤਿਗੁਰੂ ਜੀ ਨੇ ਇਕ ਦੋ ਘਰੀਂ ਚਰਨ ਪਾਏ। ਜਦੋਂ ਆਪ ਜੀ ਸੰਤ ਦਿਆਲ ਸਿੰਘ ਦੇ ਘਰੋਂ 1-C/7 ਨਿਕਲੇ ਤਾਂ ਮੈਂ ਸ੍ਰੀ ਅਮਰ ਭਾਰਤੀ ਦੀ ਭੈਣ ਬੀਬੀ ਪਾਰਬਤੀ ਨੂੰ ਮੱਥਾ ਟਿਕਾਇਆ ਅਤੇ ਨਾਲ ਹੀ ਅਰਜ ਕੀਤੀ, ਸੰਤ ਮੰਗਲ ਸਿੰਘ ਲਾਇਲਪੁਰੀ ਦਾ ਲੜਕਾ ਬਰਮ ਸਿੰਘ ਮਨਧੀਰ ਪ੍ਰਾਰਥੀ ਹੈ ਕਿ ਇਕ ਦਿਨ ਜਨਤਾ ਕਾਲੋਨੀ ਵਿਚ ਵੀ ਆਸਾ ਦੀ ਵਾਰ ਲਗੇ। ਆਪ ਮੁਸਕਰਾਏ : ਅੱਛਾ ! ਮਨਧੀਰ ਨੂੰ ਕਿਹੜੇ ਪਾਸਿਓਂ ਪਾਣੀ ਲਗਣ ਲਗਾ ਹੈ।

ਅਤੇ ਆਪ ਹਜ਼ੂਰੀ ਜਥੇ ਸਮੇਤ ਏਥੋਂ ਸਿਧੇ ਹੀ ਕਾਰ ਦੁਆਰਾ ਸ੍ਰੀ ਭੈਣੀ ਸਾਹਿਬ ਨੂੰ ਪ੍ਰਸਥਾਨ ਕਰ ਗਏ।

## ਸਕੂਲ ਪ੍ਰਬੰਧਕ ਕਮੇਟੀ

ਸ. ਸੁਲਖਣ ਸਿੰਘ ਮੈਨੂੰ ਘਰ ਛੱਡਣ ਆਏ। ਆਉਂਦਿਆਂ ਹੋਇਆਂ ਮੈਨੂੰ ਉਸ ਕਮੇਟੀ ਦੀ ਫਹਿਰਿਸਤ ਦਿੱਤੀ, ਜਿਸਨੂੰ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਨੂੰ ਚਲਾਣ ਦੀ ਜ਼ਿੰਮੇਵਾਰੀ ਬਖਸ਼ੀ ਗਈ ਹੈ। ਮੈਂ ਵੇਰਵੇ ਸਹਿਤ ਨੋਟ ਕਰਦਾ ਹਾਂ :

ਪ੍ਰੈਜ਼ੀਡੈਂਟ : 1. ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਰਾਜੌਰੀ ਗਾਰਡਨ
ਵਾਈਸ ਪ੍ਰੈਜ਼ੀਡੈਂਟ : 2. ਸ. ਸੁਲੱਖਣ ਸਿੰਘ ਤ੍ਰੀ ਨਗਰ, ਮੈਂਬਰ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ।
ਸੈਕ੍ਰੇਟਰੀ : 3. ਸ. ਦਲਬੀਰ ਸਿੰਘ, ਬਾਲੀ ਨਗਰ,
ਜਾਇੰਟ ਸੈਕ੍ਰੇਟਰੀ : 4. ਸ. ਸੁਖਦੇਵ ਸਿੰਘ ਬਾਲੀ ਨਗਰ,
ਕੈਸ਼ੀਅਰ : 5. ਸ. ਜੁਗਿੰਦਰ ਸਿੰਘ, ਜੈ ਸਨਜ਼, ਹਰੀ ਨਗਰ,
ਮੈਂਬਰ : 6. ਸੰਤ ਜੰਗਾ ਸਿੰਘ ਡੀ. ਐਮ. ਐਸ.
7. ਸੰਤ ਮਹਿੰਦਰ ਸਿੰਘ, ਬਾਲੀ ਨਗਰ
8. ਸੰਤ ਸਾਧਾ ਸਿੰਘ, ਜਾਜਲਵਾਲੀਆ, ਰਮੇਸ਼ ਨਗਰ
9. ਸ. ਕਿਸ਼ਨ ਸਿੰਘ, ਮਾਨਸਰੋਵਰ ਗਾਰਡਨ
10. ਸ. ਬਲਦੇਵ ਸਿੰਘ ਚਾਨਾ, ਨਾਮਧਾਰੀ ਕਾਲੋਨੀ
11. ਸੇਠ ਧਰਮ ਸਿੰਘ ਚਾਵਲਾ, ਪੂਸਾ ਰੋਡ,
12. ਪ੍ਰੋ: ਸੁਖਬੀਰ ਸਿੰਘ ਗੁਲਾਟੀ ਓਲਡ ਰੋਹਤਕ ਰੋਡ,
13. ਸ. ਸੇਵਾ ਸਿੰਘ ਨਾਮਧਾਰੀ ਏਜੰਸੀਜ਼
14. ਸ. ਸੰਤ ਸਿੰਘ ਮੈਨੇਜਰ ਭੇਲ, ਰਾਜੌਰੀ ਗਾਰਡਨ,

15. ਬੀਬੀ ਬੇਅੰਤ ਕੌਰ ਸੁਪਤਨੀ ਸ. ਸੰਤ ਸਿੰਘ

ਸ. ਸੁਲੱਖਣ ਸਿੰਘ ਨੇ ਬਹੁਤ ਸਾਰਾ ਸਮਾ ਮੇਰੇ ਨਾਲ ਬਿਤਾਇਆ ਅਤੇ ਬਹੁਤ ਕੁਝ ਸਾਂਝਾ ਕੀਤਾ।

## 8 ਨਵੰਬਰ 1981, ਐਤਵਾਰ
## ਨਵੀਂ ਦਿੱਲੀ

ਪਰਸੋਂ ਮੈਨੂੰ ਠਾਕੁਰ ਦਲੀਪ ਸਿੰਘ ਜੀ ਨੇ ਕਿਹਾ ਸੀ ਕਿ ਮੈਂ 7.11.81 ਨੂੰ ਕਰਨੈਲ ਸਿੰਘ ਸਟੇਡੀਅਮ ਵਿਚ ਪਹੁੰਚ ਕੇ ਆਪਣੇ ਅਖੀਂ ਜੀਵਨ ਨਗਰ ਟੀਮ ਦੇ ਕੰਮ ਨੂੰ ਵੇਖਾਂ। ਪਰ ਮੈਂ ਕੱਲ ਪੁਰਾਣੀ ਦਿੱਲੀ ਦੇ ਸਟੇਡੀਅਮ ਹਾਲ ਵਿਚ ਰਿਹਾ ਤੇ ਨਾਕਾਮ ਹੋ ਕੇ ਪਰਤਿਆ। ਏਥੇ ਲਾਜਪਤ ਰਾਇ ਮਾਰਕਿਟ ਵਿਚ ਨਾਮਧਾਰੀ ਕਲਾਥ ਇੰਪੋਰੀਅਮ ਵਾਲੇ ਖੁਰਾਣਿਆਂ ਨਾਲ ਮੁਲਾਕਾਤ ਕੀਤੀ।

ਸੰਤ ਗੁਰਬਖ਼ਸ਼ ਸਿੰਘ ਖੁਰਾਣਾ ਨੇ ਇਕ ਬੇਨਾਵੀਂ ਚਿੱਠੀ ਵਖਾਈ ਜਿਸ ਵਿਚ ਨਾਮਧਾਰੀਆਂ ਵਾਲੀ ਪਹਿਲੀ ਗੱਲ ਨਹੀਂ ਸੀ, ੧ ਓ ਸਤਿਗੁਰੂ ਰਾਮ ਸਿੰਘ ਸਹਾਇ। ਜਿਸ ਵਿਚ ਸਤਿਗੁਰੂ ਜੀ ਪ੍ਰਤੀ ਸੰਬੋਧਨ ਵਾਲੀ ਕੋਈ ਚੀਜ਼ ਨਹੀਂ ਸੀ ਪਰ ਪ੍ਰੇਰਣਾ ਦੀ ਕੋਸ਼ਿਸ਼ ਸੀ ਕਿ;

1. ਨਾਮਧਾਰੀਆਂ ਵਿਚ ਪਹਿਲਾਂ ਵਾਂਗ ਭਾਵਨਾ ਅਤੇ ਗਿਣਤੀ ਹੁਣ ਨਹੀਂ।
2. ਹੁਣ ਪੰਥ ਢਹਿੰਦੀ ਕਲਾ ਵਲ ਜਾ ਰਿਹਾ ਹੈ।
3. ਥਾਈਲੈਂਡ, ਡਾਲਟਨ ਗੰਜ ਤੇ ਦਿੱਲੀ ਦੇ ਪਰਮੁਖ ਨਾਮਧਾਰੀ ਪਿਛੇ ਹਟ ਰਹੇ ਹਨ।
4. ਦਿੱਲੀ ਦੇ ਕੁਝ ਨਾਂ ਗਿਣਾਵੇਂ ਲੋਕਾਂ ਦੀ ਹੀ ਪੰਥਕ ਆਗੂਆਂ ਤਕ ਰਸਾਈ ਹੈ।
5. ਉਗਰਾਹੀਆਂ ਤੇ ਹੀ ਜ਼ੋਰ ਹੈ, ਹੁੰਦਾ ਕੁਝ ਨਹੀਂ।

ਅਜਿਹੀਆਂ ਕੁਝ ਹੋਰ ਗੱਲਾਂ ਲਿਖ ਕੇ ਸੋਚਣ ਲਈ ਪੁਆਇੰਟ ਦਿੱਤੇ ਸਨ।

ਇਹ ਪੱਤਰ ਉਹਨਾਂ ਲੋਕਾ ਵਲੋਂ ਜਾਪਦਾ ਸੀ ਜਿਹੜੇ ਮੁਖੀ ਪੁਜੀਸ਼ਨਾਂ ਤੇ ਨਾਮਧਾਰੀ ਨਹੀਂ, ਅ-ਨਾਮਧਾਰੀ ਪੈਸੇ ਵਾਲੇ ਲੋਕਾਂ ਨੂੰ ਅਗੇ ਲਿਆਣਾ ਚਾਹੁੰਦੇ ਹਨ। ਜਿਨ੍ਹਾਂ ਦੇ ਬੱਚੇ ਦਾੜ੍ਹੀਆਂ ਕਟੇ ਅਤੇ ਸ਼ਰਾਬ ਨੂੰ ਗੁਨਾਹ ਨਹੀਂ ਸਮਝਦੇ। ਆਦਿ :

ਇਸ ਪੱਤਰ ਦੇ ਪੜ੍ਹਣ ਤੋਂ ਪ੍ਰਤੀਤ ਹੁੰਦਾ ਹੈ ਕਿ ਗੁਰਸਿੱਖੀ ਨੂੰ, ਇਹਨਾਂ ਦੀਆਂ ਅਜੋਕੀਆਂ ਲੀਹਾਂ ਤੇ ਲਿਆ ਕੇ 'ਗੁਰ' ਨੂੰ ਦਿੱਤੇ 'ਆਦਿ ਗ੍ਰੰਥ' ਜੀ ਦੇ ਅਧਿਕਾਰ ਖਤਮ ਕਰ ਦਿੱਤੇ ਜਾਣ। ਵੋਟ ਸਿਸਟਮ ਭਾਵੇਂ ਸ਼ੈਤਾਨ ਨੂੰ ਵੀ ਅਗੇ ਲੈ ਆਵੇ, ਜੀਉ ਆਇਆਂ।

ਗੁਰਬਖਸ਼ ਸਿੰਘ ਹੋਰੀਂ ਇਹ ਪੱਤਰ ਸਤਿਗੁਰਾਂ ਨੂੰ ਦੇਣਾ ਚਾਹ ਰਹੇ ਸਨ।

### ਨਾਮਧਾਰੀ ਹਾਕੀ ਟੀਮ ਜੇਤੂ

ਮੈਂ ਅਤੇ ਗੁਰਦੇਵ ਸਿੰਘ ਸਰੌਦ 'ਸਿਧਾਰਥ' ਹੋਟਲ ਵਿਚੋਂ ਹੋ ਕੇ ਕਰੋਲ ਬਾਗ

ਗਏ ਤਾਂ ਹਰਭਜਨ ਸਿੰਘ ਮਿਤ੍ਰਾਰ ਨੇ ਕਿਹਾ : ਅਸੀਂ ਜਸਵੰਤ ਸਿੰਘ ਦਰਜ਼ੀ ਵਲ ਜਾਈਏ ਓਥੇ ਕੁਛ ਛਕਣ ਛਕਾਣ ਹੋ ਰਿਹਾ ਹੈ, ਅਸੀਂ ਉਸ ਵਿਚ ਸ਼ਾਮਲ ਹੋਈਏ। ਇਹ ਖੁਸ਼ੀ ਇਸ ਲਈ ਮਨਾਈ ਜਾ ਰਹੀ ਸੀ ਕਿ ਕੱਲ ਤਾਂ ਨਾਮਧਾਰੀ ਹਾਕੀ ਟੀਮ ਦੇ ਬੱਚਿਆਂ ਦੀ ਜਿਤ ਹੋਈ ਸੀ। ਪਰ ਅੱਜ ਵੀ ਮੈਚ ਵਿਚੋਂ ਨਾਮਧਾਰੀ ਬੱਚੇ ਜਿਤ ਗਏ ਹਨ।

ਸੰਤ ਜਸਵੰਤ ਸਿੰਘ ਨੇ, ਘਰ ਗਿਆਂ, ਦੱਸਿਆ ਕਿ ਕੱਲ੍ਹ ਸ. ਕਰਨੈਲ ਸਿੰਘ ਸਟੇਡੀਅਮ ਨਵੀਂ ਦਿੱਲੀ ਵਿਚ ਨਾਮਧਾਰੀ ਹਾਕੀ ਟੀਮ ਦੇ ਬਚਿਆਂ ਡੀ. ਏ. ਵੀ. ਸਕੂਲ ਚੰਡੀਗੜ੍ਹ ਨੂੰ 2-0 ਤੇ ਹਰਾਇਆ ਸੀ। ਅੱਜ ਉਨ੍ਹਾਂ ਐਸ. ਐਸ. ਖਾਲਸਾ ਸਕੂਲ ਲਾਜਪਤ ਨਗਰ ਨੂੰ ਮਾਤ ਦਿੱਤੀ।

ਪਰਸੋਂ ਫਿਰ ਕਰਨੈਲ ਸਿੰਘ ਸਟੇਡੀਅਮ ਵਿਚ ਹਾਕੀ ਮੁਕਾਬਲੇ ਹੋਣਗੇ।

ਅੱਜ ਥਾਈਲੈਂਡ ਦੇ ਸ. ਜਸਬੀਰ ਸਿੰਘ ਸੇਠੀ, ਸ੍ਰ: ਰਣਜੀਤ ਸਿੰਘ ਅਤੇ ਬੀਬੀ ਗੁਰਮੀਤ ਕੌਰ ਜਦ ਮਿਲੇ ਉਨ੍ਹਾਂ ਦੱਸਿਆ ਕਿ ਇਹ ਸਤਿਗੁਰੂ ਜੀ ਦੇ ਨਾਲ ਹੀ 6 ਤਾਰੀਖ ਨੂੰ ਸ੍ਰੀ ਭੈਣੀ ਸਾਹਿਬ ਗਏ ਸਨ। ਸਤਿਗੁਰੂ ਜੀ ਕੱਲ ਆਪਣੇ ਜਥੇ ਨਾਲ ਮੰਡੀ ਨੂੰ ਪਧਾਰੇ ਅਤੇ ਸਾਨੂੰ ਆਪਣੀ ਕਾਰ ਵਿਚ ਹੀ ਦਿੱਲੀ ਭੇਜ ਦਿੱਤਾ। ਸਤਿਗੁਰੂ ਜੀ ਨੇ ਕਿਰਪਾ ਪੂਰਵਕ ਆਪ ਆਪਣੇ ਲੁਧਿਆਣੇ ਦੇ ਸਿੱਖਾਂ ਨਾਲ ਜਾਣ-ਪਛਾਣ ਕਰਵਾਈ।

## 9 ਨਵੰਬਰ 1981, ਸੋਮਵਾਰ
## ਨਵੀਂ ਦਿੱਲੀ

### ਸੰਤ ਅਰਜਨ ਸਿੰਘ ਦੀ ਪਤਨੀ ਸੁਰਗਵਾਸ

ਸਤਿਗੁਰੂ ਰਾਮ ਸਿੰਘ ਜੀ ਦੇ ਪਿਤਾ ਬਾਬਾ ਜੱਸਾ ਸਿੰਘ ਦੇ ਭਰਾ ਦੇ ਖਾਨਦਾਨ 'ਚੋਂ ਅੱਜ ਸਾਡੇ ਪਾਸ ਮਿਸਤਰੀ ਅਰਜਨ ਸਿੰਘ 80 ਸਾਲ ਤੋਂ ਕੁਛ ਉਪਰ ਦੇ ਭੈਣੀ ਸਾਹਿਬ ਵਿਚ ਮੌਜੂਦ ਹਨ। ਇਹਨਾਂ ਦੀ ਪਤਨੀ ਬੀਬੀ ਕਿਸ਼ਨ ਕੌਰ (75-78) ਦਮੇ ਦੀ ਮਰੀਜ਼ ਸੀ। ਭੈਣੀ ਸਾਹਿਬ ਅਸੂ ਦੇ ਮੇਲੇ ਸਮੇਂ ਕਾਫ਼ੀ ਅਉਖਿਆਈ ਨਾਲ ਸਵਾਸ ਇਕੱਤਰ ਕਰ ਰਹੀ ਸੀ, 3.11.81 ਨੂੰ ਰਾਤੀਂ ਉਹ ਸਵਰਗ ਸਿਧਾਰ ਗਈ। ਸਤਿਗੁਰੂ ਜੀ ਨੇ ਅਜ ਸ੍ਰੀ ਭੈਣੀ ਸਾਹਿਬ ਪਹੁੰਚ ਕੇ ਬੀਬੀ ਦੇ ਭੋਗ ਸਮੇਂ ਦਰਸ਼ਨ ਦਿੱਤੇ।

## 10 ਨਵੰਬਰ 1981, ਮੰਗਲਵਾਰ
## ਨਵੀਂ ਦਿੱਲੀ

### ਨਾਮਧਾਰੀ ਟੀਮ ਜੇਤੂ

ਅੱਜ ਨਾਮਧਾਰੀ ਹਾਕੀ ਟੀਮ ਗੁਰੂ ਹਰੀ ਸਿੰਘ ਮਹਾ: ਵਿਦਿਆਲਾ ਸ੍ਰੀ ਜੀਵਨ ਨਗਰ ਦੇ ਬੱਚਿਆਂ ਦਾ ਮੁਕਾਬਲਾ ਜਲੰਧਰ ਦੇ ਕੇਂਦਰੀ ਵਿਦਿਆਲਾ ਨਾਲ ਹੋਇਆ। ਬਹੁਤ ਸਾਰੇ ਜਾਣੇ-ਮਾਣੇ ਨਾਮਧਾਰੀ ਦਰਸ਼ਕ ਰੂਪ ਵਿਚ ਸਟੇਡੀਅਮ ਵਿਖੇ ਪਹੁੰਚੇ।

ਠਾਕੁਰ ਦਲੀਪ ਸਿੰਘ ਜੀ ਬੱਚਿਆਂ ਦੀ ਟੀਮ ਦੀ ਸਰਬਰਾਹੀ ਕਰ ਰਹੇ ਸਨ। ਕੋਚ ਸ. ਗੁਰਦਿਆਲ ਸਿੰਘ ਪਨਿਹਾਰੀ ਨੇ ਬੱਚਿਆਂ ਨੂੰ ਮੌਕੇ ਅਨੁਸਾਰ ਨਿਪਟਣ ਲਈ ਹਦਾਇਤਾਂ ਦਿੱਤੀਆਂ। ਮਹਾ ਵਿਦਿਆਲਾ ਦੇ ਮੁੱਖ ਅਧਿਆਪਕ ਮਾ: ਇਕਬਾਲ ਸਿੰਘ, ਟੀਮ ਦੇ ਸਾਬਕਾ ਮੈਨੇਜਰ ਸੰਤ ਹਰਬੰਸ ਸਿੰਘ ਫੌਜੀ, ਸ੍ਰੀ ਗੁਰਮੁਖ ਸਿੰਘ ਸਾਬਕਾ ਸਕੱਤਰ ਵਰਤਮਾਨ ਮੈਨੇਜਰ ਹਾਕੀ ਟੀਮ ਬੱਚਿਆਂ ਵਾਲੇ ਪਾਸੇ ਹਰ ਤਰ੍ਹਾਂ ਨਿਗਰਾਨੀ ਕਰ ਰਹੇ ਸਨ। ਮਾ: ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ ਵੀ ਉਪਸਥਿਤ ਸਨ।

ਨਾਮਧਾਰੀ ਲੜਕੇ ਜੋ 16 ਤੋਂ ਹਿਠਾਂਹ ਦੀ ਉਮਰ ਦੇ ਸਨ ਜਲੰਧਰ ਕੇਂਦਰੀ ਵਿਦਿਆਲੇ ਦੇ ਟਾਕਰੇ ਤੇ ਨਿਕਲੇ ਤਾਂ ਉਹਨਾਂ ਦੇ ਤੇੜ ਕਛਹਿਰੇ, ਗਲ ਬੁਨੈਣਾਂ ਤੇ ਸਿਰ ਤੇ ਸਿੱਧੀਆਂ ਦਸਤਾਰਾਂ ਸਨ। ਨੀਲੀਆਂ ਸ਼ਰਟਾਂ ਵਾਲੇ ਜਲੰਧਰੀ ਬੱਚੇ ਵੀ ਤਕੜੇ ਨਰੋਏ ਸਨ। ਹਾਕੀ ਦੀ ਖੇਡ ਕਲਾ ਵਿਚ ਵੀ ਪਾਰੰਗਤ, ਪਰ ਅੱਜ ਨਾਮਧਾਰੀ ਬੱਚਿਆਂ ਨੇ ਇਹਨਾਂ ਨੂੰ ਫਸਵੀਂ ਜਦੋਜਹਿਦ ਵਿਚ ਸ਼ਾਰਟ ਕਾਰਨਰ ਦੇ ਤਿੰਨ ਗੋਲਾਂ ਨਾਲ ਹਰਾ ਦਿੱਤਾ। ਇਸ ਖੁਸ਼ੀ ਵਿਚ ਗੋਲੇ ਚਲਾਣ ਵਾਲੇ ਉਤਸ਼ਾਹੀਆਂ ਵੀ ਆਖ਼ਰ ਲਿਆਈ ਰਖੀ :

ਦਰਸ਼ਕਾਂ ਵਿਚ ਉਸਤਾਦ ਅਮਜਦ ਅਲੀ ਦੀ ਇੰਤਜ਼ਾਰ ਵੀ ਕੀਤੀ ਜਾ ਰਹੀ ਸੀ, ਉਹ ਤਾਂ ਨਾ ਆਏ ਪਰ ਸੇਠ ਤਰਲੋਕ ਸਿੰਘ ਬੱਚਿਆਂ ਸਮੇਤ, ਸ. ਸੁਚਾ ਸਿੰਘ ਸੱਖੀ, ਸੰਤ ਬਲਵੰਤ ਸਿੰਘ ਦਾ ਸਪੁੱਤਰ ਸ. ਗੁਰਚਰਨ ਸਿੰਘ, ਸੰਤ ਮਹਿੰਦਰ ਸਿੰਘ ਬਾਲੀ ਨਗਰ, ਬੱਚਿਆਂ ਸਮੇਤ, ਠੇਕੇਦਾਰ ਬਲਬੀਰ ਸਿੰਘ, ਸੰਤ ਜਸਵੰਤ ਸਿੰਘ ਦਰਜੀ, ਸ. ਬਲਦੇਵ ਸਿੰਘ ਚਾਨਾ, ਸੰਤ ਗੁਰਦੀਪ ਸਿੰਘ ਢੋਡਾ, ਸ. ਭੁਪਿੰਦਰ ਸਿੰਘ-ਬਲਵੰਤ ਸਿੰਘ ਨਾਮਧਾਰੀ ਏਜੰਸੀਜ਼, ਆਦਿ ਨਾਮਧਾਰੀ ਦਰਸ਼ਕਾਂ 'ਚੋਂ ਮੁਖੀ ਸਨ।

### ਅਨੰਦ ਕਾਰਜ ਸੁਖਦੇਵ ਸਿੰਘ ਦਾ

ਜਦੋਂ ਅੱਜ ਸੰਤ ਗੁਰਮੁਖ ਸਿੰਘ ਲੁਹਾਰਾਂ ਮਿਲਿਆ ਤਾਂ ਉਸ ਦੱਸਿਆ ਕਿ ਠਾਕਰ ਜੀ ਦੇ ਫੋਟੋ ਗ੍ਰਾਫਰੀ ਸਹਾਇਕ ਸ੍ਰੀ ਸੁਖਦੇਵ ਸਿੰਘ ਸਪੁੱਤਰ ਸੰਤ ਕਸ਼ਮੀਰ ਸਿੰਘ ਜੀਵਨ ਨਗਰ ਦਾ ਅੱਜ ਦੀ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਜੀ ਦੀ ਹਜ਼ੂਰੀ ਵਿਖੇ ਅਨੰਦ ਕਾਰਜ ਹੋਇਆ। ਸੰਤ ਦਲੀਪ ਸਿੰਘ ਗੋਲਾ ਫਾਰਮ (ਯੂ. ਪੀ.) ਵਾਲਿਆਂ ਦੀ ਲੜਕੀ ਸੁਖਦੇਵ ਸਿੰਘ ਦੀ ਸੁਪਤਨੀ ਬਣੀ।

## 11 ਨਵੰਬਰ 1981, ਬੁਧਵਾਰ
## ਨਵੀਂ ਦਿੱਲੀ

### 'ਵਰਿਆਮ' ਦੀ ਚਿੱਠੀ

ਸਰਦਾਰ ਜਗਦੀਸ਼ ਸਿੰਘ 'ਵਰਿਆਮ' ਦੀ ਚਿੱਠੀ ਮਿਲੀ, ਉਸ ਲਿਖਿਆ : ਇਸ ਤੋਂ ਪਹਿਲਾਂ ਇਕ ਚਿੱਠੀ ਪਾਈ ਸੀ ਕਿ ਸੰਤ ਖਜ਼ਾਨ ਸਿੰਘ ਖਾਰੇ ਵਾਲੇ ਦੀ ਤਸਵੀਰ

ਭੇਜ ਦੇਣਾ, ਉਹ ਸ੍ਰੀ ਭੈਣੀ ਸਾਹਿਬ ਹੜ੍ਹਾਈ ਕੀਤੇ ਸਨ ਅਤੇ ਹੁਣ ਸੂਬਾ (ਦਰਸ਼ਨ ਸਿੰਘ ਜੀ ਨੈਰੋਬੀ) ਜੀ ਦਾ ਦੁਖਾਂਤ ਵਾਪਰਿਆ ਹੈ। ਪਹਿਲਾਂ ਤਾਂ ਮਾ: ਅਮਰੀਕ ਸਿੰਘ ਤੋਂ ਸੂਬਾ ਜੀ ਦੀ ਬਿਮਾਰੀ ਤੇ ਸਤਿਗੁਰਾਂ ਦਾ ਕਸ਼ਮੀਰੋਂ ਵਾਪਸ ਆਉਣਾ ਅਤੇ ਸੂਬਾ ਜੀ ਦਾ ਰਾਜ਼ੀ ਹੋਣਾ ਪਤਾ ਲਗਾ ਸੀ, ਪਰਸੋਂ ਜਦੋਂ ਨਵਾਂ ਜ਼ਮਾਨਾ (ਰੋਜ਼ਾਨਾ, ਜਲੰਧਰ) ਦਿਕ ਐਡੀਟਰ ਨੇ ਕਿਹਾ ਕਿ ਤੁਹਾਡਾ ਨਾਂ ਵੀ ਪਾ ਦੇਈਏ ਖਬਰ ਵਿਚ ਤਾਂ ਮੈਂ ਲੇਖਕ ਸਭਾ ਦੀ ਖਬਰ ਹੀ ਸਮਝਿਆ ਪਰ ਜਦੋਂ ਯੂ. ਐਨ. ਆਈ. ਦੀ ਨੈਰੋਬੀ ਤੋਂ ਰੀਲੀਜ਼ ਹੋਈ ਖਬਰ ਪੜ੍ਹੀ ਤਾਂ ਸਾਹ ਸੁਕ ਗਿਆ। ਵਰਿਆਮ ਦੇ ਤਾਂ ਉਹ ਹਮਦਰਦ ਹੈ ਹੀ ਸਨ। ਉਸੇ ਵੇਲੇ ਮੈਂ ਸਾਰੀਆਂ (ਰੋਜ਼ਾਨਾਂ) ਅਖਬਾਰਾਂ ਨੂੰ ਟੈਲੀਫੋਨ ਕਰਕੇ ਖਬਰ ਲੁਆਈ। ਕੱਲ (9.11.81) ਸ੍ਰੀ ਭੈਣੀ ਸਾਹਿਬ ਗਿਆ ਸਾਂ ਓਥੇ ਮਾਈ ਕਿਸ਼ਨ ਕੌਰ ਸਪੁਤਨੀ ਮਿਸਤਰੀ ਅਰਜਨ ਸਿੰਘ ਦਾ ਭੋਗ ਸੀ।

"(ਕੇਂਦਰੀ ਪੰਜਾਬੀ ਲੇਖਕ ਸਭਾ ਦੇ) ਸਿਲਵਰ ਜੁਬਲੀ ਸਮਾਗਮ ਖੱਥੇ ਸੱਜੇ ਹਮਲਿਆਂ ਵਿਚ ਰਿਕਾਰਡ ਤੋੜ ਸਫਲਤਾ ਸਹਿਤ ਲੰਘ ਗਿਆ ਹੈ। ਬਹੁਤ ਜੈ ਜੈ ਕਾਰ ਹੋਈ ਹੈ ਸਤਿਗੁਰਾਂ ਦੀ...ਸਾਨੂੰ ਡੈਲੀਗੇਟਾਂ ਦਾ ਅੰਦਾਜ਼ਾ 300 ਸੀ ਪਰ ਉਹ 500 ਆਏ। 750 ਤਕ ਤਾਂ ਲੰਗਰ ਦੀ ਨਫਰੀ ਹੁੰਦੀ ਰਹੀ। ਬਰਾਤ ਵਰਗਾ ਖਾਣਾ ਮਿਲਿਆ ਹੈ। ਰਿਹਾਇਸ਼, ਟ੍ਰਾਂਸਪੋਰਟ ਸਭਿਆਚਾਰਕ ਪ੍ਰੋਗਰਾਮ ਹਰ ਪਖ ਬਹੁਤ ਜਲਵੇਦਾਰ ਸੀ...ਸ. ਦਰਬਾਰਾ ਸਿੰਘ 5½ ਬਠਾਲ ਥਾਂ ਤੇ 1 ਲਖ ਰੁਪਿਆ ਸਭਾ ਨੂੰ ਦੇ ਗਿਆ। ਇਕ ਲਖ ਦੇਸ਼ ਭਗਤ ਹਾਲ ਨੂੰ ਵੀ ਦੇ ਗਿਆ।

"ਬਾਜਵਾ (ਹਰਭਜਨ ਸਿੰਘ ਬਟਾਲਾ) ਸਮੇਲਨ ਤੇ ਨਹੀਂ ਆ ਸਕਿਆ। ਸ੍ਰੀ ਭੈਣੀ ਸਾਹਿਬ ਪਹਿਲਾਂ ਸਤਿਗੁਰਾ ਕੋਲ ਅਰਜ਼ ਕੀਤੀ ਤਾਂ ਪਤਾ ਲਗਾ ਕਿ ਸੁਰਿੰਦਰ ਸਿੰਘ ਲੁਧਿਆਣਾ ਦੀ ਖਾਸ ਡਿਊਟੀ ਲਗੀ ਹੋਈ ਹੈ। ਫਾਈਲ ਹੋਮ ਸਕੱਤਰ ਕੋਲ ਹੈ। ਹੁਣ ਮੁੱਖ ਮੰਤਰੀ ਕੋਲ ਜਾਣੀ ਹੈ ਤੇ ਸਿਲਵਰ ਜੁਬਲੀ ਤਕ ਸ਼ਾਇਦ ਬੰਦਾ ਆ ਜਾਵੇ ਪਰ ਇਹ ਗੱਲ ਹੋਈ ਨਹੀਂ।

"ਉਦਘਾਟਨੀ ਸਮਾਗਮ ਦੇ ਪ੍ਰਧਾਨ ਪ੍ਰੋ: ਪ੍ਰੀਤਮ ਸਿੰਘ ਤੇ ਮੈਂ ਰਲ ਕੇ ਮੁੱਖ ਮੰਤਰੀ ਨੂੰ ਕਿਹਾ। ਉਸ ਦਾ ਕਹਿਣਾ ਸੀ ਕਿ ਅਜੇ ਫਾਈਲ ਆਈ ਨਹੀਂ। ਮੈਂ ਕਿਹਾ ਉਹ ਬੰਦਾ ਜੁਬਲੀ ਤੇ ਹਾਜ਼ਰ ਜ਼ਰੂਰ ਚਾਹੀਦਾ ਸੀ ਤਾਂ ਦਰਬਾਰਾ ਸਿੰਘ ਨੇ ਕਿਹਾ ਪਹਿਲੋਂ ਕਹਿਣਾ ਚਾਹੀਦਾ ਸੀ। ਇਹ ਉਸਦੀ ਗਲਤ ਬਿਆਨੀ ਸੀ।"

ਇਸ ਗੱਲ ਤੋਂ ਸਾਫ਼ ਹੋ ਗਿਆ ਕਿ ਦਰਬਾਰਾ ਸਿੰਘ ਤੇ ਉਸਦਾ ਸਰਕਲ ਬਾਜਵਾ ਵਿਰੋਧੀ ਰੁਖ਼ ਰਖਦਾ ਸੀ। ਬਾਰ ਬਾਰ ਕਹੇ ਕਹਿਣ ਤੇ ਜ਼ੋਰ ਦੇਣ ਦੇ ਇਹਨਾਂ ਨੇ ਬਾਜਵੇ ਨੂੰ ਵੇਲੇ ਸਿਰ ਰਹਾਅ ਨਹੀਂ ਕੀਤਾ।

ਅੱਜ ਸਿੱਖਾਂ ਦੇ ਪ੍ਰਥਮ ਗੁਰੂ ਨਾਨਕ ਦੇਵ ਜੀ ਦਾ ਜਨਮ ਪਰਬ ਹੈ। ਸਾਰੀ ਦੁਨੀਆ ਵਿਚ ਨਾਨਕ ਨਾਮਲੇਵਿਆਂ ਇਹ ਦਿਨ ਧੂਮ ਧਾਮ ਨਾਲ ਮਨਾਇਆ ਹੋਵੇਗਾ। ਦਿੱਲੀ ਦੇ ਨਾਮਧਾਰੀਆਂ ਵੀ, ਨਾਮਧਾਰੀ ਕਾਲੋਨੀ ਰਮੇਸ਼ ਨਗਰ ਦੀ ਧਰਮ-ਸਾਲਾ ਵਿਖੇ ਅੰਮ੍ਰਿਤ ਵੇਲੇ ਤੋਂ ਆਸਾ ਦੀ ਵਾਰ ਦੇ ਕੀਰਤਨ ਨਾਲ ਆਰੰਭ ਕਰ ਕੇ, ਸੰਤ ਗੁਰਦੀਪ ਸਿੰਘ, ਜਥੇਦਾਰ ਸੇਵਾ ਸਿੰਘ ਤੇ ਜਥੇਦਾਰ ਅਮਰ ਸਿੰਘ ਠਕੇੜਾ

(ਸਰਸਾ) ਦੇ ਮਨੋਹਰ ਹੱਲੇ ਦੇ ਦੀਵਾਨਾਂ ਨਾਲ ਸ਼ਾਮ ਦਾ ਵਕਤ ਲੰਘ ਆਂਦਾ। ਗੁਰਦੁਆਰਾ ਫੁੱਲ ਮਾਲਾਂ ਨਾਲ ਸਿੰਗਾਰਿਆ ਗਿਆ ਸੀ, ਗੁਰੂ ਕਾ ਲੰਗਰ ਖੂਬ ਵਰਤਿਆ।

ਰਾਤ ਨੂੰ 8.30 ਤੋਂ ਲੈ ਕੇ 12 ਵਜੇ ਤਕ ਗੁਰੂ ਨਾਨਕ ਦੇਵ ਜੀ ਨੂੰ ਸਮਰਪਿਤ ਸੰਗੀਤ ਦਰਬਾਰ ਸੀ। ਜਿਸ ਵਿਚ ਸੰਤ ਮਹਿੰਦਰ ਸਿੰਘ ਬਾਲੀ ਨਗਰ ਦੇ ਲੜਕਿਆਂ ਜੁਝਾਰ ਸਿੰਘ ਕੁਲਦੀਪ ਸਿੰਘ ਦਾ ਸ਼ਬਦ ਗਾਇਨ, ਸ੍ਰੀ ਸੁਰਜੀਤ ਸਿੰਘ ਦਾ ਸਾਰੰਗੀ ਵਾਦਨ, ਸ੍ਰੀ ਬਲਜੀਤ ਸਿੰਘ ਦਾ ਸ਼ਬਦ, ਸੰਤ ਹਰਭਜਨ ਸਿੰਘ ਦੀ ਸਿਤਾਰ, ਸ੍ਰੀ ਮੋਹਣ ਸਿੰਘ-ਸੁਖਦੇਵ ਸਿੰਘ ਦਾ ਗਾਇਨ, ਸ੍ਰੀ ਗੁਰਦੇਵ ਸਿੰਘ ਦੀ ਸਰੋਦ ਅਤੇ ਅੰਤ ਉਤੇ ਸ੍ਰੀ ਅਮਰ ਸਿੰਘ ਦਾ ਨ੍ਰਿਤ ਪ੍ਰਦਰਸ਼ਤ ਕੀਤੇ ਗਏ। ਸਾਰਾ ਪ੍ਰੋਗਰਾਮ ਸਫਲਤਾ ਨਾਲ, ਮੇਰੀ ਸਕੱਤਰੀ ਹੇਠ, ਪਰਵਾਨ ਚੜ੍ਹਿਆ। ਭਰਪੂਰ ਹਾਜ਼ਰੀ, ਗਾਇਕਾਂ ਨੂੰ ਖੁਲ੍ਹੇ ਦਿਲ ਇਨਾਮ ਵੰਡ, ਚੁਤਰਫ਼ੀ ਪ੍ਰਸੰਸਾ।

ਇਹ ਉਦਮ ਧਰਮਸਾਲਾ ਸਕੱਤਰ ਸੰਤ ਗੁਰਦੀਪ ਸਿੰਘ ਢੌਡਾ ਦਾ ਸੀ।

ਰਾਤ ਬਰਸਾਤ ਵਾਲੀ ਰਹੀ।

## 12 ਨਵੰਬਰ 1981, ਵੀਰਵਾਰ
## ਨਵੀਂ ਦਿੱਲੀ

ਸਵੇਰੇ 9 ਵਜੇ ਸੰਤ ਗੁਰਮੁਖ ਸਿੰਘ ਲੁਹਾਰਾਂ ਨੇ ਆਣ ਆਖਿਆ ਕਿ ਠਾਕਰ ਜੀ ਬਾਹਰ ਗੱਡੀ ਵਿਚ ਨੇ, ਮੈਂ ਜਾ ਕੇ ਮਿਲਾਂ। ਮੈਂ ਮਿਲ ਕੇ ਘਰ ਆਉਣ ਲਈ ਆਖਿਆ, ਉਨ੍ਹਾਂ ਪਰਵਾਨ ਕੀਤਾ, ਘਰ ਆਏ ਤਾਂ ਉਨ੍ਹਾਂ ਦੱਸਿਆ ਕਿ ਹਰਬੰਸ ਸਿੰਘ ਘੁੱਲਾ ਤੇ ਸੰਤ ਖਜ਼ਾਨ ਸਿੰਘ ਦਾ ਸ਼ਬਦ ਕੀਰਤਨ ਰਿਕਾਰਡ ਉਤੇ ਪ੍ਰਿੰਟ ਕਰਵਾਣ ਲਈ ਜੋ ਮੈਂ (ਕਵੀ ਨੇ) ਭੂਮਿਕਾ ਦੇ ਤੌਰ ਤੇ ਲਿਖਿਆ ਸੀ ਉਹ ਕਿਤੇ ਸ. ਹਰਵਿੰਦਰ ਸਿੰਘ ਐਮ. ਪੀ. ਦੇ ਕਾਗਜ਼ਾਂ ਵਿਚ ਰਹਿ ਗਿਆ ਹੈ ਤੇ ਉਹ ਯੂ. ਐਨ. ਏ. ਵਿਚ ਨਿਊਯਾਰਕ ਹਨ। ਉਹ ਅੱਖਰ ਮੈਂ ਦੋਬਾਰਾ ਲਿਖ ਦਿਆਂ। ਮੈਂ ਸਤਿ ਬਚਨ ਕੀਤਾ।

ਸਤਿਗੁਰੂ ਜੀ ਅੱਜ ਕਿਸੇ ਸਮੇਂ ਵੀ ਦਿੱਲੀ ਦਰਸ਼ਨ ਦੇ ਰਹੇ ਸਨ।

ਅਸੀਂ, ਮੈਂ ਅਤੇ ਜਗਦੀਸ਼ ਸਿੰਘ 'ਵਰਿਆਮ' 11 ਵਜੇ ਸ੍ਰੀ ਹਰੀ ਪ੍ਰਤਾਪ ਨਿਵਾਸ ਵਲ ਝਾਤੀ ਮਾਰਦੇ, ਕੋਲੋਂ ਦੀ ਲੰਘੇ ਤਾਂ ਕੋਈ ਨਵੀਆਂ ਗੱਡੀਆਂ ਨਹੀਂ ਸਨ। ਸਪਸ਼ਟ ਸੀ ਕਿ ਸਤਿਗੁਰੂ ਜੀ ਏਥੇ ਅਜੇ ਨਹੀਂ ਆਏ। ਜਾਂ ਅਸੀਂ ਕੁਇਕ ਟ੍ਰੈਵਲਜ਼ ਵਾਲਿਆਂ ਦੇ ਪੁੱਜੇ ਤਾਂ ਸ੍ਰੀ ਗੁਰਭਜਨ ਸਿੰਘ ਨੇ ਦੱਸਿਆ : ਸਤਿਗੁਰੂ ਜੀ ਆ ਚੁੱਕੇ ਹਨ ਅਤੇ ਹੋਟਲ 'ਬਲਿੱਸ' ਵਿਚ ਹਨ।

### ਅੱਜ ਭਲਕ ਰਿਹਾਈ

ਅੱਧੇ ਘੰਟੇ ਤਕ 'ਬਲਿੱਸ' ਪਹੁੰਚੇ ਤਾਂ ਪਹਿਲੇ ਸੁਆਗਤ ਕਰਤਾ ਸ. ਸੁਰਿੰਦਰ ਸਿੰਘ ਲੁਧਿਆਣਾ ਸਨ। ਇਹਨਾਂ ਨੂੰ ਬਾਜਵਾ ਬਾਰੇ ਪੁੱਛਿਆ। ਇਨ੍ਹਾਂ ਦੱਸਿਆ : ਹਰਭਜਨ ਸਿੰਘ ਬਾਜਵਾ ਦੀ ਰਿਹਾਈ ਦੀ ਫਾਈਲ, ਦਸ ਦਿਨ ਚੀਫ ਮਨਿਸਟਰ ਦੇ ਬਿਮਾਰ

ਹੋਣ ਕਰ ਕੇ, ਦਸਤਖਤ ਨਹੀਂ ਹੋਏ, ਬੱਸ ਅੱਜ ਭਲਕ ਵਿਚ ਰਿਹਾਈ ਹੋ ਜਾਵੇਗੀ।

ਅਸੀਂ ਅਗੇ ਵਧੇ ਤਾਂ ਮਾਲੂਮ ਹੋਇਆ ਕਿ ਸਤਿਗੁਰੂ ਜੀ ਸੇਠ ਜੀ ਦੀ ਪੁਰਾਣੀ ਕੋਠੀ ਵਿਚ ਹਨ 11/10 ਵਿਚ, ਓਥੇ ਹੀ ਆਰਾਮ ਫਰਮਾ ਰਹੇ ਸਨ। ਪਰਸ਼ਾਦਾ ਅੱਜ ਏਥੇ ਹੀ ਛਕਣਾ ਹੈ।

## ਕਰਾਏ ਤੇ ਕੋਠੀ 11/10

ਪੂਰਬਾ ਮਿਲਿਆ ਤਾਂ ਉਸ ਦੱਸਿਆ : ਸੁਰਿੰਦਰ ਸਿੰਘ ਮਨਚੰਦਾ ਨੇ ਏਥੇ ਰਿਹਾਇਸ਼ ਲਿਆਉਣੀ ਹੈ। ਉਸ ਨੇ ਮਹੂਰਤ ਰੂਪ ਵਿਚ ਪਹਿਲਾਂ ਗੁਰੂ ਕੇ ਚਰਨ ਪਵਾਏ ਹਨ। ਅਸੀਂ ਦੂਸਰੇ ਅੰਦਰ ਗਏ ਤਾਂ ਦੀਠ ਵਿਆਲ ਪ੍ਰਸ਼ਾਦ ਛਕ ਰਹੇ ਸਨ। ਮਨਚੰਦਾ ਦਾ ਪਰਵਾਰ ਵੀ ਬੈਠਾ ਸੀ। ਬਾਹਰ ਆ ਕੇ ਮਨਚੰਦਾ ਨੂੰ ਪੁੱਛਣ ਤੇ ਪਤਾ ਲਗਾ ਕਿ ਉਸ 15000/- ਮਹੀਨਾ ਤੇ ਕੋਠੀ ਦਾ ਅੱਧ ਲੈ ਲਿਆ ਹੈ। ਅਤੇ ਸਤਿਗੁਰੂ ਜੀ ਨੇ ਕਿਰਪਾ ਕੀਤੀ ਤਾਂ ਜਦ ਤਕ ਆਪਣਾ ਥਾਂ ਨਹੀਂ ਬਣ ਜਾਂਦਾ ਤਦ ਤਕ ਏਥੇ ਹੀ ਰਹਾਂਗੇ।

ਸਤਿਗੁਰੂ ਜੀ ਨੂੰ ਆਰਾਮ ਦਾ ਸਮਾ ਦੇ ਮੈਂ ਅਤੇ ਜਗਦੀਸ਼ ਸਿੰਘ ਕਰਨੈਲ ਸਿੰਘ ਸਟੇਡੀਅਮ ਗਏ। ਗੁਰੂ ਹਰੀ ਸਿੰਘ ਮਹਾ ਵਿਦਿਆਲਾ ਦੀ ਹਾਕੀ ਟੀਮ ਆਪਣੇ ਕੋਚ ਸ. ਗੁਰਦਿਆਲ ਸਿੰਘ, ਅਧਿਆਪਕਾਂ ਮਾ: ਇਕਬਾਲ ਸਿੰਘ, ਮੈਨੇਜਰ ਸੰਤ ਹਰਬੰਸ ਸਿੰਘ ਅਤੇ ਸ੍ਰੀ ਗੁਰਮੁਖ ਸਿੰਘ ਨਾਲ ਮੌਜੂਦ ਸੀ।

## ਸ. ਕਰਨੈਲ ਸਿੰਘ ਹਾਕੀ ਮੈਦਾਨ ਵਿਚ

ਪੋਰਚ ਹੇਠ ਕੁਝ ਨਾਮਧਾਰੀ ਨਰ ਨਾਰ ਅਤੇ ਕੁਝ ਦੂਜੇ ਦਰਸ਼ਕ ਵੀ ਬੈਠੇ ਸਨ। ਆਸਮਾਨ ਕੁਝ ਨਾਰਾਜ਼ ਸੀ, 1.20 ਵਜੇ ਆਸਮਾਨ ਤੋਂ ਗੜੇ ਮਾਰ ਪੈਣੀ ਸ਼ੁਰੂ ਹੋ ਗਈ। ਪੰਜ ਮਿੰਟ ਬਾਅਦ ਧੁੱਪ ਨਿਕਲ ਆਈ, ਫੇਰ ਕਣੀਆਂ ਪੈਣੀਆ ਸ਼ੁਰੂ ਹੋ ਗਈਆਂ। ਅੰਤ ਨਿਕੀ ਨਿਕੀ ਕਣੀ ਦੀ ਬਰਸਾਤ ਵਿਚ ਹੀ ਰੈਫਰੀ ਮੈਦਾਨ ਵਿਚ ਨਿਕਲ ਆਏ ਅਤੇ ਖੇਡ ਸ਼ੁਰੂ ਦੀਆਂ ਸੀਟੀਆਂ ਵਜ ਗਈਆਂ। ਤਦ ਤਕ ਠਾਕੁਰ ਦਲੀਪ ਸਿੰਘ ਤੇ ਉਨ੍ਹਾਂ ਦਾ ਕੈਮਰਾ ਸਹਾਇਕ ਸੁਖਦੇਵ ਸਿੰਘ ਵੀ ਮਿਲਨ ਆਏ। ਕੁਰਸੀਆਂ ਫੁਲ ਹੋ ਗਈਆਂ।

ਨਾਮਧਾਰੀ ਬੱਚੇ, ਸਫੇਦ ਬਨੈਣਾਂ, ਜਿਨ੍ਹਾਂ ਉੱਤੇ ਗੁਰੂ ਹਰੀ ਸਿੰਘ ਮਹਾ ਵਿਦਿਆਲਾ ਹਿੰਦੀ ਵਿਚ ਲਾਲ ਰੰਗ ਦਾ ਛਪਿਆ ਹੋਇਆ ਸਾਹਮਣੇ ਛਾਤੀਆਂ ਉੱਤੇ ਅਤੇ ਨੰਬਰ ਪਿੱਠਾਂ ਉੱਤੇ ਛਾਪੇ ਸਨ, ਦਸਤਾਰਾਂ ਅਤੇ ਸਫੈਦ ਜੁਰਾਬਾਂ ਨਾਲ ਬੱਤਖਾਂ ਵਾਂਗ ਤੁਰਦੇ ਮੈਦਾਨ ਵਿਚ ਆ ਗਏ। ਜਲੰਧਰ ਸਪੋਰਟ ਸਕੂਲ ਦੇ ਬੱਚੇ ਮਜ਼ਬੂਤ, ਨੀਲੀਆਂ ਸ਼ਰਟਾਂ, ਚਿੱਟੀਆਂ ਪੈਂਟਾਂ ਅਤੇ ਨੀਲੀਆਂ ਜੁਰਾਬਾਂ ਨਾਲ ਖੇਡਣ ਆਏ।

ਖੇਡ ਸ਼ੁਰੂ ਹੋਈ। ਪਰ ਜਲੰਧਰ ਸਪੋਰਟ ਸਕੂਲ ਨਾਮਧਾਰੀ ਖਿਡਾਰੀਆਂ ਤੇ ਹਾਵੀ ਰਿਹਾ। ਪੂਰਬੀ ਪਾਸਾ ਨਾਮਧਾਰੀ ਬੱਚਿਆਂ ਕੋਲ ਸੀ। ਭਾਵੇਂ 2 ਵਜ ਚੁਕੇ ਸਨ ਪਰ ਅਸਮਾਨ ਅਜੇ ਵੀ ਗੰਮਰੁਠ ਸੀ।

ਆਹਿਸਤਾ-ਆਹਿਸਤਾ ਸਫ਼ੇਦ ਸ਼ਰਟਾਂ ਵਾਲੇ ਨੀਲੀਆਂ ਤੇ ਭਾਰੂ ਹੋਣ ਲਗੇ । ਕਈ ਸ਼ਾਰਟ ਕਾਰਨਰ ਨੀਲੀਆਂ ਸ਼ਰਟਾਂ ਨੂੰ ਮਿਲੇ, ਪਰ ਉਹ ਕਾਮਯਾਬ ਨਹੀਂ ਹੋਏ । ਦੋ ਵਾਰ ਮੌਕਾ ਸਫ਼ੇਦ ਸ਼ਰਟਾਂ ਵਾਲਿਆਂ ਨੂੰ ਵੀ ਮਿਲਿਆ, ਪਰ ਨਾਕਾਮ ।

ਮੇਰੇ ਦੁਆਲੇ ਦੀਆਂ ਸੀਟਾਂ ਤੇ ਬੈਠੇ ਗ਼ੈਰ ਨਾਮਧਾਰੀ ਵੀ ਕਹਿ ਰਹੇ ਸਨ : ਵੇਖ ਲੈਣਾ ਸੈਕੰਡ ਹਾਫ਼ ਵਿਚ ਵਾਈਟ ਸ਼ਰਟਾਂ ਵਾਲੇ ਗੋਲ ਕਰ ਜਾਣਗੇ, 2.18 ਵਜੇ ਘੰਮ-ਘੰਮ ਮੀਂਹ ਉਤਰ ਪਿਆ । ਸਭ ਨੇ ਉਹਲੇ ਨੂੰ ਦੌੜਾਂ ਲਗਾਈਆਂ । ਸਾਨੂੰ ਪਹਿਲਾਂ ਹੀ ਗਿਆਨੀ ਜਸਵੰਤ ਸਿੰਘ ਨੇ ਪੋਰਚ ਹੇਠ ਬੈਠਣ ਨੂੰ ਕੁਰਸੀਆਂ ਦੇ ਦਿੱਤੀਆਂ ਸਨ । ਸਾਰੇ ਖੇਤਰਾਂ ਦੇ ਨਾਮਧਾਰੀ, ਦਰਸ਼ਕਾਂ ਵਿਚ ਸਨ ।

ਸਾਡੇ ਭਾਗਾਂ ਵਿਚ ਦਰਸ਼ਨ ਅੱਜ ਲੇਟ ਹੀ ਹੋਣੇ ਸਨ । ਅਸੀਂ ਏਥੋਂ ਉਠ 'ਬਲਿੱਸ' ਵਿਚ ਪਹੁੰਚ ਗਏ । 4 ਤੋਂ 5 ਦਾ ਸਮਾ ਨਿਤਨੇਮ ਦਾ ਸੁਰਿੰਦਰ ਸਿੰਘ ਮਨਚੰਦਾ ਵਲ ਹੀ ਸੀ । ਅਸੀਂ ਉਡੀਕ ਵਿਚ ਪਏ ਰਹੇ । ਸਤਿਗੁਰੂ ਜੀ ਸੇਠ ਜੀ ਦੀ ਕੋਠੀ C 1/6 ਬੀ ਵਿਚ ਚਲੇ ਗਏ ਸਨ ।

## ਦੋ ਬਾਈਂ ਨਾਮ ਸਿਮਰਨ

ਏਥੇ ਹਾਲ ਕਮਰੇ ਵਿਚ ਬਸਤਰ ਵਿਛ ਗਏ । ਸੰਗਤਾਂ ਆਉਣ ਲਗ ਪਈਆਂ ਪਰ 5.15 ਹੋ ਗਏ ਸਾਨੂੰ ਗੁਰੂ ਕੇ ਦਰਸ਼ਨ ਨਾ ਹੋਏ । ਸਾਨੂੰ ਅਹਿਸਾਸ ਹੋਣ ਲਗਾ ਕਿ ਅਸਾਂ ਸ੍ਰੀ ਹਰੀ ਪ੍ਰਤਾਪ ਨਿਵਾਸ ਨ ਜਾ ਕੇ ਗਲਤੀ ਕੀਤੀ ਹੈ । ਸਤਿਗੁਰੂ ਜੀ 5.30 ਵਜੇ ਆਸਣ ਤੇ ਆ ਬਿਰਾਜੇ । ਸੁਖਦੇਵ, ਮੋਹਣ, ਬਲਜੀਤ, ਪਿੰਕੀ ਹੋਰੀਂ ਹਰਭਜਨ ਸਿੰਘ ਸਿਤਾਰ ਨਾਲ ਸਾਜ਼ ਸੁਰ ਕਰ ਰਹੇ ਸਨ । ਅਤੇ ਫਿਰ ਹਜ਼ੂਰੀ ਵਿਚ ਆ ਕੇ ਗਾਉਣ ਲਗੇ : ਗੁਣ ਨਾਦ ਧੁਨਿ ਆਨੰਦ ਬੇਦ-(ਯਮਨ)

ਮਨਚੰਦਾ ਵਲ ਇਸ ਵੇਲੇ ਸਾਰੇ ਜ਼ਿਮੇਵਾਰ ਸਿੱਖ ਬੈਠੇ ਸਨ । ਸੇਠ ਜੀ ਵਲ ਸ੍ਰੀ ਸਤਿਗੁਰੂ ਜੀ ਨਾਲ ਮਾਤਾ ਜੀ, ਸਕੱਤਰ ਤਰਸੇਮ ਸਿੰਘ ਅਤੇ ਸੇਵਕ ਬਲਦੇਵ ਸਿੰਘ ਅਤੇ ਸੰਤ ਪੂਰਬਾ ਜੀ ਸਨ । ਏਥੇ ਭੋਗ ਪਿਆ ਤੇ ਫਿਰ ਮਨਚੰਦਾ ਕੇ ਕਰਾਏ ਦੇ ਮਕਾਨ ਤੇ ਨਿਤਨੇਮ ਦੀ ਅਰਦਾਸ ਹੋ ਗਈ ।

ਅੱਜ ਦੀਨ ਦਿਆਲ ਜੀ ਨੇ ਦੋ ਵਾਰ ਨਾਮ ਸਿਮਰਨ ਕੀਤਾ ।

## ਡਾ: ਸੁਚਾਣ ਨਾਲ ਮੁਲਾਕਾਤ

8 ਵਜੇ ਰਾਤੀਂ ਸੇਠ ਜੀ ਦੀ ਕੋਠੀ 1-6/ਬੀ ਦੇ ਹੇਠਲੇ ਹਾਲ ਵਿਚ ਡਾ: ਸੁਚਾਣ ਨਾਲ ਸ੍ਰੀ ਸਤਿਗੁਰੂ ਜੀ ਦੀ ਇਕ ਮੀਟਿੰਗ ਹੋਈ । ਮੇਰੇ ਪਹੁੰਚਣ ਤੋਂ ਪਹਿਲੋਂ ਸੁਆਗਤ ਸਤਿਕਾਰ ਅਤੇ ਅਭਿਨੰਦਨ ਹੋ ਚੁਕਾ ਸੀ । ਡਾ: ਸੁਚਾਣ ਸਤਿਗੁਰੂ ਜੀ ਨੂੰ ਬਹੁਤ ਉੱਚਾ ਸੁੱਚਾ ਸਮਝ ਕੇ ਸਤਿਕਾਰ ਕਰਦੇ ਹਨ । ਸਤਿਗੁਰੂ ਜੀ ਨੇ ਏਥੇ ਚਲ ਰਹੇ 'ਸਰਬ ਧਰਮ ਸੰਮੇਲਨ' ਦੀ ਸਫਲਤਾ ਬਾਰੇ ਜਾਣਕਾਰੀ ਲਈ । ਫਿਰ ਡਾ: ਸੁਚਾਣ ਬੋਲਦੇ ਗਏ, ਸੇਠ ਤਰਲੋਕ ਸਿੰਘ ਅਨੁਵਾਦ ਕਰਦੇ ਗਏ । ਸਤਿਗੁਰੂ ਜੀ ਸੁਣਦੇ ਗਏ । ਡਾ: ਸੁਚਾਣ ਨਾਲ ਦੋ ਆਦਮੀ ਹੋਰ ਹਨ । ਇਕ ਕੈਮਰਾ ਮੈਨ ਇਕ ਸੇਵਕ ਜਾਂ

ਬਾਡੀ ਗਾਰਡ। ਗੱਲਬਾਤ ਕੁਝ ਬਾਈਲੌਂਜ ਦੇ ਮਸਲਿਆਂ ਤੇ ਵੀ ਚੱਲੀ।

ਡਾ: ਸੁਚਾਟ ਸਫੈਦ ਕੋਟ ਪੈਂਟ ਵਿਚ ਸਜਦਾ ਬੜੀ ਜਗਿਆਸਾ ਅਤੇ ਸ਼ਰਧਾ ਨਾਲ ਗੱਲਬਾਤ ਕਰ ਰਿਹਾ ਸੀ। ਡਾ: ਸੁਚਾਟ ਨੇ ਕਿਹਾ, ਮੈਂ ਤਾਂ ਆਪ ਜੀ ਦੇ ਦਰਸ਼ਨ ਸ੍ਰੀ ਭੈਣੀ ਸਾਹਿਬ ਜਾ ਕੇ ਵੀ ਕਰਨ ਨੂੰ ਤਿਆਰ ਸਾਂ ਪਰ ਮੇਰੇ ਭਾਗਾਂ ਨੂੰ ਆਪਦੇ ਦਰਸ਼ਨ ਏਥੇ ਹੀ ਹੋ ਗਏ।

ਡਾ: ਸੁਚਾਟ ਨੇ ਦੱਸਿਆ ਕਿ ਉਸ ਯੂ. ਐਨ. ਓ. ਵਿਚ ਵੀ ਆਪ ਜੀ ਦਾ ਜ਼ਿਕਰ ਕੀਤਾ ਹੈ ਵਰਲਡ ਵੈਜੀਟੇਰੀਅਨ ਬਾਰੇ ਅਤੇ ਕਿਹਾ ਹੈ ਕਿ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕਰਕੇ ਯੂ. ਐਨ. ਓ. ਵਿਚ ਬੁਲਾਓ ਅਤੇ ਤਕਰੀਰ ਕਰਵਾਓ।

ਰਾਤ ਦੇ 8.08 ਹੋਏ ਤਾਂ ਸਤਿਗੁਰੂ ਜੀ ਦੇ ਪ੍ਰੇਮੀ ਭਾਈ ਅਵਤਾਰ ਸਿੰਘ ਰਾਗੀ ਅਤੇ ਉਨ੍ਹਾਂ ਦੇ ਸਾਥੀ, ਕਾਲੀਆਂ ਪੱਗਾਂ ਪੀਲੀਆਂ ਫ਼ਿਫਟੀਆਂ ਵਾਲੇ ਆ ਗਏ, ਸਤਿਗੁਰੂ ਜੀ ਨੂੰ ਮੱਥਾ ਟੇਕ ਕੇ ਬੈਠੇ। ਸਤਿਗੁਰੂ ਜੀ ਨੇ ਆਪ ਸਾਰੀ ਜਾਣਕਾਰੀ ਦਿੱਤੀ ਡਾ: ਸੁਚਾਟ ਬਾਰੇ।

ਸਾਡੇ ਜਾਂਦਿਆਂ ਹੀ ਸ. ਜਗਦੀਸ਼ ਸਿੰਘ ਨੇ ਆਗਿਆ ਲੈ ਕੇ ਡਾ: ਸੁਚਾਟ ਨੂੰ ਇਕ ਪ੍ਰਤੀ 'ਵਰਿਆਮ' ਦੀ ਪੇਸ਼ ਕੀਤੀ ਜਿਸ ਵਿਚ ਮੇਰੇ ਲੇਖ ਨਾਲ ਡਾ: ਸੁਚਾਟ ਦੀ ਫੋਟੋ ਛਪੀ ਸੀ।

ਡਾ: ਸੁਚਾਟ ਨੇ ਥਾਈ ਭਾਸ਼ਾ ਵਿਚ ਛਪੀਆਂ ਕੁਝ ਪੁਸਤਕਾਂ ਸਤਿਗੁਰੂ ਜੀ ਦੀ ਭੇਟਾ ਕੀਤੀਆਂ।

ਇਸ ਮੌਕੇ ਉਪ੍ਰੋਕਤ ਤੋਂ ਇਲਾਵਾ ਸਭੋ ਸੰਤ, ਸ਼ੇਰ ਸਿੰਘ ਚਾਵਲਾ, ਮਹਿੰਦਰ ਸਿੰਘ ਪੂਰਬਾ, ਗੁਰਭਜਨ ਸਿੰਘ, ਤਰਸੇਮ ਸਿੰਘ, ਸੋਹਣ ਸਿੰਘ ਚਾਵਲਾ, ਮਾ: ਅਮਰੀਕ ਸਿੰਘ ਜਸਵੰਤ ਸਿੰਘ ਕੱਲ੍ਹਾ, ਹਰਭਜਨ ਸਿੰਘ ਸਿਤਾਰ, ਸੁਰਿੰਦਰ ਸਿੰਘ ਪਿੰਕੀ, ਅਮਰ ਸਿੰਘ ਅੰਬਾ, ਮੋਹਣ ਸਿੰਘ, ਟਿੱਕਾ ਜੀ। ਸ. ਜਗਮੋਹਨ ਸਿੰਘ ਵੀਡੀਓਗ੍ਰਾਫ਼ੀ ਕਰ ਰਿਹਾ ਸੀ।

ਡਾ: ਸੁਚਾਟ ਨੇ ਸਤਿਗੁਰੂ ਜੀ ਨੂੰ ਦੱਸਿਆ : ਹਰ ਹਫਤੇ 4000 ਆਦਮੀ ਸਾਡੇ ਵੈਜੀਟੇਰੀਅਨ ਹੋਟਲ ਤੇ ਆਉਂਦਾ ਹੈ। ਘਟੋ ਘਟ ਹਫਤੇ ਵਿਚ ਏਨੇ ਪਸ਼ੂ ਤਾਂ ਮਰਨੋਂ ਬਚੇ।

8.20 ਵਜੇ ਡਾ: ਸੁਚਾਟ ਨੇ ਜਾਣ ਲਗਿਆਂ ਨਮਸਕਾਰ ਕੀਤੀ। ਕਹਿਣ ਲਗੇ : ਸਤਿਗੁਰੂ ਜੀ ਫੇਰ ਦਰਸ਼ਨ ਨਹੀਂ ਹੋਣੇ ਸਨ, ਆਪ ਜੀ ਨੂੰ ਖੇਚਲ ਦਿੱਤੀ ਹੈ।

ਜਦੋਂ ਭਾਈ ਅਵਤਾਰ ਸਿੰਘ ਹੁਰਾਂ ਨੇ ਗੱਲਬਾਤ ਸ਼ੁਰੂ ਕੀਤੀ ਤਾਂ ਡਾ: ਸੁਚਾਟ ਵੀ ਜਿਉਂ ਕੇ ਤਿਉਂ ਬੈਠ ਗਏ।

## ਸੰਗੀਤ ਸਭਾ ਵਿਚ ਸ਼ੋਭਦੇ

8.30 ਵਜ ਚੁਕੇ ਸਨ ਰਾਤ ਦੇ। ਏਸੇ ਹਾਲ ਵਿਚ ਬੱਚਿਆਂ ਦੇ ਸਾਜ਼ ਆ ਗਏ। ਅਤੇ ਗੁ: ਸੀਸ ਗੰਜ ਦੇ ਹਜ਼ੂਰੀ ਰਾਗੀ ਭਾਈ ਅਵਤਾਰ ਸਿੰਘ-ਗੁਰਚਰਨ ਸਿੰਘ ਇਕ ਸ਼ਬਦ ਨੂੰ ਸੁਣਾਨ ਲਈ ਤਿਆਰ ਹੋ ਗਏ। ਸਤਿਗੁਰੂ ਜੀ ਦੇ ਦੁਆਲੇ ਇਕ ਘੇਰਾ

ਬਝ ਗਿਆ ਦਿਲਰੁਬਾ, ਹਾਰਮੋਨੀਅਮ ਅਤੇ ਤਬਲੇ ਜੋੜੀਆਂ। ਪਹਿਲਾਂ ਬਲਜੀਤ ਸਿੰਘ ਹੁਰਾਂ, 'ਕਰੁਣਾ ਨਿਧਾਨ' ਗਾਉਣਾ ਸ਼ੁਰੂ ਕੀਤਾ। ਹਜ਼ੂਰੀ ਰਾਗੀ ਸਿੰਘ ਸੁਣਨ ਦੀ ਮੂਰਤੀ ਬਣੇ, ਇਕਾਗਰ ਚਿਤ, ਲੈ ਦੇ ਝੌਂਕਿਆਂ ਨਾਲ ਸੱਜੇ ਖੱਬੇ ਝੂਲਦੇ ਰਹੇ। ਪ੍ਰਸੰਨ ਮੁਦਰਾ ਵਿਚ ਬੱਚਿਆਂ ਤੋਂ ਤਿਹਾਈਆਂ ਦੀ ਕਰਮਾਤ ਸੁਣ ਸੁਣ ਰੀਝਦੇ ਰਹੇ। ਸਤਿਗੁਰੂ ਜੀ ਪਿਤਾਮਿਆਂ ਵਾਲੀ ਤਸੱਲੀ ਤੇ ਖ਼ੁਸ਼ੀ ਅਨੁਭਵ ਕਰਦੇ ਰਹੇ ਬੱਚਿਆਂ ਦੇ ਕੰਮ ਤੋਂ।

8.45 ਤੇ ਜਦੋਂ ਸ਼ਬਦ ਸਮਾਪਤੀ ਹੋਈ ਤਾਂ ਸ੍ਰੀ ਮਾਨ ਭਾਈ ਅਵਤਾਰ ਸਿੰਘ ਹੁਰਾਂ ਕਿਹਾ : ਆਪ ਜੀ ਦੀ ਕਿਰਪਾ ਹੈ ਬੱਚਿਆਂ ਉਤੇ, ਆਡਾਂ ਕੁਆਡਾਂ ਬੜਾ ਬਿਖੜਾ ਕੰਮ ਕੀਤਾ ਨੇ। ਕਰੜ ਬਰੜੀ ਦਾਹੜੀ ਵਾਲੇ ਭਾਈ ਅਵਤਾਰ ਸਿੰਘ ਭਰਾਵਾਂ ਦੇ ਵਿਚਾਲੇ ਬੈਠੇ ਸਨ ਤੇ ਉਨ੍ਹਾਂ ਦੱਸਿਆ : ਕੱਲ 8 ਕੀਰਤਨ ਕੀਤੇ ਸਨ, ਗਲਾ ਵੀ ਬੈਠਾ ਹੋਇਆ ਹੈ।

ਸਤਿਗੁਰੂ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੀ ਇਕ ਮਿਸਾਲ ਦਿੰਦਿਆ ਕਿਹਾ : ਇਨਾਮ ਮੋਟੇ ਨੂੰ ਨਹੀਂ, ਬ੍ਰੀਡ (ਨਸਲ) ਵਾਲੇ ਨੂੰ ਮਿਲਣਾ ਹੈ। ਅਸਾਂ ਤਾਂ ਕੀਰਤਨ ਦੀ ਦਾਤ ਤੋਂ ਹੀ ਲਾਭ ਪ੍ਰਾਪਤ ਕਰਨਾ ਹੈ।

ਉਪ੍ਰੋਕਤ ਰਾਗੀ ਸਿੰਘਾਂ ਨੇ ਇਕ ਪੁਸਤਕ 'ਗੁਰਮਤ ਕੀਰਤਨ' ਨਾਮੀ ਛਪਵਾਈ ਸੀ, ਕਿਸੇ ਤਰ੍ਹਾਂ ਇਹ ਪੁਸਤਕ ਸਤਿਗੁਰੂ ਜੀ ਦੇ ਹੱਥ ਲਗੀ ਤਾਂ ਸ. ਸੁਲੱਖਣ ਸਿੰਘ ਸੁਰ ਹਥੀਂ ਇਨ੍ਹਾਂ ਨੂੰ ਸੱਦ ਬੁਲਾਇਆ। ਭਾਈ ਅਵਤਾਰ ਸਿੰਘ ਹੁਰਾਂ ਕਿਹਾ : ਐਸੀਆਂ ਚੀਜ਼ਾਂ ਤਾਂ ਸਾਲ ਵਿਚ ਇਕ ਅੱਧੀ ਵਾਰ ਹੀ ਗਾਇਨ ਦਾ ਅਵਸਰ ਮਿਲਦਾ ਹੈ। ਸਤਿਗੁਰਾਂ ਬਚਨ ਕੀਤਾ : ਹੁਣ ਬਹੁਤੀ ਵਾਰ ਮਿਲੇਗਾ।

ਭਾਈ ਸਾਹਿਬ ਅਵਤਾਰ ਸਿੰਘ ਹੁਰਾਂ ਬੜਾ ਸੁਰ ਵਿਚ ਗਮੁਕਦਾਰ ਮੰਗਲਾ ਚਰਣ ਕੀਤਾ।

ਰਾਗੀ ਸਿੰਘਾਂ ਦੇ ਇਕਸਾਰ ਕਪੜੇ, ਗੂੜ੍ਹੇ ਖ਼ਾਕੀ ਰੰਗ ਦੀਆਂ ਐਚਕਨਾਂ ਅਤੇ ਗਲੇ ਵਿਚ ਸਫ਼ੈਦ ਸਾਫ਼ੇ। ਅੱਜ ਤਕ ਉਹ ਪੁਸਤਕ-ਗੁਰੂ ਅਗੇ ਕੀਰਤਨ ਕਰਦੇ ਰਹੇ ਸਨ, ਅੱਜ ਦੇਹਧਾਰੀ ਤੇ ਸੰਗੀਤ ਵਿਗਯ ਸਤਿਗੁਰੂ ਅਗੇ ਕੀਰਤਨ ਕਰ ਆਪਣੀ ਕਲਾ ਦੀ ਕੀਮਤ ਪੁਆ ਰਹੇ ਸਨ। ਸ਼ਬਦ ਸੀ : ਗੁਰ ਮਨਾਇ ਪ੍ਰਿਆ ਦਇਆਰ ਸਿਉ ਰੰਗੁ ਕੀਆ। ਰਾਗ ਮਲ੍ਹਾਰ ਦੀ ਪੜਤਾਲ ਜਾਪਦੀ ਸੀ। ਟੇਕ ਦੀ ਤਾਰ 12 ਮਾਤਰਾਂ। 'ਐਸੀ ਤੇਰੇ ਦਰਸਨ ਕੀ' ਉਨ੍ਹਾਂ ਨੂੰ ਤਾਂ ਖ਼ੁਸ਼ੀ ਹੋਣੀ ਹੀ ਸੀ ਸਾਨੂੰ ਵੀ ਆਨੰਦ ਆ ਰਿਹਾ ਸੀ। ਡਾ: ਸੁਚਾਣ ਆਪਣੇ ਸਾਰੇ ਪ੍ਰੋਗਰਾਮ ਭੁਲ ਗਏ। ਕੀਰਤਨਕਾਰਾਂ ਵਲ ਇਕ ਟਕ ਵੇਖੀ ਜਾਣ। ਕਦੇ-ਕਦੇ ਸਤਿਗੁਰੂ ਜੀ ਵਲ ਵੇਖ ਕੇ ਸਿਰ ਹਿਲਾਣ।

9 ਵਜੇ ਸ਼ਬਦ ਦੀ ਸਮਾਪਤੀ ਨਾਲ ਹੀ ਸਭਾ ਵੀ ਬਰਖ਼ਾਸਤ ਹੋ ਗਈ। ਭਾਈ ਅਵਤਾਰ ਸਿੰਘ ਜੀ ਨੂੰ ਕੀਰਤਨ ਭੇਟ 300/- ਬਖ਼ਸ਼ਿਆ ਗਿਆ। ਉਹਨਾਂ ਉਠਦਿਆਂ ਹੱਥ ਜੋੜ, ਕੋਲ ਆ ਕੇ, ਚਰਨ ਬੰਦਨਾ ਕੀਤੀ।

## ਬੈਂਗਲੋਰ ਤੋਂ ਕਾਲ

9.15 ਤਕ ਬੈਂਗਲੋਰ ਦਾ ਫੋਨ ਮਿਲ ਗਿਆ। ਸਤਿਗੁਰੂ ਜੀ ਉਪਰ ਚਲੇ ਗਏ ਸਨ, ਤੇਜ਼ ਤੇਜ਼ ਹੇਠਾਂ ਆਏ। ਅਤੇ, ਮਹਾਰਾਜ ਜੀ ਨਾਲ ਗੱਲਬਾਤ ਹੋਈ। ਤੱਤ ਇਹ ਸੀ ਕਿ ਮਹਾਰਾਜ ਜੀ ਸਵੇਰੇ ਦਿੱਲੀ ਆ ਰਹੇ ਹਨ।

ਟੈਲੀਫੋਨ ਕਰ ਸਤਿਗੁਰੂ ਜੀ ਫਿਰ ਉਪਰ ਆਏ ਤੇ ਬੈਠਣ ਕਮਰੇ ਵਿਚ ਕੁਝ ਸਿੰਘਾਂ ਨਾਲ ਇਕਾਂਤ ਵਾਰਤਾ ਕੀਤੀ। ਮੇਰੇ ਗਿਆਂ ਅੰਦਰ ਨਵ ਵਿਵਾਹਤ ਦੰਪਤੀ ਸ੍ਰੀ ਸੁਖਦੇਵ ਸਿੰਘ ਸੁਖੀ ਅਤੇ ਇਹਦੀ ਪਤਨੀ ਬੀਬੀ ਕੁਲਵੰਤ ਕੌਰ ਸਤਿਗੁਰੂ ਜੀ ਪਾਸ ਕੁਛ ਅਰਜ਼ ਮਾਜਰਾ ਕਰ ਰਹੇ ਸਨ।

## ਇਕ ਬਖੇੜਾ

ਏਧਰ ਮੈਨੂੰ ਸ. ਜਵਾਹਰ ਸਿੰਘ ਕਾਮੋਕੇ ਦੇ ਘਰੋਂ ਬੀਬੀ ਨੇ ਕਾਲੇ ਕੇਸਾਂ ਦਾ ਇਕ ਤਕੜਾ ਗੁੱਛਾ, ਥੈਲੇ 'ਚੋਂ ਕੱਢ ਕੇ ਦਿਖਾਇਆ ਕਿ ਜਵਾਹਰ ਸਿੰਘ ਦੇ ਭਾਈ ਨੇ ਮਾਂ ਬਾਪ ਵਾਲੀ ਕੋਠੀ ਦੇ ਬੂਹੇ ਉਖਾੜ ਦਿੱਤੇ, ਇਹਦੇ ਪਤੀ ਨੂੰ ਦਾਹੜੀ ਪੁਟ ਕੇ ਜ਼ਖਮੀ ਕਰ ਦਿੱਤਾ। ਗੱਲ ਬੜੀ ਦੁਖਿਆਰੀ ਸੀ। ਮੇਰੇ ਦੂਜੀ ਵਾਰ ਉਪਰ ਗਿਆਂ ਸ. ਸੁਲੱਖਣ ਸਿੰਘ ਤ੍ਰੀ ਨਗਰ ਅਤੇ ਸ. ਬਲਦੇਵ ਸਿੰਘ ਦਾਨਾ, ਭਰਾਵਾਂ ਦੀ ਖਿਚੋਤਾਣ ਸੁਣ ਕੇ, ਸਤਿਗੁਰੂ ਜੀ ਨੂੰ ਰੀਪੋਰਟ ਕਰ ਰਹੇ ਸਨ।

## ਮੁੜ ਨੈਰੋਬੀ

ਸੰਤ ਮਹਿੰਦਰ ਸਿੰਘ ਪੂਰਬਾ ਤੋਂ ਪਤਾ ਲਗਾ ਹੈ ਕਿ ਸਵੇਰੇ 6.45 ਤੇ ਜਹਾਜ਼ ਨੇ ਉਡਣਾ ਹੈ। ਇਸ ਤੇ ਸ੍ਰੀ ਸਤਿਗੁਰੂ ਜੀ, ਮਾਤਾ ਜੀ, ਸ. ਸੁਰਿੰਦਰ ਸਿੰਘ ਮਨਚੰਦਾ ਅਤੇ ਖ਼ੁਦ ਸ੍ਰੀ ਮਹਿੰਦਰ ਸਿੰਘ ਪੂਰਬਾ ਨੈਰੋਬੀ (ਈਸਟ ਅਫ਼ਰੀਕਾ) ਨੂੰ ਉਡਣਗੇ।

## 19 ਨਵੰਬਰ 1981, ਬ੍ਰਸ਼ਪਤਵਾਰ
## ਨਵੀਂ ਦਿੱਲੀ

## ਸਪੋਰਟਸ ਸਕੂਲ ਜਲੰਧਰ ਨਾਲ

ਅੱਜ ਅਸੀਂ ਤ੍ਰਿਜੁਟ, ਮਾ: ਅਮਰੀਕ ਸਿੰਘ ਅੰਮ੍ਰਿਤਸਰ ਕਲਾਂ (ਸਰਸਾ), ਸ. ਜਗਦੀਸ਼ ਸਿੰਘ 'ਵਰਿਆਮ' ਅਤੇ ਮੈਂ, ਇਕ ਵਜੇ ਹੀ ਸ. ਕਰਨੈਲ ਸਿੰਘ ਸਟੇਡੀਅਮ (ਰੇਲਵੇ) ਨਵੀਂ ਦਿੱਲੀ ਵਿਖੇ ਪਹੁੰਚ ਗਏ। ਧੁੱਪ ਟਿਕ ਕੇ ਲਗਦੀ ਪਈ ਸੀ। ਬਹੁਤ ਸਿੰਘ ਦਰਸ਼ਕ, ਜਿਨ੍ਹਾਂ 'ਚ ਨਾਮਧਾਰੀ ਵਧੇਰੇ ਸਨ, ਪੋਰਚ ਹੇਠਲੀਆਂ ਸੀਟਾਂ ਮੱਲੀ ਬੈਠੇ ਸਨ।

ਪੰਦਰਾਂ ਕੁ ਮਿੰਟ ਹੋਏ ਤਾਂ ਪੂਰਬ ਦੇ ਪਾਸੇ ਸਵੇਦ ਬੁਨੈਣਾਂ ਤੇ ਪੱਛਮੀ ਪਾਸੇ ਨੀਲੀਆਂ ਸ਼ਰਟਾਂ ਵਾਲੇ ਬੱਚੇ-ਖਿਡਾਰੀ ਨਿਕਲ ਆਏ। ਨਿਕੀ ਨਿਕੀ ਦੁੜਕੀ, ਵੱਡੀਆਂ ਵੱਡੀਆਂ ਟਾਪਾਂ, ਅਗਾਹਾਂ ਨੂੰ, ਪਿਛਾਹਾਂ ਨੂੰ, ਬਾਜ਼ੂ ਘੁਮੇਟਣੀਆਂ ਅੱਗੇ ਪਿੱਛੇ।

ਫਿਰ ਪੂਰੇ 1.30 ਵਜੇ ਮੈਦਾਨ ਅੰਦਰ ਰੈਫ਼ਰੀਆਂ ਨਾਲ ਦੋਵੇਂ ਟੀਮਾਂ ਆਹਮੋ-ਸਾਹਮਣੇ ਡਟ ਗਈਆਂ। ਇਕੱਠੇ ਹੋ ਕੇ ਫੋਟੋ ਹੋਈ ਤੇ ਫਿਰ ਪੰਜ ਮਿੰਟ ਤਕ ਮੁਕਾਬਲਾ ਜਾਰੀ ਹੋ ਗਿਆ। ਪਹਿਲੇ 5 ਮਿੰਟਾਂ ਬਾਅਦ ਸਫੈਦ ਬੁਨੈਣਾਂ ਨੂੰ ਗੋਲ ਹੋਣੋਂ ਮਸਾਂ ਬਚਿਆ। ਨਾਮਧਾਰੀ ਗੋਲਚੀ ਨੇ ਵਧੀਆ ਤਰੀਕੇ ਨਾਲ ਮੌਕਾ ਸੰਭਾਲਿਆ। 8 ਮਿੰਟ ਤੇ ਚਿੱਟੀਆਂ ਬੁਨੈਣਾਂ ਵਾਲੇ ਨੀਲੀਆਂ ਸ਼ਰਟਾਂ ਦੀ ਡੀ ਵਿਚ ਗੇਂਦ ਲੈ ਗਏ, ਉਹ ਵੀ ਮਸਾਂ ਹੀ ਗੋਲ ਹੋਣੋਂ ਬਚਾ ਸਕੇ।

ਲੋਕਾਂ ਵਿਚ ਸਰਗਰਮੀ ਹੈ। ਨਾਮਧਾਰੀ ਬੱਚਿਆਂ ਲਈ ਤਾਲੀਆਂ ਹਮੇਸ਼ਾਂ ਹਰ ਮੌਕੇ ਤੇ ਵਜਦੀਆਂ ਹਨ। 1.40 ਤੇ ਨਾਮਧਾਰੀਆਂ ਨੂੰ ਦੂਜੇ ਸ਼ਾਰਟ ਕਾਰਨਰ ਦਾ ਮੁਕਾਬਲਾ ਕਰਨਾ ਪਿਆ, ਪਰ ਸੰਕਟ ਟਲ ਗਿਆ। ਦੋ ਮਿੰਟ ਹੋਰ ਬੀਤੇ ਤਾਂ ਪੈਨਲਟੀ ਕਾਰਨਰ ਨੇ ਨੀਲੀਆਂ ਸ਼ਰਟਾਂ ਦੇ ਭਾ ਦੀ ਬਣਾ ਦਿਤੀ। ਇਕ ਵਾਰ ਤਾਂ ਲੋਕੀਂ 'ਗੋਲ !' ਕਹਿੰਦਿਆਂ ਗੂੰਜ ਪਏ। ਪਰ ਗੱਲ ਗ਼ਲਤ ਸੀ।

ਖੇਡ ਵਧੇਰੇ ਗਰਮ ਹੋ ਗਈ। ਦਰਸ਼ਕਾਂ ਦੀਆਂ ਨਜ਼ਰਾਂ ਬਾਲ ਦੇ ਨਾਲ ਨਾਲ ਦੁਹਾਂ ਪਾਸੇ ਦੇ ਠੱਡੇ ਵੀ ਨਾਲ ਹੀ ਖਾਂਦੀਆਂ ਸਨ। ਫਿਰ...2 ਵਜੇ ਸਫੈਦ ਬੁਨੈਣਾਂ ਨੇ ਮਸਾਂ ਸ਼ਾਰਟ ਕਾਰਨਰ ਦਾ ਗੋਲ ਬਚਾਇਆ। 4 ਮਿੰਟ ਪਿਛੋਂ ਸ਼ਾਰਟ ਕਾਰਨਰ ਦਾ ਸਾਹਮਣਾ ਕੂਕਿਆਂ ਨੂੰ। ਦੋ ਮਿੰਟ ਪਿਛੋਂ ਫਿਰ ਸਾਹਮਣਾ ਸ਼ਾਰਟ ਕਾਰਨਰ ਦਾ... ਦਰਸ਼ਕ ਬੜੇ ਔਖੇ ਹਨ ਕਿ ਕੋਈ ਵੀ ਕਿਸੇ ਧਿਰ ਨੂੰ ਗੋਲ ਕਿਉਂ ਨਹੀਂ ਕਰ ਰਿਹਾ। ਹੁਣ ਨੀਲੀਆਂ ਸ਼ਰਟਾਂ ਨੂੰ ਬਿਪਤਾ ਪੈ ਗਈ ਤੇ ਅਗਲੇ ਪਲ ਹੀ ਸਫੈਦ ਸ਼ਰਟਾਂ ਨੂੰ ਸ਼ਾਰਟ ਕਾਰਨਰ ਦਾ ਸਾਹਮਣਾ ! ਮੇਰੇ ਦੁਆਲੇ ਦਰਸ਼ਕਾਂ ਦੀ ਕੁਮੈਂਟਰੀ ਦੀ ਗੂੰਜ ! ਇਕ ਮਿੰਟ ਬਾਅਦ ਸਫੈਦ ਸ਼ਰਟਾਂ ਨੂੰ ਸ਼ਾਰਟ ਕਾਰਨਰ ਦਾ ਸਾਹਮਣਾ...ਜ਼ੋਰ ਨਾਮਧਾਰੀਆਂ ਉਤੇ ਹੀ ਪੈ ਰਿਹੈ।

2.10 ਤੇ ਹਾਫ਼ ਟਾਈਮ ਦੋਹਾਂ ਧਿਰਾਂ ਲਈ ਬਚਾਅ ਨਾਲ ਹੋ ਗਿਆ।

ਜਗਦੀਸ਼ ਸਿੰਘ ਨੇ ਦੱਸਿਆ ਕਿ ਸਪੋਰਟ ਸਕੂਲ ਜਲੰਧਰ ਨੇ 7 ਸ਼ਾਰਟ ਕਾਰਨਰ ਲਾਏ 3 ਸਫੈਦ ਸ਼ਰਟਾਂ ਵਾਲਿਆਂ ਨੇ। ਮੁਕਾਬਲਾ ਬੜਾ ਸਖ਼ਤ !

ਸੈਕੰਡ ਹਾਫ਼ ਵਿਚ ਨੀਲੀਆਂ ਸ਼ਰਟਾਂ ਭਾਰੂ ਹਨ। 2.18 ਤਕ ਦੋ ਵਾਰ ਸਾਡੀ ਟੀਮ ਨੇ ਮਸਾਂ ਦੋ ਗੋਲ ਹੋਣੋ ਬਚਾਏ। ਜਾਪਦਾ ਹੈ ਜਲੰਧਰ ਦੀ ਟੀਮ ਜ਼ਿਆਦਾ ਬਾਕਾਇਦਗੀ ਨਾਲ ਖੇਡ ਰਹੀ ਹੈ। ਜਲੰਧਰ ਸਕੂਲ ਨੇ 2.32 ਤੇ ਨਾਮਧਾਰੀ ਬੱਚਿਆਂ ਨੂੰ ਗੋਲ ਕਰ ਦਿੱਤਾ। ਲੋਕੀਂ ਸੀਟਾਂ ਤੋਂ ਉਠ ਕੇ ਖਲੋ ਗਏ, ਹੋ ਹੋ ਕਰਨ ਲਗੇ। ਸਰਗਰਮੀ ਹੋਰ ਵਧ ਗਈ।

3 ਮਿੰਟ ਬਾਅਦ ਸਾਨੂੰ ਦੂਜਾ ਗੋਲ ਹੋਣ ਤੋਂ ਮਸਾਂ ਬਚਿਆ। 2.37 ਤੇ ਚਿੱਟੀਆਂ ਬੁਨੈਣਾਂ ਨੂੰ ਸ਼ਾਰਟ ਕਾਰਨਰ ਮਿਲਿਆ ਪਰ ਗੱਲ ਫੇਰ ਨ ਬਣੀ। ਇਕ ਮਿੰਟ ਬਾਅਦ ਫਿਰ ਸ਼ਾਰਟ ਕਾਰਨਰ ਮਿਲ ਗਿਆ, ਪਰ ਰਹਿ ਗਏ।

ਅੰਤ ਉਤੇ ਸਫੈਦ ਬਨੈਣਾਂ ਵਾਲੇ ਹਾਕੀਆਂ ਮਾਰਨ ਤਕ ਵੀ ਆ ਗਏ, ਪਰ ਗੱਲ ਵਧਣੋਂ ਬਚ ਗਈ। ਅੰਤ ਉਤੇ ਵੀ ਸਾਨੂੰ ਸ਼ਾਰਟ ਕਾਰਨਰ ਮਿਲਿਆ ਪਰ ਕਿਸਮਤ ਨੇ ਸਾਥ ਨ ਦਿੱਤਾ। ਇਕ ਸ਼ਾਰਟ ਕਾਰਨਰ ਹੋਰ ਮਿਲਿਆ, ਪਰ ਊਂ ਹੂੰ। ਤੇ ਲਉ ਅੰਤਮ

ਮਿੰਟ ਤੇ ਨਾਮਧਾਰੀ ਗੋਲ ਲਾਹ ਗਏ ।

ਚੂਣ 7.30-7.30 ਮਿੰਟ ਹੋਰ ਮਿਲ ਗਏ ਦੂਹਾਂ ਟੀਮਾਂ ਨੂੰ । ਪਰ ਦੋਵੇਂ ਬਰਾਬਰ ਰਹੀਆਂ । ਫਿਰ 5-5 ਪੈਨਲਟੀ ਸਟਰੋਕ ਮਿਲੇ । ਇਸ ਵਿਚ ਜਲੰਧਰੀ ਦੋ ਜਿਤ ਗਏ !

ਅਤੇ ਇੰਞ ਸਾਡਾ ਫਾਈਨਲ ਵਿਚ ਜਾਣ ਦਾ ਭਰਮ ਸੋਨ ਹੋ ਗਿਆ ।

## 16 ਨਵੰਬਰ 1981, ਸ਼ਨੀਵਾਰ
## ਨਵੀਂ ਦਿੱਲੀ

ਮੇਰੇ ਘਰ ਵਾਲੀ ਦਾ ਆਗ੍ਰਹਿ ਸੀ ਕਿ ਅੱਜ ਸਵੇਰੇ ਨਾਮਧਾਰੀ ਧਰਮਸਾਲਾ ਨਾਮਧਾਰੀ ਕਾਲੋਨੀ ਜ਼ਰੂਰ ਜਾਇਆ ਜਾਇ । ਸਵੇਰੇ ਆਸਾ ਦੀ ਵਾਰ ਪਿਛੋਂ ਆਨੰਦ ਕਾਰਜ ਹੋਣੇ ਹਨ । 6 ਵਜੇ ਤਕ ਰਮੇਸ਼ ਨਗਰ ਪਹੁੰਚੇ ਅਤੇ ਧਰਮਸਾਲਾ ਨਾਲ ਲਗਦੇ ਉਚੇ ਗ੍ਰਾਊਂਡ ਨੂੰ ਖ਼ੂਬਸੂਰਤ ਪੰਡਾਲ ਦੇ ਰੂਪ ਵਿਚ ਬਣਿਆ ਵੇਖਿਆ । ਸਾਰਾ ਦ੍ਰਿਸ਼ ਮੇਲੇ ਵਰਗਾ ਸੀ । ਹਰਭਜਨ ਸਿੰਘ-ਗੁਰਦੇਵ ਸਿੰਘ ਦਾ ਕੀਰਤਨ ਉਚੇ ਮੰਚ ਉਤੇ ਸੀ । ਠਾਕੁਰ ਦਲੀਪ ਸਿੰਘ ਵਿਆਹਾਂ ਦੇ ਪ੍ਰਬੰਧ ਵਿਚ ਰੁਝੇ ਹੋਏ ਸਨ । ਮਹਾਰਾਜ ਬੀਰ ਸਿੰਘ ਜੀ ਵੀ ਉਪਸਥਿਤ ਸਨ । ਇਹ ਚਾਰ ਵਜੇ ਦੇ ਬੈਂਗਲੋਰੋਂ ਆਏ ਸਨ । ਮੰਚ ਉਤੇ ਬੈਠੇ ਮੈਂ ਸ. ਪ੍ਰੀਤਮ ਸਿੰਘ ਭਿੰਡਰ ਨੂੰ ਵੀ ਵੇਖਿਆ । ਇਹ ਦਿੱਲੀ ਦੇ ਚੀਫ਼ ਕਮਿਸ਼ਨਰ ਹਨ ।

ਸ. ਪ੍ਰੀਤਮ ਸਿੰਘ ਬਾਲੀ ਨਗਰ ਦੇ ਲੜਕੇ ਮਨਜੀਤ ਸਿੰਘ ਦੀ ਸ. ਬੇਅੰਤ ਸਿੰਘ ਰਾਜੌਰੀ ਗਾਰਡਨ ਦੀ ਲੜਕੀ ਨਾਲ ਸ਼ਾਦੀ ਸੀ । ਅੱਜ 14 ਜੋੜੇ ਆਨੰਦਿਤ ਹੋ ਰਹੇ ਸਨ ।

ਸਜੀ ਹੋਈ ਬੇਦੀ ਤੇ ਹਵਨ ਦੀ ਪ੍ਰਜਵਲਤ ਅਗਨੀ ਦੁਆਲੇ 7.05 ਤੇ 'ਹਰਿ ਪਹਿਲੜੀ ਲਾਂਵ' ਨਾਲ ਫੇਰੇ ਹੋਣ ਲਗੇ । ਸ. ਰਾਜਾ ਸਿੰਘ ਦੇ ਪੋਤਰੇ, ਸ. ਕੁਦਰਤ ਸਿੰਘ ਦੇ ਲੜਕੇ ਦਾ ਸ. ਕਰਤਾਰ ਸਿੰਘ ਵਾਲਾ, ਦੇਵਰੀਆ (ਯੂ. ਪੀ.) ਦੀ ਲੜਕੀ ਨਾਲ ਸ਼ਾਦੀ ਵੀ ਅੱਜ ਹੋਈ । ਸ੍ਰੀ ਹਰਭਜਨ ਸਿੰਘ ਦੇ ਛੋਟੇ ਭਾਈ ਮਨਜੀਤ ਸਿੰਘ ਦਾ ਸੂਬਾ ਸਾਹਿਬ ਸਿੰਘ ਪਰਵਾਰ ਵਿਚੋਂ ਪੋਤਰੇ ਸ. ਦਰਸ਼ਨ ਸਿੰਘ ਦੀ ਲੜਕੀ ਦਾ ਵਿਆਹ ਵੀ ਅੱਜ ਹੀ ਹੋਇਆ । ਏਸੇ ਤਰ੍ਹਾਂ ਨਾਗਪੁਰ ਵਾਲੇ ਸੰਤ ਆਲਾ ਸਿੰਘ ਦਾ ਲੜਕਾ ਵੀ ਅੱਜ ਹੀ ਵਿਆਹਿਆ ਗਿਆ ।

### ਇਕ ਬੀਬੀ ਦੀ 'ਵਰਿਆਮ' ਨਾਲ ਨਾਰਾਜ਼ਗੀ

ਅੱਜ ਉਸ ਵੇਲੇ ਬੜੀ ਮੌਜ ਬਣੀ ਜਦੋਂ ਮੈਂ ਅਤੇ ਜਗਦੀਸ਼ ਸਿੰਘ ਮਿੰਨੀ ਬਸ ਤੇ ਨਵੀਂ ਦਿੱਲੀ ਵਲ ਜਾ ਰਹੇ ਸਾਂ । ਬੱਸ ਵਿਚ ਓਤਰਕਾਂ ਦੀ ਭੀੜ ਸੀ । ਅੱਧੇ ਘੰਟੇ ਦੇ ਸਫ਼ਰ ਪਿਛੋਂ ਮੈਂ ਤਾਂ ਬੈਠਣ ਲਈ ਥਾਂ ਬਣਾ ਲਈ । ਪਰ ਪਿਛਲੀ ਸੀਟ ਤੇ ਬੈਠਣ ਲਈ ਜਗਦੀਸ਼ ਸਿੰਘ ਅਗੇ ਵਧਿਆ ਤਾਂ ਖਲੋਤੀ ਹੋਈ ਸਫੈਦ ਸਾੜ੍ਹੀ ਵਾਲੀ 55-60 ਸਾਲਾ ਇਸਤਰੀ ਚਿਣਕ ਉਠੀ । "ਵਾਹ ! ਨਾਮਧਾਰੀ ਜੀ, ਐਸੇ ਕਰਤੂਤ ਦੇ ਮਾਲਿਕ ਹੋ ?" ਸਾਰੀ ਗੱਡੀ ਬੀਬੀ ਵਲ ਵੇਖਣ ਲਗੀ : 'ਵਰਿਆਮ' ਜੀ ਹੈਰਾਨ, ਹੋ ਗੀ ਗਿਆ ।

ਬੋਲੇ : ਮਾਤਾ ਹੋ ਕੀ ਗਿਆ ?

"ਹੋ ਕੀ ਗਿਆ ਪੁੱਛਦੇ ਓ, ਜੇ ਮੈਂ ਕਰਤੂਤਾਂ ਦੱਸੀਆਂ ਤਾਂ ਪਤਾ ਲੱਗ ਜਾਵੇਗਾ।" ਗੱਲ ਹੋਰ ਵੀ ਹੈਰਾਨੀ ਵਾਲੀ ਸੀ। ਲੋਕੀਂ ਸਾਡੇ ਮੂੰਹਾਂ ਵਲ ਵੇਖਣ। ਮੈਂ ਮਾਈ ਨੂੰ ਕਿਹਾ, "ਬੀਬੀ ਤੈਨੂੰ ਨਾਮਧਾਰੀ ਊਂ ਈ ਚੰਗੇ ਨਹੀਂ ਲਗਦੇ, ਅਲਰਜੀ ਏ। ਕਿਹੜੀ ਗੱਲ ਹੋ ਗਈ ਤੂੰ ਦੁਹਾਈ ਪਾ ਦਿੱਤੀ ਏ।" ਜਗਦੀਸ਼ ਸਿੰਘ ਬੋਲਿਆ : "ਤੁਸੀਂ ਮੇਰੀ ਨਾਨੀ ਦੀ ਉਮਰ ਦੇ ਓ, ਤੁਸਾਂ ਅਕਾਰਨ ਹੀ ਇਲਜ਼ਾਮ ਠੋਕ ਦਿੱਤਾ ਏ।"

"ਮੈਂ ਸਭ ਜਾਣਦੀ ਹਾਂ!" ਬੀਬੀ ਬਸ ਤੋਂ ਉਤਰ ਗਈ, ਉਹਦਾ ਸਟਾਪ ਆ ਗਿਆ ਸੀ। ਮੈਨੂੰ ਜਾਪਿਆ ਜਿਵੇਂ ਕਿਸੇ ਪਿਛਲੇ ਜਨਮ ਦੀ ਕੋਈ ਗੱਲ ਕਰਦੀ ਹੋਵੇ ਜਗਦੀਸ਼ ਸਿੰਘ ਨਾਲ।

ਭਾਪਾ ਪ੍ਰੀਤਮ ਸਿੰਘ ਅਤੇ ਦਾਤਾ ਪਿਆਰਾ ਸਿੰਘ ਹੁਰਾਂ ਨੂੰ ਮਿਲਣ ਦੀ ਨੀਅਤ ਨਾਲ ਆਏ ਸਾਂ। ਸ਼ੌਕ ਦੀ ਕਿਤਾਬ ਦੇ ਪਹਿਲੇ ਪੇਜ ਦੇ ਫੋਟੋ ਦੇਣੇ ਸਨ। ਦੂਜਿਆਂ ਨਾਲ ਮਿਲਣਾ-ਗਿਲਣਾ ਸੀ।

ਠੰਢੀ ਜਿਹੀ ਉਡੀਕ ਕਰਕੇ ਸ. ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਦੇ ਗਏ। ਨੌਜਵਾਨਾਂ ਭੁਪਿੰਦਰ ਸਿੰਘ-ਬਲਵੰਤ ਸਿੰਘ ਨੇ ਕੱਲ ਦੀ ਨਾਮਧਾਰੀ ਟੀਮ ਤੇ ਟਿੱਪਣੀ ਕਰਦਿਆਂ ਕਿਹਾ : ਐਂਪਾਇਰ ਨੇ ਜ਼ਿਆਦਤੀ ਕੀਤੀ ਹੈ। ਬਕਾਇਆ ਅੱਧੇ ਮਿੰਟ ਵਿਚ ਹਾਕੀ ਉਚੀ ਉਠਾਈ ਰਹੀ ਸ਼ਾਰਟ ਕਾਰਨਰ ਲਈ ਕਿ ਐਂਪਾਇਰ ਨੇ ਸੀਟੀ ਵਜਾ ਦਿੱਤੀ। ਇਹ ਮੌਕਾ ਨਾਮਧਾਰੀ ਟੀਮ ਦਾ ਹੱਕ ਬਣਦਾ ਸੀ।

ਥੋੜੇ ਚਿਰ ਪਿਛੋਂ ਭੁਪਿੰਦਰ ਸਿੰਘ ਦੇ ਪਿਤਾ ਸ. ਸੇਵਾ ਸਿੰਘ ਆ ਗਏ। ਨਾਲ ਸਨ ਸੰਤ ਕਿਰਪਾਲ ਸਿੰਘ ਭੱਥਰ। ਇਹਨਾਂ ਆਗ੍ਰਹਿ ਕੀਤਾ, ਅਸੀਂ ਉਨ੍ਹਾਂ ਦੇ ਘਰ ਚੱਲੀਏ, ਥੋੜੇ ਚਿਰ ਪਿਛੋਂ ਕ੍ਰਿਸ਼ਨਾ ਨਗਰ ਸ. ਸੇਵਾ ਸਿੰਘ ਦੀ ਕੋਠੀ ਵਿਚ ਸਾਂ। ਸੁਹਣੇ ਸਫੈਦ ਫਰਨੀਚਰ ਵਾਲੇ ਸਿੱਟਿੰਗ ਰੂਮ ਵਿਚ, ਝੀਲ, ਜੰਗਲ, ਪਰਬਤ ਵਾਲਾ ਇਕ ਦੀਵਾਰੀ ਚਿੱਤਰ ਸਾਹਮਣੀ ਦੀਵਾਰ ਉਤੇ ਚਿਪਕਿਆ ਹੋਇਆ ਸੀ।

ਸ. ਸੇਵਾ ਸਿੰਘ ਨੇ ਦੱਸਿਆ 'ਪਾਂਚ ਜੰਨਿਅ' ਅਕਤੂਬਰ 81 ਵਿਚ ਗੁਰੂ ਰਾਮ ਸਿੰਘ ਜੀ ਬਾਰੇ ਵ੍ਰਿਜੇਸ਼ ਤ੍ਰਿਪਾਠੀ ਨੇ ਬਹੁਤ ਸੁੰਦਰ ਲੇਖ ਲਿਖਿਆ ਹੈ। ਉਹ ਅੰਕ ਵੇਖਿਆ "ਸੂਲੀ ਸ਼ਬਦ ਉਚਰੇਗਾ" ਨਾਂ ਨਾਲ ਨਾਮਧਾਰੀ ਤਹਿਰੀਕ ਤੇ ਰੋਸ਼ਨੀ ਪਾਈ ਸੀ ਭਾਵੇਂ ਇਕ ਦੋ ਗਲਤ ਬਿਆਨੀਆਂ ਵੀ ਸਨ।

ਗੱਲਬਾਤ ਕਰਦਿਆਂ ਸ. ਸੇਵਾ ਸਿੰਘ ਨੇ ਦੱਸਿਆ : ਜਦੋਂ ਦਿੱਲੀ ਵਿਚ ਬੀਬੀ ਇੰਦਰਾ ਗਾਂਧੀ, ਭਾਰਤ ਦੇ ਪ੍ਰਧਾਨ ਮੰਤਰੀ ਨਾਲ 16.10.80 ਨੂੰ ਅਕਾਲੀਆਂ ਆਪਣੀਆਂ ਮੰਗਾਂ ਹਿਤ ਗੱਲ ਬਾਤ ਕਰਨੀ ਸੀ, ਓਦੋਂ ਨਿਰੰਕਾਰੀ, ਹਿੰਦੂ ਤੇ ਹੋਰ ਕਈ ਧਿਰਾਂ ਵੀ ਪੰਜਾਬ ਵਿਚ ਅਕਾਲੀਆਂ ਦੀ ਆਪ ਹੁਦਰਾਸ਼ਾਹੀ ਨੂੰ ਨੱਥ ਪਾਉਣ ਲਈ ਕਹਿਣ ਗਈਆਂ ਸਨ। ਦਿੱਲੀ ਦੇ ਆਮ ਨਾਮਧਾਰੀ, ਖਾਸ ਕਰ ਧਾਰਮਿਕ ਪਰਵਿਰਤੀ ਵਾਲੇ ਅਤੇ ਰਾਜਨੀਤਕ ਆਗੂ ਭੈਣੀ ਸਾਹਿਬ ਮੇਲੇ ਤੇ ਆਏ ਹੋਏ ਸਨ। ਪ੍ਰਧਾਨ ਮੰਤਰੀ ਹਾਉਸ ਨੇ ਨਾਮਧਾਰੀਆਂ ਨੂੰ ਯਾਦ ਕੀਤਾ, ਪਰ ਹੰਸਪਾਲ ਜੀ ਤਾਂ ਯੂ. ਐਨ. ਓ. (ਸਾਰੇ ਦੇਸ਼ਾਂ ਦੀ ਜਥੇਬੰਦੀ) ਵਿਚ ਨਿਊਯਾਰਕ ਵਿਖੇ ਸਨ ਅਤੇ ਹੋਰ ਮੇਲੇ ਉਤੇ।

ਫਿਰ ਵੀ ਟੈਲੀਫੋਨ ਡਾਇਰੈਕਟਰੀ ਤੋਂ 'ਨਾਮਧਾਰੀ ਏਜੈਂਸੀਜ਼' ਦੇ ਪਤੇ ਤੇ ਫੋਨ ਆਇਆ ਕਿ ਨਾਮਧਾਰੀ ਸਿੰਘ ਵੀ ਆਪਣਾ ਜਥਾ ਲੈ ਕੇ ਪ੍ਰਧਾਨ ਮੰਤਰੀ ਦੇ ਦਫਤਰ ਪਹੁੰਚਣ।

ਇਸ ਮੌਕੇ ਸ. ਮਨਮੋਹਣ ਸਿੰਘ ਸਪੁੱਤਰ ਮਾ: ਨਿਹਾਲ ਸਿੰਘ ਨੇ ਫੋਨ ਸੁਣਿਆ ਅਤੇ ਉਹ ਹੈਰਾਨ ਰਹਿ ਗਿਆ ਕਿ ਕੀ ਜਾਣਾ ਹੈ ਤੇ ਕੀ ਕਹਿਣਾ ਹੈ। ਉਹਦੇ ਨਾਲ ਸ. ਸੇਵਾ ਸਿੰਘ ਦਾ ਸਪੁੱਤਰ ਸ. ਬਲਵੰਤ ਸਿੰਘ, ਸ. ਚਰਨਜੀਤ ਸਿੰਘ ਸਪੁੱਤਰ ਮਾ: ਨਿਹਾਲ ਸਿੰਘ, ਸ. ਬਿਕ੍ਰਮਜੀਤ ਸਿੰਘ ਭਣੇਵਾਂ ਸ. ਸੇਵਾ ਸਿੰਘ ਅਤੇ ਸ. ਨਰਿੰਦਰ ਸਿੰਘ ਖੁਰਾਣਾ ਹੀ ਡੈਲੀਗੇਸ਼ਨ ਰੂਪ ਵਿਚ ਗਏ। ਪ੍ਰਧਾਨ ਮੰਤਰੀ ਦੇ ਪੀ. ਏ. ਨੂੰ ਇਹਨਾਂ ਜਾ ਕੇ ਕਿਹਾ ਕਿ ਇਹਨਾਂ ਪਾਸ ਨਾਮਧਾਰੀਆਂ ਵਲੋਂ ਕੋਈ ਅਧਿਕਾਰ ਨਹੀਂ। ਸ੍ਰੀ ਭੈਣੀ ਸਾਹਿਬ ਵਲੋਂ ਕੋਈ ਹਦਾਇਤ ਆਉਣ ਤੇ ਹੀ ਕੋਈ ਗੱਲ ਹੋ ਸਕਦੀ ਹੈ।

ਪ੍ਰਧਾਨ ਮੰਤਰੀ ਹਾਊਸ ਤੋਂ ਹੀ ਚੰਡੀਗੜ੍ਹ ਤੇ ਫਿਰ ਕਟਾਣੀ ਨੂੰ ਮਿਲਾ ਕੇ ਭੈਣੀ ਸਾਹਿਬ ਨਾਲ ਗੱਲ ਕਰਨ ਦੀ ਕੋਸ਼ਸ਼ ਕੀਤੀ ਗਈ ਪਰ ਅਗੋਂ ਅਵਤਾਰ ਸਿੰਘ (ਘੁੰਮਣ) ਨੇ ਜਵਾਬ ਦਿੱਤਾ : ਇਸ ਵੇਲੇ ਨਾਮ ਸਿਮਰਨ ਜਾਰੀ ਹੈ, ਅੱਧੇ ਪੌਣੇ ਘੰਟੇ ਬਾਅਦ ਹੀ ਕੋਈ ਗੱਲ ਹੋਵੇਗੀ।

ਮਨਮੋਹਣ ਸਿੰਘ ਨਾਲ ਪ੍ਰਧਾਨ ਮੰਤਰੀ ਨੇ ਆਪ ਗੱਲ ਕੀਤੀ ਕਿ ਪੰਜਾਬ ਦੀ ਹਾਲਤ ਤਾਂ ਵਿਗੜ ਚੁੱਕੀ ਹੈ ਕਿ ਪੁਲਿਸ ਵਾਲੇ ਵੀ ਦੰਗਈਆਂ ਨਾਲ ਰਲੇ ਹੋਏ ਹਨ। ਏਸੇ ਲਈ ਇਸ ਗੱਲਬਾਤ ਸਮੇਂ ਨਾ ਦਰਬਾਰਾ ਸਿੰਘ (ਚੀਫ ਮਨਿਸਟਰ) ਅਤੇ ਨਾ ਹੀ ਜ਼ੈਲ ਸਿੰਘ (ਗ੍ਰਹਿ ਮੰਤਰੀ) ਨੂੰ ਬੁਲਾਇਆ ਗਿਆ ਹੈ। ਇਹ ਵੀ ਸ. ਸੇਵਾ ਸਿੰਘ ਨੇ ਦੱਸਿਆ।

ਅੱਜ ਦੇ 'ਨਵ ਭਾਰਤ' ਟਾਈਮਜ਼ ਵਿਚ ਕਲ ਵਾਲੇ ਨਹਿਰੂ ਹਾਕੀ ਮੈਚ (ਜੂਨੀਅਰ) ਦੀ ਖ਼ਬਰ ਲਾਈ ਗਈ।

## ਹਰਿ ਪ੍ਰੀਤਮ ਦੀ ਬਾਤ

ਕੱਲ ਸੇਠ ਸ਼ੇਰ ਸਿੰਘ ਚਾਵਲਾ ਤੋਂ ਪਤਾ ਲਗਾ ਸੀ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੂਬਾ ਦਰਸ਼ਨ ਸਿੰਘ ਜੀ ਦੇ ਨੈਰੋਬੀ (ਅਫਰੀਕਾ ਦੇ ਕੀਨੀਆ ਦੇਸ਼ ਦੀ ਰਾਜਧਾਨੀ) ਦੇ ਭੋਗ ਨਮਿਤ ਦਰਸ਼ਨ ਦੇਣ 15.11.81 ਨੂੰ ਪਹੁੰਚ ਜਾਣਗੇ। 16.11.81 ਨੂੰ ਵਾਪਸੀ ਲਈ ਜਹਾਜ਼ੇ ਚੜ੍ਹ ਆਉਣਗੇ। 17.11.81 ਨੂੰ ਦਿੱਲੀ ਵਿਖੇ ਹੋਣਗੇ।

ਪਰ ਅੱਜ ਜਦੋਂ ਮੈਂ ਸ. ਸੁਰਿੰਦਰ ਸਿੰਘ ਮਨਚੰਦਾ ਦੇ ਦਫਤਰ ਕਰੋਲ ਬਾਗ਼ ਗਿਆ ਤਾਂ ਉਸਦੇ ਛੋਟੇ ਭਾਈ ਨਰਿੰਦਰ ਸਿੰਘ ਮਨਚੰਦਾ ਨੇ ਦੱਸਿਆ ਕਿ ਸੱਚੇ ਪਾਤਸ਼ਾਹ ਜੀ 21.11.81 ਨੂੰ ਵਾਪਸ ਆਉਣ ਦੀ ਕਿਰਪਾ ਕਰਨਗੇ।

## 16 ਨਵੰਬਰ 1981, ਸੋਮਵਾਰ
## ਨਵੀਂ ਦਿੱਲੀ

### ਸੂਬਾ ਜੀ ਦੀ ਕੁੜਮਣੀ ਦੀ ਸੁਰਗਵਾਸ

ਗੁਰਦੇਵ ਸਿੰਘ ਸਰੋਦ ਨੇ ਅੱਜ ਇਕ ਬੜੀ ਦੁਰਭਾਗ ਪੂਰਣ ਖ਼ਬਰ ਸੁਣਾਈ ਕਿ ਸ੍ਰੀ ਸਤਿਗੁਰੂ ਜੀ ਦੇ ਨੈਰੋਬੀ ਜਾਣ ਦੇ ਸੁਆਗਤ ਹਿਤ ਆਏ ਸੂਬਾ ਦਰਸ਼ਨ ਸਿੰਘ ਜੀ ਦੇ ਕੁੜਮ ਅਤੇ ਕੁੜਮਣੀ ਜੁ ਮੁਬਾਸਾ ਤੋਂ ਗੁਰੂ ਦਰਸ਼ਨਾਂ ਦੇ ਸੁਆਗਤ ਹਿਤ ਹੀ ਆਏ ਸਨ, ਇਸ ਦਿਹਾੜੇ ਹੀ ਕਾਰ ਹਾਦਸੇ ਵਿਚ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਏ ਅਤੇ ਡਾਕਟਰੀ ਕੋਸ਼ਸ਼ਾਂ ਨਾਕਾਮ ਹੋਣ ਕਰਕੇ ਬੀਬੀ ਕੁੜਮਣੀ ਨੂੰ ਤਾਂ ਜ਼ਿੰਦਗੀ ਵਲੋਂ ਹੱਥ ਧੋਣੇ ਪੈ ਗਏ।

ਇਸ ਦੁਖਾਂਤ ਨੂੰ ਸੁਣ ਚੇਤੇ ਆਇਆ ਕਿ ਮੁਸੀਬਤ ਕਦੇ ਇਕੱਲੀ ਨਹੀਂ ਆਉਂਦੀ, ਕਿੰਨਾ ਕੁਝ ਹੋਰ ਨਾਲ ਲੈ ਕੇ ਆਉਂਦੀ ਹੈ।

## 21 ਨਵੰਬਰ 1981, ਸ਼ਨੀਵਾਰ
## ਨਵੀਂ ਦਿੱਲੀ

ਸਾਰੀ ਰਾਤ ਮੇਰੇ ਛੋਟੇ ਲੜਕੇ ਸੁਖਬੀਰ ਸਿੰਘ ਦੀ ਪੇਟ ਪੀੜ ਨਾਲ ਤੜਪਦਿਆਂ ਬੀਤੀ। ਡਾਕਟਰੀ ਦਵਾਈਆਂ ਕੱਖ ਫ਼ਰਕ ਨ ਪਾ ਸਕੀਆਂ। ਅੱਜ ਸਵੇਰੇ ਸਵੇਰੇ, ਕਿਸੇ ਮੌਕੇ, ਸਤਿਗੁਰਾਂ ਦੀ ਦਿੱਲੀ ਆਮਦ ਵੀ ਸੀ ਨੈਰੋਬੀ ਵਲੋਂ। ਬੱਚੇ ਦਾ ਫ਼ਿਕਰ ਮਨ ਵਿਚ ਲੈ ਮੈਂ ਸ. ਹੰਸਪਾਲ ਐਮ. ਪੀ. ਦੇ ਘਰ ਗਿਆ। ਸ. ਜਗਮੋਹਨ ਸਿੰਘ ਅਤੇ ਉਨ੍ਹਾਂ ਦੀ ਮਾਤਾ ਰਾਜਿੰਦਰ ਕੌਰ ਜੀ ਮਿਲੇ। ਉਨ੍ਹਾਂ ਦੱਸਿਆ ਕਿ ਸਤਿਗੁਰੂ ਜੀ ਤਾਂ ਰਾਤ 12-1 ਵਜੇ ਦੇ ਆਏ ਹੋਏ ਹਨ। ਅੱਜ ਸਵੇਰੇ ਆਸਾ ਦੀ ਵਾਰ ਰਮੇਸ਼ ਨਗਰ ਸੀ।

ਵੱਡੇ ਲੜਕੇ ਮਨਧੀਰ ਸਿੰਘ ਨੇ ਪਹਿਲਾਂ ਵੀ ਆਪਣੇ ਵੀਰ ਸੁਖਬੀਰ ਲਈ ਡਾਕਟਰੀ ਪ੍ਰਬੰਧ ਕੀਤੇ ਸਨ, ਹੁਣ ਵੀ ਮੈਂ ਉਸਦੇ ਅਤੇ ਉਨ੍ਹਾਂ ਦੀ ਮਾਂ ਦੇ ਜ਼ਿੰਮੇ ਲਾ ਕੇ ਆਪ 8.45 ਸਵੇਰੇ ਸ੍ਰੀ ਹਰੀ ਪ੍ਰਤਾਪ ਨਿਵਾਸ ਪੂਸਾ ਰੋਡ ਪਹੁੰਚ ਗਿਆ।

ਸਤਿਗੁਰੂ ਜੀ ਥੋੜਾ ਕੁ ਆਰਾਮ ਕਰ ਉਠੇ ਹੀ ਸਨ। ਮਾਤਾ ਜੀ, ਠਾਕੁਰ ਦਲੀਪ ਸਿੰਘ ਜੀ ਨਾਲ ਆਰਾਮ ਕਮਰੇ ਨਾਲ ਦੀ ਛੱਤ ਉਤੇ ਦੀਵਾਰ ਨਾਲ ਢਾਸਣਾ ਲਗਾਈ ਬੈਠੀ ਗੱਲਬਾਤ ਕਰ ਰਹੇ ਸਨ।

### ਸੂਬਾ ਦਰਸ਼ਨ ਸਿੰਘ ਜੀ ਬਾਰੇ

ਫਿਰ ਦੀਨ ਦਿਆਲ ਸ਼ਨਾਨ ਕਮਰੇ ਵਲ ਹੋਏ। ਇਸ 'ਚੋਂ ਬਾਹਰ ਆਏ ਤਾਂ ਮੈਂ ਸ੍ਰੀ ਚਰਨਾਂ ਤੇ ਸਿਰ ਝੁਕਾਇਆ ਤੇ ਨੈਰੋਬੀ ਯਾਤਰਾ ਬਾਰੇ ਪੁੱਛਿਆ। ਸਤਿਗੁਰਾਂ ਬਚਨ ਕੀਤਾ : ਸਾਰੇ ਹੀ ਦੇਸ਼ਾਂ ਦੀ ਸੰਗਤ ਨੇ ਸੂਬਾ ਦਰਸ਼ਨ ਸਿੰਘ ਜੀ ਬਾਰੇ ਬੜਾ ਮਹਿਸੂਸ ਕੀਤਾ ਏ। ਹੁਣ ਨੈਰੋਬੀ ਦਾ ਸੂਬਾ ਤਾਂ ਸੋਹਣ ਸਿੰਘ ਨੂੰ ਬਣਾ ਦਿੱਤਾ ਏ ਪਰ ਨਾਇਬ

ਸੂਬਾ ਦਰਸ਼ਨ ਸਿੰਘ ਜੀ ਦੇ ਤੀਜੇ ਸਪੁੱਤਰ ਸਤਨਾਮ ਸਿੰਘ ਨੂੰ ਥਾਪ ਦਿੱਤਾ ਹੈ। ਇਸ ਬਾਰੇ ਨੈਰੋਬੀ ਦੀ ਸੰਗਤ ਨੇ ਬੜੀ ਸ਼ਲਾਘਾ ਕੀਤੀ। ਨੈਰੋਬੀ ਦੀ ਸੰਗਤ ਤਾਂ ਹੋਰ ਵੀ ਨਾਮ ਗਿਣਾਂਦੀ ਸੀ। ਮੈਨੂੰ ਭਾਵੇਂ ਅਜੇ ਸਤਨਾਮ ਸਿੰਘ ਇੰਮੈਚਿਓਰ (ਕੱਚਾ) ਲਗਦਾ ਸੀ। ਹੁਣ ਇਹ ਟੀਮ ਵਧੀਆ ਬਣ ਗਈ ਹੈ। ਉਮੀਦ ਹੈ ਮਿਲ ਕੇ ਹੀ ਕੰਮ ਕਰਨਗੇ।

ਆਰਾਮ ਕਮਰੇ ਦੇ ਨਾਲ ਦੇ ਅਰਥਾਤ ਟੈਰਿਸ ਉਤੇ ਸਵਾਂ ਵਿਛ ਗਈਆਂ। ਸਤਿਗੁਰੂ ਜੀ ਸੂਰਜ ਸਨਮੁਖ, ਆਰਾਮ ਕਮਰੇ ਦੀ ਦੀਵਾਰ ਨਾਲ ਢੋਹ ਲਾ ਕੇ ਬੈਠ ਗਏ। ਏਨੇ ਚਿਰ ਨੂੰ ਸ. ਸੇਵਾ ਸਿੰਘ ਤੇ ਜਥੇਦਾਰਨੀ ਪਵਨਜੀਤ ਕੌਰ, ਇਹਨਾਂ ਦਾ ਸਪੁੱਤਰ ਭੁਪਿੰਦਰ ਸਿੰਘ, ਭੈਣ ਦਲਜੀਤ ਕੌਰ ਸੁਪਤਨੀ ਮਾ: ਨਿਹਾਲ ਸਿੰਘ ਤੇ ਭਣੇਵਾਂ ਮਨਮੋਹਣ ਸਿੰਘ ਆ ਗਏ। ਭੇਟਾ ਰਖ ਮੱਥਾ ਟੇਕ ਸਾਹਵੇਂ ਵਿਛੀਆਂ ਸਵਾਂ ਤੇ ਬੈਠ ਗਏ। ਸਤਿਗੁਰੂ ਜੀ ਛੋਟੇ ਛੋਟੇ ਵਿਨੋਦੀ ਬਚਨ ਵੀ ਕਰ ਰਹੇ ਸਨ ਅਤੇ ਨਾਲ ਹੀ ਗੰਭੀਰ ਪਰਸਥਿਤੀ ਦੇ ਵੀ। ਏਥੇ ਹੀ ਦੀਨ ਦਿਆਲ ਜੀ ਨੇ ਦੱਸਿਆ: ਇਕ ਫੋਟੋ ਸੇਠ ਜੀ ਲਿਆਏ ਹਨ ਸੂਬਾ ਦਰਸ਼ਨ ਸਿੰਘ ਜੀ ਦੀ। ਕੀਨੀਆ ਸਰਕਾਰ ਨੂੰ ਕਿਸੇ ਯੂਰਪੀਅਨ ਦੇਸ਼ ਨੇ ਕਈ ਕਰੋੜ ਡਾਲਰ ਦੀ ਸਹਾਇਤਾ, ਉਸ ਵਿਚ 2.50 ਕਰੋੜ ਸੜਕ ਉਸਾਰੀ ਤੇ ਲਗਣਗੇ। ਇਹਦੇ ਠੇਕੇ, ਬਾਰੇ ਸੂਬਾ ਜੀ ਨਾਮਧਾਰੀ ਬਸਤਰਾਂ ਵਿਚ ਕੀਨੀਆਂ ਦੇ ਸੰਬੰਧਤ ਅਧਿਕਾਰੀਆਂ ਨਾਲ ਦਸਤਖਤ ਕਰ ਰਹੇ ਹਨ। ਇਹ ਵਡ ਆਕਾਰੀ ਫੋਟੋ ਨੈਰੋਬੀ ਵਿਖੇ ਕਿਸੇ ਇੰਟਰਨੈਸ਼ਨਲ ਨੁਮਾਇਸ਼ ਵਿਚ ਲਗੀ ਹੋਈ ਸੀ। ਜਦੋਂ ਸੂਬਾ ਜੀ ਤੇ ਸੇਠ ਜੀ ਨੁਮਾਇਸ਼ ਵਿਚ ਗਏ ਤਾਂ ਲੋਕਾਂ ਘੇਰ ਲਿਆ: ਇਹ ਤੁਸੀਂ ਹੋ ਜਿਨ੍ਹਾਂ ਏਥੇ ਦਸਤਖਤ ਕੀਤੇ ਹਨ। ਸਤਿਗੁਰੂ ਜੀ ਨੇ ਖੁਸ਼ੀ ਪਰਗਟ ਕੀਤੀ ਕਿ ਨੁਮਾਇਸ਼ ਵਿਚ ਹੋਰ ਤਸਵੀਰਾਂ ਤਾਂ ਬਿਲਡਿੰਗ ਉਸਾਰੀ ਵਾਲਿਆਂ ਦੀਆਂ ਵੇਖੀਆਂ ਸਨ ਪਰ ਰੋਡ ਕੰਟ੍ਰੈਕਟਰ ਦੇ ਤੌਰ ਤੇ ਸੂਬਾ ਜੀ ਹੀ ਪੇਸ਼ ਹੋਏ।

ਮੈਂ ਸਤਿਗੁਰੂ ਜੀ ਪਾਸ ਕੇ. ਐਸ. ਭਮਰੇ ਬਾਰੇ ਵੀ ਜ਼ਿਕਰ ਕੀਤਾ: ਉਸ ਨੇ ਸੂਬਾ ਜੀ ਬਾਰੇ ਬਹੁਤ ਮਹਿਸੂਸ ਕੀਤਾ ਹੈ। ਉਹਦੀ ਚਿੱਠੀ ਦੇ ਸ਼ਬਦਾਂ ਵਿਚ: ਮੈਨੂੰ ਜੋ ਦੁੱਖ ਸੂਬਾ ਦਰਸ਼ਨ ਸਿੰਘ ਜੀ ਦਾ ਹੋ ਰਿਹਾ ਹੈ, ਉਹ ਨਾ ਪੂਰਾ ਹੋਣ ਵਾਲਾ ਲਗਦਾ ਹੈ। ਸੂਬਾ ਜੀ ਬੜੇ ਹੀ ਯਾਦ ਆਉਂਦੇ ਹਨ। ਉਨ੍ਹਾਂ ਦੀ ਆਤਮਾ ਵਿਚ ਬਲ ਸੀ। ਉਹ ਮਿਲਾਪੜੇ, ਹਸਮੁਖੇ, ਮਿਠਤੇ, ਖੁਲ੍ਹ ਦਿਲੀ, ਸਪਸ਼ਟਤਾ, ਨਿਡਰਤਾ, ਪਿਆਰ ਅਤੇ ਭਗਤੀ ਦੇ ਜਜ਼ਬੇ ਭਰੇ ਹਰ ਇਕ ਨੂੰ ਮੋਹ ਲੈਣ ਵਾਲੇ ਸਨ। ਤੁਹਾਨੂੰ ਵੀ ਉਹ ਬਹੁਤ ਚੇਤੇ ਆਉਂਦੇ ਹੋਣਗੇ। ਸਚੇ ਪਾਤਸ਼ਾਹ ਆਪਣੇ ਪਿਆਰੇ ਸੇਵਕ ਦੀ ਆਤਮਾ ਨੂੰ ਅੰਤਮ ਦੀਦਾਰੇ ਦੇਣ ਲਈ ਨੈਰੋਬੀ ਦਰਸ਼ਨ ਦੇ ਰਹੇ ਹਨ। ਇਹ ਯਾਦ ਕਈ ਵਾਰ ਮਨ ਕਿਰਕਿਰਾ ਕਰ ਜਾਂਦੀ ਹੈ। ਇਹ ਦੁਨੀਆ ਉਸ ਦਿਨ ਦੀ ਔਖੀ ਨਹੀਂ ਲਗਦੀ।

## ਹਰਬੰਸ ਕੌਰ ਜਸਵੰਤ ਸਿੰਘ ਮੁਬਾਸਾ

ਮੇਰੇ ਪੁੱਛਣ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਦੱਸਿਆ: ਆਪਣੇ ਜਾਣ ਵਾਲੇ ਦਿਨ ਹੀ ਉਹ ਹਾਦਸਾ ਹੋ ਗਿਆ ਜਿਸ ਵਿਚ (ਬੀਬੀ) ਹਰਬੰਸ ਕੌਰ (ਸੁਪਤਨੀ ਸ.

ਜਸਵੰਤ ਸਿੰਘ) ਮੌਕੇ ਉਤੇ ਹੀ ਚਲ ਵਸੀ। ਪਰ ਸੰਤ ਜਸਵੰਤ ਸਿੰਘ ਮੁਬਾਸਾ, ਜੁ ਅੱਜ ਕੱਲ੍ਹ ਨੈਰੋਬੀ ਵਿਚ ਟ੍ਰਾਂਸਫਰ (ਰੇਲਵੇ ਮੁਲਾਜ਼ਮ, ਬਦਲੀ) ਹੋਏ ਕੰਮ ਕਰਦੇ ਸਨ, ਬੁਰੀ ਤਰ੍ਹਾਂ ਜ਼ਖਮੀ ਹੋਏ। ਚੂਕਣੇ ਦੀ ਹੱਡੀ ਸ਼ਾਇਦ ਬਦਲ ਕੇ ਪਾਈ ਗਈ ਹੋਵੇ। ਉਹਦਾ ਲੜਕਾ ਨਰਿੰਦਰ ਸਿੰਘ ਜੋ ਮੁਬਾਸੇ ਰਹਿੰਦਾ ਹੈ ਤੇ ਓਥੇ ਦੇ ਦੂਜੇ ਸਿੰਘਾਂ ਦੇ ਗੁਰਦੁਆਰੇ ਦਾ ਪ੍ਰਧਾਨ ਹੈ, ਜਿਹੜਾ ਕਦੇ ਪਹਿਲਾਂ ਸਾਧ ਸੰਗਤ ਵਿਚ ਆਉਣਾ ਪਸੰਦ ਨਹੀਂ ਸੀ ਕਰਦਾ, ਉਸਨੇ ਮੋੜ ਕੱਟ ਲਿਆ ਜਾਪਦਾ ਹੈ। ਹੁਣ ਆਪ ਆ ਕੇ ਨੈਰੋਬੀ ਆਪਣੇ ਘਰ ਸਾਧ ਸੰਗਤ ਨੂੰ ਨਾਮ ਸਿਮਰਨ ਕਰਵਾਣ ਲਈ ਲੈ ਗਿਆ ਸੀ। ਇਸ ਨੇ ਵੀ ਸਾਰੇ ਪਰਵਾਰ ਨੂੰ ਰੋਣ ਕੁਲਾਣੋਂ ਬਚਾਣ ਹਿਤ, ਭਾਣਾ ਮੰਨਣ ਲਈ ਤਿਆਰ ਕੀਤਾ। ਘਰ ਵਿਚ ਉਹਦੇ ਪਿਤਾ ਜਸਵੰਤ ਸਿੰਘ ਨੂੰ ਵੀ ਜਾਪਿਆ ਹੈ ਕਿ ਨਰਿੰਦਰ ਸਿੰਘ ਚੰਗੇ ਪਾਸੇ ਨੂੰ ਮੋੜ ਕਟ ਰਿਹਾ ਹੈ।

### ਗਿ: ਗੁਰਬਚਨ ਸਿੰਘ ਕੁੱਲੂ

ਸਤਿਗੁਰੂ ਜੀ ਜ਼ਿਕਰ ਕਰ ਰਹੇ ਸਨ ਕਿ ਜਦੋਂ ਬੰਦੇ ਨੂੰ ਕੋਈ ਦਰਗਾਹੀ ਸੱਟ ਪੈਂਦੀ ਹੈ ਤਾਂ ਉਹ ਢੈਲਾ ਹੋ ਜਾਂਦਾ ਹੈ, ਨਹੀਂ ਤੇ ਵਾ ਦੇ ਘੋੜੇ ਤੇ ਸਵਾਰ ਰਹਿੰਦਾ ਹੈ। ਏਥੇ ਹੀ ਹਜ਼ੂਰ ਨੇ ਇਕ ਹੋਰ ਮਿਸਾਲ ਦਿੱਤੀ : ਗਿਆਨੀ ਗੁਰਬਚਨ ਸਿੰਘ ਕੁੱਲੂ ਵਾਲੇ ਦੇ ਤਿੰਨ ਲੜਕੇ ਬੰਬਈ ਰਹਿੰਦੇ ਸਨ, ਸਤਿਗੁਰੂ ਨੇ ਕਿਰਪਾ ਕੀਤੀ ਕੰਮ ਬੜਾ ਚੜ੍ਹ ਗਿਆ। ਦੋ ਛੋਟੇ ਤਾਂ ਠੀਕ ਰਹੇ, ਸਾਧ ਸੰਗਤ ਵਿਚ ਵੀ ਉਨ੍ਹਾਂ ਦਾ ਜਾਣ ਆਉਣ ਸੀ, ਪਰ ਵਡਾ ਦਾੜ੍ਹੀ ਕਟਾਣ, ਮਾਸ ਸ਼ਰਾਬ ਖਾਣ ਪੀਣ ਲਗ ਪਿਆ। ਸੰਗਤ ਤੋਂ ਉਸ ਨੂੰ ਕੁਸੰਗਤ ਨੇ ਕਾਫ਼ੀ ਦੂਰ ਕਰ ਦਿੱਤਾ। ਪਿਤਾ ਏਸ ਗਲੋਂ ਨਾਰਾਜ਼ ਸੀ। ਭਰਾ ਵੀ ਅਉਖ ਸਨ ਕਿ ਵੱਡਾ ਕਿਹੜੇ ਕੁਰਾਹੇ ਪੈ ਗਿਆ। ਉਸ ਦੀ ਪਤਨੀ ਬਿਮਾਰ ਰਹਿਣ ਲਗੀ। ਡਾਕਟਰਾਂ ਅਨੈਲਸਿਜ਼ (ਵਿਸ਼ਲੇਸ਼ਣ) ਕੀਤਾ : ਇਸ ਨੂੰ ਕੈਂਸਰ ਹੈ। ਤਦ ਵੱਡ ਦੀਆ ਅੱਖਾਂ ਖੁਲ੍ਹੀਆਂ। ਉਹਨੂੰ ਜਾਪਿਆ ਕਿ ਉਹਦੀਆਂ ਕਰਨੀਆਂ ਦੀ ਸਜ਼ਾ ਹੀ ਪਤਨੀ ਨੂੰ ਮਿਲ ਰਹੀ ਹੈ। ਦੀਵਾਨ ਵਿਚ ਆਇਆ। ਨਾਮਧਾਰੀ ਬਸਤਰ ਪਹਿਨੇ ਹੋਏ ਸਨ। ਲੰਮਿਆ ਪੈ ਕੇ ਮੱਥਾ ਟੇਕਿਆ। ਤਬਦੀਲੀ ਵੇਖ ਕੇ ਮੈਂ ਵੀ ਹੈਰਾਨ ਸਾਂ। ਉਸਨੇ ਪਿਛਲੀਆ ਗਲਤੀਆਂ ਦੀ ਮਾਫ਼ੀ ਮੰਗੀ। ਤਰਲਾ ਲਿਆ ਕਿ ਉਹਦੀ ਪਤਨੀ ਬਚਾਈ ਜਾਇ। ਮੈਂ ਕਿਹਾ, ਇਹੋ ਪੁਸ਼ਾਕ ਰਖਿਆ ਕਰ। ਪੰਦਰਾਂ ਸੈਕਿੰਡ ਸੋਚ ਕੇ ਕਹਿਣ ਲਗਾ : ਠੀਕ ਹੈ ਜੀ, ਅਗੋ ਤੋਂ ਇਹੋ ਕਪੜੇ ਰਹਿਣਗੇ।

ਏਨੇ ਚਿਰ ਨੂੰ ਸੂਬਾ ਗੋੜਾ ਸਿੰਘ ਜੀ ਦਿੱਲੀ, ਉਨ੍ਹਾਂ ਦੀ ਵੱਡੀ ਸਪੁੱਤਰੀ ਬੇਅੰਤ ਕੌਰ, ਜੁਆਈ ਸ. ਸੰਤ ਸਿੰਘ ਅਤੇ ਦੋਵੇਂ ਦੋਹਤੇ ਪਰਮਵੀਰ ਸਿੰਘ ਅਤੇ ਤੇਜਵੰਤ ਸਿੰਘ ਨੇ ਆ ਮੱਥਾ ਟੇਕਿਆ। ਨਮਸਕਾਰ ਕਰਕੇ ਕੋਲ ਬੈਠ ਗਏ।

### ਸੇਵਾ ਸਿੰਘ ਹੁਰਾਂ ਤੇ ਕਿਰਪਾ

ਸਤਿਗੁਰੂ ਜੀ ਨੇ ਸੇਵਾ ਸਿੰਘ ਨਾਮਧਾਰੀ ਏਜੰਸੀ ਵਾਲੇ ਨੂੰ ਪੁੱਛਿਆ, "ਬੈਂਗਲੋਰੋਂ ਕੁਝ ਫ਼ਰਕ ਨਹੀਂ ਪਿਆ, ਜਲਦੀ ਚਲੇ ਆਏ।"

"ਫਰਕ ਤਾਂ ਸੀ ਜੀ। ਪਰ ਉਹ ਦੋ ਮਹੀਨੇ ਲਗਾਤਾਰ ਰਹਿਣਾ ਮੰਗਦੇ ਸਨ। ਪਿਛੇ ਬਲਵੰਤ ਸਿੰਘ ਘਰ ਬੱਚਾ ਹੋਣ ਵਾਲਾ ਸੀ, ਵਿਹਾਰ ਵੀ ਏਨਾ ਚਿਰ ਛੱਡਿਆ ਨਹੀਂ ਜਾਂਦਾ। ਸਾਡੇ ਤੇ ਤਾਂ ਸਦਾ ਹੀ ਤੁਸਾਂ ਕਿਰਪਾ ਕੀਤੀ ਹੈ, ਏਥੇ ਹੀ ਬਖਸ਼ਸ਼ ਕਰੋ।" ਸੇਵਾ ਸਿੰਘ ਹੁਰਾਂ ਹੱਥ ਜੋੜ ਆਜਜ਼ੀ ਨਾਲ ਬੇਨਤੀ ਕੀਤੀ।

ਸਤਿਗੁਰੂ ਜੀ ਨੇ ਦੋਹਾਂ ਜੀਆਂ ਨੂੰ ਜਿੰਦਲਾਂ ਦੇ ਨੇਚਰ ਕਿਓਰ ਹਸਪਤਾਲ ਬੇਂਗਲੋਰ ਭੇਜਿਆ ਹੋਇਆ ਸੀ। ਸਤਿਗੁਰੂ ਜੀ ਨੇ ਦੋਹਾਂ ਨੂੰ ਵਾਰੀ ਨਾਲ ਬੇਂਗਲੋਰ ਜਾਣ ਲਈ ਆਖਿਆ। ਪਰ ਉਨ੍ਹਾਂ ਦਾ ਇਹੋ ਇਕਰਾਰ ਸੀ: ਆਪ ਜੀ ਦੀ ਕਿਰਪਾ ਨਾਲ ਅਸੀਂ ਏਥੇ ਹੀ ਠੀਕ ਹੋ ਜਾਵਾਂਗੇ।

## ਪਹਿਲੀ ਤਨਖਾਹ ਪਰਮਵੀਰ ਦੀ

ਮੈਨੂੰ ਇੰਜ ਲਗਾ ਜਿਵੇਂ ਅੱਜ ਸਤਿਗੁਰੂ ਜੀ ਤਨ ਮਨ ਕਰਕੇ ਵਿਹਲੇ ਹਨ। ਹੁਣ ਬੀਬੀ ਬਿਅੰਤ ਕੌਰ ਦੇ ਵਚਨੀ ਸਰੀਰ ਨੂੰ ਇਕ ਠਠੋਲੀ ਕਰਕੇ ਬੀਬੀ ਪਵਨਜੀਤ ਕੌਰ ਨੂੰ ਜ਼ਰਾ ਸਰੀਰੋਂ ਕਮਜ਼ੋਰ ਆਖਿਆ।

ਬੀਬੀ ਬੇਅੰਤ ਨੇ ਦੱਸਿਆ: ਦੀਨ ਦਿਆਲ ਜੀ ਪਰਮਵੀਰ ਸਿੰਘ ਅਤੇ ਤੇਜਵੰਤ ਸਿੰਘ ਨੇ ਪਹਿਲੇ ਨੰਬਰ ਤੇ ਰਹਿ ਕੇ ਇੰਜਨੀਅਰਿੰਗ ਪਾਸ ਕੀਤੀ ਹੈ। ਦੋਵੇਂ ਭਰਾ ਹੈਦਰਾਬਾਦ ਵਿਚ ਟੈਨਿਸ ਅਤੇ ਬੈਡਮਿੰਟਨ ਦੀਆਂ ਖੇਡਾਂ ਵਿਚ ਭਾਗ ਲੈ ਕੇ ਆਏ ਹਨ। ਪਰਮਵੀਰ ਨੂੰ ਪਹਿਲੀ ਤਨਖਾਹ ਮਿਲੀ ਹੈ ਤੇ ਉਹ ਭੇਟਾ ਕਰਨ ਆਇਆ ਹੈ।

ਬੱਚੇ ਗਹਿਰ ਗੰਭੀਰ ਬੈਠੇ ਹੋਏ ਸਨ।

## ਸ਼ਹੀਦ ਬਿਸ਼ਨ ਸਿੰਘ ਸਕੂਲ ਬਾਰੇ

ਸਤਿਗੁਰੂ ਜੀ ਨੇ ਸ. ਸੰਤ ਸਿੰਘ ਵਲ ਵੇਖ ਫਿਰ ਵਿਨੋਦ ਕੀਤਾ: ਸਪੋਕਸਮੈਨ ਕਿ ਸਪੋਕਸ? ਰਮਜ਼ ਸਮਝ ਕੇ ਸੰਤ ਸਿੰਘ ਹੁਰਾਂ ਕਿਹਾ: ਸਪੋਕਸ ਵੁਮੈਨ। ਅਤੇ ਬੀਬੀ ਬਿਅੰਤ ਕੌਰ ਨੇ ਸ਼ਹੀਦ ਬਿਸ਼ਨ ਸਿੰਘ ਸਕੂਲ ਦੀ ਰੀਪੋਰਟ ਪੇਸ਼ ਕੀਤੀ ਅਤੇ ਕੁਝ ਸੁਝਾਉ ਦੇ ਕੇ, ਉਨ੍ਹਾਂ ਦੀ ਆਗਿਆ ਮੰਗੀ।

ਬੀਬੀ ਨੇ ਦੱਸਿਆ: 15+2=17 ਬੱਚੇ ਕੇ. ਜੀ. ਵਿਚ ਆਉਂਦੇ ਹਨ। ਗਲੀ ਗੁਆਂਢੀਂ ਦਬਾਅ ਪੈ ਰਿਹਾ ਹੈ ਕਿ ਉਨ੍ਹਾਂ ਦੇ ਬੱਚੇ ਵੀ ਲਏ ਜਾਣ। 105 ਬੱਚੇ ਹੋਣ ਨਾਲ ਹੀ ਸਕੂਲ ਦਾ ਪਰਮਿਸ਼ਨ ਮਿਲ ਸਕੇਗਾ। ਆਪ ਜੀ ਹੁਕਮ ਕਰੋ।

ਸਤਿਗੁਰੂ ਜੀ ਆਗਿਆ ਕੀਤੀ: ਸਫੇਦ ਕੁਰਤਾ ਪਜਾਮਾ ਪਹਿਨ ਕੇ ਹਿੰਦੂ ਬੱਚੇ ਆ ਸਕਦੇ ਹਨ। ਸਿੱਖਾਂ ਦੇ ਬੱਚਿਆਂ ਲਈ ਸਫੇਦ ਦਸਤਾਰ ਜ਼ਰੂਰੀ ਹੋਵੇਗੀ। ਭਾਵੇਂ ਉਹ ਟੇਢੀ ਪੱਗ ਹੀ ਬੰਨ੍ਹਣ। ਕੇਸਾਂ ਉਤੇ ਨ ਰੁਮਾਲੀ ਨ ਜੂੜਾ-ਕੱਜੂ ਰੁਮਾਲ। ਜਦੋਂ ਬੰਨ੍ਹੀ ਜਾਵਿ ਸਿਰ ਤੇ ਦਸਤਾਰ ਹੀ ਹੋਵੇ। ਹਿੰਦੂ ਮੁੰਡਿਆਂ ਸਿਰ ਕੱਜਣੇ ਹਨ ਜਾਂ ਨੰਗੇ ਰਖਣੇ ਹਨ। ਇਹਨਾਂ ਸਾਰੀਆਂ ਗੱਲਾਂ ਬਾਰੇ ਮਹਾਰਾਜ ਜੀ ਨਾਲ ਗੱਲ ਕਰ ਲਵਾਂ ਫੇਰ ਹੀ ਫ਼ਾਈਨਲ ਕਰਾਂਗੇ।

ਮਹਾਰਾਜ ਜੀ ਇਕ ਵਾਰ ਆ ਕੇ, ਆਗਿਆ ਲੈ ਕੇ ਕਿਸੇ ਵਿਹਾਰ ਨੂੰ ਚਲੇ ਗਏ ਸਨ।

ਬੀਬੀ ਬਿਅੰਤ ਕੌਰ ਨੇ ਫੇਰ ਬੇਨਤੀ ਕੀਤੀ : ਲੜਕੀਆਂ ਬਾਰੇ ਕੀ ਆਗਿਆ ਹੈ ? ਲੜਕੀਆਂ ਵਾਲਿਆਂ ਵੀ ਬੜਾ ਜ਼ੋਰ ਦਿੱਤਾ ਹੈ। ਜੇ ਹੁਕਮ ਹੋਵੇ ਤਾਂ ਉਹਨਾਂ ਲਈ ਅੱਧੇ ਕਮਰਿਆਂ ਨੂੰ ਵਖ ਕਰ ਲਈਏ ? ਜਾਂ ਉਹਨਾਂ ਲਈ ਦੋ ਸ਼ਿਫਟਾਂ ਦਾ ਵਖਰੇਵਾਂ ਕਰ ਲਿਆ ਜਾਵੇ।

ਸਤਿਗੁਰੂ ਜੀ ਨੇ ਫ਼ਰਮਾਇਆ : ਅਸਾਂ ਲੋਕਾਂ ਵਾਂਗ ਤਾਂ ਕਰਨਾ ਨਹੀਂ। ਕੱਠੇ ਨਹੀਂ ਪੜ੍ਹਨ ਦੇਣੇ। ਤੁਸੀਂ ਇੰਜ ਕਰੋ, ਕਨਾਤ ਲਾ ਕੇ ਸਕੂਲ ਨੂੰ ਦੋ ਹਿੱਸਿਆਂ ਵਿਚ ਵੰਡ ਕੇ ਲੜਕੀਆਂ ਨੂੰ ਵੀ ਪੜ੍ਹਾ ਲਓ। ਪਰ ਇਸ ਦਾ ਫੈਸਲਾ ਵੀ ਮਹਾਰਾਜ ਜੀ ਨਾਲ ਸਲਾਹ ਕਰਕੇ ਹੋਵੇਗਾ।

ਨੋਟ ਕੀਤਾ ਗਿਆ ਕਿ ਕੁਝ ਨਾਮਧਾਰੀ ਹਲਕੇ ਅਜੇ ਇਸ ਸਕੂਲ ਵਿਚ ਦਿਲਚਸਪੀ ਨਹੀਂ ਵਖਾ ਰਹੇ। ਸੇਵਾ ਸਿੰਘ ਹੁਰਾਂ ਕਿਹਾ : ਜੇ ਲਿਆਉਣ ਲਿਜਾਣ ਦਾ ਪ੍ਰਬੰਧ ਹੋ ਜਾਵੇ ਤਾਂ ਅਸੀਂ ਜਮਨਾ ਪਾਰ ਤੋਂ ਕੁਛ ਬੱਚੇ ਭੇਜ ਸਕਾਂਗੇ।

ਇਸ ਮੌਕੇ ਤੇ ਸ. ਬਲਦੇਵ ਸਿੰਘ ਚਾਨਾ ਅਤੇ ਧਰਮਸਾਲਾ ਸਕੱਤਰ ਗੁਰਦੀਪ ਸਿੰਘ ਵੀ ਮੱਥਾ ਟੇਕ ਕੇ ਪਾਸ ਆ ਬੈਠੇ। ਥੋੜੇ ਚਿਰ ਪਿਛੋਂ ਸ. ਜਵਾਹਰ ਸਿੰਘ ਕਾਮੋਕਾ ਤੇ ਉਹਦੀ ਸੁਪਤਨੀ ਕ੍ਰਿਸ਼ਨਾ ਵੀ ਪਹੁੰਚ ਗਈ। ਸ. ਜਗਮੋਹਣ ਸਿੰਘ ਅਤੇ ਉਸਦੀ ਮਾਤਾ ਬੀਬੀ ਰਾਜਿੰਦਰ ਕੌਰ ਵੀ ਆ ਬੈਠੇ। ਸੂਬਾ ਸਾਹਿਬ ਪਟਨਾ ਦੇ ਸ. ਸੇਵਾ ਸਿੰਘ ਜੀ ਦੀ ਅਤੇ ਇਹਨਾਂ ਦੇ ਪੋਤਰੇ ਤੇਜਿੰਦਰ ਸਿੰਘ ਦੀ ਪਹੁੰਚ ਵੀ ਹੋ ਗਈ।

## ਖੁਸ਼ੀਆਂ ਤੇਜਿੰਦਰ ਪਾਲ ਸਿੰਘ ਨੂੰ

ਸਤਿਗੁਰੂ ਜੀ ਨੇ ਤੇਜਿੰਦਰ ਪਾਲ ਸਿੰਘ ਵਲ ਮੇਰਾ ਧਿਆਨ ਕਰਵਾ ਕੇ ਫ਼ਰਮਾਇਆ : ਵੇਖੋ ਸੂਬਾ ਜੀ ਦਾ ਪੋਤਰਾ ਕਿੰਨਾ ਸਾਤਵਿਕ ਸੁਭਾਵੀ ਅਤੇ ਸੁੰਦਰ ਲਗਦਾ ਹੈ ਨਾਮਧਾਰੀ ਪੁਸ਼ਾਕ ਵਿਚ। ਇਹ ਸਭ ਭਜਨ ਸਿਮਰਨ ਕਰਦਾ ਹੈ ਪਰ ਇਕ ਹੋਰ ਪੋਤਰਾ ਦਿੱਲੀ ਵਿਚ ਰਹਿੰਦਾ ਹੈ ਨਰਿੰਦਰ ਪਾਲ ਸਿੰਘ ਉਹ ਸ਼ਾਇਦ ਡਾਲਟਨ ਗੰਜੀਆ ਦਾ ਸੰਬੰਧੀ ਹੈ, ਨਿਰਾ ਹੀ ਕੋਟ ਪੈਂਟ ਹੈ। ਸਤਿਗੁਰੂ ਜੀ ਨੇ ਤੇਜਿੰਦਰ ਪਾਲ ਸਿੰਘ ਨੂੰ ਖੁਸ਼ੀਆਂ ਬਖਸ਼ੀਆਂ।

ਏਥੇ ਹੀ ਮੁਸੱਵਰ ਵਰਿਆਮ ਸਿੰਘ ਜੀ ਨੇ ਆਣ ਅਰਜ਼ ਕੀਤੀ : ਜੇ ਹੁਕਮ ਹੋਵੇ ਤਾਂ ਫੁੱਮਣ ਸਿੰਘ ਕੰਵਲ (ਸਾਬਕਾ ਨੈਰੋਬੀ ਵਾਲੇ) ਨੂੰ ਦਰਸ਼ਨ ਕਰਨ ਲੈ ਆਵਾਂ ? "ਲੈ ਆਵੋ, ਪਰ 10 ਵਜੇ ਤਕ।" ਤੇ ਮੁਸਵਰ ਜੀ ਕੰਵਲ ਸਾਹਿਬ ਦੀ ਭਾਲ ਵਿਚ ਚਲ੍ਹ ਪਏ। ਮੁਸਵਰ ਜੀ ਨੂੰ ਸਤਿਗੁਰਾਂ ਬੁਲਾਇਆ ਸੀ, ਸੇਠ ਹੁਰਾਂ ਨੂੰ ਮਿਲੀ ਸੂਬਾ ਦਰਸ਼ਨ ਸਿੰਘ ਜੀ ਦੀ ਫੋਟੋ ਤੇ ਉਹਨਾਂ ਦੀ ਤੇ ਮੇਰੀ ਝਾਤ ਪੁਆਉਣ ਲਈ।

## ਜਵਾਹਰ ਸਿੰਘ ਦਾ ਕੇਸ

ਫੇਰ ਸ. ਜਵਾਹਰ ਸਿੰਘ ਨੇ ਅਰਜ਼ ਕੀਤੀ : ਸੱਚੇ ਪਾਤਸ਼ਾਹ, ਅਜੇ ਮੇਰੀ ਭਰਾ

ਨਾਲੋਂ ਗੱਲ ਮੁੱਕੀ ਨਹੀਂ ਸੀ ਕਿ ਪਰਸੋਂ ਖੜੀ ਖਲੋਤੀ ਦੀਵਾਰ ਢਹਿ ਪਈ। ਆਪ ਜੀ ਦੀ ਕਿਰਪਾ ਹੋ ਗਈ, ਕੋਈ ਜੀ ਥਲੇ ਨਹੀਂ ਆਇਆ। 'ਤੂ ਕਰਤਾ, ਕਰਣਾ, ਮੈਂ ਨਾਹੀ, ਜਾ ਹਉ ਕਰੀ, ਨ ਹੋਵਾ' ਵਾਲੀ ਗੱਲ ਹੈ। ਸਤਿਗੁਰਾਂ ਨੂੰ ਤੁਰਤ ਯਾਦ ਆਇਆ : ਜਿਨ੍ਹਾਂ ਨੂੰ ਤੁਹਾਡਾ ਕੇਸ ਸੁਣਨ ਲਾਇਆ ਸੀ ? ਕੋਲ ਖਲੋਤੇ ਸ. ਬਲਦੇਵ ਸਿੰਘ ਥਾਨਾ ਵੱਲ ਵੇਖਿਆ ਤਾਂ ਉਹ ਕਾਰਗੁਜ਼ਾਰੀ ਦੱਸਣ ਲਗਾ। ਪਰ ਸਤਿਗੁਰੂ ਜੀ ਨੇ ਤਾਂ ਇਹ ਗੱਲ ਇਕੱਲਿਆਂ ਕਰਨੀ ਸੀ।

ਸਤਿਗੁਰੂ ਜੀ ਨਾਲ ਗੱਲਬਾਤ ਕਰਦਿਆਂ ਮੈਨੂੰ ਇਹ ਵੀ ਪਤਾ ਲਗਾ ਕਿ ਸਤਿਗੁਰੂ ਜੀ ਮੁਬਾਸਾ ਵਾਲਿਆਂ ਦੀ ਪਤਨੀ ਬੀਬੀ ਹਰਬੰਸ ਕੌਰ ਦਾ ਭੋਗ 19.11.81 ਨੂੰ ਨੈਰੋਬੀ ਵਿਖੇ ਪਾ ਆਏ ਹਨ।

## ਕੋਈ ਭੋਗ ਹੈ ਦਿੱਲੀ ਵਿਚ?

ਅੱਜ ਸਵੇਰੇ ਮੈਨੂੰ ਦਰਸ਼ਨ ਦਿੰਦਿਆਂ ਹੀ ਸਤਿਗੁਰੂ ਜੀ ਨੇ ਦੱਸਿਆ : ਅੱਜ ਆਸਾ ਦੀ ਵਾਰ ਪਿਛੋਂ ਬੜੀ ਮੌਜ ਬਣੀ। ਤਰਸੇਮ ਸਿੰਘ ਤਾਂ ਓਥੇ ਹੈ ਨਹੀਂ ਸੀ। ਮਹਾਰਾਜ ਜੀ ਨੇ ਮੇਰਾ ਪ੍ਰੋਗਰਾਮ ਬਣਾਇਆ ਤੇ ਮੈਨੂੰ ਦੱਸਿਆ, ਇਕ ਭੋਗ ਦਿੱਲੀ ਪੈਣਾ ਹੈ, ਕੱਲ ਭੋਗ ਜੀਵਨ ਨਗਰ ਹੈ, ਪਰਸੋਂ ਸੰਤ ਨਗਰ ਹੈ। ਇਹ ਸਾਰੇ ਭੋਗ ਮਰਗਾਂ ਦੇ ਸਨ। ਮੈਂ ਹੱਸਿਆ : ਹੁਣ ਸਾਰੇ ਭੋਗ ਮਰਗਾਂ ਦੇ ਹੀ ਪਿਆ ਕਰਨੇ ਹਨ ? ਉਂਜ ਦਿੱਲੀ ਵਿਚ ਕਿਸੇ ਦਾ ਭੋਗ ਹੈ ਨਹੀਂ ਸੀ। ਮਹਾਰਾਜ ਜੀ ਕਹਿਣ ਇਕ ਹੈ ਜ਼ਰੂਰ। ਮੈਂ ਦੀਵਾਨ ਵਿਚ ਐਲਾਨ ਕਰ ਦਿੱਤਾ : ਅੱਜ ਕੋਈ ਐਸਾ ਭੋਗ ਹੈ, ਜਿਹਦਾ ਅਜੇ ਤਕ ਸਾਨੂੰ ਨਹੀਂ ਪਤਾ ? ਜਦੋਂ ਤਰਸੇਮ ਸਿੰਘ ਸਾਡੇ ਪਾਸ ਪੁਜਿਆ, ਪੁੱਛਿਆ, ਤਾਂ ਉਸ ਵੀ ਕਿਹਾ, ਕਿਸੇ ਦਾ ਭੋਗ ਦਿੱਲੀ ਨਹੀਂ ਪੈਣਾ। ਪਰ ਮਹਾਰਾਜ ਜੀ ਤਾਂ ਭੋਗ ਪਾਉ ਹੀ ਸਨ।

ਤਰਸੇਮ ਸਿੰਘ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਅੱਜ ਦੋ ਵਜੇ ਹੀ ਜੀਵਨ ਨਗਰ ਪਧਾਰਨਗੇ।

ਸੰਤ ਬਲਵੰਤ ਸਿੰਘ, ਸੰਤ ਮਹਿੰਦਰ ਸਿੰਘ, ਸੰਤ ਪ੍ਰੀਤਮ ਸਿੰਘ-ਦਲਬੀਰ ਸਿੰਘ ਬਾਲੀ ਨਗਰ ਵੀ ਦਰਸ਼ਨਾਂ ਦੀ ਇੱਛਾ ਨਾਲ ਆਏ ਸਨ। ਇਹ ਸਾਰੇ ਹੀ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਕਮੇਟੀ ਨਾਲ ਸਬੰਧਤ ਸਨ।

ਹੌਲੀ ਹੌਲੀ ਮਾਈਆਂ ਵੀ ਕਾਫ਼ੀ ਗਿਣਤੀ ਵਿਚ ਦਰਸ਼ਨ ਕਰਨ ਆ ਗਈਆਂ। ਬੀਬੀ ਧਿਆਨ ਕੌਰ ਸੁਪਤਨੀ ਸ. ਗੁਰਬਖ਼ਸ਼ ਸਿੰਘ ਸ਼ੌਕ ਜੋ ਹੁਣੇ ਹੀ ਲੈਸਟਰ (ਯੂ. ਕੇ.) ਵਿਚੋਂ ਆਈ ਹੈ। ਇਸ ਵਿਚਾਰੀ ਨੂੰ ਵੱਡੇ ਭਰਾ ਦਾ ਸਦਮਾ ਹੋ ਗਿਆ ਹੈ। ਉਹ 5.11.81 ਨੂੰ ਹਾਰਟ ਅਟੈਕ ਨਾਲ ਪੂਰਾ ਹੋ ਗਿਆ ਹੈ। ਸੰਤ ਸੁਦਾਗਰ ਸਿੰਘ ਬਾਲੀ ਨਗਰ, ਸ. ਗੁਰਦੇਵ ਸਿੰਘ ਸਿਕੰਦਰ ਫਾਰਮ ਵਾਲਾ, ਨੰਬਰਦਾਰ ਅਮਰ ਸਿੰਘ ਜੀਵਨ ਨਗਰ, ਸ. ਸੁਚਾ ਸਿੰਘ ਆਦਿ ਬਹੁਤੇਰੇ ਸਿੰਘ ਜੁੜ ਬੈਠੇ।

ਸੰਗਤ ਵਿਚ ਬੈਠਿਆਂ ਨੂੰ, ਮਾਤਾ ਜੀ ਨੇ, ਸੱਚੇ ਪਾਤਸ਼ਾਹ ਜੀ ਨੂੰ 10.30 ਵਜੇ ਆਣ ਉਠਾਇਆ ਕਿ ਪ੍ਰਸ਼ਾਦ ਛਕਣ ਦਾ ਸਮਾਂ ਹੋ ਗਿਆ ਹੈ।

ਪਰ ਸਤਿਗੁਰੂ ਜੀ ਏਥੋਂ ਉਠੇ ਤਾਂ ਆਪਣੇ ਕਮਰੇ ਵਿਚ ਜਾ ਕੇ ਇਕ ਸੋਫੇ ਤੇ ਸਸ਼ੋਭਤ ਹੋ ਗਏ। ਸ. ਸੁਰਿੰਦਰ ਸਿੰਘ ਮਨਚੰਦਾ, ਸਕੱਤਰ ਤਰਸੇਮ ਸਿੰਘ ਤੇ ਸ. ਬਲਦੇਵ ਸਿੰਘ ਚਾਨੇ ਨਾਲ ਕੱਲੇ ਕੱਲੇ ਗੱਲਬਾਤ ਹੋਈ।

ਏਨੇ ਚਿਰ ਨੂੰ ਐਸ. ਐਸ. ਮਨਧੀਰ ਆ ਗਿਆ। ਨਾਲ ਸਨ ਜਨਤਾ ਕਾਲੋਨੀ ਦੇ ਜਾਨੇ ਮਾਨੇ ਵਿਅਕਤੀ ਸ. ਤ੍ਰਿਲੋਚਨ ਸਿੰਘ ਅਤੇ ਪ੍ਰੋ: ਰਣਜੀਤ ਸਿੰਘ। ਸਤਿਗੁਰੂ ਜੀ 5-7 ਮਿੰਟ ਇਹਨਾਂ ਨਾਲ ਵੀ ਸਾਂਝਿਆਂ ਕੀਤੇ। ਅਤੇ ਫਿਰ ਆਪ ਇਸ਼ਨਾਨ ਲਈ ਉਠ ਖਲੋਤੇ। ਮਾਤਾ ਜੀ ਹੋਰਾਂ ਵਿਹੜੇ ਵਿਚ ਹੀ ਇਕਾਂਤ ਬਣਾ ਦਿੱਤੀ, ਪ੍ਰਸ਼ਾਦ ਟੈਰੇਸ ਤੇ ਛਕਾਇਆ। ਪ੍ਰਸ਼ਾਦ ਛਕਾਣ ਦੀ ਸੇਵਾ ਬੀਬੀ ਸੁਰਜੀਤ ਕੌਰ ਸੁਪਤਨੀ ਸੰਤ ਸੁਖਦਰਸ਼ਨ ਸਿੰਘ ਨੇ ਕੀਤੀ।

11.45 ਹੋਏ ਤਾਂ ਸਤਿਗੁਰੂ ਜੀ ਆਰਾਮ ਕਮਰੇ ਵਿਚ ਜਾ ਬਿਰਾਜੇ।

ਪੂਰਬੇ ਹੁਰਾਂ ਸਾਮਾਨ ਗੱਡੀਆਂ ਵਿਚ ਧਰਵਾਣਾ ਸੁਰੂ ਕਰ ਦਿੱਤਾ।

ਸੰਤ ਤਰਸੇਮ ਸਿੰਘ ਨੇ ਸਤਿਗੁਰੂ ਜੀ ਦਾ ਹੁਕਮ ਦੱਸ ਕੇ ਮੈਨੂੰ ਬੀਬੀ ਬੇਅੰਤ ਕੌਰ ਲਿਖਤ ਖਰੜਾ ਦਿੱਤਾ, ਪੜ੍ਹਨ ਤੇ ਆਪਣੀ ਰਾਇ ਦੇਣ ਲਈ। ਖਰੜਾ ਸੀ : ਸੰਤ ਕੇਸਰ ਸਿੰਘ ਚਵਿੰਡਾ।

## ਦੂਰਾਈ ਦੀ ਬੇਸੁਆਦੀ

ਸਤਿਗੁਰੂ ਜੀ 1.30 ਵਜੇ ਉਠ ਸ਼ਨਾਨ ਪਾਣੀ ਕਰ ਤਿਆਰ ਬਰ ਤਿਆਰ ਹੋ ਗਏ। ਆਪ ਦਾ ਵਿਚਾਰ ਸੀ ਕਿ ਇਹ ਦੋ ਵਜੇ ਤਕ ਦਿੱਲੀ ਛਡ ਜਾਣ। ਹੁੰਦੀ-ਹੁੰਦੀ ਸੰਗਤ ਦਰਸ਼ਨਾਵਲੰਬੀ ਫੇਰ ਇਕਤਰ ਹੋ ਗਈ। ਸਤਿਗੁਰੂ ਜੀ ਵਿਹਾਰਾਂਕਾਰਾਂ ਵਾਲਿਆਂ ਨਾਲ ਬਚਨ ਕਰ ਕੇ ਬਾਹਰ ਆਏ। ਸ. ਨਰਿੰਦਰ ਸਿੰਘ (ਚੰਦਰਹਾਸ ਦਾ ਭਾਈ) ਸ. ਅਵਤਾਰ ਸਿੰਘ, ਸੰਤ ਲਾਭ ਸਿੰਘ ਹੈਦਰਾਬਾਦੀ ਦਾ ਲੜਕਾ, ਸ. ਦਲਜੀਤ ਸਿੰਘ-ਕੁਲਵੰਤ ਸਿੰਘ ਪਨਿਹਾਰੀ ਵਾਲੇ, ਆਦਿਕ ਹੋਰ ਸਿੰਘ ਵੀ ਇਕੱਤਰ ਹੋ ਗਏ। ਮੁਸੱਵਰ ਵਰਿਆਮ ਸਿੰਘ ਜੀ ਨੇ ਸ. ਫੁੰਮਣ ਸਿੰਘ ਕੰਵਲ ਨੂੰ ਲੈ ਆਂਦਾ। ਉਨ੍ਹਾਂ ਮੱਥਾ ਟੇਕਿਆ ਤਾਂ ਹਜ਼ੂਰ ਨੇ ਫ਼ਰਮਾਇਆ : ਕਮਾਲ ਹੈ, ਕੰਨਾ ਕੱਢ ਕੇ ਸ੍ਰੀਮਾਨ ਜੀ ਆ ਗਏ, ਅਰਥਾਤ 'ਕਮਲ' ਆ ਗਿਆ ਹੈ। ਫੁੰਮਣ ਸਿੰਘ ਹੁਰਾਂ ਵੀ ਦੂਰਾਈ ਦੀ ਬੇਸੁਆਦੀ ਨੂੰ ਵੀ ਦੋਂਹ ਸ਼ਬਦਾਂ ਨਾਲ ਦੂਰ ਕਰ ਦਿੱਤਾ।

ਨਿੱਕੀ ਨਿੱਕੀ ਗੱਲਬਾਤ ਕਰਦਿਆਂ 2.15 ਹੋ ਗਏ ਤਾਂ ਆਪ ਜੀ ਉਪਰਲੀ ਛੱਤ ਉਤੇ ਸੁਤੇ ਪਏ ਮਹਾਰਾਜ ਜੀ ਨਾਲ ਬਚਨ ਸਾਂਝੇ ਕਰਨ ਚਲੇ ਗਏ। ਮੈਂ ਤਾਂ 2.30 ਵਜੇ ਘਰ ਨੂੰ ਪਰਤ ਆਇਆ ਜਦੋਂ ਸਾਮਾਨ ਕਾਰਾਂ ਵਿਚ ਰੱਖਿਆ ਗਿਆ।

ਕਰੀਬ 100 ਕੁ ਇਸਤਰੀ ਪੁਰਸ਼ ਵਿਦਾ ਕਰਨ ਦੀ ਉਡੀਕ ਕਰ ਰਹੇ ਸਨ।

ਸਤਿਗੁਰਾਂ ਇਛਾ ਪਰਗਟ ਕੀਤੀ ਸੀ ਕਿ ਮੈਂ ਸੂਬਾ ਦਰਸ਼ਨ ਸਿੰਘ ਜੀ ਬਾਰੇ ਪੈਂਫਲਿਟ ਲਿਖਾਂ : ਮੈਂ ਸਕੱਤਰ ਤਰਸੇਮ ਸਿੰਘ ਨੂੰ ਸਮੱਗਰੀ ਜੁਟਾਣ ਲਈ ਕਹਿ ਦਿੱਤਾ ਹੈ।

ਸਤਿਗੁਰੂ ਜੀ ਨੂੰ ਮੈਂ ਬਾਜਵੇ ਦੀ ਅਜੇ ਵੀ ਜੇਲ 'ਚੋਂ' ਆਈ ਚਿੱਠੀ ਦਾ ਜ਼ਿਕਰ

ਕੀਤਾ । ਹਜ਼ੂਰ ਨੇ ਕਿਸੇ ਕੇਂਦਰੀ ਮੰਤਰੀ ਦਾ ਨਾਮ ਲੈ ਕੇ ਕਿਹਾ : ਉਸ ਨਾਲ ਮੈਂ ਬੰਬਈਓਂ ਆਇਆ ਹਾਂ । ਉਸ ਨੇ ਦੱਸਿਆ ਕਿ ਦਰਬਾਰਾ ਸਿੰਘ ਦਾ ਪੱਤਾ ਕੱਟਿਆ ਜਾਣਾ ਵੀ ਜ਼ਰੂਰੀ ਹੋ ਗਿਆ ਹੈ । ਉਹ ਕੰਮ ਦੇ ਠੀਕ ਨਾ ਠੀਕ ਹੋਣ ਨੂੰ ਸੋਚਦਿਆਂ ਹੀ ਏਨਾ ਸਮਾ ਲੰਘਾ ਦਿੰਦਾ ਹੈ ਕਿ ਏਨੇ ਨੂੰ ਹਾਲਾਤ ਹੋਰ ਤਬਦੀਲ ਹੋ ਗਏ ਹੁੰਦੇ ਹਨ । ਸਤਿਗੁਰੂ ਜੀ ਨੇ ਕੇਂਦਰੀ ਮੰਤਰੀ ਨਾਲ ਬਾਜਵੇ ਦੇ ਕੇਸ ਦਾ ਜ਼ਿਕਰ ਕੀਤਾ ਕਿ ਤਿੰਨ ਮਹੀਨੇ ਦੀ ਉਸ ਨਾਲ ਗੱਲ ਕੀਤੀ ਹੋਈ ਹੈ ਪਰ ਅਜੇ ਤਕ ਉਸ ਭਲੇ ਮਾਣਸ ਨੂੰ ਰਿਹਾ ਨਹੀਂ ਕੀਤਾ ਗਿਆ ।

## 23 ਨਵੰਬਰ 1981, ਸੋਮਵਾਰ
## ਨਵੀਂ ਦਿੱਲੀ

ਸੰਤ ਦਲੀਪ ਸਿੰਘ ਨਾਮਧਾਰੀ ਸਕੱਤਰ ਨਾਮਧਾਰੀ ਸੰਗਤ ਲੁਧਿਆਣਾ ਦਾ 26.11.81 ਵਾਲੇ ਦਿਨ ਸ਼ਹੀਦੀ ਮੇਲੇ ਵਿਚ ਸ਼ਾਮਲ ਹੋਣ ਲਈ ਸੱਦਾ ਪੱਤਰ ਆਇਆ । ਜਿਸ ਵਿਚ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਅਤੇ ਮਾਲ ਮੰਤਰੀ ਪੰਜਾਬ ਸ. ਬੇਅੰਤ ਸਿੰਘ ਦੇ ਆਉਣ ਬਾਰੇ ਜ਼ਿਕਰ ਸੀ, ਪਰ ਮੈਂ ਤਾਂ ਇਸ ਵਿਚ ਸ਼ਾਮਲ ਨਹੀਂ ਸੀ ਹੋ ਸਕਦਾ, ਕੰਮਾਂ ਦੇ ਕਿਸੇ ਸਿਲਸਿਲੇ ਕਾਰਨ ।

## 27 ਨਵੰਬਰ 1981, ਸ਼ੁਕਰਵਾਰ
## ਨਵੀਂ ਦਿੱਲੀ

ਅੱਜ ਸਵੇਰੇ ਗੁਰਦੇਵ ਸਿੰਘ ਸਰੌਦ ਮੇਰੇ ਘਰ ਮੇਰੀ ਰੋਟੀ ਵਰਜਣ ਲਈ ਆਇਆ । ਉਸਦੇ ਘਰ ਮੋਹਨ ਨਾਦਕਰਨੀ, ਪ੍ਰਸਿਧ ਮਿਊਜ਼ਿਕ ਕ੍ਰਿਟਕ, ਨੇ ਰੋਟੀ ਖਾਣੀ ਸੀ । ਇਸ ਦੌਰਾਨ ਗੁਰਦੇਵ ਸਿੰਘ ਨੇ ਦੱਸਿਆ ਕਿ ਮਾ: ਅਮਰੀਕ ਸਿੰਘ ਅੰਮ੍ਰਿਤਸਰ ਕਲਾਂ (ਸਰਸਾ) ਵਾਲੇ ਤੇ ਸਤਿਗੁਰੂ ਜੀ ਵਿਸ਼ੇਸ਼ ਪ੍ਰਸੰਨ ਹਨ । ਉਸਨੇ ਇਸ ਵਾਰ ਸਤਿਗੁਰੂ ਜੀ ਦੇ ਜੀਵਨ ਨਗਰ ਗਿਆਂ ਬੇਨਤੀ ਕੀਤੀ, ਕਿ ਉਹ ਪਿੰਡ ਵਿਚ ਨਹੀਂ ਰਹਿਣਾ ਚਾਹੁੰਦਾ, ਉਸ ਦੀ ਜ਼ਮੀਨ ਦੀ ਕੀਮਤ 3,00,000/- ਹੈ, ਜੇ ਕੋਈ ਗਾਹਕ ਟਕਰਾ ਦਿੱਤਾ ਜਾਏ ਤਾਂ ਉਹ ਸੌਖਿਆਂ ਹੀ ਕਿਤੇ ਸ਼ਿਫਟ ਹੋ ਸਕਦਾ ਹੈ। ਸਤਿਗੁਰੂ ਜੀ ਨੇ ਕਿਹਾ ਕਿ ਉਹ ਭੈਣੀ ਸਾਹਿਬੋਂ ਆ ਕੇ ਦੱਸਣਗੇ ।

ਮੱਕੀ ਦੀ ਰੋਟੀ ਤੇ ਸਾਗ ਖਾਂਦਿਆਂ ਮੋਹਨ ਨਾਦਕਰਨੀ ਨੇ ਸਤਿਗੁਰੂ ਜੀ ਦੀ ਸ਼ਾਸਤਰੀ ਸੰਗੀਤ ਪ੍ਰਤੀ ਭਾਵਨਾ ਦਾ ਕਈ ਵਾਰ ਜ਼ਿਕਰ ਕੀਤਾ। ਉਸਨੇ ਦੱਸਿਆ ਕਿ ਪਿਛਲੇ ਦਿਨੀਂ, ਸਤਿਗੁਰੂ ਜੀ ਨੇ ਬੰਬਈ ਗਿਆਂ, ਉਸਨੂੰ ਫੋਨ ਕਰਕੇ ਉਚੇਚਿਆਂ ਬੁਲਾਇਆ ਅਤੇ ਲੰਮਾ ਸਮਾ ਗੱਲ ਬਾਤ ਕਰਨ ਲਈ ਦਿੱਤਾ ।

## 28 ਨਵੰਬਰ 1981, ਸ਼ਨੀਵਾਰ
## ਨਵੀਂ ਦਿੱਲੀ

### ਕਰਤਾਰ ਸਿੰਘ ਪਨੇਸਰ ਨੂੰ ਉੱਤਰ

ਮੈਂ ਰਾਤੀਂ ਜਦੋਂ ਪੌਣੇ ਗਿਆਰਾਂ ਵਜੇ ਘਰ ਪੁੱਜਾ ਤਾਂ ਘਰੋਂ ਪਤਾ ਲਗਾ; ਇਕ

ਨਾਮਧਾਰੀ ਸੰਤ ਵਲਾਇਤੋਂ ਆਏ ਸਨ, ਤੁਹਾਡਾ ਪਤਾ ਕਰਕੇ ਤੁਰ ਗਏ ਹਨ । ਉਹਨਾਂ ਕੋਈ ਘਟਨਾ ਮੈਨੂੰ ਸੁਣਾਣੀ ਸੀ । ਉਨ੍ਹਾਂ ਰਾਤੀਂ 1 ਵਜੇ ਜਹਾਜ਼ ਤੇ ਚੜ੍ਹ ਜਾਣਾ ਹੈ । ਮੈਨੂੰ ਯਾਦ ਆਇਆ ਇਕ ਵਾਰ ਸ. ਸੁਰਿੰਦਰ ਸਿੰਘ ਲੁਧਿਆਣਾ ਨੇ ਨਾਮਧਾਰੀ ਸੰਤ ਕਰਤਾਰ ਸਿੰਘ ਪਨੇਸਰ ਦਾ ਜ਼ਿਕਰ ਕੀਤਾ ਸੀ, ਇਹਨਾਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਤਖ ਦਰਸ਼ਨ ਹੋਏ ਸਨ ।

ਮੇਰੇ ਚੰਗੇ ਭਾਗਾਂ ਨੂੰ ਮੇਰੇ ਘਰ ਪੈਰ ਰਖਣ ਤੋਂ ਬਾਅਦ 5-7 ਮਿੰਟ ਵਿਚ ਹੀ ਸ. ਸੁਖਦੇਵ ਸਿੰਘ ਬਾਲੀ ਨਗਰ, ਸੰਤ ਕਰਤਾਰ ਸਿੰਘ ਪਨੇਸਰ ਨੂੰ ਲੈ ਕੇ ਆ ਗਏ । ਪਨੇਸਰ ਸਾਹਿਬ 57 ਕੁ ਸਾਲ ਦੀ ਆਯੂ ਅਤੇ ਚਿੱਟੇ ਕੇਸ ਦਾੜ੍ਹੇ ਵਾਲੇ ਹਨ । ਅੱਖਾਂ ਉਨ੍ਹਾਂ ਦੀਆਂ ਝੁਕੀਆਂ ਝੁਕੀਆਂ ਅਤੇ ਦਰਸ਼ਨੀ ਸਾਧੂ ਹਨ ।

ਸੰਤ ਕਰਤਾਰ ਸਿੰਘ ਨੇ ਹੇਠ ਲਿਖਿਆ ਵਿਸ਼ੇਸ਼ ਸਮਾਚਾਰ ਦਿੱਤਾ : ਮੇਰੀ ਚਿਰਾਂ ਤੋਂ ਇਹ ਤੀਬਰ ਇਛਾ ਸੀ ਕਿ ਮੈਨੂੰ ਕੋਈ ਇਹ ਦੱਸੇ ਕਿ ਮਿਰਤੂ ਸਮੇਂ ਜੀਵ ਨੂੰ ਕਿੰਨੀ ਕੁ ਤਕਲੀਫ਼ ਹੁੰਦੀ ਹੈ । ਉਹ ਕਿਥੇ ਤੇ ਕਿਵੇਂ ਜਾਂਦਾ ਹੈ । ਦੋਬਾਰਾ ਜਨਮ ਲੈਂਦਾ ਹੈ ਜਾਂ ਨਹੀਂ । ਅਜਿਹੇ ਸਵਾਲ ਚਿਤਵ ਕੇ ਮੈਂ ਅਰਦਾਸ ਕਰਕੇ ਇਕ ਘੰਟਾ ਰੋਜ਼ਾਨਾ ਰਾਤ ਨੂੰ ਸਿਮਰਨ ਕਰਦਾ ਪਰ ਇਸਦਾ ਜਵਾਬ ਮੈਨੂੰ 6 ਮਹੀਨਿਆਂ ਬਾਅਦ ਮਿਲਿਆ । ਜਵਾਬ ਕੀ ਸੀ ? ਜਿਵੇਂ ਮੈਂ ਮਰ ਗਿਆ ਹੁੰਦਾ ਹਾਂ ਅਤੇ ਜਮ ਮੈਨੂੰ ਦਰਗਾਹ ਵਿਚ ਲੈ ਜਾਂਦੇ ਨੇ, ਪਰ ਇਹ ਦਰਗਾਹ ਨਹੀਂ ਸੀ ਧਰਮ ਰਾਜ ਦੀ ਕਚਹਿਰੀ ਸੀ । ਦੋ ਲਾਈਨਾਂ ਲਗੀਆਂ ਹੋਈਆਂ ਸਨ । ਧਰਮਰਾਜ ਹਰ ਕਿਸੇ ਨੂੰ ਦੰਡ ਵਿਧਾਨ ਅਨੁਸਾਰ ਸਵਰਗ ਜਾਂ ਨਰਕ ਨੂੰ ਭੇਜ ਰਿਹਾ ਸੀ । ਮੈਂ ਖੱਬੀ ਲਾਈਨ ਵਿਚ ਸਾਂ, ਆਮ ਕਰਕੇ ਇਹ ਬੰਦੇ ਸਵਰਗ ਨੂੰ ਜਾਣ ਵਾਲੇ ਸਨ । ਮੈਨੂੰ ਖੱਬੇ ਪਾਸਿਓਂ ਆਵਾਜ਼ ਆਈ : ਕਰਤਾਰ ਸਿੰਘ ਆਜਾ, ਤੂੰ ਨਹੀਂ ਇਹਨਾਂ ਕਤਾਰਾਂ 'ਚ ਖਲੋਣ ਵਾਲਾ । ਪਰ ਮੈਂ ਕਿਵੇਂ ਨਿਕਲਦਾ, ਮੈਂ ਤਾਂ ਕਚਹਿਰੀ ਵਿਚ ਸਾਂ । ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੇਰੀ ਮਜਬੂਰੀ ਸਮਝ, ਆਪਣੀ ਸੱਜੀ ਬਾਂਹ ਏਨੀ ਲੰਮੀ ਕਰ ਲਈ ਕਿ ਮੈਨੂੰ ਉਹਨਾਂ ਧੌਣੋਂ ਫੜ ਲਿਆ ਤੇ ਆਪਣੇ ਚਰਨਾਂ ਵਿਚ ਲੈ ਆਂਦਾ । ਬਾਂਹ ਪਕੜ ਕਢਿ ਲੀਨੇ ਅਪੁਨੇ ਗ੍ਰਿਹਿ ਅੰਧ ਕੂਪ ਤੇ ਮਾਇਆ । ਮੈਨੂੰ ਸਾਰੇ ਜਵਾਬ ਮਿਲ ਗਏ ਸਨ ।

## 29 ਨਵੰਬਰ 1981, ਐਤਵਾਰ
## ਨਵੀਂ ਦਿੱਲੀ

### ਮਾਤਾ ਜੀਵਨ ਕੌਰ ਦੀ ਯਾਦ

ਅੱਜ 11 ਵਜੇ ਮੈਂ ਆਪਣੇ ਮਿੱਤਰ ਸ. ਅਮਰ ਸਿੰਘ ਗਾਡੀ (ਪਿਛੋਂ ਮੇਰੇ ਪਿੰਡ ਡਫਰਕਿਆਂ ਦਾ ਗੁਆਂਢੀ) ਦੇ ਪੰਜਾਬੀ ਬਾਗ਼ ਪਹੁੰਚਣਾ ਸੀ । ਅਗੇ ਰਾਧਾ ਸਵਾਮੀ ਸਤਿਸੰਗ ਸੀ । ਸਤਿਸੰਗ ਉਪ੍ਰੰਤ ਡਾ: ਗੋਪਾਲ ਦਾਸ ਡਾਬਰ, ਮੇਰੀ ਮਿਠੀ ਵਾਰਤਾਲਾਪ ਸੁਣ, ਮੇਰੇ ਕੋਲ ਆ ਬੈਠੇ ਤੇ ਕਹਿਣ ਲਗੇ : ਮੈਨੂੰ ਨਾਮਧਾਰੀਆਂ ਨੂੰ ਵੇਖ ਕੇ ਬੜੀ ਖੁਸ਼ੀ ਹੁੰਦੀ ਹੈ । ਇਕ ਵਾਰ ਮੈਂ ਭੈਣੀ ਸਾਹਿਬ ਗਿਆ ਤਾਂ ਮਾਤਾ ਜੀਉਣ ਕੌਰ ਜੀ ਨੇ

ਬਹੁਤ ਪਿਆਰ-ਸਨੇਹ ਦਿੱਤਾ। ਪ੍ਰਸ਼ਾਦ ਪਾਣੀ ਛਕਾਣ ਲਗਿਆਂ ਘਿਉ ਦੀ ਪਲੀ ਪਾ ਕੇ ਸੇਵਾਦਾਰਾਂ ਨੂੰ ਕਹਿਣ ਲਗੇ, ਇਹਦਾ ਖਾਸ ਧਿਆਨ ਰਖਣਾ। ਇਹ ਮਾਨਾ-ਵਾਲੀਆਂ (ਸ. ਸ਼ੇਰ ਸਿੰਘ ਮਾਨ) ਦਾ ਭਣੇਵਾਂ ਹੈ। ਆਦਰ ਅਤੇ ਪਿਆਰ, ਸੇਵਾ ਤੇ ਧਿਆਨ ਜਿੰਨਾ ਮਾਤਾ ਜੀਵਨ ਕੌਰ ਨੇ ਦਿੱਤਾ, ਉਹ ਸਦਾ ਯਾਦ ਰਹਿਣ ਵਾਲਾ ਹੈ।

ਡਾ: ਤਾਬਰ ਨੇ ਕਿਹਾ ਕਿ ਜਦੋਂ ਵੀ ਮੈਂ ਕੋਈ ਨਾਮਧਾਰੀ ਸਿੰਘ ਵੇਖਦਾ ਹਾਂ ਤਾਂ ਮੈਨੂੰ ਮਾਨਾਵਾਲੇ ਦੇ ਸੰਤ ਸੁੰਦਰ ਸਿੰਘ ਡੂਗੀ ਵਾਲੇ ਵੀ ਯਾਦ ਆਉਂਦੇ ਹਨ। ਕਾਲੇ ਕੀ, ਸਾਡੇ ਪਿੰਡ ਵੀ ਨਾਮਧਾਰੀਆਂ ਦਾ ਆਮ ਆਉਣ ਜਾਣ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਬਹੁਤ ਪਿਆਰ ਦਿੰਦੇ ਸਨ। ਉਹਨਾਂ ਦੀ ਪ੍ਰਸੰਨਤਾ ਤਾਂ ਬੰਦੇ ਦੇ ਸੁਤੇ ਭਾਗ ਜਗਾ ਦਿੰਦੀ ਸੀ।

## 5 ਦਸੰਬਰ 1981, ਸ਼ਨੀਵਾਰ
## ਨਵੀਂ ਦਿੱਲੀ

### ਕੁਤਬ ਦੀ ਲਾਟ ਵਿਚ 45 ਮਰੇ

ਸਵੇਰ ਦੇ ਅਖ਼ਬਾਰਾਂ ਨੇ ਬੜੀ ਦੁਰਭਾਗ ਪੂਰਣ ਤੇ ਹਿਰਦੇ ਵੇਧਕ ਖਬਰ ਦਿੱਤੀ ਕਿ ਬੀਤੇ ਦਿਨ, ਕੁਤਬ ਮੀਨਾਰ ਵਿਚ ਕਿਸੇ ਨਿਕੀ ਜਿੰਨੀ ਸ਼ਰਾਰਤ ਕਾਰਨ, ਭਗਦੜ ਮਚ ਜਾਣ ਤੇ 45 ਵਿਅਕਤੀਆਂ ਦੀ ਥਾਂ ਤੇ ਹੀ ਮਿਰਤੂ ਹੋ ਗਈ। ਇਹਨਾਂ ਵਿਚ ਵਧੇਰੇ ਬੱਚੇ ਹੀ ਸਨ। ਬੀਤੀ ਰਾਤ ਟੀ. ਵੀ. ਤੇ ਵੀ ਇਹ ਦੁਖਾਂਤ ਸੁਣਿਆ ਵੇਖਿਆ ਸੀ। ਦਿੱਲੀ ਨੂੰ ਸ਼ਾਇਦ ਇੰਨੀ ਭੈੜੀ ਖ਼ਬਰ ਕਦੇ ਵੀ ਸੁਣਨ ਨੂੰ ਨ ਮਿਲੀ ਹੋਵੇ। ਅਨੇਕਾ ਪਰਵਾਰਾਂ ਦੇ ਘਰੀਂ ਪਿੱਟ ਕੁਲੱਟਾ ਪੈ ਗਿਆ ਹੋਵੇਗਾ। 'ਚਿੜੀਆਂ ਮੜਨ ਗਵਾਰਾਂ ਹਾਸਾ' ਵਾਲੀ ਗੱਲ ਹੋ ਗਈ। ਅਫ਼ਸੋਸ !

ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਮਦ ਹੈ। ਮੈਂ 10.30 ਸਵੇਰ ਦਾ ਹੀ ਸ੍ਰੀ ਹਰੀ ਪ੍ਰਤਾਪ ਨਿਵਾਸ ਆਇਆ ਹਾਂ। ਏਥੇ ਸ. ਸ਼ਿਵਦੇਵ ਸਿੰਘ ਭੱਥਰ, ਕਰੀਵਾਲਾ ਅਤੇ ਸ. ਮੁਖਤਾਰ ਸਿੰਘ ਅੰਮ੍ਰਿਤਸਰੀਆਂ ਦੇ ਖੂਹ (ਸਰਸਾ) ਵਾਲੇ ਦੇ ਇਕ ਨੌਜਵਾਨ ਰਿਸ਼ਤੇਦਾਰ ਨਾਲ ਮਿਲਿਆ। ਇਹ ਰਾਤ ਦੇ ਹੀ ਦਰਸ਼ਨ ਕਰਨ ਆਏ ਸਨ।

10.50 ਹੋਏ ਤਾਂ ਮੈਨੂੰ ਉਪਰਲੇ ਕਮਰੇ ਵਿਚ ਦਰਸ਼ਨ ਨਸੀਬ ਹੋਏ। ਖੱਦਰ ਬਸਤਰਾਂ ਵਿਚ, ਬਿਨਾ ਸਵੇਟਰੋਂ, ਆਪ ਮੁਸਕਾਂਦੇ ਹੋਏ ਗਲਿਆਰੇ ਵਿਚ ਦਾਖ਼ਲ ਹੋਏ। ਨਾਲ ਸਨ, ਸ੍ਰੀ ਪੂਰਬਾ, ਸਕੱਤਰ ਤਰਸੇਮ ਸਿੰਘ, ਬਲਦੇਵ ਸਿੰਘ ਸੇਵਕ, ਸੁਰਿੰਦਰ ਸਿੰਘ ਮਨਚੰਦਾ। ਬਹੁਤ ਪਿਆਰ ਨਾਲ ਮੇਰੀ ਨਮਸਕਾਰ ਪਰਵਾਨ ਕਰ, ਹੇਠਾਂ ਦਫ਼ਤਰ ਵਿਚ ਕਿਸੇ ਦਾ ਫੋਨ ਸੁਣਨ ਉਤਰੇ। ਦੁਬਾਰਾ ਆਏ ਤਾਂ ਟੇਰਿਸ ਤੇ ਰੇਲਿੰਗ ਨਾਲ ਢੋਹ ਲਾਈ, ਆਪਣੇ ਸਕੱਤਰ ਨਾਲ ਪ੍ਰੋਗਰਾਮ ਤੇ ਕੀਤਾ। ਦਿੱਲੀ ਵਿਚ ਕਦੋਂ ਕਦੋਂ ਕਿਸ ਨੂੰ ਮਿਲਣਾ ਹੈ। ਮੈਨੂੰ ਜਾਪਿਆ ਜਿਵੇਂ ਕੱਲ ਹੋਣ ਵਾਲੇ ਪੰ: ਦੁਰਗਾ ਨਾਲ ਕੱਥਕ ਦੇ ਨਿਰਤ ਪ੍ਰੋਗਰਾਮ ਵਿਚ ਸ਼ਾਮਲ ਹੋਣ ਵਾਸਤੇ, ਇਕ ਦਿਨ ਪਹਿਲਾਂ ਹੀ ਆ ਗਏ ਹਨ।

ਬਲਦੇਵ ਸਿੰਘ ਤੇ ਗੁਰਮੁਖ ਸਿੰਘ ਚਾਲਕ ਤੋਂ ਪਤਾ ਲਗਾ ਕਿ ਸੱਚੇ ਪਾਤਸ਼ਾਹ ਇਸ ਸਮੇਂ ਸਿੱਧੇ ਭੈਣੀ ਸਾਹਿਬ ਤੋਂ ਆ ਰਹੇ ਹਨ। ਪੂਰਬਾ ਨੇ ਦੱਸਿਆ ਕਿ ਪਿਛਲੇ ਦਿਨੀਂ ਭੈਣੀ ਸਾਹਿਬ ਦੇ ਲਾਗ ਚਾਗ ਪਿੰਡਾਂ ਦਾ ਦੌਰਾ ਸੀ।

ਘੜੀਆਂ ਪਲਾਂ ਵਿਚ ਹੀ ਦਿੱਲੀ ਦੇ ਦਰਸ਼ਨ ਪ੍ਰੇਮੀ ਨਰ ਨਾਰਾਂ ਦਾ ਚੰਗਾ ਜੋੜ ਮੇਲ ਹੋ ਗਿਆ। ਸ. ਦਿਲਾਵਰ ਸਿੰਘ ਬਾਜਕ ਨੇ ਆਗਿਆ ਲੈਣ ਲਈ ਮੱਥਾ ਟੇਕਿਆ ਤੇ ਸੰਤ ਤਰਸੇਮ ਸਿੰਘ ਨੇ ਮੈਨੂੰ ਦੱਸਿਆ : ਇਹ ਸ. ਦਿਲਾਵਰ ਸਿੰਘ ਕੱਲਾ ਹੀ ਪਾਤਸ਼ਾਹੀ ਪਹਿਲੀ, ਦੂਜੀ, ਤੀਜੀ ਅਤੇ ਬਾਰ੍ਹਵੀਂ ਤੱਕ ਦਾ ਲਿਖ ਕੇ ਫੱਟਾ ਲਗਾਈ ਭਟਿਆ ਖੜਾ ਹੈ।—ਸ. ਸੁਰਿੰਦਰ ਸਿੰਘ ਮਲ੍ਹਵਾਲ ਤੇ ਸ. ਕੁਲਦੀਪ ਸਿੰਘ ਜੰਮੂ ਵਾਲਿਆਂ ਨੂੰ ਮੱਥਾ ਟੇਕਣ ਆਉਂਦਿਆਂ ਵੇਖ, ਮੇਰੇ ਵਲ ਇਸ਼ਾਰਾ ਕੀਤਾ : ਅੱਗੜ ਪਿੱਛੜ। ਭਾਵ ਕੱਦ ਕਾਠ, ਸੰਬੰਧ ਆਦਿ। ਥੋੜੇ ਚਿਰ ਪਿਛੋਂ ਬਲਦੇਵ ਸਿੰਘ ਨੇ ਇਸ਼ਨਾਨ ਕਰਨ ਲਈ ਬਿਨੈ ਕੀਤੀ ਅਤੇ ਸਤਿਗੁਰੂ ਜੀ ਉਠ ਕੇ ਇਸ਼ਨਾਨ ਕਮਰੇ ਵਲ ਹੋ ਗਏ।

ਦਰਸ਼ਨ ਪ੍ਰੇਮੀਆਂ ਦੀ ਗਿਣਤੀ ਹੋਰ ਵਧਣ ਲਗੀ।

ਪ੍ਰਸ਼ਾਦ ਧੁਪੇ ਹੀ ਬਾਹਰ ਟੈਰਿਸ ਤੇ ਛਕਿਆ ਗਿਆ। ਕੋਲ ਸੇਠ ਜੀ, ਤੇ ਪ੍ਰਸ਼ਾਦ ਛਕਾਣ ਵਾਲੀ ਸੇਠ ਜੀ ਦੀ ਨੂੰਹ ਚਰਨਜੀਤ ਅਤੇ ਸੁਰਜੀਤ ਕੌਰ। ਪ੍ਰਸਾਦ ਛਕਦਿਆਂ ਹੀ ਆਪ ਆਰਾਮ ਕਮਰੇ ਵਿਚ ਚਲੇ ਗਏ।

ਸਤਿਗੁਰੂ ਜੀ ਦੇ ਬਿਰਾਜਿਆਂ ਗੁਰਦੇਵ ਸਿੰਘ-ਹਰਭਜਨ ਸਿੰਘ ਅਤੇ ਮੈਂ ਬਲਿੱਸ ਹੋਟਲ ਵਿਚ ਸ. ਸੁਰਿੰਦਰ ਸਿੰਘ ਮਨਚੰਦਾ ਦੇ ਘਰ ਪਹੁੰਚੇ। ਮਨਚੰਦਾ ਤਾਊਸ ਵਜਾ ਰਿਹਾ ਸੀ। ਏਥੇ ਆਇਆਂ ਪਤਾ ਲਗਾ ਕਿ ਇਹਦੇ ਘਰ 3.12.81 ਨੂੰ ਸ਼ਾਮੀ 5 ਵਜੇ ਦੂਜਾ ਲੜਕਾ ਜਨਮਿਆ ਹੈ।

ਦੋ ਵਜੇ ਮੈਂ ਮੁੜ ਕੋਠੀ ਪਹੁੰਚਾ। ਮੇਰਾ ਚਿਰ ਪੁਰਾਣਾ ਮਿੱਤਰ ਲਾਭ ਸਿੰਘ ਹੈਦਰਾਬਾਦੀ ਉਡੀਕਵਾਨ ਦੇ ਰੂਪ ਵਿਚ ਪਹਿਲੀ ਛੱਤੇ ਗੈਲਰੀ ਦੇ ਦੂਜੇ ਬੂਹੇ ਵਿਚ ਬੈਠਾ ਸੀ। ਬਹੁਤ ਸਾਰੇ ਨਰ ਨਾਰ ਲੰਗਰ ਕਮਰੇ ਵਿਚ ਰੌਣਕਾਂ ਲਾਈ ਬੈਠੇ ਸਨ। ਜਿਥੇ ਬੀਬੀ ਇੰਦਰ ਕੌਰ, ਪ੍ਰੀਤਮ ਕੌਰ, ਕਿਰਪਾਲ ਕੌਰ ਤੇ ਹਰਬੰਸ ਕੌਰ ਸੇਵਾ ਕਰ ਰਹੀਆਂ ਸਨ ਓਥੇ ਬੀਬੀ ਸੁਰਜੀਤ ਕੌਰ ਇੰਦਰ ਕੌਰ ਦੀ ਨੂੰਹ ਅਤੇ ਅੱਜ ਸੁਰਜੀਤ ਕੌਰ ਦੀ ਨੂੰਹ ਸਤਨਾਮ ਕੌਰ ਸੁਪਤਨੀ ਰਾਜਿੰਦਰ ਸਿੰਘ ਤਿੰਨ ਪੀੜ੍ਹੀਆਂ ਸੇਵਾ ਕਰ ਰਹੀਆਂ ਸਨ।

## ਇਕ ਇਸਤ੍ਰੀ ਦੀ ਪੁਕਾਰ

ਮੈਂ ਉਪਰਲੀ ਛਤੇ ਗਿਆ ਤਾਂ ਸਤਿਗੁਰੂ ਜੀ ਅੰਦਰੋਂ ਤਿਆਰ ਹੋ ਕੇ ਨਿਕਲੇ, ਬਹੁਤ ਸਾਰੇ ਇਸਤਰੀ ਪੁਰਸ਼ ਮੱਥਾ ਟੇਕ ਕੇ ਪਿਛੇ ਹਟ ਰਹੇ ਸਨ। ਇਕ ਬੀਬੀ ਨੇ ਭਿੱਜੀਆਂ ਅੱਖਾਂ ਨਾਲ ਸਤਿਗੁਰੂ ਜੀ ਨੂੰ ਇਕਾਂਤ ਵਿਚ ਆਪਣੀ ਗਾਥਾ ਸੁਣਾਈ। ਸਤਿਗੁਰੂ ਜੀ, ਕਸ਼ਟ ਨਿਵਾਰਕ ਦੇ ਰੂਪ ਵਿਚ, ਸੁਣ ਕੇ ਸਮਾਧਾਨ ਸੋਚਦੇ ਰਹੇ। ਇਸ ਬਾਰੇ ਵੀ ਨਿੱਜੀ ਸਕੱਤਰ ਤਰਸੇਮ ਸਿੰਘ ਨੂੰ ਸਤਿਗੁਰੂ ਜੀ ਨੇ ਆਪਣੇ ਭਾਵ ਦੱਸੇ।

## ਗੱਲਬਾਤ ਮੇਰੇ ਨਾਲ

ਦੀਨ ਦਿਆਲ ਮੇਰੇ ਵਲ ਇੰਜ ਵਧੇ ਜਿਵੇਂ ਮੈਂ ਕੁਝ ਕਹਿਣਾ ਹੋਵੇ : ਮੈਂ ਅਰਜ਼ ਕੀਤੀ : ਠੀਕ ਜੀ, ਮੈਂ ਗੱਲ ਤਾਂ ਆਪ ਜੀ ਨਾਲ ਕਰਨੀ ਸੀ, ਪਰ ਆਪ ਜੀ ਪਹਿਲਾਂ ਕਰ ਲਓ। ਪਰ ਦੀਨ ਦਿਆਲ ਜੀ ਨੇ ਮੈਨੂੰ ਹੀ ਕੁਝ ਕਹਿਣ ਲਈ ਕਿਹਾ। ਮੈਂ ਦੱਸਿਆ ਕਿ ਮੇਰੇ ਬੇਟੇ ਮਨਧੀਰ ਨੂੰ ਬਾਹਰ ਘੱਲਣ ਲਈ ਅਜੇ ਤਕ ਕੁਛ ਵੀ ਨਹੀਂ ਹੋਇਆ। ਗੱਲ ਇਕ ਮਿੰਟ ਵਿਚ ਮੁਕ ਗਈ ਜਦੋਂ ਸਤਿਗੁਰਾਂ ਮਨਧੀਰ ਨੂੰ ਹੀ ਆਪਣੇ ਪਾਸ ਭੇਜਣ ਲਈ ਆਗਿਆ ਕਰ ਦਿੱਤੀ।

## ਇਕ ਤਸਵੀਰ ਹੈਦਰਾਬਾਦੀਆਂ ਵਲੋਂ

ਏਥੇ ਚਲਦੇ ਫਿਰਦੇ ਸਤਿਗੁਰੂ ਜੀ ਨੇ ਕਈ ਸਿੱਖਾਂ ਨਾਲ ਇਕਾਂਤ ਵਾਰਤਾ ਕੀਤੀ।

2.40 ਹੋਏ ਤਾਂ ਹੈਦਰਾਬਾਦੀ ਲਾਭ ਸਿੰਘ ਨੇ ਸੇਵਕਾਂ ਵਾਲੇ ਕਮਰੇ ਵਿਚ ਮੈਨੂੰ ਸਦਿਆ। ਇਕ ਫੋਟੋ ਉਨ੍ਹਾਂ ਸਤਿਗੁਰੂ ਜੀ ਦੀ ਮੈਨੂੰ ਵਖਾਈ। ਨਾਲ ਹੀ ਦੱਸਿਆ ਕਿ : ਅਸਾਂ ਹੈਦਰਾਬਾਦ ਵਿਚ ਇਹ ਪ੍ਰਬੰਧ ਕਰਵਾਇਆ ਹੈ। ਸਤਿਗੁਰੂ ਜੀ ਦੀ ਪਹਿਲੀ ਵੱਡੀ ਫੋਟੋ ਲੈ ਕੇ, ਆਫਸੈੱਟ ਤੇ ਇਹ ਚਿੱਤਰ ਤਿਆਰ ਕਰਵਾਇਆ ਹੈ। ਤਸਵੀਰ ਵੱਡੀ ਗਿਣਤੀ ਵਿਚ ਛਾਪ ਰਹੇ ਹਾਂ। ਸਾਨੂੰ ਪ੍ਰਤੀ ਫੋਟੋ 1.70 ਦੀ ਪਏਗੀ। ਸੋਚਿਆ ਇਹ ਹੈ ਕਿ ਅਸ਼ੋਕਾ ਬਿਸਕੁਟ ਵਾਲੇ 5000/-ਪਾਣ 2500/-ਅਸੀਂ ਪਾਵਾਂਗੇ 2500/- ਅੰਬਰ ਫੂਡ ਵਾਲੇ ਪਾਣ, ਤਾਂ ਫੋਟੋ ਛਪਵਾਣੀ ਕੇਵਲ ਇਕ ਰੁਪਏ ਵਿਚ ਪਵੇਗੀ, ਇਹ ਸੁੰਦਰ ਫੋਟੋ ਸੰਗਤ ਵਿਚ ਵੇਚੀ ਜਾਇ। ਤਸਵੀਰ ਦੇ ਪਰੂਫ ਸੰਤ ਲਾਭ ਸਿੰਘ ਨੇ ਸ੍ਰੀ ਮੁਸੱਵਰ ਵਰਿਆਮ ਸਿੰਘ ਹੁਰਾਂ ਨੂੰ ਵਖਾ ਲਏ।

ਏਨੇ ਚਿਰ ਨੂੰ ਸੱਚੇ ਪਾਤਸ਼ਾਹ ਜੀ ਪਉੜੀਆਂ ਉਤਰ ਗਏ। ਮੈਨੂੰ ਵੀ ਸਕੱਤਰ ਤਰਸੇਮ ਸਿੰਘ ਸੋਧਿਆਂ ਕੀਤਾ ਕਿ ਹੇਠਾਂ ਸੰਤ ਚੇਤਨਾ ਨੰਦ ਜੀ ਆਏ ਹਨ।

ਮੈਂ ਹੇਠਾਂ ਉਤਰਿਆ। ਇਥੇ ਲਾਲ ਕਾਲੀਨ ਤੇ ਸਫੇਦ ਬਸਤਰ ਵਿਛੇ ਹੋਏ ਸਨ। ਸੰਤ ਚੇਤਨਾ ਨੰਦ, ਸਾਂਵਲਾ ਚਿਹਰਾ, ਲੰਬੀ ਕਰੜ ਬਰੜੀ ਦਾੜ੍ਹੀ, ਪਿਛਾਂਹ ਨੂੰ ਖਿੱਲਰੇ ਕੇਸ, ਉਨਾਬੀ ਰੰਗ ਦਾ ਚੋਲਾਧਾਰੀ ਸਨ। ਇਹਨਾਂ ਦੇ ਇਕ ਪਾਸੇ ਰਾਜਾ ਸਾਹਿਬ ਫਕੀਰ ਸਿੰਘ ਤੇ ਦੂਜੇ ਪਾਸੇ ਸੇਠ ਤਰਲੋਕ ਸਿੰਘ ਹੁਰੀਂ ਬੈਠੇ ਹੋਏ ਸਨ ਕਿ ਸਤਿਗੁਰੂ ਜੀ ਨਾਲ ਪੂਰਬਾ ਤੇ ਸਕੱਤਰ ਤਰਸੇਮ ਸਿੰਘ ਅੰਦਰ ਆਏ। ਸਫੈਦ ਔਚਕਨ ਗਲੇ ਮਾਲਾ ਸਤਿਗੁਰੂ ਜੀ ਦੀ ਸ਼ੋਭਾ ਸਨ। ਸਵਾਮੀ ਜੀ ਨੇ ਉਠ ਕੇ, ਝੁਕ ਕੇ ਸਤਿਗੁਰੂ ਜੀ ਦਾ ਅਭਿਵਾਦਨ ਕੀਤਾ। ਅਤੇ ਫਿਰ ਨਿੱਕੀ ਮੋਟੀ ਗੱਲਬਾਤ ਹੋਈ।

ਸਵਾਮੀ ਚੇਤਨਾ ਨੰਦ : ਆਪ ਦਾ ਪ੍ਰੋਗਰਾਮ ਇਤਨਾ ਕੁਇਕ (ਤੇਜ਼) ਹੁੰਦਾ ਹੈ ਕਿ ਕਦੇ ਥਾਈਲੈਂਡ, ਕਦੇ ਅਫਰੀਕਾ, ਕਦੇ ਇੰਗਲੈਂਡ ਕਦੇ ਅਮਰੀਕਾ ਤੁਰੇ ਹੀ ਰਹਿੰਦੇ ਹੋ। ਦਰਸ਼ਨਾਂ ਦਾ ਸਮਾ ਹੀ ਨਹੀਂ ਸੀ ਮਿਲ ਰਿਹਾ। (ਹਾਸੜ ਮਚ ਗਈ।)

ਸਤਿਗੁਰੂ ਜੀ : ਮੈਨੂੰ ਕਿਸੇ ਪੁੱਛਿਆ, ਆਪ ਵਿਦੇਸ਼ ਕਦੋਂ ਜਾਓਗੇ। ਮੈਂ ਕਿਹਾ, ਅਫਰੀਕਾ ਦੀ ਤਿਆਰੀ ਹੈ। ਕਹਿਣ ਲਗਾ, ਅਫਰੀਕਾ ਤੇ ਥਾਈਲੈਂਡ ਤੁਹਾਡੀ

ਨਿਆਈਂ ਹੈ। ਅਸੀਂ ਇਸਨੂੰ ਵਿਦੇਸ਼ ਨਹੀਂ ਸਮਝਦੇ। (ਫਿਰ ਹਾਸਾ)। ਸੂਬਾ ਦਰਸ਼ਨ ਸਿੰਘ ਜੀ ਦਾ ਜ਼ਿਕਰ ਛਿੜਿਆ ਤਾਂ ਸਤਿਗੁਰੂ ਜੀ ਬੋਲੇ : ਉਹ ਬਹੁਤ ਵਧੀਆ ਇਨਸਾਨ ਸਨ। ਜੇ ਕਿਤੇ ਤੁਸੀਂ ਵੀ ਮਿਲ ਲੈਂਦੇ, ਤਾਂ ਮੁਰਧ ਹੋ ਜਾਂਦੇ। ਉਹ ਦੂਜੀਆਂ ਸੁਸਾਇਟੀਆਂ ਨਾਲ ਪੂਰਾ ਤਾਲ ਮੇਲ ਰਖਦੇ, ਪਰ ਆਪਣਾ ਆਪ ਨ ਛਡਦੇ।

### ਭੈਣੀ ਸਾਹਿਬ ਦੀਆਂ ਗਊਆਂ

ਅਫਰੀਕਾ ਬਾਰੇ ਗੱਲਬਾਤ ਇੰਦਰਾ ਗਾਂਧੀ ਜੀ ਦੇ ਦੌਰੇ ਨਾਲ ਵੀ ਸੰਬੰਧਤ ਰਹੀ। ਫਿਰ ਸਵਾਮੀ ਚੇਤਨਾ ਨੰਦ ਜੀ ਨੇ ਇੱਛਾ ਪਰਗਟ ਕੀਤੀ ਕਿ ਉਹ ਕਦੇ ਸ੍ਰੀ ਭੈਣੀ ਸਾਹਿਬ ਦੇਖਣਾ ਚਾਹੁੰਦੇ ਹਨ। ਸੇਠ ਜੀ ਨੇ ਕਿਹਾ : ਚਲੋ, ਲੈ ਚਲਾਂਗੇ, ਸਤਿਗੁਰੂ ਜੀ ਨੇ ਕਿਹਾ : ਛੋਟਾ ਜਿਹਾ ਪਿੰਡ ਹੈ। ਰਾਤ ਲੁਧਿਆਣਾ ਖੇਤੀ ਬਾੜੀ ਯੂਨੀਵਰਸਿਟੀ ਦਾ ਡੀਨ ਲੰਡਨ ਤੋਂ ਭਾਰਤ ਪਹੁੰਚੇ ਇਕ ਗੋਰੇ ਨੂੰ ਲੈ ਕੇ ਆਇਆ ਹੋਇਆ ਸੀ। ਨਾਲ 5-4 ਹੋਰ ਕਰਮਚਾਰੀ ਸਨ। ਉਹ ਲਾਈਵ ਸਟਾਕ ਬਾਰੇ ਪਤਾ ਕਰਨ ਆਏ ਸਨ। ਸਬਬ ਨਾਲ ਮੈਂ ਵੀ ਗਊਆਂ ਵਾਲੇ ਵਲਗਣ ਵਿਚ ਸਾਂ। ਉਹਨਾਂ ਨੂੰ ਆਪਣੇ ਪਸ਼ੂ ਧਨ ਬਾਰੇ ਸਮਝਾਇਆ। ਲੋਕਾਂ ਦੀ ਧਾਰਨਾ ਹੈ ਕਿ ਭਾਰਤੀ ਗਊਆਂ ਬਹੁਤ ਵੱਡੀਆਂ ਹੋ ਕੇ ਦੁੱਧ ਦਿੰਦੀਆਂ ਹਨ ਅਤੇ ਦੁੱਧ ਦੇਣ ਤੋਂ ਬਿਨਾਂ ਦਾ ਹਿੱਸਾ ਬਹੁਤ ਵੱਡਾ ਹੁੰਦਾ ਹੈ। ਅਸਾਂ ਉਹਨਾਂ ਨੂੰ ਦੱਸਿਆ ਕਿ ਇਹ ਧਾਰਨਾਵਾਂ ਗਲਤ ਹਨ। ਅਸੀਂ ਇਕ ਗਾਂ ਦੇ ਸੂਣ ਤੇ ਦੁਧ ਦੇਣ ਵਿਚਾਲੇ ਮਸਾਂ 25 ਦਿਨਾਂ ਦਾ ਵਕਫ਼ਾ ਦਿੰਦੇ ਹਾਂ। ਗੋਰਾ ਅਤੇ ਡੀਨ ਸਾਡਾ ਦੁੱਧ ਰਿਕਾਰਡ ਵੇਖ ਕੇ ਬਹੁਤ ਖੁਸ਼ ਹੋਏ। ਅਤੇ ਬਹੁਤ ਸਾਰੇ ਬਚਨ ਗਊਆਂ ਬਾਰੇ ਹੀ ਹੋਏ। ਜਰਮਨੀ ਦੀਆਂ ਦੁੱਧ ਦਿੰਦੀਆਂ ਗਊਆਂ ਬਾਰੇ ਵੀ ਸਤਿਗੁਰਾਂ ਆਪਣੇ ਅਨੁਭਵ ਦਸੇ।

ਸਵਾਮੀ ਜੀ ਸੁਣ ਸੁਣ ਹੈਰਾਨ ਹੋਂਦੇ ਜਾਂਦੇ ਸਨ। ਸਤਿਗੁਰੂ ਜੀ ਨੇ ਭਾਰਤ ਸਰਕਾਰ ਦੇ ਦਿੱਲੀ ਪੂਸਾ ਫਾਰਮ ਵਿਚ ਤਿਆਰ ਕੀਤੀਆਂ ਗਊਆਂ ਨਾਲ ਆਪਣੀਆਂ ਗਊਆਂ ਦਾ ਮੁਕਾਬਲਾ ਕੀਤਾ। ਉਸ ਵੇਲੇ ਸਾਹੀਵਾਲ ਗਊ ਦਾ ਰਿਕਾਰਡ 10 ਮਹੀਨੇ ਦਾ 13004 ਪਾਊਂਡ ਦੁੱਧ ਸੀ (ਇਕ ਗਊ ਦਾ) ਜਦੋਂ ਕਿ ਸਾਡੀ ਗਊ ਨੇ 14150 ਪਾਊਂਡ ਦੁੱਧ ਦਿੱਤਾ ਏਸੇ ਵਕਫ਼ੇ ਵਿਚ। ਇਕ ਦਿਨ ਦਾ ਦੁੱਧ ਪੂਸਾ ਫਾਰਮ ਦੀ ਇਕ ਗਊ 65 ਪਾਊਂਡ ਅਤੇ ਸਾਡੀ ਗਊ ਪੌਣੇ 75 ਪਾਊਂਡ ਦੁੱਧ ਦਿੰਦੀ ਰਹੀ। ਹੁਣ ਵੀ ਸਾਡੀਆਂ ਗਾਵਾਂ 20-20 ਕਿਲੋ ਦੁੱਧ ਦਿੰਦੀਆਂ ਹਨ।

ਚਲਦੀ ਗੱਲੇ ਸੰਤ ਈਸ਼ਰ ਸਿੰਘ ਜੀ ਰਾੜੇ ਵਾਲਿਆਂ ਦਾ ਜ਼ਿਕਰ ਛਿੜ ਪਿਆ। ਤਾਂ ਸਤਿਗੁਰੂ ਜੀ ਨੇ ਇਕੋ ਵਾਰ ਦੀ ਤਕਣੀ ਦੀ ਗੱਲ ਕੀਤੀ : ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਇਕ ਵਾਰ ਲੁਧਿਆਣੇ ਜਾ ਰਿਹਾ ਸਾਂ। ਰਾਹ ਵਿਚ ਕਿਸੇ ਪਿੰਡ ਅਟਕੇ। ਤਾਂ ਬਾਜ਼ਾਰ ਵਿਚ ਤਕੜੀ ਡੀਲਡੌਲ ਵਾਲਾ ਰੋ ਤਕੜਾ ਪ੍ਰਭਾਵਸ਼ਾਲੀ ਸਰੀਰ, ਸਤਿਗੁਰੂ ਜੀ ਦੇ ਚਰਨਾਂ ਤੇ ਨਮਸਕਾਰ ਕਰਕੇ ਉਠਿਆ ਤਾਂ ਸਤਿਗੁਰਾਂ ਮੈਨੂੰ ਦੱਸਿਆ ਕਿ ਇਹ ਸੰਤ ਰਾੜੇ ਵਾਲੇ ਹਨ ਈਸ਼ਰ ਸਿੰਘ ਜੀ। ਮੈਂ ਕੇਵਲ ਓਦੋਂ ਹੀ ਦਰਸ਼ਨ ਕੀਤੇ। ਬਹੁਤ ਚੰਗੀ ਬਿਰਤੀ ਵਾਲੇ ਸਾਧੂ ਸਨ।

ਸਵਾਮੀ ਚੇਤਨਾ ਨੰਦ ਜੀ ਕੁਝ ਗਾਉਣ ਦਾ ਸ਼ੌਕ ਵੀ ਰਖਦੇ ਹਨ। ਸੇਠ ਤਰਲੋਕ ਸਿੰਘ ਜੀ ਫਰਮਾਇਸ਼ ਪਾਈ ਕਿ ਆਪ ਜੀ ਕੁਝ ਸੁਣਾਣ। ਏਨੇ ਵਿਚ ਪੰ: ਦੁਰਗਾ ਲਾਲ ਜੀ ਕੱਥਕ ਨ੍ਰਿਤਕਾਰ ਸ੍ਰੀ ਕੁਲਦੇਵ ਸਿੰਘ ਸਰੰਦ ਨਾਲ ਆ ਹਾਜ਼ਰ ਹੋਏ। ਮੱਥਾ ਟੇਕ ਕੇ ਇਕ ਕਾਰਡ ਭੇਟ ਕੀਤਾ। ਇਹ ਕੱਥ ਦੇ ਡਾਨਸ ਬਾਰੇ ਸੱਦਾ ਪੱਤਰ ਸੀ। ਪੰ: ਦੁਰਗਾ ਲਾਲ ਦੇ ਗਲੇ ਨੀਲੀ ਸਵੈਟਰ ਸੀ। ਸਤਿਗੁਰੂ ਜੀ ਨੇ ਧਿਆਨ ਦੁਆ ਕੇ ਆਖਿਆ : ਕਾਲੀ ਅਤੇ ਨੀਲੀ ਨਾ ਪਹਿਨਿਆ ਕਰੋ।

ਸਵਾਮੀ ਜੀ ਨੂੰ ਗਾਉਣ ਹਿਤ ਫਕੀਰ ਸਿੰਘ ਰਾਜਾ ਸਾਹਿਬ ਵੀ ਜ਼ੋਰ ਦੇਣ ਲਗੇ। ਸਵਾਮੀ ਜੀ ਦਾ ਵੀ ਮੂਡ ਬਣ ਗਿਆ ਅਤੇ ਬਿਨਾ ਕਿਸੇ ਸਾਜ਼ ਬਾਜ਼ ਤੋਂ ਸੰਸਕ੍ਰਿਤ ਸ਼ਲੋਕ ਗਾਉਣੇ ਸ਼ੁਰੂ ਕਰ ਦਿੱਤੇ। ਸੁਰੀਲੀ ਆਵਾਜ਼, ਮਧੁਰ ਸ਼ਬਦਾਵਲੀ, ਬਿਰਤੀ ਲਗਾ ਕੇ, ਜ਼ਰਾ ਜ਼ਰਾ ਮੁਸਕਰਾ ਕੇ ਕੰਨਾਂ ਨੂੰ ਭਾਉਂਦੇ ਬੋਲ ਵਹਿ ਤੁਰੇ।

ਅਤੇ ਫਿਰ ਮਹਿੰਗਾਈ ਦੀ ਗੱਲ ਚੱਲ ਪਈ। ਸਤਿਗੁਰੂ ਜੀ ਨੇ ਅਮਰੀਕਾ ਵਿਚੋਂ ਹੀ ਸ੍ਰੀ ਹੰਸਪਾਲ ਐਮ. ਪੀ. ਦੀ ਦੱਸੀ ਹੋਈ ਇਕ ਗੱਲ ਦੁਹਰਾਈ ਕਿ ਕਿਸੇ ਨੇ ਆਪਣੇ ਮਿੱਤਰ ਨੂੰ 100 ਗਜ਼ ਜਗਹ 8000 ਡਾਲਰ ਤੋਂ ਖਰੀਦਣ ਦੀ ਪ੍ਰੇਰਨਾ ਕੀਤੀ। ਮਿੱਤਰ ਨੇ ਪੈਸੇ ਦੀ ਮਜਬੂਰੀ ਦੱਸੀ। ਮਿੱਤਰ ਨੇ ਇਸਰਾਰ ਕੀਤਾ ਕਿ ਜਗਹ ਉਸੇ ਨੂੰ ਦੇਣੀ ਹੈ। ਅੱਜ ਉਸੇ ਜਗਹ ਦਾ ਮੁੱਲ, ਕੇਵਲ ਦੋ ਸਾਲ ਪਿਛੋਂ ਇਕ ਲਖ ਡਾਲਰ ਹੋ ਗਿਆ ਹੈ।

25 ਮਿੰਟ ਗੱਲਬਾਤ ਬੜੇ ਧੀਰਜ ਵਿਚ ਹੋਈ।

ਸਤਿਗੁਰੂ ਜੀ ਨੇ ਸਵਾਮੀ ਜੀ ਦੇ ਸੁਰ ਦੀ ਬਹੁਤ ਤਾਰੀਫ਼ ਕੀਤੀ ਕਿ ਅਤੀ ਸੁੰਦਰ ਹੈ।

ਫਿਰ ਵਿਦੇਸ਼ੀਆਂ ਵਿਚ ਭਾਰਤ ਪ੍ਰਤੀ ਆਕਰਸ਼ਣ ਤੇ ਚਰਚਾ ਹੋਣ ਲਗੀ। ਸਤਿਗੁਰਾਂ ਬਚਨ ਕੀਤਾ : ਯੂਰਪ ਵਾਲੇ ਭਾਰਤੀ ਸਭਿਆਚਾਰ ਬਾਰੇ ਨਿਕੀ ਤੋਂ ਨਿਕੀ ਗੱਲ ਸਮਝਦੇ ਸਿਖਦੇ ਹਨ ਪਰ ਭਾਰਤੀ ਉਨ੍ਹਾਂ ਦੀ ਛੋਟੀ ਤੋਂ ਛੋਟੀ ਘਟੀਆ ਗੱਲ ਵੀ ਗ੍ਰਹਿਣ ਕਰਨ ਵਿਚ ਲਗੇ ਰਹਿੰਦੇ ਹਨ।

ਇਸ ਤੇ ਸਵਾਮੀ ਚੇਤਨਾ ਨੰਦ ਨੇ ਇਕ ਚੁਟਕਲਾ ਸੁਣਾਇਆ : ਕਿਸੇ ਤਕੜੇ ਪਿੰਡ ਵਿਚ ਇਕ ਪ੍ਰਭਾਵਸ਼ਾਲੀ ਆਸਤਕ ਅਤੇ ਇਕ ਸ਼ਾਨਦਾਰ ਨਾਸਤਕ ਰਹਿੰਦਾ ਸੀ। ਉਹਨਾਂ ਦੀ ਅੰਦਰੰਗਤੀ ਕਿਸੇ ਗੱਲੋਂ ਠਣ ਗਈ। ਅਤੇ ਦੋਹਾਂ ਨੇ ਆਪਣੇ ਵਿਚਾਰਾਂ ਦੇ ਆਦਾਨ ਪ੍ਰਦਾਨ ਨਾਲ ਪ੍ਰਭਾਵ ਖੇਤਰ ਵਧਾਣਾ ਸ਼ੁਰੂ ਕਰ ਦਿੱਤਾ। ਲੋਕਾਂ ਨੂੰ ਬਹਿਸ ਮੁਕਾਬਲਿਆਂ ਦਾ ਰੋਜ਼ ਸਾਹਮਣਾ ਕਰਨਾ ਪੈਂਦਾ। ਸਿਆਣਿਆਂ ਸਲਾਹ ਕੀਤੀ ਕਿ ਆਸਤਕ ਤੇ ਨਾਸਤਕ ਨੂੰ ਹੀ ਕਿਉਂ ਨ ਲੜਾਈਏ ? ਉਹਨਾਂ ਨੂੰ ਆਪਣੇ ਆਪਣੇ ਮਤ ਨੂੰ ਸਿੱਧ ਕਰਨ ਲਈ ਪ੍ਰੇਰਿਆ ਗਿਆ। ਰਾਤ ਭਰ ਬਹਿਸ ਹੁੰਦੀ ਰਹੀ। ਦਿਨ ਚੜ੍ਹਦੇ ਨੂੰ ਪਰਸਪਰ ਵਿਰੋਧੀ ਦਲੀਲਾਂ ਦੇ ਪ੍ਰਭਾਵ ਦੀ ਪ੍ਰਗਾਢਤਾ ਨਾਲ ਆਸਤਕ ਨਾਸਤਕ ਹੋ ਗਿਆ ਅਤੇ ਨਾਸਤਕ ਆਸਤਕ ਬਣ ਗਿਆ।

ਸਵਾਮੀ ਜੀ ਨੇ ਇਹ ਵੀ ਦੱਸਿਆ ਕਿ ਉਨ੍ਹਾਂ ਵਿਦੇਸ਼ ਵਿਚ 1500 ਚੇਲੇ ਬਣਾਏ ਹਨ।

ਸਤਿਗੁਰੂ ਜੀ ਨੇ ਬਚਨ ਕੀਤਾ : ਮਹਾਨਤਾ ਜਗਹ ਦੀ ਨਹੀਂ ਸਗੋਂ ਇਸ ਗੱਲ ਦੀ ਹੈ ਕਿ ਜਗਹ ਵਿਚ ਜੋ ਕੁਝ ਹੁੰਦਾ ਹੈ, ਉਹ ਕੀ ਹੈ।

ਅਤੇ ਸਵਾਮੀ ਜੀ ਨੇ ਆਗਿਆ ਮੰਗ ਲਈ।

## 7 ਦਸੰਬਰ 1981, ਐਤਵਾਰ
## ਨਵੀਂ ਦਿੱਲੀ

ਅੱਜ ਆਸਾ ਦੀ ਵਾਰ ਦਾ ਕੀਰਤਨ ਸੰਤ ਮੱਘਰ ਸਿੰਘ 6/3 ਕੀਰਤੀ ਨਗਰ ਦੇ ਘਰ ਹੋਇਆ। ਸਾਰੇ ਇਲਾਕਿਆਂ ਦੇ ਨਾਮਧਾਰੀ ਏਸ ਘਰ ਸਤਿਗੁਰੂ ਜੀ ਦੇ ਦਰਸ਼ਨ ਕਰਨ ਅਤੇ ਕੀਰਤਨ ਸੁਣਨ ਆਏ ਹੋਏ ਸਨ। ਮੇਰੇ ਪਰਵਾਰ 'ਚੋਂ ਨੂੰਹ-ਪੁੱਤਰ ਅਤੇ ਬਿਟੀਆ ਇਸ ਸਮੇਂ ਦਾ ਲਾਭ ਉਠਾਣ ਗਏ ਸਨ।

ਮੈਂ 10 ਵਜੇ ਤਕ ਪੂਸਾ ਰੋਡ ਪੁੱਜਾ। ਸੱਚੇ ਪਾਤਸ਼ਾਹ ਨਹੀਂ ਆਏ ਹੋਏ ਸਨ ਪਰ 10 ਮਿੰਟ ਪਿਛੋਂ ਹੀ ਉਸ ਕਮਰੇ ਵਿਚ ਆ ਗਏ ਜਿਥੇ ਮੈਂ ਉਡੀਕ ਰਿਹਾ ਸਾਂ। ਮੁਸਕਰਾ ਕੇ ਕਹਿਣ ਲਗੇ : ਮੱਥਾ ਟੇਕ ਲਓ, ਫੇਰ ਹੋਰ ਖੇਚਲ ਨਾ ਕਰਨੀ ਪਏਗੀ ਅਤੇ ਆਪ ਆਪਣੇ ਸਕੱਤਰ ਤਰਸੇਮ ਸਿੰਘ ਨਾਲ ਆਰਾਮ ਕਮਰੇ ਵਲ ਵਧ ਗਏ।

ਮੈਨੂੰ ਯਾਦ ਆਇਆ, ਭਾਪਾ ਪ੍ਰੀਤਮ ਸਿੰਘ ਹੁਰਾਂ ਸ. ਪਿਆਰਾ ਸਿੰਘ ਸਹਿਰਾਈ ਦੀ ਵਾਰ ਸੁਣਾਨ ਲਈ ਸਤਿਗੁਰੂ ਜੀ ਨਾਲ ਪ੍ਰੋਗਰਾਮ ਨਿਸਚਿਤ ਕਰਵਾਣਾ ਸੀ। ਮੈਂ ਜਾ ਅਰਜ਼ ਕੀਤੀ। ਆਪ ਇਕੱਲੇ ਹੀ ਸਨ। ਸਕੱਤਰ ਕਿਤੇ ਹੋਰਥੇ ਗਿਆ ਹੋਇਆ ਸੀ। 'ਉਸ ਨਾਲ ਤੇ ਕਰ ਲਓ।' ਕਹਿ ਕੇ ਸਤਿਗੁਰਾਂ ਛੇਤੀ ਹੀ ਇਸ਼ਨਾਨ ਕਰ ਲਿਆ।

ਜਾਂ ਮੈਂ ਉਠ ਕੇ ਟੈਰਿਸ (ਖੁਲ੍ਹੀ ਛੱਤ) ਵਲ ਝਾਤ ਮਾਰੀ ਤਾਂ ਸਕੱਤਰ ਉਸ ਯੰਤਰ ਨੂੰ ਲਗਾਈ ਬੈਠਾ ਸੀ ਜਿਸ 'ਚੋਂ ਗਰਮ ਹਵਾ ਨਿਕਲਦੀ ਏ ਅਤੇ ਸਤਿਗੁਰੂ ਜੀ ਚੌਕੀ ਉਪਰ ਸੁੱਚਾ ਕੁਰਤਾ ਪਹਿਨੀ ਕੋਮਲ ਅਤੇ ਬਾਰੀਕ ਕੇਸਾਂ ਨੂੰ ਉਂਗਲੀਆਂ ਦੀ ਨਾਜ਼ੁਕ ਛੁਹ ਨਾਲ ਖਖੇਰ ਖਖੇਰ ਕੇ ਗਰਮ ਹਵਾ ਲੁਆ ਰਹੇ ਸਨ। ਕੇਸ ਅਜੇ ਕਾਲੇ ਹੀ ਸਨ ਭਾਵੇਂ ਗੂੜ੍ਹਾ ਕਾਲਾ ਰੰਗ ਨਹੀਂ ਸੀ।

ਸਬੱਬ ਨਾਲ ਮੇਰੀ ਨਜ਼ਰ ਬੀਬੀ ਸੁਰਜੀਤ ਕੌਰ ਨਾਲ ਮਿਲ ਗਈ। ਉਸ ਇਸ਼ਾਰਾ ਕੀਤਾ ਕਿ ਮੈਂ ਪਰਸ਼ਾਦ ਛਕ ਲਵਾਂ। ਮੈਂ 'ਹਾਂ' ਕਰ ਦਿੱਤੀ ਤੇ ਸਤਿਗੁਰੂ ਜੀ ਦੇ ਸੰਕੇਤ ਅਨੁਸਾਰ ਮੈਂ ਕੋਲ ਹੀ ਡੱਠੀ ਹੋਈ ਚਟਾਈ ਤੇ ਬੈਠ ਗਿਆ। ਏਥੇ ਸੁਰਿੰਦਰ ਸਿੰਘ ਮਨਚੰਦਾ ਵੀ ਬੈਠਾ ਪਾਠ ਕਰ ਰਿਹਾ ਸੀ। ਲਾਂਗਰੀ ਸਤਨਾਮ ਸਿੰਘ ਅਤੇ ਅਮਰ ਸਿੰਘ ਅੰਬਾ ਵੀ ਪਰਸ਼ਾਦ ਛਕ ਰਿਹਾ ਸੀ।

ਬੀਬੀ ਸੁਰਜੀਤ ਕੌਰ ਨੇ ਥਾਲ ਮੰਗਵਾ ਕੇ ਪਾਸ ਦੀ ਚੌਕੀ ਤੇ ਪਏ ਖਾਣ ਪਦਾਰਥਾਂ 'ਚੋਂ ਥੋੜਾ ਥੋੜਾ ਕਰਕੇ ਥਾਲ ਵਿਚ ਪਰੋਸਣਾ ਸ਼ੁਰੂ ਕਰ ਦਿੱਤਾ : ਮਿੱਠੇ ਚਾਵਲ, ਨਮਕੀਨ ਚਾਵਲ, ਆਲੂਮਟਰ, ਮਹਾਂ ਦੀ ਦਾਲ, ਬਾਰੀਕ ਕਟਿਆ ਸਲਾਦ, ਸਾਗ ਅਤੇ ਮੱਕੀ ਦਾ ਛੋਟਾ ਜਿਹਾ ਪਰਸ਼ਾਦਾ। ਉਸਦੇ ਇਨ੍ਹਾਂ ਪਦਾਰਥਾਂ ਨੂੰ ਧਰਨ ਅਤੇ ਥਾਲ ਮੇਰੇ ਹਵਾਲੇ ਕਰਨ ਵਿਚ ਇਕ ਸਲੀਕਾ ਅਤੇ ਸਤਿਕਾਰ ਸੀ। ਸਤਿਗੁਰੂ ਜੀ ਨੂੰ

ਐਵੇਂ ਹੀ ਕੋਈ ਥੋੜਾ ਪ੍ਰਸ਼ਾਦ ਛਕਾ ਸਕਦਾ ਹੈ।

## ਸੁਰਜੀਤ ਕੌਰ ਨੇ ਦੱਸਿਆ

ਪਰਸ਼ਾਦ ਛਕਾਂਦੀ ਬੀਬੀ ਨੇ ਮੈਨੂੰ ਦੱਸਿਆ ਕਿ ਸੱਚੇ ਪਾਤਸ਼ਾਹ ਜੀ ਸਵੇਰੇ ਆਸਾ ਦੀ ਵਾਰ ਵਿਚ ਦਰਸ਼ਨ ਦੇਣ ਤੋਂ ਵੀ ਪਹਿਲੋਂ ਸ. ਰਾਮ ਰਤਨ ਸਿੰਘ-ਪਰਵਾਰ ਨੂੰ ਕਿਰਤਾਰਥ ਕਰਕੇ ਆਏ, ਅਰਥਾਤ ਘਰ ਚਰਨ ਪਾਏ ਅਤੇ ਵਾਰ ਦੇ ਭੋਗ ਉਪਰੰਤ ਤੁਰਤ ਹੀ ਸਾਡੇ ਘਰ (ਸੰਤ ਸੁਖਦਰਸ਼ਨ ਸਿੰਘ-ਸੁਰਜੀਤ ਕੌਰ ਦੇ) ਮਾਨਸਰੋਵਰ ਗਾਰਡਨ ਵਿਚ ਵੀ ਚਰਨ ਪਾ ਆਏ। ਏਥੋਂ ਸੰਤ ਰਤਨ ਸਿੰਘ ਚਾਨਾ ਦੇ ਫਾਰਮ ਤੇ ਦਰਸ਼ਨ ਦੇਣ ਦੀ ਕਿਰਪਾ ਕੀਤੀ ਜਿਥੇ ਖੇਤਾਂ 'ਚੋਂ ਆਪ ਮੂਲੀਆਂ ਪੁਟ ਪੁਟ, ਲੱਖਾਂ ਬੰਦੇ ਵੇਖਦਿਆਂ ਛਕੀਆਂ ਫਿਰ ਨਜ਼ਫਗੜ੍ਹ ਰੋਡ ਉਤੇ ਸੁਰਿੰਦਰ ਸਿੰਘ ਮਨਚੰਦਾ ਦੇ ਇਕ ਏਕੜ ਦੇ ਪਲਾਟ ਵਿਚ ਚਰਨ ਪਾਏ। ਏਥੇ ਕਿਤੇ ਨਾਲ ਹੀ ਪ੍ਰੀਤਮ ਸਿੰਘ ਬਾਲੀ ਨਗਰ ਦਾ ਪਲਾਟ ਸੀ, ਉਸਦੀ ਬਿਨੈ ਤੇ ਓਥੇ ਵੀ ਪਧਾਰੇ। ਆਪ ਜੀ ਨਾਲ ਹਜ਼ੂਰੀ ਕਾਰਾਂ ਤੋਂ ਬਿਨਾ ਸੰਤ ਬਲਵੰਤ ਸਿੰਘ ਬਾਲੀ ਨਗਰ ਤੇ ਸ਼੍ਰੀ ਅਵਤਾਰ ਸਿੰਘ ਰਮੇਸ਼ ਨਗਰ ਦੀਆਂ ਕਾਰਾਂ ਵੀ ਸਨ। ਇਹ ਬੀਬੀ ਵੀ ਏਨਾ ਸਮਾ ਸਤਿਗੁਰੂ ਜੀ ਨਾਲ ਰਹੀ।

ਅਤੇ ਮੈਂ ਵੀ ਪਰਸ਼ਾਦਾ ਛਕ ਲਿਆ।

## ਤਰਸੇਮ ਸਿੰਘ ਨਾਲ ਪ੍ਰੋਗਰਾਮ

ਸ੍ਰੀ ਸਤਿਗੁਰੂ ਜੀ ਏਨਾ ਸਮਾ ਸਕੱਤਰ ਤਰਸੇਮ ਸਿੰਘ ਨਾਲ ਅਗਲੇ ਪ੍ਰੋਗਰਾਮ ਬਾਰੇ ਵਿਚਾਰ ਵਟਾਂਦਰਾ ਕਰਦੇ ਅਤੇ ਆਦੇਸ਼ ਦਿੰਦੇ ਰਹੇ। ਮੈਨੂੰ ਆਗਿਆ ਹੋਈ ਸੀ ਕਿ ਇੰਪੀਰੀਅਲ ਹੋਟਲ ਵਿਚ ਸ਼੍ਰੀ ਸੁਸ਼ੀਲ ਮੁਨੀ ਜੀ ਵਲੋਂ ਬੁਲਾਈ ਗਈ ਪੰਜਾਬੀ ਕਨਵੈਨਸ਼ਨ ਵਿਚ ਬਲਦੇਵ ਸਿੰਘ ਚਾਨਾ ਨੂੰ ਨਾਲ ਲੈ ਕੇ ਨੁਮਾਇੰਦਗੀ ਕਰਾਂ।

ਸਕੱਤਰ ਫਰੀਦਾਬਾਦ ਦੇ ਸਿੰਘਾਂ ਦੇ ਮੁਖੀ ਸੰਤ ਗੁਰਚਰਨ ਸਿੰਘ ਨੂੰ ਫੋਨ ਕਰ ਰਿਹਾ ਸੀ ਕਿ 'ਬਾਟੇ ਵਾਲਿਆਂ' ਦੇ ਮੌਤ ਤੇ ਨਾਮਧਾਰੀ ਪਹਿਰਾਵੇ ਵਾਲੇ ਸਰੀਰ ਖਲੋਤੇ ਹੋਣ ਬਾਕੀ ਦੇ ਸਰੀਰ ਉਸੇ ਘਰ ਕੱਠੇ ਹੋਣ ਜਿਥੇ ਦਰਸ਼ਨ ਦੇਣੇ ਹਨ। ਪਟਨੇ, ਲਖਨਊ, ਗੋਂਡੇ ਆਦਿ ਦੂਜੇ ਪ੍ਰਾਂਤਾਂ ਵਿਚ ਵੀ ਪਹੁਚਣ ਬਾਰੇ ਪਰੋਗਰਾਮ ਬਣ ਰਹੇ ਅਤੇ ਫੋਨ ਹੋ ਰਹੇ ਸਨ।

ਅਤੇ ਫਿਰ ਸ. ਰਾਜਾ ਸਿੰਘ ਖਾਲਸਾ ਟੈਂਟ ਹਾਊਸ, ਸ. ਦਇਆ ਸਿੰਘ ਦੇ ਲੜਕੇ ਤੇ ਸ. ਇੰਦਰ ਸਿੰਘ ਦੀ ਪੁੱਤਰੀ ਤੇ ਸੁਪਤਨੀ ਨਾਗੀ ਇਕ ਹੋਰ ਬੀਬੀ ਨਾਲ ਆ ਗਏ। ਇਹਨਾਂ ਨੂੰ ਵੀ ਇਕਾਂਤ ਵਾਰਤਾ ਦਾ ਸਮਾ ਮਿਲ ਗਿਆ।

ਸ਼ੇਰ ਸਿੰਘ ਚਾਵਲਾ ਨੇ ਉਸਤਾਦ ਵਲਾਇਤ ਖਾਂ ਦੇ ਪੱਤਰ ਦਾ ਜ਼ਿਕਰ ਕੀਤਾ: ਕਿ ਉਸਤਾਦ ਜੀ ਪਟਨੇ ਜਾ ਦਿੱਲੀ ਆ ਰਹੇ ਹਨ, ਅਪਨੀ ਕਾਰ ਬਾਰੇ ਸਤਿਗੁਰਾਂ ਦੇ ਦਰਸ਼ਨ ਕਰਨਾ ਚਾਂਹਦੇ ਹਨ। ਸਤਿਗੁਰੂ ਜੀ ਨੇ ਚੁਟਕੀ ਭਰੀ।...

## ਹੁਕਮ ਸਤਿਗੁਰੂ ਜੀ ਦਾ

ਅੱਜ ਸਵੇਰੇ ਆਸਾ ਦੀ ਵਾਰ ਸੁਣ ਕੇ ਆਏ, ਮੇਰੇ ਬੇਟੇ ਮਨਧੀਰ ਸਿੰਘ ਨੇ 700/- ਦੇ ਨੋਟ ਮੇਰੇ ਹੱਥ ਥਮਾਂਦਿਆਂ ਆਖਿਆ, "ਪਿਤਾ ਜੀ 300/- ਹੋਰ ਮਨਚੰਦਾ ਦੇਵੇਗਾ।"

"ਇਹ ਕੈਸੇ ?"

"ਸਤਿਗੁਰੂ ਜੀ ਵਲੋਂ ਹਨ।"

"ਕਿਉ ?"

"ਜਦ ਤਕ ਮੇਰਾ ਬਾਹਰ ਜਾਣਾ ਨਹੀਂ ਬਣਦਾ। ਸਤਿਗੁਰੂ ਜੀ ਨੇ ਜ਼ੋਰ ਨਾਲ ਹੁਕਮ ਕੀਤਾ ਹੈ ਕਿ ਹਰ ਮਹੀਨੇ 1000/- ਮਿਲਦਾ ਰਹੇਗਾ, ਤਾਂਕਿ ਤੁਹਾਨੂੰ ਚਿੰਤਾ ਨ ਰਹੇ।"

"ਇਹ ਤਾਂ ਗੱਲ ਹੋਰ ਤਰ੍ਹਾਂ ਦੀ ਹੋ ਗਈ !"

"ਮੈਂ ਕੀ ਕਰਦਾ, ਮੈਂ ਤਾਂ ਬਥੇਰਾ ਕਿਹਾ, ਸਾਡੀ ਰੋਟੀ ਚਲਦੀ ਹੈ, ਇਹਦੀ ਲੋੜ ਨਹੀਂ। ਪਰ ਸੱਚੇ ਪਾਤਸ਼ਾਹ ਜੀ ਨੇ ਇਕ ਤੁਕ ਪੜ੍ਹ ਕੇ ਮੈਨੂੰ ਹੁਕਮ ਕੀਤਾ। ਬਸ, ਜਿਵੇਂ ਮੈਂ ਕਹਿੰਦਾ ਹਾਂ ਕਰ। ਮੈਂ ਫਿਰ ਕੀ ਕਰਦਾ !"

ਸਤਿਗੁਰੂ ਜੀ ਦੀ ਤਾਂ ਇਹ ਉਦਾਰਤਾ ਤੇ ਕਿਰਪਾ ਹੀ ਹੈ, ਪਰ ਅਸੀਂ ਕੀ ਕਰੀਏ ਮਨਧੀਰ ਨੂੰ ਬਾਹਰ ਜਾਣ ਦੀ ਲਲਕ ਹੈ। ਸੋਚਿਆ ਕਿ ਇਹ ਰਕਮ ਬੈਂਕ ਵਿਚ ਜਮਾ ਕਰਵਾਈ ਜਾਈਏ, ਜਦੋਂ ਕਿਤੇ ਬਾਹਰ ਜਾਣਾ ਹੋਇਆ ਤਾਂ ਕਰਾਇਆ ਜੇ ਏਥੇ ਹੀ ਕੰਮ ਕਰਨਾ ਹੋਇਆ ਤਾਂ ਇਸਦੀ ਸ਼ਾਹੀ ਪੂੰਜੀ ਦੇ ਤੌਰ ਤੇ ਮਦਦ ਲਵਾਂਗੇ।

## ਅਰਜ਼ ਦਰਸ਼ਨ ਕੌਰ ਦੀ

ਸਤਿਗੁਰੂ ਜੀ ਅੰਦਰ ਵਿਰਾਜਣ ਦੀ ਤਿਆਰੀ ਵਿਚ ਸਨ ਕਿ ਹੇਠੋਂ ਬੀਬੀ ਸੁਰਜੀਤ ਕੌਰ ਅਤੇ ਸੰਤ ਸਵਰਨ ਸਿੰਘ ਦੀ ਨੂੰਹ ਦਰਸ਼ਨ ਕੌਰ ਭੱਜੀਆਂ ਭੱਜੀਆਂ ਆਈਆਂ। ਆਰਾਮ ਕਮਰੇ ਦਾ ਬੂਹਾ ਖੁਲ੍ਹਾ ਜਾਣ, ਪੋਲੀਂ ਪੈਰੀਂ ਅੰਦਰ ਗਈਆਂ। ਇਕ ਮਿੰਟ ਪਿਛੋਂ ਕਾਹਲੀ ਕਾਹਲੀ ਬਾਹਰ ਆ ਗਈਆਂ। ਦਰਸ਼ਨ ਕੌਰ ਨੇ ਕੋਈ ਅਰਜ਼ ਕਰਨੀ ਸੀ। ਸੁਰਜੀਤ ਕੌਰ ਨੂੰ ਸਹਾਇਕ ਵਜੋਂ ਲਿਆਈ ਸੀ।

ਅੰਮ੍ਰਿਤਸਰ ਦਾ ਨੌਜਵਾਨ ਕਿਰਪਾਲ ਸਿੰਘ ਵੀ ਆਗਿਆ ਲੈਣਾ ਚਾਹੁੰਦਾ ਸੀ, ਹੋਰ ਵੀ ਅਨੇਕਾਂ ਨਰ ਨਾਰ ਦਰਸ਼ਨ ਕਰਨ ਤੇ ਮਨ ਦੀ ਵੇਦਨਾ ਕਹਿਣਾ ਚਾਹੁੰਦੇ ਸਨ। ਪਰ ਸਤਿਗੁਰੂ ਜੀ ਤਾਂ ਉਠਦਿਆਂ ਹੀ ਫਰੀਦਾਬਾਦ ਨੂੰ ਚੱਲ ਪੈਣਾ ਸੀ। ਹੇਠਾਂ ਉਤਰਿਆ ਤਾਂ ਵੇਖਿਆ ਕਿ ਸ. ਪਿਆਰਾ ਸਿੰਘ ਤਾਰ ਸ਼ਹਿਨਾਈ, ਲਕਸ਼ਮਨ ਬੰਬਈ ਵਾਲਾ ਜੁ ਅੱਜ ਕੱਲ ਕੁਮਾਰ ਗੋਗੀ ਹੋਇਆ ਪਿਆ ਹੈ, ਸੰਤ ਹਰਭਜਨ ਸਿੰਘ ਸਿਤਾਰ, ਸ. ਸੁਰਜੀਤ ਸਿੰਘ ਸਾਰੰਗੀ, ਸ੍ਰੀ ਮੋਹਣ ਸਿੰਘ, ਸੰਤ ਹਰਬੰਸ ਸਿੰਘ ਘੁੱਲਾ ਸੰਗੀਤ ਪ੍ਰਿਅ ਲੋਕ ਖਲੋਤੇ ਹੋਏ ਸਨ।

## ਘੁੱਲੇ ਦੀ ਸ਼ਾਗਿਰਦੀ

ਘੜੀ ਵੇਖੀ ਤਾਂ 12 ਵਜ ਚੁੱਕੇ ਸਨ । ਮਦਦ ਦੇ ਖਿਆਲ ਨਾਲ ਮੈਂ ਦੱਸਿਆ ਕਿ ਸਤਿਗੁਰੂ ਜੀ 12 ਵਜੇ ਉਠ ਬੈਠੇ ਹੋਣਗੇ, ਉਹਨਾਂ ਨੂੰ ਹੋਰ ਉਡੀਕ ਦਾ ਮੌਕਾ ਨ ਦਿਓ । ਸਾਰੇ ਜਣੇ ਹੀ ਉਪਰ ਬੈਠਣ ਕਮਰੇ ਵਿਚ ਆ ਬੈਠੇ ਤਾਂ ਦੋ ਮਿੰਟਾਂ ਵਿਚ ਸਤਿਗੁਰੂ ਜੀ ਇਸ਼ਨਾਨ ਕਰਕੇ, ਸਫੈਦ ਬਸਤਰ ਪਹਿਨ, ਇਹਨਾਂ ਦੇ ਕੋਲ ਮੰਜੇ ਤੇ ਆ ਵਿਰਾਜੇ । ਉਪਰ ਸੁਖਦ ਕੰਬਲ ਲੈਂਦਿਆਂ ਸਤਿਗੁਰਾਂ ਸ. ਪਿਆਰਾ ਸਿੰਘ ਨੂੰ ਕਿਹਾ : (ਘੁੱਲੇ ਵਲ ਇਸ਼ਾਰਾ ਕਰਕੇ) ਇਹਨੂੰ ਘੇਰ ਘੂਰ ਕੇ ਲਿਆਂਦਾ ਹੈ, ਘੇਰਿਆ ਤਾਂ ਹੈ ਹੀ ਘੂਰਿਆ ਵੀ ਹੈ ਕਿ ਮੈਂ ਸ਼ਬਦ ਨਹੀਂ ਸੁਣਨਾ ਜਦ ਤਕ ਤੂੰ ਦਿਲਰੁਬਾ ਨਾਲ ਕੀਰਤਨ ਨਹੀਂ ਕਰੇਂਗਾ । ਕਹਿੰਦਾ ਸੀ, ਦਿਲਰੁਬਾ ਹੈ ਨਹੀਂ । ਮੈਂ ਉਹ ਅਣ-ਵਰਤਿਆ ਪਿਆ ਹੋਇਆ, ਨੈਰੋਬੀ ਵਿਚ 'ਮੁਸ਼ਤਾਕ' ਨੂੰ ਦੇ ਆਇਆ । ਹੁਣ ਮੈਨੂੰ ਯਾਦ ਆਇਆ ਕਿ ਸੁਰਿੰਦਰ ਸਿੰਘ (ਮਨਚੰਦਾ) ਪਾਸ ਇਕ ਦਿਲਰੁਬਾ ਵਾਧੂ ਪਿਆ ਸੀ । ਅੰਤ ਨਾਲ ਪਏ ਕਾਲੇ ਬਕਸੇ ਵਿਚੋਂ ਦਿਲਰੁਬਾ ਨਿਕਲ ਆਇਆ । ਘੁੱਲੇ ਨੇ ਆਪ ਫੜ ਕੇ ਵਜਾਇਆ । ਅਤੇ ਨਾਲ ਹੀ ਸਤਿਗੁਰੂ ਜੀ ਨੇ ਚੌਕੜਾ ਮਾਰ ਕੇ ਵਜਾਣ ਦੀ ਆਦਤ ਪਾਣ ਲਈ ਘੁੱਲੇ ਨੂੰ ਦੱਸੀ । ਉਸਤਾਦ ਪਿਆਰਾ ਸਿੰਘ ਹੁਰਾਂ ਘੁੱਲੇ ਨੂੰ ਦਿਲਰੁਬਾ ਬਾਰੇ ਸਮਝਾਇਆ ਕਿ ਇਹ ਕਿੰਨਾ ਇਮਦਾਦੀ ਸਾਜ ਹੈ । ਸ. ਪਿਆਰਾ ਸਿੰਘ ਦੱਸਿਆ : ਮੁਸਲਮਾਨ ਉਸਤਾਦ ਕਿਸੇ ਨੂੰ ਗਾਣਾ ਤਾਂ ਹੀ ਸਿਖਾਂਦੇ ਸਨ ਜੇ ਪਹਿਲਾਂ ਉਸਨੂੰ ਦਿਲਰੁਬਾ ਤੇ ਮਿਹਨਤ ਕਰਵਾ ਲੈਂਦੇ ਸਨ ਤਾਂ ।

ਫਿਰ ਸਤਿਗੁਰੂ ਜੀ ਨੇ ਘੁੱਲੇ ਨੂੰ ਦਿਲਰੁਬਾ ਆਪ ਫੜਾਇਆ ਤੇ ਉਸਤਾਦ ਦੇ ਸਾਹਵੇਂ ਉਸ ਨੇ ਰੋਹੀ ਅਵਰੋਹੀ ਦੀਆਂ ਸੁਰਾਂ ਵਜਾਈਆਂ । ਸੱਚੇ ਪਾਤਸ਼ਾਹ ਤਾਂ ਛੇਤੀ ਹੀ ਉਠ ਬੈਠੇ ਫਰੀਦਾਬਾਦ ਜਾਣ ਲਈ, ਪਿਆਰਾ ਸਿੰਘ ਜੀ ਨੇ ਕਿਹਾ : ਮੈਂ ਇਕ ਘੰਟਾ ਘੁੱਲੇ ਤੋਂ ਮਿਹਨਤ ਕਰਵਾਵਾਂਗਾ, ਕਿਸੇ ਦੂਜੇ ਕਮਰੇ ਵਿਚ । ਸਤਿਗੁਰਾਂ ਬਚਨ ਕੀਤਾ : ਏਥੇ ਹੀ ਸੁਣੋ ਸੂ । ਅਸੀਂ ਤੁਰ ਹੀ ਚਲੇ ਹਾਂ ।

ਫਿਰ ਕੁਝ ਮਿੰਟ ਸਤਿਗੁਰੂ ਜੀ ਨੂੰ 'ਵੱਖਰੀ' ਅਰਜ ਕਰਕੇ ਪਿਆਰਾ ਸਿੰਘ ਹੁਰਾਂ ਘੁੱਲੇ ਨੂੰ ਬਿਠਾ ਲਿਆ ।

ਸਤਿਗੁਰੂ ਜੀ ਗੈਲਰੀ 'ਚੋਂ ਬਾਹਰ ਆਏ ਤਾਂ ਬਹੁਤ ਸਾਰੇ ਦਰਸ਼ਨਾਰਥੀ ਦੂਜੇ ਵਰਾਂਡੇ ਵਿਚ ਚਰਨਾਂ ਤੇ ਝੁਕੇ । ਬਹੁਤ ਸਾਰੇ ਸਰੀਰ ਕਾਰਾਂ ਪਾਸ ਵੀ ਖਲੋਤੇ ਹੋਏ ਸਨ । ਦੋ ਦੋ ਚਾਰ ਚਾਰ ਸ਼ਬਦ ਸਭ ਨਾਲ ਸਾਂਝੇ ਕਰਕੇ ਆਪ 12.45 ਤਕ ਫਤਿਹਾਬਾਦ ਨੂੰ ਚਲੇ ਗਏ ।

## ਪੰਜਾਬ ਏਕਤਾ ਕਾਨਫ੍ਰੰਸ

ਹੁਕਮ ਅਨੁਸਾਰ ਸ. ਸੁਲੱਖਣ ਸਿੰਘ ਵਾਈਸ ਪ੍ਰੈਜ਼ੀਡੈਂਟ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਬਲਦੇਵ ਸਿੰਘ ਚਾਨਾ, ਸੰਤ ਗੁਰਦੀਪ ਸਿੰਘ ਸਕੱਤਰ ਨਾਮਧਾਰੀ ਧਰਮਸ਼ਾਲਾ ਅਤੇ ਮੈਂ ਸ. ਸੁਰਿੰਦਰ ਸਿੰਘ ਦੀ ਕਾਰ ਵਿਚ 3.15 ਤਕ, ਇੰਪੀਰੀਅਲ

ਹੋਟਲ, ਜਨਪਥ ਉਤੇ ਰਾਜਾ ਰੂਮ ਵਿਚ ਆਚਾਰੀਆ ਸ੍ਰੀ ਸੁਸ਼ੀਲ ਮੁਨੀ ਜੀ ਦੀ ਸਰਕਰਦਗੀ ਹੇਠ ਚਲ ਰਹੀ ਪੰਜਾਬ ਏਕਤਾ ਕਾਨਫ੍ਰੰਸ ਵਿਚ ਜਾ ਭਾਗ ਲਿਆ।

ਏਥੇ 38 ਕੁ ਸਰੀਰ, ਚੋਣਵੇਂ ਧਰਮ ਮੁਖੀ, ਸਿਆਸੀ ਅਤੇ ਸਮਾਜ ਸੇਵੀ ਇਕ ਸਫੈਦ ਵਿਛੇ ਮੇਜ਼ ਦੁਆਲੇ ਬੈਠੇ ਹੋਏ ਸਨ। ਪੰਜਾਬ ਦੇ ਮੁੱਖ ਮੰਤਰੀ ਦਰਬਾਰਾ ਸਿੰਘ ਤੇ ਪੰਜਾਬ ਕਾਂਗਰਸ (ਆਈ) ਦੀ ਪ੍ਰਧਾਨ ਬੀਬੀ ਸ਼ਰਲਾ ਪ੍ਰਾਸ਼ਰ ਵੀ ਆਏ ਹੋਏ ਸਨ। ਸਾਰਿਆਂ ਦਾ ਵਿਚਾਰ ਸੀ ਕਿ ਪੰਜਾਬ ਬਾਰਡਰ ਪ੍ਰਾਂਤ ਵਿਚ ਕਿਸੇ ਤਰ੍ਹਾਂ ਦੀ ਗੜਬੜੇਸ਼ਨ ਨਹੀਂ ਚਾਹੀਦੀ। ਇਕ ਪਾਕਿਸਤਾਨ ਤੇ ਅਮਰੀਕਾ ਦੀ, ਸਾਡੇ ਚੰਦ ਭ੍ਰਸ਼ਟ ਲੋਕਾਂ ਨੂੰ ਲੈ ਕੇ ਚਲਾਈ ਜਾ ਰਹੀ ਬਦਅਮਨੀ ਹੈ। ਚੋਧਰੀ ਸੁੰਦਰ ਸਿੰਘ ਨੇ ਤਾਂ ਇਤਿਹਾਸ ਦੀਆਂ ਕੁਝ ਮਿਸਾਲਾਂ ਦੇ ਕੇ, ਏਥੋਂ ਤਕ ਵੀ ਕਿਹਾ 100-200 ਜੁ ਬਦਅਮਨੀ ਦਾ ਬਾਇਸ ਹਨ, ਇਹਨਾਂ ਨੂੰ ਭੁੰਨ ਧਰਨਾ ਵੀ ਸਮਾਜ ਅਤੇ ਦੇਸ਼ ਦੇ ਹਿਤ ਵਿਚ ਹੈ। ਸ. ਦਰਬਾਰਾ ਸਿੰਘ ਨੇ ਸਾਰੀ ਅੰਦਰੂਨੀ ਪ੍ਰਚੀਸ਼ਨ ਸਮਝਾਈ ਅਤੇ ਕਾਨੂੰਨੀ ਪੇਚੀਦਗੀਆਂ ਦੀ ਗੱਲ ਵੀ ਦੱਸੀ ਕਿ ਭਾਵੇਂ ਤਫਤੀਸ਼ ਕਰਨ ਵਿਚ ਕਾਨੂੰਨ ਸਹਾਇਕ ਹੁੰਦਾ ਹੈ, ਪਰ ਉਸਨੇ ਦੱਸਿਆ ਕਿ ਗੁਰੂ ਨਾਨਕ ਨਿਵਾਸ ਦੇ 43 ਨੰ: ਕਮਰੇ ਵਿਚ ਬਲਬੀਰ ਸਿੰਘ ਸੰਧੂ (ਖਾਲਿਸਤਾਨ) ਤੇ ਹੋਰ ਲੋਕ ਛਿਪੇ ਬੈਠੇ ਸਨ, ਮੈਂ ਅੱਖੀਂ ਵੇਖ ਕੇ ਆਇਆ ਹਾਂ। ਆਦਮੀ ਕਈ ਗ੍ਰਿਫਤਾਰ ਕੀਤੇ ਹੋਏ ਹਨ, ਪਰ ਅਸੀਂ ਐਲਾਨ ਨਹੀਂ ਕਰਦੇ ਕਿ ਵਕੀਲਾਂ ਦੀਆਂ ਕਤਾਰਾਂ ਨ ਉਥੇ ਲਗ ਜਾਣ। ਸੀ. ਆਈ. ਏ. ਦੇ ਦਖ਼ਲ ਅਤੇ ਸ਼ਰਾਰਤਾਂ ਅਤੇ ਫੰਡ ਦੇਣ ਦੇ ਸਾਡੇ ਪਾਸ ਕਾਫ਼ੀ ਸਬੂਤ ਹਨ।

ਸਰਲਾ ਪ੍ਰਾਸ਼ਰ ਪ੍ਰਧਾਨ ਪੰਜਾਬ ਕਾਂਗਰਸ (ਆਈ) ਕਮੇਟੀ ਨੇ ਸ. ਦਰਬਾਰਾ ਸਿੰਘ ਦੇ ਜਤਨਾਂ ਦੀ ਸ਼ਲਾਘਾ ਕੀਤੀ ਅਤੇ ਸਥਿਤੀ ਉਤੇ ਉਸ ਵੀ ਚਾਨਣਾ ਪਾਇਆ। ਡਾ: ਗੁਰਚਰਨ ਸਿੰਘ ਨੇ ਅਕਾਲੀਆਂ ਨਿਰੰਕਾਰੀਆਂ ਦੇ ਵਿਵਾਦ ਤੋਂ ਹੀ ਇਸ ਸਭ ਕਾਸੇ ਦਾ ਮੁਢ ਬੱਝਾ ਦੱਸਿਆ। ਚੰਡੀਗੜ੍ਹੋਂ ਆਏ ਇਕ ਐਡਵੋਕੇਟ ਨੇ ਧਾਰਮਿਕ ਨਾਵਾਂ ਤੇ ਚਲਦੇ ਸਕੂਲਾਂ ਨੂੰ ਬੰਦ ਕਰਨ ਦੀ ਵਕਾਲਤ ਕੀਤੀ ਜੁ ਮਜ਼੍ਹਬੀ ਉਤੇਜਨਾ ਅਤੇ ਵਖਰੇਵਿਆਂ ਦਾ ਕਾਰਨ ਬਣਦੇ ਹਨ। ਮੈਂ ਵੀ 8-10 ਮਿੰਟ ਲਈ ਬੋਲਿਆ ਕਿ ਇਹ ਕਿਵੇਂ ਪਰਵਾਨ ਕੀਤਾ ਜਾਇ ਕਿ ਸ. ਦਰਬਾਰਾ ਸਿੰਘ, ਗਿ: ਜ਼ੈਲ ਸਿੰਘ ਨਾਮਧਾਰੀ ਅਤੇ ਅਜਿਹੇ ਹੋਰ ਸਿੱਖ ਨਹੀਂ ਹਨ। ਇਹ ਤਾਂ ਗ਼ਾਲਿਬ ਪੋਜ਼ੀਸ਼ਨ ਵਾਲੇ ਆਪਣੀ ਮਰਜ਼ੀ ਸਭ ਤੇ ਥੋਪਣਾ ਚਾਹੁੰਦੇ ਹਨ। ਅਚਾਰੀਆ ਜੀ ਦਾ ਇਹ ਉਦਮ ਵੇਲੇ ਸਿਰ ਸੀ ਅਤੇ ਇਸਦੀ ਲੋੜ ਸੀ। ਇਸ ਤੇ ਸਭ ਬੈਠਿਆਂ ਨੇ ਉਨ੍ਹਾਂ ਨੂੰ ਸਾਧੂਵਾਦ ਕਿਹਾ।

ਇਕ ਦਿੱਲੀ ਵਿਚ ਪੰਜਾਬੀਆਂ ਦੀ ਕਮੇਟੀ ਬਣਾ ਕੇ, ਫਿਰ ਪੰਜਾਬ ਦੇ ਜ਼ਿਲੇ ਪੱਧਰ ਦੀਆਂ ਕਮੇਟੀਆਂ ਦੀ ਤਜਵੀਜ਼ ਪਰਵਾਨ ਕੀਤੀ ਗਈ। ਸਾਡੇ ਵਲੋਂ ਸ. ਬਲਦੇਵ ਸਿੰਘ ਚਾਨਾ ਨੂੰ ਇਸ ਵਿਚ ਪਾਇਆ ਗਿਆ। ਜ਼ਿਲਿਆਂ ਵਿਚੋਂ ਜੋ ਨਾਮਧਾਰੀ ਚਾਹੀਦੇ ਹਨ, ਉਨ੍ਹਾਂ ਦੇ ਨਾਮ ਕੱਲ੍ਹ ਦਿੱਤੇ ਜਾਣਗੇ।

ਚਾਹ ਵੇਲੇ ਮੈਂ ਸ. ਦਰਬਾਰਾ ਸਿੰਘ ਨੂੰ ਮਿਲਿਆ, ਨਾਲ ਹੋਰ ਨਾਮਧਾਰੀ ਪ੍ਰਤੀਨਿਧ ਵੀ ਸਨ ਅਤੇ ਮੈਂ ਸ. ਹਰਭਜਨ ਸਿੰਘ ਬਾਜਵਾ ਫੋਟੋਗ੍ਰਾਫਰ ਬਟਾਲੇ ਵਾਲੇ ਦੀ

ਰਿਹਾਈ ਬਾਰੇ ਗੱਲਬਾਤ ਕੀਤੀ। ਉਸ ਨੂੰ ਚੇਤਾ ਨਹੀਂ ਸੀ ਕਿ ਰਿਹਾਈ ਦੇ ਕਾਗਜ਼ਾਂ ਤੇ ਉਸ ਨੇ ਦਸਤਖ਼ਤ ਕੀਤੇ ਹਨ ਜਾਂ ਨਹੀਂ। ਮੈਂ ਸਪਸ਼ਟ ਕੀਤਾ ਕਿ ਚਾਰ ਮਹੀਨੇ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਇਸ ਪਾਸੇ ਸਿਆਣੇ ਆਦਮੀਆਂ ਦੁਆਰਾ ਧਿਆਨ ਦਿਵਾ ਰਹੇ ਹਨ, ਪਰ ਅਜੇ ਤਕ ਦਸਤਖ਼ਤ ਹੀ ਨਹੀਂ ਹੋਏ। ਸੰਕੁਲਤ ਰੂਪ ਵਿਚ ਉਸ ਨੇ ਕਿਹਾ ਕਿ ਚੰਡੀਗੜ੍ਹ ਜਾਂਦੇ ਹੀ ਇਸ ਕੰਮ ਨੂੰ ਪਹਿਲ ਦੇਵੇਗਾ।

ਅਤੇ ਫਿਰ ਜਦੋਂ ਅਸੀ ਸਭ ਵਿਦਾ ਲੈ ਰਹੇ ਸਾਂ ਤਦੋਂ ਵੀ ਸ. ਦਰਬਾਰਾ ਸਿੰਘ ਦੀਆਂ ਮੇਰੇ ਨਾਲ ਨਜ਼ਰਾਂ ਮਿਲਦਿਆਂ ਹੀ ਇਹੋ ਕਿਹਾ। ਮੈਂ ਕਿਹਾ, ਹੁਣ ਵੀ ਯਾਦ ਕਰਵਾਣ ਹਿਤ ਇਕ ਪੱਤਰ ਜ਼ਰੂਰ ਲਿਖਾਂਗਾ।

ਮੈਨੂੰ ਯਕੀਨ ਜਾਪਿਆ ਹੈ। ਅਤੇ ਜੋ ਕੋਈ ਫਿਰ ਵੀ ਬੇਧਿਆਨੀ ਹੋਈ ਤਾਂ ਇਕ ਪਦਵੀ ਤਾਂ ਅਸੀਂ ਵੀ ਦੇ ਹੀ ਸਕਦੇ ਹਾਂ।...

6.45 ਰਾਤ ਤਕ ਅਸੀਂ ਸ਼੍ਰੀ ਹਰੀ ਪ੍ਰਤਾਪ ਨਿਵਾਸ ਕੋਠੀ ਪਹੁੰਚੇ ਤਾਂ ਬੈਠਣ ਕਮਰੇ ਵਿਚ ਸ੍ਰੀ ਸਤਿਗੁਰੂ ਜੀ 6-7 ਸਿੱਖਾਂ ਦਰਮਿਆਨ ਬੈਠੇ ਸ. ਸਾਧੂ ਸਿੰਘ ਮੂਠੱਡਾ (ਹੁਣ ਦਿੱਲੀ ਦੇ ਸੰਤ ਨਗਰ) ਦੀ ਸਿਊਂ ਕੇ ਲਿਆਂਦੀ ਐਚਕਨ ਪਹਿਨ ਕੇ ਫਿਟਿੰਗ ਵੇਖ ਰਹੇ ਸਨ। ਸਾਧੂ ਸਿੰਘ ਆਪ ਹੀ ਅਗੇ ਪਿਛੇ ਹੋ ਕੇ ਐਚਕਨ ਦੇ ਨੁਕਸ ਤਲਾਸ਼ ਕਰ ਰਿਹਾ ਸੀ। ਸੇਠ ਤ੍ਰਿਲੋਕ ਸਿੰਘ ਵਿਸ਼ੇਸ਼ ਦਿਲਚਸਪੀ ਲੈ ਰਹੇ ਸਨ। ਸਕੱਤਰ ਤਰਸੇਮ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਬਲਦੇਵ ਸਿੰਘ ਜੌੜਕੀਆਂ ਆਦਿ ਵੀ ਮੌਕੇ ਤੇ ਸਨ। ਸਤਿਗੁਰੂ ਜੀ ਸ਼ਾਂਤ ਚਿਤ ਛੋਟੇ ਛੋਟੇ ਵਿਨੋਦੀ ਬਚਨ, ਅਡੋਲ ਖਲੋਤੇ ਕਰ ਰਹੇ ਸਨ। ਪਹਿਲੀਆਂ ਬਣੀਆਂ ਦੋ ਤਿੰਨ ਐਚਕਨਾਂ ਦੀ ਫਿਟਿੰਗ ਵੀ ਵੇਖੀ ਗਈ।

ਸਤਿਗੁਰੂ ਜੀ ਨੇ ਦੱਸਿਆ ਕਿ ਆਪ ਕਮਾਨੀ ਹਾਲ ਤੋਂ 6.15 ਹੋ ਆਏ। ਬੀਬੀਆਂ ਦਾ ਨ੍ਰਿਤ ਹੋ ਰਿਹਾ ਸੀ ਅਤੇ ਹੁਣ ਸਾਨੂੰ 7.30 ਰਾਤ ਤਕ ਕਿਹਾ ਗਿਆ ਸੀ ਪਰ ਅਸੀਂ 7.45 ਤੇ ਹੀ ਜਾਵਾਂਗੇ।

## ਮੈਂ ਸਤਿਗੁਰੂ ਜੀ ਨੂੰ ਰੀਪੋਰਟ ਕੀਤਾ

ਮੈਂ ਸਤਿਗੁਰੂ ਜੀ ਨੂੰ ਪੰਜਾਬ ਏਕਤਾ ਕਮੇਟੀ ਦੀ ਰਿਪੋਰਟ ਦਿੱਤੀ ਤੇ ਦੱਸਿਆ ਕਿ ਸ. ਬਲਦੇਵ ਸਿੰਘ ਚਾਨਾ ਦਾ ਨਾਮ ਉਨ੍ਹਾਂ ਦੀ ਕਮੇਟੀ ਵਿਚ ਦੇ ਆਇਆ ਹਾਂ। ਪੰਜਾਬ ਦੇ ਜ਼ਿਲਿਆਂ ਵਿਚੋਂ ਪ੍ਰਤੀਨਿਧ ਕੌਣ ਹੋਣ, ਇਹਦੇ ਬਾਰੇ ਸਤਿਗੁਰੂ ਜੀ ਬਚਨ ਕੀਤਾ : ਮਹਾਰਾਜ ਜੀ ਨਾਲ ਬੈਂਗਲੋਰ ਸੰਪਰਕ ਕਰਕੇ ਸਿੰਘਾਂ ਦੇ ਨਾਮ ਪੁੱਛ ਲਓ। ਬਲਦੇਵ ਸਿੰਘ ਨੇ ਸਤਿਗੁਰਾਂ ਦਾ ਨਾਂ ਹੀ ਲਿਆ ਕਿ ਉਹੋ ਕਿਰਪਾ ਕਰਨਗੇ। ਉਹਨਾਂ ਠੋਸ ਤੌਰ ਤੇ ਕੁਝ ਵੀ ਦਸਣ ਤੋਂ ਪਰਹੇਜ਼ ਕੀਤਾ।

ਇਸ ਵਾਰੀ ਸ. ਗੁਰਦੇਵ ਸਿੰਘ ਮਦਾਰ, ਕਰਨੈਲ ਸਿੰਘ ਅੰਮ੍ਰਿਤਸਰੀਆ ਤੇ ਅਵਤਾਰ ਸਿੰਘ ਕਿਸੇ ਖਾਸ ਕੰਮ ਲਈ ਨਾਲ ਆਏ ਹੋਏ ਸਨ ਉਨ੍ਹਾਂ ਦੀ ਵਾਪਸੀ ਲਈ ਸ. ਸੁਰਿੰਦਰ ਸਿੰਘ ਦੀ ਗੱਡੀ ਲੈ ਜਾਣ ਦੀ ਆਗਿਆ ਹੋਈ ਪਰ ਫਿਰ ਵਰਜ ਦਿੱਤੀ ਗਈ।

## ਕਮਾਨੀ ਹਾਲ ਵਿਖੇ

ਅਤੇ 7.45 ਤੇ ਸਤਿਗੁਰੂ ਜੀ ਹਜ਼ੂਰੀ ਸੇਵਕਾਂ ਨਾਲ ਅਤੇ ਸੁਰਿੰਦਰ ਸਿੰਘ ਦੀ ਕਾਰ ਮੈਨੂੰ ਤੇ ਮੋਹਣ ਸਿੰਘ ਨੂੰ ਲੈ ਕੇ ਕਮਾਨੀ ਆਡੀਟੋਰੀਅਮ ਨੂੰ ਤੁਰ ਪਈ। ਜਾਂਦਿਆਂ ਤਕ ਬੂੰਦਾ ਬਾਂਦੀ ਜਾਰੀ ਹੋ ਗਈ। ਗੱਡੀਆਂ ਗੇਟ ਕੋਲ ਕਰ ਸਤਿਗੁਰੂ ਜੀ ਤਾਂ ਆਡੀਟੋਰੀਅਮ ਦੇ ਪ੍ਰਬੰਧਕਾਂ ਦੁਆਰਾ ਸਤਿਕਾਰ ਨਾਲ ਅੰਦਰ ਗਏ ਤੇ ਪਹਿਲੀ ਕਤਾਰ ਦੀਆਂ ਕੁਰਸੀਆਂ ਦੇ ਸੱਜੇ ਹਥ ਕਰ ਕੇ ਜਾ ਬਿਰਾਜੇ, ਖੱਬੇ ਪਾਸੇ ਬੈਠਣ ਦਾ ਮਾਣ ਮੈਨੂੰ ਬਖਸ਼ਿਆ ਗਿਆ ਸੱਜੇ ਸ਼ੇਰ ਸਿੰਘ ਸੇਠ ਅਤੇ ਉਸਦੇ ਨਾਲ ਸ. ਸੁਰਿੰਦਰ ਸਿੰਘ ਮਨਚੰਦਾ ਬੈਠ ਗਿਆ। ਏਥੇ ਗੁਰਦੇਵ ਸਿੰਘ-ਹਰਭਜਨ ਸਿੰਘ ਵੀ ਸਨ ਤੇ ਤੀਜੀ ਰਊ ਵਿਚ ਹੋਰ ਨਾਮਧਾਰੀ ਵੀ ਕਾਫ਼ੀ ਸਨ।

ਵਿਸ਼ਾਲ ਕਾਲੇ ਪਰਦੇ ਦੀ ਪਿਠ ਭੂਮੀ ਦਰਸ਼ਨਾਂ ਨੂੰ, ਮੰਚ ਉਤੇ ਖੱਬੇ ਪਾਸੇ ਤਬਲੇ ਵਾਲਾ ਸ਼੍ਰੀ ਸ਼ਫਾਤ, ਮਨਜੀਤ, ਹਰਮੋਨੀਅਮ, ਅਸਰਾਜ ਤੇ ਸਰੋਦ ਦੇ ਕਲਾਕਾਰ ਕੋਈ ਧੁਨ ਵਜਾ ਰਹੇ ਸਨ ਕਿ ਰੰਗੀਨ ਰੋਸ਼ਨੀਆਂ ਵਿਚ ਪੰ: ਦੁਰਗਾ ਲਾਲ ਤੋਤੇ ਰੰਗੇ ਚੋਲੇ ਅਤੇ ਪਜਾਮੇ ਵਿਚ, ਪੈਰੀਂ ਘੁੰਘਰੂ ਬੰਨ੍ਹ ਸਜਦਾ, ਹਰੇ ਪਟਕੇ ਨਾਲ ਲੱਕ ਬੰਨੀ ਅਤੇ ਪੂਰੇ ਮੁਖ ਸ਼ਿੰਗਾਰ ਨਾਲ ਮਟਕਦਾ ਸੱਜੇ ਉਹਲੇ ਵਿਚੋਂ ਛਣ ਛਣ ਕਰਦਾ ਮੰਚ ਉਤੇ ਆ ਉਪਸਥਿਤ ਹੋਇਆ। ਸਤਿਗੁਰੂ ਜੀ ਨਾਲ ਅੱਖਾਂ ਮੇਲਦਿਆਂ ਮੰਗਲਾਚਾਰ ਦੀਆਂ ਵੱਖ-ਵੱਖ ਧੁਨਾਂ ਪੇਸ਼ ਕਰ 9.30 ਤਕ ਬੜੀ ਜਾਨ ਨਾਲ ਨੱਚਿਆ।

ਮੈਂ ਸਮਝਦਾ ਸਾਂ ਕਿ ਸਤਿਗੁਰੂ ਜੀ ਨੇ ਮੈਨੂੰ ਕੋਲ ਬੈਠਾਣ ਦਾ ਮਾਣ ਤਾਂ ਬਖ਼ਸ਼ ਦਿੱਤਾ ਸੀ ਪਰ ਮੇਰੀ ਰਾਗ-ਤਾਲ ਬਾਰੇ ਅਨਜਾਣਤਾ ਗੁਰਦੇਵ-ਹਰਭਜਨ ਨੂੰ ਯਾਦ ਕਰਵਾ ਰਹੀ ਸੀ ਅਤੇ ਫਿਰ ਆਪ ਜੀ ਨੇ ਹਰਭਜਨ ਸਿੰਘ ਸਿਤਾਰ ਨੂੰ ਕੋਲ ਬੁਲਾ ਵੀ ਲਿਆ। ਮੈਨੂੰ ਵੀ ਦੱਸਿਆ ਕਿ ਗੁਰਦੇਵ ਸਿੰਘ ਕਿਥੇ ਬੈਠਾ ਹੈ।

ਕਲਾਕਾਰ ਪੰ: ਦੁਰਗਾ ਲਾਲ ਦਾ ਕੱਦ ਦਰਮਿਆਨਾ, ਸਰੀਰ ਛੀਟਕਾ, ਰੰਗ ਗੋਰਾ ਸੀ। ਸਰੀਰ ਨ੍ਰਿਤ ਦੇ ਉਪਯੁਕਤ ਸੀ। ਉਸਨੇ ਉੱਥਾਨਾਂ, ਪਰਨਾਂ, ਜੋੜ, ਯੁਗਲਬੰਦੀ ਅਤੇ ਝਾਲਾ ਆਦਿ ਨ੍ਰਿਤ ਦੇ ਕਈ ਪ੍ਰਕਾਰ, ਸ਼੍ਰੀ ਸੁਚਾਤ ਦੇ ਤਬਲੇ ਨਾਲ ਪ੍ਰਸਤੁਤ ਕੀਤੇ। ਪਰ ਅੱਜ ਕਮਾਨੀ ਹਾਲ ਭਰਪੂਰ ਤਾਂ ਸੀ ਪਰ ਖਚਾਖਚ ਨਹੀਂ ਸੀ। ਸਰਦੀਆਂ ਕਾਰਨ ਸ਼ਾਇਦ ਨ੍ਰਿਤ ਦੇਖਣ ਦੇ ਚਾਹਵਾਨ ਬਿਸਤਰਿਆਂ ਵਿਚ ਤੜੇ ਰਹੇ। ਪ੍ਰੋਗਰਾਮ ਡੀ. ਸੀ. ਐਮ. ਵਾਲਿਆਂ ਵਲੋਂ ਸੀ। ਸਤਿਗੁਰੂ ਜੀ ਕਦੇ-ਕਦੇ ਸ਼ੇਰ ਸਿੰਘ ਨਾਲ ਬਚਨ ਕਰ ਲੈਂਦੇ ਰਹੇ ਪਰ ਏਧਰੋਂ ਪਹਿਲ ਸਦਾ ਮੈਂ ਹੀ ਕੀਤੀ।

ਨ੍ਰਿਤ ਸਮਾਪਤੀ ਤੇ, ਹਾਲ ਤੋਂ ਬਾਹਰ ਆਇਆਂ ਮੀਂਹ ਦੀਆਂ ਇਕ ਦੋ ਠੰਡੀਆਂ ਧੁਬੜੀਆਂ ਲਗੀਆਂ। ਸਤਿਗੁਰੂ ਜੀ ਗੁਰਮੁਖ ਸਿੰਘ ਨਾਲ ਗੱਡੀ ਵਿਚ ਬੈਠੇ ਅਤੇ ਸਿੱਧੇ ਕੋਠੀ ਆ ਗਏ, ਜਿਥੇ ਆਪ ਨੇ ਇਕ ਦੋ ਸਰੀਰਾਂ ਨਾਲ ਵੱਖਰੀ ਗੱਲਬਾਤ ਕਰਨੀ ਸੀ ਅਤੇ ਕੁਛ ਹੋਰ ਵੀ ਕਰ, ਆਪਣੇ ਕਮਰੇ ਵਿਚ ਜਾਣਾ ਸੀ। ਅਤੇ ਅਸੀਂ ਕਿੰਨੇ ਸਾਰੇ ਸਰੀਰ ਆਗਿਆ ਲੈ ਕੇ ਘਰੋ ਘਰੀ ਚਲੇ ਗਏ।

## 7 ਦਸੰਬਰ 1981, ਸੋਮਵਾਰ
## ਨਵੀਂ ਦਿੱਲੀ

### ਮੇਲਾ ਸੰਤ ਚਰਨ ਸਿੰਘ ਘਰ

ਅੱਜ ਆਸਾ ਦੀ ਵਾਰ ਦਾ ਕੀਰਤਨ ਵਿਸ਼ਨੂੰ ਗਾਰਡਨ ਵਿਚ ਸੰਤ ਚਰਨ ਸਿੰਘ ਦਾਤੇਵਾਲ ਦੇ ਘਰ ਸੀ। ਚਾਨਣੀਆਂ ਕਨਾਤਾਂ ਨਾਲ ਸਜਾਈ ਗਈ ਲੰਮੀ ਗਲੀ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਜਥੇਦਾਰ ਸੇਵਾ ਸਿੰਘ ਜੀ ਦਾ ਜਥਾ ਕੀਰਤਨ ਕਰ ਰਿਹਾ ਸੀ। ਉਚੀ ਆਵਾਜ਼, ਜ਼ਬਾਨ ਵਿਚ ਤੇਜ਼ੀ। ਦੂਰ-ਦੂਰ ਦੇ ਨਾਮਧਾਰੀ ਸਿੰਘ ਤੇ ਸਿੰਘਣੀਆਂ ਆਪਣੇ ਸਤਿਗੁਰੂ ਜੀ ਦੇ ਦਰਸ਼ਨ ਅਤੇ ਕੀਰਤਨ ਦਾ ਲਾਭ ਪ੍ਰਾਪਤ ਕਰਨ ਆਏ ਸਨ।

ਮੈਂ ਅਤੇ ਸ੍ਰੀਮਤੀ ਗੁਰਬਚਨ ਕੌਰ ਵੀ *5.45* ਤਕ ਪਹੁੰਚ ਗਏ। ਸਕੱਤਰ ਸੰਤ ਤਰਸੇਮ ਸਿੰਘ ਵਲੋਂ ਪੰਜਾਬ ਏਕਤਾ ਕਨਵੈਨਸ਼ਨ ਵਿਚ ਕੰਮ ਕਰਨ ਵਾਲੇ *5* ਆਦਮੀਆਂ ਦੇ ਨਾਮ ਦਿੱਤੇ ਗਏ :

1. ਸੰਤ ਦਲੀਪ ਸਿੰਘ 'ਨਿਰੀਖਿਅਕ' ਲੁਧਿਆਣਾ
2. ਸ. ਜਗਦੀਸ਼ ਸਿੰਘ 'ਵਰਿਆਮ' ਜਲੰਧਰ
3. ਸੂਬਾ ਮੇਲਾ ਸਿੰਘ ਜੀ ਰੁੜੇ ਕੇ ਬਠਿੰਡਾ,
4. ਸੰਤ ਊਧਮ ਸਿੰਘ ਚੁੰਨ੍ਹੀ ਖੁਰਦ, ਰੋਪੜ
5. ਸੰਤ ਅਵਤਾਰ ਸਿੰਘ ਚੋਂਚਲ, ਸਮਾਣਾ (ਪਟਿਆਲਾ)

ਦੂਜੀ ਗੱਲ ਸੰਤ ਤਰਸੇਮ ਸਿੰਘ ਨੇ ਇਹ ਦੱਸੀ ਕਿ *11.12.81* ਨੂੰ ਆਸਾ ਦੀ ਵਾਰ ਦਾ ਕੀਰਤਨ ਐਸ. ਐਸ. ਮਨਧੀਰ ਜਨਤਾ ਕਾਲੋਨੀ ਵਾਲਿਆਂ ਦੇ ਘਰ ਲਗੇਗਾ। ਬਾਅਦ ਵਿਚ ਸੰਗਤ ਅੰਦਰ ਐਲਾਨ ਵੀ ਕਰ ਦਿੱਤਾ ਗਿਆ।

7 ਵਜੇ ਦੀਵਾਨ ਦੀ ਸਮਾਪਤੀ ਉਪ੍ਰੰਤ ਏਸੇ ਪੰਡਾਲ ਵਿਚ ਲੰਗਰ ਅਤੇ ਪ੍ਰਸ਼ਾਦ ਛਕਣ ਹਿਤ ਪੰਗਤਾਂ ਵੀ ਲਗ ਗਈਆਂ। ਸਤਿਗੁਰੂ ਜੀ ਸੰਤ ਚਰਨ ਸਿੰਘ ਦੇ ਘਰ ਪਧਾਰੇ ਜਿਥੇ ਆਪ ਜੀ ਲਈ ਫਲ ਆਹਾਰ ਦਾ ਪ੍ਰਬੰਧ ਸੀ। ਆਪ ਜੀ ਕੁਝ ਫਕ ਫਕਾ ਕੇ ਹਟੇ ਹੀ ਸਨ ਕਿ ਮੈਂ ਅੰਦਰ ਗਿਆ। ਤਦ ਆਪ ਜੀ ਸ. ਗੁਰਬਚਨ ਸਿੰਘ ਠੇਕੇਦਾਰ ਦੇ ਲੜਕੇ ਨੂੰ ਸਮਝਾ ਰਹੇ ਸਨ ਕਿ ਉਹ ਕਿਉਂ ਗੋਲਾ ਸੁੱਟਣ ਜਾਂ ਭਾਰ ਚੁੱਕਣ ਦਾ ਅਭਿਆਸ ਛੱਡ ਰਿਹਾ ਹੈ। ਮੇਰੇ ਵਲ ਧਿਆਨ ਕਰਕੇ ਆਪ ਨੇ ਫ਼ਰਮਾਇਆ : ਇਹਦੇ ਬਾਪ ਕੋਲੋਂ ਗੁਰਨਾਮ ਨੂੰ ਮੈਂ ਲੈ ਲਿਆ ਹੈ। ਇਹ ਭੈਣੀ ਸਾਹਿਬ ਚਲੇ। ਦੁੱਧ, ਘਿਉ ਛਕੇ ਤੇ ਕਸਰਤ ਕਰਕੇ ਆਪਣੇ ਆਪ ਨੂੰ ਵੱਧ ਤੋਂ ਵੱਧ ਭਾਰ ਚੁੱਕਣ ਦੇ ਯੋਗ ਬਣਾਏ।

ਇਸ ਤੋਂ ਪਿਛੋਂ ਸਕੱਤਰ ਸੰਤ ਤਰਸੇਮ ਸਿੰਘ ਪਾਸ ਆਈਆਂ ਅਰਜ਼ਾਂ ਅਨੁਸਾਰ ਚਰਨ ਪਾਉਣ ਲਈ ਤਿਖੇ ਕਦਮੀਂ ਚੱਲ ਪਏ। ਜਿੰਨੇ ਨਾਮ ਲਿਖੇ ਸਨ ਉਨੇ ਘਰੀਂ ਚਰਨ ਪਾ, ਤਿਆਰ ਖਲੋਤੀਆਂ ਕਾਰਾਂ ਤੇ ਸਵਾਰ ਹੋ ਦੀਨ ਦਿਆਲ ਜੀ ਜੀਵਨ ਨਗਰ

ਨੂੰ ਸਿੱਧੇ ਹੋ ਪਏ'।

ਮੈਨੂੰ ਸੰਤ ਚਰਨ ਸਿੰਘ ਨੇ ਜੁ ਸੁਮੱਧਰ, ਲਾਲੀਆਂ ਨਾਲ ਦਗਦੇ ਚਿਹਰੇ ਵਾਲਾ ਦਰਮਿਆਨੀ ਉਮਰ ਦਾ ਸਿੰਘ ਹੈ ਨੇ ਦੱਸਿਆ : ਮੇਰੇ ਘਰ ਪੁੱਤਰ ਦੀ ਕਮੀ ਹਮੇਸ਼ਾ ਰੜਕਦੀ ਰਹਿੰਦੀ ਸੀ। ਪਿਛਲੇਰੇ ਸਾਲ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਪੁੱਤਰ ਪ੍ਰਾਪਤੀ ਲਈ ਅਰਜ਼ ਕੀਤੀ ਸੀ, ਸਤਿਗੁਰੂ ਜੀ ਨੇ ਮੇਹਰ ਕੀਤੀ। 8 ਮਹੀਨਿਆਂ ਦਾ ਸਾਡੇ ਘਰ ਲੜਕਾ ਹੈ, ਅਸੀਂ ਧੰਨ ਧੰਨ ਹੋ ਗਏ ਹਾਂ। ਸਤਿਗੁਰੂ ਜੀ ਦੇ ਚਰਨਾਂ ਵਿਚ ਤਦ ਤੋਂ ਹੀ ਦਰਸ਼ਨ ਦੇਣ ਅਤੇ ਮੇਲਾ ਕਰਨ ਦੀ ਬੇਨਤੀ ਕੀਤੀ ਹੋਈ ਸੀ, ਮਸਾਂ ਕਿਤੇ ਅੱਜ ਸਾਡੀ ਅਰਦਾਸ ਕਬੂਲ ਹੋਈ। ਸਤਿਗੁਰਾਂ ਸੰਗਤ ਸਮੇਤ ਦਰਸ਼ਨ ਦਿੱਤੇ। ਹੁਣ ਸਾੜੇ ਘਰ ਕਿਸੇ ਗੱਲ ਦੀ ਕਮੀ ਨਹੀਂ ਰਹੀ।

## 10 ਦਸੰਬਰ 1981, ਵੀਰਵਾਰ
## ਨਵੀਂ ਦਿੱਲੀ

ਸਤਿਗੁਰੂ ਜੀ ਦੀ ਅੱਜ ਦਿੱਲੀ ਵਿਖੇ ਆਮਦ ਸੀ। ਪਤਾ ਲਗਾ ਕਿ ਪ੍ਰਸ਼ਾਦ ਸਤਿਗੁਰੂ ਜੀ ਨੇ ਏਥੇ ਛਕਣਾ ਸੀ। ਮੈਂ 10.30 ਵਜੇ ਪੂਸਾ ਰੋਡ ਕੋਠੀ ਪਹੁੰਚਾ ਤਾਂ ਸੰਤ ਲਾਭ ਸਿੰਘ ਹੈਦਰਾਬਾਦੀ ਸਕੂਟਰ ਤੇ ਆਉਂਦੇ ਮਿਲੇ। ਉਨ੍ਹਾਂ ਦੱਸਿਆ : ਦੀਨ ਦਿਆਲ ਤਾਂ ਆਏ ਹੋਏ ਹਨ ਅਤੇ 'ਬਲਿੱਸ' ਵਿਚ ਹਨ। ਸਕੂਟਰ ਤੇ ਮਗਰ ਬੈਠ ਕੇ ਜਾਂ 'ਬਲਿੱਸ' ਤੇ ਪਹੁੰਚਾ ਤਾਂ ਰੌਣਕਾਂ ਹੀ ਰੌਣਕਾਂ ਸਨ। ਕਿੰਨੀਆਂ ਸਾਰੀਆਂ ਕਾਰਾਂ, ਸਕੂਟਰ ਤੇ ਕਿੰਨੇ ਸਾਰੇ ਹੀ ਨਰ ਨਾਰ। ਗੁਰਦੇਵ-ਹਰਭਜਨ ਮਿਲੇ : ਕਵੀ ਜੀ ਤੁਸੀਂ ਕਿਵੇਂ ਏਨੇ ਪੱਛੜ ਗਏ। ਏਥੇ ਤਾਂ ਸਵੇਰੇ 8 ਵਜੇ ਦੀਆਂ ਰੌਣਕਾਂ ਹਨ, ਤੇ ਫੇਰ ਪਤਾ ਲਗਾ ਕਿ ਸਤਿਗੁਰੂ ਜੀ ਤਾਂ ਰਾਤ ਇਕ ਵਜੇ ਦੇ ਆਏ ਹੋਏ ਹਨ। ਪਰ ਹੁਣ ਆਪ ਜੀ ਸ. ਸੁਰਿੰਦਰ ਸਿੰਘ ਡਾਲਟਨ ਗੰਜ ਵਾਲਿਆਂ ਦੇ 'ਸੁਪਰ ਗੈਸਟ ਹਾਊਸ' ਵਿਚ ਚਰਨ ਪਾਉਣ ਗਏ ਹੋਏ ਹਨ। ਅੱਧੇ ਘੰਟੇ ਤਕ ਦਰਸ਼ਨ ਦੇਣਗੇ।

ਸ. ਸੁਰਿੰਦਰ ਦੇ ਮਾਤਾ ਪਿਤਾ ਅਤੇ ਭ੍ਰਾਤਾ ਜਨ ਸਭ ਸੰਗਤ ਦੀ ਸੇਵਾ ਵਿਚ ਮਗਨ ਸਨ। ਸੰਤ ਆਤਮਾ ਸਿੰਘ ਪੰਨਵ ਆਪਣੀਆਂ ਪੁੱਤਰੀਆਂ ਨਾਲ, ਸੰਤ ਹਰਬੰਸ ਸਿੰਘ ਹਚਰੈ ਮੰਡੀ ਵਾਲੇ, ਸੰਤ ਕਰਤਾਰ ਸਿੰਘ ਮੰਡੀ ਤੋਂ, ਸੰਤ ਦਲੀਪ ਸਿੰਘ ਪਤਨੀ ਤੇ ਪੁੱਤਰੀ ਬੰਬਈ 'ਚੋਂ, ਸ. ਸੁਖਬੀਰ ਸਿੰਘ ਖੁਰਾਣਾ ਪਤਨੀ ਰਾਣੀ ਤੇ ਪੁੱਤਰ ਨਾਲ, ਲਖਨਊ ਤੋਂ ਸ. ਅਮਰ ਸਿੰਘ ਕਾਲੰਕੇ, ਸ. ਜਵਾਹਰ ਸਿੰਘ ਕਾਮੱਕਾ ਦਰਸ਼ਨਾਂ ਨੂੰ ਲੋਚਦੇ ਡੋਲ ਰਹੇ ਸਨ। ਬੀਬੀ ਸੁਰਜੀਤ ਕੌਰ, ਇਸਦੀ ਸੱਸ ਬੀਬੀ ਇੰਦਰ ਕੌਰ, ਬੀਬੀ ਪ੍ਰੀਤਮ ਕੌਰ, ਬੀਬੀ ਹਰਬੰਸ ਕੌਰ ਹੁਰੀਂ ਸੋਧ ਦੇ ਲੰਗਰ ਦੀ ਸੇਵਾ ਵਿਚ ਜੁੱਟੀਆਂ ਹੋਈਆਂ ਸਨ। ਮਾਤਾ ਚੰਦ ਕੌਰ ਜੀ ਵੀ ਫਿਰਦੇ ਫਿਰਾਂਦੇ ਬਚਨ ਕਰ ਰਹੇ ਸਨ ਲੋੜੀਂਦੇ ਸਿੱਖ ਸਿੱਖਣੀਆਂ ਨਾਲ। ਹੋਰ 20 ਮਿੰਟ ਤਕ ਸੱਚੇ ਪਾਤਸ਼ਾਹ ਜੀ ਵੀ ਪਹੁੰਚ ਗਏ। ਨਾਲ ਸਨ ਸੇਠ ਤ੍ਰਿਲੋਕ ਸਿੰਘ, ਸੇਠ ਧਰਮ ਸਿੰਘ ਅਤੇ ਸੰਤ ਮਹਿੰਦਰ ਸਿੰਘ ਪੂਰਬਾ।

ਨਾਮ ਸਿਮਰਨ ਕਰਦਿਆਂ ਮਨਚੰਦਾ ਨੇ ਮੈਨੂੰ ਇਸ਼ਾਰਾ ਕੀਤਾ ਕਿ ਮੈਂ ਸਤਿਗੁਰੂ ਜੀ ਦੇ ਪ੍ਰਸ਼ਾਦ ਛਕਣ ਸਮੇਂ ਜ਼ਰੂਰ ਕੋਲ ਹੋਵਾਂ। ਸ, ਸੁਰਿੰਦਰ ਸਿੰਘ ਡਾਲਟਨ ਗੰਜ

ਵਾਲੇ, ਸ. ਜਰਨੈਲ ਸਿੰਘ ਇੰਜੀਨੀਅਰ ਬੁਖਾਰੋ ਸਟੀਲ ਪਲਾਂਟ, ਇਸਦਾ ਛੋਟਾ ਭਾਈ ਤੇ ਸ੍ਰੀ ਹਰਭਜਨ ਸਿੰਘ ਸਪੁੱਤਰ ਸੰਤ ਮੰਗਲ ਸਿੰਘ ਚੰਡੀਗੜ ਵੀ ਆ ਪਹੁੰਚੇ। ਸੁਖਦੇਵ ਸਿੰਘ ਸੁੱਖੀ ਸਮੇਤ ਆਪਣੀ ਪਤਨੀ ਕੁਲਵੰਤ ਕੌਰ ਦੇ, ਗੁਰਦਿਆਲ ਸਿੰਘ ਭੈ: ਸਾ: ਸੰਤ ਤਰਸੇਮ ਸਿੰਘ ਸਕੱਤਰ ਤੇ ਸੰਤ ਬਲਦੇਵ ਸਿੰਘ ਤਾਂ ਰਾਤ ਦੇ ਹੀ ਆਏ ਹੋਏ ਸਨ।

ਪ੍ਰਸ਼ਾਦ ਛਕਣ ਸਮੇਂ ਸਤਿਗੁਰੂ ਜੀ ਪਾਸ ਮੈਂ ਜਾ ਬੈਠਾ। ਸਤਨਾਮ ਸਿੰਘ ਲਾਂਗਰੀ ਪ੍ਰੇਮ ਅਤੇ ਅਦਬ ਨਾਲ ਥੋੜੇ ਥੋੜੇ ਚਾਵਲ, ਸਬਜ਼ੀ, ਦਾਲਾ ਆਦਿ ਰਖ ਰਿਹਾ ਸੀ। ਪ੍ਰਸ਼ਾਦ ਛਕਦਿਆਂ ਹੀ ਸਤਿਗੁਰੂ ਜੀ ਨੇ ਮਾਣ ਦੇਣ ਲਈ ਹਰਭਜਨ ਸਿੰਘ ਚੰਡੀਗੜ੍ਹੀਏ ਨੂੰ ਬੁਲਾਇਆ। ਉਹ ਪ੍ਰਸ਼ਾਦ ਛਕਦਿਆਂ ਹੀ, ਨਾਲ ਲੈ ਕੇ ਆ ਗਿਆ। ਸਤਿਗੁਰੂ ਜੀ ਪਾਸ ਬੈਠਾ ਕੇ ਕਿਹਾ : ਮੇਰਾ ਜੀ ਕਰਦਾ ਸੀ ਤੈਨੂੰ ਮਿਲਾਂ ਅਤੇ ਹੋਰ ਨਿੱਕੀਆਂ ਮੋਟੀਆਂ ਗੱਲਾਂ ਕੀਤੀਆਂ। ਸੱਚੇ ਪਾਤਸ਼ਾਹ ਇਸ ਸਮੇਂ ਗੁਰਨਾਮ ਸਿੰਘ ਰਾਜੌਰੀ ਗਾਰਡਨ ਵਾਲੇ ਨੂੰ ਵੀ ਯਾਦ ਕੀਤਾ। ਹੋਰ ਤਾਂ ਭੈਣੀ ਸਾਹਿਬ ਪੁੱਜ ਗਏ ਪਰ ਉਹ ਨਹੀਂ ਗਿਆ। ਮੈਂ ਸਤਿਗੁਰੂ ਨੂੰ ਅਰਜ਼ ਕੀਤੀ : ਮੈਂ ਦਰਬਾਰਾ ਸਿੰਘ ਮੁੱਖ ਮੰਤਰੀ ਪੰਜਾਬ ਨੂੰ ਮਿਲਣਾ ਚਾਹੁੰਦਾ ਹਾਂ ਬਾਜਵੇ ਹਰਭਜਨ ਸਿੰਘ ਬਾਰੇ। ਸਤਿਗੁਰਾਂ ਕਿਹਾ : ਉਸ ਆਦਮੀ ਤੋਂ ਉਮੀਦ ਕੋਈ ਨਹੀਂ।

ਸਤਿਗੁਰੂ ਜੀ ਨੇ ਹਸਦੇ ਹਸਦੇ ਕਿਹਾ : ਅੱਜ ਕੱਲ ਮੇਰੀ ਰੋਟੀ ਖਾਣੀ ਬੰਦ ਕੀਤੀ ਗਈ ਹੋਈ ਹੈ! ਮੈਂ ਪੁੱਛ ਬੈਠਾ : ਮਾਤਾ ਜੀ ਜਾਂ ਸੇਵਕਾਂ! ਮਾਤਾ ਜੀ ਨੇ ਫੁਰਤ 'ਨਹੀਂ' ਕਿਹਾ। ਸਤਿਗੁਰੂ ਜੀ ਬੋਲੇ : ਇਹ 'ਨਹੀਂ' ਕੇਵਲ ਕਵੀ ਵਾਸਤੇ। ਮਾਤਾ ਜੀ ਨੂੰ ਸਤਿਗੁਰੂ ਜੀ ਨੇ ਇਕ ਗੱਲ ਯਾਦ ਕਰਵਾਈ ਕਿ ਆਪ ਕਿਤੇ ਬੈਠ ਨਹੀਂ ਸਕਦੇ।

ਸੰਤ ਤਰਸੇਮ ਸਿੰਘ ਆ ਹਾਜ਼ਰ ਹੋਇਆ। ਸਤਿਗੁਰੂ ਜੀ ਪੁੱਛਿਆ, ਕਦੋਂ ਕਰਨਾ ਹੈ ਨਾਮ ਸਿਮਰਨ ? ਬੇਨਤੀ ਕੀਤੀ ਗਈ ਕਿ ਅੱਜ 'ਬਲਿੱਸ' ਵਿਚ ਹੀ 5 ਤੋਂ 6 ਤਕ ਨਿਤਨੇਮ ਕਰ ਲਿਆ ਜਾਵੇ।

ਸਤਿਗੁਰੂ ਜੀ ਪ੍ਰਸ਼ਾਦਾ ਛਕ ਕੇ ਬਿਰਾਜ ਗਏ।

ਮਨਚੰਦਾ ਦੇ ਬਲਿੱਸ ਵਾਲੇ ਵਿਹੜੇ ਵਿਚ ਬਹੁਤ ਰੌਣਕ ਹੈ। ਕਾਫ਼ੀ ਸੰਗਤ ਇਕਤਰ ਹੋ ਗਈ ਹੈ। ਦਰਸ਼ਨ ਯਾਚਕ ਬੀਬੀਆਂ ਦੇ ਬੱਚਿਆਂ ਲਈ ਲੰਗਰ ਵੀ ਮਿਲਦਾ ਹੈ।

ਹੈਵੀ ਵੇਟ ਲਿਫਟਰ ਸ. ਦਲਬੀਰ ਸਿੰਘ ਨੂੰ ਪਿਛੇ ਇਕ ਦੋ ਵਾਰ ਚਿੱਠੀ ਆਇਆਂ ਸਤਿਗੁਰਾਂ ਯਾਦ ਕੀਤਾ ਸੀ ਅੱਜ ਉਹ ਵੀ 12.30 ਵਜੇ ਆ ਗਿਆ। ਕਹਿੰਦਾ ਸੀ : ਸਾਨੂੰ ਪਤਾ ਹੀ ਨਹੀਂ ਲਗਦਾ ਸੱਚੇ ਪਾਤਸ਼ਾਹ ਕਦੋਂ ਆਉਂਦੇ ਹਨ ਤੇ ਕਦੋਂ ਚਲੇ ਜਾਂਦੇ ਹਨ।

2.30 ਵਜੇ ਸਤਿਗੁਰੂ ਜੀ ਇਸ਼ਨਾਨ ਕਰ, ਬਸਤਰ ਪਹਿਨ ਜਦੋਂ ਬਾਹਰ ਆਏ ਤਾਂ ਵਿਹੜੇ ਵਿਚ ਦੀਨ ਦਿਆਲ ਜੀ ਲਈ ਆਸਣ ਵਿਛਾਇਆ ਗਿਆ ਅਤੇ ਸਾਹਮਣੇ 4 ਕੁ ਫੁੱਟ ਦਾ ਫਾਸਲਾ ਰਖ ਕੇ ਗਲੀਚੇ ਵਿਛ ਗਏ। ਸਤਿਗੁਰੂ ਜੀ ਦੇ ਆਸਣ ਉਤੇ

ਬੈਠਦਿਆਂ ਮੱਥਾ ਟੇਕਣ ਵਾਲਿਆਂ ਰੀਝ ਲਾਹ ਲਈ। ਸਤਿਗੁਰੂ ਜੀ ਦੇ ਸੱਜੇ ਸਕੱਤਰ ਤਰਸੇਮ ਸਿੰਘ ਤੇ ਖੱਬੇ ਸੰਤ ਮਹਿੰਦਰ ਸਿੰਘ ਪੂਰਬਾ ਬੈਠੇ ਹੋਏ ਸਨ। ਸਤਿਗੁਰੂ ਜੀ ਨੇ ਸ. ਦਲਬੀਰ ਸਿੰਘ ਨੂੰ ਸਾਹਮਣੇ ਬੈਠਾ ਕੇ ਸੁਖ ਸਾਂਦ ਪੁੱਛੀ। ਉਹਦੇ ਛੋਟੇ ਭਾਈ ਪਰਮਜੀਤ ਸਿੰਘ ਬਾਰੇ ਜਾਣਕਾਰੀ ਲਈ। ਉਹ ਅਮਰੀਕਾ ਵਿਚ ਕਿਥੇ ਕਰਕੇ ਹੈ। ਉਹਦੇ ਪਾਸ ਜੇ ਫੋਨ ਹੈ ਤਾਂ ਨੰਬਰ ਦਿਓ, ਨਹੀਂ ਤਾਂ ਚਿੱਠੀ ਪੱਤਰ ਦਾ ਪਤਾ ਦਿਓ।

ਦਲਬੀਰ ਸਿੰਘ ਤੋਂ ਤੀਜੀ ਥਾਂ ਬੈਠੇ ਇਕ ਮੋਟੇ ਤਕੜੇ ਲੜਕੇ ਵੱਲ ਇਸ਼ਾਰਾ ਕਰਕੇ ਦੀਨ ਦਿਆਲ ਜੀ ਬਚਨ ਕੀਤਾ : ਇਹਨੂੰ ਭਾਰ ਚੁੱਕਣਾ ਸਿਖਾਣਾ ਹੈ। ਜੇ ਤਾਂ ਕੋਈ ਥਾਂ ਨੇੜੇ ਤੇੜ ਹੋਵੇ ਜਿਥੇ ਤੁਹਾਡਾ ਮੇਲ ਹੋ ਸਕੇ ?

ਦਲਬੀਰ ਸਿੰਘ ਨੇ ਲਿਬਰਟੀ ਸਿਨੇਮਾ ਦੇ ਪਿਛਲੇ ਪਾਸੇ ਪੁਲਸੀਆਂ ਦਾ ਖੇਲਣ-ਕੁੱਦਣ ਵਾਲਾ ਥਾਂ ਦੱਸਿਆ ਤੇ ਆਖਿਆ : ਉਹ ਸਿਖਾਏਗਾ ਵੀ। ਇਹ ਲੜਕਾ ਸਤਨਾਮ ਸਿੰਘ ਸਪੁੱਤਰ ਨੱਥਾ ਸਿੰਘ-ਪ੍ਰੀਤਮ ਕੌਰ ਵਾਸੀ ਰਾਮਗੜ੍ਹ, ਰਮੇਸ਼ ਨਗਰ ਸਾਹਵੇਂ ਦਾ ਹੈ, ਸੰਤ ਆਤਮਾ ਸਿੰਘ ਜੀ ਦਾ ਭਣੇਵਾਂ ਹੈ ਇਹ। ਆਤਮਾ ਸਿੰਘ ਜੀ ਵੀ ਹਜ਼ੂਰੀ ਵਿਚ ਹੱਥ ਜੋੜੀ ਖਲੋਤੇ ਹੋਏ ਸਨ। ਅਤੇ ਸਤਨਾਮ ਸਿੰਘ ਦੀ ਮਾਤਾ ਵੀ ਨਮਰਤਾ ਦੀ ਮੂਰਤੀ ਬਣੀ ਬੈਠੀ ਸੀ ਅਤੇ ਹੱਥ ਜੁੜੇ ਹੋਏ।

ਸਤਿਗੁਰੂ ਜੀ ਨੇ ਆਪਣੇ ਬਲੱਡ ਪ੍ਰੈਸ਼ਰ ਬਾਰੇ ਵੀ ਦੱਸਿਆ ਕਿ 'ਹਾਈ' (ਵਧਣੋਂ) ਤਾਂ ਰੁਕ ਗਿਆ ਹੈ ਪਰ ਅਜੇ ਇਕ ਤਕਲੀਫ਼ ਹੈ, (ਮੈਂ ਸੁਣ ਨਹੀਂ ਸਕਿਆ) ਤਰਸੇਮ ਸਿੰਘ ਨੂੰ ਉਸ ਬਾਰੇ ਕੁਝ ਸਮਝਾਇਆ।

ਅਤੇ 5-7 ਮਿੰਟ ਬਾਅਦ ਸਤਿਗੁਰੂ ਜੀ ਕਾਰ ਸਵਾਰ ਹੋ ਸੇਠ ਜੀ ਦੀ ਕੋਠੀ ਵਲ ਚੱਲੇ। ਪਹਿਲਾਂ ਇਸੇ ਥਾਂ ਸਕੱਤਰ ਵਲੋਂ ਦੋ ਸਫ਼ਾਂ ਵਿਛਾਣ ਦਾ ਪ੍ਰਬੰਧ ਕਰਨ ਲਈ ਫੋਨ ਕੀਤਾ ਗਿਆ ਸੀ।

ਮੈਂ ਅਤੇ ਸਰੋਦ ਗੁਰਦੇਵ ਸਿੰਘ ਅਸੀਂ ਅੱਧਾ ਘੰਟਾ ਪਿਛੋਂ ਕੋਠੀ ਪੂਸਾ ਰੋਡ ਪਹੁੰਚੇ। ਮੈਂ ਹਜ਼ੂਰ ਦੇ ਦਰਸ਼ਨਾਂ ਦਾ ਤਲਬਗਾਰ ਸਾਂ। ਮੇਰੇ ਨਾਲ ਹੀ, ਹਫ਼ਤੇ ਦੇ ਆਏ ਹੋਏ ਨੌਜਵਾਨ ਗਿਆਨ ਸਿੰਘ ਸਪੁੱਤ੍ਰ ਸ. ਕਪੂਰ ਸਿੰਘ ਗੋਰੇਵਾੜਾ ਬੈਂਕੋਕ ਵਾਲੇ ਵੀ ਦਰਸ਼ਨ ਕਰਨ ਦੀ ਗਰਜ਼ ਨਾਲ ਅਪੜੇ। ਪਰ ਸੇਵਕ ਗੁਰਦਿਆਲ ਸਿੰਘ ਨੇ ਦੱਸਿਆ ਕਿ ਉੱਪਰ ਜਾਣ ਦੀ ਕਿਸੇ ਨੂੰ ਵੀ ਆਗਿਆ ਨਹੀਂ। ਸਤਿਗੁਰੂ ਜੀ ਸੇਠ ਜੀ ਨਾਲ ਇਕਾਂਤ ਵਾਰਤਾ ਕਰ ਰਹੇ ਹਨ।

### ਬਾਬਾ ਗੰਡਾ ਸਿੰਘ ਸੁਰਗਵਾਸ

ਮੈਨੂੰ ਅੱਜ ਹੀ ਸੰਤ ਤਰਸੇਮ ਸਿੰਘ ਤੋਂ ਪਤਾ ਲਗਾ ਕਿ ਪਿਛੋਂ ਮੇਰੇ ਪਿੰਡ ਤੁਵਰਕਿਆਂ (ਜ਼ਿਲਾ ਲਾਹੌਰ) ਦਾ ਜੰਮ ਪਲ ਬਾਬਾ ਗੰਡਾ ਸਿੰਘ ਸੁਨਿਆਰਾ, ਗੁਰੂ ਘਰ ਦਾ ਪਰਮ ਪ੍ਰੀਤਵਾਨ, ਜਿਸ ਦੀ ਉਮਰ ਇਸ ਵੇਲੇ ਪਚਾਨਵੇਂ ਤੋਂ ਸੌ ਸਾਲ ਦੇ ਦਰਮਿਆਨ ਹੋਵੇਗੀ ਉਹ ਏਸ ਦਸੰਬਰ ਦੀ ਤਿੰਨ ਤਾਰੀਖ਼ ਨੂੰ ਦਿਨੇ 8.30 ਵਜੇ ਇਹ ਨਸ਼ਵਰ ਸਰੀਰ ਤਿਆਗ ਗਿਆ ਹੈ। ਮੇਰੇ ਅੰਦਾਜ਼ੇ ਮੁਤਾਬਕ ਸਾਰੀ ਉਮਰ 'ਚੋਂ 70 ਕੁ ਸਾਲ ਤਾਂ ਉਸ ਨੇ ਸੇਵਾ ਕੀਤੀ ਹੀ ਹੋਵੇਗੀ। ਨਿਸ਼ਫਲ, ਨਿਰਵੈਰ। ਬਾਬੇ ਗੰਡਾ

ਸਿੰਘ ਨੂੰ ਇਸ਼ਕ ਵਰਗਾ ਸਤਿਗੁਰੂ ਜੀ ਨਾਲ ਸਨੇਹ ਸੀ। ਉਸ ਨੂੰ ਛੱਪਰ ਬੰਨ੍ਹਣ ਦੀ ਸੁੰਦਰ ਕਲਾ ਆਉਂਦੀ ਸੀ। ਹਰੀ ਮੰਦਰ ਦੀ ਅਨੇਕ ਵਾਰ ਆਪ ਨੇ ਸੇਵਾ ਕੀਤੀ ਛੱਤ ਬੰਨ੍ਹਣ ਦੀ। ਫਿਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਤਪ ਸਥਾਨ ਦੀ ਢਾਲਵੀਂ ਛੱਤ ਵੀ ਏਸੇ ਨੇ ਬਣਾਈ। ਨਿਰੰਤਰ ਇਸ ਨੇ ਗਊਆਂ ਦੀ ਸੇਵਾ ਕੀਤੀ। 35 ਸਾਲ ਤੋਂ ਪਹਿਲਾਂ ਉਹ ਬੀੜ ਵਿਚ ਹਰ ਪਰਕਾਰ ਦੀ ਸੇਵਾ ਕਰਦਾ ਰਿਹਾ। ਉਸ ਦੀ ਆਪਣੀ ਕਿਸੇ ਪਰਕਾਰ ਦੀ ਕੋਈ ਲੋੜ ਨਹੀਂ ਸੀ। ਉਸ ਦੇ ਪਹੁੰਚੇ ਹੋਏ ਮਨ ਦੀ ਖੂਬਸੂਰਤੀ ਦਾ ਪ੍ਰਗਟਾਵਾ ਓਦੋਂ ਹੋਣਾ ਜਦੋਂ ਉਸ ਨਾਲ ਕੋਈ ਗੱਲ ਕਰਨੀ। ਓਹ ਸੁੰਦਰ ਢੋਲੇ ਲਾਉਂਦਾ, ਕਵਿਤਾ ਬਣਾਉਂਦਾ ਨਿਹਾਲ ਹੁੰਦਾ ਤੇ ਸਰੋਤਿਆਂ ਨੂੰ ਨਿਹਾਲ ਕਰਦਾ। ਮੇਲੇ ਦੇ ਸਮੇਂ ਉਹ ਤਾਰਾਂ ਦੇ ਚੱਕਰ ਵਿਚ ਕਲਾਕਾਰੀ ਨਾਲ ਫੁਲ ਪਰੋ ਲਿਆਉਂਦਾ ਅਤੇ ਜਦੋਂ ਉਹ ਸਤਿਗੁਰੂ ਜੀ ਦੇ ਗਲੇ ਪਾਉਂਦਾ ਫਿਰ ਕੋਣ ਉਸ ਦੀ ਰੀਸ ਕਰੇ। ਉਸ ਨੇ ਆਪਣੀ ਜ਼ਿੰਦਗੀ ਵਿਚ ਦੂਹ ਗੁਰੂਆਂ ਦਾ ਆਨੰਦ ਮਾਣਿਆ, ਦੋਹਾਂ ਤੋਂ ਸਦਕੇ ਗਿਆ। ਉਹ ਦੋਹਾਂ ਨੂੰ ਇਕੋ ਜੋਤ ਮੰਨਦਾ ਸੀ। ਉਸ ਦੀ ਕਵਿਤਾ ਪਿਛੇ ਜਿਹੇ ਕਿਤੇ ਲਿਖੀ। ਉਸ ਨੂੰ ਨਮਨ ਕਰਦਿਆਂ ਅੱਜ ਆਤਮਾ ਵਹਿ ਤੁਰੀ ਹੈ।

ਸੰਤ ਤਰਸੇਮ ਸਿੰਘ ਨੇ ਦੱਸਿਆ ਕਿ ਬਾਬਾ ਗੰਡਾ ਸਿੰਘ ਨਮਿਤ 20 ਦਸੰਬਰ 1981 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਭੋਗ ਪਵੇਗਾ, ਮੇਲਾ ਹੋਵੇਗਾ।

### ਫੇਰ 'ਬਲਿੱਸ' ਵਿਚ

ਸ਼ਾਮੀ 5 ਵਜੇ ਸ੍ਰੀ ਸਤਿਗੁਰੂ ਜੀ ਬਲਿੱਸ ਹੋਟਲ ਵਿਚ, ਜਿਥੇ ਸ. ਮਨਚੰਦਾ ਦਾ ਘਰ ਹੈ, ਪਹੁੰਚ ਗਏ। ਹੇਠਲੇ ਹਾਲ ਵਿਚ ਗ਼ਲੀਚੇ ਵਿਛੇ ਹੋਏ ਸਨ ਤੇ ਕਮਰੇ ਦੀ ਭਰਪੂਰਤਾ ਜਿੰਨੀ ਹਾਜ਼ਰੀ ਨਾਮ ਸਿਮਰਨ ਦੇ ਅਵਸਰ ਤੇ ਹੋ ਗਈ। 6 ਵਜੇ ਤਕ ਸਤਿਗੁਰੂ ਜੀ ਦੀ ਸੰਗਤ ਵਿਚ ਸਭ ਨੇ ਨਾਮ ਸਿਮਰਨ ਕੀਤਾ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਨੂੰ ਸਰਵਣ ਕੀਤਾ।

### ਅਧਿਆਤਮਿਕ ਸੰਘ ਵਿਖੇ

ਸੰਤ ਤਰਸੇਮ ਸਿੰਘ ਨੇ ਮੈਨੂੰ ਦੱਸਿਆ ਕਿ 7.12.81 ਨੂੰ ਜਦੋਂ ਸਤਿਗੁਰੂ ਜੀ ਹਿਸਾਰ ਵਿਚ ਲੰਗਰ ਆਦਿ ਲਈ ਰੁਕੇ ਤਾਂ 'ਅਧਿਆਤਮਕ ਸੰਘ' ਦੇ ਆਚਾਰੀਆ ਸਵਾਮੀ ਪ੍ਰੇਮਾ ਨੰਦ ਜੀ ਵਲੋਂ ਸੁਨੇਹੇ ਤੇ ਸੁਨੇਹਾ ਆਇਆ ਕਿ ਸੱਚੇ ਪਾਤਸ਼ਾਹ ਉਨ੍ਹਾਂ ਦੇ ਆਸ਼ਰਮ ਵਿਚ ਜ਼ਰੂਰ ਦਰਸ਼ਨ ਦੇਣ। ਸਤਿਗੁਰੂ ਜੀ ਨੇ ਕਿਰਪਾ ਕੀਤੀ, ਲਉਦੇ ਵੇਲੇ 3.15 ਤੋਂ 5.50 ਤਕ ਆਸ਼ਰਮ ਵਿਚ ਦਰਸ਼ਨ ਦਿੱਤੇ ਤੇ ਸੰਤਾਂ ਦੇ ਪ੍ਰੇਮ ਅਤੇ ਪ੍ਰਬੰਧ ਦੀ ਪ੍ਰਸੰਸਾ ਕੀਤੀ। ਇਸ ਆਸ਼ਰਮ ਦੇ ਸਕੱਤਰ ਸ਼੍ਰੀ ਓ. ਪੀ. ਗੌਤਮ ਵੀ ਬੜੇ ਪਿਆਰੇ ਇਨਸਾਨ ਹਨ। ਇਹਨਾਂ ਦੋਹਾਂ ਅਤੇ ਹੋਰ ਵੀ ਦੋ ਤਿੰਨ ਬੁਲਾਰਿਆਂ ਨੇ ਸਤਿਗੁਰੂ ਜੀ ਦੀ ਰੱਜ ਕੇ ਸਿਫਤ ਸਲਾਹ ਕੀਤੀ।

ਸਵਾਮੀ ਪ੍ਰੇਮਾਨੰਦ ਜੀ ਦੇ ਪ੍ਰੇਮ ਦਾ ਇਹ ਹਾਲ ਸੀ ਕਿ ਉਹਨਾਂ ਕੁਛ ਰਜਾਈਆਂ ਤੁਲਾਈਆਂ ਕੰਬਲ ਅਤੇ ਗਲ ਪਾਉਣ ਵਾਲੇ ਬਸਤਰ ਆਦਿ ਮਾੜਿਆਂ ਗਰੀਬਾਂ ਨੂੰ

ਵੰਡਣੇ ਸਨ, ਇਹ ਬਸਤਰ ਵੰਡ ਆਪ ਜੀ ਦੁਆਰਾ ਹੀ ਬਖਸ਼ਸ਼ ਕਰਵਾਣਾ ਚਾਹੁੰਦੇ ਸਨ। ਸਤਿਗੁਰੂ ਜੀ ਨੇ ਇਸ ਦਿਨ ਲਈ 9.12.81 ਦੀ ਤਾਰੀਖ ਦਿੱਤੀ। ਇਸ ਦਿਨ ਸਵੇਰੇ 8.35 ਤੋਂ 10.45 ਤਕ ਆਸ਼ਰਮ ਵਿਚ ਰੌਣਕਾਂ ਦੀ ਫਿਰ ਬਹਾਰ ਆ ਗਈ। ਸਤਿਗੁਰੂ ਜੀ ਨੇ ਆਸ਼ਰਮ ਦੇ ਇਸ ਉਦਮ ਦੀ ਪ੍ਰਸ਼ੰਸਾ ਕਰਦਿਆਂ 1500/- ਆਪਣੇ ਵਲੋਂ ਪੂਰਬਾ ਤੋਂ ਦਿਵਾਏ। ਪਰ ਸੰਤ ਪ੍ਰੇਮਾਨੰਦ ਜੀ ਨੇ ਪਰਮ ਪ੍ਰਸੰਨ ਹੋ ਕੇ ਆਖਿਆ: ਆਪ ਜੀ ਤਾਂ ਪਹਿਲਾਂ ਹੀ ਅਨੇਕਾਂ ਥਾਈਂ ਲੰਗਰ ਚਲਾ ਰਹੇ ਹੋ, ਅਨੇਕਾਂ ਲੋਕਾਂ ਨੂੰ ਕਈ ਪਰਕਾਰ ਨਾਲ ਦੇ ਦਵਾ ਰਹੇ ਹੋ, ਇਹ ਰਕਮ ਸਾਡੇ ਵਲੋਂ ਭੇਟਾ ਹੀ ਪਰਵਾਨ ਕਰੋ। ਅਸੀਂ ਨਹੀਂ ਇਹ ਲੈ ਸਕਦੇ। ਸਨਿੰਮਰ ਰਕਮ ਮੋੜ ਦਿੱਤੀ।

ਨਾਮ ਸਿਮਰਨ ਉਪਰੰਤ ਹਰਭਜਨ ਸਿੰਘ, ਸੋਹਣ ਸਿੰਘ, ਬਲਜੀਤ ਸਿੰਘ ਹੁਰਾਂ ਇਕ ਸ਼ਬਦ ਕੀਰਤਨ ਵਜੋਂ ਪੜ੍ਹਿਆ।

### ਅਸੀਂ ਕੁਝ ਵਿਅਕਤੀ ਵਰਧਾ ਨੂੰ

ਮੈਂ ਇਕ ਲੇਖ ਬਾਰੇ ਅਰਜ਼ ਕਰਨ ਲਈ ਉਠਿਆ ਹੀ ਸਾਂ ਕਿ ਸਤਿਗੁਰੂ ਜੀ ਨੇ ਮੈਨੂੰ ਆਗਿਆ ਕੀਤੀ: ਤੁਸੀਂ, ਜਗਦੀਸ਼ ਸਿੰਘ, ਦਲੀਪ ਸਿੰਘ ਅਤੇ ਸਨਖਤਰਾ ਜੀ ਨੇ 25, 26 ਤੇ 27 ਦਸੰਬਰ ਨੂੰ ਵਰਧਾ ਵਿਚ ਹੋਣਾ ਹੈ। ਉਥੇ ਰਾਮ ਕ੍ਰਿਸ਼ਨ ਬਜਾਜ ਇਕ ਕਾਨਫਰੰਸ ਕਰ ਰਹੇ ਹਨ। ਮੈਨੂੰ ਉਨ੍ਹਾਂ ਬੁਲਾਇਆ ਹੈ, ਮੈਂ ਤਾਂ ਪਹਿਲਾਂ ਮਿਥੇ ਪ੍ਰੋਗਰਾਮ ਅਨੁਸਾਰ ਮਿਰਜ਼ਾਪੁਰ (ਬਿਹਾਰ) ਆਦਿ ਥਾਵਾਂ ਤੇ ਜਾਣਾ ਹੈ, ਇਹ ਪ੍ਰਤੀਨਿਧਤਾ ਤੁਸਾਂ ਹੀ ਕਰਨੀ ਹੈ।

ਮੈਂ 'ਸਤਿਬਚਨ ਜੀ' ਕਿਹਾ।

### ਘੁੱਲੇ ਦਾ ਸਾਜ਼

ਏਨੇ ਚਿਰ ਨੂੰ ਦਿਲਰੁਬਾ ਲੈ ਕੇ ਸੰਤ ਹਰਬੰਸ ਸਿੰਘ ਘੁੱਲਾ ਆ ਗਿਆ। ਬੈਠ ਕੇ ਗਜ਼ ਫੇਰਨ ਲਗਾ ਤਾਂ ਪਹਿਲੀ ਰੋਹੀ ਅਵਰੋਹੀ 'ਚੋਂ ਚੀਕਾਂ ਨਿਕਲੀਆਂ। ਕਹਿਣ ਲਗਾ: ਸੱਚੇ ਪਾਤਸ਼ਾਹ! ਇਹ ਚੀਕਾਂ ਸੁਣ ਸੁਣ ਤਾਂ ਮੇਰੇ ਜੀ ਕੰਨ ਬੇਸੁਰੇ ਹੋ ਗਏ ਹਨ। ਸਤਿਗੁਰੂ ਜੀ ਬਚਨ ਕੀਤਾ: ਮੇਰੇ ਕੰਨ ਤੇਰਾ ਵਾਜਾ ਸੁਣ ਸੁਣ ਬੇਸੁਰੇ ਹੋਏ ਪਏ ਹਨ...ਕਿੰਨਾ ਚਿਰ ਅਭਿਆਸ ਕਰਦਾ ਏਂ ? "ਤਿੰਨ ਘੰਟੇ ਜੀ!" "ਬੱਸ ਠੀਕ ਹੈ, ਛੇਤੀ ਹੀ ਸੁਰ ਹੋ ਜਾਵੇਂਗਾ" ਅਤੇ ਸਤਿਗੁਰੂ ਜੀ ਨੇ ਮੇਰੀ ਗੱਲ ਵੀ ਸੁਣ ਲਈ ਕਿ ਜੇ ਘਰ ਦੀ ਆ ਜਾਵੇ ਤਾਂ ਦੋ ਮਹੀਨੇ ਦਾ ਵਕਫ਼ਾ ਵਧੀਆ ਨਤੀਜਾ ਦੇਵੇਗਾ। ਸਤਿਗੁਰਾਂ ਬਚਨ ਕੀਤਾ: ਠੀਕ ਹੈ ਵਹੁਟੀ ਆ ਜਾਵੇਗੀ।

ਤੇ ਛੇਤੀ ਹੀ ਸਭਾ ਸਮਾਪਤ ਹੋ ਗਈ।

6.35 ਤਕ ਸ੍ਰੀ ਸਤਿਗੁਰੂ ਜੀ ਖਾਂ ਸਾਹਿਬ ਵਲਾਇਤ ਖਾਂ ਨੂੰ ਮਿਲਣ ਲਈ ਆਪਣੇ ਪਹਿਲੇ ਬੈਠਣ ਕਮਰੇ ਵਿਚ ਪਧਾਰੇ ਜਿਥੇ ਫਰਸ਼ ਤੇ ਵਿਛਾਈ ਹੋਈ-ਹੋਈ ਸੀ। ਮੈਨੂੰ ਵੀ ਬੁਲਾਇਆ ਗਿਆ ਪਰ ਮੈਂ 8-10 ਮਿੰਟ ਬਾਅਦ ਪਹੁੰਚ ਸਕਿਆ। ਇਸ ਮੌਕੇ ਸੇਠ ਜੀ ਚੌਰੀ ਕਰਦੇ, ਧਰਮ ਸਿੰਘ ਅਤੇ ਲਾਲ ਜੀ (ਖਾਂ ਸਾਹਿਬ ਦਾ ਸ਼ਾਗਿਰਦ) ਕੋਲ ਸਨ।

### ਸੰਗੀਤ ਸਭਾ ਰਾਜਨ ਸਾਜਨ ਦੀ

7.20 ਤੇ ਸਤਿਗੁਰੂ ਜੀ ਖਾਂ ਸਾਹਿਬ ਨੂੰ ਆਰਾਮ ਕਰਨ ਲਈ ਕਹਿ ਕੇ ਬਾਹਰ ਵਲ ਦੇ ਤਾਨਪੁਰੇ ਦੀ ਧੁਨ ਦਾ ਧਿਆਨ ਕੀਤਾ, ਜਿਥੇ ਹਾਲ ਵਿਚ ਰਾਜਨ-ਸਾਜਨ, ਧੋਲਪੁਰੀ ਅਤੇ ਗੁਲਾਮ ਸਰਵਰ ਦੇ ਤਬਲੇ ਨਾਲ ਗਾਉਣ ਨੂੰ ਤਿਆਰ ਬੈਠੇ ਸਨ। ਸਰੋਤੇ ਕੇਵਲ ਸੰਗੀਤ ਪ੍ਰੇਮੀ ਹੀ ਸਨ। ਸਿਖਿਆਰਥੀ ਵੀ। ਪੂਰੀਆ ਦਾ ਅਤੀ ਮਧੁਰ ਲੋਅ ਪੂਰਣ ਗਾਇਨ ਕੀਤਾ। ਉਸਤਾਦ ਵਲਾਇਤ ਖਾਂ ਵੀ ਅਧੇ ਘੰਟੇ ਪਿਛੋਂ ਲੜਕੇ ਸ਼ੁਜਾਤ ਨਾਲ ਨਮਸਕਾਰ ਕਰਕੇ ਆ ਬੈਠੇ। ਸਤਿਗੁਰੂ ਜੀ ਦੇ ਪਿਆਰੇ ਗਾਇਕ ਮਿਸ਼ਰਾ ਬੰਧੂ ਝੂਮ ਝੂਮ ਕੇ ਗਾਉਂਦੇ ਰਹੇ, ਖਾਂ ਸਾਹਿਬ ਵੀ ਸ੍ਰੀ ਰਾਜਨ-ਸਾਜਨ ਦੇ ਸ਼ੁਧ ਪੂਰੀਆ ਦੀ ਗਵਾਇਸ਼ ਤੋਂ ਬਲਿਹਾਰ ਗਏ। ਕਾਫੀ ਵਿਚ ਇਕ ਠੁਮਰੀ ਗਾ ਕੇ 9 ਵਜੇ ਰਾਤੀਂ ਸਮਾਪਤੀ ਕਰ ਦਿੱਤੀ ਗਈ।

ਹਰਭਜਨ ਦੁਆਰਾ ਗੁਰਦੇਵ ਸਿੰਘ ਨੂੰ ਪੁੱਛ ਕੇ ਸ੍ਰੀ ਸਤਿਗੁਰੂ ਜੀ ਨੇ ਸ. ਮਨਚੰਦਾ ਨੂੰ ਕਹਿਕੇ ਕਲਾਕਾਰਾਂ ਲਈ 1600/- ਦਿਵਾਏ। ਸਤਿਗੁਰੂ ਜੀ ਬਿਰਾਜਨ ਲਈ ਆਰਾਮ ਕਮਰੇ ਵਿਚ ਪਹੁੰਚ ਗਏ।

## 11 ਦਸੰਬਰ 1981, ਸ਼ੁਕਰਵਾਰ
## ਨਵੀਂ ਦਿੱਲੀ

### ਆਸਾ ਦੀ ਵਾਰ ਜਨਤਾ ਕਾਲੋਨੀ

ਅੱਜ ਆਸਾ ਦੀ ਵਾਰ ਦਾ ਪ੍ਰੋਗਰਾਮ ਸਵਰਗਵਾਸੀ ਸੰਤ ਮੰਗਲ ਸਿੰਘ ਲਾਇਲ-ਪੁਰੀ ਸੰਪਾਦਕ ਨਵਾਂ ਹਿੰਦੁਸਤਾਨ ਦੇ ਸਪੁੱਤਰ ਸ੍ਰੀ ਐਸ. ਐਸ. ਮਨਧੀਰ ਦੇ ਘਰ ਜਨਤਾ ਕਾਲੋਨੀ ਵਿਚ ਸੀ। ਮੇਰੇ ਬੱਚੇ ਤਾਂ ਪਹਿਲਾਂ ਹੀ ਦਰਸ਼ਨ ਕਰਨ ਤੇ ਕੀਰਤਨ ਸੁਣਨ ਚਲੇ ਗਏ ਪਰ ਮੈਂ 'ਹਰਿ ਜੁਗ ਜੁਗ ਭਗਤਿ ਉਪਾਇਆ' ਵਾਲੇ ਅੰਤਮ ਛੱਕੇ ਸਮੇਂ ਹੀ ਪਹੁੰਚ ਸਕਿਆ।

ਮਨਧੀਰ ਸਿੰਘ-ਬਖਸ਼ੀਸ਼ ਸਿੰਘ ਦੇ ਘਰਾਂ ਮੂਹਰਲੇ ਪਾਰਕ ਦੇ ਇਕ ਹਿੱਸੇ ਵਿਚ ਸੁੰਦਰ, ਸਫੈਦ ਚਾਨਣੀਆਂ, ਪੱਲਿਆਂ, ਕਨਾਤਾਂ ਦੇ ਪੰਡਾਲ ਵਿਚ, ਸਤਿਗੁਰੂ ਜੀ ਅਤੇ ਰਾਗੀਆਂ ਵੱਲ ਸਫੈਦ ਵੱਡੇ ਵੱਡੇ ਚੰਦੋਇਆਂ ਦੇ ਤਣਾਉ ਹੇਠ ਕੀਰਤਨ ਜਾਰੀ ਸੀ। ਦਿੱਲੀ ਦੇ ਦੂਰ ਦਰਾਜ ਇਲਾਕਿਆਂ ਦੀ ਸੰਗਤ ਨਜ਼ਰ ਆ ਰਹੀ ਸੀ।

ਸ੍ਰੀ ਸਤਿਗੁਰੂ ਜੀ ਆਪਣੇ ਦਿਲਰੁਬਾ ਨਾਲ, ਸੰਤ ਹਰਭਜਨ ਸਿੰਘ-ਹਰਬੰਸ ਸਿੰਘ ਘੁੱਲੇ ਆਦਿ ਕੀਰਤਨਕਾਰਾਂ ਦੀ ਅਗਵਾਈ ਕਰ ਰਹੇ ਸਨ। ਰਾਗੀਆਂ ਵਾਲੇ ਪਾਸੇ ਹਰਭਜਨ ਸਿੰਘ ਦੇ ਛੋਟੇ ਭਾਈ ਮਨਜੀਤ ਸਿੰਘ ਨੂੰ ਵੇਖ ਕੇ ਸਤਿਗੁਰੂ ਜੀ ਪ੍ਰਸੰਨ ਤਾਂ ਹੋਏ ਹੀ, ਇਕ ਰੁਕਾ ਵੀ ਸ੍ਰੀ ਹਸਤ ਕੰਵਲਾਂ ਨਾਲ ਲਿਖ ਭੇਜਿਆ। ਰੁੱਕੇ ਦੇ ਸ਼ਬਦ ਇਹ ਸਨ :

ਮਨਜੀਤ ਵਾਰ ਸੁਧ ਕਰੇ ਸਤਨਾਮ ਸਿੰਘ ਤੋਂ
ਤਬਲਾ ਭੀ ਸਿਖ ਲਵੇ

ਰੋਜ਼ ਥੋੜਾ ਵਕਤ ਇਸ ਕੰਮ ਲਈ ਦੇਵੇ
ਕਪੜੇ ਠੀਕ ਪਾਇਆ ਕਰੇ
1 ਘੰਟਾ ਨਾਮ ਸਿਮਰਨ ਰੋਜ਼
ਕੇਸੀ ਇਸ਼ਨਾਨ
ਇਸ ਕੰਮ ਲਈ ਜੇ ਪੈਸੇ ਭੀ ਲੈਣੇ ਹੋਣ
ਤਾਂ ਦਸੇ ਜਿੰਨੇ ਲੈਣੇ ਨੇ

ਪੌਣੇ ਸੱਤ ਵਜੇ ਪੂਰਬੇ ਦੁਆਰਾ ਅਰਦਾਸ ਹੋਈ, ਜਿਸ ਵਿਚ ਸ. ਮੰਤਾ ਸਿੰਘ ਜ਼ਰਗਰ ਦੀ ਸਿਹਤ ਬਹਾਲੀ ਲਈ ਬੇਨਤੀ ਸੀ ।

ਇਸ ਮੌਕੇ ਦੀਨ ਦਿਆਲ ਜੀ ਨੇ ਮਨਧੀਰ ਹੁਰਾਂ ਦੇ ਘਰ ਅੰਦਰ ਬੈਠ ਕੇ ਫਲਾਹਾਰ ਤੇ ਜਲਪਾਨ ਵੀ ਕੀਤਾ ਅਤੇ ਮਨਧੀਰ ਜੀ ਦੇ ਛੋਟੇ ਭਾਈ ਬਖਸ਼ੀਸ਼ ਸਿੰਘ ਦੇ ਘਰ ਚਰਨ ਪਾਉਣ ਦੀ ਕ੍ਰਿਪਾ ਵੀ ਕੀਤੀ ।

ਸੰਤ ਰਣਧੀਰ ਸਿੰਘ ਫਰੀਦਾਬਾਦ ਰਾਤ ਦਾ ਹੀ ਇਕ ਮੇਲੇ ਦੀ ਬੇਨਤੀ ਕਰਨ ਸਤਿਗੁਰੂ ਜੀ ਪਾਸ ਅਰਚਾਂ ਕਰ ਰਿਹਾ ਸੀ । ਸੰਤ ਮੰਗਲ ਸਿੰਘ-ਡਾ: ਅਮਰ ਭਾਰਤੀ ਦੀਆਂ ਭੈਣਾਂ ਬੀਬੀ ਪਾਰਬਤੀ, ਬੀਬੀ ਪਿਆਰੀ । ਸੰਤ ਮੰਗਲ ਸਿੰਘ ਦੀਆਂ ਧੀਆਂ ਬੀਬੀ ਬਲਬੀਰ ਕੌਰ, ਬੀਬੀ ਰਮੇਸ਼ ਕੌਰ, ਬੀਬੀ ਸਰਬਸੁਖ, ਬੀਬੀ ਪ੍ਰਿਤਪਾਲ ਅਤੇ ਸੰਤਾਂ ਦੇ ਸਪੁੱਤਰ, ਸ. ਸ਼ਰਮ ਸਿੰਘ ਮਨਧੀਰ. ਸ. ਹਰਭਜਨ ਸਿੰਘ, ਸ, ਬਖਸ਼ੀਸ਼ ਸਿੰਘ, ਸਰਵ ਸ਼ਕਤੀਮਾਨ ਸਿੰਘ ਅਤੇ ਸ. ਕਰਤਾਰ ਸਿੰਘ ਸਮੇਤ ਪਤਨੀਆਂ ਅਤੇ ਬੱਚਿਆਂ ਦੇ ਸਤਿਗੁਰੂ ਜੀ ਅਤੇ ਸੰਗਤ ਦੀ ਸੇਵਾ ਵਿਚ ਜੁਟੇ ਰਹੇ ।

ਬੀਬੀ ਬਲਬੀਰ ਨੇ ਦੱਸਿਆ ਕਿ ਮਨਧੀਰ ਜੀ ਦੇ ਛੋਟੇ ਲੜਕੇ ਪਰਮਜੀਤ ਸਿੰਘ ਦੀ ਸਿਹਤ ਬਹਾਲੀ ਦੀ ਖੁਸ਼ੀ ਵਿਚ ਇਹ ਆਯੋਜਨ ਕੀਤਾ ਗਿਆ ਹੈ । ਸਤਿਗੁਰੂ ਪ੍ਰਸੰਨ ਸਨ ਕਿ ਪਾਣੀ ਕਿਹੜੇ ਪਾਸਿਓਂ ਲਗ ਗਿਆ ਹੈ । ਸਾਧ ਸੰਗਤ ਲਈ ਲੰਗਰ ਖੁੱਲ੍ਹਾ ਵਰਤਿਆ । ਜਨਤਾ ਕਾਲੋਨੀ ਦੇ ਮਨਧੀਰ-ਮਿੱਤਰ ਸ. ਤਰਲੋਚਨ ਸਿੰਘ ਅਤੇ ਪ੍ਰੋ: ਰਣਜੀਤ ਸਿੰਘ ਹੁਰੀਂ ਵੀ ਸਾਧ ਸੰਗਤ ਨੂੰ ਪ੍ਰਸ਼ਾਦੇ ਛਕਾਂਦੇ ਰਹੇ । ਮਨਧੀਰ ਹੋਰਾਂ ਦਾ ਸਵੇਰ ਵੇਲੇ ਦਾ ਇਕ ਤਕੜਾ ਮੇਲਾ ਹੋ ਗਿਆ ।

## 12 ਦਸੰਬਰ 1981, ਸ਼ਨੀਵਾਰ
## ਤਪਾ (ਸੰਗਰੂਰ)

ਮੈਂ 6.15 ਸਵੇਰ ਦਾ ਘਰੋਂ ਨਿਕਲਿਆ, ਅੰਤਰਰਾਜੀ ਬੱਸ ਅੱਡੇ ਤੋਂ 7.20 ਵਜੇ ਚੱਲ, ਅੰਬਾਲੇ ਪਹੁੰਚਾ । ਏਥੋਂ ਬੱਸ ਲੇ ਪਟਿਆਲੇ, ਏਥੋਂ ਬਦਲ 2.30 ਤੇ ਬਰਨਾਲੇ ਪੁੱਜਾ । ਬਰਨਾਲਿਓਂ ਮੈਨੂੰ ਪੰ: ਗੋਪਾਲ ਸਿੰਘ ਦੇ ਛੋਟੇ ਲੜਕੇ ਨਰਿੰਦਰ ਸਿੰਘ ਨੇ ਪਛਾਣ ਲਿਆ ਅਤੇ ਮੇਰਾ ਸਾਮਾਨ ਦਿੱਲੀ-ਬਠਿੰਡਾ ਵਾਲੀ ਬਸੋਂ ਲਾਹ ਲੋਕਲ ਬਸ ਤੇ ਧਰ, ਸੀਟ ਮੱਲ ਕੇ, ਤਪੇ ਵਿਚ ਆਪਣੇ ਘਰ ਹੀ ਲੈ ਆਂਦਾ । ਪਿਆਰਾ ਅਤੇ ਖ਼ੂਬਸੂਰਤ ਮੁੰਡਾ ਸੇਵਾ ਕਰਨ ਨਾਲ ਹੋਰ ਸੋਹਣਾ ਜਾਪਣ ਲਗ ਪਿਆ ।

ਘਰ ਆਉਂਦਿਆਂ ਨੂੰ ਪੰਡਿਤ ਜੀ ਮਿਲੇ, ਬੜਾ ਚਾਅ ਸੀ ਉਨ੍ਹਾਂ ਨੂੰ, ਉਡੀਕ

ਰਹੇ ਸਨ ਮਾ: ਨਿਹਾਲ ਸਿੰਘ ਜੀ, ਜਗਦੀਸ਼ ਸਿੰਘ 'ਵਰਿਆਮ' ਅਤੇ ਸੰਤ ਆਤਮਾ ਸਿੰਘ ਸਨਖਤਰਾ ਨੂੰ। ਲੇਖਕ ਸਭਾ ਤਪਾ ਨੇ ਕੱਲ, ਮੇਰੇ ਕਲਮ ਗੁਰੂ, ਸੰਤ ਇੰਦਰ ਸਿੰਘ ਚਕ੍ਰਵਰਤੀ ਸਨਮਾਨ ਪੰਜਾਬੀ ਟ੍ਰਿਬਿਊਨ ਦੇ ਸੰਪਾਦਕ ਸ੍ਰ. ਬਰਜਿੰਦਰ ਸਿੰਘ ਨੂੰ ਦੇਣਾ ਹੈ। ਬਰਜਿੰਦਰ ਸਿੰਘ ਵੀ ਮੇਰੇ ਮਿਤਰਾਂ 'ਚੋਂ ਹੈ ਤੇ ਮੇਰੇ ਮਿੱਤਰ ਸ. ਸਾਧੂ ਸਿੰਘ ਦਾ ਸਪੁੱਤਰ ਹੈ।

ਲੇਖਕ ਸਭਾ ਤਪਾ ਦੇ ਸਕੱਤਰ ਸੀ. (ਚੁਰੰਜੀ) ਮਾਰਕੰਡਾ ਨੇ ਮੈਨੂੰ ਆਗ੍ਰਹਿ ਕੀਤਾ ਸੀ ਕਿ ਮੈਂ 12-13 ਦਸੰਬਰ ਦੇ ਉਹਨਾਂ ਦੇ ਬਰਜਿੰਦਰ ਸੁਆਗਤ ਸਮਾਰੋਹ ਵਿਚ ਜ਼ਰੂਰ ਪਹੁੰਚਾਂ। ਜਿਸ ਨੂੰ ਸੰਤ ਇੰਦਰ ਸਿੰਘ ਚਕਰਵਰਤੀ ਸਨਮਾਨ ਦਿੱਤਾ ਜਾਣਾ ਹੈ।

ਰਾਤ ਨਰਿੰਦਰ ਸਿੰਘ ਨਾਲ 8 ਤੋਂ 11.45 ਤਕ ਜਗਰਾਜ ਧੌਲਾ, ਸੁਰਜੀਤ ਸਿੰਘ ਅਤੇ ਡਫਲੀ ਵਾਲੇ ਹਾਕਮ ਸਿੰਘ ਹੁਰਾਂ ਦੀਆਂ ਰਚਨਾਵਾਂ ਸੁਣੀਆਂ। ਅਤੇ ਏਸੇ ਕਾਰਜ ਕਰਮ ਵਿਚ ਤਿੰਨ ਛੋਟੇ ਛੋਟੇ ਨਾਟਕ, ਸ. ਗੁਰਸ਼ਰਨ ਸਿੰਘ ਨਾਟਕਕਾਰ ਅੰਮ੍ਰਿਤਸਰ ਵਲੋਂ ਪੇਸ਼ ਕੀਤੇ ਗਏ। ਗੁਰਸ਼ਰਨ ਸਿੰਘ ਬਿੰਬਾਤਮਕ ਤਰੀਕੇ ਨੂੰ ਅਪਣਾਦਾ ਆਪਣੀ ਗੱਲ ਸਾਦਗੀ ਅਤੇ ਖ਼ੂਬਸੂਰਤੀ ਨਾਲ ਕਰਦਾ ਹੈ। ਸਟੇਜ ਤੇ ਵਾਧੂ ਰਚਨਾ ਨ ਕਰਕੇ ਨਾਟਕ ਨੂੰ ਪੇਸ਼ ਕਰਦਿਆਂ, ਕਲਪਨਾ ਦੁਆਰਾ ਹੀ ਨਾਟਕ ਸਥਾਨ ਦੇ ਕੇ ਪਾਤਰਾਂ ਦੁਆਰਾ ਗੱਲਬਾਤ ਕਰਵਾਈ ਜਾਂਦੀ ਹੈ, ਜਿਵੇਂ 'ਕੁੱਤਾਂ ਵਾਲਾ ਖੂਹ' ਦੀ ਗੱਲਬਾਤ ਮੰਚ ਉਤੇ ਡੱਠੇ ਸਟੂਲਾਂ ਬੈਂਚਾਂ ਉਤੇ ਪਾਤਰ ਬਹਾ ਕੇ ਕਰਵਾਂਦਾ ਹੈ। ਇਸ ਵਿਚ ਹਿੰਦੂ ਮੁਸਲਮਾਨਾਂ,ਸਿੱਖਾਂ ਦੇ ਭਰੱਪਣ ਤੇ ਸੰਨ 47 ਵਿਚ ਪੈਦਾ ਹੋਈ ਗੜਬੜੀ ਦੀ ਝਲਕ ਦਿਖਾਂਦਾ ਮੁੜ ਏਕਤਾ ਸੂਤਰ ਵਿਚ ਪਰੋਂਦਾ ਹੈ।

'ਟੋਆ' ਨਾਟਕ ਵਿਚ ਸੜਕ ਵਿਚ ਬਣੇ ਇਕ ਟੋਏ ਦਾ ਆਭਾਸ ਕਰਵਾ ਕੇ ਹਿੰਦੁਸਤਾਨੀ ਗ਼ਰੀਬ ਜਨਤਾ ਨੂੰ ਉਸ ਵਿਚ ਡਿਗਿਆ ਵਖਾਂਦਾ ਹੈ। ਮੰਤਰੀ, ਸਰਕਾਰੀ, ਅਧਿਕਾਰੀ ਧਾਰਮਿਕ ਤੇ ਰਾਜਸੀ ਨੇਤਾ ਸਭ ਦੀ ਨਿਰੀਹ ਜਨਤਾ ਵਲ ਪਹੁੰਚ ਨੂੰ ਤਿਖੇ ਵਿਅੰਗ ਨਾਲ ਪੇਸ਼ ਕਰਦਾ ਹੈ।

...ਰਾਮ ਦੀ ਹਵੇਲੀ ਸਿੰਬੋਲਕ ਹੈ ਹਿੰਦੁਸਤਾਨੀ ਸਮਾਜ ਦਾ। ਲੋਕ ਰੋਂਦੇ ਹਨ, ਦੁਖੀ ਹੋ ਲੈਂਦੇ ਹਨ ਪਰ ਜਿਹੋ ਜਿਹਾ 'ਹੁਣ ਹੈ' ਏਸੇ ਹਿੰਦੁਸਤਾਨ ਵਿਚ ਰਹਿਣਾ ਚਾਹ ਰਹੇ ਹਨ। ਚਾਰ ਪਾਤਰਾਂ ਤੇ ਪੰਜਵਾਂ ਆਪ ਰਲ ਕੇ ਲੋਕਾਂ ਦੇ ਦਿਲਾਂ ਵਿਚ ਉਤਰ ਜਾਣ ਵਾਲੇ ਵਾਕਾਂ ਦੁਆਰਾ ਲੋਕ ਜਗਾਵੇ ਦਾ ਕੰਮ ਕਰਦਾ ਹੈ।

ਪਤਾ ਨਹੀਂ ਇਹ ਕੀ ਹੋਣ, ਕੀ ਨਾ ਹੋਣ ਪਰ ਜੋ ਕੁਝ ਨਜ਼ਰ ਪਿਆ ਉਸ ਵਿਚੋਂ ਅਤਿਵਾਦ ਦੀ ਬੂ ਆਉਂਦੀ ਸੀ।

## 13 ਦਸੰਬਰ 1981, ਐਤਵਾਰ
## ਤਪਾ (ਸੰਗਰੂਰ)

### ਇੰਦ੍ਰ ਸਿੰਘ ਚਕ੍ਰਵਰਤੀ ਸਨਮਾਨ

ਅਸੀਂ ਕੋਈ 11.30 ਵਜੇ ਦਿਨੇ ਐਸ. ਐਨ. ਆਰੀਆ ਹਾਈ ਸਕੂਲ ਪਹੁੰਚੇ।

ਅਗੋ ਸ. ਜਸਵੰਤ ਸਿੰਘ ਕੰਵਲ, ਡਾ: ਤਿਵਾੜੀ, ਸ. ਬਰਜਿੰਦਰ ਸਿੰਘ, ਡਾ: ਗੁਰਚਰਨ ਸਿੰਘ, ਸ੍ਰੀ ਹਰਭਜਨ ਹਲਵਾਰਵੀ ਆਦਿ ਸੱਜਣ ਧੁੱਪ ਸੇਕ ਰਹੇ ਸਨ। ਅਜੇ ਕਾਰਵਾਈ ਜਾਰੀ ਹੋਣੀ ਸੀ। ਰਾਤ ਦਰੀਆਂ ਤੇ ਬੈਠਣ ਦੀ ਥਾਂ ਹੁਣ ਕੁਰਸੀਆਂ ਦੀਆਂ ਕਤਾਰਾਂ ਨੇ ਮੱਲ ਲਈ ਸੀ।

ਕਾਰਵਾਈ ਇਕ ਘੰਟਾ ਪਛੜ ਕੇ 12 ਵਜੇ ਦੁਪਹਿਰੇ ਚਲੀ। ਤਦ ਤਕ ਜਲੰਧਰੋਂ ਸ. ਜਗਦੀਸ਼ ਸਿੰਘ 'ਵਰਿਆਮ' ਅਤੇ ਪ੍ਰੋ: ਪਿਆਰਾ ਸਿੰਘ ਭੋਗਲ ਵੀ ਆ ਚੁਕੇ ਸਨ। ਸੁਭਾਵਕ ਸੀ ਮੈਂ ਜਲੰਧਰੀ ਮਿਤਰਾਂ ਨੂੰ ਮਿਲ ਬਾਗ਼ ਬਾਗ਼ ਹੁੰਦਾ।

ਕਾਰਵਾਈ ਦਾ ਆਰੰਭ ਹਾਕਮ ਡਫਲੀ ਵਾਲੇ ਦੇ 'ਕੋਕੇ' ਨਾਲ ਹੋਇਆ। ਸੁਰ ਅਤੇ ਅਦਾਕਾਰੀ ਦੀ ਖੂਬਸੂਰਤੀ ਨੇ ਉਸ ਦਾ ਸਾਂਵਲਾ, ਇਕਹਿਰਾ ਤੇ ਲੰਮਾ ਪਤਲਾ ਸਰੀਰ ਹੋਰ ਵੀ ਫਬਾ ਦਿੱਤਾ। ਸਰੋਤਿਆਂ ਉਤੇ ਗੀਤ ਦਾ ਜਾਦੂ ਸੀ। ਫਿਰ ਗਵਰਨਮੈਂਟ ਕਾਲਿਜ ਪਟਿਆਲਾ ਦੀ ਲੈਕਚਰਰ ਮਨਜੀਤ ਇੰਦਰ ਨੇ ਟੋਟਕੀ ਤੋਂ ਬਾਅਦ 'ਜੋਗੀ' ਸੰਬੰਧਤ ਇਕ ਗੀਤ ਗੰਵਿਆ। ਸ. ਨਿਰੰਜਨ ਸਿੰਘ ਚੀਮਾ ਜਿਸ ਨੇ 25 ਦੇ ਕਰੀਬ ਲੇਖਕਾਂ ਕਵੀਆਂ ਦੇ ਰੇਖਾ ਚਿੱਤਰ ਕਵਿਤਾ ਵਿਚ ਬਣਾਏ ਸਨ, ਅੱਜ ਦੇ ਐਵਾਰਡ ਪ੍ਰਾਪਤ ਕਰਨ ਵਾਲੇ ਬਰਜਿੰਦਰ ਸਿੰਘ ਦਾ ਰੇਖਾ ਚਿੱਤਰ ਪ੍ਰਸਤੁਤ ਕੀਤਾ। ਸੁਹਣਾ ਜਤਨ।

ਉਪ੍ਰੰਤ ਕਾਮਰੇਡ ਜਾਗੀਰ ਸਿੰਘ ਜਗਤਾਰ ਨੇ ਸੰਤ ਇੰਦ੍ਰ ਸਿੰਘ ਚਕ੍ਰਵਰਤੀ ਸਨਮਾਨ ਕਿਉਂ ? ਬਾਰੇ ਚਕ੍ਰਵਰਤੀ ਜੀ ਦੀ ਬਹੁਪਖੀ ਪ੍ਰਤਿਭਾ ਦਾ ਵਰਣਨ ਕਰਦਿਆਂ ਦੱਸਿਆ ਕਿ 25 ਸਾਲ ਪਹਿਲਾਂ ਬਰਨਾਲਾ ਲੇਖਕ ਸਭਾ ਨੂੰ ਚਕ੍ਰਵਰਤੀ ਜੀ ਦੀ ਸਰਪ੍ਰਸਤੀ ਹਾਸਲ ਸੀ। ਉਹਨਾਂ ਨੇ ਕਵੀਆਂ ਲੇਖਕਾਂ ਦੀ ਨਾ ਸਿਰਫ਼ ਹੌਸਲਾ ਅਫਜ਼ਾਈ ਹੀ ਕੀਤੀ ਸਗੋਂ ਉਨ੍ਹਾਂ ਦੇ ਮਾਪਿਆਂ ਤਕ ਨੂੰ ਮਿਲ ਕੇ ਸੁਰੱਖਿਆ ਵੀ ਕੀਤੀ।

ਸ੍ਰੀ ਸੀ. ਮਾਰਕੰਡਾ 'ਕਿੰਤੂ' ਮਾਸਿਕ ਪਤ੍ਰ ਪ੍ਰਕਾਸ਼ਤ ਕਰਦੇ ਹਨ ਅਤੇ ਉਨ੍ਹਾਂ ਦਾ ਇਸ ਵਾਰ ਦਾ ਕਿੰਤੂ ਅੰਕ ਸ੍ਰੀ ਚਕ੍ਰਵਰਤੀ ਤੇ ਬਰਜਿੰਦਰ ਨੂੰ ਸਮਰਪਿਤ ਸੀ। ਇਸ ਵਿਚ ਬਹੁਤ ਸਾਰੇ ਲੇਖਕਾਂ, ਪ੍ਰਬੰਧਕਾਂ ਤੇ ਸ਼ੁਭ ਚਿੰਤਕਾਂ ਨੇ ਸ੍ਰੀ ਚਕ੍ਰਵਰਤੀ ਜੀ ਅਤੇ ਸ. ਬਰਜਿੰਦਰ ਸਿੰਘ ਬਾਰੇ ਆਪਣੇ ਉਦਗਾਰ ਪਰਗਟ ਕੀਤੇ ਹੋਏ ਸਨ। ਸ੍ਰੀ ਮਾਰਕੰਡਾ ਨੇ ਇਹ ਪਰਚਾ ਸ. ਜਗਦੀਸ਼ ਸਿੰਘ 'ਵਰਿਆਮ' ਦੁਆਰਾ ਰਿਲੀਜ਼ ਕਰਵਾ ਕੇ ਗਿਆਨੀ ਲਾਲ ਸਿੰਘ ਸਾਬਕਾ ਡਾਇਰੈਕਟਰ ਜੱਨਰਲ ਭਾਸ਼ਾ ਵਿਭਾਗ ਨੂੰ ਦਿਵਾਇਆ। ਇਸ ਬਾਰੇ ਤਕਰੀਰ ਕਰਦਿਆਂ 'ਵਰਿਆਮ' ਨੇ ਸ੍ਰੀ ਚਕ੍ਰਵਰਤੀ ਜੀ ਬਾਰੇ ਕਿਹਾ ਕਿ ਉਨ੍ਹਾਂ ਦਾ ਸਾਰਾ ਜੀਵਨ ਬੜੇ ਸੰਘਰਸ਼ ਵਿਚੋਂ ਲੰਘਿਆ ਹੈ। ਸ੍ਰੀ ਚਕ੍ਰਵਰਤੀ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਪੱਤ੍ਰਕਾਰੀ ਅਤੇ ਸਾਹਿਤਕਾਰੀ ਵਿਚ ਨਾਮ ਪੈਦਾ ਕਰ ਸਕੇ। ਜਗਦੀਸ਼ ਸਿੰਘ ਨੇ ਤਪਾ ਦੀ ਲੇਖਕ ਸਭਾ ਨੂੰ ਵਡਿਆਇਆ ਕਿ ਉਸਨੇ ਚਕ੍ਰਵਰਤੀ ਜੀ ਨੂੰ ਇਕ ਸੰਪਰਦਾਇਕ ਘੇਰੇ ਵਿਚੋਂ ਚੁਕ ਕੇ ਵਿਸ਼ਾਲ ਖੇਤਰ ਵਿਚ ਲਿਆ ਸਤਿਕਾਰਿਆ ਹੈ।

ਫਿਰ ਗਿਆਨੀ ਲਾਲ ਸਿੰਘ ਬੋਲੇ। ਆਪ ਦਾ ਕਹਿਣ ਸੀ : ਜਮਰੌਦ ਤੋਂ ਲੈ ਕੇ ਹਜ਼ੂਰ ਸਾਹਿਬ ਤਕ ਮੈਂ ਸ੍ਰੀ ਚਕ੍ਰਵਰਤੀ ਨਾਲ ਸੈਰ ਸਪਾਟਾ ਕੀਤਾ ਹੈ। ਇਸੇ ਲਈ

ਉਹ ਚਕ੍ਰਵਰਤੀ ਸੀ। ਨਾਮਧਾਰੀ ਬਿਲਕੁਲ ਨਵੇਕਲਾ ਮਨੁੱਖ ਸੀ ਜੁ ਅੰਗਰੇਜ਼ ਰਾਜ ਦੇ ਖਿਲਾਫ਼ ਉਭਰ ਕੇ ਸਾਹਮਣੇ ਆਇਆ। ਜੋ ਮੌਤ ਵਰਨੋਂ ਨ ਝਿਜਕਦਾ ਹੋਵੇ, ਉਹੋ ਨਾਮਧਾਰੀ ਬਣ ਸਕਦਾ ਹੈ, ਉਹੋ ਸੰਤ ਬਣ ਸਕਦਾ ਹੈ, ਚਕ੍ਰਵਰਤੀ ਏਸੇ ਕਰਕੇ ਸੰਤ ਸੀ। ਭਾਸ਼ਾ ਵਿਭਾਗ ਵਿਚ ਆਇਆਂ ਮੈਂ ਉਸ ਨੂੰ ਉਹੋ ਜਿਹੇ ਸ਼ੌਕ ਵਾਲਾ ਕੰਮ ਦਿੱਤਾ ਕਿ ਉਹ ਫਿਰ ਤੁਰ ਕੇ ਪੰਜਾਬੀ ਦੀ ਖਿੰਡੀ ਸ਼ਬਦਾਵਲੀ ਸੰਕਲਤ ਕਰਨ। ਤੇ ਪੁਆਧੀ ਕੋਸ਼ ਪੰਜਾਬੀ ਬੋਲੀ ਨੂੰ ਉਨ੍ਹਾਂ ਦੀ ਮੁਖ ਦੇਣ ਹੈ।

ਸ. ਬਰਜਿੰਦਰ ਸਿੰਘ ਬਾਰੇ ਗਿਆਨੀ ਲਾਲ ਸਿੰਘ ਲੰਮਾ ਸਮਾ ਬੋਲੇ। ਉਨ੍ਹਾਂ ਨੇ 'ਪੰਜਾਬੀ ਟ੍ਰਿਬਿਊਨ' ਦੀ ਬਹੁਤ ਖ਼ਿਦਮਤ ਕੀਤੀ। ਫਿਰ ਸ੍ਰੀ ਵਿਸ਼ਵਨਾਥ ਤਿਵਾੜੀ ਨੇ ਵੀ ਬਰਜਿੰਦਰ ਸਿੰਘ ਉਤੇ ਘਤੀ ਕੂ ਲਗਾਈ ਤੇ ਆਖਿਆ ਕਿ ਬਰਜਿੰਦਰ ਸਿੰਘ, ਉਪਰਲੇ ਪੱਧਰ ਤੇ ਪੰਜਾਬੀ ਨਾਲ ਧੱਕਾ ਬੰਦ ਕਰਵਾਣ। ਭਾਵੇਂ ਲਾਲ ਸਿੰਘ ਹੋਰੀਂ ਘੋਟਵੀਂ ਫਿਰਕਾ ਪ੍ਰਸਤੀ ਦੀ ਪ੍ਰਤੀਨਿਧਤਾ ਕਰ ਰਹੇ ਸਨ ਪਰ ਉਨ੍ਹਾਂ ਦਾ ਕਹਿਣ ਜਾਣਕਾਰੀ ਭਰਪੂਰ ਸੀ, ਸੁਹਣੀ ਸ਼ਬਦਾਵਲੀ ਸੀ ਅਤੇ ਤੱਥਾਂ ਨਾਲ ਓਤ ਪੋਤ। ਉਪ੍ਰੰਤ ਮੈਨੂੰ ਵੀ ਸਮਾ ਦਿੱਤਾ ਗਿਆ। ਮੈਂ ਆਪਣੇ ਗੁਰੂ ਸੰਤ ਇੰਦਰ ਸਿੰਘ ਚਕ੍ਰਵਰਤੀ ਤੋਂ ਲਈ ਲਿਖਣ ਦੀ ਪ੍ਰੇਰਨਾ ਦਾ ਜ਼ਿਕਰ ਕਰਦਿਆਂ ਏਥੋਂ ਤਕ ਪਹੁੰਚ ਗਿਆ ਕਿ ਮੈਂ ਉਨ੍ਹਾਂ ਦੇ ਗੁਣ ਅਪਣਾਏ ਅਤੇ ਔਗੁਣਾਂ ਨੂੰ ਪਰੇਖੇ ਰਖਿਆ।

ਉਪ੍ਰੰਤ ਪੰ: ਗੋਪਾਲ ਸਿੰਘ ਦੁਆਰਾ ਇਕ ਸ਼ਾਲ ਸ. ਬਰਜਿੰਦਰ ਸਿੰਘ ਨੂੰ ਭੇਟਾ ਕੀਤਾ ਗਿਆ ਅਤੇ ਇਸ ਮੌਕੇ ਪੰਡਿਤ ਜੀ ਨੇ 'ਸੰਤ' ਸ਼ਬਦ ਦੀ ਵਿਆਖਿਆ ਕਰ ਕੇ ਦੱਸਿਆ ਕਿ ਸੰਤ ਇੰਦ੍ਰ ਸਿੰਘ ਚਕ੍ਰਵਰਤੀ ਠੀਕ ਅਰਥਾਂ ਵਿਚ ਸੰਤ ਸਨ।

ਉਪ੍ਰੰਤ ਸ. ਜਸਵੰਤ ਸਿੰਘ ਕੰਵਲ ਨੇ ਇਕ ਟ੍ਰਾਫੀ ਅਤੇ ਸਨਮਾਨ ਵਾਲੀ ਰਕਮ 500/- ਸ. ਬਰਜਿੰਦਰ ਸਿੰਘ ਨੂੰ ਥਮਾਈ। ਸ. ਬਰਜਿੰਦਰ ਸਿੰਘ ਨੇ ਕੁਛ ਲਿਖੇ ਹੋਏ ਸ਼ਬਦ ਬੋਲੇ ਸਨਮਾਨ ਦੇ ਸੰਬੰਧ ਵਿਚ ਅਤੇ ਫਿਰ ਸ੍ਰੀ ਵਿਸ਼ਵਨਾਥ ਤਿਵਾੜੀ ਚੇਅਰਮੈਨ ਨੇ ਇਕ ਲੰਮੀ ਤਕਰੀਰ ਨਾਲ ਪੰਜਾਬੀ ਨਾਲ ਸੰਬੰਧਤ ਮਸਲਿਆਂ ਤੇ ਰੌਸ਼ਨੀ ਪਾਈ। ਸਭਾ ਦੇ ਪ੍ਰਧਾਨ ਹਰਬੰਸ ਲਾਲ ਗੰਦਿਲ ਦੇ ਅੰਤ-ਕਥਨ ਨਾਲ ਸਭਾ ਦੀ ਸਮਾਪਤੀ 4 ਵਜੇ ਹੋਈ।

## 14 ਦਸੰਬਰ 1981, ਸੋਮਵਾਰ
## ਤਪਾ (ਸੰਗਰੂਰ)

ਜਗਦੀਸ਼ ਸਿੰਘ 'ਵਰਿਆਮ' ਅਤੇ ਮੈਂ ਰਾਤ ਵੀ ਪੰਡਿਤ ਗੋਪਾਲ ਸਿੰਘ ਹੁਰਾਂ ਦੇ ਹੀ ਪ੍ਰਾਹੁਣੇ ਸਾਂ। ਸਾਰੇ ਪਰਵਾਰ ਨੇ ਸਾਡਾ ਪ੍ਰੇਮ ਅਤੇ ਸੇਵਾ ਭਰਪੂਰ ਧਿਆਨ ਰਖਿਆ। ਛਕਣ ਛਕਾਣ ਬਹੁਤ ਵਧੀਆ ਸੀ। ਜਦੋਂ ਅਸੀਂ ਵਾਪਸੀ ਲਈ ਚਲੇ ਤਾਂ ਪੰਡਿਤ ਜੀ ਨੇ ਸਾਡੀ ਬੇਨਤੀ ਨਾ ਮੰਨਦਿਆਂ ਹੋਇਆਂ ਸਾਨੂੰ 25/-, 25/- ਦੇ ਕੇ ਸਨਮਾਨਤ ਕੀਤਾ। ਇਹ ਮਾਣ ਪੰਡਿਤ ਜੀ ਨੇ ਆਪਣੇ ਹੀ ਵਡੇ ਲੜਕੇ ਸ. ਰਜਵੰਤ ਸਿੰਘ ਹਥੀਂ ਕਰਵਾਇਆ। ਪੰਡਿਤ ਜੀ ਨੇ ਸਾਨੂੰ ਵਡਿਆਂ ਵਡਿਆਂ ਕਰ ਦਿੱਤਾ।

ਤਪੇ ਤੋਂ ਸ. ਜਗਦੀਸ਼ ਸਿੰਘ ਤਾਂ ਜਲੰਧਰ ਨੂੰ ਹੋ ਗਿਆ। ਮੈਂ ਸਿਧਾ ਸੰਤ ਨਗਰ

(ਸਰਸੇ) ਨੂੰ ਹੋ ਪਿਆ । 3 ਵਜੇ ਤਕ ਡੇਰੇ ਪਹੁੰਚ ਗਿਆ ।

## 15 ਦਸੰਬਰ 1981, ਮੰਗਲਵਾਰ
## ਸੰਤ ਨਗਰ-ਕਰੀਵਾਲਾ-ਰਾਣੀਆਂ (ਸਰਸਾ)

### ਬਿਆਨ ਗੁਰਮੁਖ ਸਿੰਘ ਝੱਬਰ ਦਾ

ਸਵੇਰੇ 9.15 ਤੇ ਮੈਂ ਅਤੇ ਵੈਦ ਗੁਰਦੇਵ ਸਿੰਘ ਕਰੀ ਵਾਲੇ ਸ਼੍ਰੀਮਾਨ ਸੰਤ ਗੁਰਮੁਖ ਸਿੰਘ ਝੱਬਰ, ਜਿਸ ਨੇ 18 ਸਾਲ ਭੈਣੀ ਸਾਹਿਬ ਦੀ ਮੁਖ ਪ੍ਰਬੰਧਕੀ ਭੁਗਤਾਈ ਸੀ, ਨੂੰ ਮਿਲਣ ਗਏ । ਸੰਤ ਗੁਰਮੁਖ ਸਿੰਘ ਹੁਰੀਂ ਧੁੱਪੇ ਮੰਜੀ ਡਾਹੀ ਬੈਠੇ ਸਨ । ਮਿਲ ਕੇ ਕਹਿਣ ਲਗੇ : ਅੰਤਰਯਾਮੀ ਲਗਦਾ ਏਂ । ਮੈਂ ਤੈਨੂੰ ਯਾਦ ਕਰ ਰਿਹਾ ਸਾਂ । ਜਿਸ ਕੰਮ ਮੈਂ ਗਿਆ ਸਾਂ, ਸਹਿਜ ਸੁਭਾਵਕ ਸ਼ੁਰੂ ਹੋ ਗਿਆ । ਗੁਰਮੁਖ ਸਿੰਘ ਹੁਰਾਂ ਕਿਹਾ : ਮੈਨੂੰ ਹੁਣ ਨਿਸਚਾ ਹੋ ਗਿਆ ਏ ਕਿ ਗੁਰੂ ਰਾਮ ਸਿੰਘ ਦੀ ਗੱਦੀ ਤੇ ਗੁਰੂ ਰਾਮ ਸਿੰਘ ਹੀ ਬਿਰਾਜਮਾਨ ਹਨ । ਇਹ ਇਸ ਤਰ੍ਹਾਂ ਹੋਇਆ ਕਿ ਪਹਿਲਾਂ ਜਦੋਂ ਮੈਂ ਭੈਣੀ ਸਾਹਿਬ ਮੇਲੇ ਤੇ ਗਿਆ, ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਾਹਵੇਂ ਰਾਗੀਆਂ ਦੇ ਇਕ ਪਾਸੇ ਬੈਠਣ ਦਾ ਅਵਸਰ ਮਿਲਦਾ । ਮੈਂ ਤਕਦਾ ਰਿਹਾ ਸਤਿਗੁਰੂ ਜੀ ਦੇ ਚੇਹਰੇ ਵਲ । ਵੇਖਿਆਂ ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਤਖ ਦਰਸ਼ਨ ਹੁੰਦੇ ਰਹੇ । ਪਰ ਮੇਰੇ ਅੰਦਰ ਅਜੇ ਮਨੌਤੀ ਵਾਲੀ ਗੱਲ ਨਹੀਂ ਸੀ ।

ਗੁਰਮੁਖ ਸਿੰਘ ਹੁਰਾਂ ਬੋਲਣਾ ਜਾਰੀ ਰਖਿਆ : ਦਸ ਕੁ ਸਾਲ ਹੋਣ ਨੂੰ ਨੇ ਇਕ ਦਿਨ ਮੈਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਏ । ਮੈਨੂੰ ਉਨ੍ਹਾਂ ਦੇ ਜ਼ਿੰਦਗੀ ਵਿਚ ਕੇਵਲ ਚਾਰ ਵਾਰ ਦਰਸ਼ਨ ਹੋਏ ਹਨ । ਇਹ ਚੌਥੀ ਵਾਰ ਸੀ । ਪਹਿਲਾਂ ਤਾਂ ਮੈਨੂੰ ਸ੍ਰੀ ਭੈਣੀ ਸਾਹਿਬ ਵਿਚ ਬੇਓੜਕੀਆਂ ਸੰਗਤਾਂ ਵਿਚ ਘਿਰਿਆਂ, ਚੀਨੀ ਘੋੜੀ ਤੇ ਚੜ੍ਹਿਆਂ ਦੇ ਦਰਸ਼ਨ ਹੋਏ । ਸਾਧ ਸੰਗਤ ਦੀ ਗੱਲ ਬਾਤ ਤੋਂ ਮਾਲੂਮ ਹੁੰਦਾ ਸੀ ਜਿਵੇਂ ਸਤਿਗੁਰੂ ਰਾਮ ਸਿੰਘ ਜੀ ਨੇ ਪਰਦੇਸੋਂ ਵਾਪਸੀ ਕਰ ਲਈ ਹੈ । ਦੂਜੀ ਵਾਰ ਦ੍ਰਿਸ਼ ਤਬਦੀਲ ਹੋ ਗਿਆ । ਭੈਣੀ ਸਾਹਿਬ ਵਿਚ ਹੀ ਇਕ ਮੰਜਾ ਵਿਛਿਆ ਹੋਇਆ ਹੈ । ਮੇਰੀ ਪਤਨੀ ਪ੍ਰੀਤਮ ਕੌਰ ਉਸ ਤੇ ਬੈਠੀ ਹੋਈ ਹੈ । ਕਿਸੇ ਨੇ ਉਸ ਨੂੰ ਕਿਹਾ : ਓਹੋ ਬੀਬੀ, ਤੂੰ ਕਿਉਂ ਬੈਠ ਗਈ, ਇਹ ਸਤਿਗੁਰਾਂ ਦਾ ਮੰਜਾ ਹੈ । ਕੋਲੋਂ ਹੀ ਜਿਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਪਰਗਟ ਹੋ ਗਏ । ਉਨ੍ਹਾਂ ਬਚਨ ਕੀਤਾ : ਨਾ ਭਈ, ਬੈਠਣ ਦੇ ਇਸ ਨੂੰ, ਇਹ ਮੇਰੀ ਹੀ ਧੀ ਹੈ, ਤੇ ਮੇਰੀ ਨੂੰਹ ਵੀ ਹੈ । ਇਹ ਸ਼ਬਦ ਸਤਿਗੁਰੂ ਪ੍ਰਤਾਪ ਸਿੰਘ ਜੀ ਮੈਨੂੰ ਤਦ ਕਿਹਾ ਕਰਦੇ ਸਨ, ਜਦੋਂ ਮੈਂ ਭੈਣੀ ਸਾਹਿਬ ਦਾ ਮੁਖ ਪ੍ਰਬੰਧਕ ਸਾਂ ।

ਇਹ ਦੋਵੇਂ ਦਰਸ਼ਨ ਮੈਨੂੰ ਤੜਕਸਾਰ ਹੀ ਹੋਏ ਸਨ । ਤਦੋ ਖ਼ਬਰ ਜੁ ਦਿਨ ਚੜ੍ਹੇ ਸਾਡੇ ਬੱਚੇ ਨੇ ਕਹਿਣਾ ਸ਼ੁਰੂ ਕਰ ਦਿੱਤਾ : ਅਹੁ ਸਤਿਗੁਰਾਂ ਦੀ ਮੋਟਰ ਆ ਗਈ ! ਅਹੁ ਸਤਿਗੁਰਾਂ ਦੀ ਮੋਟਰ ਆ ਗਈ ! ਮੈਨੂੰ ਇਹ ਸਪਸ਼ਟ ਹੋ ਗਿਆ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਮੇਰਾ ਭਰਮ ਦੂਰ ਕਰ ਦਿੱਤਾ ਹੈ ਤੇ ਮੈਨੂੰ ਦੱਸਿਆ ਹੈ ਕਿ ਮੇਰੇ

ਵਿਚ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਫਿਰ ਸਤਿਗੁਰੂ ਜਗਜੀਤ ਸਿੰਘ ਜੀ ਵਿਚ ਕੋਈ ਫਰਕ ਨਹੀਂ।

"ਸੱਚੇ ਪਾਤਸ਼ਾਹ (ਸਤਿਗੁਰੂ ਜਗਜੀਤ ਸਿੰਘ) ਜੀ ਨੇ ਆਉਂਦਿਆਂ ਹੀ ਮੇਰਾ ਪਤਾ ਪੁੱਛਿਆ। ਮੈਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ। ਉਤੋਤਿੱਤੀ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਮੈਂ ਧੰਨ ਧੰਨ ਹੋ ਗਿਆ। ਅਤੇ ਮੇਰੇ ਵਿਸਵਿਸੇ ਦੂਰ ਹੋ ਗਏ, ਇਹ ਗੱਲ ਦੱਸਣ ਲਈ ਹੀ ਮੈਂ ਤੁਹਾਨੂੰ ਚੇਤੇ ਕਰਦਾ ਸਾਂ ਕਿ ਤੁਸੀਂ ਆ ਗਏ।"

ਅਤੇ ਸੰਤ ਗੁਰਮੁਖ ਸਿੰਘ ਨੇ ਆਪਣੇ ਸਮੇਂ ਦੇ ਕਈ ਹਾਲਾਤ ਦੱਸੇ। ਇਸ ਤੋਂ ਪਹਿਲਾਂ ਕਿਨ੍ਹਾਂ ਪ੍ਰਬੰਧਕਾਂ ਨੇ ਗੁਰਦੁਆਰਾ ਭੈਣੀ ਸਾਹਿਬ ਦੀ ਵਾਗਡੋਰ ਸੰਭਾਲੀ ਰਖੀ, ਇਹ ਵੀ ਮੈਂ ਰੀਕਾਰਡ ਕੀਤਾ।

ਅੱਜ ਸਾਨੂੰ ਸੰਤ ਸ਼ੇਰ ਦਾ ਲੜਕਾ, ਜੁ ਪੂਰਬੀ ਕਰੀਵਾਲੇ ਦਾ ਸਰਪੰਚ ਵੀ ਹੈ, ਸ. ਸਵਰਨ ਸਿੰਘ ਨੂਰ ਨਹੀਂ ਮਿਲ ਸਕਿਆ। ਬੀਬੀ ਪ੍ਰੀਤਮ ਕੌਰ, ਜਿਸਨੇ ਸਾਡੀ ਵੀ ਖ਼ਾਤਰਦਾਰੀ ਕੀਤੀ, ਆਪਣੇ ਪਤੀ ਦੀ ਧਿਆਨ ਭਰਪੂਰ ਸੇਵਾ ਕਰ ਰਹੀ ਸੀ।

ਜਾਂ ਅਸੀਂ ਵਾਪਸੀ ਲਈ 11 ਵਜੇ ਦੇ ਕਰੀਬ ਚੱਲੇ ਤਾਂ ਸੜਕ ਉਤੇ ਖਾਲੇ ਦੇ ਨਾਲ ਨਾਲ ਮੱਝਾਂ ਲਿਜਾਂਦਾ ਸੰਤ ਜੋ ਸਿੰਘ ਧੂੰਧੇ ਦਾ ਸਪੁੱਤਰ ਸੰਤ ਗੁਰਚਰਨ ਸਿੰਘ ਮਿਲਿਆ। ਉਸ ਤੋਂ ਪਤਾ ਲਗਾ ਕਿ ਬੇਬੇ ਬੱਲੀ, ਸੰਤ ਬਿਬੇਕ ਸਿੰਘ ਕਿਰਪਾਲ ਸਿੰਘ ਨਾਰਲੀ ਵਾਲਿਆਂ ਦੀ ਭੈਣ ਸਵਰਗ ਸਿਧਾਰ ਗਈ ਹੈ, ਉਸ ਦੇ ਨਮਿਤ ਚੋਥੇ ਬਾਰੇ ਉਹਦਾ ਪਰਵਾਰ ਜੀਵਨ ਨਗਰ ਗਿਆ ਹੈ। ਬਿਬੇਕ ਸਿੰਘ ਹੁਰੀਂ ਜੀਵਨ ਨਗਰ ਹੀ ਰਹਿੰਦੇ ਹਨ।

ਨਾਰਲੀ ਪਰਵਾਰ ਦੀ ਗੁਰੂ ਘਰ ਵਿਚ ਬਹੁਤ ਅਹਿਮ ਥਾਂ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਸੰਤ ਬਿਬੇਕ ਸਿੰਘ-ਕਿਰਪਾਲ ਸਿੰਘ ਗੁਰੂ ਆਗਿਆ ਅਧੀਨ ਚਿਮੋਂ ਲਗੀ ਸੇਵਾ ਕਰਦੇ। ਅੱਜ ਕੱਲ ਸੰਤ ਕਿਰਪਾਲ ਸਿੰਘ ਦਾ ਲੜਕਾ ਸ, ਹਰਮੀਤ ਸਿੰਘ ਜੀਵਨ ਨਗਰ ਦਾ ਸਰਪੰਚ ਹੈ।

## ਠਾਕਰ ਜੀ ਨਾਲ ਦੋ ਗੱਲਾਂ

ਮੈਂ ਅਤੇ ਸੰਤ ਗੁਰਦੇਵ ਸਿੰਘ ਵੈਦ ਵਾਪਸ ਸੰਤ ਨਗਰ ਆਏ ਤਾਂ ਏਸੇ ਗਲੀ ਵਿਚ ਠਾਕੁਰ ਜੀ ਵੱਡੇ ਸੁਖਦੇਵ ਸਿੰਘ ਦੇ ਨਾਲ ਮੋਟਰ ਸਾਈਕਲ ਤੇ ਬੈਠੇ ਮਿਲ ਪਏ। ਮੈਂ ਪੁੱਛਿਆ : ਕੀ ਗੱਲ, ਬਿਨਾ ਕਾਰੋਂ ਫਿਰ ਰਹੇ ਹੋ ? ਕਾਰ ਹੈ ਨਹੀਂ ??

"ਨਹੀਂ ਜੀ, ਅੱਜ ਕੱਲ ਬੇਕਾਰ ਹੀ ਚਲ ਰਹੇ ਹਾਂ।"

"ਪਰ ਕਿਉਂ ?"

"ਕਿਉਂ ਨਾ ਦਾ ਤਾਂ ਪਤਾ ਨਹੀਂ। ਇਕ ਕਾਰ ਭੈਣੀ ਸਾਹਿਬੋਂ ਮਸਤਾਨਗੜ੍ਹ ਫੜ ਗਈ ਹੈ। ਸਾਨੂੰ ਜਦੋਂ ਲੋੜ ਪੈਂਦੀ ਹੈ, ਮੋਟਰ ਸਾਈਕਲ ਸਾਡੀ ਮਦਦ ਕਰਦਾ ਹੈ।" ਮੋਟਰ ਸਾਈਕਲ ਸਵਾਰ ਹੋਇਆਂ ਹੀ ਆਖਿਆ। ਅਤੇ ਇਹ ਵੀ ਦੱਸਿਆ : "ਸਾਡੀ ਹਾਕੀ ਟੀਮ ਦੇ ਦੋ ਲੜਕੇ ਮਿੰਨੀ ਨੈਸ਼ਨਲ ਵਿਚ ਲਏ ਗਏ ਹਨ। ਇਕ ਤਾਂ ਨੈਸ਼ਨਲ ਮਿੰਨੀ ਵਿਚ ਸਰਵੋਤਮ ਥਾਂ ਬਣਾ ਆਇਆ ਤੇ, ਦੂਜੇ ਸਿੰਘ ਨੇ ਤੀਜੀ ਥਾਂ ਹਾਸਲ

ਕੀਤੀ ਏ" ਅਤੇ ਠਾਕਰ ਜੀ ਫਫ ਫਫ ਕਰਦੇ ਅਹੁ ਗਏ-ਅਹੁ ਗਏ ਹੋ ਗਏ।

ਮੈਂ ਰਾਤ ਤਕ ਰਾਣੀਆਂ ਪਹੁੰਚ ਗਿਆ। ਲੜਕੀ ਉਪਮੇਸ਼ ਦੇ ਘਰ ਗਿਆਂ ਪਤਾ ਲਗਾ ਕਿ ਮੇਰਾ ਦਾਮਾਦ ਸ. ਬਲਬੀਰ ਸਿੰਘ ਗੜ੍ਹ ਗੰਗਾ ਜ਼ਮੀਨ ਵਾਹੁਣ ਗਿਆ ਏ।

ਏਥੇ ਹੀ ਸ਼ੀ ਰਾਮ ਸਰੂਪ ਐਕਸ ਸਰਪੰਚ ਰਾਣੀਆਂ ਮਿਲਿਆ। ਉਸ ਦੱਸਿਆ: ਮੈਂ ਦੋ ਵੇਲੇ ਮਾਲਾ ਫੇਰ ਕੇ ਸੌਂਦਾ ਹਾਂ। ਅਤੇ ਜੇ ਕਦੇ ਕਾਰੋਬਾਰ 'ਚੋਂ ਸਿਰ ਖੁਰਕਣ ਦਾ ਵਿਹਲ ਨਾ ਮਿਲੇ ਤਾਂ ਅਗਲੇ ਦਿਨ ਕੋਟਾ ਪੂਰਾ ਕਰ ਲਿਆ ਜਾਂਦਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਮੁੜ ਅਰੂਚ ਹੋ ਆ ਗਿਆ ਹਾਂ। ਮੇਰੇ ਘਰੋਂ ਸ਼੍ਰੀ ਰਾਮ ਕ੍ਰਿਸ਼ਨ ਦੀਆਂ ਫੋਟੋ ਨਿਕਲ ਗਈਆਂ ਹਨ, ਸਤਿਗੁਰਾਂ ਦੀਆਂ ਆ ਗਈਆਂ ਹਨ। ਮੇਰੀ ਰੀਝ ਇਹ ਹੈ, ਕਿਸੇ ਮੌਕੇ ਮੇਰੀ ਅਰਦਾਸ ਤੇ ਪ੍ਰਤਖ ਦਰਸ਼ਨ ਦੇਣ ਤੇ ਮੈਨੂੰ ਮੇਰੇ ਮਨ ਵਿਚਲੀ ਗੱਲ ਦੱਸਣ।

## 17 ਦਸੰਬਰ 1981, ਵੀਰਵਾਰ
## ਗੁਰਦਾਸਪੁਰ ਜੇਲ੍ਹ

### ਬਾਜਵੇ ਦੀ ਮੁਲਾਕਾਤ

ਮੈਂ ਕੱਲ ਰਾਣੀਆਂ ਤੋਂ ਤੁਰ ਬਰਨਾਲਾ-ਲੁਧਿਆਣਾ, ਜਲੰਧਰ ਥਾਣੀ ਹੋ ਕੇ ਬਟਾਲੇ ਪਹੁੰਚਾ। 4 ਵਜ ਚੁੱਕੇ ਸਨ ਲਉਢੇ ਵੇਲੇ ਦੇ। ਖਿਆਲ ਕਰਕੇ ਕਿ ਹੁਣ ਬਾਜਵੇ ਨਾਲ ਮੁਲਾਕਤ ਨਹੀਂ ਹੋ ਸਕਣੀ, ਰਾਤ ਸਾਗਰ ਪੁਰ ਚਲਾ ਗਿਆ। ਰਾਤ ਰਹਿ ਕੇ ਅੱਜ ਸਵੇਰੇ ਬਟਾਲੇ ਤੋਂ ਬਸ ਫੜ ਗੁਰਦਾਸਪੁਰ ਗਿਆ ਅਤੇ 10 ਤੋਂ 11.45 ਤਕ ਜੇਲ੍ਹ ਵਿਚ ਰਿਹਾ। ਅਤੇ ਹਰਭਜਨ ਸਿੰਘ ਬਾਜਵਾ ਨਾਲ ਗੱਲਾਂ ਬਾਤਾਂ ਕਰਦਾ-ਸੁਣਦਾ ਰਿਹਾ।

ਉਹ ਨਿਰਾਸ਼ ਤਾਂ ਨਹੀਂ ਸੀ ਪਰ ਉਸ ਦੀ ਜੇਲ ਬੰਦੀ ਦਾ ਖਾਤਮਾ ਨਹੀਂ ਸੀ ਹੋ ਰਿਹਾ। ਤਾਰੀਖ਼ਾਂ ਅਗੇ ਤੋਂ ਅਗੇ ਲੰਘਦੀਆਂ ਉਸਦੀਆਂ ਪਰੇਸ਼ਾਨੀਆਂ ਦਾ ਕਾਰਨ ਬਣ ਰਹੀਆਂ ਸਨ। ਬਾਜਵਾ ਦਾ ਬਾਰ ਬਾਰ ਕਹਿਣ ਸੀ ਕਿ ਉਹ ਜੇਲ ਤੋਂ ਖਲਾਸੀ ਪਾ ਕੇ ਜਦੋਂ ਬਾਹਰ ਆਇਆ ਨਾਮਧਾਰੀ ਇਤਿਹਾਸ ਦਾ ਫੋਟੋ ਮਿਊਜ਼ੀਅਮ ਅਵੱਸ਼ ਬਣਾਏਗਾ।

11.45 ਵਜੇ ਜਿਉਂ ਬੱਸ ਤੇ ਚੜ੍ਹਿਆ ਫਿਲੌਰ ਆ ਕੇ ਹੀ ਦਮ ਲਿਆ।

## 18 ਦਸੰਬਰ 1981, ਸ਼ੁਕਰਵਾਰ
## ਚੰਡੀਗੜ੍ਹ

ਰਾਤ ਆਪਣੇ ਸਹੁਰੇ ਪਿੰਡ ਕੰਗ ਅਰਾਈਆਂ, ਕੱਲ ਸਵੇਰੇ ਏਥੋਂ ਚੱਲ 12 ਵਜਦੇ ਨੂੰ ਚੰਡੀਗੜ੍ਹ ਪਹੁੰਚ ਗਿਆ। ਜਦੋਂ ਮੈਂ ਢਲੀ ਦੁਪਹਿਰੇ, ਪੰਜਾਬ ਬੁਕ ਸੈਂਟਰ, ਪੁਰਾਣੇ ਮਿਤਰਾਂ ਪਾਸ ਪੁੱਜਾ ਤਾਂ ਪਤਾ ਲਗਾ ਸ਼੍ਰੀ ਹੇਮਰਾਜ ਜੈਨ, ਮੈਨੇਜਰ, ਅਸਤੀਫਾ ਦੇ ਗਿਆ ਹੈ। ਕਾਮਰੇਡ ਸੁਰਜੀਤ ਖੁਰਸ਼ੀਦੀ ਮਿਲਿਆ। ਇਸ ਪਾਸ ਸ. ਲਾਭ ਸਿੰਘ ਰਾਈਆਂ, ਭੈਣੀ ਸਾਹਿਬ ਦਾ ਬੈਠਾ ਹੋਇਆ ਸੀ।

ਲਾਭ ਸਿੰਘ ਨੇ ਦੱਸਿਆ ਕਿ ਉਹਦਾ ਦਾਦਾ ਗੁਰੂ ਰਾਮ ਸਿੰਘ ਜੀ ਦਾ ਸਮਕਾਲੀ ਅਤੇ ਹਾਣ ਪਰਮਾਣ ਵੀ ਸੀ। ਗੁਰੂ ਹਰੀ ਸਿੰਘ ਜੀ ਦੇ ਸਮੇਂ ਵੀ ਉਸ ਨੂੰ ਜਿਉਂ ਦਾ ਤਿਉਂ ਗੁਰੂ ਘਰ ਨਾਲ ਪ੍ਰੇਮ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਬਾਬਾ ਦੀਦਾਰ ਸਿੰਘ ਦਾ ਬਹੁਤ ਸਤਿਕਾਰ ਅਤੇ ਖਿਆਲ ਰਖਦੇ। ਅਤੇ ਜਦੋਂ ਬਾਬਾ ਦੀਦਾਰ ਸਿੰਘ ਦੇ ਪ੍ਰਾਣ ਅੰਤ ਹੋਦੇ ਤਾਂ ਸਸਕਾਰ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਨਾਲ ਗਏ।

ਅੱਜ ਕੱਲ ਲਾਭ ਸਿੰਘ ਇਲਾਕੇ ਦੇ ਸੀ. ਪੀ. ਆਈ. ਦੇ ਪ੍ਰਮੁੱਖ ਵਰਕਰਾਂ 'ਚੋਂ ਹੈ।

ਗੱਲਬਾਤ ਕਰਦਿਆਂ ਸੁਰਜੀਤ ਖੁਰਸ਼ੀਦੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰਸੰਸਾ ਵਿਚ ਬਹੁਤ ਕੁਝ ਆਖਿਆ।

ਕਾਮਰੇਡ ਮਹਿੰਦਰ ਅਤੇ ਭੁਪਿੰਦਰ ਸਾਂਬਰ ਨਾਲ ਵੀ ਮਿਲਣ ਦਾ ਇਤਿਫਾਕ ਹੋਇਆ। ਰਾਤ ਦਾ ਨਿਵਾਸ ਮਹਿੰਦਰ ਦੇ ਸੇਵਾ ਪ੍ਰੇਮ ਵਿਚ ਹੀ ਕੀਤਾ। ਭੁਪਿੰਦਰ ਸਾਂਬਰ ਸ਼ਾਸਤਰੀ ਸੰਗੀਤ ਦਾ ਸ਼ੌਕੀਨ ਹੈ। ਜਿਸਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਲਾਸੀਕਲ ਮਿਊਜ਼ਿਕ ਬਾਰੇ ਜਤਨਾਂ ਦੀ ਸ਼ਲਾਘਾ ਕੀਤੀ।

ਅੱਜ ਜਦੋਂ ਮੈਂ ਆਪਣੇ ਧਰਮ ਬੇਟੇ ਸ. ਗੁਰਦੀਪ ਸਿੰਘ ਬੱਲ ਐਸ. ਆਈ. ਦੇ ਘਰ ਵਲੋਂ ਆ ਰਿਹਾ ਸਾਂ ਤਾਂ 20 ਸੈਕਟਰ ਦੀਆਂ ਬੱਤੀਆਂ ਲਾਗੇ ਮੋਟਰ ਸਾਈਕਲ ਤੋਂ ਉੱਤਰ ਪ੍ਰਕਾਸ਼ ਆਜ਼ਾਦ ਅਤੇ ਕਾਮਰੇਡ ਦਲਬੀਰ ਸਿੰਘ ਪੰਜਾਬੀ ਟ੍ਰਿਬਿਊਨ ਵਾਲੇ ਮਿਲੇ। ਇਨ੍ਹਾਂ ਨੂੰ ਮੇਰੇ ਨਾਮਧਾਰੀ ਸਰੂਪ ਨੇ ਹੀ ਪਛਾਣਨ ਵਿਚ ਮਦਦ ਕੀਤੀ। 10 ਮਿੰਟਾਂ ਵਿਚ ਹੀ ਜਹਾਨ ਭਰ ਦੀਆਂ ਗੱਲਾਂ ਕਰ ਲਈਆਂ।

## 19 ਦਸੰਬਰ 1981, ਸ਼ਨੀਵਾਰ
## ਨਵੀਂ ਦਿੱਲੀ

### ਚੰਡੀਗੜ੍ਹੋਂ ਚਾਲੇ

ਜਿਉਂ ਹੀ ਸਵੇਰੇ ਮੈਂ 17 ਸੈਕਟਰ ਦੇ ਬਸ ਸਟੈਂਡ ਵਲ ਵਧਿਆ, ਮੈਨੂੰ ਸ. ਗੁਰਦੇਵ ਸਿੰਘ ਮਦਾਰ, ਸ. ਕਰਨੈਲ ਸਿੰਘ ਅਤੇ ਸ. ਦਇਆ ਸਿੰਘ ਮਿਲੇ। ਇਹ ਤ੍ਰੈਵੇਂ ਬੰਦੂਕਧਾਰੀ ਬਸ ਤੇ ਚੜ੍ਹਨ ਲਈ ਭਜੇ ਜਾਂਦਿਆਂ, ਮੇਰੇ ਸਤਿਕਾਰ ਹਿਤ ਸਾਮਾਨ ਚੁੱਕਣ ਲਈ ਰੁਕੇ। ਇਹਨਾਂ ਦੱਸਿਆ ਕਿ ਸਤਿਗੁਰੂ ਜੀ ਭੈਣੀ ਸਾਹਿਬ ਪਹੁੰਚ ਰਹੇ ਹਨ, ਚਲੋ ਦਰਸ਼ਨ ਕਰਨ ਚਲੀਏ। ਪਰ ਮੈਂ ਤਾਂ ਅਗਲੇ ਪ੍ਰੋਗਰਾਮ ਅਧੀਨ ਦਿੱਲੀ ਨੂੰ ਬਸ ਫੜਨ ਵਾਲਾ ਸਾਂ।

ਬਸ ਦੁਆਰਾ 1.30 ਦਿੱਲੀ ਪਹੁੰਚ ਥ੍ਰੀ ਵੀਲ੍ਹਰ ਲੈ ਘਰ ਗਿਆ। ਘਰ ਪ੍ਰਾਹੁਣਚਾਰੀ ਦੀ ਭਰਮਾਰ ਸੀ। ਮੇਰੇ ਸਵਰਗਵਾਸੀ ਵਡੇ ਸਾਲੇ ਸ. ਹਰਬੰਸ ਸਿੰਘ ਦੀ ਪਤਨੀ ਸੁਰਜੀਤ ਕੌਰ, ਉਸਦਾ ਪੁੱਤਰ ਬਲਵਿੰਦਰ ਸਿੰਘ, ਨੂੰਹ ਰਛਪਾਲ ਕੌਰ, ਧੀ ਜਸਵੰਤ ਅਤੇ ਪੋਤਰੀ ਕੁਲਦੀਪ ਆਏ ਹੋਏ ਸਨ।

ਘਰ ਵਾਲਿਆਂ ਤੋਂ ਪਤਾ ਲਗਾ ਕਿ ਸਤਿਗੁਰੂ ਜੀ 17 ਦਸੰਬਰ ਨੂੰ ਸ਼ਾਮੀਂ ਦਿੱਲੀ ਆਏ ਸਨ। 18 ਨੂੰ ਸਵੇਰੇ ਸੰਤ ਗੁਰਬਖਸ਼ ਸਿੰਘ-ਨਰਿੰਦਰ ਸਿੰਘ-ਸੁਖਬੀਰ ਸਿੰਘ

ਖੁਰਾਣਿਆਂ ਦੇ ਘਰ ਆਸਾ ਦੀ ਵਾਰ ਦਾ ਕੀਰਤਨ ਸੀ ਅਤੇ ਸੱਚੇ ਪਾਤਸ਼ਾਹ ਜੀ ਤੇ ਸਾਧ ਸੰਗਤ ਦਾ ਲੰਗਰ ਸੀ। ਅਤੇ ਅੱਜ ਸਵੇਰੇ, ਭਾਵ 19 ਦਸੰਬਰ ਨੂੰ ਸੰਤ ਮੋਹਣ ਸਿੰਘ ਮਾਨਸਰੋਵਰ ਦੇ ਘਰ ਆਸਾ ਦੀ ਵਾਰ ਦਾ ਕੀਰਤਨ ਸੁਣ, ਪ੍ਰਸ਼ਾਦ ਪਾਣੀ ਛਕ ਕੇ ਹੀ ਸਤਿਗੁਰੂ ਜੀ ਭੈਣੀ ਸਾਹਿਬ ਲਈ ਰਵਾਨਾ ਹੋਏ। ਸੰਗਤ ਦਾ ਲੰਗਰ ਵੀ ਮੋਹਣ ਸਿੰਘ ਹੁਰਾਂ ਵਲ ਸੀ।

## 22 ਦਸੰਬਰ 1981, ਮੰਗਲਵਾਰ
## ਨਵੀਂ ਦਿੱਲੀ

### ਜਥੇਦਾਰ ਸੰਤੋਖ ਸਿੰਘ ਮਾਰੇ ਗਏ

ਸਵੇਰ ਦੇ ਅਖ਼ਬਾਰਾਂ ਨੇ ਮਨਹੂਸ ਖਬਰ ਦਿੱਤੀ ਕਿ ਜਥੇਦਾਰ ਸੰਤੋਖ ਸਿੰਘ ਨੂੰ ਰਾਤੀਂ ਕਿਸੇ ਗੋਲੀ ਮਾਰ ਦਿੱਤੀ ਹੈ। ਸਪਸ਼ਟ ਹੋ ਗਿਆ ਕਿ ਕਾਤਲ ਵੀ ਇਕ ਸਿੱਖ ਸਰਦਾਰ ਹੀ ਹੈ, ਸੋਹਣ ਸਿੰਘ ਸੰਧੂ। ਇਹ ਦਿੱਲੀ ਸਿੱਖ ਗੁਰਦੁਆਰਾ ਕਮੇਟੀ ਦਾ ਮੈਂਬਰ ਹੀ ਹੈ। ਸੰਤੋਖ ਸਿੰਘ ਨੇ ਸਰਕਾਰ ਨਾਲ ਮਿਲਵੀਂ ਪਾਲਿਸੀ ਰਖ ਕੇ, ਕੁਤਵਾਲੀ ਅਤੇ 12 ਏਕੜ ਜ਼ਮੀਨ ਆਦਿ ਲੈ ਦਿੱਤੀ। ਲੀਡਰ ਦੀ ਹੋਣੀ ਕਿਵੇਂ ਆਈ ਕਿ ਇਕ ਸਾਥੀ ਨੇ ਹੀ ਜਥੇਦਾਰ ਦਾ ਕਤਲ ਕਰ ਦਿੱਤਾ।

ਮੈਂ ਸੰਤ ਗੁਰਦੀਪ ਸਿੰਘ ਵੱਡਾ ਨੂੰ ਮਿਲਣ ਗਿਆ ਤਾਂ ਪਤਾ ਲਗਾ ਸ. ਹਰਵਿੰਦਰ ਸਿੰਘ ਐਮ. ਪੀ. ਰਾਤ ਦੇ ਭਾਰਤ ਆ ਚੁਕੇ ਹਨ, ਯੂ. ਐਨ. ਓ. ਦੀ ਪ੍ਰਤੀਨਿਧਤਾ ਕਰਕੇ। ਉਹ ਦੋ ਮਹੀਨੇ ਭਾਰਤ ਦੇ ਡੈਲੀਗੇਸ਼ਨ ਦੇ ਲੀਡਰ ਰਹੇ ਹਨ।

ਜਾਂ ਮੇਰਾ ਗੁਰਦੇਵ ਸਿੰਘ ਸਰੋਦ ਨਾਲ ਮੇਲ ਹੋਇਆ ਤਾਂ ਉਸ ਦੱਸਿਆ ਕਿ 18 ਦਸੰਬਰ ਨੂੰ ਰਾਤੀਂ ਸ. ਸੁਰਿੰਦਰ ਸਿੰਘ ਮਨਚੰਦਾ ਦੇ 11/6 ਪੂਸਾ ਰੋਡ ਨਿਵਾਸ ਵਿਚ ਇਕ ਨ੍ਰਿਤ ਦਾ ਆਯੋਜਨ ਕੀਤਾ ਗਿਆ, ਜਿਸ ਵਿਚ ਸ੍ਰੀ ਸਤਿਗੁਰੂ ਜੀ ਦਰਸ਼ਨ ਦਿੱਤੇ। ਇਹ ਸ਼ਾਨਦਾਰ ਕਲਾ ਪ੍ਰਦਰਸ਼ਨ ਪੰ: ਦੁਰਗਾ ਲਾਲ ਨੇ ਕੀਤਾ। ਗੁਰਦੇਵ ਸਿੰਘ ਦਾ ਖਿਆਲ ਸੀ ਕਿ ਇਹ ਪ੍ਰੋਗਰਾਮ ਲਾਮਿਸਾਲ ਸੀ। ਇਸਦਾ ਸਾਰਾ ਖਰਚਾ ਥੀ ਮਨਚੰਦਾ ਨੇ ਕੀਤਾ।

ਇਹ ਵੀ ਪਤਾ ਲਗਾ ਕਿ ਸ੍ਰੀ ਰਾਜਨ ਸਾਜਨ ਦੇ ਸ਼ਾਗਿਰਦ ਮੋਹਣ-ਸੁਖਦੇਵ ਹੁਰੀਂ ਦਿੱਲੀ ਆ ਗਏ ਤੇ ਧਰਮਸਾਲਾ ਵਿਚ ਰਹਿੰਦੇ ਹਨ।

### ਅਫਸੋਸ ਕਰਨ ਜਥੇਦਾਰ ਦਾ

ਜਾਂ ਮੈਂ 10 ਵਜੇ ਦੇ ਕਰੀਬ ਸ. ਹਰਵਿੰਦਰ ਸਿੰਘ ਹੁਰਾਂ ਦੇ ਘਰ ਉਸ ਨੂੰ ਮਿਲਣ ਗਿਆ ਤਾਂ ਅਗੇ 20 ਕੁ ਚੁੱਣਵੇਂ ਨਾਮਧਾਰੀਆਂ ਦਾ ਇਕ ਇਕੱਠ ਸੀ। ਇਹ ਸਾਰੇ ਗ੍ਰੇਟਰ ਕੈਲਾਸ਼ ਸ. ਸੰਤੋਖ ਸਿੰਘ ਦੇ ਘਰ ਜਾਣ ਲਈ ਇਕੱਤਰ ਸਨ। ਇਹਨਾਂ 'ਚੋਂ ਕੁਛ ਇਕ ਦੇ ਨਾਮ ਚੇਤੇ ਹਨ ਮੈਂ ਲਿਖਦਾ ਹਾਂ: ਸ. ਹਰਵਿੰਦਰ ਸਿੰਘ ਹੰਸਪਾਲ, ਸ. ਸੁਲਖਣ ਸਿੰਘ ਮੀਤ ਪ੍ਰਧਾਨ ਗੁ: ਕਮੇਟੀ, ਸ. ਸੁਰਿੰਦਰ ਸਿੰਘ ਮਨਚੰਦਾ, ਸ. ਬਲਦੇਵ

ਸਿੰਘ ਚਾਨਾ, ਸ. ਦਲਬੀਰ ਸਿੰਘ ਬਾਲੀ ਨਗਰ, ਸੰਤ ਬਲਵੰਤ ਸਿੰਘ-ਮਹਿੰਦਰ ਸਿੰਘ ਬਾਲੀ ਨਗਰ, ਸ. ਗੁਰਬਚਨ ਸਿੰਘ ਠੇਕੇਦਾਰ, ਸ. ਬਲਬੀਰ ਸਿੰਘ ਗਿਆਨੀ, ਸ. ਜੰਗ ਬਹਾਦਰ ਸਿੰਘ, ਸੰਤ ਕੁਲਦੀਪ ਸਿੰਘ ਢੱਡਾ, ਸੇਠ ਧਰਮ ਸਿੰਘ, ਸ. ਰਾਜਾ ਸਿੰਘ ਰਾਜੌਰੀ ਗਾਰਡਨ, ਸ਼੍ਰੀ ਟਿਕਾ ਜੀ, ਸੰਤ ਸੁਰਿੰਦਰ ਸਿੰਘ ਰਮੇਸ਼ ਨਗਰ, ਸ. ਦਿਆਲ ਸਿੰਘ ਮਾਹੂੰਵਾਲ, ਸ. ਸੁਖਦੇਵ ਸਿੰਘ ਬਾਲੀ ਨਗਰ, ਸੰਤ ਰਤਨ ਸਿੰਘ ਚਾਨਾ ਆਦਿ ।

## ਬਾਜਵੇ ਦੇ ਕਾਗਜ਼

ਗੱਲ ਬਾਤ ਕਰਦਿਆਂ ਹੰਸਪਾਲ ਹੋਰਾਂ ਦੱਸਿਆ ਕਿ ਸਵੇਰੇ ਸੁਰਿੰਦਰ ਸਿੰਘ ਲੁਧਿਆਣਾ ਦਾ ਫੋਨ ਆਇਆ ਹੈ ਕਿ ਬਾਜਵੇ ਦੀ ਰਿਹਾਈ ਦੇ ਕਾਗਜ਼ ਆਰਡਰ ਹੋ ਗਏ ਹਨ । ਚੀਫ਼ ਮਨਿਸਟਰ ਤੋਂ ਦਸਤਖਤ ਹੋ ਕੇ ਫਾਈਲ ਗਵਰਨਰ ਤਕ ਜਾਣ ਵਿਚ 15 ਦਿਨ ਲਗ ਗਏ ਹਨ । ਬਸ ਇਕ ਦੋ ਦਿਨਾਂ ਵਿਚ ਬਾਜਵਾ ਰਿਹਾ ਹੋ ਜਾਏਗਾ ।

ਸ. ਮਨਚੰਦਾ ਨੇ ਦੱਸਿਆ ਕਿ 19.12.81 ਨੂੰ ਸਵੇਰੇ ਸਵੇਰੇ ਹੀ ਹਵਾਈ ਜਹਾਜ਼ ਰਾਹੀਂ ਸਤਿਗੁਰ ਜੀ ਪੂਰਬੇ ਤੇ ਉਸਦੇ ਨਾਲ ਦਿੱਲੀਓਂ ਚੰਡੀਗੜ੍ਹ ਲਈ ਉਡੇ । ਸਬਬ ਨਾਲ ਓਸੇ ਜਹਾਜ਼ ਵਿਚ ਮੁੱਖ ਮੰਤਰੀ ਪੰਜਾਬ ਸ. ਦਰਬਾਰਾ ਸਿੰਘ ਵੀ ਸੀ । ਉਸ ਨਾਲ ਸਤਿਗੁਰੂ ਜੀ ਨੇ ਬਾਜਵੇ ਦੇ ਕੇਸ ਬਾਰੇ ਗਤੀਹੀਨਤਾ ਦੀ ਗੱਲ ਕੀਤੀ ਅਤੇ ਉਸਨੇ ਆਪਣੇ ਦਿਲਖ਼ੁ ਹੋਣ ਦੇ ਸੰਕੇਤ ਦਿੱਤੇ । ਰਿਹਾਈ ਦੀ ਸੰਭਾਵਨਾ ਤਾਂ ਹੈ ਹੀ ।

## ਉਦਾਸ ਸ਼ਹਿਰੀਆਂ ਦਾ ਇਕੱਠ

ਅਸੀਂ ਚਹੁੰ ਕਾਰਾਂ ਤੇ ਜਥੇਦਾਰ ਸੰਤੋਖ ਸਿੰਘ ਦੇ ਘਰ ਪਹੁੰਚੇ । 11.30 ਤਕ ਹਜ਼ਾਰ ਬਾਰਾਂ ਸੌ ਆਦਮੀ ਹੋਰ ਵੀ ਸੀ । ਜਥੇਦਾਰ ਜੀ ਦੇ ਸਰੀਰ ਦਾ ਇੰਤਜ਼ਾਰ ਹੋ ਰਿਹਾ ਸੀ । ਪ੍ਰਮੁੱਖ ਸ਼ਹਿਰੀ, ਉਦਯੋਗਪਤੀ, ਰਿਸ਼ਤੇਦਾਰ ਤੇ ਸਿਆਸੀ ਨੇੜੀਅਰ ਦੇ ਲੋਕ ਓਥੇ ਇਕੱਠੇ ਸਨ । ਫ਼ਿਜ਼ਾ ਸੋਗੀ ਸੀ । ਘਰੋਂ ਬਾਹਰ ਪਾਰਕ ਵਿਚ ਸ਼ਾਮਿਆਨਾ ਸੀ । ਲੋਕ ਏਧਰ ਓਧਰ ਖਲੋਤੇ ਹੋਏ ਸਨ । ਕੀਰਤਨਕਾਰਾਂ ਨੇ ਟੇਕ ਲਈ ਹੋਈ ਸੀ : ਮਨ ਮੇਰੇ ਸਤਿਗੁਰੂ ਕੈ ਭਾਣੈ ਚਲ ।

ਭਾਵੇਂ ਇਹ ਭਾਣਾ ਸੋਹਣ ਸਿੰਘ ਦੇ ਬੇਤਹਾਸ਼ਾ ਕ੍ਰੋਧ ਜਾਂ ਇਸ ਪਿਛਲੀ ਤਾਕਤ ਦੀ ਸਾਜ਼ਸ਼ ਨੇ ਵਰਤਾਇਆ ਪਰ ਮੌਤ ਤੋਂ ਪਿਛੋਂ ਸਤਿਗੁਰੂ ਦਾ ਭਾਣਾ ਹੀ ਹੋ ਗਿਆ । ਜਥੇਦਾਰ ਦੇ ਘਰ, ਅੰਦਰ ਮਕਾਨ ਵਿਚ, ਘਰ-ਪਰਵਾਰ ਦੀਆਂ ਇਸਤਰੀਆਂ ਬੈਠੀਆਂ ਸਨ । ਅਸੀਂ ਦੇਰ ਬਾਅਦ ਵਿਛੇ ਹੋਏ ਫ਼ਰਸ਼ ਤੇ ਬੈਠੇ । ਇਕ ਸ਼ੋਕ ਗ੍ਰਸਤ ਭੀੜ ਦਾ ਜਮਾਉ । ਪੁਲਿਸ ਵਾਲਿਆਂ ਦੀ ਕੁਛ ਤਰਤੀਬ ਸੀ ।

ਇਕ ਰੋਂਦੀ ਹੋਈ ਇਸਤਰੀ ਨੂੰ ਸੰਭਾਲ ਕੇ ਕੁਝ ਆਦਮੀ ਘਰ ਲੈ ਗਏ । 12.25 ਤੇ ਦੁਪਹਿਰੇ ਜਥੇਦਾਰ ਜੀ ਦਾ ਬਿਬਾਨ ਚੁੱਕੀ ਕੁਝ ਸੱਜਣ ਘਰ ਆਏ । ਇਕ ਹੰਗਾਮਾ ਮਚ ਗਿਆ । ਹਰ ਕੋਈ ਛੇਤੀ ਹੀ ਦੇਹ ਤਕ ਪਹੁੰਚਣਾ ਚਾਹੁੰਦਾ ਸੀ । ਸਫੇਦ ਚੱਦਰ ਨਾਲ ਵਲ੍ਹੇਟੀ ਹੋਈ ਦੇਹ ਉਤੇ ਗੇਂਦਾ, ਗੁਲਾਬ ਤੇ ਹੋਰ ਫੁਲਾਂ ਦੇ ਹਾਰ ਪੈਂਦੇ ਆਏ ਸਨ । ਨਾਮਧਾਰੀ ਦਰਬਾਰ ਵਲੋਂ ਵੀ ਹੰਸਪਾਲ ਜੀ ਨੇ ਇਕ ਫੁਲ ਹਾਰ ਭੇਟ ਕੀਤਾ ।

ਬਾਕੀ ਦੇ ਨਾਮਧਾਰੀ ਵੀ ਦੇਹ ਦਰਸ਼ਨ ਕਰ ਪਰਤ ਆਏ ।

ਇਸ ਸਰਦਾਰ ਨੇ ਸਿੱਖਾਂ ਨੂੰ ਕਾਫ਼ੀ ਤਕੜੀਆਂ ਜਾਇਦਾਦਾਂ ਗੁਰਦੁਆਰਿਆਂ ਲਈ ਲੈ ਕੇ ਦਿੱਤੀਆਂ । ਉਹ 56 ਸਾਲ ਦੀ ਉਮਰੇ ਹੀ ਗੋਲੀਆਂ ਦੱਸ਼ਾ ਅਗਲੀ ਭੇਟ ਹੋਣ ਨੂੰ ਤਿਆਰ ਸੀ । ਅੱਜ 4 ਵਜੇ ਨਿਗਮ ਬੋਧ ਘਾਟ ਤੇ ਜਥੇਦਾਰ ਦਾ ਸਸਕਾਰ ਹੋ ਜਾਵੇਗਾ । ਅਤੇ ਫਿਰ ਇਹ ਘਟਨਾ ਇਤਿਹਾਸ ਦਾ ਪਤਰਾ ਬਣ ਜਾਵੇਗੀ ।

ਨਾਮਧਾਰੀ ਸਿੰਘਾਂ ਸਲਾਹ ਕੀਤੀ ਹੈ ਕਿ ਸ਼ਾਮ ਦੇ ਦਾਹ ਸੰਸਕਾਰ ਜਲੂਸ ਵਿਚ ਸਾਰੀਆਂ ਆਬਾਦੀਆਂ 'ਚੋਂ ਜੁੜ ਬਣ ਕੇ ਸਿੰਘ ਜਲੂਸ ਵਿਚ ਸ਼ਾਮਲ ਹੋਣ । ਸਭ ਨੇ ਡਿਊਟੀਆਂ ਲੈ ਲਈਆਂ ।

ਅਸੀਂ 1.30 ਵਜੇ ਤਕ ਘਰੋ ਘਰੀ ਪਹੁੰਚ ਗਏ ।

## 23 ਦਸੰਬਰ 1981, ਬੁਧਵਾਰ
## ਨਵੀਂ ਦਿੱਲੀ

### ਚਲਿਆ ਕਾਫਲਾ ਵਰਧਾ ਨੂੰ

ਸਵੇਰ ਤਕ ਸਤਿਜੁਗ ਸੰਪਾਦਕ ਸੰਤ ਆਤਮਾ ਸਿੰਘ ਸਨਖਤਰਾ, 'ਵਰਿਆਮ' ਦੇ ਸੰਪਾਦਕ ਸ. ਜਗਦੀਸ਼ ਸਿੰਘ, 'ਨਿਰੀਖਿਅਕ' ਦੇ ਸੰਪਾਦਕ ਸੰਤ ਦਲੀਪ ਸਿੰਘ ਲੁਧਿਆਣਾ, ਦਿੱਲੀ ਪਹੁੰਚ ਗਏ । ਸੰਤ ਅਮਰ ਸਿੰਘ ਚੌੜਾ ਦੇ ਘਰ ਪ੍ਰਸ਼ਾਦ ਛਕਦਿਆਂ ਸਨਖਤਰਾ ਕਹਿ ਰਿਹਾ ਸੀ : ਮੈਂ ਤਾਂ ਹੈਰਾਨ ਸਾਂ ਕਿ ਮੈਨੂੰ ਸੱਦਿਆ ਹੀ ਕਿਉਂ ਗਿਐ । ਬੱਸ ਏਨਾ ਸੁਨੇਹਾ ਹੀ ਮਿਲਿਆ ਕਿ ਦਿੱਲੀ ਚਲੇ ਆਓ । ਸ. ਹਰਮੀਤ ਸਿੰਘ ਨੇ ਦੱਸਿਆ ਕਿ ਅੱਜ ਰਾਤੀਂ 8 ਵਜੇ ਦਕਸ਼ਨ ਐਕਸਪ੍ਰੈਸ ਦੁਆਰਾ ਸਾਡਾ ਸਫਰ ਜਾਰੀ ਹੋਵੇਗਾ ।

ਅਸੀਂ ਚਾਰੇ, ਤਿੰਨ ਸੰਪਾਦਕ ਤੇ ਚੌਥਾ ਮੈਂ, ਸਤਿਗੁਰੂ ਜੀ ਦੀ ਆਗਿਆ ਅਨੁਸਾਰ ਵਰਧਾ ਜਾ ਰਹੇ ਸਾਂ । ਏਥੇ ਸੇਠ ਰਾਮ ਕ੍ਰਿਸ਼ਨ ਬਜਾਜ ਵਲੋਂ ਗਊ ਰਖਿਆ ਹਿਤ ਸਮੇਲਨ ਬੁਲਾਇਆ ਗਿਆ ਹੈ । ਅਸੀਂ ਨਾਮਧਾਰੀ ਸਮਾਜ ਵਲੋਂ ਪ੍ਰਤੀਨਿਧਤਾ ਕਰਨ ਜਾ ਰਹੇ ਹਾਂ ।

ਸ਼ਾਮੀ 8 ਵਜੇ ਦੇ ਨੇੜੇ ਦਕਸ਼ਨ ਐਕਸਪ੍ਰੈਸ ਵਾਸਤੇ ਸਾਡੀਆਂ ਟਿਕਟਾਂ ਲਈਆਂ ਗਈਆਂ ਸਨ, ਪਰ ਰੀਜ਼ਰਵੇਸ਼ਨ ਨਹੀਂ ਹੋ ਸਕੀ । ਇਹ ਜ਼ਿਮੇਵਾਰੀ ਹਰਮੀਤ ਸਿੰਘ ਚੌੜਾ ਨਿਬਾਹ ਰਹੇ ਸਨ ।

### ਬੰਦਾ ਮੂਰਖ ਵੀ ਬਣ ਸਕਦੈ

ਇਸ ਵਾਰ ਮੈਂ ਗ਼ਲਤੀ ਇਹ ਕੀਤੀ ਕਿ ਪੂਰਬੇ ਤੋਂ ਚਹੁੰ ਸੰਪਾਦਕਾਂ ਲਈ 200/- ਮੰਗ ਲਿਆ ਪਰ ਜਦੋਂ ਅਸਾਂ ਜਗਦੀਸ਼ ਸਿੰਘ ਵਰਿਆਮ ਨੂੰ ਰਿੰਗ ਲੀਡਰ ਚੁਣਿਆਂ ਤਾਂ 200/- ਉਸਨੂੰ ਦੇ ਦਿੱਤਾ । ਅਤੇ ਉਹ ਰਕਮ ਵਿੰਹਦਿਆਂ ਕਹਿਣ ਲਗਾ : ਬੰਦੇ ਅਸੀਂ ਚਾਰ ਤੇ ਰਕਮ ਕੇਵਲ ਦੋ ਸੌ ਰੁਪਿਆ ? ਬਾਹਰ ਤਾਂ ਬਹੁਤ ਲੋੜ ਪੈਂਦੀ ਹੈ

ਪੈਸੇ ਦੀ। ਮੈਨੂੰ ਨੇਪਾਲ ਹਿੰਦੂ ਵਿਸ਼ਵ ਪਰਿਸ਼ਦ ਸਮੇਂ ਦੇ ਹੱਥ ਲਗੇ ਹੋਏ ਨੇ ! ਮੈਂ ਕਿਹਾ : ਮੈਂ ਤਾਂ ਦੋਨੋ ਪੈਸੇ ਮੰਗਦਿਆਂ ਵੀ ਗੁਨਹਗਾਰੀ ਦਾ ਅਹਿਸਾਸ ਕਰ ਰਿਹਾ ਸਾਂ, ਉਹੋ ਗੱਲ ਹੋਈ ਜਦੋਂ ਸਾਨੂੰ ਰੀਜ਼ਰਵੇਸ਼ਨ ਨਾ ਮਿਲੀ ਤੇ ਟੈਕਸੀ ਤੇ 25+25=50/- ਖੁਲ੍ਹ ਗਏ ਤਾਂ ਆਪਣੀ ਮੂਰਖਤਾ ਤੇ ਪਛਤਾਵਾ ਸੀ। ਉਂਜ ਅਸਾਂ ਸਾਰਿਆਂ ਹੀ ਦੋ-ਦੋ ਸੌ ਦਾ ਨਿਜੀ ਪ੍ਰਬੰਧ ਕੀਤਾ ਵੀ ਹੋਇਆ ਸੀ।

ਦਕਸ਼ਨ ਐਕਸਪ੍ਰੈਸ ਸਾਡੇ ਵਿੰਹਦਿਆਂ ਵਿੰਹਦਿਆਂ ਲੰਮੀ ਯਾਤਰਾ ਲਈ ਚੀਕ ਮਾਰ ਤੁਰੀ। ਅਸੀਂ ਭਲੇ ਮਾਣਸਾਂ ਵਾਂਗ ਵਾਪਸ ਪਰਤ ਆਏ ਤੇ ਰਾਤ ਦੇ 10 ਵਜੇ ਤਕ ਘਰਾਂ ਦੇ ਬਿਸਤਰ ਜਾ ਮੱਲੇ।

ਕੱਲ ਫਿਰ ਸ਼ਾਮ ਦੀ ਗੱਡੀ ਲਈ ਕੋਸ਼ਿਸ਼ ਹੋਣੀ ਸੀ। ਜਗਦੀਸ਼ ਸਿੰਘ-ਦਲੀਪ ਸਿੰਘ ਤਾਂ ਸਵੇਰੇ ਉਠ ਪਿਛਾਂਹ ਨੂੰ ਧਾਈਆਂ ਕਰਨਾ ਸੋਚ ਰਹੇ ਸਨ ਜਦੋਂ ਕਿ ਇਹੋ ਮਜਬੂਰੀ ਸਨਖਤਰਾ ਨੂੰ ਪਰੇਸ਼ਾਨ ਕਰ ਰਹੀ ਸੀ। ਮੈਂ ਤਾਂ ਭਲਾ ਆਪਣੇ ਘਰ ਹੀ ਸਾਂ।

## 24 ਦਸੰਬਰ 1981, ਵੀਰਵਾਰ
## ਨਵੀਂ ਦਿੱਲੀ ਤੋਂ ਪ੍ਰਸਥਾਨ

ਨਹਾ ਧੋ ਕੇ ਬੈਠਾ ਮੈਂ ਕੁਛ ਲਿਖ ਰਿਹਾ ਸਾਂ ਕਿ ਅਚਾਨਕ ਸ. ਹਰਮੀਤ ਸਿੰਘ ਸੰਗਦਾ-ਸੰਗਦਾ ਦਹਿਲੀਜ਼ ਲੰਘ, ਅੰਦਰ ਆ ਗਿਆ : ਕਵੀ ਜੀ, ਅੱਜ 11 ਵਜੇ ਜਿਹਲਮ ਐਕਸਪ੍ਰੈਸ ਲੈਣੀ ਹੈ। ਇਹ ਤੁਹਾਨੂੰ 9.30 ਤਕ ਭੋਪਾਲ ਪਹੁੰਚਾ ਦੇਵੇਗੀ। ਏਥੇ ਰਾਤ ਕੱਟ ਸਵੇਰੇ ਨਾਗਪੁਰ ਲਈ ਏਥੋਂ ਸੀਟਾਂ ਮਿਲ ਜਾਣਗੀਆਂ। ਭੋਪਾਲ ਸ. ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਆਪਣੇ ਭਣੇਵਿਆਂ ਨੂੰ ਫੋਨ ਕਰ ਦੇਣਗੇ, ਉਹ ਆ ਕੇ ਤੁਹਾਨੂੰ ਸਟੇਸ਼ਨੋਂ ਲੈ ਜਾਣਗੇ।

ਵੇਲਾ ਸਵੇਰੇ 7.30 ਦਾ ਹੋਵੇਗਾ। ਅਤੇ ਸ. ਹਰਮੀਤ ਸਿੰਘ ਨੇ ਸਕੂਟਰ ਦੀ ਮਦਦ ਨਾਲ ਸਾਨੂੰ ਸਭ ਨੂੰ ਲਭ ਲਭ ਨਵੇਂ ਪ੍ਰੋਗਰਾਮ ਬਾਰੇ ਸੂਚਿਤ ਕਰਨਾ ਸੀ।

ਇਕ ਵਾਰ ਫੇਰ ਟੈਕਸੀ ਕੀਤੀ ਅਤੇ 10.30 ਤਕ ਨਵੀਂ ਦਿੱਲੀ ਸਟੇਸ਼ਨ ਤੇ ਪਹੁੰਚ ਗਏ। ਏਥੇ ਫਿਰ ਜਤਨ ਕਰਦੇ-ਕਰਾਂਦਿਆਂ ਬੈਠਣ ਲਈ ਸੀਟਾਂ ਪ੍ਰਾਪਤ ਕਰ ਹੀ ਲਈਆਂ, ਰੀਜ਼ਰਵੇਸ਼ਨ ਬਿਨਾ ਬੈਠਣ ਦੇ 6/- ਸੰਬੰਧਤ ਬਾਬੂ ਨੂੰ ਮਥਾ ਟੇਕੇ, ਹਰਮੀਤ ਸਿੰਘ ਨੇ ਲਗਭਗ 1200 ਕਿ: ਮੀ: ਦੇ ਸਫ਼ਰ ਦੀਆਂ ਟਿਕਟਾਂ ਸ. ਜਗਦੀਸ਼ ਸਿੰਘ ਦੇ ਹਵਾਲੇ ਕਰ ਦਿੱਤੀਆਂ। ਅਤੇ ਨਾਲ 250/- ਵਾਪਸੀ ਟਿਕਟਾਂ ਦਾ। ਰਕਮ ਇਹ ਵੀ ਪੂਰੀ ਨਹੀਂ ਸੀ। ਪਰ ਗੁਰੂ ਆਸਰੇ ਅਸਾਂ 11.20 ਤੇ ਦਿੱਲੀ ਨੂੰ ਖ਼ੈਰਬਾਦ ਕਹਿ ਦਿੱਤੀ।

ਹੱਸਦੇ ਜਾ ਰਹੇ ਸਾਂ : ਬੁੱਧੀ ਜੀਵੀ ਤਾਂ ਸਾਰੇ ਵਰਧਾ ਨੂੰ ਜਾ ਰਹੇ ਹਨ, ਮਗਰੋਂ ਪੰਥ ਦਾ ਕੀ ਬਣੇਗਾ। ਸਾਡਾ ਸਾਰਿਆਂ ਦਾ ਇਕੱਠਿਆਂ ਇਹ ਪਹਿਲਾ ਹੀ ਸਫ਼ਰ ਸੀ।

ਦਿੱਲੀਓਂ ਚਲੀ ਜਿਹਲਮ ਐਕਸਪ੍ਰੈਸ ਮਥਰਾ, ਆਗਰਾ, ਗਵਾਲੀਅਰ, ਦਤੀਆ, ਝਾਂਸੀ, ਬੀਨਾ ਵੱਡੇ ਵੱਡੇ ਸਟੇਸ਼ਨਾਂ ਤੇ ਰੁਕਦੀ 9.30 ਦੀ ਥਾਂ 10.15 ਵਜੇ ਰਾਤੀਂ ਭੋਪਾਲ ਜਾ ਰੁਕੀ।

ਅਗੇ ਸਾਡੇ ਸੁਆਗਤ ਲਈ, ਸ. ਸਤਿੰਦਰਪਾਲ ਸਿੰਘ-ਇੰਦਰਜੀਤ ਸਿੰਘ ਪਲੇਟ ਫਾਰਮ ਤੇ ਖਲੋਤੇ ਹੋਏ ਸਨ। ਅਸੀਂ ਬੇਫ਼ਿਕਰ ਹੋ ਗਏ। 705 ਕਿਲੋਮੀਟਰ ਸਫ਼ਰ ਅਸਾਂ ਮਾਰ ਲਿਆ ਸੀ।

ਪਿਛਲੇ ਦਿਨੀਂ ਮੈਂ ਹਰਿਆਣਾ ਅਤੇ ਪੰਜਾਬ ਦਾ ਸਫਰ ਕੀਤਾ ਸੀ। ਮੇਰਾ ਰਸਤਾ ਕੁਝ ਇੰਜ ਦਾ ਸੀ : ਦਿੱਲੀਓਂ ਅੰਬਾਲਾ (ਹਰਿਆਣਾ), ਪਟਿਆਲਾ, ਸੰਗਰੂਰ, ਬਰਨਾਲਾ, ਤਪਾ, ਬਠਿੰਡਾ (ਪੰਜਾਬ), ਦੱਬ ਵਾਲੀ, ਜੀਵਨ ਨਗਰ, ਕਰੀ ਵਾਲਾ, ਰਾਣੀਆਂ, ਸਰਸਾ (ਹਰਿਆਣਾ) ਮਾਨਸਾ, ਬਰਨਾਲਾ, ਲੁਧਿਆਣਾ, ਜਲੰਧਰ, ਬਟਾਲਾ, ਗੁਰਦਾਸਪੁਰ, ਫਿਲੌਰ (ਪੰਜਾਬ) ਚੰਡੀਗੜ੍ਹ, ਅੰਬਾਲਾ ਅਤੇ ਦਿੱਲੀ। ਪੰਜਾਬ ਵਿਚ ਕਣਕ ਦੇ ਖੇਤ ਜੰਮੇ ਹੋਏ ਸਨ, ਸਰ੍ਹੋਂ ਫੁੱਲੀ ਹੋਈ, ਕਮਾਦ ਨਿਸਰਣ ਲਈ ਤਿਆਰ। ਲੋੜ ਅਨੁਸਾਰ ਪਸ਼ੂਆਂ ਲਈ ਪੱਠੇ। ਮੰਡੀਆਂ ਵਿਚ ਝੋਨੇ ਦੀਆਂ ਬੋਰੀਆਂ ਦੀਆਂ ਅਣਕੱਜੀਆਂ ਧਾਂਕਾਂ, ਇਹੋ ਹਾਲ ਸਟੋਰਾਂ ਦਾ। ਭਾਵ ਹਰ ਤਰਫ ਫਸਲ ਦੀ ਭਰਪੂਰਤਾ ਨਜ਼ਰ ਆ ਰਹੀ ਸੀ।

ਅੱਜ ਦੇ ਸਫਰ ਵਿਚ ਵੀ ਰੇਲ ਤੇ ਬੈਠਿਆਂ ਜਿਥੋਂ ਤਕ ਨਜ਼ਰ ਜਾਂਦੀ ਸੀ ਉਪਜਾਊ ਇਲਾਕਿਆਂ ਵਿਚ ਸਰਸੋਂ ਦਾ ਪੀਲੇ ਫੁੱਲਾਂ ਦਾ ਸਮੁੰਦਰ ਲਹਿਰਦਾ ਦਿੱਸਦਾ ਸੀ। ਕੁਛ ਇਲਾਕਿਆਂ ਵਿਚ ਕਮਾਦ, ਕਣਕ ਅਤੇ ਅਰਹਰ ਦੇ ਖੇਤ। ਜੇ ਦੇਸ਼ ਵਿਚ ਸੁਖ ਰਹੇ ਤਾਂ ਅੰਨ ਧਨ ਦੀ ਭਰਪੂਰਤਾ ਹੀ ਹੋਣੀ ਚਾਹੀਦੀ ਹੈ।

ਰਾਤੀਂ ਅਸੀਂ 193 ਸਿੰਧੀ ਕਾਲੋਨੀ ਵਿਚ ਪਹੁੰਚ ਗਏ। ਜਿਥੇ ਸ. ਅਤਿੰਦਰਪਾਲ ਸਿੰਘ-ਬੀਬੀ ਸਤਪਾਲ (ਡਾ: ਰੰ:) ਅਤੇ ਸ. ਇੰਦਰਜੀਤ ਸਿੰਘ ਹੋਰਾਂ ਸੇਵਾ ਸਤਿਕਾਰ ਦੀ ਕਸਰ ਨਾ ਰਹਿਣ ਦਿੱਤੀ। ਵਧੀਆ ਲੰਗਰ ਤਿਆਰ ਹੋਏ ਅਤੇ ਉਡੀਕਦਿਆਂ ਬਿਸਤਰਿਆਂ ਵਿਚ 12.12 ਰਾਤ ਤਕ ਜਾ ਵੜੇ।

## 25 ਦਸੰਬਰ 1981, ਸ਼ੁਕਰਵਾਰ
## ਦੇਂਡ ਪੁਰ ਪਹੁੰਚ

ਭੋਪਾਲ ਤੋਂ ਦਿਨੇ 9 ਵਜੇ ਦਕਸ਼ਣ ਐਕਸਪ੍ਰੈਸ ਫੜੀ। ਪਰ ਇਹ ਸਾਰੀ ਕਿਰਪਾ ਅਤਿੰਦਰਪਾਲ ਤੇ ਇੰਦਰਜੀਤ ਭਰਾਵਾਂ ਦੀ ਸੀ। ਸੀਟਾਂ ਰੀਜ਼ਰਵ ਹੋ ਗਈਆਂ ਅਤੇ ਅਸੀਂ ਸਾਰੇ ਹਸਦੇ ਹਸਾਂਦੇ ਸ਼ਾਮੀ 5.30 ਵਜੇ ਨਾਗਪੁਰ ਜਾ ਅੱਪੜੇ, ਅੱਜ ਸਾਡੇ ਹਸਾਣ ਵਾਲਾ ਸੂਤਰ ਵਾਕ ਸੀ : ਚਾਰ ਗਊਆਂ ਪੰਜਾਬ 'ਚੋਂ' ਵਰਧਾ ਦੇ ਗੌ ਸੇਵਾ ਸਮੇਲਨ ਨੂੰ ਜਾ ਰਹੀਆਂ ਹਨ। ਇਹ ਘਾੜਤ 'ਵਰਿਆਮ' ਸੰਪਾਦਕ ਨੇ ਕੱਲ੍ਹ ਰਾਤੀਂ ਖਾਣੇ ਦੇ ਵਕਤ ਘੜੀ। ਭਲੇਮਾਣਸ ਆਦਮੀ ਗਊ ਦੇ ਹੀ ਪ੍ਰਤੀਕ ਹੁੰਦੇ ਹਨ ਜਾਂ ਗਊ ਉਨ੍ਹਾਂ ਦੀ ਪ੍ਰਤੀਕ।

ਦੇਸ਼ ਦੇ ਵੱਖ ਵੱਖ ਉਪਜਾਊ, ਪਥਰੀਲੇ, ਘਣ ਜੰਗਲੀ ਇਲਾਕਿਆਂ ਨੂੰ ਲੰਘਦੇ ਅਸੀਂ ਨਾਗਪੁਰ ਜਾ ਉਤਰੇ। ਖਿਆਲ ਸੀ ਰਾਤ ਨਾਗਪੁਰ (ਮੱਧ ਪ੍ਰਦੇਸ਼) ਆਰਾਮ ਨਾਲ ਕੱਟ ਕੱਲ੍ਹ ਸਵੇਰੇ ਵਰਧਾ ਸਮੇਲਨ ਸਮੇਂ ਪਹੁੰਚ ਜਾਵਾਂਗੇ। ਪ੍ਰਬੰਧ ਵਜੋਂ ਸ. ਅਤਿੰਦਰ-ਪਾਲ ਸਿੰਘ ਨੇ ਸਾਨੂੰ ਸ. ਗੁਰਬਖਸ਼ ਸਿੰਘ ਨਾਗਪੁਰ ਦਾ ਪਤਾ ਲਿਖਾਇਆ। ਸ. ਸੇਵਾ

ਸਿੰਘ ਦਿੱਲੀ ਭਣੇਵਿਆਂ ਨੂੰ ਫੋਨ ਤੇ ਫੋਨ ਖੜਕਾਂਦਾ ਰਿਹਾ। ਅਸੀਂ ਹਸ ਰਹੇ ਸਾਂ: ਚਾਰ ਗਊਆਂ ਆ ਰਹੀਆਂ ਹਨ, ਇਹਨਾਂ ਨੂੰ ਦਾਣਾ ਪੱਠਾ ਧਿਆਨ ਨਾਲ ਪਾਣਾ, ਗੁਰੂ ਕੀਆਂ ਗਊਆਂ ਹਨ।

ਪਰ ਜਾਂ ਅਸੀਂ ਨਾਗਪੁਰ ਉਤਰ ਕੇ, ਸਟੇਸ਼ਨ ਤੋਂ ਸ: ਗੁਰਬਖਸ਼ ਸਿੰਘ ਹੁਰਾਂ ਨੂੰ ਫੋਨ ਕੀਤਾ ਤਾਂ ਉਨ੍ਹਾਂ ਦਾ ਲੜਕਾ ਬੋਲ ਰਿਹਾ ਸੀ: ਮੰਮੀ ਡੈਡੀ ਦਿੱਲੀ ਜਾ ਰਹੇ ਹਨ। ਘਰ ਵਿਚ ਮੈਂ ਇਕਲਾ ਹਾਂ, ਤੁਸੀਂ ਆ ਜਾਓ ਰਾਤ ਕੱਟ ਲਵਾਂਗੇ। ਪਿਛਲੇ ਸੇਵਾ ਸਤਿਕਾਰ ਦਾ ਮਤਾਂ ਕਿਤੇ ਮੁੱਲ ਗੁਆਚ ਜਾਇ ਰਾਤ ਪਵਨਾਰ ਹੀ ਪਹੁੰਚਣ ਦੀ ਸੋਚੀ।

ਰਾਤ 8 ਵਜੇ ਦੀ ਇਕ ਟ੍ਰੇਨ ਪਕੜੀ ਅਤੇ 9.15 ਵਜੇ ਅਸੀਂ ਵਰਧਾ ਜਾ ਉਤਰੇ।

ਮਹਿੰਗੇ ਰਿਕਸ਼ੇ, ਉਸ ਤੋਂ ਵੀ ਮਹਿੰਗੇ ਹੋਟਲ ਤੇ ਉਤੋਂ ਠੰਢੀ ਰਾਤ (ਭਾਵੇਂ ਇਹ ਇਲਾਕਾ ਕਾਫ਼ੀ ਗਰਮ ਹੈ। ਅਸਾਂ ਕੋਟ ਸਵੈਟਰ ਲਾਹ ਰਖੇ ਸਨ, ਪਰ ਰਾਤ ਕਾਫ਼ੀ ਸਰਦੀ ਅਨੁਭਵ ਹੋਈ) ਪਵਨਾਰ ਆਸ਼ਰਮ ਨੂੰ ਫੋਨ ਕਰ ਰਾਤੀਂ ਰਿਕਸ਼ੇ ਲੈ, ਵਰਧਾ ਤੋਂ 5 ਕਿਲੋਮੀਟਰ ਤੇ ਰਾਤੀਂ ਦੱਤ ਪੁਰ ਜਾ ਡੇਰੇ ਲਾਏ, ਜਿਥੇ ਗੋ ਸੇਵਾ ਆਸ਼ਰਮ ਵਾਲਿਆਂ ਇਕ ਕੇਂਦ੍ਰ-ਆਸ਼ਰਮ ਦੇ ਹਾਲ ਵਿਚ ਥੱਲੇ ਪਰਾਲੀ ਉਪਰ ਦਰੀਆਂ ਵਿਛਾ ਕੇ ਪ੍ਰਤੀਨਿਧਾਂ ਨੂੰ ਆਪਣੇ ਬਿਸਤਰੇ ਖੋਲ੍ਹ ਕੇ ਸੌਣ ਦਾ ਵਧੀਆ ਪ੍ਰਬੰਧ ਕੀਤਾ ਹੋਇਆ ਸੀ।

ਏਥੋਂ ਦੇ ਪ੍ਰਬੰਧਕਾਂ ਨੇ, ਸਭ ਤਰ੍ਹਾਂ ਦੀ ਸਥਿਤੀ ਸਮਝਾ ਕੇ 11 ਵਜੇ ਸੌਣ ਲਈ ਵਿਹਲੇ ਕਰ ਦਿੱਤਾ। ਇਕ ਨੌਜਵਾਨ ਸ੍ਰੀ ਦੇਊ ਜੁ ਤਾਲੀਮ ਵਲੋਂ ਬੀ. ਈ. ਸੀ, ਸ੍ਰੀ ਗੁਰੂ ਤੇਗ ਬਹਾਦੁਰ ਜੀ ਦੇ ਇਕ ਸ਼ਬਦ ਨੂੰ ਮਸਤੀ ਭਰੇ ਰਉਂ ਵਿਚ ਗਾਕੇ ਸਾਡੇ ਸੁਪਨਿਆਂ ਨੂੰ ਰੰਗਤ ਦੇ ਦਿੱਤੀ। ਮਿਲਵਰਤਣੀ, ਸੇਵਕ, ਚੇਤੰਨ ਅਤੇ ਰੱਬੀ ਇਸ਼ਕ ਨਾਲ ਲਬਰੇਜ਼ ਨੌਜੁਆਨ ਸਵਾਮੀ ਵਿਵੇਕਾਨੰਦ ਦੀ ਜਵਾਨੀ ਯਾਦ ਕਰਵਾ ਰਿਹਾ ਸੀ।

## 26 ਦਸੰਬਰ 1981, ਸ਼ਨੀਵਾਰ
### ਪਵਨਾਰ ਆਸ਼ਰਮ

ਪਵਨਾਰ ਆਸ਼ਰਮ ਤਕ ਪਹੁੰਚਦਿਆਂ ਸੰਮੇਲਨ ਦਾ ਇਕ ਦਿਨ ਗੁਜ਼ਰ ਚੁੱਕਾ ਸੀ। ਇਸ ਦਿਨ ਗੋ ਰਖਿਆ ਸੰਮੇਲਨ ਦਾ ਉਦਘਾਟਨ, ਦੇਸ਼ ਦੇ ਸਾਬਕਾ, ਵਿਓ ਬ੍ਰਿਧ ਨੇਤਾ, ਬਜ਼ੁਰਗ ਦੇਸ਼ ਭਗਤ ਖਾਨ ਅਬਦੁਲ ਗ਼ੁਫ਼ਾਰ ਖਾਂ ਗਾਂਧੀ ਨੇ ਕੀਤਾ ਸੀ। ਚੰਗਾ ਹੁੰਦਾ ਅਸੀਂ ਇਸ ਮਹਾਂ ਭਾਗ ਨੂੰ ਆਪਣੀ ਅਖੀਂ ਵੇਖ ਸਕਦੇ, ਪਰ ਸਾਥੋਂ ਪਹੁੰਚਿਆ ਹੀ ਨਹੀਂ ਗਿਆ, ਬੇਬਸ ਸਾਂ।

ਪਵਨਾਰ ਆਸ਼ਰਮ ਵਰਧਾ ਤੋਂ 10 ਕਿਲੋਮੀਟਰ ਤੇ ਦੱਤ ਪੁਰ ਤੋਂ 5 ਕਿਲੋਮੀਟਰ ਦੇ ਫਾਸਲੇ ਤੇ ਧਾਮ (ਪਥਰੀਲੀ ਧਰਤੀ ਤੇ ਵਗਦੀ) ਨਦੀ ਦੇ ਉਤਰੀ ਕਿਨਾਰੇ ਉਤੇ ਸਥਿਤ ਹੈ। ਏਥੇ ਹੀ ਰਾਸ਼ਟਰੀ ਸੰਤ ਵਿਨੋਬਾ ਭਾਵੇ ਦਾ ਨਿਵਾਸ ਹੈ। ਆਸ਼ਰਮ ਦੇ ਨਾਲ ਹੀ ਨਦੀ ਵਿਚ ਮਹਾਤਮਾ ਗਾਂਧੀ ਦੀਆਂ ਅਸਥੀਆਂ ਪਰਵਾਹੁਣ ਦੀ ਯਾਦ ਉਸਰੀ ਹੋਈ ਤੇ ਇਕ ਛਤਰਦਾਰ ਸਤੰਭ ਬਣਾ ਕੇ 'ਬਾਪੂ' ਜੀ ਦੇ ਵਿਚਾਰ ਅੰਕਿਤ

ਕੀਤੇ ਗਏ ਹਨ ।

ਸਾਦਾ, ਸਾਫ਼ ਤੇ ਆਸ਼ਰਮਨੁਮਾ ਸਥਾਨ ਵਿਚ, ਸ਼ਾਮਿਆਨਾ ਹਾਲ ਵਿਚ ਮੰਚ ਉਤੇ ਵਕਤਿਆਂ ਅਤੇ ਸਾਹਮਣੇ ਸ਼ਰੋਤਿਆਂ ਲਈ ਸਥਾਨ ਸੀ । ਦੇਸ਼ ਦੇ ਲਗਭਗ ਸਾਰੇ ਹੀ ਪ੍ਰਾਂਤਾਂ ਤੋਂ ਸਰਵੰਦੇ ਸੇਵਕ ਪਹੁੰਚੇ ਹੋਏ ਸਨ । ਆਦਮੀ ਇਸਤਰੀਆਂ ਦੋ ਸੌ ਤੋਂ ਜ਼ਰਾ ਵਧੀਕ ਸਨ । ਕੁਝ ਆਦਮੀ ਕੱਲ ਹੀ ਚਲੇ ਗਏ ਸਨ ।

ਇਹ ਲੋਕ ਸਾਧੂ ਸੁਭਾਵੀ, ਈਸ਼ਵਰ ਪ੍ਰੇਮੀ ਤੇ ਸਾਤਵਿਕ ਸੋਚਣੀ ਦੇ ਸੁਆਮੀ ਹਨ । ਸਭ ਤੋਂ ਪਹਿਲਾਂ ਸਾਨੂੰ ਸ੍ਰੀ ਰਾਮਕਿਸ਼ਨ ਬਜਾਜ ਮਿਲੇ ਜਿਨ੍ਹਾਂ ਨੇ ਸਤਿਗੁਰੂ ਜੀ ਨੂੰ ਆਪਣੇ ਪ੍ਰਤੀਨਿਧ ਭੇਜਣ ਲਈ ਬਿਨੈ ਕੀਤੀ ਸੀ । ਬਹੁਤ ਖੁਸ਼ ਹੋਏ ਅਸਾਂ ਚਹੁੰਆਂ ਨੂੰ ਵੇਖ ਕੇ । ਵੱਖ ਵੱਖ ਪ੍ਰਾਂਤਾਂ ਦੇ ਨੁਮਾਂਇੰਦਗੇ ਰਾਜ ਸਰਕਾਰਾਂ ਦੀ, ਗਊ ਭਗਤਾਂ ਦੀ ਅਤੇ ਗਊ ਹਤਿਆਰਿਆਂ ਦੀ ਸਥਿਤੀ ਤੇ ਵਿਚਾਰ ਦੇ ਲੈ ਰਹੇ ਸਨ । ਦੂਜੇ ਸੈਸ਼ਨ ਵਿਚ ਮੈਨੂੰ ਵੀ ਕੁਝ ਕਹਿਣ ਲਈ ਆਖਿਆ ਗਿਆ ।

ਅਸਾਂ ਆਪਣੇ ਗਰੁੱਪ ਦਾ ਲੀਡਰ ਜਗਦੀਸ਼ ਸਿੰਘ ਨੂੰ ਮਨੋਨੀਤ ਕੀਤਾ ਹੋਇਆ ਸੀ । ਉਸਦੇ ਆਦੇਸ਼ ਅਨੁਸਾਰ ਮੈਂ 15 ਕੁ ਮਿੰਟ ਹਿੰਦੀ ਵਿਚ ਆਪਣੇ ਵਿਚਾਰ ਵਿਅਕਤ ਕੀਤੇ । ਨਾਮਧਾਰੀ ਸਮਾਜ ਅਤੇ ਸਤਿਗੁਰੂ ਜੀ ਦਾ ਗਊਆਂ ਪ੍ਰਤੀ ਸੇਵਾ-ਧਿਆਨ ਤੇ ਪ੍ਰੇਮ ਸੰਬੰਧ ਬਿਆਨ ਕੀਤਾ । ਭਾਵੇਂ ਮੈਂ ਅਸਲੋਂ ਹੀ ਪਹਿਲੀ ਵਾਰ ਹਿੰਦੀ ਵਿਚ ਬੋਲਿਆ ਪਰ ਸਰੋਤਿਆਂ ਨੇ ਵਾਹਵਾ ਹੀ ਸਲਾਹਿਆ । (ਬਾਕੀ ਕੁਝ ਲਿਖਿਆ ਨਹੀਂ ਗਿਆ, ਅਟਿਕ ਹਾਲਤ ਹੋਣ ਕਰਕੇ) ।

## 27 ਦਸੰਬਰ 1981, ਐਤਵਾਰ
## ਸਫ਼ਰ ਦਿੱਲੀ ਨੂੰ

ਅੱਜ ਦੀ ਇਕੋ ਗੱਲ ਲਿਖਣ ਵਾਲੀ ਯਾਦ ਹੈ । ਅਸਾਂ ਚਹੁੰ ਸੰਪਾਦਕਾਂ (ਮੈਂ ਸਾਬਕਾ) ਨੇ ਅੱਜ ਵਾਪਸੀ ਕਰਨੀ ਸੀ, ਜਦੋਂ ਅਸੀਂ ਮੇਨ ਸੜਕ ਤੇ ਆਏ ਅਤੇ ਸਾਮਾਨ ਧਰ ਕੇ ਬਸ ਦੀ ਉਡੀਕ ਕਰਨ ਲਗੇ । ਸ. ਜਗਦੀਸ਼ ਸਿੰਘ ਨੇ ਜਿਵੇਂ ਭਰੇ ਹੋਏ ਮਨ ਨਾਲ ਕਿਹਾ : ਸਾਨੂੰ ਕਾਰ ਚਾਹੀਦੀ ਸੀ । ਚਾਰ ਜਣੇ ਠਚਕਲੇ ਆਏ ਸਾਂ ਤਾਂ ਏਸੇ ਤਰ੍ਹਾਂ ਜਾਣਾ ਹੈ । ਤਦੋ ਖ਼ਬਰ ਜੇ ਇਕ ਕਾਰ ਸਾਡੇ ਕੋਲ ਆਈ : ਚਲੋ, ਨਾਗਪੁਰ ਚਲਣਾ ਜੇ ? "ਹਾਂ ਜੀ, ਜਾਣਾ ਤਾਂ ਹੈ । ਕੀ ਲਓਗੇ ?" "ਕੇਵਲ ਬੱਸ ਦਾ ਕਰਾਇਆ ।" ਅਸਾਂ ਸਮਝਿਆ ਸਤਿਗੁਰੂ ਜਗਜੀਤ ਸਿੰਘ ਜੀ ਕਿਤੇ ਨੇੜੇ ਹੀ ਸਨ, ਜਗਦੀਸ਼ ਸਿੰਘ ਦੀ ਪੁਕਾਰ ਝੱਟ ਸੁਣੀ ਗਈ ਹੈ ।

ਕਿੰਨਾ ਚਿਰ ਕਾਰ ਵਿਚ ਜਾਂਦਿਆਂ ਇਸ ਆਨੰਦ ਨਾਲ ਅਭਿਭੂਤ ਰਹੇ ।

ਅਜੇ ਨਾਗਪੁਰ (ਮੱਧ ਪ੍ਰਦੇਸ਼) ਕੁਝ ਦੂਰ ਹੀ ਸੀ ਕਿ ਜਗਦੀਸ਼ ਸਿੰਘ ਅਗਲੀ ਚਿੰਤਾ ਕਰਨ ਲਗਾ । ਮਗਰੋਂ ਤਾਂ ਆ ਗਏ ਹਾਂ, ਅਗੇ ਰੇਲ ਦੇ ਧੱਕੇ ਧੋੜੇ ਖਾਣੇ ਪੈਣਗੇ । ਮੈਂ ਹੀ ਬੋਲ ਪਿਆ : ਜਗਦੀਸ਼ ਸਿੰਘ ! ਜਿੰਨ੍ਹੇ ਅਗੇ ਤੇਰੀ ਆਵਾਜ਼ ਸੁਣਦੇ ਸਾਰ ਕਾਰ ਭੇਜ ਦਿੱਤੀ ਹੈ ਉਹ ਨਾਗਪੁਰ ਵੀ ਪ੍ਰਬੰਧ ਕਰ ਦੇਵੇਗਾ ।

ਅਤੇ ਜਦੋਂ ਅਸੀਂ ਨਾਗਪੁਰ ਗਏ । ਸਟੇਸ਼ਨ ਵੜਦਿਆਂ ਹੀ ਅਸੀਂ ਸਟੇਸ਼ਨ

ਮਾਸਟਰ ਨੂੰ ਜਾ ਮਿਲੇ। ਉਹ ਤਾਂ ਜਿਵੇਂ ਮੁਠਿਆ ਹੀ ਗਿਆ। ਕਹੇ : ਧੰਨ ਭਾਗ ਜੀ, ਆਓ, ਟਿਕਟ ਦੇਦੀਏ ਬਣਾ ਕੇ ਸਣੇ ਸੌਣ ਵਾਲੀਆਂ ਸੀਟਾਂ ਦੇ। ਬੰਦੇ ਨੂੰ ਕਿਤੇ ਨਾਮਧਾਰੀਆਂ ਦੀ ਸੰਗਤ ਸੀ, ਸਾਡੇ ਨਾਲ ਲੰਮਾ ਚਿਰ ਗੱਲਬਾਤ ਵੀ ਅਪਣਿਆਂ ਵਾਂਗ ਕਰਦਾ ਰਿਹਾ ਅਤੇ ਸਾਡੀਆਂ ਟਿਕਟਾਂ ਵੀ ਧੁਰ ਦਿੱਲੀ ਤਕ ਬਣ ਗਈਆਂ।

ਅਸੀਂ ਸਾਰਾ ਰਾਹ ਸਤਿਗੁਰੂ ਜੀ ਦੀ ਇਸ ਪ੍ਰਤੱਖ ਸ਼ਕਤੀ ਦਾ ਜ਼ਿਕਰ ਕਰਦੇ ਆਏ।

## 29 ਦਸੰਬਰ 1981, ਮੰਗਲਵਾਰ
## ਨਵੀਂ ਦਿੱਲੀ

ਦੈਵੀ ਸੰਜੋਗ, ਸਵੇਰੇ 9.30 ਵਜੇ ਟੈਗੋਰ ਗਾਰਡਨ ਦੇ ਬਸ ਸਟਾਪ ਤੇ ਮੇਰਾ ਅਤੇ ਜਗਦੀਸ਼ ਸਿੰਘ 'ਵਰਿਆਮ' ਦਾ ਮੇਲ ਹੋ ਗਿਆ। ਉਹ ਮੈਨੂੰ ਮਿਲਣ ਆ ਰਿਹਾ ਸੀ ਮੈਂ ਸਤਿਗੁਰਾਂ ਦੇ ਦਰਸ਼ਨਾਂ ਨੂੰ ਜਾ ਰਿਹਾ ਸਾਂ। ਦੋਵੇਂ ਇਕੱਠੇ ਹੀ ਅਸੀਂ 10.30 ਵਜੇ 1/6B ਪੂਸਾ ਰੋਡ ਬਸ ਫੜ ਕੇ ਜਾ ਉਤਰੇ। ਏਥੋਂ ਮਾਲੂਮ ਹੋਇਆ ਕਿ ਸ੍ਰੀ ਸਤਿਗੁਰੂ ਜੀ ਤਾਂ ਡਾ: ਐਚ. ਐਲ. ਆਨੰਦ ਦੇ ਹਸਪਤਾਲ, ਕੰਨ ਵਿਚ ਹੁੰਦੀ ਖਾਰਸ਼ ਦਾ ਕਾਰਨ ਜਾਣਨ ਗਏ ਹਨ।

ਜਾਂ ਅਸੀਂ ਹਜ਼ੂਰ ਦੇ ਡੇਰੇ 'ਬਲਿੱਸ' (ਆਨੰਦ) ਵਿਚ ਮਨਚੰਦਾ ਦੇ ਘਰ ਗਏ ਤਾਂ ਏਥੇ ਸਾਨੂੰ ਸ. ਸੇਵਾ ਸਿੰਘ ਬੀਬੀ ਪਵਨਜੀਤ, ਇਹਨਾਂ ਦਾ ਲੜਕਾ ਭੁਪਿੰਦਰ ਸਿੰਘ, ਭਣੇਵਾਂ ਮਨਮੋਹਣ ਸਿੰਘ ਤੇ ਇਹਨਾਂ ਦੇ ਨਾਗਪੁਰੀਏ ਸੰਬੰਧੀ ਸ. ਗੁਰਬਖਸ਼ ਸਿੰਘ ਤੇ ਇਹਦਾ ਜੁਆਈ ਸ. ਸੁਰਿੰਦਰ ਸਿੰਘ ਮਿਲੇ। ਲੰਗਰ ਆਦਿ ਦੀ ਤਿਆਰੀ ਹੋ ਰਹੀ ਸੀ।

### ਸਨੇਹ ਨਾਲ ਉਪਦੇਸ਼

ਹੋਰ 10 ਮਿੰਟ ਤਕ ਸਤਿਗੁਰੂ ਜੀ ਦੀ ਲੰਮੀ ਗੱਡੀ P.J.Q-1, ਚਿੱਟੀ ਝੰਡੀ ਨਾਲ ਗੈਰੇਜਾਂ ਮੂਹਰੇ ਆਣ ਰੁਕੀ। ਸੱਚੇ ਪਾਤਸ਼ਾਹ 5-7 ਮਿੰਟ ਗੱਡੀ 'ਚੋਂ ਨਾ ਉਤਰੇ। ਅਗੇ ਵਧ ਕੇ ਮੈਂ ਤਾਕੀ ਖੋਲੀ ਤਾਂ ਸਤਿਗੁਰੂ ਜੀ ਸੇਠ ਤਰਲੋਕ ਸਿੰਘ ਹੁਰਾਂ ਨਾਲ ਬਚਨ ਕਰਦੇ ਜਾਪੇ। ਉਤਰਨ ਲਗੇ ਤਾਂ ਮੈਂ ਨਮਸਕਾਰ ਕੀਤੀ, ਜਗਦੀਸ਼ ਸਿੰਘ ਨੇ ਵੀ ਮੱਥਾ ਟੇਕਿਆ। ਫਿਰ ਸ. ਸੇਵਾ ਸਿੰਘ ਪਰਵਾਰ ਤੇ ਸੰਬੰਧੀਆਂ ਅਤੇ ਹੋਰ ਉਡੀਕਦੇ ਸਿੱਖਾਂ ਨੇ ਭੇਟਾ ਧਰ ਧਰ ਨਮਨ ਕੀਤਾ। ਸੇਵਾ ਸਿੰਘ ਹੁਰਾਂ ਨੇ ਆਪਣੇ ਕੁੜਮ ਨਾਗਪੁਰੀਏ ਬਾਰੇ ਜਾਣੂੰ ਕਰਵਾਇਆ। ਸਤਿਗੁਰਾਂ ਦੱਸਿਆ ਕਿ ਆਪ ਜੀ ਜੋਗਿੰਦਰ ਸਿੰਘ ਘਰ ਨਾਗਪੁਰ ਗਏ ਸਨ।

ਸਤਿਗੁਰੂ ਜੀ ਨੇ ਸਹੁਰਾ ਜੁਆਈ ਨਾਲ ਕੁਝ ਸਮਾ ਉਪਦੇਸ਼ਾਤਮਕ ਬਚਨ ਕੀਤੇ। ਅਤੇ ਜਦ ਮੈਂ ਦੂਜੀ ਵਾਰ ਧਿਆਨ ਉਤਾਂਹ ਕੀਤਾ ਤਾਂ ਸੰਤ ਪੂਰਬਾ ਨੌਜਵਾਨ ਸ. ਸੁਰਿੰਦਰ ਸਿੰਘ ਦੇ ਕੰਨ ਵਿਚ ਭਜਨ ਦੇ ਰਿਹਾ ਸੀ। ਪੂਰਬਾ ਨੇ ਨਿਝਾਅ ਕੇ ਪੁੱਛਿਆ : ਸਮਝ ਆ ਗਈ ਹੈ ਨ ਜੁ ਮੈਂ ਦੱਸਿਆ ਹੈ। ਉਸ ਨੇ 'ਹਾਂ' ਵਿਚ ਸਿਰ

ਹਿਲਾਇਆ ।

ਸਤਿਗੁਰੂ ਜੀ ਨੇ ਦੋਹਾਂ ਨੂੰ ਸਿੱਖਿਆ ਦਿੱਤੀ : ਜੇ ਕੋਲ ਕਣਕ ਦੀਆਂ ਦੋ ਬੋਰੀਆਂ ਹੋਣ ਪਰ ਪੀਹ ਕੇ ਰੋਟੀ ਨ ਪਕਾਈ ਜਾਵੇ ਤਾਂ ਪੇਟ ਨਹੀਂ ਭਰਦਾ । ਸਿਮਰਨ ਕਰਨਾ ਘੱਟੋ ਘੱਟ ਦਿਨ ਵਿਚ ਇਕ ਘੰਟਾ ਜ਼ਰੂਰ ! ਫਿਰ ਸਮੂਹਿਕ ਸਿਮਰਨ ਵਿਚ ਵੀ ਸ਼ਾਮਲ ਹੋਣਾ ਹੈ ।

## ਸਤਿਗੁਰੂ ਜੀ ਨੇ ਮਾਣ ਦਿਤਾ

ਇਤਿਆਦਿਕ ਬਚਨ ਕਰਦਿਆਂ ਸਤਿਗੁਰੂ ਜੀ ਨੇ ਮੈਨੂੰ ਤੇ ਜਗਦੀਸ਼ ਸਿੰਘ ਨੂੰ ਆਪਣੀ ਪ੍ਰਸ਼ਾਦ ਛਕਣ ਵਾਲੀ ਥਾਂ ਤੇ ਜਾਣ ਦੀ ਆਗਿਆ ਕੀਤੀ । ਠਾਕੁਰ ਦਲੀਪ ਸਿੰਘ ਜੀ ਨੂੰ ਹੁਕਮ ਹੋਇਆ : ਇਹਨਾਂ ਨੂੰ ਓਥੇ ਕਪੜਾ ਵਿਛਾ ਦਿਓ : ਭਾਵੇਂ, ਮੈਂ ਆਪ ਗ਼ਲੀਚਾ ਵਿਛਾਣ ਲਗਾ ਪਰ ਠਾਕੁਰ ਜੀ ਨੇ ਆਖਿਆ ਕਿ ਉਹਨਾਂ ਨੂੰ ਹੁਕਮ ਹੈ ਸੁ ਉਹ ਵਿਛਾਣਗੇ ।

ਸਤਿਗੁਰੂ ਜੀ 10 ਮਿੰਟ ਬਾਅਦ ਇਸ਼ਨਾਨ ਕਰ, ਸੁੱਚਾ ਕੁਰਤਾ ਪਹਿਨੀਂ, ਦਸਤਾਰ ਸਜਾਈ, ਦੀਵਾਰ ਦੇ ਨਾਲ ਕਰਕੇ ਟਿਕਾਈ ਹੋਈ ਚੌਕੀ ਉਤੇ ਵਿਛੇ, ਆਸਣ ਤੇ ਆ ਬੈਠੇ । ਸਤਿਨਾਮ ਸਿੰਘ ਨੂੰ ਬੀਬੀ ਸੁਰਜੀਤ ਕੌਰ ਨੇ ਸਟੀਲ ਦੀ ਥਾਲੀ ਵਿਚ ਚਮਚਾ-ਚਮਚਾ ਸਬਜ਼ੀ ਸ਼ਲਗਮ, ਗੋਭੀ ਆਲੂ, ਮਟਰ-ਟਮਾਟਰ, ਕੜਾਹ ਪ੍ਰਸ਼ਾਦ, ਚਾਵਲ ਤੇ ਦਹੀਂ ਪਰੋਸ ਕੇ ਫੜਾਇਆ । ਸੁਰਜੀਤ ਕੌਰ ਨੇ ਅੱਧਾ ਕੁ ਚੱਮਚ ਮੱਖਣ ਵੀ ਲਿਆ ਟਿਕਾਇਆ, ਫਿਰ ਸਤਨਾਮ ਸਿੰਘ ਨੇ ਅੱਧਾ ਚਮਚ ਹੋਰ ਟਿਕਾ ਦਿੱਤਾ । ਛੋਟੇ ਜਿੰਨੇ ਫੁਲਕੇ ਨਾਲ ਮੱਖਣ ਲਗਾਉਂਦਿਆਂ ਸਤਿਗੁਰਾਂ ਪੁੱਛਿਆ : ਇਹ ਦੋ ਮੱਖਣ ਕਿਉਂ ?—
"ਉਹ ਜੀ ਸੁਰਜੀਤ ਕੌਰ ਨੇ ਰਿੜਕਿਆ ਸੀ ।"

ਜਗਦੀਸ਼ ਸਿੰਘ ਨੇ ਪ੍ਰਸ਼ਾਦਾ ਛਕਿਆ ਹੋਇਆ ਸੀ । ਸੋ ਮੇਰੇ ਲਈ ਹੀ ਉਪ੍ਰੋਕਤ ਪਦਾਰਥਾਂ ਦੀ ਥਾਲੀ ਆ ਗਈ । ਸਤਿਗੁਰੂ ਜੀ ਜਿੰਨੀ ਖੁਰਾਕ ਜਿੰਨਾ ਮੈਥੋਂ ਤਾਂ ਸਰਨਾ ਨਹੀਂ ਜੀ, ਮੇਰੇ ਲਈ 4 ਗੁਣਾਂ ਵੱਧ ਪਦਾਰਥ ਆ ਗਿਆ । ਪਰਸ਼ਾਦ ਛਕਦਿਆਂ ਅਸਾਂ ਕੁਛ ਗੱਲਾਂ ਕੀਤੀਆਂ । ਜਗਦੀਸ਼ ਸਿੰਘ ਨੇ ਕਿਹਾ : ਜਦੋਂ ਅਸੀਂ ਦੱਤ ਪੁਰ ਵਰਦਾ (ਗੁਜਰਾਤ ਸੂਬਾ) ਤੁੋਂ ਚੱਲਣ ਲਗੇ ਤਾਂ ਸਵਾਰੀ ਨਾ ਮਿਲਣ ਦੀ ਤਕਲੀਫ਼ ਨੇ ਮਨੋਂ ਕਢਾਇਆ, ਜਿਥੇ ਨਾਮਧਾਰੀ ਡੈਲੀਗੇਸ਼ਨ ਜਾਏ, ਉਸ ਪਾਸ ਕਾਰ ਹੋਣੀ ਚਾਹੀਦੀ ਹੈ । ਸਤਿਗੁਰੂ ਜੀ ਨੇ ਫ਼ੁਰਤ ਬਚਨ ਕੀਤਾ : ਹਾਂ, ਮੇਰਾ ਵੀ ਇਹੋ ਜੀ ਕਰਦਾ ਹੈ । ਕਾਰ ਹੋਣੀ ਹੀ ਚਾਹੀਦੀ ਹੈ : ਅਤੇ ਜਗਦੀਸ਼ ਸਿੰਘ ਨੇ ਕਾਰ ਨਾਲ ਸੰਬੰਧਤ ਬਾਕੀ ਗੱਲ ਕੀਤੀ ।

## ਗੁਰੂ ਕੀ ਜ਼ਬਾਨੀ ਪਟਨੇ-ਭਾ: ਗੰ: ਦਾ ਦੌਰਾ

ਸਤਿਗੁਰੂ ਜੀ ਨੇ ਫ਼ਰਮਾਇਆ : ਸਤਿਗੁਰੂ ਨੇ ਸਾਡੀ ਵੀ ਬੜੀ ਮਦਦ ਕੀਤੀ । ਪਿਛਲੇ ਦਿਨੀਂ ਮੈਂ ਲਖਨਊ ਜਾਣਾ ਸੀ, ਮੇਰੇ ਘਰੋਂ, ਪੂਰਬਾ ਤੇ ਸੁਰਿੰਦਰ ਸਿੰਘ (ਮਨਚੰਦਾ) ਨਾਲ ਸਨ । ਦਿੱਲੀਓਂ ਲਖਨਊ ਬਾਈ (ਰਾਹੀਂ) ਏਅਰ (ਹਵਾਈ ਜਹਾਜ਼)

ਗਏ। ਸੁਰਿੰਦਰ ਤਾਂ ਵਾਪਸੀ ਫਲਾਈਟ (ਜਹਾਜ਼ੀ ਉਡਾਰੀ) ਤੇ ਵਾਪਸ ਦਿੱਲੀ ਆ ਗਿਆ। ਅਸੀਂ ਗੋਲੇ (ਗੋਕਰਨ ਨਾਥ) ਚਲੇ ਗਏ। ਦੋ ਦਿਨ ਰਹਿ ਕੇ ਪਟਨੇ ਨੂੰ ਚੱਲੇ ਤਾਂ ਸੁਰਿੰਦਰ ਉਸੇ ਫਲਾਈਟ ਤੇ ਦਿੱਲੀਓਂ ਲਖਨਊ ਆਇਆ ਅਤੇ ਸਾਡੇ ਨਾਲ ਜਹਾਜ਼ ਤੇ ਹੀ ਪਟਨੇ ਗਿਆ।

"ਪਟਨੇ ਵਿਚ ਕਿਰਪਾਲ ਸਿੰਘ ਦਾ ਛੋਟਾ ਲੜਕਾ ਓਅੰਕਾਰ ਸਿੰਘ, (ਭਰਾ) ਅਜੀਤ ਸਿੰਘ, (ਸੂਬਾ ਜੀ ਦਾ ਲੜਕਾ) ਗੁਰਬਚਨ ਸਿੰਘ, ਮੋਹਰ ਸਿੰਘ (ਦੋ ਨਾਂ ਹੋਰ ਵੀ ਸਨ, ਯਾਦ ਨਹੀਂ ਰਹੇ) ਡਾਲਟਨ ਗੰਜੋਂ ਆਏ ਹੋਏ ਸਨ। ਓਅੰਕਾਰ ਹੁਰਾਂ ਬਹੁਤ ਜ਼ੋਰ ਲਾਇਆ ਕਿ ਮੈਂ ਏਨੀ ਨੇੜੇ ਆਇਆ ਡਾਲਟਨ ਗੰਜ ਜ਼ਰੂਰ ਜਾਵਾਂ। ਉਨ੍ਹਾਂ ਸਭ ਦੀ ਪ੍ਰੇਮ ਨਮ੍ਰਤਾ ਭਰੀ ਬੇਨਤੀ ਨੇ ਮੈਨੂੰ ਮਜਬੂਰ ਕਰ ਦਿੱਤਾ। ਪ੍ਰੋਗਰਾਮ ਬਣਿਆ ਕਿ ਬਿਹਾਰ ਸਰਕਾਰ ਦਾ ਫੋਰਸੀਟਰ (ਚਹੁੰ ਸੀਟਾਂ ਵਾਲਾ) ਜਹਾਜ਼ ਕਰਾਏ ਤੇ ਕਰ ਲਈਏ। ਸੁ ਡਾਲਟਨ ਗੰਜ ਵਾਲੇ ਤਾਂ ਸਵੇਰੇ ਹੀ ਕਾਰਾਂ ਲੈ ਕੇ ਤੁਰੇ, ਏਧਰ ਮੈਂ ਤੇ ਪੂਰਬਾ, ਬਲਦੇਵ ਤੇ ਸਤਨਾਮ ਜੀ ਨਾਲ ਹੋ ਗਏ। ਉਨ੍ਹਾਂ ਦਾ ਖਿਆਲ ਸੀ ਸਾਥੋਂ ਪਹਿਲਾਂ ਪਹੁੰਚ ਜਾਣਗੇ ਡਾਲਟਨ ਗੰਜ। ਸਾਡਾ ਜਹਾਜ਼ 10 ਵਜੇ ਚਲਣਾ ਸੀ। ਫੋਨ ਦਾ ਏਧਰੋਂ ਕੋਈ ਪ੍ਰਬੰਧ ਨਹੀਂ ਸੀ।

"ਰੱਬ ਤਵੱਕਲੀ ਮੈਂ, ਮੇਰੇ ਘਰੋਂ ਅਤੇ ਸੁਰਿੰਦਰ ਭਾੜੇ ਦੇ ਜਹਾਜ਼ ਤੇ ਚੜ੍ਹੇ ਚੌਥੀ ਸੀਟ ਪਾਇਲਟ ਦੀ ਸੀ, ਪਰ ਸਾਨੂੰ 10 ਦੀ ਥਾਂ 9.30 ਵਜੇ ਹੀ ਉਡਣਾ ਪੈ ਗਿਆ। 53 ਮਿੰਟ ਦੇ ਸਫਰ ਨਾਲ ਅਸੀਂ ਘਾਹ ਵਾਲੇ ਦੇਸੀ ਅੱਡੇ ਤੇ ਜਾ ਉੱਤਰੇ। ਕਾਰਾਂ ਵਾਲੇ ਅਜੇ ਨਹੀਂ ਪਹੁੰਚੇ ਸਨ।

"ਪਹਿਲਾਂ ਤਾਂ ਕਿਸੇ ਦੀ ਕਾਰ ਆਈ, ਅਸਾਂ ਸਮਝਿਆ ਸਾਨੂੰ ਲਿਫਟ ਮਿਲ ਜਾਏਗੀ। ਜੇ ਉਹ ਚਲੀ ਗਈ ਤਾਂ ਇਕ ਹੋਰ, ਅੱਡਾ ਅਧਿਕਾਰੀ ਦੀ ਕਾਰ ਆ ਗਈ। ਇਹ ਸੋਚ ਕੇ ਕਿ ਕੋਈ ਵਡਾ ਅਫਸਰ ਆਇਆ ਹੋਵੇਗਾ। ਪਰ ਸਾਡੇ ਕਹਿਣ ਤੇ ਉਸ ਸਾਨੂੰ ਲਿਫਟ (ਉਠਾਉਣੀ) ਦੇ ਦਿੱਤੀ। ਮੇਰਾ ਫੈਸਲਾ ਸੀ ਕਿ ਕਿਰਪਾਲ ਸਿੰਘ ਦੇ ਘਰ ਹੀ ਜਾਣਾ ਹੈ। ਜਦੋਂ ਅਸੀਂ ਅਚਾਨਕ ਉਨ੍ਹਾਂ ਦੇ ਘਰ ਹੀ ਪਹੁੰਚ ਗਏ ਤਾਂ ਬ੍ਰਾਂਤੀ (ਸੁਪਤਨੀ ਸੇਠ ਕਿਰਪਾਲ ਸਿੰਘ) ਅਤੇ ਉਹਦੀ ਨੂੰਹ (ਓਅੰਕਾਰ ਦੀ ਪਤਨੀ ਬੀਬੀ ਚਰਨਜੀਤ) ਨੂੰ ਏਨਾ ਚਾਅ ਚੜ੍ਹਿਆ ਕਿ ਪੁੱਛੋ ਕੁਝ ਨ ਜੋ ਸੋਚਿਆ ਨਹੀਂ ਸੀ ਸੋ ਹੋ ਗਿਆ। ਸਾਰੇ ਘਰਾਂ ਵਾਲੇ ਮਰਦ ਮੈਂਬਰ ਬਾਜ਼ਾਰ ਨੂੰ ਗਏ ਹੋਏ ਸਨ। ਕਿਸੇ ਨੇ ਜਾ ਕੇ ਬਾਜ਼ਾਰ ਵਿਚ ਸੂਚਨਾ ਦੇ ਦਿੱਤੀ। ਮੇਰਾ ਖਿਆਲ ਸੀ ਕਿਰਪਾਲ ਸਿੰਘ ਨੂੰ ਜਾ ਕੇ ਬਾਜ਼ਾਰ ਵਿਚ ਹੀ ਮਿਲਾਂਗਾ ਪਰ ਤਦ ਤਕ ਨੂੰ ਤੇ ਹੋਰ ਵੀ ਅਨੇਕਾਂ ਸਰੀਰ ਘਰ ਵਿਚ ਹੀ ਆ ਗਏ।"

ਇੰਜ ਅਚਾਨਕ ਸਤਿਗੁਰੂ ਜੀ ਦਾ ਘਰ ਆਉਣਾ ਸਿੱਖਾਂ ਨੂੰ ਜਿੰਨਾ ਆਨੰਦਿਤ ਕਰਦਾ ਹੈ, ਇਸ ਅਨੁਭਵ ਦਾ ਸੁਆਦ ਦੇਹਧਾਰੀ ਗੁਰੂ ਦੇ ਸਿੱਖ ਹੀ ਮਹਿਸੂਸ ਕਰ ਸਕਦੇ ਹਨ।

ਸਤਿਗੁਰੂ ਜੀ ਦੇ ਬਚਨਾਂ ਤੋਂ ਪਤਾ ਲਗਾ ਕਿ ਸਵੇਰ ਦੇ ਪਟਨਿਉਂ ਤੁਰੇ ਤਾਂ ਆ ਹੀ ਗਏ। ਪਰ ਕਿਰਪਾਲ ਸਿੰਘ, ਬਲਵੰਤ ਸਿੰਘ, ਮਹਿੰਦਰ ਸਿੰਘ, ਅਮਰ ਸਿੰਘ,

ਅਜੀਤ ਸਿੰਘ ਆਦਿ ਭਾਈ ਸਾਰੇ ਹੀ ਬਹੁਤ ਸਨੇਹ ਸਤਿਕਾਰ ਪਰਗਟ ਕਰਦੇ ਰਹੇ। ਓਅੰਕਾਰ ਸਿੰਘ ਦਾ ਹਾਲ ਤਾਂ ਇਹ ਸੀ ਕਿ ਉਹ ਇਹ 3,00,000/- ਦੀ ਕੀਮਤ ਦਾ ਜਹਾਜ਼ ਹੀ ਆਪਣੇ ਸਤਿਗੁਰੂ ਜੀ ਲਈ ਖਰੀਦਣਾ ਚਾਂਹਦਾ ਸੀ।

ਸਤਿਗੁਰੂ ਜੀ ਨੇ ਦੱਸਿਆ : ਮੈਂ ਜਦੋਂ ਦੂਹਾਂ ਭਰਾਵਾਂ (ਕਿਰਪਾਲ ਸਿੰਘ ਮਹਿੰਦਰ ਸਿੰਘ) ਨਾਲ ਜੀਵਨ ਨਗਰ ਦੀ ਕਪਾਹ ਮਿਲ ਤੇ ਰਾਈਸ ਮਿਲ ਦੀ ਗੱਲ ਕੀਤੀ ਕਿ ਅੱਜ ਕੱਲ ਉਨ੍ਹਾਂ ਦੀ ਕੀਮਤ ਕੀ ਹੋਵੇਗੀ ਤਾਂ ਮਹਿੰਦਰ ਸਿੰਘ ਨੇ ਫੌਰਨ ਕਿਹਾ, ਉਸ ਦਾ ਮੁੱਲ ਵੀ ਸ਼ਾਪਿੰਗ ਸੈਂਟਰ ਦਿੱਲੀ ਦੇ ਆਧਾਰ ਤੇ ਹੀ ਵਧਿਆ ਹੋਣਾ ਚਾਹੀਦਾ ਹੈ। ਇਹ ਗੱਲ ਉਹ ਤਨੋਂ ਮਨੋਂ ਕਹਿ ਰਿਹਾ ਸੀ।

ਸਤਿਗੁਰੂ ਜੀ ਤੋਂ ਜਾਣਕਾਰੀ ਮਿਲੀ ਕਿ ਦੋ ਦਿਨ ਸਾਧ ਸੰਗਤ ਨੇ ਡਾਲਟਨ ਗੰਜ ਬੜੀ ਰੌਣਕ ਬਣਾਈ ਰਖੀ। ਜਦੋਂ ਪਟਨਿਓਂ ਮੁੜਨ ਲਗੇ ਤਾਂ ਪ੍ਰੋਗਰਾਮ ਬਣ ਗਿਆ ਕਿ ਹਜ਼ਾਰੀ ਬਾਗ਼ ਵੀ ਹਵਾਈ ਫੇਰਾ ਮਾਰਿਆ ਜਾਵੇ। ਖਰੀਦੀ ਹੋਈ ਜਗਹ ਅਤੇ ਉਸ ਦੀ ਰਖਵਾਲੀ ਹਿਤ ਭੇਜੇ ਗਏ ਸੰਤ ਗੁਰਬਚਨ ਸਿੰਘ ਦਾ ਹਾਲ ਚਾਲ ਪੁੱਛਿਆ ਜਾਇ। ਜਦੋਂ ਪਹਿਲੀਆਂ ਸਵਾਰੀਆਂ ਲੈ ਕੇ ਉਹੋ ਜਹਾਜ਼ ਫੇਰ 55 ਮਿੰਟ ਦੀ ਉਡਾਰੀ ਭਰ ਹਜ਼ਾਰੀ ਬਾਗ਼ ਦੇ ਘਾਹ ਭਰੇ ਗੁਜ਼ਾਰਾ ਕਰੂ ਹਵਾਈ ਅੱਡੇ ਤੇ ਉਤਰਿਆ, ਤਾਂ ਸ਼ਹਿਰ ਤਕ ਜਾਣ ਲਈ ਸਵਾਰੀ ਦਾ ਫਿਰ ਸਵਾਲ ਪੈਦਾ ਹੋ ਗਿਆ। ਪੰਜ ਕਿਲੋਮੀਟਰ ਸ਼ਹਿਰੋਂ ਬਾਹਰ ਉਤਰਨਾ ਸੀ। ਉਤਰਦਿਆਂ ਹੀ ਇਕ ਰਿਕਸ਼ਾ ਵਾਲਾ ਕੋਲ ਆ ਗਿਆ। ਉਸ ਨਾਲ ਗੱਲ ਹੋਣ ਲਗੀ ਕਿ ਉਹ 3 ਸਵਾਰੀਆਂ ਤੇ ਸਾਮਾਨ ਕਿਵੇਂ ਲੈ ਜਾਵੇਗਾ।

ਓਅੰਕਾਰ ਨੇ ਜਿਸ ਨੂੰ ਗੱਡੀ ਘੱਲਣ ਦਾ ਫੋਨ ਕਰਨਾ ਸੀ, ਉਹ ਵੀ ਗੱਲ ਕਿਸੇ ਤਰ੍ਹਾਂ ਨਾ ਬਣੀ। ਪਰ ਜਹਾਜ਼ ਵਾਲੀਆਂ ਸਵਾਰੀਆਂ ਦੀ ਤੇ ਰਿਕਸ਼ੇ ਵਾਲੇ ਦੀ ਗੱਲ-ਬਾਤ ਵਿਚ ਦਿਲਚਸਪੀ ਲੈਂਦੇ ਇਕ ਟ੍ਰੱਕ ਵਾਲੇ ਨੇ ਵੇਖ ਲਿਆ ਤਾਂ ਉਸ ਨੇ ਕੋਲ ਆ ਟ੍ਰਕ ਰੋਕਿਆ। ਸਤਿਗੁਰੂ ਜੀ ਸੇਵਾ ਵਿਚ ਨਾਲ ਦੇ ਸਾਥੀਆਂ ਨਾਲ ਟ੍ਰੱਕ ਵਿਚ ਬੈਠ ਕੇ ਹਜ਼ਾਰੀ ਬਾਗ਼ ਪੁੱਜੇ। ਪਰ ਇਨ੍ਹਾਂ 'ਚੋਂ ਕਿਸੇ ਨੂੰ ਵੀ ਪਤਾ ਨਹੀਂ ਸੀ ਕਿ ਇਹਨਾਂ ਕੇੜ੍ਹੀ ਸੜਕ ਤੇ ਜਾਣਾ ਹੈ ਤੇ ਜ਼ਮੀਨ ਕਿਥੇ ਕੁ ਖਰੀਦੀ ਹੋਈ ਹੈ। ਸਤਿਗੁਰੂ ਜੀ ਦਾ ਤਾਤਪਰਯ ਸੀ ਕਿ ਉਕਾ ਹੀ ਨਾ ਮੁਆਫ਼ਕ ਹਾਲਤਾਂ ਵਿਚ ਵੀ ਸਤਿਗੁਰੂ ਢੋ ਢੁਕਾਂਦੇ ਆ ਗਏ।

ਸਤਿਗੁਰੂ ਜੀ ਨੇ ਇਹ ਵੀ ਦੱਸਿਆ ਕਿ ਪ੍ਰੋ: ਇੰਦਰ ਸਿੰਘ ਐਮ. ਐਲ. ਏ. ਉਸ ਘੜੀ ਪਟਨੇ ਸੀ, ਜਿਸ ਵੇਲੇ ਆਪ ਜੀ ਡਾਲਟਨ ਗੰਜ ਸਨ।

ਜਹਾਜ਼ ਦਾ ਖਰਚਾ ਜਿਹੜਾ 6000/- ਬਣਿਆ ਸ. ਕਿਰਪਾਲ ਸਿੰਘ ਭਰਾਵਾਂ 'ਚੋਂ ਛੋਟੇ ਨੇ ਅਦਾ ਕੀਤਾ।

## ਸਤਿਗੁਰੂ ਜੀ ਨੇ ਫ਼ਰਮਾਇਆ

ਏਥੇ ਬੈਠਿਆਂ ਜਦੋਂ ਸਤਿਗੁਰੂ ਜੀ ਨੂੰ ਸੰਤ ਇੰਦਰ ਸਿੰਘ ਚਕ੍ਰਵਰਤੀ ਐਵਾਰਡ ਬਾਰੇ ਰਿਪੋਰਟ ਸ਼ੁਰੂ ਕੀਤੀ ਤਾਂ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ : ਚਕ੍ਰਵਰਤੀ ਜੀ

ਦਾ ਤਾਂ ਕੁਝ ਹੋ ਗਿਆ ਹੁਣ ਸਾਨੂੰ ਸੰਤ ਨਿਧਾਨ ਸਿੰਘ ਬਾਰੇ ਵੀ ਕੁਛ ਕਰਨਾ ਚਾਹੀਦਾ ਹੈ। ਤੁਸੀਂ ਪਲੈਨ ਤਿਆਰ ਕਰੋ। ਇਹ ਲੁਧਿਆਣੇ ਹੀ ਹੋਣਾ ਚਾਹੀਦਾ ਹੈ। ਜਿਥੇ ਉਹ ਰਹਿੰਦੇ ਸਨ, ਓਥੇ ਹੁਣ ਉਨ੍ਹਾਂ ਦੀ ਲੜਕੀ ਹੈ।

ਸੁਰਿੰਦਰ ਸਿੰਘ ਮਨਚੰਦਾ ਦੇ ਪ੍ਰੇਮ ਨੂੰ ਨੋਟ ਕਰਦਿਆਂ ਸਤਿਗੁਰੂ ਜੀ ਨੇ ਫ਼ਰਮਾਇਆ : ਭਾਵੇਂ ਇਹ ਬੜਾ ਪ੍ਰੇਮ ਕਰਦਾ ਹੈ ਤੇ ਉਹਦਾ ਜੀ ਵੀ ਕਰਦਾ ਹੈ ਕਿ ਮੈਂ ਜਦੋਂ ਆਵਾਂ ਉਹਦੇ ਕੋਲ ਹੀ ਰਹਾਂ, ਪਰ ਇਸ ਦਾ ਸੇਠ ਜੀ ਤੇ ਵੀ ਅਸਰ ਪੈਣਾ ਹੈ।

ਉਪ੍ਰੰਤ ਸਾਨੂੰ ਏਥੋਂ ਉਹਨਾਂ ਦੇ ਆਪਣੇ ਆਰਾਮ ਕਮਰੇ ਵਿਚ ਜਾਣ ਦਾ ਹੁਕਮ ਹੋਇਆ।

ਜਦੋਂ ਅਸੀਂ ਆਪ ਜੀ ਦੇ 11/10 ਵਾਲੇ ਪਹਿਲੇ ਹੀ ਅਰਾਮ ਕਮਰੇ ਵਿਚ ਪਹੁੰਚੇ। ਏਥੇ ਸਤਿਗੁਰੂ ਜੀ ਠਾਕਰ ਜੀ ਵੱਡਿਆਂ ਨੂੰ ਬੁਲਵਾ ਲਿਆ। ਤੇ ਦੱਸਿਆ : ਮਹਾਰਾਜ ਜੀ ਨੇ ਆਖਿਆ ਹੈ ਕਿ ਕਵੀ ਦੀਆਂ 'ਵਰਿਆਮ' ਵਿਚ ਛਪਦੀਆਂ 'ਬੀਤੇ ਦੀਆਂ ਪੈੜਾਂ' ਬੰਦ ਕਰਵਾ ਦਿਓ। ਉਸਨੇ ਕਰਤਾਰ ਸਿੰਘ ਹੈਦਰਾਬਾਦੀ ਦੀ 'ਜੇਬ ਨੂੰ ਮੇਰਾ ਹੱਥ ਲੁਆਣ' ਦੀ ਗੱਲ ਵੀ ਲਿਖ ਛੱਡੀ ਹੈ। ਅਜਿਹੀਆਂ ਅਨੰਤ ਗੱਲਾਂ ਅਯੋਗ ਲਿਖੀਆਂ ਹੋਈਆਂ ਹਨ।

ਬਚਨ ਕੀਤਾ : ਗੱਲ ਕਈ ਵਾਰ ਠੀਕ ਤਰੀਕੇ ਨਾਲ ਵੀ ਲਿਖੀ ਹੋਵੇ, ਦੂਜੇ ਪਾਸੇ ਦੀ ਭਾਵਨਾਂ ਨੇ ਉਲਟ ਅਰਥ ਲਾ ਲੈਣਾ ਹੁੰਦਾ ਹੈ। ਇਸ ਲਈ ਤਰਸੇਮ ਸਿੰਘ ਜਾਂ ਕਿਸੇ ਹੋਰ ਨੂੰ ਵਖਾ ਲਿਆ ਕਰੋ।

ਕੈਸਟਾਂ ਦੀ ਗੱਲ ਚਲੀ ਤਾਂ ਮੈਂ ਸਤਿਗੁਰੂ ਜੀ ਨੂੰ ਪਵਨਾਰ ਆਸ਼ਰਮ ਦੀ ਇਕ ਬੀਬੀ ਨਿਰਮਲਾ ਜੋ ਸੰਤ ਵਿਨੋਬਾ ਭਾਵੇ ਜੀ ਦੀ ਸਹਿਯੋਗਣ ਹੈ ਨੇ ਆਸਾ ਦੀ ਵਾਰ ਦੀਆਂ ਕੈਸਟਾਂ ਦੀ ਮੰਗ ਕੀਤੀ, ਦੱਸੀ। ਇਹ ਗੱਲ ਚਲਦਿਆਂ ਸਤਿਗੁਰੂ ਜੀ ਬਚਨ ਕੀਤਾ : ਇਕ ਵਾਰ ਮੈਂ ਵੀ ਸੰਤਾਂ ਨੂੰ ਮਿਲਣ ਗਿਆ ਸਾਂ, ਉਸ ਦਿਨ ਵੀ ਆਪ ਦਾ ਮੋਨ ਵਰਤ ਚਲ ਰਿਹਾ ਸੀ।

ਚਲਦੀ ਗੱਲੇ ਸ. ਜਗਦੀਸ਼ ਸਿੰਘ ਨੇ ਜ਼ਿੰਦਗੀ 'ਚੋਂ ਲਿਆ ਇਕ ਲਤੀਫ਼ਾ ਸੁਣਾ ਦਿੱਤਾ : ਦੀਨ ਦਿਆਲ ਜਦੋਂ ਅਸੀਂ ਦਿੱਲੀਓਂ ਵਰਧਾ ਲਈ ਤੁਰੇ ਤਾਂ ਦਲੀਪ ਸਿੰਘ ਨੇ ਪੁੱਛਿਆ : ਜਗਦੀਸ਼ ਸਿੰਘ ਕੀ ਪੜ੍ਹਨਾਂ ਏ, ਲਿਆਵਾਂ ? 'ਇੰਡੀਆ ਟੁਡੇ' 'ਅਤੇ ਕਵੀ ਜੀ, ਤੁਹਾਡੇ ਲਈ ?' 'ਮੈਨੂੰ 'ਬਲਿਟਿਜ਼' ਲਿਆ ਦਿਓ।' ਜਾਂ ਚੇਥੇ ਨੂੰ ਪੁੱਛਿਆ ਤਾਂ ਜਵਾਬ ਮਿਲਿਆ : ਚੰਦਾ ਮਾਮਾ !

ਸਤਿਗੁਰੂ ਜੀ ਨੇ ਖੁਸ਼ੀ ਪਰਗਟ ਕੀਤੀ ਕਿ ਜਥੇਦਾਰ ਸੰਤੋਖ ਸਿੰਘ ਦੇ ਸਸਕਾਰ ਸਮੇਂ ਇੰਦਰਾ ਗਾਂਧੀ ਜੀ ਨਾਲ ਹਰਵਿੰਦਰ ਸਿੰਘ ਹੰਸਪਾਲ ਅਤੇ ਸ. ਸੁਲਖਣ ਸਿੰਘ ਦੀ ਫੋਟੋ ਅਜੀਤ ਜਲੰਧਰ ਨੇ ਛਾਪੀ ਹੈ। ਸੰਪਾਦਕ ਦੀ ਪਹੁੰਚ ਨੂੰ ਉਤਸਾਹਤ ਕਰਨਾ ਬਣਦਾ ਹੈ।

**ਬੇਦੀਆਂ ਦੀਆਂ ਤਿਆਰ ਫ਼ਿਲਮਾਂ**

ਇਕ ਬੇਨਤੀ ਠਾਕੁਰ ਜੀ ਨੇ ਕੀਤੀ : ਸੱਚੇ ਪਾਤਸ਼ਾਹ ਜੀ ਸ੍ਰੀ ਨਰੇਸ਼ ਬੇਦੀ ਦੀ

ਛੋਟੇ ਗੁਡ਼ੀ ਅਤੇ ਸ੍ਰੀ ਰਾਕੇਸ਼ ਬੇਦੀ ਦੀ ਕੁਮੇਂਟਰੀ ਨਾਲ ਇਕ ਦੋ ਫ਼ਿਲਮਾਂ ਜੁ ਬੀ. ਬੀ. ਸੀ. ਲੰਡਨ ਨੇ ਆਪਣੇ ਟੀ. ਵੀ. ਦੁਆਰਾ ਦਰਸ਼ਕਾਂ ਨੂੰ ਵਖਾਈਆਂ ਹਨ, ਸ੍ਰੀ ਰਾਜੇਸ਼ ਬੇਦੀ ਬੇਨਤੀ ਕਰਦੇ ਹਨ ਕਿ ਉਸਨੂੰ ਸ੍ਰੀ ਹਜ਼ੂਰ ਵੀ ਆਪਣੇ ਟੀ. ਵੀ. ਦੁਆਰਾ ਦੇਖ ਲੈਣ। ਇਹ ਫਿਲਮਾਂ ਭਾਰਤੀ ਸਾਧੂਆਂ ਉਤੇ ਹੈਨ। ਉਨ੍ਹਾਂ ਦੀ ਇਹ ਵੀ ਰੀਝ ਸੀ ਕਿ ਐਸੀਂ ਡਾਕੂਮੇਂਟਰੀ ਨਾਮਧਾਰੀ ਚਰਿਤਰ ਉਤੇ ਵੀ ਤਿਆਰ ਕੀਤੀ ਜਾਵੇ।

ਸਤਿਗੁਰੂ ਜੀ ਨੇ ਅੱਜ ਸ਼ਾਮੀ ਹੀ ਉਹ ਫਿਲਮ ਦੇਖਣ ਦੀ ਪਰਵਾਨਗੀ ਦਿੱਤੀ।

ਸਤਿਗੁਰੂ ਜੀ 12.30 ਵਜੇ ਕੰਬਲ ਓਢ ਕੇ ਬਿਰਾਜ ਗਏ। ਬਲਦੇਵ ਸਿੰਘ ਹਜ਼ੂਰੀ ਸੇਵਕ ਨੂੰ ਆਗਿਆ ਕੀਤੀ ਕਿ ਉਹ ਅੱਧੇ ਘੰਟੇ ਬਾਅਦ ਉਠਾ ਦੇਵੇ।

## ਇਕ ਕਾਰ ਹੋਰ

ਅੱਜ ਇਥੇ ਹੋਰ ਸੰਗਤ ਤੋਂ ਇਲਾਵਾ ਸੰਤ ਅਵਤਾਰ ਸਿੰਘ ਲੰਡਨ ਆਪਣੀ ਪਤਨੀ ਬੀਬੀ ਅਮਰਜੀਤ ਕੌਰ ਤੇ ਪੋਤਰੇ ਨਾਲ ਗੁਰੂ ਦਰਸ਼ਨਾਂ ਨੂੰ ਆਏ। ਏਥੇ ਹੀ ਪਿਛਲੇ ਹਫਤੇ, ਵਲਾਇਤੋਂ ਆਏ ਹੋਏ ਸ. ਐਚ. ਐਸ. ਰੰਧਾਵਾ ਮਿਲੇ। ਮੇਰੇ ਮਿਤਰ ਹਨ। ਬੜੇ ਪਿਆਰ ਨਾਲ ਮਿਲਕੇ ਇਹਨਾਂ ਦੱਸਿਆ ਕਿ ਇਹ ਪਰਸੋਂ ਬੰਬਈ ਗਏ ਸਨ। ਕੱਲ ਸਵੇਰੇ ਫੇਰ ਜਾਣਾ ਹੈ। ਪਤਾ ਲਗਾ ਕਿ ਉਹ ਕਿਸੇ ਕਾਰ ਦੀ ਡਿਲੀਵਰੀ ਵਾਸਤੇ ਹੁਕਮ ਅਨੁਸਾਰ, ਭੱਜ ਨੱਠ ਕਰ ਰਹੇ ਹਨ।

ਸਤਿਗੁਰੂ ਜੀ ਦੇ ਦਰਸ਼ਨ ਖ਼ਾਤਰ ਉਸਤਾਦ ਵਲਾਇਤ ਖਾਂ, 10.00 ਵਜੇ ਤਕ ਆਪਣੇ ਪਰਵਾਰ ਨਾਲ ਆ ਗਏ, ਸਤਿਗੁਰਾਂ ਨੂੰ ਬਿਰਾਜਿਆ ਜਾਣ, ਫਿਰ ਮਿਲਾਂਗੇ, ਸੋਚ ਕੇ ਚਲੇ ਗਏ।

## ਬੇਦੀਆਂ ਦੀ ਫਿਲਮ ਸਾਹਮਣੇ

ਜਦੋਂ ਅਸੀਂ—ਗੁਰਦੇਵ ਸਿੰਘ, ਜਗਦੀਸ਼ ਸਿੰਘ ਅਤੇ ਮੈਂ,—8.15 ਰਾਤੀਂ ਬਲਿੱਸ ਵਿਖੇ ਸ੍ਰੀ ਮਨਚੰਦਾ ਦੇ ਘਰ ਪੁੱਜੇ। ਓਥੇ ਸ. ਮਨਚੰਦਾ ਦੇ ਨਿਜੀ ਆਰਾਮ ਕਮਰੇ ਵਿਚ ਵੀਡੀਓ ਦੁਆਰਾ ਨਰੇਸ਼ ਬੇਦੀ ਦੀ ਸਾਧੂਆਂ ਉਤੇ ਰੰਗੀਨ ਫਿਲਮ ਵੇਖੀ ਜਾ ਰਹੀ ਸੀ। ਭਾਰਤ ਦੇ ਵੱਖ ਵੱਖ ਮੰਦਰਾਂ ਤੇ ਸੰਤਾਂ ਦੇ ਦਰਸ਼ਨ, ਅਰਧ ਕੁੰਭੀ ਦਾ ਮੇਲਾ, ਹਰਦੁਆਰ ਵਿਚਲੇ ਮਠਾਂ ਦਾ ਸੁੰਦਰ ਅਵਲੋਕਨ ਸੀ। ਕਲਾਕਾਰਾਂ ਦੀ ਇਸ ਪਖੋਂ ਬੜੀ ਪਕੜ ਸੀ ਕਿ ਭਾਰਤੀ ਸੰਤ ਕਿਨ੍ਹਾਂ ਚਰਿਤਰਾਂ ਦੇ ਮਾਲਿਕ ਹਨ ਅਤੇ ਕਿਵੇਂ ਜਨਤਾ ਜਨਾਰਦਨ ਵਿਚ ਵਿਚਰਦੇ ਹਨ।

ਸਤਿਗੁਰੂ ਜੀ ਵੀ ਏਸੇ ਅੰਦਰ ਬਿਸਤਰ ਤੇ ਬਿਰਾਜਮਾਨ ਸਨ। ਆਪ ਕਦੇ ਕਦੇ ਏਧਰ ਧਿਆਨ ਦੇ ਲੈਂਦੇ ਨਹੀਂ ਤਾਂ ਵੇਖਣ ਵਾਲੇ ਸੇਠ ਜੀ, ਹੰਸਪਾਲ, ਮਨਚੰਦਾ, ਅਤੇ ਠਾਕੁਰ ਜੀ ਸਨ। ਇਹ ਫਿਲਮ ਦਿਖਾ ਰਹੇ ਸਨ। ਸਾਥੋਂ ਬਿਨਾ ਸ. ਗੁਰਦੇਵ ਸਿੰਘ ਮਦਾਰ ਆਦਿ ਹੋਰ ਵੀ ਦਰਸ਼ਕ ਸਨ।

ਠਾਕੁਰ ਜੀ ਦੇ ਆਗ੍ਰਹਿ ਤੇ ਇਸੇ ਤਰ੍ਹਾਂ ਇਕ ਹੋਰ ਫਿਲਮ ਵੇਖੀ ਗਈ।

'ਕੈਨਿਨ' ਨਾਮ ਦਾ ਇਕ ਨਵਾਂ ਕੈਮਰਾ ਸੀ ਜਿਸ ਨਾਲ ਚਲਦੀ ਫਿਲਮ ਵਿਚ

ਆਪ ਸ਼ਾਟ ਲੈਂਦੇ ਰਹੇ । ਇਹ ਕੈਮਰਾ ਸ. ਹੰਸਪਾਲ ਨੇ ਅਮਰੀਕਾ ਵਿਚੋਂ ਆਪ ਦੀ ਭੇਟ ਕਰਨ ਹਿਤ ਖਰੀਦਿਆ ਸੀ ।

ਰਾਤ ਦੇ 9 ਵਜ ਚੁਕੇ ਸਨ । ਅਸੀਂ ਸਤਿਗੁਰੂ ਜੀ ਨੂੰ ਬਿਰਾਜਣ ਹਿਤ ਵਿਹਲੇ ਕਰ ਦਿੱਤਾ ।

## ਅਮਰ ਸਿੰਘ ਢੇਡਾ ਘਰ ਅਖੰਡ ਪਾਠ

ਸਵੇਰੇ ਮੈਨੂੰ ਸੰਤ ਜਗਦੀਸ਼ ਸਿੰਘ 'ਵਰਿਆਮ' ਨੇ ਦੱਸਿਆ ਕਿ ਉਸਨੇ ਸੁਣਿਆ ਹੈ ਕਿ ਅੱਜ ਸਵੇਰੇ ਆਸਾ ਦੀ ਵਾਰ ਕੀਰਤਨ ਨਾਮਧਾਰੀ ਕਾਲੋਨੀ ਵਿਖੇ ਸੀ । ਇਸ ਦੀ ਅਰਦਾਸ ਪਿਛੋਂ ਸ. ਅਮਰ ਸਿੰਘ ਢੇਡਾ ਨੇ ਬੇਨਤੀ ਕੀਤੀ ਕਿ ਉਨ੍ਹਾਂ ਦੇ ਕਾਰੋਬਾਰ ਵਿਚ ਕੋਈ ਪ੍ਰਗਤੀ ਨਹੀਂ ਹੋ ਰਹੀ । ਕਿਰਪਾ ਕੀਤੀ ਜਾਵਿ । ਸਤਿਗੁਰੂ ਜੀ ਨੇ ਇਕ ਅਖੰਡ ਪਾਠ ਕਰਵਾਣ ਦਾ ਹੁਕਮ ਕੀਤਾ । ਸੋ ਉਹਨਾਂ ਅੱਜ ਹੀ ਘਰ ਅਖੰਡ ਪਾਠ ਰਖ ਦਿੱਤਾ ਏ, ਜਿਸਦਾ ਭੋਗ ਪਰਸੋਂ ਪਏਗਾ, ਆਸਾ ਦੀ ਵਾਰ ਦਾ ਕੀਰਤਨ ਵੀ ਹੋਵੇਗਾ । ਦੀਨ ਦਿਆਲ ਜੀ ਵੀ ਦਰਸ਼ਨ ਦੇਣਗੇ ।

## ਲੰਗਰ ਸੇਵਿਕਾ ਪ੍ਰੀਤਮ ਕੌਰ

ਦਿੱਲੀ ਵਿਖੇ ਰੌਚਾਨਾ ਸਾਧ ਸੰਗਤ ਦੀ ਲੰਗਰ ਸੇਵਾ ਇਕ ਬੀਬੀ ਪ੍ਰੀਤਮ ਕੌਰ ਸੁਪਤਨੀ ਸੰਤ ਬਲਵੰਤ ਸਿੰਘ ਸੰਧੀ I-C/88 ਨਾਮਧਾਰੀ ਕਾਲੋਨੀ ਕੀਤਾ ਕਰਦੀ ਹੈ । ਬੀਬੀ ਨੇ ਮੈਨੂੰ ਇਕ ਲਿਖਤ ਦਿੱਤੀ ਜਿਸ ਅਨੁਸਾਰ ਬੀਬੀ ਦੇ ਪਰਵਾਰ ਦਾ ਸਾਧ ਸੰਗਤ ਵਿਚ ਪਰਵੇਸ਼ ਵਰਣਿਤ ਹੈ, ਵੇਰਵਾ ਇੰਜ ਹੈ :

ਬੀਬੀ ਪ੍ਰੀਤਮ ਕੌਰ-ਸੰਤ ਬਲਵੰਤ ਸਿੰਘ ਹੋਰੀਂ ਨਾਮਧਾਰੀ ਕਾਲੋਨੀ ਦੇ ਓਦੋਂ ਦੇ ਵਾਸੀ ਹਨ ਜਦੋਂ ਇਹ ਕਾਲੋਨੀ ਅਜੇ ਆਬਾਦ ਨਹੀਂ ਸੀ ਹੋਈ । ਇਕ ਦਿਨ ਸਵੇਰੇ ਸਵੇਰੇ ਸੁੱਚਾ ਪਾਣੀ ਲੈਣ ਲਗਿਆਂ ਜਦੋਂ ਬੀਬੀ ਸੜਕੋਂ ਪਾਰ ਹੋਈ ਤਾਂ ਇਕ ਔਰਤ ਨੂੰ ਸੜਕ ਦੇ ਵਿਚਕਾਰੇ ਕੋਈ ਜਾਦੂ ਟੂਣਾ ਕਰਦੇ ਵੇਖਿਆ । ਉਸ ਔਰਤ ਨੇ ਸੜਕ ਤੇ ਹੀ ਨਹਾਤਾ । ਪ੍ਰੀਤਮ ਕੌਰ ਦੇ ਪਾਣੀ ਲੈਣ ਗਿਆਂ ਪੈਰ ਖ਼ੂਨ ਨਾਲ ਭਰ ਗਏ, ਜਿਵੇਂ ਖ਼ੂਨ ਨਾਲ ਨਹਾ ਕੇ ਆਈ ਹੋਵੇ । ਇਸ ਦਾ ਪ੍ਰਭਾਵ ਇਹ ਪਿਆ ਜਿਵੇਂ ਇਸਨੂੰ ਵੀ ਕੁਝ ਚੰਬੜ ਗਿਆ ਹੋਵੇ । ਤਿਹਾੜ ਪਿੰਡ 'ਚੋਂ ਇਕ ਸਿਆਣੇ ਪੰਡਿਤ ਤੋਂ ਇਸ ਪ੍ਰੇਤ ਆਤਮਾ ਤੋਂ ਬਚਣ ਲਈ ਇਕ ਧਾਗਾ ਬਣਵਾ ਕੇ ਲਿਆਂਦਾ । ਧਾਗਾ ਬੰਨ੍ਹਣ ਤੇ ਮਨ ਤਾਂ ਮੰਨੇ ਨਾ, ਪਰ ਮਰਦਾ ਕੀ ਨਹੀਂ ਕਰਦਾ । ਫਿਰ ਵੀ ਇਸ ਨੇ ਧਾਗਾ ਤੋੜ ਦਿੱਤਾ । ਕਸਰ ਹੋਰ ਵਧ ਗਈ ।

ਉਹੋ ਪੰਡਿਤ ਇਕ ਦਿਨ ਬੀਬੀ ਦੀ ਖ਼ਬਰ ਨੂੰ ਆ ਗਿਆ । ਬੀਬੀ ਦੀ ਬੇਪਰਵਾਹੀ ਵੇਖ ਕੇ ਆਖਣ ਲਗਾ : ਇਸ ਧਾਗੇ ਤੈਨੂੰ ਠੀਕ ਕਰਨਾ ਸੀ । ਹੁਣ ਤੇਰੀ ਮਦਦ ਦੁਨੀਆਂ ਦਾ ਕੋਈ ਸਿਆਣਾ ਨਹੀਂ ਕਰ ਸਕੇਗਾ । ਉਹ ਤੇ ਇਹ ਆਖ ਕੇ ਤੁਰ ਪਿਆ । ਏਧਰ ਬੀਬੀ ਆਪਣੀ 'ਕਸਰ' ਨਾਲ ਪੂਰੀ ਤਰ੍ਹਾਂ ਬੇਸੁਰਤ ਹੋ ਗਈ । ਘਰ ਵਿਚ ਪਰੇਸ਼ਾਨੀ ਵਧ ਗਈ ।

ਦੂਜੇ ਚੌਥੇ ਦਿਨ ਬਲਵੰਤ ਸਿੰਘ ਪਾਸ ਕੰਮ ਕਰਦਾ ਇਕ ਲੜਕਾ ਆਇਆ ਤਾਂ ਪ੍ਰੀਤਮ ਕੌਰ ਨੂੰ ਬੇਸੁਰਤ ਪਿਆ ਵੇਖ ਉਸ ਆਖਿਆ : ਸਾਡੇ ਘਰ ਨਾਮਧਾਰੀ ਸੰਤ ਐਰੋਪਲੇਨ (ਸੰਤ ਆਤਮਾ ਸਿੰਘ) ਆਇਆ ਹੋਇਆ ਹੈ। ਉਹਦੀ ਸ਼ਰਨ ਪਿਆਂ ਰੋਗ ਕੱਟੇ ਜਾਂਦੇ ਹਨ। ਲੜਕਾ ਸਾਡੇ ਪਰਵਾਰ ਨੂੰ ਸੰਤਾਂ ਪਾਸ ਲੈ ਗਿਆ। ਉਨ੍ਹਾਂ ਨੇ ਸਕੇਸ਼ ਇਸ਼ਨਾਨ ਕਰਕੇ ਆਉਣ ਲਈ ਕਿਹਾ। ਤੇੜ ਚੂੜੀਦਾਰ ਸੁਥਣ ਪਾਉਣ ਦਾ ਬਚਨ ਕੀਤਾ। ਫਿਰ ਇਸ ਸਾਰੇ ਟੱਬਰ ਨੂੰ ਭਜਨ ਦੱਸ ਦਿੱਤਾ। ਇਕ ਹਵਨ ਕਰਵਾ ਕੇ ਆਖਿਆ : ਸਤਿਗੁਰਾਂ ਦਾ ਹੁਕਮ ਹੈ ਕਿ ਜਿਹੜੀ ਬੀਬੀ ਅੰਮ੍ਰਿਤ ਵੇਲੇ ਉਠ ਸਕੇਸ਼ ਸ਼ਨਾਨ ਕਰੇਗੀ ਤੇ ਚੂੜੀਦਾਰ ਸੁਥਣ ਪਹਿਨੇਗੀ, ਉਸਨੂੰ ਕੋਈ ਰੋਗ ਸੋਗ ਨਹੀਂ ਰਹੇਗਾ। ਇਹਨਾਂ ਦੋਹਾਂ ਜੀਆਂ ਭਜਨ ਤਾਂ ਲੈ ਹੀ ਲਿਆ ਸੀ। ਹੁਣ ਇਕ ਮਾਲਾ ਭਗਉਤੀਆਂ ਦੀ ਵੀ ਕਰਨ ਲਗੇ। ਰੋਗ ਸੋਗ ਸਭ ਦੂਰ ਹੋ ਗਏ। ਸੰਤਾਂ ਦੇ ਘਰ ਆਉਣ ਨਾਲ ਘਰ ਦਾ ਚਲਣ ਹੀ ਸਾਤਵਿਕ ਹੋ ਗਿਆ। ਅਤੇ ਇਸ ਜੋੜੇ ਦਾ ਗੁਰੂ ਚਰਨਾਂ ਨਾਲ ਪ੍ਰੇਮ ਵਧਣ ਲਗਾ। ਕਿਰਪਾ ਕਰਕੇ ਸਤਿਗੁਰਾਂ ਆਪਣੀ ਸੇਵਾ ਵਿਚ ਲਾ ਲਿਆ। ਸੰਤ ਐਰੋਪਲੇਨ ਹੋਰਾਂ ਸਤਿਗੁਰੂ ਜੀ ਨਾਲ ਸੇਵਾ ਦਾ ਗਾਂਢਾ ਐਸਾ ਲਾ ਦਿੱਤਾ ਹੈ ਕਿ ਹੁਣ ਸਭ ਪਾਸੇ ਮੌਜਾਂ ਹੀ ਮੌਜਾਂ ਹਨ।

### ਸ. ਸੁਲੱਖਣ ਸਿੰਘ ਦਾ ਬਿਆਨ

ਅੱਜ ਦੇ 'ਹਿੰਦੁਸਤਾਨ ਟਾਈਮਜ਼' ਨੇ ਪੇਜ 3 ਕਾਲਮ 4-5 ਵਿਚ ਇਕ ਖ਼ਬਰ ਲਗਾਈ ਜਿਸ ਵਿਚ ਸਾਡੇ ਸੱਜਣ ਸ. ਸੁਲੱਖਣ ਸਿੰਘ ਤ੍ਰੀ ਨਗਰ ਵਾਲੇ ਨੂੰ ਆਫੀਸ਼ਲ ਪ੍ਰੈਜ਼ੀਡੈਂਟ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਲਿਖ ਕੇ, ਇਸਦਾ ਇਕ ਬਿਆਨ ਪ੍ਰਕਾਸ਼ਤ ਕੀਤਾ ਹੈ ਜਿਸ ਵਿਚ ਜਥੇਦਾਰ ਸੰਤੋਖ ਸਿੰਘ ਦੇ ਕਤਲ ਨੂੰ ਨਿਰੋਲ ਰਾਜਸੀ ਬਦਲਾ ਦੱਸਦੇ ਹੋਏ ਕਿਹਾ, ਕਿ ਇਹ ਕਤਲ ਉਨ੍ਹਾਂ ਨੇ ਕੀਤਾ ਹੈ ਜਿਨ੍ਹਾਂ ਨੂੰ ਪੰਥ ਦੀ ਪ੍ਰਗਤੀ ਚੰਗੀ ਨਹੀਂ ਲਗਦੀ।

### ਨਾਮਧਾਰੀ ਹਾਕੀ ਟੀਮ ਬੰਬਈ ਵਿਚ

ਠਾਕੁਰ ਦਲੀਪ ਸਿੰਘ ਜੀ ਨੇ ਦੱਸਿਆ ਕਿ 27.12.81 ਨੂੰ ਹੋ ਰਹੇ ਵਰਲਡ ਕੱਪ ਹਾਕੀ ਟੂਰਨਾਮੈਂਟ ਦੇ ਮੁਕਾਬਲੇ ਵੇਖਣ ਲਈ ਸਾਡੀ ਹਾਕੀ ਟੀਮ ਬੰਬਈ ਪਹੁੰਚੀ ਹੋਈ ਹੈ। ਬੱਚਿਆਂ ਦੇ ਅਧਿਆਪਕ ਵੀ ਨਾਲ ਹਨ ਕੋਚ ਅਤੇ ਮੈਨੇਜਰ ਵੀ। ਅਗਵਾਈ ਠਾਕਰ ਉਦੇ ਸਿੰਘ ਜੀ ਕਰ ਰਹੇ ਹਨ। ਠਾਕੁਰ ਦਲੀਪ ਸਿੰਘ ਜੀ ਦੂਹਰੇ ਤੀਹਰੇ ਖਰਚੋਂ ਬਚਣ ਲਈ ਫਾਈਨਲ ਮੈਚ ਸਮੇਂ ਹੀ ਬੰਬਈ ਜਾਣਗੇ।

### ਗੱਲ ਇਕ ਹਸਪਤਾਲ ਬਣਨ ਦੀ

ਅੱਜ ਸਵੇਰੇ ਮੇਰੇ ਨਾਲ ਠਾਕੁਰ ਦਲੀਪ ਸਿੰਘ ਜੀ ਨੇ ਇਕ ਗੱਲ ਕੀਤੀ, ਉਨ੍ਹਾਂ ਦੱਸਿਆ : ਡਾ: ਆਨੰਦ ਜੁ ਦਿੱਲੀ ਵਿਚ ਸਤਿਗੁਰੂ ਜੀ ਦਾ ਡਾਕਟਰ ਹੈ, ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਹੈ ਕਿ ਇਕ ਈਅਰ ਹਾਸਪਿਟਲ

(ਕੰਨਾਂ ਦਾ ਹਸਪਤਾਲ) ਆਪ ਜੀ ਦੇ ਨਾਮ ਦਾ ਬਣਨਾ ਚਾਹੀਦਾ ਹੈ ਸਤਿਗੁਰੂ ਜੀ ਨੇ ਵਿਨਿਮਰ ਕਿਹਾ : ਮੈਂ ਤਾਂ ਇਸ ਯੋਗ ਨਹੀਂ ਕਿ ਮੇਰੇ ਨਾਮ ਤੇ ਹਸਪਤਾਲ ਬਣੇ ।

'ਕਿਉਂ ਨਹੀਂ', ਆਪ ਤੋਂ ਉੱਤਮ ਹੋਰ ਕੌਣ ਹੈ ? ਪਰ ਜੇ ਆਪ ਆਪਣਾ ਨਾਂ ਨ ਦੇਣਾ ਚਾਹੋ ਤਾਂ ਚਲੋ ਸ਼੍ਰੀ ਨਹਿਰੂ ਦੇ ਨਾਮ ਤੇ ਹੀ ਸਹੀ ।' ਸਤਿਗੁਰੂ ਜੀ ਨੇ ਪਰਵਾਨਗੀ ਦਿੱਤੀ ਕਿ ਠੀਕ ਹੈ, ਐਸਾ ਜਤਨ ਕਰਾਂਗੇ । ਡਾ: ਆਨੰਦ ਚਾਹੁੰਦਾ ਸੀ ਕਿ ਥੱਲੇ ਦੇ ਪੱਧਰ ਤੋਂ ਲੈ ਕੇ ਉਪਰਲੇ ਇਲਾਜ, ਸਭ ਤਰ੍ਹਾਂ ਦੇ ਓਥੇ ਹੀ ਹੋਣ ਅਤੇ ਡਾਕਟਰ ਜੀ ਨੇ ਆਪਣੇ ਕੰਟਰੀਬਿਊਸ਼ਨ (ਆਪਣੇ ਹਿਸੇ) ਦੀ ਗੱਲ ਕੀਤੀ ਕਿ ਦਿੱਲੀ ਵਿਚ ਸਾਰੇ ਹਸਪਤਾਲਾਂ ਤੋਂ ਵੱਧ ਕੰਨ ਸੰਬੰਧਤ ਯੰਤਰ ਉਸ ਦੇ ਪਾਸ ਹਨ, ਸਭ ਤਰ੍ਹਾਂ ਦੇ ਹਥਿਆਰ ਉਸ ਪਾਸ ਹਨ, ਜਦੋਂ ਵੀ ਅਜਿਹਾ ਹਸਪਤਾਲ ਬਣਿਆ ਉਹ ਸਾਰੇ ਯੰਤਰਾਂ ਅਤੇ ਹਥਿਆਰਾਂ ਨਾਲ ਹਸਪਤਾਲ ਵਿਚ ਆ ਜਾਇਗਾ ।

ਠਾਕਰ ਜੀ ਨੇ ਕਿਹਾ, ਹੁਣ ਹਸਪਤਾਲ ਬਣਨ ਦੀ ਆਗਿਆ ਹੋਣੀ ਹੈ, ਅਗਲੀ ਗੱਲ ਬਣਦੀ ਰਹੇਗੀ ।

ਅੱਜ ਸ. ਅਵਤਾਰ ਸਿੰਘ ਲੰਡਨ ਵਾਲੇ ਨੇ ਭਮਰੇ (ਕੇ ਐਸ.) ਹੱਥ ਮੇਰੀ ਲੜਕੀ ਵਾਸਤੇ ਦੋ ਸੂਟਾਂ ਦਾ ਕਪੜਾ ਭੇਜਿਆ ਹੈ, ਮੈਨੂੰ ਮਿਲ ਗਿਆ ਹੈ ।

## 30 ਦਸੰਬਰ 1981, ਬੁੱਧਵਾਰ
## ਨਵੀਂ ਦਿੱਲੀ

ਆਸਾ ਦੀ ਵਾਰ ਦਾ ਸੁਕੀਰਤਨ ਨਾਮਧਾਰੀ ਧਰਮਸ਼ਾਲਾ, ਨਾਮਧਾਰੀ ਕਾਲੋਨੀ ਵਿਚ ਸੀ । ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕਲਾਕਾਰ ਬੱਚਿਆਂ ਨੇ ਵਾਰ ਲਗਾਈ । ਮੈਂ ਆਪ ਤਾਂ ਨਹੀਂ ਜਾ ਸਕਿਆ ਪਰ ਮੇਰੇ ਪਰਵਾਰ-ਜਨ ਕੀਰਤਨ ਦਾ ਲਾਭ ਲੈਣ ਗਏ । ਮਨਧੀਰ ਸਿੰਘ-ਜੁਗਿੰਦਰ ਕੌਰ, ਪੁੱਤਰੀ ਜੱਸਕਿਰਣ, ਵੱਡਾ ਦਾਮਾਦ ਸ. ਬਲਬੀਰ ਸਿੰਘ ਦਿਲੋਂ ।

ਮੈਂ ਦਿਨੇ 10.30 ਵਜੇ ਕੋਠੀ ਗਿਆ । ਅਜੇ ਸਤਿਗੁਰੂ ਜੀ ਬਾਹਰੋਂ ਨਹੀਂ ਸਨ ਆਏ । ਦੂਜੇ ਬੂਹਿਓਂ ਪਰਤਿਆ ਤਾਂ ਸੇਠ ਜੀ ਪਹਿਲੀਆਂ ਪਉੜੀਆਂ ਵਿਚ ਸਤਿਗੁਰੂ ਜੀ ਦੇ ਸਤਿਕਾਰ ਵਿਚ ਹੱਥ ਜੋੜੀ ਖਲੋਤੇ ਸਨ । ਮੈਂ ਵਰਾਂਡੇ ਵਿਚ ਝਾਤ ਮਾਰੀ ਤਾਂ ਸਤਿਗੁਰੂ ਜੀ ਅਸਮਾਨੀ ਰੰਗੇ ਪਸ਼ਮੀਨੇ ਦੀ ਐਚਕਨ ਤੇ ਪਜਾਮਾ ਪਹਿਨੀ ਨਜ਼ਰ ਆਏ । ਮੈਂ ਮੱਥਾ ਟੇਕਿਆ ਤਾਂ ਆਪ ਜੀ ਨੇ ਫ਼ਰਮਾਇਆ : ਅਮਰਜੀਤ (ਭਮਰਾ) ਨੇ ਜਰਮਨੀ 'ਚੋਂ ਮਰਸੀਡੀਜ਼ ਕਾਰਾਂ ਨਾਲ ਮੇਰੀਆਂ ਫੋਟੋਜ਼ ਦੀ ਮੰਗ ਕੀਤੀ ਹੈ । ਵੱਡਾ ਕਾਕਾ ਰੀਹਸਲ ਕਰਵਾ ਕੇ ਲਿਆਇਆ ਹੈ, ਰਾਸ਼ਟਰਪਤੀ ਭਵਨੋਂ ।

ਪਿਛੋਂ ਠਾਕੁਰ ਜੀ ਨੇ ਦੱਸਿਆ : ਅਮਰਜੀਤ (ਭਮਰੇ) ਦੀ ਰੀਝ ਹੈ ਕਿ ਮਰਸੀ-ਡੀਜ਼ ਵਾਲਿਆਂ ਦੀ ਫਰਮ ਦੇ ਸਟੁਟਗਾਰਟ (ਜਰਮਨੀ) ਵਿਚਲੀ ਐਗਜ਼ੀਬੀਸ਼ਨ (ਨੁਮਾਇਸ਼) ਵਿਚ ਸਤਿਗੁਰੂ ਜੀ ਦੀ ਫੋਟੋ ਵੀ ਹੋਵੇ । ਉਸ ਨੇ ਇਹ ਕੰਮ ਮੇਰੇ ਜ਼ਿਮੇ ਪਾਇਆ ਸੀ ।

ਠਾਕੁਰ ਜੀ ਕਿਨੋਂ ਕਰਕੇ ਇੰਡੀਆ ਗੇਟ ਤੇ ਰਾਸ਼ਟਰਪਤੀ ਭਵਨ ਲੈ ਗਏ । ਇਕ

ਸੁਰਿੰਦਰ ਸਿੰਘ ਮਨਚੰਦਾ ਵਾਲੀ ਨਵੀਂ ਗੱਡੀ ਨਾਲ ਦੂਜੀ PJQ-1, ਵਾਲੀ ਵੱਡੀ ਮਰਸੀਡੀਜ਼ ਨਾਲ । ਹੁਣ ਮਨਚੰਦਾ ਦੀ ਨਵੀਂ 500 SXL ਨਾਲ ਫੋਟੋ ਖਿਚਵਾਣੀ ਹੈ ।

ਦੀਨ ਦਿਆਲ ਜਲਦੀ ਹੀ ਇਸ਼ਨਾਨ ਕਰਕੇ ਟੈਰਿਸ ਦੀ ਧੁਪੇ ਪ੍ਰਸ਼ਾਦ ਛਕਣ ਲਗੇ ।

ਜਦ ਮੈਂ 1.40 ਤੇ ਸਤਿਗੁਰਾਂ ਦੇ ਦਰਸ਼ਨ ਕਰਨ ਗਿਆ ਤਾਂ ਆਪ ਇਸ਼ਨਾਨ ਪਾਣੀ ਕਰਕੇ ਧੁੱਪੇ, ਟੈਰਿਸ ਦੇ ਇਕ ਕੋਨੇ ਵਿਚ ਬੈਠੇ ਸਨ । ਸਾਬਕਾ ਸਕੱਤਰ ਗੁਰ-ਭਜਨ ਸਿੰਘ ਨਾਲ ਧੀਮੀ ਧੀਮੀ ਗੱਲ ਕੱਥ ਹੋ ਰਹੀ ਸੀ । ਜ਼ਰਾ ਫਾਸਲੇ ਤੇ ਸੂਬਾ ਸੇਵਾ ਸਿੰਘ ਜੀ ਪਟਨਾ ਤੇ ਸ. ਅਮਰ ਸਿੰਘ ਖਰਬੰਦਾ ਉਡੀਕ ਰਹੇ ਸਨ । ਪਊੜੀਆਂ ਵਿਚ ਟੋਰਾਂਟੋ (ਕੈਨੇਡਾ) ਤੋਂ ਆਏ ਸ. ਰਣਜੀਤ ਸਿੰਘ ਬਾਜਵਾ ਸਪੁੱਤਰ ਸ. ਅਮਰ ਸਿੰਘ, ਸ. ਜਗਦੀਸ਼ ਸਿੰਘ ਵਰਿਆਮ ਤੇ ਹੋਰ ਬਹੁਤ ਸਾਰੇ ਇਸਤਰੀ ਪੁਰਸ਼ ਖਲੋਤੇ ਸਨ । ਸ. ਹੰਸਪਾਲ ਹੀ ਮੈਨੂੰ ਲਿਆਏ ਸਨ । ਉਹ ਵੀ ਸਤਿਗੁਰੂ ਜੀ ਨਾਲ ਗੱਲਬਾਤ ਕਰ ਰਹੇ ਸਨ ਕਿ ਸ. ਰਾਜਿੰਦਰ ਸਿੰਘ ਭਾਟੀਆ (ਸੰਪਾਦਕ ਕੌਮੀ ਏਕਤਾ) ਨੇ ਆ ਸਤਿਗੁਰੂ ਜੀ ਦੇ ਗੋਡੀਂ ਹੱਥ ਲਾਇਆ । ਆਪ ਜੀ ਨੇ ਹੱਸ ਕੇ ਆਖਿਆ : ਹੱਥ ਨ ਲਾਇਆ ਕਰੋ । ਤੁਹਾਡੀ ਨਮਸਕਾਰ ਤਾਂ ਖਲੇ ਖਲੋਤੇ ਪਰਵਾਨ ਹੋ ਜਾਂਦੀ ਹੈ, ਤੇ ਦੂਰੀ ਵੀ ਮੰਨੀ ਜਾ ਸਕਦੀ ਹੈ !

"ਆਪ ਜੀ ਵੱਡੇ ਜੁ ਹੋਏ, ਗੋਡੀਂ ਹੱਥ ਲਾਉਣਾ ਹੀ ਬਣਦਾ ਹੈ ।" ਸ. ਭਾਟੀਆ ਨੇ ਉਤਰ ਦਿੱਤਾ । ਮੈਥੋਂ ਕਹਿ ਹੋ ਗਿਆ : ਸਤਿਗੁਰੂ ਜੀ ਨੂੰ ਹੱਥ ਛੁਹਾਣ ਦੀ ਮਰਿਆਦਾ ਨਹੀਂ । ਸਤਿਕਾਰ ਤਾਂ ਚਰਨਾਂ ਤੇ ਲਗ ਜਾਂ ਸਿਰ ਝੁਕਾ ਕੇ ਵੀ ਹੋ ਜਾਂਦਾ ਹੈ ।

ਫਿਰ ਸ. ਭਾਟੀਆ ਸ. ਹੰਸਪਾਲ ਨਾਲ ਛੱਤ ਉਪਰ ਚਲੇ ਗਏ । ਜਿਥੇ ਭਾਟੀਆ ਨੇ ਪਹਿਲਾਂ ਹੰਸਪਾਲ ਨਾਲ ਫੇਰ ਸਤਿਗੁਰੂ ਜੀ ਨਾਲ ਇਕੱਲਿਆਂ ਕੋਈ ਗੱਲ ਕਰਨੀ ਸੀ ।

ਅਸੀਂ, ਮੈਂ ਅਤੇ ਜਗਦੀਸ਼ ਸਿੰਘ, ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਨੂੰ ਆ ਗਏ । ਬਸ ਵਿਚ ਚੜ੍ਹੇ ਤਾਂ ਡਰਾਈਵਰ ਵੀ ਆਪਣੇ ਵਰਗਾ, ਉਹਦੇ ਸਿਰ ਤੇ ਸਿੱਧੀ ਦਸਤਾਰ ਵੇਖ ਕੇ ਬਹੁਤ ਖੁਸ਼ੀ ਹੋਈ । ਬਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਕ ਫੋਟੋ ਵੀ ਲੱਗੀ ਹੋਈ ਸੀ । ਕੀਰਤੀ ਨਗਰ ਉਤਰਨ ਲਗਿਆਂ ਡਰਾਈਵਰ ਦਾ ਨਾਮ ਪੁੱਛਿਆ : ਮੇਰਾ ਨਾਂ ਜੀ ਗੁਰਦੇਵ ਸਿੰਘ ਹੈ, ਮੈਂ ਸੰਤ ਮੋਹਣ ਸਿੰਘ ਪਾਲਮ ਦਾ ਭਾਈ ਹਾਂ ।" ਬਸ ਆਪਣੀ ਆਪਣੀ ਹੋ ਗਈ ।

### ਜਗਮੋਹਣ ਸਿੰਘ ਦੀ ਪਤਨੀ ਦਾ ਭੋਗ

ਅੱਜ ਸ. ਜਗਮੋਹਣ ਸਿੰਘ ਹੰਸਪਾਲ ਦੀ ਪਤਨੀ ਦਾ ਭੋਗ ਪੈਣਾ ਹੈ । ਦੋ ਵਜੇ ਤੋਂ ਦਿੱਲੀ ਦੇ ਪ੍ਰਸਿਧ ਜਥੇਦਾਰ ਸੰਤ ਸੇਵਾ ਸਿੰਘ ਜੀ ਦਾ ਕੀਰਤਨ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਚ ਹੋ ਰਿਹਾ ਹੈ । ਪ੍ਰਤੀਨਿਧਤਾ ਸਾਰੀਆਂ ਕਾਲੋਨੀਆਂ ਦੀ ਹੈ । ਮਨ-ਮੋਹਕ ਕੀਰਤਨ ਦਾ 3 ਵਜੇ ਤਕ ਭੋਗ ਪੈ ਗਿਆ । ਫਿਰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮ ਸਿਮਰਨ ਦੀ ਅਰਦਾਸ ਹੋ ਗਈ । ਐਨ 3.30 ਤੇ ਇਕ ਜੈਕਾਰਾ ਸੁਣ ਕੇ

ਸ੍ਰੀ ਸਤਿਗੁਰੂ ਜੀ ਤੇ ਸਿੱਖ ਉਠ ਕੇ ਖਲੋ ਗਏ। ਕੜਾਹ ਪ੍ਰਸ਼ਾਦ ਦੀ ਦੇਗ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਲੈ ਆਂਦਾ ਗਿਆ। ਸੰਗਤ ਬੈਠ ਗਈ। ਫਿਰ ਭੋਗ ਪੈਣਾ ਸ਼ੁਰੂ ਹੋਇਆ।

ਸ੍ਰੀ ਸਤਿਗੁਰੂ ਜੀ ਤੋਂ ਸ਼ੋਭਾ ਪ੍ਰਾਪਤ ਵਿਅਕਤੀਆਂ ਦਾ ਘੇਰਾ ਇਸ ਪ੍ਰਕਾਰ ਹੈ: ਸਕੱਤਰ ਸੰਤ ਤਰਸੇਮ ਸਿੰਘ, ਸੇਠ ਤਰਲੋਕ ਸਿੰਘ, ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ., ਸੰਤ ਗੁਰਭਜਨ ਸਿੰਘ ਕੁਇਕ ਟ੍ਰੈਵਲਜ਼, ਸ. ਸੁਲਖਣ ਸਿੰਘ ਆਫ਼ੀਸ਼ਲ ਪ੍ਰੈਜ਼ੀਡੈਂਟ ਦਿੱਲੀ ਗੁ: ਪ੍ਰ: ਕਮੇਟੀ, ਸ. ਚਰਨਜੀਤ ਸਿੰਘ ਬਾਲੀ ਨਗਰ, ਸ੍ਰੀ ਪ੍ਰੀਤਮ ਸਿੰਘ ਪੰਛੀ, ਸ. ਸੁਰਿੰਦਰ ਸਿੰਘ ਲੁਧਿਆਣਾ, ਸ. ਗੁਰਦੇਵ ਸਿੰਘ ਮਦਾਰ, ਸੰਤ ਗੁਰਮੁਖ ਸਿੰਘ ਡਰਾਈਵਰ, ਸ. ਰਣਜੀਤ ਸਿੰਘ ਬਾਜਵਾ ਟੋਰਾਂਟੋ, ਸ. ਹਰਚੰਦ ਸਿੰਘ ਲੁਧਿਆਣਾ, ਸੰਤ ਸੁਲਖਣ ਸਿੰਘ, ਸੰਤ ਪ੍ਰੀਤਮ ਸਿੰਘ ਬਾਲੀ ਨਗਰ, ਸੰਤ ਜਗਦੀਸ਼ ਸਿੰਘ 'ਵਰਿਆਮ', ਸ. ਗਿਆਨ ਸਿੰਘ ਹੰਸਪਾਲ, ਸ. ਰਾਜਾ ਸਿੰਘ ਖਾਲਸਾ ਟੈਂਟ ਹਾਊਸ, ਸੰਤ ਹਵੇਲਾ ਸਿੰਘ ਸਾਹਿਬਪੁਰਾ, ਸੰਤ ਮਹਿੰਦਰ ਸਿੰਘ ਪੂਰਬਾ, ਸ. ਸੁਰਿੰਦਰ ਸਿੰਘ ਮਨਚੰਦਾ ਅਤੇ ਸੂਬਾ ਗੰਡਾ ਸਿੰਘ ਜੀ ਦਿੱਲੀ।

ਜਦੋਂ ਭੋਗ ਦੇ ਸ਼ਲੋਕ ਪੜ੍ਹੇ ਜਾਣ ਲਗੇ ਸ. ਗਿਆਨ ਸਿੰਘ ਹੰਸਪਾਲ ਜੀ ਨੇ ਸੀਤੇ ਹੋਏ ਬਸਤਰ ਇਕ ਲਿਫਾਫੇ ਵਿਚ ਸ੍ਰੀ ਸਤਿਗੁਰੂ ਜੀ ਨੂੰ ਭੇਟ ਕੀਤੇ। ਸੰਗਤ ਨਾਲ ਹਾਲ ਭਰਪੂਰ ਸੀ। ਸੰਤ ਪੂਰਬਾ ਦੀ ਅਰਦਾਸ ਨਾਲ ਨਾਮ ਸਿਮਰਨ ਦਾ ਭੋਗ ਪਿਆ।

ਸੰਤ ਹਰਬੰਸ ਸਿੰਘ ਘੁੱਲਾ ਦੀ ਅਗਵਾਈ ਵਿਚ ਸਿਖਿਆਰਥੀ ਜਥੇ ਨੇ ਸੁਰੀਲਾ ਸ਼ਬਦ ਚੁਣਿਆ: ਸਾਧੋ ਰਚਨਾ ਰਾਮ ਬਣਾਈ। ਦੀਵਾਨ ਸਮਾਪਤੀ ਤੋਂ ਪਹਿਲਾਂ 5 ਕੁ ਮਿੰਟਾਂ ਵਾਸਤੇ ਸਤਿਗੁਰੂ ਜੀ ਨੇ ਸਾਧ ਸੰਗਤ ਨੂੰ ਤਕੜੇ ਹੋ ਕੇ ਭਜਨ ਬੰਦਗੀ ਕਰਨ ਲਈ ਪ੍ਰੇਰਿਆ।

## ਜਥੇਦਾਰ ਸੰਤੋਖ ਸਿੰਘ ਦੇ ਘਰ

ਏਥੇ ਭੋਗ ਪਾਉਂਦਿਆਂ ਹੀ ਸ੍ਰੀ ਸਤਿਗੁਰੂ ਜੀ ਦੀ ਕਾਰ ਲੀਡ ਕਰਦੀ ਹੋਈ, ਹੋਰ 4 ਕਾਰਾਂ ਤੇ ਜਥੇਦਾਰ ਸੰਤੋਖ ਸਿੰਘ ਦੇ ਘਰ M-103 ਗ੍ਰੇਟਰ ਕੈਲਾਸ਼ ਵਿਚ ਪਧਾਰੇ ਜਿਥੇ ਸਤਿਗੁਰੂ ਜੀ ਨੇ ਜਥੇਦਾਰ ਜੀ ਦੇ ਪਰਵਾਰ ਨੂੰ ਸਾਂਤਵਨਾ ਦੇਣੀ ਸੀ।

ਅਸੀਂ ਕੋਈ 5.30 ਵਜੇ ਸ਼ਾਮੀ ਜਥੇਦਾਰ ਜੀ ਦੇ ਘਰ ਪਹੁੰਚੇ। ਹਾਲ ਕਮਰੇ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸੀ, ਜਥੇਦਾਰ ਜੀ ਦੀਆਂ ਵੱਡੀਆਂ ਫੋਟੋ ਵੀ ਸ਼ੋਭਾ ਪਾ ਰਹੀਆਂ ਸਨ। ਸ਼੍ਰੀਮਤੀ ਜਥੇਦਾਰ, ਪੁੱਤਰ, ਜੁਆਈ ਤੇ ਹੋਰ ਇਸਤਰੀ ਪੁਰਸ਼ ਬੈਠੇ ਸਨ। ਸਤਿਗੁਰੂ ਜੀ ਦੇ ਆਉਣ ਦਾ ਪਤਾ ਪਾ ਕੇ ਪਰਵਾਰ ਮੈਂਬਰ ਅਗੇ ਹੋ, ਸਤਿਕਾਰ ਪੂਰਵਕ ਅੰਦਰ ਲੈ ਆਏ। ਜਥੇਦਾਰ ਸੰਤੋਖ ਸਿੰਘ ਜੀ ਦਾ ਨਿਜੀ ਸਕੱਤਰ, ਗਿਆਨੀ ਭਜਨ ਸਿੰਘ (ਮੇਰੇ ਜਲੰਧਰੀ ਮਿੱਤਰ) ਆਦਿ ਨੇ ਸਤਿਗੁਰੂ ਜੀ ਪਾਸ ਬੈਠ ਕੇ ਗੱਲਬਾਤ ਕੀਤੀ। ਸਤਿਗੁਰੂ ਜੀ ਨੇ ਪਰਵਾਰ ਨੂੰ ਭਾਣਾ ਮੰਨਣ ਦਾ ਉਪਦੇਸ਼ ਦਿੰਦਿਆਂ ਜਥੇਦਾਰ ਜੀ ਦੇ ਪ੍ਰੇਮ, ਸਿਆਣਪ, ਜਿਰਤ ਅਤੇ ਉੱਦੇਸ਼ ਪ੍ਰਤੀ ਨਿਸ਼ਠਾ ਨੂੰ ਸਲਾਹਿਆ। (ਇਹ ਸਭ ਰੀਕਾਰਡ ਹੈ)। ਨਾਲ ਹੀ ਬੀਬੀ ਜੀ ਵਲ ਵੇਖ ਕੇ ਪ੍ਰਸ਼ੰਸਾ

ਕੀਤੀ ਕਿ ਉਨ੍ਹਾਂ ਸ਼ੇਰ ਵਰਗਾ ਜੇਰਾ ਕਰ ਕੇ ਸਾਰੇ ਪਰਵਾਰ ਤੇ ਰਿਸ਼ਤੇਦਾਰਾਂ ਦੇ ਹੌਸਲੇ ਉਚੇ ਰਖੇ। ਸਤਿਗੁਰੂ ਜੀ ਨੇ ਹਾਜ਼ਰ ਬੱਚੇ ਨੂੰ ਅਪਣੇ 'ਯੋਗ ਕੋਈ ਸੇਵਾ ਹੋਵੇ ਤਾਂ ਦੱਸਣ' ਲਈ ਆਖਿਆ।

20 ਕੁ ਮਿੰਟ ਨਿੱਘੇ ਤੇ ਸਤਿਕਾਰਮਈ ਵਾਤਾਵਰਣ ਵਿਚ ਵਾਰਤਾਲਾਪ ਕਰਦਿਆਂ ਉਠੇ ਤਾਂ ਗਿਆਨੀ ਭਜਨ ਸਿੰਘ ਹੁਰਾਂ ਉਸ ਬਾਡੀਗਾਰਡ, ਸ. ਧੰਨਾ ਸਿੰਘ ਨਾਲ ਵੀ ਜਾਣ ਪਛਾਣ ਕਰਵਾਈ ਜਿਹੜਾ ਜਥੇਦਾਰ ਜੀ ਦਾ ਚਿਰੋਕਣਾ ਸਾਥੀ ਸੀ। ਉਸ ਨੇ ਨਮਰਤਾ ਨਾਲ ਝੁਕ ਕੇ ਸਤਿਗੁਰੂ ਜੀ ਪ੍ਰਤੀ ਸਤਿਕਾਰ ਪਰਗਟ ਕੀਤਾ। ਸਤਿਗੁਰੂ ਜੀ ਥਾਪੜੇ ਨਾਲ ਨਿਵਾਜਿਆ।

ਜਦੋਂ ਸਤਿਗੁਰੂ ਜੀ ਬਾਹਰ ਆਉਣ ਲਗੇ ਤਾਂ ਗਿਆਨੀ ਜੀ ਤੇ ਪਰਵਾਰ ਮੈਂਬਰਾਂ ਨਾਲ ਸ. ਧੰਨਾ ਸਿੰਘ ਵੀ ਮੋਟਰ ਤਕ ਆਇਆ। ਉਸਨੇ ਦੱਸਿਆ ਕਿ ਇਕ ਵਾਰ ਉਸ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਵੀ ਸੁਪਨੇ ਵਿਚ ਹੋਏ।

ਅੱਜ ਰਾਤੀਂ 8 ਵਜੇ ਮੈਂ ਛੁੱਟੀ ਲੈ ਕੇ ਆਗਿਆ, ਸਵੇਰੇ ਸਫਰ ਕਰਨਾ ਸੀ।

ਅੱਜ ਦੇ 'ਪੰਜਾਬੀ ਟ੍ਰਿਬਿਊਨ' ਵਿਚ ਸ. ਸੁਲਖਣ ਸਿੰਘ ਆਫੀਸ਼ਲ ਪ੍ਰਧਾਨ ਦਾ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ, ਜਥੇਦਾਰ ਸੰਤੋਖ ਸਿੰਘ ਬਾਰੇ ਬਿਆਨ ਛਪਿਆ।

## 31 ਦਸੰਬਰ 1981, ਵੀਰਵਾਰ
## ਦਿੱਲੀ-ਰਾਣੀਆਂ

### ਸ. ਅਮਰ ਸਿੰਘ ਚੱਡਾ ਦੇ ਘਰ ਵਾਰ

ਅੱਜ ਈਸਵੀ ਸੰਨ ਦਾ ਅੰਤਮ ਦਿਨ ਹੈ। ਪਿਛਲਾ ਸਾਲ ਵਿਦਾ ਹੋ ਰਿਹਾ ਹੈ। ਮੈਂ ਸ਼੍ਰੀਮਤੀ ਗੁਰਬਚਨ ਕੌਰ, ਨੂੰਹ ਜੋਗਿੰਦਰ ਕੌਰ ਅਤੇ ਪੋਤਰੀ ਪ੍ਰਤਿਭਾ ਨਾਲ, ਸ. ਅਮਰ ਸਿੰਘ ਚੱਡਾ, ਨਾਮਧਾਰੀ ਕਾਲੋਨੀ ਰਮੇਸ਼ ਨਗਰ ਵਿਖੇ ਆਸਾ ਦੀ ਵਾਰ ਦੇ ਕੀਰਤਨ ਸਮੇਂ ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਜੀ ਕਰਦਾ ਸੀ ਰਾਣੀਆਂ ਨੂੰ ਤੁਰਨ ਤੋਂ ਪਹਿਲਾਂ ਅਤੇ ਇਸ ਸਾਲ ਦੇ ਅੰਤਮ ਦਿਨ ਦਰਸ਼ਨ ਕਰਕੇ ਹੀ ਜਾਵਾਂ!

ਚੱਡਾ ਪਰਵਾਰ ਦੇ ਘਰ ਸਾਹਵੇਂ ਦੀ ਸੜਕ, ਇਕ ਤਕੜੇ ਹਾਲ ਜਿੰਨੀ, ਝਾਲਰਦਾਰ ਸ਼ਾਮਿਆਨਿਆਂ ਨਾਲ ਘਿਰੀ ਹੋਈ ਸੀ। ਸਤਿਗੁਰੂ ਜੀ ਦੇ ਉਪਰ ਵੀ ਸਫ਼ੈਦ ਚੰਦੋਆ ਸ਼ੋਭਾ ਪਾ ਰਿਹਾ ਸੀ। ਰਾਗੀ ਸਿੰਘਾਂ ਦਾ ਕੀਰਤਨ 6.45 ਵਜੇ ਸਮਾਪਤ ਹੋ ਕੇ ਵਾਰ ਦੇ ਭੋਗ ਦੀ ਅਰਦਾਸ ਹੋ ਗਈ ਅਤੇ ਨਾਲ ਹੀ ਚੱਡਿਆਂ ਦੇ ਘਰੋਂ ਮਾਈਕ ਤੇ ਅਖੰਡ ਪਾਠ ਦੇ ਭੋਗ ਵਾਸਤੇ ਨੌਵੇਂ ਮਹੱਲ ਦੇ ਸ਼ਲੋਕਾਂ ਦੀ ਆਵਾਜ਼ ਜਾਰੀ ਹੋ ਗਈ। ਸਤਿਗੁਰੂ ਜੀ ਨੇ ਸ਼ਲੋਕਾਂ ਦੇ ਨੇੜੇ ਆਸਣ ਲਾਕੇ ਸਰਵਣ ਕੀਤੇ।

ਪੂਰੇ 7.00 ਸਵੇਰੇ ਅਖੰਡ ਪਾਠ ਦਾ ਭੋਗ ਪੈਂਦਿਆਂ ਹੀ ਸੰਤ ਮਹਿੰਦਰ ਸਿੰਘ ਪੁਰਬੇ ਦੁਆਰਾ ਕੀਤੀ ਗਈ। ਅਰਦਾਸ ਵਿਚ ਚੱਡਾ ਪਰਵਾਰ ਦੇ ਕਾਰੋਬਾਰ ਦੀ ਮੰਗ ਕੀਤੀ ਗਈ।

ਏਥੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਐਲਾਨ ਕੀਤਾ ਗਿਆ ਕਿ 3.1.82 ਨੂੰ ਜਥੇਦਾਰ ਸੰਤੋਖ ਸਿੰਘ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪੈਣ ਵਾਲੇ ਭੋਗ ਸਮੇਂ ਗ੍ਰੇਟਰ ਕੈਲਾਸ਼, ਨਾਮਧਾਰੀ ਸਿੰਘ ਸਿੰਘਣੀਆਂ ਸਫ਼ੈਦ ਬਸਤਰਾਂ, ਮਾਲਾ ਆਦਿ ਨਾਲ ਪਹੁੰਚਣ ਅਤੇ ਇਕੱਠੇ ਥਾਂ ਮਿਲ ਕੇ ਬੈਠਣ !

ਲੰਗਰ ਦਾ ਇੰਤਜ਼ਾਮ ਸੀ। ਸਾਰੀ ਸੰਗਤ ਨੇ ਪਿੰਡਾਲ ਵਿਚ ਬੈਠ ਕੇ, ਪੰਗਤਾਂ ਲਾ ਕੇ ਪ੍ਰਸ਼ਾਦ ਛਕਿਆ। ਸਤਿਗੁਰੂ ਜੀ ਦੀਆਂ ਤਿਆਰੀਆਂ ਅੱਜ ਜੀਵਨ ਨਗਰ ਪਹੁੰਚਣ ਦੀਆਂ ਹਨ। ਮੈਂ ਕੱਲ੍ਹ ਦੇ ਮਿਲੇ ਆਦੇਸ਼ ਅਨੁਸਾਰ, ਆਪਣੇ ਜੁਆਤਰੇ ਸ. ਬਲਬੀਰ ਸਿੰਘ ਢਿਲੋਂ ਨਾਲ, ਜੀਵਨ ਨਗਰ ਨੂੰ ਬਸ ਦੁਆਰਾ ਹੋ ਪਿਆ। ਰਾਤ ਲੜਕੀ ਉਪਮੇਸ਼ ਕੌਰ ਦੇ ਘਰ ਜਾ ਬਿਤਾਈ।

ਅੰਤਿਕਾ

# ਇਸ ਪੁਸਤਕ ਦੇ ਪ੍ਰਕਾਸ਼ਕ

ਅਸਲ ਵਿਚ ਇਸ ਪੁਸਤਕ ਦਾ ਪ੍ਰਕਾਸ਼ਕ ਜੋੜਾ 3-4 ਸਾਲ ਤੋਂ ਮੇਰਾ ਪਿੱਛਾ ਕਰ ਰਿਹਾ ਸੀ ਕਿ ਮੈਂ ਉਹਨਾਂ ਨੂੰ ਪੁਸਤਕ ਪ੍ਰਕਾਸ਼ਨ ਦਾ ਅਵਸਰ ਦੇ ਕੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਅਰਜਤ ਕਰਨ ਦਿਆਂ, ਏਧਰ ਮੈਂ ਸਾਂ ਕਿ ਮੈਨੂੰ ਉਹਨਾਂ ਦੇ ਘਰ ਤਿੰਨ ਲੜਕੀਆਂ ਅਵਿਵਾਹਤ ਨਜ਼ਰ ਆ ਰਹੀਆਂ ਸਨ ਅਤੇ ਜੀ ਕਰਦਾ ਸੀ, ਇਕ ਦੋ ਬੀਬੀਆਂ ਅਪਣੇ ਘਰ ਗਈਆਂ ਹੋਣ ਤਾਂ ਸੁਆਦ ਦੇ, "ਬੀਤੇ ਦੀਆਂ ਪੈੜਾਂ" ਪੁਸਤਕ ਛਪਵਾਣ ਦਾ। ਪਰ ਜਿਵੇਂ ਮੇਰੇ ਪ੍ਰਕਾਸ਼ਕਾਂ ਨੂੰ ਦੇਰ ਲਗ ਰਹੀ ਹੋਵੇ ਗੁਰੂ ਕੀਆਂ ਖੁਸ਼ੀਆਂ ਹਾਸਲ ਕਰਨ ਲਈ। ਅੰਤ ਉਨ੍ਹਾਂ ਸ. ਹਰਜਿੰਦਰ ਸਿੰਘ ਸਟੀਲ ਮੈਨ ਦੀ ਮਾਰਫਤ ਦਿੱਲੀ ਵਿਚ ਹੋਂਦੇ ਇਕ ਮੇਲੇ ਸਮੇਂ ਮੇਰੇ ਸਾਹਮਣੇ ਪੈਸਿਆ ਦੇ ਢੇਰ ਲਾ ਦਿੱਤੇ। ਹੁਣ ਭਲਾ ਮੈਂ ਕੌਣ ਵਿਚਾਰਾ ਸਾਂ ਜੁ ਆਗਿਆ ਦਾ ਪਾਲਣ ਨ ਕਰਦਾ!

× × ×

ਇਹ ਬੱਚੇ ਵੀ 'ਮੇਰੇ ਹੀ ਹਨ'—ਇੰਗਲੈਂਡ ਦੇ ਮੇਡਨ ਹੈੱਡ ਦੇ ਵਾਸੀ ਸ. ਸਵਰਨ ਸਿੰਘ ਸਿਆਣ ਅਤੇ ਇਹਨਾਂ ਦੀ ਧਰਮ ਪਤਨੀ ਬੀਬੀ ਬਲਰਾਜ। ਮੈਨੂੰ ਅੱਜ ਤੋਂ 27-28 ਸਾਲ ਪਹਿਲਾਂ ਵਲਾਇਤੋਂ ਇਕ ਚਿਠੀ ਆਈ ਕਿ ਪਿੰਡ ਰੰਧਾਵਾ (ਜਲੰਧਰ) ਵਿਚ ਜਾ ਕੇ ਇਕ ਲੜਕੀ ਵੇਖ ਆਵਾਂ। ਲੜਕੀ ਸ. ਮੁਨਸ਼ਾ ਸਿੰਘ ਦੁਖੀ ਪ੍ਰਸਿੱਧ ਦੇਸ਼ ਭਗਤ ਤੇ ਸਾਹਿਤਕਾਰ ਦੀ ਸੀ। ਅਸੀਂ ਬਚਪਨ ਦੇ ਹੀ ਮੱਦਾਅ ਸਾਂ, ਤੇ ਜਾਣੂੰ ਸਾਂ ਸ. ਮੁਨਸ਼ਾ ਸਿੰਘ ਦੁਖੀ ਤੋਂ। ਚਿਤ ਵਿਚ ਅਨੇਕ ਤਰ੍ਹਾਂ ਦੀਆਂ ਤਰੰਗਾਂ ਉਠਣ। ਸਤਿਗੁਰੂ ਜਗਜੀਤ ਸਿੰਘ ਜੀ ਨੇ 'ਕਵੀ' ਮਾਸਿਕ ਪੱਤਰ ਵਿਚੋਂ ਅਨੇਕਾਂ ਕਾਵਿ ਟੋਟਕੇ ਵੀ ਯਾਦ ਰਖੇ ਹੋਏ ਸਨ। ਇਹ 'ਕਵੀ' ਰਸਾਲਾ ਹੀ ਸ਼੍ਰੀ ਦੁਖੀ ਜੀ ਦੀ ਸਾਹਿਤਕਾਰਤਾ ਦਾ ਪ੍ਰਤਖ-ਪ੍ਰਮਾਣ ਸੀ।

ਮੈਂ ਰੰਧਾਵੀਂ ਗਿਆ। ਸ. ਮੁਨਸ਼ਾ ਸਿੰਘ ਦੁਖੀ ਨਾਲ ਇੰਜ ਮੁਲਾਕਾਤ ਹੋਈ ਜਿਵੇਂ ਚਿਰਾਂ ਪਿਛੋਂ ਮਿਲੇ ਹੋਈਏ। ਮੈਂ ਸਪਸ਼ਟ ਕੀਤਾ: ਮੈਂ ਆਪ ਜੀ ਦੀ ਲੜਕੀ ਨੂੰ ਵੇਖਣ ਆਇਆ ਹਾਂ ਜੇ ਉਹ ਮੈਨੂੰ ਅੱਜ ਦੀ ਰੋਟੀ ਖੁਆ ਸਕੇ! ਅਤੇ ਉਨ੍ਹਾਂ ਖੁਲ੍ਹੇ ਦਿਲ ਪ੍ਰਵਾਨਗੀ ਦੇ ਦਿੱਤੀ। ਉਸ ਦਿਨ ਤੋਂ ਹੀ ਮੈਂ ਪਿਤਾ ਹੋ ਗਿਆ ਹਾਂ ਬਲਰਾਜ ਮੇਰੀ ਪੁੱਤਰੀ। ਮੈਂ ਵਲਾਇਤ ਸੂਚਨਾ ਭੇਜੀ: ਕੁੜੀ ਸਰਬ ਗੁਣ ਸੰਪੰਨ ਹੈ ਅਤੇ ਫਿਰ

ਸ. ਮੁਨਸ਼ਾ ਸਿੰਘ ਦੁਖੀ ਵਲਾਇਤ ਜਾ ਕੇ ਬਲਰਾਜ ਨੂੰ ਵਿਆਹ ਆਏ ।

× × ×

ਸ. ਸਵਰਨ ਸਿੰਘ ਸਿਆਣ ਮਾਤਾ, ਪਿਤਾ ਦੇ ਵੇਲੇ ਤੋਂ ਹੀ ਨਾਮਧਾਰੀ ਹਨ ਅਰਥਾਤ ਜਮਾਂਦਰੂ ਨਾਮਧਾਰੀ ਹਨ । ਉਂਜ ਇਨ੍ਹਾਂ ਦੀ ਮਾਤਾ ਬੀਬੀ ਧਨ ਕੌਰ ਸੱਗੂ ਵੀ ਜਮਾਂਦਰੂ ਹੀ ਨਾਮਧਾਰੀ ਸਨ। ਇਹ ਸ਼ਾਹਪੁਰ (ਜਲੰਧਰ) ਦੇ ਸੰਤ ਹਜ਼ਾਰਾ ਸਿੰਘ ਦੀ ਭੈਣ ਸੀ । ਇਹ ਛੇ ਭਰਾ ਅਤੇ ਤਿੰਨ ਭੈਣਾਂ ਸਨ। ਸਿਆਣ ਘਰਾਣੇ ਵਿਚ ਨਾਮਧਾਰੀਆਂ ਦੀ ਜਾਗ ਬੀਬੀ ਧਨ ਕੌਰ ਵਲੋਂ ਹੀ ਲੱਗੀ । ਜਿਉਂ ਹੀ ਆਪ ਜੀ ਦਾ ਵਿਆਹ ਸ. ਸ਼ਿਵ ਸਿੰਘ ਨਾਲ ਹੋਇਆ, ਸ. ਸ਼ਿਵ ਸਿੰਘ ਵੀ ਧਨ ਕੌਰ ਵਾਲੇ ਰੰਗ ਵਿਚ ਰੰਗਿਆ ਗਿਆ । ਸ. ਸ਼ਿਵ ਸਿੰਘ ਵਿਆਹ ਤੋਂ ਪਹਿਲਾਂ ਨਾਮਧਾਰੀ ਨਹੀਂ ਸਨ । ਆਪ ਜੀ ਜ਼ਿਲ੍ਹਾ ਜਲੰਧਰ ਦੇ ਪਿੰਡ ਸੁਲਤਾਨਪੁਰ ਵਿਚ 1906 ਈ: ਵਿਚ ਸ. ਜਵਾਲਾ ਸਿੰਘ ਅਤੇ ਬੀਬੀ ਰੂੜੀ ਕੇ ਘਰ ਜਨਮੇ। ਉਹ ਸਾਰੀਆਂ ਖੁਸ਼ੀਆਂ ਪਰਵਾਰ ਨੇ ਕੀਤੀਆਂ ਜੁ ਇਕ ਬਾਲ ਦੀ ਪੈਦਾਇਸ਼ ਸਮੇਂ ਹੁੰਦੀਆਂ ਹਨ।

ਸ. ਸ਼ਿਵ ਸਿੰਘ ਹੁਰੀਂ ਤਿੰਨ ਭਰਾ ਸਨ ਪਰ ਸਾਡਾ ਸੰਬੰਧ ਚੂੰਕਿ ਸ. ਸ਼ਿਵ ਸਿੰਘ ਨਾਲ ਹੀ ਹੈ. ਇਸ ਲਈ ਇਹਨਾਂ ਦਾ ਜ਼ਿਕਰ ਹੀ ਕਰਾਂਗੇ। ਸ. ਸ਼ਿਵ ਸਿੰਘ ਦਾ ਪਰਵਾਰ ਲੁਹਾਰਾ ਤਖਾਣਾ ਕੰਮ ਕਰਨ ਵਾਲਿਆਂ ਦਾ ਹੈ । ਇਹਨਾਂ ਨੇ ਪਿੰਡ 'ਚੋਂ ਹੀ ਪੰਜ ਜਮਾਤਾਂ ਪਾਸ ਕੀਤੀਆਂ ਅਤੇ 1937 ਈ: ਵਿਚ ਅਫਰੀਕਾ ਚਲੇ ਗਏ। ਇਹਨਾਂ ਦਿਨਾਂ ਵਿਚ ਈਸਟ ਅਫ਼ਰੀਕਾ ਬ੍ਰਿਟਿਸ਼ ਕਾਲੋਨੀ ਹੋਣ ਕਰਕੇ ਰਾਮਗੜ੍ਹੀਆ ਪਰਵਾਰਾਂ ਦੇ ਮੁੰਡਿਆਂ ਵਾਂਗ ਇਹ ਵੀ ਘਰੋਂ ਬਾਹਰ ਕਮਾਈ ਕਰਨ ਨਿਕਲ ਗਏ। ਇਥੇ ਆਪ ਕਮਾਲ ਦਲੇਰੀ ਅਤੇ ਤਰਕੀਬ ਨਾਲ ਈਸਟ ਅਫ਼ਰੀਕਨ ਰੇਲਵੇ ਵਾਲਿਆਂ ਦੀ ਬਿਲਡਿੰਗ ਕੰਟ੍ਰੈਕਟਰੀ (ਠੇਕੇਦਾਰੀ) ਕਰਦੇ ਰਹੇ । 1962 ਈ: ਤਕ ਇਹ ਠੇਕੇਦਾਰੀ ਭੁਗਤਾ ਕੇ, ਜਦੋਂ ਕੁ ਅਫ਼ਰੀਕਾ ਵਿਚ ਰੌਲਾ ਪੈਣ ਲਗਾ, ਆਪ ਇੰਗਲੈਂਡ ਆ ਗਏ, ਜਿਥੇ ਆਪ ਨੇ ਨੌਕਰੀ ਕੀਤੀ ਮਿਸਤਰੀ ਦੇ ਤੌਰ ਤੇ ਅਤੇ 1980 ਤਕ ਆਪ ਰੀਟਾਇਰਡ ਹੋ ਗਏ । ਏਥੇ ਹੀ 1991 ਵਿਚ ਆਪ ਦਾ ਸਵਰਗਵਾਸ ਹੋ ਗਿਆ ।

ਜਿਵੇਂ ਕਿ ਦੱਸਿਆ ਜਾ ਚੁੱਕਾ ਹੈ, ਬੀਬੀ ਧਨ ਕੌਰ ਸ਼ਾਹਪੁਰ (ਜਲੰਧਰ) ਨਾਲ ਜਦੋਂ ਸ. ਸ਼ਿਵ ਸਿੰਘ ਦਾ ਵਿਆਹ ਹੋਇਆ, ਆਪ ਤੇ ਨਾਮਧਾਰੀ ਸਾਧ ਸੰਗਤ ਦਾ ਰੰਗ ਚੜ੍ਹ ਗਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਜਦੋਂ ਵੀ ਅਫਰੀਕਾ ਆਉਂਦੇ, ਇਹ ਸਾਰੇ ਘਰ ਦੇ ਧੰਧੇ ਸਮੇਟ ਦੋਵੇਂ ਜੀ ਗੁਰੂ ਚਰਨਾਂ ਵਿਚ ਰਹਿੰਦੇ, ਹੱਥ ਆਈ ਸੇਵਾ ਕਰਦੇ ਤੇ ਸਾਧ ਸੰਗਤ ਨਾਲ ਮਿਲ ਭਜਨ ਬਾਣੀ ਦਾ ਲਾਹਾ ਖੱਟਦੇ । ਬੀਬੀ ਧਨ ਕੌਰ ਜੀ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਦਾ ਅਵਸਰ ਨਹੀਂ ਮਿਲਿਆ ਪਰ 1959 ਤਕ ਉਨ੍ਹਾਂ ਨੇ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੇਵਾ ਸਨਮਾਨ ਵਿਚ ਹੀ ਸਮਾ ਬਤੀਤ ਕੀਤਾ। ਬੀਬੀ ਜੀ ਦੀ ਇਹ ਇੱਛਾ ਸੀ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲੋਂ ਪਹਿਲੋਂ ਹੀ ਇਹ ਦੁਨੀਆਂ ਛੱਡੀ ਜਾਇ ।

ਕਿਥੇ ਕਿਥੇ ਸੂਬਾ ਦਸੌਂਧਾ ਸਿੰਘ ਜੀ ਦਾ ਜ਼ਿਕਰ ਨ ਕੀਤਾ ਜਾਇ। ਅਫਰੀਕਾ ਵਿਚ ਸਿੱਖੀ ਫੈਲਾਣ ਵਾਲੇ ਤਾਂ ਸਤਿਗੁਰਾਂ ਦੀ ਕਿਰਪਾ ਨਾਲ ਓਹੋ ਹੀ ਸਨ । 1953 ਦੇ

ਅਫ਼ਰੀਕਾ ਦੇ ਦੌਰੇ ਗਿਆਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸੂਬਾ ਜੀ ਨੇ ਦੱਸਿਆ : ਸੱਚੇ ਪਾਤਸ਼ਾਹ ਬੀਬੀ ਧਨ ਕੌਰ ਹਜ਼ਾਰਾ ਸਿੰਘ ਸ਼ਾਹਪੁਰ ਵਾਲਿਆਂ ਦੀ ਭੈਣ ਹੈ, ਜੁ ਸੋਧ ਰਖਕੇ ਆਪ ਜੀ ਦਾ ਲੰਗਰ ਤੇ ਸੰਗਤ ਦੀ ਸੇਵਾ ਕਰਦੀ ਹੈ। ਸਤਿਗੁਰੂ ਜੀ ਬਚਨ ਕੀਤਾ : ਇਸ ਬੀਬੀ ਦੀਆਂ ਅਰਦਾਸਾਂ ਹੀ ਤਾਂ ਸਾਨੂੰ ਏਥੇ ਲਿਆਂਦਾ ਹੈ। ਗੁਰੂ ਜੀ ਦੇ ਮੁਖੋਂ ਇਹ ਸ਼ਬਦ ਸੁਣ ਸਾਰੀ ਸੰਗਤ ਵੈਰਾਗੀ ਹੋ ਗਈ।

ਬੀਬੀ ਧਨ ਕੌਰ ਜੀ ਨੇ ਨੈਰੋਬੀ ਅਤੇ ਨਕੌਰੂ ਵਿਚ ਮਾਈਆਂ ਦੀ ਸੰਗਤ ਦੀ ਏਨੀ ਜਥੇਬੰਦੀ ਖੜੀ ਕਰ ਦਿੱਤੀ ਕਿ ਘਰ ਘਰ ਰਾਮ ਸਿੰਘ ਹੋ ਗਿਆ। ਜਦੋਂ ਕੰਪਾਲਾ ਦਾ ਹੋਲਾ (1959) ਹੋਇਆ, ਉਦੋਂ ਇਹੋ ਬੀਬੀ ਜੀ ਸਨ ਜਿਨ੍ਹਾਂ ਨੇ ਮਾਈਆਂ ਬੀਬੀਆਂ ਦਾ ਇਕ ਤਕੜਾ ਜੱਥਾ ਸੇਵਾ ਸਤਿਕਾਰ ਲਈ ਤਿਆਰ ਕੀਤਾ ਅਤੇ ਹੋਲੇ ਵਿਖੇ ਲੈ ਗਏ। ਬੀਬੀ ਧਨ ਕੌਰ ਦੇ ਅੰਦਰ ਸਿੱਖੀ ਦੀ ਭਾਵਨਾ, ਸੇਵਾ ਸਿਦਕ ਤੇ ਨਿਸ਼ਠਾ ਦਾ ਐਸਾ ਧੁਰਾ ਸੀ ਕਿ ਅਫ਼ਰੀਕਾ ਵਿਚ ਸਾਰਾ ਸਮਾ ਸੋਧ ਰਖ ਕੇ ਜੀਵਨ ਯਾਪਨ ਕੀਤਾ। ਸੇਵਾ ਕਰਨ ਲਈ ਤਾਂ ਬੀਬੀ ਜੀ ਸਦਾ ਤਿਆਰ ਬਰ ਤਿਆਰ ਰਹਿੰਦੇ।

ਸੰਤ ਸਵਰਨ ਸਿੰਘ ਸਿਆਣ ਯਾਦ ਕਰਦੇ ਹਨ : ਬੇਸ਼ਕ ਮੇਰੀ ਮਾਤਾ ਜੀ ਨੇ ਹੀ ਮੈਨੂੰ ਨਾਮਧਾਰੀ ਮਜ਼ਹਬ ਬਾਰੇ ਕੀਨੀਆਂ ਵਿਚ ਦੱਸਿਆ। ਜਦੋਂ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਕੀਨੀਆ ਦੇ ਦੌਰੇ ਤੇ ਆਉਂਦੇ, ਮਾਤਾ ਜੀ ਮੈਨੂੰ ਵੀ ਆਪਣੇ ਨਾਲ ਰਖ ਕੇ ਸੇਵਾ ਭਾਵਨਾ ਦੀ ਗੁੜ੍ਹਤੀ ਦਿੰਦੇ। ਫਿਰ ਮੇਰੇ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਰਪਾ ਕੀਤੀ, ਜਿਨ੍ਹਾਂ ਨੇ ਆਪਣੇ ਦੌਰੇ ਉਲੀਕਣ ਦੀ ਸੇਵਾ ਵੀ ਮੈਥੋਂ ਲਈ। ਸਤਿਗੁਰੂ ਜੀ ਦਾ ਕਿਨ੍ਹਾਂ ਸ਼ਬਦਾਂ ਨਾਲ ਜ਼ਿਕਰ ਕਰਾਂ ਜਦੋਂ 1971 ਵਿਚ, ਇੰਟਰ-ਨੈਸ਼ਨਲ ਵੈਜੀਟੇਰੀਅਨ ਕਾਨਫਰੰਸ ਸਮੇਂ ਪਰਾਗ ਵਿਚ ਦਰਸ਼ਨ ਦਿੱਤੇ, ਫਿਰ 1972 ਵਿਚ ਜਦੋਂ ਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਨੂੰ ਹੋਇਆਂ ਇਕ ਸਦੀ ਬੀਤ ਗਈ, ਸਤਿਗੁਰੂ ਜੀ ਇੰਗਲੈਂਡ ਸ਼ਤਾਬਦੀ ਮਨਾਣ ਪਧਾਰੇ, ਤਦ ਵੀ ਸਤਿਗੁਰੂ ਜੀ ਨੇ ਮੈਨੂੰ ਆਪਣੀ ਨੇੜਤਾ ਦਾ ਸੁਖ ਬਖਸ਼ਿਆ। ਜਦੋਂ 1978 ਦੀ: ਵਿਚ ਕੀਨੀਆਂ ਦਾ ਦੌਰਾ ਕੀਤਾ ਸਤਿਗੁਰੂ ਜੀ ਨੇ, ਮੈਂ ਵੀ ਆਪ ਜੀ ਦੇ ਟਹਿਲੂਏ ਦੇ ਰੂਪ ਵਿਚ ਨਾਲ ਸਾਂ। ਸਤਿਗੁਰੂ ਜੀ ਦੀ ਕ੍ਰਿਪਾ ਦਾ ਕਿਨ੍ਹਾਂ ਅੱਖਰਾਂ ਨਾਲ ਗੁਣਾਨਵਾਦ ਕਰਾਂ, ਆਪ ਜੀ ਨੇ ਆਪਣੇ ਅਮਰੀਕਾ ਅਤੇ ਕੈਨੇਡਾ ਦੇ ਦੌਰਿਆਂ ਸਮੇਂ ਵੀ ਮੈਨੂੰ ਨਾਲ ਰਖਿਆ, ਏਥੇ ਤਾਂ ਉਸ ਟੀਮ ਦਾ ਮੈਂਬਰ ਵੀ ਸਾਂ ਜੋ ਸਤਿਗੁਰੂ ਜੀ ਦੇ ਦੌਰਿਆਂ ਦੀ ਰੂਪ ਰੇਖਾ ਤਿਆਰ ਕਰ ਅਗਵਾਈ ਕਰਦੀ ਸੀ।"

× × ×

ਆਓ ਸਵਰਨ-ਬਲਜੀਤ ਨੂੰ ਜ਼ਰਾ ਹੋਰ ਨੇੜਿਓਂ ਜਾਣ ਲਈਏ। ਬੀਬੀ ਧਨ ਕੌਰ ਦੇ ਘਰ ਦੋ ਲੜਕੇ ਹੋ ਕੇ ਪੂਰੇ ਹੋ ਗਏ, ਤੀਜਾ ਕੁੱਖੇ ਸੀ ਜਦੋਂ ਬੀਬੀ ਨੇ ਸਤਿਗੁਰੂ ਅਗੇ ਪੁਕਾਰ ਕੀਤੀ : ਹੇ ਸਤਿਗੁਰੂ ! ਇਸ ਬੱਚੇ ਨੂੰ ਚਿਰਾਯੂ ਬਖਸ਼। ਜੇ ਤੈਨੂੰ ਬਹੁਤ ਹੀ ਲੋੜ ਹੋਵੇ ਤਾਂ ਮੈਨੂੰ ਭਾਵੇਂ ਲੈ ਜਾਈਂ। ਅਤੇ ਸਤਿਗੁਰੂ ਨੇ ਇਹ ਗੱਲ ਨੇੜੇ ਹੋ ਕੇ ਸੁਣੀ, ਓਦੋਂ ਸ. ਸਵਰਨ ਸਿੰਘ ਫਗਵਾੜਾ, ਰਾਮਗੜ੍ਹੀਆ ਕਾਲਿਜ ਦਾ ਵਿਦਿਆਰਥੀ

ਸੀ, ਜਦੋਂ ਉਸ ਨੇ ਇਲੈਕਟ੍ਰੀਕਲ ਇੰਜਨੀਅਰਿੰਗ ਦਾ ਕੋਰਸ ਕੀਤਾ ਅਤੇ ਵਲਾਇਤ ਗਿਆ ਜਿਥੇ ਇਹ ਦੋਵੇਂ ਹੀ ਸੱਕੇ ਸਨ ਬੀਬੀ ਗਿਆਨ ਕੌਰ ਸੁਪਤਨੀ ਸ. ਖੜਗ ਸਿੰਘ ਭਮਰਾ ਅਤੇ ਇਹ। ਆਪਣੇ ਪਿਤਾ ਦਾ ਸਾਥੀ ਬਣ ਕੇ ਨੌਕਰੀ ਕਰਨ ਲਗਾ। ਏਨੇ ਚਿਰ ਵਿਚ ਮਾਂ ਸੰਸਾਰ ਤੋਂ ਅੱਖੀਆਂ ਮੀਟ ਗਈ। ਪਰ ਇਸ ਵਿਚ ਕੋਈ ਸੰਦੇਹ ਨਹੀਂ ਕਿ ਬੀਬੀ ਧਨ ਕੌਰ ਸਿੱਖੀ ਦਾ ਜਜ਼ਬਾ, ਸੇਵਾ, ਸਿਦਕ, ਪਿਆਰ ਤੇ ਹੋਰ ਵੀ ਜੋ ਜੋ ਚੰਗਾ ਸੀ ਸਭ ਆਪਣੇ ਬੇਟੇ ਨੂੰ ਦੇ ਗਈ।

ਅਗੇ ਆ ਗਈ ਬਲਰਾਜ! ਬਲਰਾਜ ਹੋਰੀਂ ਦੁਖੀ ਹੁਰਾਂ ਦੇ ਤਿੰਨ ਭਾਈ ਦੋ ਭੈਣਾਂ ਸਨ। 1 ਮਈ 1969 ਵਿਚ ਵਲਾਇਤ ਗਏ ਦੁਖੀ ਹੋਰੀਂ ਬਲਰਾਜ ਨੂੰ ਸਵਰਨ ਸਿੰਘ ਦਾ ਸਾਥ ਦੇ ਕੇ ਛੇਤੀ ਹੀ ਆਪਣੀ ਪਤਨੀ ਕੋਲ ਚਲੇ ਗਏ ਅਰਥਾਤ ਸਵਰਗ ਸਿਧਾਰ ਗਏ। ਹੁਣ ਇਹ ਜੋੜੀ ਐਸੀ ਮੋਹ ਮੁਹਬਤ ਵਾਲੀ ਬਣੀ, ਜਿਵੇਂ ਧਨ ਕੌਰ ਦਾ ਹੀ ਸਭ ਕੁਝ ਬਲਰਾਜ ਵਿਚ ਆ ਗਿਆ ਹੋਵੇ।

ਵਿਆਹੇ ਜਾਣ ਉਪਰੰਤ ਪਹਿਲੀ ਵਾਰ ਹੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇੰਗਲੈਂਡ ਵਿਚ ਚਰਨ ਪਾਏ। ਤਾਂ ਬਲਰਾਜ ਦੀ ਇੱਛਾ ਹੋਈ ਕਿ ਸਤਿਗੁਰੂ ਜੀ ਇਹਨਾਂ ਦੇ ਘਰ ਵੀ ਚਰਨ ਪਾਉਣ। ਇਕ ਤਾਂ ਇਹ ਜੋੜਾ ਉਂ ਹੀ ਮਹੀਨੇ ਭਰ ਦੀਆਂ ਛੁਟੀਆਂ ਲੈ ਗੁਰੂ ਚਰਨਾਂ ਵਿਚ ਹਾਜ਼ਰ ਰਹਿਣ ਲਗਾ। ਫਿਰ, ਉਤੋਂ ਘਰ ਚਰਨ ਪੁਆਉਣ ਦੀ ਅਰਜ਼ ਕ੍ਰਰਤ ਪਰਵਾਨ ਹੋਈ ਅਤੇ ਬੀਬੀ ਬਲਰਾਜ ਨੇ ਅੱਜ ਸਾਰੀਆਂ ਸਿਆਣਪਾਂ ਸਦਕੇ ਕਰ ਦਿੱਤੀਆਂ! ਗੁਰੂ ਜੀ ਦੇ ਪ੍ਰੇਮ ਵਿਚ ਰੱਤੀ ਹੋਈ ਬਲਰਾਜ ਨੇ ਰਾਤ ਦਿਨ ਇਕ ਕਰ ਛੱਡਿਆ। ਲੰਗਰ ਪਾਣੀ ਆਦਿ ਸਮੁਚੀ ਸੰਗਤ ਦਾ ਭੈਣਾਂ ਦੇ ਜਥੇ ਨਾਲ ਮਿਲ ਕੇ ਬਲਰਾਜ ਨੇ ਕੀਤਾ ਅਤੇ ਖੁਸ਼ੀਆਂ ਅਰਜਤ ਕਰ ਲਈਆਂ। ਫਿਰ ਜਿੰਨੀ ਵੇਰ ਵੀ ਸਤਿਗੁਰੂ ਜੀ ਇੰਗਲੈਂਡ ਦੌਰਾ ਕਰਨ ਦੀ ਕ੍ਰਿਪਾ ਕੀਤੀ। ਸਵਰਨ-ਬਲਰਾਜ ਦੀ ਜੋੜੀ ਬੱਚੀਆਂ ਨਾਲ ਹਾਜ਼ਰ ਰਹੀ। ਇਹਨਾਂ ਦੇ ਤਿੰਨ ਬੱਚੀਆਂ ਹੀ ਸਨ ਕਿ ਸਤਿਗੁਰੂ ਜੀ ਨੇ ਕਿਰਪਾ ਕੀਤੀ ਤੇ ਬੱਚਾ ਹੋ ਗਿਆ ਗੁਰਮੀਤ ਸਿੰਘ।

ਅੱਜ ਇਹ ਪਰਵਾਰ ਸਰੀਂ ਵਸਦਾ ਹੈ। ਜਿਥੇਂ ਰੰਧਾਵਿਆਂ ਦੀ ਕੁੜੀ ਬਲਰਾਜ ਨੇ ਬੀ. ਏ., ਬੀ. ਐੱਡ. ਕੀਤੀ। ਵਲਾਇਤ ਆ ਕੇ ਬਲਰਾਜ ਨੇ ਇਲੈਕਟ੍ਰਾਨਿਕ ਅਸੈਂਬਲ ਵਰਕਰ ਦੇ ਤੌਰ ਤੇ ਜੱਸ ਅਤੇ ਮਾਇਆ ਇਕਤਰ ਕੀਤੀ, ਸਵਰਨ-ਬਲਰਾਜ ਦੇ ਘਰ ਹੋਈ ਸੰਤਾਨ ਬਾਰੇ ਵੀ ਥੋੜਾ ਕੁ ਜਾਇਜ਼ਾ ਠੀਕ ਰਹੇਗਾ।

### ਵਲਵਿੰਦਰ ਕੌਰ

ਉਮਰ 26 ਸਾਲ। ਬੈਂਕਿੰਗ ਬਿਜ਼ਨਸ ਪਾਸ ਕਰਨ ਉਪਰੰਤ ਅਤੇ ਬਿਜ਼ਨਸ ਸੱਟਡੀ ਵਰਕਸ, ਇਕ ਅਮਰੀਕਨ ਫਾਈਨੈਂਸ ਕੰਪਨੀ ਵਿਚ, ਇਹ ਅਸਿਸਟੈਂਟ ਮੈਨੇਜਰ ਲਗੀ ਹੋਈ ਹੈ। ਤਰੱਕੀ ਕਰਨਾ ਲੋੜਦੀ ਹੈ, ਬੜੀ ਅੱਛੀ ਪੋਜ਼ੀਸ਼ਨ ਲੈਣੀ ਚਾਹੁੰਦੀ ਹੈ। ਵਲਵਿੰਦਰ ਨੇ ਆਪਣੇ ਉੱਤਮ ਕੈਰੀਅਰ ਦੇ ਅਨੇਕਾਂ ਇਨਾਮ ਅਰਜਿਤ ਕੀਤੇ ਹਨ। ਲਾਇਡਜ਼ ਬੈਂਕ ਵਲੋਂ, ਅਤੇ ਹੋਰ ਅਗਲੀ ਤਰੱਕੀ ਲਈ ਅੱਗੇ

ਜਤਨਸ਼ੀਲ ਹੈ।

### ਕੁਲਵਿੰਦਰ ਕੌਰ

25 ਸਾਲ ਆਯੂ, ਬੀ. ਏ. ਇਕਨਾਮਿਕਸ ਵਿਚ, ਐਮ. ਏ. ਸਕਾਲਰਸ਼ਿਪ ਨਾਲ ਅਤੇ ਨਵੇਂ ਸਾਲ ਵਿਚ ਮੁਕੰਮਲ ਕਰ ਰਹੀ ਹੈ ਪੀ. ਐਚ. ਡੀ. ਇਕਨਾਮਿਕਸ ਵਿਚ। ਅਤੇ ਹੁਣ ਕਿਸੇ ਫਾਈਨੈਂਸ ਕੰਪਨੀ ਵਿਚ ਦਾਖਲ ਹੋਣਾ ਚਾਹੁੰਦੀ ਹੈ।

### ਸੁਦੀਪਇੰਦਰ ਕੌਰ

24 ਸਾਲ। ਇਸ ਨੇ ਬੀ. ਐਸ. ਸੀ. ਆਨਰਜ਼ ਇਨ ਕਮਿਸਟਰੀ ਕੰਪਿਊਟਰ ਕੋਰਸ ਕੀਤਾ ਹੈ। ਫਿਰ ਐਮ. ਐਸ. ਸੀ. ਇਨ ਕਮੇਸਿਟਰੀ ਅਤੇ ਹੁਣ ਉਹ ਕੈਮਿਸਟਰੀ ਵਿਚ ਪੀ. ਐਚ. ਡੀ. ਕਰ ਰਹੀ ਹੈ।

### ਗੁਰਮੀਤ ਸਿੰਘ

ਉਮਰ 17 ਸਾਲ। ਏ ਲੇਵਲ ਦੀ ਪੜ੍ਹਾਈ ਮੁਕੰਮਲ ਅਤੇ ਯੂਨੀਵਰਸਿਟੀ ਵਿਚ ਆਰਕੀਟੈਕਟ ਅਤੇ ਸਿਵਲ ਇੰਜਨੀਅਰਿੰਗ ਦਾ ਕੋਰਸ ਕਰਨ ਜਾ ਰਿਹਾ ਹੈ। ਪ੍ਰੋਮੋਟਿੰਗ ਐਗਜ਼ੀਬੀਸ਼ਨ ਵਿਚ, ਮੇਡਨ ਹੈੱਡ ਵਿਖੇ, ਐਵੀਏਸ਼ਨ ਵਿਚ ਸਨਮਾਨ ਜਿੱਤਿਆ ਸੂ। ਅਤੇ ਸਤਿਗੁਰੂ ਦੀ ਕਿਰਪਾ ਏਨੀ ਹੈ ਕਿ ਦਿਲਰੁਬਾ ਉਤੇ ਕੀਰਤਨਕਾਰੀ ਵੀ ਸਿਖੀ ਸੂ।

ਸਤਿਗੁਰੂ ਦੀ ਕਿਰਪਾ ਨਾਲ ਸਵਰਨ-ਬਲਰਾਜ ਦੀ ਜੋੜੀ ਦੇ ਸਾਰੇ ਬੱਚਿਆਂ ਨੇ ਹੀ ਆਪਣੇ ਤਾਲੀਮੀ ਨਿਸ਼ਾਨੇ ਪ੍ਰਾਪਤ ਕਰ ਲਏ ਹਨ।

ਉਪ੍ਰੋਕਤ ਦਾ ਜ਼ਿਕਰ ਕਰਦਿਆਂ ਜੋ ਪਤੇ ਵਾਲੀ ਗੱਲ ਸ. ਸਵਰਨ ਸਿੰਘ ਨੇ ਦੱਸੀ ਉਹ ਇਹ ਹੈ : ਕਵੀ ਜੀ, ਸਾਰਿਆਂ ਜੀਆਂ ਦਾ ਰਿਜ਼ਕ ਦਾਤਾ ਸਤਿਗੁਰੂ ਹੈ। ਅਸੀਂ ਕੇਵਲ ਵਸੀਲਾ ਮਾਤਰ ਹਾਂ। ਸਾਡੇ ਸਾਰੇ ਕਾਰਜ ਉਹ ਆਪ ਹੀ ਸਵਾਰਦਾ ਹੈ, ਅਸੀਂ ਕੇਵਲ ਸਾਧਨ ਹਾਂ, ਇਹ ਪੁਸਤਕ ਵੀ ਉਨ੍ਹਾਂ ਨੇ ਆਪ ਹੀ ਛਪਵਾਈ ਹੈ, ਅਸੀਂ ਕੇਵਲ ਉਹਦੀ ਇੱਛਾ ਦੇ ਪੂਰਕ ਹੀ ਹਾਂ। ਸਾਰਾਂ ਤਾਣਾ ਪੇਟਾ ਸਤਿਗੁਰੂ ਦਾ ਹੀ ਹੈ, ਸਾਡੀ ਕੋਈ ਹਸਤੀ ਨਹੀਂ।

**— ਪ੍ਰੀਤਮ ਸਿੰਘ ਕਵੀ**

ਸ. ਸਿਆਨ ਦੇ ਮਾਤਾ ਪਿਤਾ



ਸ. ਸ਼ਿਵ ਸਿੰਘ ਸਿਆਨ ਮੋਤਨ ਹੈੱਤ (ਸੁਲਤਾਨਪੁਰ, ਜਲੰਧਰ)
ਬੀਬੀ ਧਨ ਕੌਰ, ਪਿੰਡ ਸ਼ਾਹਪੁਰ, (ਜਲੰਧਰ)

___.. ਸਿੰਘ ਸਿਆਨ ਪਰਿਵਾਰ



ਪਿਤਾ : ਸੰਤ ਸਵਰਨ ਸਿੰਘ ਸਿਆਨ (ਖੱਬਿਓਂ ਦੂਜੇ) ਮਾਤਾ : ਬੀਬੀ ਬਲਰਾਜ ਕੌਰ (ਖੱਬਿਓਂ ਪੰਜਵੀਂ)
ਬੱਚੇ : (ਖੱਬਿਓਂ ਪਹਿਲੀ) ਬੀਬੀ ਦਲਵਿੰਦਰ ਕੌਰ, ਬੀਬੀ ਕੁਲਵਿੰਦਰ ਕੌਰ (ਛੋਟੀ) ਬੀਬੀ ਸੁਦੀਪਿੰਦਰ ਕੌਰ (ਤੀਜੀ), ਸ. ਗੁਰਮੀਤ ਸਿੰਘ

## ਕੁਰਸੀ ਨਾਮਾ

ਸ. ਜਵਾਲਾ ਸਿੰਘ ਸਿਆਣ ਪਿੰਡ ਸੁਲਤਾਨ ਪੁਰ (ਜਲੰਧਰ)
ਬੀਬੀ ਕੂੜੀ

ਸ. ਸ਼ਿਵ ਸਿੰਘ ਸਿਆਣ, ਸੁਲਤਾਨ ਪੁਰ, ਈਸਟ ਅਫਰੀਕਾ, ਇੰਗਲੈਂਡ (3 ਭਰਾ)
ਬੀਬੀ ਧਨ ਕੌਰ ਪਿੰਡ ਸਾਹਪੁਰ ਜਲੰਧਰ

- ਬੀਬੀ ਗਿਆਨ ਕੌਰ
  ਸ. ਖੜਕ ਸਿੰਘ ਭਮਰਾ ਮੇਡਨ ਹੈੱਡ (ਇੰਗਲੈਂਡ)
  - ਸ. ਅਮਰਜੀਤ ਸਿੰਘ ਭਮਰਾ
    ਬੀਬੀ ਨਰਿੰਦਰ ਕੌਰ, ਦਿੱਲੀ
  - ਸ. ਜਸਵਿੰਦਰ ਸਿੰਘ ਭਮਰਾ
    ਬੀਬੀ ਜਸਵਿੰਦਰ ਕੌਰ, ਨੈਰੋਬੀ
  - ਬੀਬੀ ਸੁਰਜੀਤ ਕੌਰ
    ਸ. ਮਹਿੰਦਰ ਸਿੰਘ, ਸਲੋਅ
  - ਸ. ਪਲਵਿੰਦਰ ਸਿੰਘ ਭਮਰਾ
    ਬੀਬੀ ਨਰਿੰਦਰ ਕੌਰ
- ਸ. ਸਵਰਨ ਸਿੰਘ ਸਿਆਣ-ਮੇਡਨ ਹੈੱਡ (ਇੰਗਲੈਂਡ)
  ਬੀਬੀ ਬਲਰਾਜ ਕੌਰ, ਪਿੰਡ ਰੰਧਾਵਾ (ਜਲੰਧਰ)
  - ਦਲਵਿੰਦਰ ਕੌਰ
  - ਕੁਲਵਿੰਦਰ ਕੌਰ
  - ਸੁਦੀਪਿੰਦਰ ਕੌਰ
  - ਗੁਰਮੀਤ ਸਿੰਘ

# ਸੰਦਰਭ

ਹ

ਚ

## ਪ

ਮ

ਖ਼



ਜ਼



ਫ਼



ਮੇਰੀ ਕਿਰਤ ਇਹ ਦਾਅਵਾ ਨਹੀਂ ਕਰ ਸਕਦੀ ਕਿ ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਜੀਵਨੀ ਦੇ ਸਾਰੇ ਪੱਖ ਸੰਜੋਅ ਰਖੇ ਹਨ। ਸਗੋਂ, ਹਕੀਕਤ ਇਹ ਹੈ ਕਿ ਜਦ ਕਦੇ ਸ੍ਰੀ ਸਤਿਗੁਰੂ ਜੀ ਦੀ ਨਿਕਟਤਾ ਨਸੀਬ ਹੋਈ ਹੈ, ਉਸ ਵੇਲੇ ਦੇ, ਮੇਰੇ ਸਨਮੁਖ ਬੀਤੇ ਪਲਾਂ ਨੂੰ ਸੰਭਾਲਣ ਦਾ ਹੀ ਯਤਨ ਹੈ ਮੇਰੀ ਇਹ ਲਿਖਤ।

ਸਤਿਗੁਰੂ ਜੀ ਦੀਆਂ ਵਿਸ਼ਾਲ ਸਰਗਰਮੀਆਂ, ਉਨ੍ਹਾਂ ਦਾ ਅਧਿਆਤਮ ਖੇਤਰ ਮੇਰਾ ਵਿਸ਼ਾ ਨਹੀਂ ਰਿਹਾ—ਮੈਂ ਤਾਂ ਉਨ੍ਹਾਂ ਦੀ ਸੰਸਾਰਿਕਤਾ ਹੀ ਸਵੀਕਾਰੀ ਹੈ।

ਥੋੜ੍ਹੇ ਪਲਾਂ ਦੀ ਨਿਕਟਤਾ ਹੀ ਉਨ੍ਹਾਂ ਦੇ ਚਰਿੱਤਰ ਦੇ ਅਨੇਕਾਂ ਪੱਖ ਉਜਾਗਰ ਕਰਦੀ ਹੈ ਤੇ ਇਕ ਇਤਿਹਾਸਿਕਤਾ ਸਿਰਜੀ ਜਾਂਦੀ ਹੈ। ਮੇਰੇ ਕਰਮ ਦਾ ਕੇਂਦਰੀ ਬਿੰਦੂ ਸਤਿਗੁਰੂ ਜੀ ਹਨ, ਫੇਰ ਸਮਾਜ ਅਤੇ ਫਿਰ ਦੀਨ ਦੁਨੀਆਂ। ਮੇਰੀ ਹੋਂਦ ਤਾਂ ਨਾਲ ਨਾਲ ਬਣੀ ਹੀ ਰਹਿੰਦੀ ਹੈ।

**—ਪ੍ਰੀਤਮ ਸਿੰਘ ਕਵੀ**

"ਬੀਤੇ ਦੀਆਂ ਪੈੜਾਂ" (7) ਦੇ ਪਾਠ ਵਿਚੋਂ ਗੁਜ਼ਰਨਾ ਪੰਜਾਬੀ ਪਾਠਕ ਲਈ ਇਕ ਸੱਜਰਾ ਤੇ ਸੁਖਾਵਾਂ ਅਨੁਭਵ ਹੈ। ਕਾਰਣ ਇਹ ਕਿ ਅਸੀਂ ਨਿੱਤ ਪ੍ਰਕਾਸ਼ਤ ਹੁੰਦੇ ਨਾਵਲ ਤੇ ਕਹਾਣੀਆਂ ਪੜ੍ਹ ਪੜ੍ਹ ਕੇ ਇਕ ਪ੍ਰਕਾਰ ਦਾ ਅਕੇਵਾਂ ਮਹਿਸੂਸ ਕਰਨ ਲੱਗ ਪਏ ਹਾਂ...ਇਸ ਪੁਸਤਕ ਵਿਚ ਪ੍ਰੀਤਮ ਸਿੰਘ ਕਵੀ ਨੇ ਆਪਣੇ ਜੀਵਨ ਦੇ ਉਹਨਾਂ ਵਡਮੁੱਲੇ ਪਲਾਂ ਦਾ ਕ੍ਰਮਵਾਰ ਵਰਣਨ ਕੀਤਾ ਹੈ ਜਿਹੜੇ ਉਹਨਾਂ ਨੇ ਨਾਮਧਾਰੀ ਗੁਰੂ ਮਹਾਰਾਜ ਜਗਜੀਤ ਸਿੰਘ ਜੀ ਦੇ ਸੰਗ ਸਾਥ ਵਿਚ ਗੁਜ਼ਾਰੇ ਹਨ...ਇਸ ਲਿਖਤ ਵਿਚ ਕਲਪਨਾ ਦਾ ਕੋਈ ਅੰਸ਼ ਸ਼ਾਮਲ ਨਹੀਂ। ਇਹ ਕੇਵਲ ਤੱਥ ਪੇਸ਼ ਕਰਦੀ ਹੈ ਜਿਨ੍ਹਾਂ ਵਿਚ ਨੰਗਾ ਸੱਚ ਰੂਪਮਾਨ ਹੈ।

—ਕਰਨਜੀਤ ਸਿੰਘ (ਡਾ:)

ਇਸ ਰਚਨਾ ਦੀ ਖ਼ੂਬੀ ਘਟਨਾਵਾਂ, ਮੁਲਾਕਾਤਾਂ, ਸਿਮ੍ਰਤੀਆਂ ਨੂੰ ਇਤਿਹਾਸ-ਕ੍ਰਮ ਵਿਚ ਪੇਸ਼ ਕਰਨਾ ਹੈ।... ਇਸ ਦੇ ਨਾਲ ਹੀ ਲੇਖਕ ਨੇ ਜਿਸ ਬਾਰੀਕੀ, ਸੂਝ ਤੇ ਲਗਨ ਨਾਲ ਅਨੁਭਵ ਨੂੰ ਕਲਮਬੱਧ ਕੀਤਾ ਹੈ, ਉਹ ਆਪਣੇ ਆਪ ਵਿਚ ਲਿਖਤ ਦੀ ਇਕ ਵੱਖਰੀ ਪਛਾਣ ਬਣਾਉਣ ਵਿਚ ਸਹਾਈ ਹੋਇਆ ਹੈ।

—ਅਤੈ ਸਿੰਘ (ਪ੍ਰੋ:)
'ਪੰਜਾਬੀ ਟ੍ਰਿਬਿਊਨ' ਵਿਚ

ਇਹ ਪੁਸਤਕ (ਖੰਡ 1-2-3-4-5-6-7) ਇਕ ਅਜਿਹੀ ਦਸਤਾਵੇਜ਼ ਹੈ ਜਿਸ ਦੀ ਪ੍ਰਮਾਣੀਕਤਾ ਸਵੈ-ਸਿੱਧ ਹੈ। ਸਮਕਾਲੀ ਘਟਨਾਵਾਂ ਨੂੰ ਆਪਣੇ ਜੀਵਨ ਕਾਲ ਵਿਚ ਲਿਖੇ ਜਾਣ ਕਾਰਣ ਸਾਰੇ ਵੇਰਵੇ ਪ੍ਰਮਾਣਿਕ ਹੋ ਨਿਬੜਦੇ ਹਨ।

—ਡਾ: ਈਸ਼ਰ ਸਿੰਘ 'ਤਾਂਘ'
'ਚੜ੍ਹਦੀ ਕਲਾ' ਵਿਚ

ਪ੍ਰੀਤਮ ਸਿੰਘ ਕਵੀ ਦਾ ਸਮੁੱਚਾ ਜੀਵਨ ਹੀ ਨਾਮਧਾਰੀ ਲਹਿਰ ਨਾਲ ਸੰਘਣੀ ਤਰ੍ਹਾਂ ਜੁੜਿਆ ਰਿਹਾ ਹੈ ਤੇ ਇਸ ਪੱਖੋਂ ਉਹ ਇਕ ਤਰ੍ਹਾਂ ਨਾਲ ਇਸ ਲਹਿਰ ਦੇ ਚਾਰ-ਪੰਜ ਦਹਾਕਿਆਂ ਦਾ ਜੀਉਂਦਾ ਜਾਗਦਾ ਇਤਿਹਾਸ ਹੈ। ਉਹਨੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕਿਵੇਂ ਵੇਖਿਆ ਕਿਵੇਂ ਚਿਤਰਿਆ ਹੈ।

—ਪਿਆਰਾ ਸਿੰਘ ਸਹਿਰਾਈ
'ਆਰਸੀ' ਦਸੰਬਰ 96 ਵਿਚ



ਮੇਰੀ ਕਿਰਤ ਇਹ ਦਾਅਵਾ ਨਹੀਂ ਕਰ ਸਕਦੀ ਕਿ ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਜੀਵਨੀ ਦੇ ਸਾਰੇ ਪੱਖ ਸੰਜੋਅ ਰਖੇ ਹਨ। ਸਗੋਂ, ਹਕੀਕਤ ਇਹ ਹੈ ਕਿ ਜਦ ਕਦੇ ਸ੍ਰੀ ਸਤਿਗੁਰੂ ਜੀ ਦੀ ਨਿਕਟਤਾ ਨਸੀਬ ਹੋਈ ਹੈ, ਉਸ ਵੇਲੇ ਦੇ, ਮੇਰੇ ਸਨਮੁਖ ਬੀਤੇ ਪਲਾਂ ਨੂੰ ਸੰਭਾਲਣ ਦਾ ਹੀ ਯਤਨ ਹੈ ਮੇਰੀ ਇਹ ਲਿਖਤ।

ਸਤਿਗੁਰੂ ਜੀ ਦੀਆਂ ਵਿਸ਼ਾਲ ਸਰਗਰਮੀਆਂ, ਉਨ੍ਹਾਂ ਦਾ ਅਧਿਆਤਮ ਖੇਤਰ ਮੇਰਾ ਵਿਸ਼ਾ ਨਹੀਂ ਰਿਹਾ—ਮੈਂ ਤਾਂ ਉਨ੍ਹਾਂ ਦੀ ਸੰਸਾਰਿਕਤਾ ਹੀ ਸਵੀਕਾਰੀ ਹੈ।

ਥੋੜ੍ਹੇ ਪਲਾਂ ਦੀ ਨਿਕਟਤਾ ਹੀ ਉਨ੍ਹਾਂ ਦੇ ਚਰਿੱਤਰ ਦੇ ਅਨੇਕਾਂ ਪੱਖ ਉਜਾਗਰ ਕਰਦੀ ਹੈ ਤੇ ਇਕ ਇਤਿਹਾਸਿਕਤਾ ਸਿਰਜੀ ਜਾਂਦੀ ਹੈ। ਮੇਰੇ ਕਰਮ ਦਾ ਕੇਂਦਰੀ ਬਿੰਦੂ ਸਤਿਗੁਰੂ ਜੀ ਹਨ, ਫੇਰ ਸਮਾਜ ਅਤੇ ਫਿਰ ਦੀਨ ਦੁਨੀਆਂ। ਮੇਰੀ ਹੋਂਦ ਤਾਂ ਨਾਲ ਨਾਲ ਬਣੀ ਹੀ ਰਹਿੰਦੀ ਹੈ।

—ਪ੍ਰੀਤਮ ਸਿੰਘ ਕਵੀ